ਪ੍ਰਕਾਸ਼ਨ ਲਈ ਦੇ ਦਿੱਤਾ ਜੋ ਪ੍ਰਸਤੁਤ ਲੇਖਕ ਨੇ ਸੰਨ 1985 ਈ. ਵਿਚ 'ਦਿ ਹੋਲੀ ਗ੍ਰੰਥ' (*The Holy Granth)* ਨਾਂ ਅਧੀਨ ਸੰਪਾਦਿਤ ਕਰਕੇ ਛਾਪ ਦਿੱਤਾ।

ਗੁਰੂ ਗ੍ਰੰਥ ਸਾਹਿਬ ਦਾ ਵਿਵਸਥਿਤ ਅੰਗ੍ਰੇਜ਼ੀ ਅਨੁਵਾਦ ਡਾ. ਗੋਪਾਲ ਸਿੰਘ ਨੇ ਕੀਤਾ ਜੋ '*ਸ੍ਰੀ ਗੁਰੂ ਗ੍ਰੰਥ ਸਾਹਿਬ*' *(Sri Guru Granth Sahib)* ਨਾਂ ਅਧੀਨ ਚਾਰ ਜਿਲਦਾਂ ਵਿਚ ਗੁਰਦਾਸ ਕਪੂਰ ਐਂਡ ਸੰਨਜ਼ ਵਲੋਂ ਦਿੱਲੀ ਤੋਂ ਸੰਨ 1960 ਈ. ਵਿਚ ਪ੍ਰਕਾਸ਼ਿਤ ਹੋਇਆ। ਇਸ ਅਨੁਵਾਦ ਦੀ ਸ਼ੈਲੀ ਕਾਵਿਮਈ ਹੈ।

ਡਾ ਗੋਪਾਲ ਸਿੰਘ ਦੇ ਸਮਾਨਾਂਤਰ ਸ. ਮਨਮੋਹਨ ਸਿੰਘ, ਐਡਵੋਕੇਟ ਨੇ ਵੀ ਗੁਰੂ ਗ੍ਰੰਥ ਸਾਹਿਬ ਦਾ ਅੰਗ੍ਰੇਜ਼ੀ ਵਿਚ ਅਨੁਵਾਦ ਕਰਨਾ ਸ਼ੁਰੂ ਕੀਤਾ ਜੋ ਚਾਰ ਭਾਗਾਂ ਵਿਚ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਸੰਨ 1962 ਈ. ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' *(Sri Guru Granth Sahib)* ਨਾਂ ਅਧੀਨ ਪ੍ਰਕਾਸ਼ਿਤ ਕੀਤਾ। ਇਸ ਅਨੁਵਾਦ ਦੇ ਨਾਲ ਨਾਲ ਅਨੁਵਾਦਕ ਨੇ ਬਾਣੀ ਦਾ ਗੁਰਮੁਖੀ ਵਿਚ ਮੂਲ ਪਾਠ ਅਤੇ ਪੰਜਾਬੀ ਟੀਕਾ ਵੀ ਲਿਖਿਆ ਹੈ। ਅਨੁਵਾਦ ਦਾ ਪੱਧਰ ਸਾਧਾਰਣ ਹੈ।

ਗੁਰੂ ਗ੍ਰੰਥ ਸਾਹਿਬ ਦਾ ਸਫਲ ਅਤੇ ਵਿਦਵੱਤਾ-ਪੂਰਣ ਅੰਗ੍ਰੇਜ਼ੀ ਅਨੁਵਾਦ ਪ੍ਰੋ. ਗੁਰਬਚਨ ਸਿੰਘ ਤਾਲਿਬ ਨੇ ਕੀਤਾ ਜੋ ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਚਾਰ ਜਿਲਦਾਂ ਵਿਚ 1984 ਤੋਂ 1990 ਈ. ਤਕ 'ਸ੍ਰੀ ਗੁਰੂ ਗ੍ਰੰਥ ਸਾਹਿਬ' *(Sri Guru Granth Sahib)* ਨਾਂ ਅਧੀਨ ਪ੍ਰਕਾਸ਼ਿਤ ਕੀਤਾ ਗਿਆ ਹੈ।

ਅੰਗ੍ਰੇਜ਼ੀ ਵਿਚ ਅਗਲਾ ਅਨੁਵਾਦ ਸ. ਗੁਰਬਚਨ ਸਿੰਘ ਮਾਕਿਨ ਦਾ ਹੈ, ਜੋ 'ਦਿ ਏਸੈਂਸ ਆਫ਼ ਸ੍ਰੀ ਗੁਰੂ ਗ੍ਰੰਥ ਸਾਹਿਬ' *(The Essence of Sri Guru Granth Sahib)* ਨਾਂ ਅਧੀਨ ਚੰਡੀਗੜ੍ਹ ਤੋਂ ਪੰਜ ਭਾਗਾਂ ਵਿਚ ਸੰਨ 1998 ਤੋਂ 2000 ਦੌਰਾਨ ਪ੍ਰਕਾਸ਼ਿਤ ਹੋਇਆ ਹੈ। ਮਾਕਿਨ ਅਨੁਸਾਰ ਇਹ ਭਾਵ-ਬੋਧਕ ਅਨੁਵਾਦ ਸਰਲ ਅੰਗ੍ਰੇਜ਼ੀ ਵਾਰਤਕ ਵਿਚ ਕੀਤਾ ਗਿਆ ਹੈ। ਇਸ ਵਿਚ ਨਾਲ ਨਾਲ ਬਾਣੀ ਦਾ ਮੂਲ ਪਾਠ ਵੀ ਗੁਰਮੁਖੀ ਵਿਚ ਦਿੱਤਾ ਗਿਆ ਹੈ। ਅੰਗ੍ਰੇਜ਼ੀ ਵਿਚ ਅਨੁਵਾਦ ਕਰਨ ਦੇ ਕੁਝ ਹੋਰ ਉਦਮ ਸ. ਪ੍ਰੀਤਮ ਸਿੰਘ ਚਾਹਲ, ਡਾ. ਦਰਸ਼ਨ ਸਿੰਘ ਆਦਿ ਨੇ ਵੀ ਕੀਤੇ ਹਨ।

**ਹਿੰਦੀ ਅਨੁਵਾਦ :** ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਭਾਵਾਤਮਕ ਏਕਤਾ ਨੂੰ ਮੁੱਖ ਰਖਦਿਆਂ ਹਿੰਦੀ ਵਿਚ ਵੀ ਇਸ ਦੇ ਅਨੁਵਾਦ ਕਰਨ ਦੇ ਯਤਨ ਕੀਤੇ ਗਏ ਹਨ। ਅਜਿਹਾ ਕੋਈ ਮੁਢਲਾ ਅਨੁਵਾਦ ਲਖਨਊ ਜਾਂ ਮੁੰਬਈ ਤੋਂ 20ਵੀਂ ਸਦੀ ਦੀ ਪਹਿਲੀ ਚੌਥਾਈ ਵਿਚ ਛਪਿਆ ਦਸਿਆ ਜਾਂਦਾ ਹੈ, ਪਰ ਪ੍ਰਸਤੁਤ ਲੇਖਕ ਨੂੰ ਪ੍ਰਾਪਤ ਨਹੀਂ ਹੋਇਆ।

ਦੂਜਾ ਯਤਨ ਰਿਸ਼ੀਕੇਸ਼ ਦੇ ਇਕ ਨਿਰਮਲਾ ਸੰਤ ਅਰਜਨ ਮੁਨੀ ਨੇ ਕੀਤਾ, ਪਰ ਅਜੇ ਮੁੱਢਲਾ ਭਾਗ ਛਪਿਆ ਹੀ ਸੀ ਕਿ ਮੁਨੀ ਹੋਰਾਂ ਦੀ ਮ੍ਰਿਤੂ ਹੋ ਗਈ।

ਤੀਜਾ ਯਤਨ ਡਾ. ਮਨਮੋਹਨ ਸਹਿਗਲ ਨੇ ਕੀਤਾ। ਇਹ ਅਨੁਵਾਦ 'ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ' (ਹਿੰਦੀ ਅਨੁਵਾਦ ਸਹਿਤ ਨਾਗਰੀ ਲਿਪੀਅੰਤਰਣ) ਦੇ ਨਾਂ ਅਧੀਨ ਭੁਵਨ ਵਾਣੀ ਟ੍ਰਸਟ, ਲਖਨਊ ਵਲੋਂ ਚਾਰ ਭਾਗਾਂ ਵਿਚ ਸੰਨ 1978 ਤੋਂ 1982 ਈ. ਦੌਰਾਨ ਪ੍ਰਕਾਸ਼ਿਤ ਹੋਇਆ। ਗੁਰੂ ਗ੍ਰੰਥ ਸਾਹਿਬ ਦਾ ਹਿੰਦੀ ਵਿਚ ਅਨੁਵਾਦ ਕਰਨ ਦਾ ਇਹ ਪਹਿਲਾ ਵਿਵਸਥਿਤ ਯਤਨ ਹੈ।

ਚੌਥਾ ਯਤਨ ਸ੍ਰੀ ਲਕਸ਼ਮਣ ਚੇਲਾ ਰਾਮ ਦੁਆਰਾ ਕੀਤਾ ਗਿਆ। ਇਹ ਅਨੁਵਾਦ 'ਸ੍ਰੀ ਗੁਰੂ ਗ੍ਰੰਥ ਸਾਹਿਬ' (ਹਿੰਦੀ ਟੀਕਾ ਸਹਿਤ) ਨਾਂ ਅਧੀਨ ਸੰਨ 1987 ਈ. ਵਿਚ ਛਪਣਾ ਸ਼ੁਰੂ ਹੋਇਆ ਅਤੇ ਛੇ ਜਿਲਦਾਂ ਵਿਚ ਮੁਕਿਆ। ਹੁਣ ਇਸ ਦਾ ਪੰਜਾਬੀ ਵਿਚ ਵੀ ਅਨੁਵਾਦ ਕਰਵਾਇਆ ਜਾ ਚੁਕਿਆ ਹੈ। ਇਸ ਅਨੁਵਾਦ ਦਾ ਪੱਧਰ ਸਾਧਾਰਣ ਅਤੇ ਬਿਰਤੀ ਪ੍ਰਚਾਰਾਤਮਕ ਹੈ। ਡਾ. ਜੋਧ ਸਿੰਘ ਵਲੋਂ ਗ੍ਰੰਥ ਸਾਹਿਬ ਦਾ ਹਿੰਦੀ ਅਨੁਵਾਦ ਸੰਨ 2004 ਵਿਚ ਛਾਪਿਆ ਗਿਆ। ਇਨ੍ਹਾਂ ਤੋਂ ਇਲਾਵਾ ਡਾ. ਜਗਜੀਤ ਕੌਰ ਸਲਵਾਨ ਆਦਿ ਵੀ ਇਸ ਪਾਸੇ ਵਲ ਰੁਚਿਤ ਹਨ।

Sri Satguru Jagjit Singh Ji eLibrary NamdhariElibrary@gmail.com

ਇਨ੍ਹਾਂ ਯਤਨਾਂ ਤੋਂ ਇਲਾਵਾ ਡਾ. ਗੁਰਦੇਵ ਕੌਰ ਅਤੇ ਡਾ. ਗੁਰਚਰਨ ਸਿੰਘ ਆਨੰਦ ਨੇ 'ਸ਼ਬਦਾਰਥ' (ਪੰਜਾਬੀ) ਦੀ ਸਰਣੀ ਉਤੇ ਹਿੰਦੀ ਵਿਚ ਵੀ 'ਸ਼ਬਦਾਰਥ' ਤਿਆਰ ਕੀਤਾ ਹੈ। ਪੰਜਾਬੀ ਯੂਨੀਵਰਸਿਟੀ, ਪਟਿਆਲਾ ਵਲੋਂ ਇਸ ਦਾ ਪਹਿਲਾ ਭਾਗ 1989 ਈ. ਵਿਚ ਛਾਪਿਆ ਗਿਆ ਸੀ।

ਉਪਰੋਕਤ ਯਤਨਾਂ ਤੋਂ ਇਲਾਵਾ ਗੁਰੂ ਗ੍ਰੰਥ ਸਾਹਿਬ ਦੇ ਹਿੰਦੀ ਲਿਪੀਅੰਤਰਣ ਵੀ ਤਿਆਰ ਕੀਤੇ ਗਏ ਹਨ। ਇਸ ਸੰਬੰਧ ਵਿਚ ਮੁਢਲਾ ਯਤਨ ਲਖਨਊ ਅਤੇ ਲਾਹੌਰ ਦੀਆਂ ਪ੍ਰੈਸਾਂ ਵਲੋਂ ਲਗਭਗ ਇਕ ਸੌ ਸਾਲ ਪਹਿਲਾਂ ਹੋਇਆ ਦਸਿਆ ਜਾਂਦਾ ਹੈ। ਦੂਜਾ ਯਤਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਕੀਤਾ। ਤੀਜਾ ਯਤਨ ਬੈਲਜੀਅਮ ਦੇ ਇਕ ਵਿਦਵਾਨ ਸ੍ਰੀ ਵਿਨੰਡ ਐਮ. ਕਾਲੇਵਾਰਟ (Winand M. Callewaret) ਨੇ ਕੀਤਾ ਜੋ ਮੋਤੀ ਲਾਲ ਬਨਾਰਸੀ ਦਾਸ, ਦਿੱਲੀ ਦੁਆਰਾ ਦੋ ਜਿਲਦਾਂ ਵਿਚ ਸੰਨ 1996 ਈ. ਵਿਚ ਪ੍ਰਕਾਸ਼ਿਤ ਕੀਤਾ ਗਿਆ।

**ਹੋਰ ਅਨੁਵਾਦ :** ਗੁਰੂ ਗ੍ਰੰਥ ਸਾਹਿਬ ਦਾ ਫ੍ਰੈਂਚ ਭਾਸ਼ਾ ਵਿਚ ਸੰਪੂਰਣ ਅਤੇ ਵਿਵਸਥਿਤ ਅਨੁਵਾਦ ਕਰਨ ਦਾ ਗੌਰਵ ਡਾ. ਜਰਨੈਲ ਸਿੰਘ ਨੂੰ ਮਿਲਿਆ ਹੈ ਜਿਸ ਨੇ ਚਾਰ ਸੈਂਚੀਆਂ ਵਿਚ ਇਹ ਅਨੁਵਾਦ ਕਰਕੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਨਾਂ ਅਧੀਨ ਟ੍ਰਾਂਟੋ, ਕੈਨੇਡਾ ਤੋਂ ਸੰਨ 1995 ਈ. ਤੋਂ ਸੰਨ 1996 ਈ. ਦੌਰਾਨ ਪ੍ਰਕਾਸ਼ਿਤ ਕੀਤਾ। ਹੁਣ ਇਹ ਵਿਦਵਾਨ ਜਰਮਨ ਭਾਸ਼ਾ ਵਿਚ ਵੀ ਅਨੁਵਾਦ ਮੁਕੰਮਲ ਕਰਨ ਵਾਲਾ ਹੈ।

ਵੀਹਵੀਂ ਸਦੀ ਦੇ ਪੂਰਬ-ਅੱਧ ਵਿਚ ਗੁਰੂ ਗ੍ਰੰਥ ਸਾਹਿਬ ਦੇ ਫ਼ਾਰਸੀ ਅੱਖਰਾਂ ਵਿਚ ਦੋ ਲਿਪੀਅੰਤਰਣ ਅਤੇ ਉਰਦੂ ਭਾਸ਼ਾ ਵਿਚ ਇਕ ਅਨੁਵਾਦ ਹੋਣ ਬਾਰੇ ਸੁਣਿਆ ਹੈ।

ਗੁਰੂ ਗ੍ਰੰਥ ਸਾਹਿਬ ਦੇ ਚਾਰ ਸੌ ਸਾਲਾ ਸਥਾਪਨਾ ਦਿਵਸ ਅਤੇ ਤਿੰਨ ਸੌ ਸਾਲਾ ਗੁਰੂ-ਗੱਦੀ ਦਿਵਸ ਨੂੰ ਸ਼ੋਭਾਸ਼ਾਲੀ ਢੰਗ ਨਾਲ ਮਨਾਉਣ ਲਈ ਇਸ ਪਰਥਾਇ ਕਈ ਨਵੇਂ ਯਤਨ ਕੀਤੇ ਜਾ ਰਹੇ ਹਨ। ਦਾਦਾ ਚੇਲਾ ਰਾਮ ਦੇ ਸੁਪੁੱਤਰ ਸ੍ਰੀ ਲਕਸ਼ਮਣ ਨੇ ਦਾਵਾ ਕੀਤਾ ਹੈ ਕਿ ਇਨ੍ਹਾਂ ਅਵਸਰਾਂ ਉਤੇ ਅੰਗ੍ਰੇਜ਼ੀ, ਸਿੰਧੀ, ਹਿੰਦੀ, ਪੰਜਾਬੀ, ਗੁਜਰਾਤੀ, ਮਰਾਠੀ, ਬੰਗਾਲੀ ਅਤੇ ਉਰਦੂ ਵਿਚ ਗੁਰੂ ਗ੍ਰੰਥ ਸਾਹਿਬ ਦੇ ਅਨੁਵਾਦ ਕਰਵਾ ਕੇ ਪ੍ਰਕਾਸ਼ਿਤ ਕੀਤੇ ਜਾਣਗੇ। ਇਨ੍ਹਾਂ ਅਨੁਵਾਦਾਂ ਦੀ ਪ੍ਰਗਤੀ ਸੰਤੋਸ਼ਜਨਕ ਦਸੀ ਜਾ ਰਹੀ ਹੈ। ਪੰਜਾਬੀ ਅਤੇ ਗੁਜਰਾਤੀ ਵਿਚ ਕੁਝ ਸੈਂਚੀਆਂ ਪ੍ਰਕਾਸ਼ਿਤ ਹੋ ਵੀ ਚੁਕੀਆਂ ਹਨ।

ਸ੍ਰੀ ਗੁਰੂ ਗ੍ਰੰਥ ਸਾਹਿਬ ਅਕਾਦਮੀ ਟੈਕਸਾਸ (ਅਮਰੀਕਾ) ਦੇ ਟਰੱਸਟੀ ਡਾ. ਹਰਬੰਸ ਲਾਲ ਨੇ ਦਸਿਆ ਹੈ ਕਿ ਗੁਜਰਾਤੀ, ਮਰਾਠੀ ਅਤੇ ਤਾਮਿਲ ਭਾਸ਼ਾਵਾਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਅਨੁਵਾਦ ਸ਼ੁਰੂ ਹੋ ਚੁਕਿਆ ਹੈ ਅਤੇ ਸੰਨ 2008 ਈ. ਤਕ ਦੇਸ਼ ਦੀਆਂ ਸਾਰੀਆਂ ਭਾਸ਼ਾਵਾਂ ਵਿਚ ਉਪਲਬਧ ਹੋ ਜਾਵੇਗਾ। ਇਸ ਦਾ ਥਾਈ ਭਾਸ਼ਾ ਵਿਚ ਅਨੁਵਾਦ ਹੋ ਚੁਕਿਆ ਹੈ ਅਤੇ ਸਪੇਨਿਸ਼ ਭਾਸ਼ਾ ਵਿਚ ਵੀ ਅਨੁਵਾਦ ਦਾ ਕੰਮ ਪੂਰਾ ਹੋਣ ਵਾਲਾ ਹੈ। ਪਾਕਿਸਤਾਨ ਅਤੇ ਮੱਧ ਪੂਰਬੀ ਦੇਸ਼ਾਂ ਲਈ ਇਸ ਗ੍ਰੰਥ ਦਾ ਉਰਦੂ ਵਿਚ ਵੀ ਤਰਜਮਾ ਕੀਤਾ ਜਾ ਰਿਹਾ ਹੈ। ਇਸ ਤਰ੍ਹਾਂ ਅਨੇਕ ਭਾਸ਼ਾਵਾਂ ਵਿਚ ਗੁਰੂ ਗ੍ਰੰਥ ਸਾਹਿਬ ਦਾ ਅਨੁਵਾਦ ਕਰਕੇ ਇਸ ਦੀ ਭਾਵ-ਸਾਮਗ੍ਰੀ ਨੂੰ ਵਿਸ਼ਵ ਦੇ ਹਰ ਦੇਸ਼ ਲਈ ਸੁਲਭ ਕੀਤਾ ਜਾ ਰਿਹਾ ਹੈ।

ਟੀਕਾਕਾਰੀ ਅਤੇ ਅਨੁਵਾਦ ਦੀ ਇਸੇ ਪਰੰਪਰਾ ਵਿਚ ਹੱਥਲਾ ਯਤਨ ਕਰਕੇ ਗੁਰੂ ਗ੍ਰੰਥ ਸਾਹਿਬ ਦੇ ਅਰਥ-ਬੋਧ ਨੂੰ ਵਿਕਸਿਤ ਕਰਨ ਦਾ ਉਦਮ ਕੀਤਾ ਹੈ।

Sri Satguru Jagjit Singh Ji eLibrary NamdhariElibrary@gmail.com

# ਤਤਕਰਾ

(ਰਾਗਾਂ ਦਾ)




Sri Satguru Jagjit Singh Ji eLibrary NamdhariElibrary@gmail.com

## ਅਰਥ ਪੜ੍ਹਨ ਸੰਬੰਧੀ ਕੁਝ ਸੰਕੇਤ

* ਗੁਰਬਾਣੀ ਦਾ ਪਾਠ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ 'ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' (ਅੱਠਵਾਂ ਸੰਸਕਰਣ) ਅਨੁਸਾਰ ਰਖਿਆ ਹੈ।
* ਗੁਰਬਾਣੀ-ਪਾਠ ਦੇ ਬਿਲਕੁਲ ਸਾਹਮਣੇ ਅਰਥ ਦਿੱਤੇ ਹਨ।
* ਅਰਥਾਂ ਦਾ ਕ੍ਰਮ ਤੁਕਾਂ, ਪਦਿਆਂ, ਸ਼ਲੋਕਾਂ ਆਦਿ ਅਨੁਸਾਰੀ ਹੈ।
* ਅਰਥ ਸਰਲ ਅਤੇ ਸਪੱਸ਼ਟ ਰੂਪ ਵਿਚ ਲਿਖੇ ਹਨ ਤਾਂ ਜੋ ਗੁਰਬਾਣੀ ਦੀ ਭਾਵਨਾ ਦਾ ਬੋਧ ਤੁਰਤ ਸੰਭਵ ਹੋ ਜਾਏ।
* ਅਰਥਾਂ ਵਿਚ ਵਰਤੀਆਂ ਬਰੈਕਟਾਂ ਦੋ ਤਰ੍ਹਾਂ ਦੀਆਂ ਲੋੜਾਂ ਨੂੰ ਪੂਰਾ ਕਰਦੀਆਂ ਹਨ—
  ੳ) ਬਰੈਕਟਾਂ ਅੰਦਰਲੇ ਸਾਧਾਰਣ ਟਾਈਪ ਵਾਲੇ ਸ਼ਬਦ ਮੇਰੇ ਵਲੋਂ ਪ੍ਰਸੰਗ-ਪੂਰਤੀ, ਵਾਕ-ਪੂਰਤੀ ਅਤੇ ਅਰਥ-ਸਪੱਸ਼ਟਤਾ ਲਈ ਲਿਖੇ ਹਨ।
  ਅ) ਬਰੈਕਟਾਂ ਅੰਦਰਲੇ ਟੇਢੇ ਟਾਈਪ ਵਾਲੇ ਸ਼ਬਦ ਮੂਲ ਬਾਣੀ ਦੇ ਹਨ, ਜਿਨ੍ਹਾਂ ਦੇ ਅਰਥ ਉਨ੍ਹਾਂ ਤੋਂ ਪਹਿਲਾਂ ਲਿਖੇ ਹਨ।
* ਆਮ ਆਉਣ ਵਾਲੇ ਸੰਕਲਪਿਤ ਸ਼ਬਦਾਂ ਦੇ ਬਾਰ ਬਾਰ ਅਰਥ ਕਰਨ ਨਾਲੋਂ ਉਨ੍ਹਾਂ ਦੀ ਅੰਤ ਉਤੇ *ਅਰਥਾਵਲੀ* ਦੇ ਦਿੱਤੀ ਹੈ।
* ਅੰਗ੍ਰੇਜ਼ੀ ਅੰਕਾਂ ਵਾਲੇ ਪੰਨੇ ਟੀਕੇ ਦੇ ਹਨ ਅਤੇ ਗੁਰਮੁਖੀ ਅੰਕਾਂ ਵਾਲੇ ਪੰਨੇ ਗੁਰੂ ਗ੍ਰੰਥ ਸਾਹਿਬ ਦੇ ਹਨ।

Sri Satguru Jagjit Singh Ji eLibrary NamdhariElibrary@gmail.com

# ਤਤਕਰਾ



Sri Satguru Jagjit Singh Ji eLibrary NamdhariElibrary@gmail.com

Sri Satguru Jagjit Singh Ji eLibrary NamdhariElibrary@gmail.com

## ਰਾਗੁ ਮਾਝ

Sri Satguru Jagjit Singh Ji eLibrary NamdhariElibrary@gmail.com

Sri Satguru Jagjit Singh Ji eLibrary NamdhariElibrary@gmail.com

Sri Satguru Jagjit Singh Ji eLibrary NamdhariElibrary@gmail.com

Sri Satguru Jagjit Singh Ji eLibrary NamdhariElibrary@gmail.com

**ੴ**

**ਸਤਿ ਨਾਮੁ**

**ਕਰਤਾ ਪੁਰਖੁ**

**ਨਿਰਭਉ ਨਿਰਵੈਰੁ**

**ਅਕਾਲ ਮੂਰਤਿ**

**ਅਜੂਨੀ ਸੈਭੰ**

**ਗੁਰ ਪ੍ਰਸਾਦਿ ॥**

*(ਉਹ ਪਰਮਾਤਮਾ) ਇਕ ਅਤੇ ਓਅੰਕਾਰ ਸਰੂਪ ਹੈ; (ਉਸ ਦਾ) ਨਾਮ ਸਤਿ ਹੈ; (ਉਹ ਸ੍ਰਿਸ਼ਟੀ ਨੂੰ) ਸਿਰਜਨ ਵਾਲਾ ਪੁਰਸ਼ ਰੂਪ ਹੈ, (ਉਹ ਸੰਸਾਰਿਕ) ਡਰ ਤੋਂ ਉਪਰ ਹੈ; (ਉਹ ਸੰਸਾਰਿਕ) ਵੈਰ ਤੋਂ ਨਿਰਲਿਪਤ ਹੈ; (ਉਸ ਦਾ) ਸਰੂਪ ਕਾਲ-ਅਤੀਤ ਹੈ; (ਉਹ) ਅਜਨਮਾ ਹੈ; (ਉਹ) ਆਪਣੇ ਆਪ ਹੋਂਦ ਵਿਚ ਆਉਣ ਵਾਲਾ ਹੈ; (ਉਸ ਦੀ ਪ੍ਰਾਪਤੀ) ਗੁਰੂ ਦੀ ਕ੍ਰਿਪਾ ਨਾਲ ਹੁੰਦੀ ਹੈ।*

Sri Satguru Jagjit Singh Ji eLibrary NamdhariElibrary@gmail.com

ਵਿਆਖਿਆ

**੧ :** ਇਕ ਅੰਕ ਬ੍ਰਹਮ-ਵਾਚਕ ਹੈ। ਗੁਰਬਾਣੀ ਵਿਚ ਦਸਿਆ ਗਿਆ ਹੈ— *ਏਕਸ ਕੇ ਗੁਨ ਗਾਉ ਅਨੰਤ* (ਗੁ.ਗ੍ਰੰ.289)। ਮੂਲ-ਮੰਤ੍ਰ ਦੇ ਆਰੰਭ ਵਿਚ 'ਓਅੰਕਾਰ' ਤੋਂ ਪਹਿਲਾਂ ਇਕ ਅੰਕ ਲਿਖ ਕੇ, ਓਅੰਕਾਰ ਦਾ ਸਰੂਪ ਨਿਰਧਾਰਿਤ ਕਰ ਦਿੱਤਾ ਗਿਆ ਹੈ। ਉਪਨਿਸ਼ਦ-ਪਰੰਪਰਾ ਵਿਚ 'ਓਅੰ' ਦੇ ਤਿੰਨ ਅੱਖਰਾਂ (ਓ,ਅ,ਮ) ਨੂੰ ਤ੍ਰਿਦੇਵ (ਬ੍ਰਹਮਾ, ਵਿਸ਼ਨੂ ਅਤੇ ਸ਼ਿਵ) ਰੂਪ ਵੀ ਕਲਪ ਲਿਆ ਜਾਂਦਾ ਹੈ। '੧' ਅੰਕ ਨਾਲ ਅਜਿਹੀਆਂ ਭ੍ਰਾਂਤੀਆਂ ਦਾ ਨਿਵਾਰਣ ਕੀਤਾ ਗਿਆ ਹੈ।

**ਓਅੰਕਾਰ :** ਇਹ ਸ਼ਬਦ ਬ੍ਰਹਮ-ਵਾਚਕ ਹੈ। ਤਿੰਨ ਵਰਣਾਂ (ਓ,ਅ,ਮ) ਤੋਂ ਬਣੇ ਹੋਣ ਕਾਰਣ ਕਾਲਾਂਤਰ ਵਿਚ ਇਸ ਨੂੰ ਤ੍ਰਿਦੇਵਾਂ ਦਾ ਵਾਚਕ ਮੰਨ ਲਏ ਜਾਣ ਨਾਲ ਇਹ ਨਿਰਗੁਣ ਅਤੇ ਸਗੁਣ ਦੋਹਾਂ ਸੰਕਲਪਾਂ ਲਈ ਵਰਤਿਆ ਜਾਣ ਲਗਿਆ। ਗੁਰੂ ਨਾਨਕ ਦੇਵ ਨੇ ਇਸ ਸ਼ਬਦ-ਪ੍ਰਯੋਗ ਨੂੰ ਨਿਰਗੁਣ ਬ੍ਰਹਮ ਤਕ ਸੀਮਿਤ ਕਰਨ ਲਈ ਇਸ ਤੋਂ ਪਹਿਲਾਂ '੧' ਅੰਕ ਜੋੜ ਦਿੱਤਾ। ਇਸ ਲਈ ਗੁਰਬਾਣੀ ਵਿਚ ਇਹ ਪੂਰੀ ਤਰ੍ਹਾਂ ਨਿਰਗੁਣ ਬ੍ਰਹਮ-ਵਾਚਕ ਹੈ— *ਓਅੰਕਾਰਿ ਬ੍ਰਹਮਾ ਉਤਪਤਿ।...* ('ਓਅੰਕਾਰ' ਬਾਣੀ)।

**ਸਤਿਨਾਮ :** ਇਹ ਸੰਯੁਕਤ ਸ਼ਬਦ ਹੈ। 'ਸਤਿ' ਦਾ ਅਰਥ ਹੈ ਸਦਾ ਸਦੀਵੀ, ਤਿੰਨਾਂ ਕਾਲਾਂ ਵਿਚ ਇਕ-ਰਸ ਹੋਣ ਵਾਲਾ ਪਾਰਬ੍ਰਹਮ। ਇਸ ਨੂੰ 'ਸਚ' ਵੀ ਕਿਹਾ ਗਿਆ ਹੈ। 'ਨਾਮ' ਇਕਰੂਪਤਾ/ਸਾਰੂਪਤਾ ਬੋਧਕ ਹੈ। ਗੁਰਬਾਣੀ ਵਿਚ ਇਸ ਸ਼ਬਦ ਨੂੰ ਬ੍ਰਹਮ-ਵਾਚਕ ਸਥਾਪਿਤ ਕੀਤਾ ਗਿਆ ਹੈ— *ਸਤਿਨਾਮ ਤੇਰਾ ਪਰਾ ਪੂਰਬਲਾ* (ਗੁ.ਗ੍ਰੰ.1083) ਅਤੇ *ਤੇਰਾ ਸਚੁ ਨਾਮੁ ਪਰਮੇਸਰਾ* (ਗੁ.ਗ੍ਰੰ.1168)।

**ਕਰਤਾ ਪੁਰਖ :** ਇਸ ਜੁੜਵੇਂ ਸ਼ਬਦ ਵਿਚ ਪੁਰਖ/ਪੁਰਸ਼ ਦਾ ਅਰਥ ਹੈ ਜੋ ਸਰਵ-ਵਿਆਪਕ ਹੈ, ਸਾਰੀ ਸ੍ਰਿਸ਼ਟੀ ਵਿਚ ਭਰਿਆ-ਪੂਰਿਆ ਹੈ। ਉਹ ਸ੍ਰਿਸ਼ਟੀ ਦਾ ਰਚੈਤਾ, ਸਿਰਜਨਹਾਰ ਵੀ ਹੈ। ਇਸ ਕਰਕੇ ਉਹ 'ਕਰਤਾ' ਹੈ। ਉਸ ਤੋਂ ਭਿੰਨ ਸ੍ਰਿਸ਼ਟੀ ਨੂੰ ਸਿਰਜਨ ਵਾਲੀ ਹੋਰ ਕੋਈ ਸੱਤਾ ਨਹੀਂ ਹੈ— *ਤੂ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ।* (ਗੁ.ਗ੍ਰੰ.138)।

**ਨਿਰਭਉ :** ਇਸ ਤੋਂ ਭਾਵ ਹੈ ਜੋ ਭਉ/ਭੈ ਤੋਂ ਪਰੇ ਹੈ, ਭੈ-ਅਤੀਤ ਹੈ। ਜਿਸ ਉਪਰ ਸੰਸਾਰਿਕ ਭੈ ਦਾ ਪ੍ਰਭਾਵ ਨਹੀਂ ਪੈ ਸਕਦਾ। ਉਹ ਸਰਵ-ਸ਼ਕਤੀਮਾਨ ਹੈ। ਪਰਮ-ਸੱਤਾ ਭੈ-ਅਤੀਤ ਹੋਣ ਕਰਕੇ 'ਨਿਰਭਉ' ਹੈ— *ਨਿਰਭਉ ਸੋ ਸਿਰਿ ਨਾਹੀ ਲੇਖਾ। ਆਪਿ ਅਲੇਖੁ ਕੁਦਰਤਿ ਹੈ ਦੇਖਾ*। (ਗੁ.ਗ੍ਰੰ.1042)

**ਨਿਰਵੈਰ :** ਇਸ ਤੋਂ ਭਾਵ ਹੈ ਜਿਸ ਵਿਚ ਕਿਸੇ ਪ੍ਰਤਿ ਵੈਰ-ਭਾਵ ਨ ਹੋਵੇ, ਜੋ ਵੈਰ-ਭਾਵ ਤੋਂ ਪਰੇ ਹੈ। ਵੈਰ ਦੇ ਪ੍ਰਭਾਵ ਤੋਂ ਅਤੀਤ ਹੋਣ ਕਰਕੇ ਪਰਮਾਤਮਾ 'ਨਿਰਵੈਰ' ਹੈ— *ਨਿਰਵੈਰ ਪੁਰਖ ਸਤਿਗੁਰ ਪ੍ਰਭ ਦਾਤੇ।* (ਗੁ.ਗ੍ਰੰ.1141)।

**ਅਕਾਲ ਮੂਰਤਿ :** ਇਹ ਸ਼ਬਦ-ਜੁਟ ਬ੍ਰਹਮ-ਵਾਚਕ ਹੈ। ਜਿਸ ਸੱਤਾ ਦਾ ਸਰੂਪ/ਮੂਰਤ ਕਾਲ-ਅਤੀਤ ਹੈ ਜੋ ਕਾਲ ਦੀ ਸ਼ਕਤੀ-ਸੀਮਾ ਤੋਂ ਉਪਰ ਹੈ ਉਹ 'ਅਕਾਲ ਮੂਰਤਿ' ਹੈ— *ਅਕਾਲ ਮੂਰਤਿ ਜਿਸੁ ਕਦੇ ਨਾਹੀ ਖਉ।* (ਗੁ.ਗ੍ਰੰ.1082)

**ਅਜੂਨੀ :** ਇਸ ਬ੍ਰਹਮ-ਵਾਚਕ ਸ਼ਬਦ ਤੋਂ ਭਾਵ ਹੈ ਜੋ ਜੂਨਾਂ ਵਿਚ ਨਹੀਂ ਆਉਂਦਾ, ਜੋ ਅਜਨਮਾ ਹੈ, ਜੋ ਜਨਮ ਧਾਰਣ ਨਹੀਂ ਕਰਦਾ— *ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ*। (ਗੁ.ਗ੍ਰੰ.1095)।

**ਸੈਭੰ :** ਇਸ ਸ਼ਬਦ ਤੋਂ ਭਾਵ ਹੈ ਜੋ ਆਪਣੇ ਆਪ ਹੋਣ ਵਾਲਾ ਹੈ, ਜੋ ਆਪਣੀ ਹੋਂਦ ਨੂੰ ਖ਼ੁਦ ਹੀ ਧਾਰਣ ਕਰਦਾ ਹੈ, ਜਿਸ ਨੂੰ ਕਿਸੇ ਨਿਰਮਾਤਾ ਜਾਂ ਸਿਰਜਕ ਦੀ ਲੋੜ ਨਹੀਂ ਹੈ— *ਥਾਪਿਆ ਨ ਜਾਇ ਕੀਤਾ ਨ ਹੋਇ। ਆਪੇ ਆਪਿ ਨਿਰੰਜਨੁ ਸੋਇ।* (ਜਪੁਜੀ)

**ਗੁਰ ਪ੍ਰਸਾਦਿ :** ਨਿਰਗੁਣ ਪਰਮ-ਸੱਤਾ ਦੀ ਪ੍ਰਾਪਤੀ ਗੁਰੂ ਦੀ ਕ੍ਰਿਪਾ ਜਾਂ ਮਿਹਰ ਨਾਲ ਹੁੰਦੀ ਹੈ। ਇਸ ਤੋਂ ਭਿੰਨ ਹੋਰ ਕੋਈ ਸਾਧਨ ਨਹੀਂ ਹੈ— *ਗੁਰ ਪਰਸਾਦੀ ਹਰਿ ਪਾਈਐ ਮਤੁ ਕੋ ਭਰਮਿ ਭੁਲਾਹਿ।* (ਗੁ.ਗ੍ਰੰ.936)।

॥ ਜਪੁ ॥

ਆਦਿ ਸਚੁ ਜੁਗਾਦਿ ਸਚੁ ॥
ਹੈ ਭੀ ਸਚੁ ਨਾਨਕ ਹੋਸੀ ਭੀ ਸਚੁ ॥੧॥*

ਸੋਚੈ ਸੋਚਿ ਨ ਹੋਵਈ ਜੇ ਸੋਚੀ ਲਖ ਵਾਰ ॥
ਚੁਪੈ ਚੁਪ ਨ ਹੋਵਈ ਜੇ ਲਾਇ ਰਹਾ ਲਿਵ ਤਾਰ ॥
ਭੁਖਿਆ ਭੁਖ ਨ ਉਤਰੀ ਜੇ ਬੰਨਾ ਪੁਰੀਆ ਭਾਰ ॥
ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥
ਹੁਕਮਿ ਰਜਾਈ ਚਲਣਾ ਨਾਨਕ ਲਿਖਿਆ ਨਾਲਿ ॥੧॥

ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ ॥
ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ ॥
ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ ॥
ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ ॥੨॥

ਗਾਵੈ ਕੋ ਤਾਣੁ ਹੋਵੈ ਕਿਸੈ ਤਾਣੁ ॥
ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ ॥
ਗਾਵੈ ਕੋ ਵਿਦਿਆ ਵਿਖਮੁ ਵੀਚਾਰੁ ॥
ਗਾਵੈ ਕੋ ਸਾਜਿ ਕਰੇ ਤਨੁ ਖੇਹ ॥
ਗਾਵੈ ਕੋ ਜੀਅ ਲੈ ਫਿਰਿ ਦੇਹ ॥
ਗਾਵੈ ਕੋ ਜਾਪੈ ਦਿਸੈ ਦੂਰਿ ॥
ਗਾਵੈ ਕੋ ਵੇਖੈ ਹਾਦਰਾ ਹਦੂਰਿ ॥
ਕਥਨਾ ਕਥੀ ਨ ਆਵੈ ਤੋਟਿ ॥
ਕਥਿ ਕਥਿ ਕਥੀ ਕੋਟੀ ਕੋਟਿ ਕੋਟਿ ॥

* ਇਹ ਸ਼ਲੋਕ 'ਸੁਖਮਨੀ' ਬਾਣੀ ਦੀ 17ਵੀਂ ਅਸ਼ਟਪਦੀ ਦੇ ਆਰੰਭ ਵਿਚ ਵੀ ਆਉਂਦਾ ਹੈ। (ਗੁ.ਗ੍ਰੰ.285)

Sri Satguru Jagjit Singh Ji eLibrary NamdhariElibrary@gmail.com

॥ ਜਪੁ ॥

ਹੇ ਨਾਨਕ! (ਉਹ ਪਰਮਾਤਮਾ) ਆਦਿ ਕਾਲ (ਸ੍ਰਿਸ਼ਟੀ ਰਚਨਾ ਤੋਂ ਪਹਿਲਾਂ ਦੀ ਮੂਲ ਸਥਿਤੀ) ਤੋਂ ਸਤਿ (ਸੱਚ, ਸਦਾ-ਸਦੀਵੀ) ਸੀ। (ਸ੍ਰਿਸ਼ਟੀ ਦੀ ਰਚਨਾ ਹੋਣ ਤੋਂ ਬਾਦ) ਜੁਗਾਂ ਜੁਗਾਂਤਰਾਂ ਤੋਂ ਸਤਿ ਸੀ। ਹੁਣ ਵੀ ਸਤਿ ਹੈ ਅਤੇ ਭਵਿਸ਼ ਵਿਚ ਵੀ ਸਤਿ ਸਰੂਪੀ ਹੀ ਰਹੇਗਾ।੧।

ਸੋਚਣ (ਚਿੰਤਨ ਕਰਨ) ਨਾਲ (ਆਤਮ-ਤੱਤ੍ਵ ਬਾਰੇ) ਸੋਚਿਆ ਨਹੀਂ ਜਾ ਸਕਦਾ, ਭਾਵੇਂ ਲੱਖ ਵਾਰ ਚਿੰਤਨ ਕਰ ਲਈਏ। ਚੁਪ (ਮੌਨ) ਰਹਿਣ ਨਾਲ (ਮਨ ਦੀ) ਚੁਪ (ਸ਼ਾਂਤੀ) ਨਹੀਂ ਹੋ ਸਕਦੀ, ਚਾਹੇ ਨਿਰੰਤਰ ਲਿਵ ਲਗਾਈ ਰਖੀਏ। ਵਰਤ (*ਭੁਖਿਆ*) ਰਖਣ ਨਾਲ (ਮਾਨਸਿਕ) ਭੁਖ ਨਹੀਂ ਮਿਟ ਸਕਦੀ, (ਚਾਹੇ ਇਸ ਭੁਖ ਨੂੰ ਮਿਟਾਉਣ ਲਈ) ਸੰਸਾਰ ਭਰ ਦੀ ਸਮੁੱਚੀ ਭੋਜਨ-ਸਾਮਗ੍ਰੀ ਕਿਉਂ ਨ ਇਕੱਠੀ ਕਰ ਲਈਏ। ਹਜ਼ਾਰਾਂ (*ਸਹਸ*) ਅਤੇ ਲੱਖਾਂ ਸਿਆਣਪਾਂ (ਕਿਉਂ ਨ) ਹੋਣ ਤਾਂ ਵੀ (ਪਰਮਾਤਮਾ ਦੀ ਪ੍ਰਾਪਤੀ ਲਈ) ਇਕ ਵੀ ਸਿਆਣਪ ਉਪਯੋਗੀ ਨਹੀਂ ਹੋ ਸਕਦੀ। (ਜੇਕਰ ਇਨ੍ਹਾਂ ਚੌਹਾਂ ਪਰੰਪਰਾਗਤ ਸਾਧਨਾਂ ਦੁਆਰਾ ਸਚਿਆਰਤਾ ਦੀ ਪ੍ਰਾਪਤੀ ਸੰਭਵ ਨਹੀਂ ਤਾਂ ਫਿਰ) ਮਨੁੱਖ ਕਿਵੇਂ ਸਦਾਚਾਰੀ (*ਸਚਿਆਰ*) ਬਣ ਸਕਦਾ ਹੈ ਅਤੇ (ਉਸ ਦੇ ਇਰਦ ਗਿਰਦ ਮਾਇਕ ਪ੍ਰਪੰਚ ਦੀ ਉਸਰੀ) ਝੂਠੀ ਦੀਵਾਰ ਕਿਵੇਂ ਨਸ਼ਟ ਹੋ ਸਕਦੀ ਹੈ ? (ਗੁਰੂ ਨਾਨਕ ਦੇਵ ਨੇ ਇਸ ਸਮਸਿਆ ਦੇ ਸਮਾਧਾਨ ਵਜੋਂ ਕਿਹਾ ਹੈ) ਹੇ ਨਾਨਕ! ਮਸਤਕ ਦੇ ਲੇਖਾਂ ਅਨੁਸਾਰ (ਪਰਮਾਤਮਾ ਦੇ) ਹੁਕਮ ਅਤੇ ਰਜ਼ਾ ਵਿਚ ਜੀਵਨ ਬਤੀਤ ਕਰਨ ਨਾਲ ਹੀ (ਮਨੁੱਖ ਸਚਿਆਰ ਹੋ ਸਕਦਾ ਹੈ)।੧।

ਪਰਮਾਤਮਾ ਦੇ ਹੁਕਮ ਨਾਲ ਸਾਰੀ ਸ੍ਰਿਸ਼ਟੀ ਸਰੂਪ (*ਆਕਾਰ*) ਧਾਰਣ ਕਰਦੀ ਹੈ, (ਪਰ ਇਹ) ਹੁਕਮ ਵਰਣਨ ਅਤੀਤ ਹੈ (ਇਸ ਦਾ ਵਿਸ਼ਲੇਸ਼ਣ ਨਹੀਂ ਕੀਤਾ ਜਾ ਸਕਦਾ)। (ਪਰਮਾਤਮਾ ਦੇ) ਹੁਕਮ ਨਾਲ ਹੀ ਜੀਵ-ਜੰਤੂ ਹੋਂਦ ਵਿਚ ਆਉਂਦੇ ਹਨ ਅਤੇ (ਉਨ੍ਹਾਂ ਨੂੰ ਇਸ ਸੰਸਾਰ ਵਿਚ ਪਰਮਾਤਮਾ ਦੇ) ਹੁਕਮ ਨਾਲ ਹੀ ਪ੍ਰਤਿਸ਼ਠਾ (*ਵਡਿਆਈ*) ਪ੍ਰਾਪਤ ਹੁੰਦੀ ਹੈ। ਹੁਕਮ ਨਾਲ ਹੀ ਜੀਵ ਚੰਗੇ ਅਤੇ ਮਾੜੇ (*ਉਤਮ ਨੀਚ*) ਬਣਦੇ ਹਨ, ਹੁਕਮ ਨਾਲ ਹੀ (ਉਨ੍ਹਾਂ ਦੇ ਮਸਤਕ ਉਤੇ) ਲਿਖੇ ਲੇਖਾਂ ਅਨੁਸਾਰ (ਉਹ) ਦੁਖ ਸੁਖ ਦੇ ਭਾਗੀ ਬਣਦੇ ਹਨ। (ਪਰਮਾਤਮਾ ਦੇ) ਹੁਕਮ ਰਾਹੀਂ (ਉਸ ਦੀ) ਬਖ਼ਸ਼ਿਸ਼ ਪ੍ਰਾਪਤ ਹੁੰਦੀ ਹੈ ਅਤੇ ਕਈ (ਆਵਾਗਵਣ ਦੇ) ਚੱਕਰ ਵਿਚ ਭਵਾਏ ਜਾਂਦੇ ਹਨ। (ਪਰਮਾਤਮਾ ਦੇ) ਹੁਕਮ ਵਿਚ ਹੀ ਸਾਰੀ ਸ੍ਰਿਸ਼ਟੀ ਦਾ ਵਿਧਾਨ ਹੈ, (ਉਸ ਦੇ) ਹੁਕਮ ਤੋਂ ਬਾਹਰ ਕੋਈ ਵੀ ਨਹੀਂ ਹੈ। ਹੇ ਨਾਨਕ ! ਜੇ (ਕੋਈ ਉਸ ਪਰਮਾਤਮਾ ਦੇ) ਹੁਕਮ ਨੂੰ ਬੁਝ ਲਏ, ਤਾਂ (ਫਿਰ ਉਹ) ਹਉਮੈ ਦੀ ਗੱਲ ਨਹੀਂ ਕਰਦਾ (ਅਰਥਾਤ ਉਸ ਦੇ ਹਉਮੈ ਵਿਚ ਗ੍ਰਸਤ ਹੋਣ ਦੀ ਸੰਭਾਵਨਾ ਖ਼ਤਮ ਹੋ ਜਾਂਦੀ ਹੈ)।੨।

ਕੋਈ (ਵਿਰਲਾ ਸਾਧਕ ਪਰਮਾਤਮਾ ਦੇ) ਬਲ (*ਤਾਣੁ*) ਦਾ ਜਸ-ਗਾਨ ਕਰ ਸਕਦਾ ਹੈ, ਜੇ (ਇਸ ਪ੍ਰਕਾਰ ਦਾ ਜਸਗਾਨ ਕਰਨ ਦੀ) ਸ਼ਕਤੀ ਕਿਸੇ ਵਿਚ ਹੋਵੇ। ਕੋਈ (ਵਿਰਲਾ ਸਾਧਕ ਹੀ ਪਰਮਾਤਮਾ ਦੀ) ਬਖਸ਼ਿਸ਼ (*ਦਾਤਿ*) ਨੂੰ (ਉਸ ਦੀ ਕ੍ਰਿਪਾ ਦਾ) ਚਿੰਨ੍ਹ ਸਮਝ ਕੇ ਜਸਗਾਨ ਕਰਦਾ ਹੈ। ਕੋਈ (ਵਿਰਲਾ ਸਾਧਕ ਹੀ ਉਸ ਦੇ) ਸੁੰਦਰ (*ਚਾਰ*) ਗੁਣਾਂ ਅਤੇ ਵਡਿਆਈਆਂ ਦਾ ਜਸਗਾਨ ਕਰਦਾ ਹੈ। ਕੋਈ (ਵਿਰਲਾ ਸਾਧਕ ਹੀ ਉਸ ਦਾ) ਕਠਿਨ (*ਵਿਖਮ*) ਵਿਦਿਆ ਅਤੇ ਗੰਭੀਰ ਚਿੰਤਨ (*ਵੀਚਾਰੁ*) ਰਾਹੀਂ ਜਸਗਾਨ ਕਰਦਾ ਹੈ। ਕੋਈ (ਸਾਧਕ ਉਸ ਦੀ) ਸਿਰਜਨ ਅਤੇ ਵਿਨਾਸ਼ ਕਰਨ ਦੀ ਸ਼ਕਤੀ ਕਰਕੇ ਜਸਗਾਨ ਕਰਦਾ ਹੈ। ਕੋਈ (ਉਸ ਦਾ ਇਸ ਲਈ) ਜਸਗਾਨ ਕਰਦਾ ਹੈ (ਕਿਉਂਕਿ ਉਸ ਪਾਸ) ਪ੍ਰਾਣ ਪ੍ਰਦਾਨ ਕਰਨ ਅਤੇ ਨਿਸ਼ਪ੍ਰਾਣ ਕਰਨ ਦੀ ਸ਼ਕਤੀ ਹੈ। ਕੋਈ (ਇਸ ਲਈ) ਜਸਗਾਨ ਕਰਦਾ ਹੈ ਕਿ (ਉਸ ਨੂੰ ਪਰਮਾਤਮਾ) ਦੂਰਵਰਤੀ ਪ੍ਰਤੀਤ ਹੁੰਦਾ ਹੈ ਅਤੇ ਕੋਈ (ਇਸ ਲਈ) ਜਸਗਾਨ ਕਰਦਾ ਹੈ ਕਿ (ਉਸ ਨੂੰ ਪਰਮਾਤਮਾ) ਬਹੁਤ ਨੇੜੇ (*ਹਾਦਰ ਹਦੂਰਿ*) ਦਿਸਦਾ ਹੈ। (ਉਸ ਪਰਮਾਤਮਾ ਬਾਰੇ) ਕਥਨ ਵਰਣਨ ਕਰਨ ਨਾਲ ਨਹੀਂ ਮੁਕਦੇ, ਭਾਵੇਂ ਕਰੋੜਾਂ (ਸਾਧਕ ਉਸ ਦਾ) ਕਥਨ ਕਰਦੇ ਆ ਰਹੇ ਹਨ। (ਪਰਮਾਤਮਾ ਇਤਨਾ ਮਹਾਨ ਪ੍ਰਦਾਤਾ ਹੈ ਕਿ ਉਹ) ਦਾਤਾਂ ਦਿੰਦਾ

ਦੇਦਾ ਦੇ ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ ॥
ਹੁਕਮੀ ਹੁਕਮੁ ਚਲਾਏ ਰਾਹੁ ॥
ਨਾਨਕ ਵਿਗਸੈ ਵੇਪਰਵਾਹੁ ॥੩॥

ਸਾਚਾ ਸਾਹਿਬੁ ਸਾਚੁ ਨਾਇ ਭਾਖਿਆ ਭਾਉ ਅਪਾਰੁ ॥
ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ ॥
ਫੇਰਿ ਕਿ ਅਗੈ ਰਖੀਐ ਜਿਤੁ ਦਿਸੈ ਦਰਬਾਰੁ ॥
ਮੁਹੌ ਕਿ ਬੋਲਣੁ ਬੋਲੀਐ ਜਿਤੁ ਸੁਣਿ ਧਰੇ ਪਿਆਰੁ ॥
ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ ਮੋਖੁ ਦੁਆਰੁ ॥
ਨਾਨਕ ਏਵੈ ਜਾਣੀਐ ਸਭੁ ਆਪੇ ਸਚਿਆਰੁ ॥੪॥

ਥਾਪਿਆ ਨ ਜਾਇ ਕੀਤਾ ਨ ਹੋਇ ॥
ਆਪੇ ਆਪਿ ਨਿਰੰਜਨੁ ਸੋਇ ॥
ਜਿਨਿ ਸੇਵਿਆ ਤਿਨਿ ਪਾਇਆ ਮਾਨੁ ॥
ਨਾਨਕ ਗਾਵੀਐ ਗੁਣੀ ਨਿਧਾਨੁ ॥
ਗਾਵੀਐ ਸੁਣੀਐ ਮਨਿ ਰਖੀਐ ਭਾਉ ॥
ਦੁਖੁ ਪਰਹਰਿ ਸੁਖੁ ਘਰਿ ਲੈ ਜਾਇ ॥
ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥
ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥
ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੫॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥
ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥
ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥
ਗੁਰਾ ਇਕ ਦੇਹਿ ਬੁਝਾਈ ॥
ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥੬॥

Sri Satguru Jagjit Singh Ji eLibrary NamdhariElibrary@gmail.com

ਜਾ ਰਿਹਾ ਹੈ (ਪਰ ਉਸ ਦੀਆਂ ਦਾਤਾਂ ਇਤਨੀਆਂ ਅਧਿਕ ਹਨ ਕਿ) ਲੈਣ ਵਾਲੇ ਲੈ ਲੈ ਕੇ ਥਕ ਗਏ ਹਨ ਅਤੇ ਯੁਗਾਂ ਯੁਗਾਂਤਰਾਂ ਤੋਂ (ਉਸ ਪਰਮਾਤਮਾ ਦੀਆਂ ਪ੍ਰਦਤ ਵਸਤੂਆਂ ਦਾ) ਸੇਵਨ ਕਰ ਰਹੇ (*ਖਾਹੀ ਖਾਹਿ*) ਹਨ। ਪਰਮਾਤਮਾ (*ਹੁਕਮੀ*) (ਆਪਣੇ) ਹੁਕਮ ਨਾਲ (ਸਾਰੇ ਸੰਸਾਰ ਦਾ)'ਕਾਰ-ਵਿਹਾਰ ਚਲਾ ਰਿਹਾ ਹੈ। ਹੇ ਨਾਨਕ! (ਉਹ) ਬੇਪਰਵਾਹ (ਪਰਮਾਤਮਾ ਇਸ ਸਾਰੀ ਸ੍ਰਿਸ਼ਟੀ ਦੀ ਗਤਿਵਿਧੀ ਨੂੰ ਵੇਖ ਕੇ) ਆਨੰਦਿਤ ਹੋ ਰਿਹਾ ਹੈ।੩।

(ਉਹ) ਪਰਮਾਤਮਾ ਸਤਿ ਸਰੂਪ ਹੈ, (ਉਸ ਦਾ) ਨਾਮ ਵੀ ਸੱਚਾ ਹੈ। (ਉਸ ਨੂੰ ਉਹੀ) ਉਚਾਰਦਾ ਹੈ (ਜਿਸ ਨੂੰ ਪ੍ਰਭੂ ਪ੍ਰਤਿ) ਅਪਾਰ ਪ੍ਰੇਮ (*ਭਾਉ*) ਹੁੰਦਾ ਹੈ। (ਅਸੀਂ) ਆਖਦੇ ਹਾਂ, ਮੰਗਦੇ ਹਾਂ (ਕਿ ਪਰਮਾਤਮਾ ਸਾਨੂੰ) ਦਾਤਾਂ ਪ੍ਰਦਾਨ ਕਰ ਅਤੇ ਦਾਤਾ (*ਦਾਤਾਰੁ*) ਦਾਤਾਂ ਦਿੰਦਾ ਜਾਂਦਾ ਹੈ। (ਉਸ ਪਰਮਾਤਮਾ ਤੋਂ ਹੀ ਸਭ ਕੁਝ ਪ੍ਰਾਪਤ ਕਰਨ ਵਾਲੇ ਅਸੀਂ) ਫਿਰ ਉਸ ਅਗੇ ਕਿਹੜੀ ਵਸਤੂ ਭੇਟਾ ਕਰੀਏ, ਜਿਸ ਕਰਕੇ (ਸਾਨੂੰ ਪਰਮਾਤਮਾ ਦੇ) ਦਰਬਾਰ ਦਾ ਦੀਦਾਰ ਹਾਸਲ ਹੋਏ। (ਅਸੀਂ) ਮੂੰਹ ਵਿਚੋਂ ਕਿਹੜੇ ਬੋਲ ਬੋਲੀਏ ਜਿਨ੍ਹਾਂ ਨੂੰ ਸੁਣ ਕੇ (ਪਰਮਾਤਮਾ ਸਾਡੇ ਨਾਲ) ਪ੍ਰੇਮ ਦਾ ਸੰਬੰਧ ਸਥਾਪਿਤ ਕਰੇ। (ਉਪਰੋਕਤ ਜਿਗਿਆਸਾ ਦਾ ਸਮਾਧਾਨ ਹੈ ਕਿ) ਅੰਮ੍ਰਿਤ ਵੇਲੇ (ਉਸ ਦੇ) ਸੱਚੇ ਨਾਮ (ਦੀ ਆਰਾਧਨਾ ਕੀਤੀ ਜਾਏ) ਅਤੇ (ਉਸ ਦੀਆਂ) ਵਡਿਆਈਆਂ ਸੰਬੰਧੀ ਚਿੰਤਨ ਕੀਤਾ ਜਾਏ। (ਚੰਗੇ) ਕਰਮਾਂ ਦੇ ਫਲਸਰੂਪ ਮਨੁੱਖ ਜਨਮ (*ਕਪੜਾ*) ਮਿਲਦਾ ਹੈ ਅਤੇ (ਪਰਮਾਤਮਾ ਦੀ) ਕ੍ਰਿਪਾ ਦ੍ਰਿਸ਼ਟੀ ਨਾਲ ਮੋਖ ਦੁਆਰ (ਦੀ ਪ੍ਰਾਪਤੀ ਹੁੰਦੀ ਹੈ)। ਹੇ ਨਾਨਕ! ਇਸ ਤਰ੍ਹਾਂ (ਪਰਮਾਤਮਾ ਦੀ ਵਾਸਤਵਿਕਤਾ ਦਾ) ਬੋਧ ਪ੍ਰਾਪਤ ਹੋ ਜਾਂਦਾ ਹੈ ਕਿ ਉਹ ਪਰਮਾਤਮਾ (*ਸਚਿਆਰੁ*) ਸਭ ਕੁਝ ਆਪ ਹੀ ਆਪ ਹੈ।੪।

(ਉਹ ਪਰਮਾਤਮਾ) ਸਥਾਪਿਤ ਨਹੀਂ ਕੀਤਾ ਜਾ ਸਕਦਾ, (ਉਸ ਦਾ) ਨਿਰਮਾਣ ਨਹੀਂ ਹੋ ਸਕਦਾ, ਉਹ ਆਪਣੇ ਆਪ ਹੀ ਹੋਂਦ ਵਿਚ ਆਉਣ ਵਾਲਾ ਨਿਰਗੁਣ (*ਨਿਰੰਜਨੁ*) ਸਰੂਪ ਹੈ। (ਉਸ ਪਰਮਾਤਮਾ ਦੀ) ਜਿਨ੍ਹਾਂ ਨੇ ਭਗਤੀ ਕੀਤੀ ਹੈ ਉਹ ਪ੍ਰਤਿਸ਼ਠਾ (*ਮਾਨੁ*) ਪ੍ਰਾਪਤ ਕਰਦੇ ਹਨ। ਹੇ ਨਾਨਕ! ਉਸ ਗੁਣਾਂ ਦੇ ਭੰਡਾਰ (*ਗੁਣੀ ਨਿਧਾਨੁ*) ਦਾ ਸਦਾ ਜਸਗਾਨ ਕਰਨਾ ਚਾਹੀਦਾ ਹੈ। (ਉਸ ਦਾ) ਜਸ ਗਾਉਣਾ, (ਉਸ ਦੇ ਨਾਮ ਨੂੰ) ਸ਼੍ਰਵਣ ਕਰਨਾ ਅਤੇ (ਉਸ ਪ੍ਰਤਿ) ਮਨ ਵਿਚ ਪ੍ਰੇਮ ਦੇ ਭਾਵ ਨੂੰ ਜਾਗ੍ਰਿਤ ਕਰਨਾ ਚਾਹੀਦਾ ਹੈ। (ਇਸ ਪ੍ਰਕਾਰ ਦੀ ਸਾਧਨਾ ਨੂੰ ਅਪਣਾਉਣ ਨਾਲ ਸੰਸਾਰਿਕ) ਦੁਖਾਂ ਤੋਂ ਛੁਟਕਾਰਾ ਪ੍ਰਾਪਤ ਕਰਕੇ (*ਪਰਹਰਿ*) (ਅਧਿਆਤਮਿਕ) ਸੁਖਾਂ ਨੂੰ ਆਪਣੇ (ਹਿਰਦੇ ਰੂਪ) ਘਰ ਵਿਚ ਲੈ ਜਾਈਦਾ ਹੈ। ਗੁਰੂ-ਮੁਖ ਤੋਂ ਉਚਰਿਤ ਸ਼ਬਦ ਹੀ (ਮੇਰੇ ਲਈ) ਨਾਦ ਹੈ, ਵੇਦ ਹੈ ਅਤੇ ਗੁਰੂ ਦਾ ਸ਼ਬਦ ਸਰਬਤ੍ਰ ਸਮਾਇਆ ਹੋਇਆ ਹੈ। ਗੁਰੂ ਹੀ ਸ਼ਿਵ (*ਈਸਰੁ*), ਗੋਰਖ, ਬ੍ਰਹਮਾ ਅਤੇ ਪਾਰਬਤੀ ਮਾਈ (ਦੇਵੀ) ਹੈ। ਜੇ ਮੈਂ ਇਸ (ਤੱਥ) ਨੂੰ ਜਾਣ ਲਵਾਂ (ਤਾਂ ਮੈਂ ਇਸ ਦਾ) ਵਰਣਨ ਨਹੀਂ ਕਰ ਸਕਦਾ। ਕਹਿਣ ਦਾ ਯਤਨ ਕਰਨ 'ਤੇ ਵੀ (ਮੈਂ) ਕਥਨ ਨਹੀਂ ਕਰ ਸਕਦਾ। ਗੁਰੂ ਨੇ ਇਕੋ (ਗੱਲ ਭਲੀ-ਭਾਂਤ) ਸਮਝਾ ਦਿੱਤੀ ਹੈ ਕਿ ਸਾਰੇ ਜੀਵਾਂ ਦਾ ਇਕੋ ਦਾਤਾ (ਪਰਮਾਤਮਾ) ਹੈ। ਮੈਨੂੰ ਅਜਿਹਾ (ਪਰਮਾਤਮਾ ਕਦੇ ਵੀ) ਵਿਸਰਨਾ ਨਹੀਂ ਚਾਹੀਦਾ।੫।

ਤੀਰਥਾਂ ਵਿਚ ਇਸ਼ਨਾਨ ਕਰਨ ਦਾ (ਤਦ ਹੀ ਕੁਝ ਲਾਭ ਹੈ) ਜੇ (ਮੈਂ) ਪਰਮਾਤਮਾ ਨੂੰ ਚੰਗਾ ਲਗਾਂ, (ਕਿਉਂਕਿ) ਬਿਨਾ ਉਸ ਨੂੰ ਚੰਗਾ ਲਗਣ ਦੇ ਇਸ਼ਨਾਨ ਦਾ ਕੀ ਲਾਭ। (ਪਰਮਾਤਮਾ ਦੁਆਰਾ) ਸਿਰਜੀ ਹੋਈ ਜਿਤਨੀ ਸ੍ਰਿਸ਼ਟੀ ਨੂੰ (ਮੈਂ) ਵੇਖਦਾ ਹਾਂ, (ਉਸ ਨੂੰ ਪਰਮਾਤਮਾ ਦੀ) ਕ੍ਰਿਪਾ ਤੋਂ ਬਿਨਾ ਕੁਝ ਵੀ ਪ੍ਰਾਪਤ ਨਹੀਂ ਹੋ ਸਕਦਾ। (ਗੁਰੂ ਦੀ) ਮਤਿ ਵਿਚ ਰਤਨ, ਜਵਾਹਰ, ਮਾਣਕ ਆਦਿ ਵਸਤੂਆਂ ਦੀ ਸਮਾਈ ਹੈ, ਜੇ ਅਸੀਂ (ਸੱਚੇ ਦਿਲੋਂ) ਗੁਰੂ ਦੀ ਇਕ ਸਿਖਿਆ ਵੀ ਪ੍ਰਾਪਤ ਕਰ ਲਈਏ (ਤਾਂ ਸਭ ਵਸਤੂਆਂ ਦੀ ਪ੍ਰਾਪਤੀ ਹੋ ਜਾਂਦੀ ਹੈ)। ਗੁਰੂ ਨੇ (ਮੈਨੂੰ) ਇਕੋ (ਗੱਲ) ਦਸ ਦਿੱਤੀ ਹੈ ਕਿ ਸਾਰੇ ਪ੍ਰਾਣੀਆਂ ਦਾ ਇਕੋ ਹੀ ਦਾਤਾ (ਪਰਮਾਤਮਾ) ਹੈ। ਮੈਨੂੰ ਉਹ (ਪਰਮਾਤਮਾ) (ਕਦੀ ਵੀ) ਭੁਲਣਾ ਨਹੀਂ ਚਾਹੀਦਾ।੬।

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥
ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥
ਚੰਗਾ ਨਾਉ ਰਖਾਇ ਕੈ ਜਸੁ ਕੀਰਤਿ ਜਗਿ ਲੇਇ ॥
ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥
ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥
ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥
ਤੇਹਾ ਕੋਇ ਨ ਸੁਝਈ ਜਿ ਤਿਸੁ ਗੁਣੁ ਕੋਇ ਕਰੇ ॥੭॥

ਸੁਣਿਐ ਸਿਧ ਪੀਰ ਸੁਰਿ ਨਾਥ ॥
ਸੁਣਿਐ ਧਰਤਿ ਧਵਲ ਆਕਾਸ ॥
ਸੁਣਿਐ ਦੀਪ ਲੋਅ ਪਾਤਾਲ ॥
ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੮॥

ਸੁਣਿਐ ਈਸਰੁ ਬਰਮਾ ਇੰਦੁ ॥
ਸੁਣਿਐ ਮੁਖਿ ਸਾਲਾਹਣ ਮੰਦੁ ॥
ਸੁਣਿਐ ਜੋਗ ਜੁਗਤਿ ਤਨਿ ਭੇਦ ॥
ਸੁਣਿਐ ਸਾਸਤ ਸਿਮ੍ਰਿਤਿ ਵੇਦ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੯॥

ਸੁਣਿਐ ਸਤੁ ਸੰਤੋਖੁ ਗਿਆਨੁ ॥
ਸੁਣਿਐ ਅਠਸਠਿ ਕਾ ਇਸਨਾਨੁ ॥
ਸੁਣਿਐ ਪੜਿ ਪੜਿ ਪਾਵਹਿ ਮਾਨੁ ॥
ਸੁਣਿਐ ਲਾਗੈ ਸਹਜਿ ਧਿਆਨੁ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੧੦॥

ਸੁਣਿਐ ਸਰਾ ਗੁਣਾ ਕੇ ਗਾਹ ॥
ਸੁਣਿਐ ਸੇਖ ਪੀਰ ਪਾਤਿਸਾਹ ॥
ਸੁਣਿਐ ਅੰਧੇ ਪਾਵਹਿ ਰਾਹੁ ॥
ਸੁਣਿਐ ਹਾਥ ਹੋਵੈ ਅਸਗਾਹੁ ॥
ਨਾਨਕ ਭਗਤਾ ਸਦਾ ਵਿਗਾਸੁ ॥

Sri Satguru Jagjit Singh Ji eLibrary NamdhariElibrary@gmail.com

ਜੇ ਚਾਰ ਯੁਗਾਂ ਜਿੰਨੀ ਲੰਮੀ ਉਮਰ (ਕਿਸੇ ਮਨੁੱਖ ਦੀ) ਹੋ ਜਾਏ, (ਸਗੋਂ ਇਸ ਤੋਂ ਵੀ ਉਹ) ਦਸ ਗੁਣਾਂ ਹੋਰ ਅਧਿਕ ਹੋ ਜਾਏ, (ਉਹ ਵਿਅਕਤੀ) ਨਵਾਂ ਖੰਡਾਂ ਵਿਚ ਪ੍ਰਸਿੱਧ ਹੋ ਜਾਏ ਅਤੇ ਸਭ ਕੋਈ (ਉਸ ਦੇ) ਨਾਲ ਚਲਣ ਵਾਲਾ ਹੋ ਜਾਏ (ਹਿਮਾਇਤੀ ਜਾਂ ਪਿਛਲਗ ਹੋ ਜਾਏ), (ਉਹ ਵਿਅਕਤੀ) ਚੰਗਾ ਨਾਂ ਰਖਵਾ ਕੇ ਸੰਸਾਰ ਵਿਚ ਜਸ ਅਤੇ ਸ਼ੋਭਾ (*ਕੀਰਤਿ*) ਪ੍ਰਾਪਤ ਕਰ ਲਏ, (ਤਾਂ ਵੀ) ਜੇ ਉਸ (ਪਰਮਾਤਮਾ) ਦੀ ਕ੍ਰਿਪਾ ਦ੍ਰਿਸ਼ਟੀ (*ਨਦਰਿ*) ਵਿਚ ਨਹੀਂ ਆਉਂਦਾ ਤਾਂ (ਉਸ ਦੀ) ਕੋਈ ਖ਼ਬਰਸਾਰ (*ਵਾਤ*) ਵੀ ਨਹੀਂ ਪੁਛਦਾ। (ਪਰਮਾਤਮਾ ਅਜਿਹੇ ਵਿਅਕਤੀਆਂ ਨੂੰ) ਕੀੜਿਆਂ ਵਿਚ (ਮਾਮੂਲੀ) ਕੀੜਾ ਬਣਾ ਕੇ ਦੋਸ਼ੀਆਂ ਨੂੰ ਆਪਣੇ ਦੋਸ਼ਾਂ ਦਾ ਭਾਗੀ ਬਣਾਉਂਦਾ ਹੈ। (ਅਰਥਾਤ ਪਰਮਾਤਮਾ ਨਿੱਕੀ ਤੋਂ ਨਿੱਕੀ ਵਸਤੂ, ਜੀਵ-ਜੰਤ ਦਾ ਧਿਆਨ ਰਖਦਾ ਹੋਇਆ ਉਸ ਨੂੰ ਉਸ ਦੇ ਕਰਮਾਂ ਅਨੁਸਾਰ ਕਾਰ ਸੌਂਪਦਾ ਹੈ)। ਹੇ ਨਾਨਕ ! (ਪਰਮਾਤਮਾ) ਗੁਣ-ਹੀਨਾਂ ਨੂੰ ਗੁਣਵਾਨ ਬਣਾ ਦਿੰਦਾ ਹੈ ਅਤੇ ਗੁਣਵਾਨਾਂ ਨੂੰ (ਹੋਰ) ਗੁਣ ਪ੍ਰਦਾਨ ਕਰਦਾ ਹੈ। ਇਹੋ ਜਿਹਾ (ਹੋਰ) ਕੋਈ ਵੀ ਮਾਲੂਮ (*ਸੁਝਈ*) ਨਹੀਂ ਹੁੰਦਾ, ਜੋ ਉਸ ਪਰਮਾਤਮਾ ਵਰਗੇ ਗੁਣ ਪ੍ਰਦਾਨ ਕਰ ਸਕਦਾ ਹੋਵੇ।੭।

(ਪਰਮਾਤਮਾ ਦਾ ਨਾਮ) ਸ਼੍ਰਵਣ ਕਰਨ ਨਾਲ ਸਿਧ, ਪੀਰ, ਸੁਰ ਅਤੇ ਨਾਥ (ਦੇ ਮਹੱਤਵ ਵਾਲੀ ਅਵਸਥਾ ਪ੍ਰਾਪਤ ਹੁੰਦੀ ਹੈ)। ਸ਼੍ਰਵਣ ਕਰਨ ਨਾਲ ਧਰਤੀ, ਧਰਤੀ ਨੂੰ ਧਾਰਣ ਕਰਨ ਵਾਲੇ ਬਲਦ (*ਧਵਲ*) ਅਤੇ ਧਰਤੀ ਉਪਰ ਵਿਆਪਤ ਆਕਾਸ਼ (ਦੀ ਵਿਰਾਟਤਾ ਦਾ ਬੋਧ ਹੋ ਜਾਂਦਾ ਹੈ)। ਸ਼੍ਰਵਣ ਕਰਨ ਨਾਲ ਦੀਪਾਂ, ਲੋਕਾਂ (*ਲੋਅ*) ਅਤੇ ਪਾਤਾਲਾਂ (ਦਾ ਗਿਆਨ ਹੋ ਜਾਂਦਾ ਹੈ)। ਸ਼੍ਰਵਣ ਕਰਨ ਨਾਲ ਕਾਲ ਦਾ ਪ੍ਰਭਾਵ ਨਹੀਂ ਪੈ ਸਕਦਾ। ਹੇ ਨਾਨਕ ! ਭਗਤ ਲੋਕ (ਪਰਮਾਤਮਾ ਦੇ ਸੰਯੋਗ ਸੁਖ ਕਰਕੇ) ਸਦਾ ਖੇੜੇ ਦੀ ਅਵਸਥਾ ਵਿਚ ਰਹਿੰਦੇ ਹਨ। (ਕਿਉਂਕਿ) ਸ਼੍ਰਵਣ ਨਾਲ (ਇਸ ਸੰਸਾਰ ਦੇ) ਦੁਖਾਂ ਅਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ। (ਇਨ੍ਹਾਂ ਦੇ ਨਸ਼ਟ ਹੋਣ ਨਾਲ ਸਹਿਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ)।੮।

(ਪਰਮਾਤਮਾ ਦਾ ਨਾਮ) ਸ਼੍ਰਵਣ ਕਰਨ ਨਾਲ ਸ਼ਿਵ (*ਈਸਰੁ*), ਬ੍ਰਹਮ ਅਤੇ ਇੰਦ੍ਰ (ਦਾ ਮਹੱਤਵ ਪ੍ਰਾਪਤ ਹੋ ਜਾਂਦਾ ਹੈ)। ਸ਼੍ਰਵਣ ਕਰਨ ਨਾਲ ਮੰਦੇ ਮੁਖ ਵਾਲੇ ਮਨੁੱਖ ਵੀ (ਪਰਮਾਤਮਾ ਦੀ) ਸਰਾਹਨਾ ਕਰਨ ਲਗ ਜਾਂਦੇ ਹਨ। ਸ਼੍ਰਵਣ ਕਰਨ ਨਾਲ ਜੋਗ ਦੀ ਜੁਗਤ ਅਤੇ ਸ਼ਰੀਰ ਦੇ ਭੇਦਾਂ (ਦਾ ਗਿਆਨ ਹੋ ਜਾਂਦਾ ਹੈ)। ਸ਼੍ਰਵਣ ਕਰਨ ਨਾਲ ਸਾਸਤ੍ਰਾਂ, ਸਮ੍ਰਿਤੀਆਂ ਅਤੇ ਵੇਦਾਂ (ਵਿਚਲੇ ਗਿਆਨ ਦਾ ਬੋਧ ਹੋ ਜਾਂਦਾ ਹੈ)। ਹੇ ਨਾਨਕ ! ਭਗਤ ਲੋਕ (ਪਰਮਾਤਮਾ ਦੇ ਸੰਯੋਗ ਸੁਖ ਕਰਕੇ) ਸਦਾ ਖੇੜੇ ਦੀ ਅਵਸਥਾ ਵਿਚ ਰਹਿੰਦੇ ਹਨ (ਕਿਉਂਕਿ) ਸ਼੍ਰਵਣ ਕਰਨ ਨਾਲ (ਇਸ ਸੰਸਾਰ ਦੇ) ਦੁਖਾਂ ਅਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।੯।

(ਹਰਿ-ਨਾਮ ਦੇ) ਸ਼੍ਰਵਣ ਨਾਲ ਧੀਰਜ ਅਥਵਾ ਸਾਤਵਿਕਤਾ, ਸੰਤੋਖ ਅਤੇ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਸ਼੍ਰਵਣ ਕਰਨ ਨਾਲ ਅਠਾਹਠ ਤੀਰਥਾਂ ਦੇ ਇਸ਼ਨਾਨ (ਦਾ ਮਹਾਤਮ ਪ੍ਰਾਪਤ ਹੁੰਦਾ ਹੈ)। ਸ਼੍ਰਵਣ ਕਰਨ ਨਾਲ (ਧਰਮ ਪੁਸਤਕਾਂ ਦੇ) ਪੜ੍ਹਨ ਦਾ ਮਾਣ ਹਾਸਲ ਹੋ ਜਾਂਦਾ ਹੈ। ਸ਼੍ਰਵਣ ਕਰਨ ਨਾਲ ਸਹਿਜ ਸੁਭਾ (ਪਰਮਾਤਮਾ ਨਾਲ) ਧਿਆਨ ਲਗ ਜਾਂਦਾ ਹੈ। ਹੇ ਨਾਨਕ ! ਭਗਤ ਲੋਕ (ਪਰਮਾਤਮਾ ਦੇ ਸੰਯੋਗ ਸੁਖ ਕਰਕੇ) ਸਦਾ ਖੇੜੇ ਦੀ ਅਵਸਥਾ ਵਿਚ ਰਹਿੰਦੇ ਹਨ (ਕਿਉਂਕਿ) ਸ਼੍ਰਵਣ ਕਰਨ ਨਾਲ (ਇਸ ਸੰਸਾਰ ਦੇ) ਦੁਖਾਂ ਅਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।੧੦।

(ਪ੍ਰਭੂ ਦੇ ਨਾਮ ਨੂੰ) ਸ਼੍ਰਵਣ ਕਰਨ ਨਾਲ (ਸਾਧਕ) ਗੁਣਾਂ ਦੇ ਸਰੋਵਰਾਂ ਨੂੰ ਗਾਹ ਸਕਣ (ਦੇ ਸਮਰਥ ਹੁੰਦਾ ਹੈ)। ਸ਼੍ਰਵਣ ਕਰਨ ਨਾਲ ਸ਼ੇਖ, ਪੀਰ ਅਤੇ ਪਾਤਿਸ਼ਾਹ (ਦੇ ਗੌਰਵਮਈ ਮਹੱਤਵ ਦੀ) ਪ੍ਰਾਪਤੀ ਹੁੰਦੀ ਹੈ। ਸ਼੍ਰਵਣ ਕਰਨ ਨਾਲ (ਅਧਿਆਤਮਿਕ ਤੌਰ 'ਤੇ) ਅਗਿਆਨੀ (ਵਿਅਕਤੀ ਨੂੰ ਵੀ ਬ੍ਰਹਮ ਗਿਆਨ ਦਾ ਮਾਰਗ) ਪ੍ਰਾਪਤ ਹੋ ਜਾਂਦਾ ਹੈ। ਸ਼੍ਰਵਣ ਨਾਲ ਭਵਸਾਗਰ (*ਅਸਾਗਹੁ*) ਦੀ (ਵਾਸਤਵਿਕਤਾ ਦੀ) ਥਾਹ ਪਾਈ ਜਾ ਸਕਦੀ ਹੈ। ਹੇ ਨਾਨਕ ! ਭਗਤ ਲੋਕ (ਪਰਮਾਤਮਾ ਦੇ ਸੰਯੋਗ

Sri Satguru Jagjit Singh Ji eLibrary NamdhariElibrary@gmail.com

ਸੁਣਿਐ ਦੂਖ ਪਾਪ ਕਾ ਨਾਸੁ ॥੧੧॥

ਮੰਨੇ ਕੀ ਗਤਿ ਕਹੀ ਨ ਜਾਇ ॥
ਜੇ ਕੋ ਕਹੈ ਪਿਛੈ ਪਛੁਤਾਇ ॥
ਕਾਗਦਿ ਕਲਮ ਨ ਲਿਖਣਹਾਰੁ ॥
ਮੰਨੇ ਕਾ ਬਹਿ ਕਰਨਿ ਵੀਚਾਰੁ ॥
ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੨॥

ਮੰਨੈ ਸੁਰਤਿ ਹੋਵੈ ਮਨਿ ਬੁਧਿ ॥
ਮੰਨੈ ਸਗਲ ਭਵਣ ਕੀ ਸੁਧਿ ॥
ਮੰਨੈ ਮੁਹਿ ਚੋਟਾ ਨਾ ਖਾਇ ॥
ਮੰਨੈ ਜਮ ਕੈ ਸਾਥਿ ਨ ਜਾਇ ॥
ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੩॥

ਮੰਨੈ ਮਾਰਗਿ ਠਾਕ ਨ ਪਾਇ ॥
ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨ ਚਲੈ ਪੰਥੁ ॥
ਮੰਨੈ ਧਰਮ ਸੇਤੀ ਸਨਬੰਧੁ ॥
ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੪॥

ਮੰਨੈ ਪਾਵਹਿ ਮੋਖੁ ਦੁਆਰੁ ॥
ਮੰਨੈ ਪਰਵਾਰੈ ਸਾਧਾਰੁ ॥
ਮੰਨੈ ਤਰੈ ਤਾਰੇ ਗੁਰੁ ਸਿਖ ॥
ਮੰਨੈ ਨਾਨਕ ਭਵਹਿ ਨ ਭਿਖ ॥
ਐਸਾ ਨਾਮੁ ਨਿਰੰਜਨੁ ਹੋਇ ॥
ਜੇ ਕੋ ਮੰਨਿ ਜਾਣੈ ਮਨਿ ਕੋਇ ॥੧੫॥

ਪੰਚ ਪਰਵਾਣ ਪੰਚ ਪਰਧਾਨੁ ॥

Sri Satguru Jagjit Singh Ji eLibrary NamdhariElibrary@gmail.com

ਸੁਖ ਕਰਕੇ) ਸਦਾ ਖੇੜੇ ਦੀ ਅਵਸਥਾ ਵਿਚ ਰਹਿੰਦੇ ਹਨ (ਕਿਉਂਕਿ) ਸ੍ਵਣ ਕਰਨ ਨਾਲ (ਇਸ ਸੰਸਾਰ ਦੇ) ਦੁਖਾਂ ਅਤੇ ਪਾਪਾਂ ਦਾ ਨਾਸ਼ ਹੋ ਜਾਂਦਾ ਹੈ।੧੧।

(ਪਰਮਾਤਮਾ ਦੇ ਨਾਮ ਦਾ) ਮਨਨ ਕਰਨ ਵਾਲੇ (ਸਾਧਕ ਦੀ) ਆਤਮਿਕ ਅਵਸਥਾ (*ਗਤਿ*) ਦਾ ਬਖਾਨ ਨਹੀਂ ਕੀਤਾ ਜਾ ਸਕਦਾ। ਜੇ ਕੋਈ (ਵਿਅਕਤੀ ਹਠ-ਪੂਰਵਕ) ਵਰਣਨ ਕਰਦਾ ਹੈ, (ਤਾਂ ਉਹ ਅਜਿਹਾ ਕਰਕੇ) ਪਿਛੋਂ ਪਛਤਾਉਂਦਾ ਹੈ (ਕਿਉਂਕਿ ਉਸ ਨੂੰ ਆਪਣੀ ਸੀਮਾ ਦਾ ਇਹਸਾਸ ਹੋ ਜਾਂਦਾ ਹੈ)। ਮਨਨ ਕਰਨ ਵਾਲੇ (ਸਾਧਕ ਦੀ ਆਤਮਿਕ ਅਵਸਥਾ ਦਾ ਬਿਆਨ ਕਰਨ ਲਈ ਵਿਦਵਾਨ ਲੋਕ) ਬੈਠ ਕੇ ਵਿਚਾਰ ਕਰਦੇ ਹਨ (ਪਰ ਅਜਿਹੀ ਅਵਸਥਾ ਦਾ ਚਿਤ੍ਰਣ ਕਰਨ ਲਈ) ਨ ਤਾਂ ਕੋਈ ਕਾਗ਼ਜ਼ ਹੈ, ਨ ਕਲਮ ਹੈ ਅਤੇ ਨ ਹੀ ਲਿਖਾਰੀ ਹੈ। (ਅਸਲ ਵਿਚ ਇਸ ਅਵਸਥਾ ਦਾ ਵਰਣਨ ਕਰਨਾ ਦੁਨਿਆਵੀ ਰੁਚੀਆਂ ਵਾਲੇ ਮਨੁੱਖ ਤੋਂ ਅਸੰਭਵ ਹੈ)। ਇਸ ਪ੍ਰਕਾਰ ਦਾ ਹੈ ਨਾਮ ਉਸ ਮਾਇਆ ਤੋਂ ਰਹਿਤ ਪਰਮਾਤਮਾ (*ਨਿਰੰਜਨੁ*) ਦਾ। ਜੇ ਕੋਈ (ਮਨੁੱਖ ਆਪਣੇ) ਮਨ ਵਿਚ ਇਸ ਗੱਲ ਦਾ ਮਨਨ ਕਰੇ (ਤਾਂ ਉਸ ਨੂੰ ਵਾਸਤਵਿਕਤਾ ਦੀ ਸੋਝੀ ਪ੍ਰਾਪਤ ਹੋ ਸਕਦੀ ਹੈ)।੧੨।

(ਨਾਮ ਦਾ) ਮਨਨ ਕਰਨ ਵਾਲੇ (ਸਾਧਕ ਦੀ) ਸੁਰਤਿ, ਮਨ ਅਤੇ ਬੁੱਧੀ (ਵਿਚ ਵਿਕਾਸ ਹੋ ਜਾਂਦਾ ਹੈ ਅਤੇ ਉਸ ਨੂੰ) ਸਾਰਿਆਂ ਲੋਕਾਂ ਦੀ (*ਭਵਣ*) ਸੋਝੀ ਪ੍ਰਾਪਤ ਹੋ ਜਾਂਦੀ ਹੈ (ਉਹ ਤ੍ਰੈ-ਕਾਲ ਦਰਸ਼ੀ ਹੋ ਜਾਂਦਾ ਹੈ)। ਨਾਮ ਦਾ ਮਨਨ ਕਰਨ ਵਾਲੇ ਸਾਧਕ ਨੂੰ (ਵਿਸ਼ੇ ਵਾਸਨਾਵਾਂ ਦੀਆਂ) ਚੋਟਾਂ ਮੂੰਹ ਉਤੇ ਸਹਿਣੀਆਂ ਨਹੀਂ ਪੈਂਦੀਆਂ (ਕਿਉਂਕਿ ਉਹ ਉਨ੍ਹਾਂ ਉਤੇ ਕਾਬੂ ਪਾਉਣ ਦਾ ਅਧਿਕਾਰੀ ਹੋ ਜਾਂਦਾ ਹੈ) ਅਤੇ ਉਸ ਦਾ ਜਮ ਨਾਲ ਵਾਹ ਨਹੀਂ ਪੈਂਦਾ (ਕਿਉਂਕਿ ਉਹ ਮੁਕਤ ਅਵਸਥਾ ਨੂੰ ਪ੍ਰਾਪਤ ਕਰਨ ਦੇ ਸਮਰਥ ਹੋ ਜਾਂਦਾ ਹੈ)। ਇਸ ਪ੍ਰਕਾਰ ਦਾ ਹੈ ਨਾਮ ਉਸ ਮਾਇਆ ਤੋਂ ਰਹਿਤ ਪਰਮਾਤਮਾ (*ਨਿਰੰਜਨੁ*) ਦਾ। ਜੇ ਕੋਈ (ਮਨੁੱਖ ਆਪਣੇ) ਮਨ ਵਿਚ ਇਸ ਗੱਲ ਦਾ ਮਨਨ ਕਰੇ (ਤਾਂ ਉਸ ਨੂੰ ਵਾਸਤਵਿਕਤਾ ਦੀ ਸੋਝੀ ਪ੍ਰਾਪਤ ਹੋ ਸਕਦੀ ਹੈ)।੧੩।

(ਨਾਮ ਦਾ) ਮਨਨ ਕਰਨ ਵਾਲੇ (ਸਾਧਕ ਨੂੰ ਅਧਿਆਤਮਿਕ) ਮਾਰਗ (ਉਤੇ ਚਲਦਿਆਂ ਕਿਸੇ ਪ੍ਰਕਾਰ ਦੀ) ਰੁਕਾਵਟ (*ਠਾਕ*) ਨਹੀਂ ਆਉਂਦੀ ਅਤੇ ਉਹ ਪ੍ਰਤਿਸ਼ਠਾ ਸਹਿਤ ਪ੍ਰਤੱਖ (ਆਪਣੇ ਵਾਸਤਵਿਕ ਘਰ ਨੂੰ) ਜਾਂਦਾ ਹੈ। ਮਨਨ ਕਰਨ ਵਾਲਾ (ਸਾਧਕ) ਪਰੰਪਰਿਕ ਸਾਧਨਾ (*ਪੰਥੁ*) ਦੇ ਮਾਰਗ ਉਤੇ ਨਹੀਂ ਚਲਦਾ (ਸਗੋਂ ਅਜਿਹੇ ਮਾਰਗ ਉਤੇ ਚਲਦਾ ਹੈ ਜਿਸ ਦਾ ਸੱਚੇ) ਧਰਮ ਨਾਲ ਸੰਬੰਧ ਹੁੰਦਾ ਹੈ। ਅਜਿਹਾ ਹੈ ਨਾਮ ਉਸ ਮਾਇਆ ਤੋਂ ਰਹਿਤ ਪਰਮਾਤਮਾ (*ਨਿਰੰਜਨੁ*) ਦਾ। ਜੇ ਕੋਈ (ਮਨੁੱਖ ਆਪਣੇ) ਮਨ ਵਿਚ ਇਸ ਗੱਲ ਦਾ ਮਨਨ ਕਰੇ (ਤਾਂ ਉਸ ਨੂੰ ਵਾਸਤਵਿਕਤਾ ਦੀ ਸੋਝੀ ਪ੍ਰਾਪਤ ਹੋ ਸਕਦੀ ਹੈ)।੧੪।

(ਪਰਮਾਤਮਾ ਦੇ ਨਾਮ ਦਾ) ਮਨਨ ਕਰਨ ਵਾਲਾ ਮੁਕਤੀ ਦੇ ਦੁਆਰ ਦੀ ਪ੍ਰਾਪਤੀ ਕਰਦਾ ਹੈ ਅਤੇ ਉਹ ਆਪਣੇ ਸਾਰੇ ਪਰਿਵਾਰ ਜਾਂ ਮਤ ਅਨੁਯਾਈਆਂ ਨੂੰ ਵੀ (ਅਧਿਆਤਮਿਕ ਦ੍ਰਿਸ਼ਟੀ ਤੋਂ) ਆਧਾਰ ਸਹਿਤ (*ਸਾਧਾਰੁ*) ਬਣਾ ਦਿੰਦਾ ਹੈ (ਅਰਥਾਤ ਉਨ੍ਹਾਂ ਨੂੰ ਮੁਕਤੀ-ਪਦ ਪ੍ਰਾਪਤ ਕਰਨ ਲਈ ਸਮਰਥ ਬਣਾ ਦਿੰਦਾ ਹੈ)। (ਨਾਮ ਦਾ) ਮਨਨ ਕਰਨ ਵਾਲਾ (ਭਵਸਾਗਰ ਤੋਂ) ਤਰ ਜਾਂਦਾ ਹੈ (ਅਰਥਾਤ ਪਰਮ-ਪਦ ਨੂੰ ਪ੍ਰਾਪਤ ਕਰਦਾ ਹੈ ਅਤੇ ਫਿਰ ਉਹ ਆਪਣੇ ਸੰਪਰਕ ਵਿਚ ਆਉਣ ਵਾਲੇ) ਗੁਰ-ਸਿੱਖਾਂ ਨੂੰ ਤਾਰ ਦਿੰਦਾ ਹੈ (ਮੁਕਤ ਕਰਾ ਦਿੰਦਾ ਹੈ, ਭਵਸਾਗਰ ਤੋਂ ਪਾਰ ਲੰਘਾ ਦਿੰਦਾ ਹੈ।)। ਹੇ ਨਾਨਕ! ਮਨਨ ਕਰਨ ਵਾਲੇ (ਵਿਅਕਤਿਆਂ ਨੂੰ) ਭਿਖਿਆ ਮੰਗਣ ਲਈ ਫਿਰਨਾ ਨਹੀਂ ਪੈਂਦਾ (ਸਗੋਂ ਉਹ ਸਹਿਜ ਢੰਗ ਨਾਲ ਪ੍ਰਭੂ ਦੇ ਨਾਮ-ਸਿਮਰਨ ਵਿਚ ਲੀਨ ਰਹਿੰਦੇ ਹਨ)। ਅਜਿਹਾ ਨਾਮ ਹੈ ਉਸ ਮਾਇਆ ਤੋਂ ਰਹਿਤ ਪਰਮਾਤਮਾ (ਨਿਰੰਜਨੁ) ਦਾ। ਜੇ ਕੋਈ (ਮਨੁੱਖ ਆਪਣੇ) ਮਨ ਵਿਚ ਇਸ ਗੱਲ ਦਾ ਮਨਨ ਕਰੇ (ਤਾਂ ਉਸ ਨੂੰ ਵਾਸਤਵਿਕਤਾ ਦੀ ਸੋਝੀ ਪ੍ਰਾਪਤ ਹੋ ਸਕਦੀ ਹੈ)।੧੫।

ਨਾਮ ਸਿਮਰਨ ਵਿਚ ਅਭਿਅਸਤ ਸਾਧਕ (*ਪੰਚ*) ਹੀ (ਪਰਮਾਤਮਾ ਦੀ ਦਰਗਾਹ ਵਿਚ)

Sri Satguru Jagjit Singh Ji eLibrary NamdhariElibrary@gmail.com

ਪੰਚੇ ਪਾਵਹਿ ਦਰਗਹਿ ਮਾਨੁ ॥
ਪੰਚੇ ਸੋਹਹਿ ਦਰਿ ਰਾਜਾਨੁ ॥
ਪੰਚਾ ਕਾ ਗੁਰੁ ਏਕੁ ਧਿਆਨੁ ॥
ਜੇ ਕੋ ਕਹੈ ਕਰੈ ਵੀਚਾਰੁ ॥
ਕਰਤੇ ਕੈ ਕਰਣੈ ਨਾਹੀ ਸੁਮਾਰੁ ॥
ਧੌਲੁ ਧਰਮੁ ਦਇਆ ਕਾ ਪੂਤੁ ॥
ਸੰਤੋਖੁ ਥਾਪਿ ਰਖਿਆ ਜਿਨਿ ਸੁਤਿ ॥
ਜੇ ਕੋ ਬੁਝੈ ਹੋਵੈ ਸਚਿਆਰੁ ॥
ਧਵਲੈ ਉਪਰਿ ਕੇਤਾ ਭਾਰੁ ॥
ਧਰਤੀ ਹੋਰੁ ਪਰੈ ਹੋਰੁ ਹੋਰੁ ॥
ਤਿਸ ਤੇ ਭਾਰੁ ਤਲੈ ਕਵਣੁ ਜੋਰੁ ॥

ਜੀਅ ਜਾਤਿ ਰੰਗਾ ਕੇ ਨਾਵ ॥
ਸਭਨਾ ਲਿਖਿਆ ਵੁੜੀ ਕਲਾਮ ॥
ਏਹੁ ਲੇਖਾ ਲਿਖਿ ਜਾਣੈ ਕੋਇ ॥
ਲੇਖਾ ਲਿਖਿਆ ਕੇਤਾ ਹੋਇ ॥
ਕੇਤਾ ਤਾਣੁ ਸੁਆਲਿਹੁ ਰੂਪੁ ॥
ਕੇਤੀ ਦਾਤਿ ਜਾਣੈ ਕੌਣੁ ਕੂਤੁ ॥
ਕੀਤਾ ਪਸਾਉ ਏਕੋ ਕਵਾਉ ॥
ਤਿਸ ਤੇ ਹੋਏ ਲਖ ਦਰੀਆਉ ॥
ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੬॥

ਅਸੰਖ ਜਪ ਅਸੰਖ ਭਾਉ ॥
ਅਸੰਖ ਪੂਜਾ ਅਸੰਖ ਤਪ ਤਾਉ ॥
ਅਸੰਖ ਗਰੰਥ ਮੁਖਿ ਵੇਦ ਪਾਠ ॥
ਅਸੰਖ ਜੋਗ ਮਨਿ ਰਹਹਿ ਉਦਾਸ ॥
ਅਸੰਖ ਭਗਤ ਗੁਣ ਗਿਆਨ ਵੀਚਾਰ ॥
ਅਸੰਖ ਸਤੀ ਅਸੰਖ ਦਾਤਾਰ ॥
ਅਸੰਖ ਸੂਰ ਮੁਹ ਭਖ ਸਾਰ ॥
ਅਸੰਖ ਮੋਨਿ ਲਿਵ ਲਾਇ ਤਾਰ ॥
ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੭॥

Sri Satguru Jagjit Singh Ji eLibrary NamdhariElibrary@gmail.com

ਪ੍ਰਵਾਨ ਹੁੰਦੇ ਹਨ ਅਤੇ ਉਹ ਸਭ ਦੇ ਮੁਖੀਏ ਮੰਨੇ ਜਾਂਦੇ ਹਨ। ਉਹ ਹੀ (ਪਰਮਾਤਮਾ ਦੇ) ਦੁਆਰ ਉਤੇ ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ। ਉਹੀ ਰਾਜਿਆਂ ਦੇ ਦਰਬਾਰ ਵਿਚ ਸ਼ੋਭਾ ਪਾਂਦੇ ਹਨ (ਕਿਉਂਕਿ) ਉਨ੍ਹਾਂ ਪੰਚਾਂ ਦਾ ਸਦਾ ਇਕ ਗੁਰੂ ਵਿਚ ਧਿਆਨ ਕੇਂਦਰਿਤ ਰਹਿੰਦਾ ਹੈ। ਜੇ ਕੋਈ (ਵਿਅਕਤੀ ਇਸ ਸਭ ਕੁਝ ਬਾਰੇ) ਕਥਨ ਕਰਨਾ ਚਾਹੇ, (ਤਾਂ ਉਹ ਇਸ ਗੱਲ ਨੂੰ) ਵਿਚਾਰ ਪੂਰਵਕ ਵੇਖ ਲਏ ਕਿ ਇਸ (ਸ੍ਰਿਸ਼ਟੀ ਦੇ) ਕਰਤਾ ਦੇ ਕੀਤੇ ਹੋਏ ਕੰਮਾਂ ਦਾ ਕੋਈ ਅੰਤ ਸ਼ੁਮਾਰ ਨਹੀਂ ਹੈ। (ਸ੍ਰਿਸ਼ਟੀ ਨੂੰ) ਧਾਰਣ ਕਰਨ ਦਾ ਪਵਿਤਰ ਨਿਯਮ (*ਧਰਮੁ*) ਹੀ ਉਹ ਬਲਦ (*ਧੌਲ*) ਹੈ (ਜਿਸ ਨੇ ਸਾਰੀ ਧਰਤੀ ਆਪਣੇ ਸਿੰਗਾਂ ਉਪਰ ਚੁਕੀ ਹੋਈ ਹੈ)। ਇਹ ਧਰਮ ਦਇਆ ਦਾ ਪੁੱਤਰ ਹੈ (ਅਰਥਾਤ ਦਇਆ ਤੋਂ ਉਤਪੰਨ ਹੁੰਦਾ ਹੈ, ਕਿਉਂਕਿ ਬਿਨਾ ਦਇਆ ਧਰਮ ਅਸਲ ਵਿਚ ਅਧਰਮ ਹੈ)। (ਧਰਮ ਦੁਆਰਾ ਹੀ) ਸੰਤੋਖ ਦੀ ਸਥਾਪਨਾ ਹੁੰਦੀ ਹੈ ਜਿਸ ਨੇ ਸਾਰੀ ਸ੍ਰਿਸ਼ਟੀ ਨੂੰ ਇਕ ਮਰਯਾਦਾ ਵਿਚ ਬੰਨ੍ਹਿਆ ਹੋਇਆ ਹੈ। (ਇਸ ਤੱਥ ਦੀ ਵਾਸਤਵਿਕਤਾ ਨੂੰ) ਜੇ ਕੋਈ ਸਮਝ ਲੈਂਦਾ ਹੈ, ਤਾਂ ਉਹ ਸਚਿਆਰ (ਮਾਇਆ ਦੇ ਪ੍ਰਭਾਵ ਤੋਂ ਮੁਕਤ) ਹੋ ਜਾਂਦਾ ਹੈ। ਬਲਦ ਉਪਰ ਕਿਤਨਾ ਕੁ ਭਾਰ ਹੈ (ਕਿਉਂਕਿ) ਧਰਤੀ ਦੀ ਸੀਮਾ ਅਨੰਤ ਹੈ (ਇਹ ਪਰੇ ਤੋਂ ਪਰੇ ਹੈ)। ਇਸ (ਵਿਸ਼ਾਲ ਧਰਤੀ ਦੇ) ਹੇਠਾਂ ਭਾਰ ਚੁਕਣ ਲਈ (ਬਲਦ ਵਿਚ) ਕਿਹੜੀ ਸ਼ਕਤੀ ਜਾਂ ਆਧਾਰ (*ਜੋਰੁ*) ਹੈ।

(ਇਸ ਧਰਤੀ ਉਪਰ) ਕਈ ਜਾਤਾਂ, ਰੰਗਾਂ ਅਤੇ ਨਾਂਵਾਂ ਵਾਲੇ ਜੀਵ (ਵਸਦੇ) ਹਨ। ਸਭਨਾਂ (ਦੇ ਮਸਤਕ 'ਤੇ ਪਰਮਾਤਮਾ ਦੀ ਸਦਾ) ਗਤਿਮਾਨ ਕਲਮ (*ਵੁੜੀ ਕਲਾਮ*) ਰਾਹੀਂ ਭਾਗ ਲਿਖਿਆ ਹੋਇਆ ਹੈ। (ਜੇ) ਇਸ ਪ੍ਰਕਾਰ ਦਾ ਲੇਖ ਲਿਖਣ ਦਾ ਢੰਗ ਕੋਈ ਜਾਣਦਾ ਹੋਵੇ, (ਤਾਂ ਉਹ ਹੀ ਜਾਣ ਸਕਦਾ ਹੈ ਕਿ ਇਹ) ਲੇਖਾ ਕਿਤਨਾ ਕੁ ਲਿਖਿਆ ਹੋਇਆ ਹੈ। (ਉਸ ਪਰਮਾਤਮਾ ਦੀ) ਕਿਤਨੀ ਸ਼ਕਤੀ (*ਤਾਣੁ*) ਹੈ, (ਉਸ ਦਾ ਕਿਤਨਾ ਕੁ) ਸੁੰਦਰ ਰੂਪ (*ਸੁਆਲਿਹੁ ਰੂਪੁ*) ਹੈ, (ਉਸ ਦੀ) ਕਿੰਨੀ ਕੁ ਦਾਤ ਹੈ। (ਇਸ ਸਭ ਦਾ) ਕੌਣ ਅੰਦਾਜ਼ਾ (*ਕੂਤੁ*) ਲਗਾ ਸਕਦਾ ਹੈ ? (ਉਸ ਪਰਮਾਤਮਾ ਨੇ ਆਪਣੇ) ਇਕੋ ਹੁਕਮ (*ਕਵਾਉ*) ਨਾਲ ਸਾਰੀ ਸ੍ਰਿਸ਼ਟੀ ਦਾ ਪਸਾਰਾ ਕੀਤਾ ਹੈ। ਉਸ ਤੋਂ ਹੀ (ਜੀਵਨ ਦੀਆਂ) ਲੱਖਾਂ ਧਾਰਾਵਾਂ (*ਦਰੀਆਉ*) ਦੀ ਸਿਰਜਨਾ ਹੋਈ ਹੈ। (ਉਸ ਮਹਾਨ ਪਰਮਾਤਮਾ ਦੇ ਅਨੰਤ ਕੰਮਾਂ ਦਾ) ਵਿਚਾਰ ਕਰਨ ਦੀ (ਮੇਰੇ ਵਿਚ) ਭਲਾ ਕਿਹੜੀ ਸ਼ਕਤੀ (*ਕੁਦਰਤਿ*) ਹੈ। (ਮੈਂ ਤਾਂ ਉਸ ਪਰਮਾਤਮਾ ਤੋਂ) ਇਕ ਵਾਰ ਵੀ ਵਾਰਿਆ ਨਹੀਂ ਜਾ ਸਕਦਾ। (ਹੇ ਪਰਮਾਤਮਾ!) ਜੋ ਕਾਰ ਤੈਨੂੰ ਚੰਗੀ ਲਗਦੀ ਹੈ, ਉਹੀ ਅਸਲੋਂ ਭਲੀ ਕਾਰ ਹੈ (ਬਾਕੀ ਸਭ ਉਦਮ ਵਿਅਰਥ ਹਨ)। ਹੇ ਪ੍ਰਭੂ ! ਤੂੰ ਹੀ ਸਦਾ ਸਥਿਰ ਰਹਿਣ ਵਾਲੀ (*ਸਲਾਮਤਿ*) ਸੱਤਾ ਹੈਂ (ਬਾਕੀ ਸਭ ਕੁਝ ਨਾਸ਼ਮਾਨ ਹੈ)।੧੬।

(ਪਰਮਾਤਮਾ ਪ੍ਰਤਿ ਸ਼ਰਧਾ ਪ੍ਰਗਟ ਕਰਨ ਲਈ ਇਸ ਸੰਸਾਰ ਵਿਚ) ਅਸੰਖਾਂ ਜਪ ਹਨ, ਅਸੰਖਾਂ ਪ੍ਰੇਮ-ਭਾਵ ਹਨ; ਅਸੰਖਾਂ ਪੂਜਾ-ਵਿਧੀਆਂ ਹਨ, ਅਸੰਖਾਂ ਤਪ ਅਤੇ ਤਪਸਿਆਵਾਂ ਹਨ। ਅਸੰਖ ਮੁੱਖਾਂ ਨਾਲ ਵੇਦਾਂ ਅਤੇ ਧਾਰਮਿਕ ਗ੍ਰੰਥਾਂ ਦਾ ਪਾਠ ਹੋ ਰਿਹਾ ਹੈ; ਅਸੰਖਾਂ ਜੋਗੀ (ਯੋਗ ਸਾਧਨਾ ਕਰਦੇ ਹੋਏ ਸੰਸਾਰ ਪ੍ਰਤਿ) ਮਨ ਵਿਚ ਉਪਰਾਮ ਰਹਿੰਦੇ ਹਨ। ਅਸੰਖਾਂ ਭਗਤ ਲੋਕ (ਪਰਮਾਤਮਾ ਦੇ) ਗੁਣਾਂ ਅਤੇ (ਅਧਿਆਤਮਿਕ) ਗਿਆਨ ਦਾ ਵਿਚਾਰ ਅਥਵਾ ਚਿੰਤਨ ਕਰ ਰਹੇ ਹਨ; ਅਸੰਖਾਂ ਹੀ ਸੰਜਮੀ (*ਸਤੀ*) ਹਨ ਅਤੇ ਅਸੰਖਾਂ ਹੀ ਦਾਨੀ ਪੁਰਸ਼ (*ਦਾਤਾਰ*) ਹਨ। ਅਸੰਖਾਂ ਸੂਰਮੇ (ਯੁੱਧ ਵਿਚ) ਸਨਮੁਖ ਹੋ ਕੇ ਸ਼ਸਤ੍ਰ ਪ੍ਰਹਾਰ (*ਭਖ ਸਾਰ*) ਸਹਿੰਦੇ ਹਨ; ਅਸੰਖਾਂ ਮੌਨ ਧਾਰਣ ਕਰਨ ਵਾਲੇ (ਪਰਮਾਤਮਾ ਵਿਚ) ਨਿਰੰਤਰ ਲਿਵ ਲਗਾਈ ਬੈਠੇ ਹਨ। (ਉਸ ਮਹਾਨ ਪਰਮਾਤਮਾ ਦੇ ਅਨੰਤ ਕੰਮਾਂ ਦਾ) ਵਿਚਾਰ ਕਰਨ ਦੀ ਮੇਰੇ ਵਿਚ ਭਲਾ ਕਿਹੜੀ ਸ਼ਕਤੀ (*ਕੁਦਰਤਿ*) ਹੈ। (ਮੈਂ ਤਾਂ ਉਸ ਪਰਮਾਤਮਾ ਤੋਂ) ਇਕ ਵਾਰ ਵੀ ਵਾਰਿਆ ਨਹੀਂ ਜਾ ਸਕਦਾ। (ਹੇ ਪਰਮਾਤਮਾ!) ਜੋ ਕਾਰ ਤੈਨੂੰ ਚੰਗੀ ਲਗਦੀ ਹੈ, ਉਹੀ ਅਸਲੋਂ ਭਲੀ ਕਾਰ ਹੈ (ਬਾਕੀ ਸਭ ਉਦਮ ਵਿਅਰਥ ਹਨ)। ਹੇ ਪ੍ਰਭੂ ! ਤੂੰ ਹੀ ਸਦਾ ਸਥਿਰ ਰਹਿਣ ਵਾਲੀ (*ਸਲਾਮਤਿ*) ਸੱਤਾ ਹੈਂ (ਬਾਕੀ ਸਭ ਕੁਝ ਨਾਸ਼ਮਾਨ ਹੈ)।੧੭।

Sri Satguru Jagjit Singh Ji eLibrary NamdhariElibrary@gmail.com

ਅਸੰਖ ਮੂਰਖ ਅੰਧ ਘੋਰ ॥
ਅਸੰਖ ਚੋਰ ਹਰਾਮਖੋਰ ॥
ਅਸੰਖ ਅਮਰ ਕਰਿ ਜਾਹਿ ਜੋਰ ॥
ਅਸੰਖ ਗਲਵਢ ਹਤਿਆ ਕਮਾਹਿ ॥
ਅਸੰਖ ਪਾਪੀ ਪਾਪੁ ਕਰਿ ਜਾਹਿ ॥
ਅਸੰਖ ਕੂੜਿਆਰ ਕੂੜੇ ਫਿਰਾਹਿ ॥
ਅਸੰਖ ਮਲੇਛ ਮਲੁ ਭਖਿ ਖਾਹਿ ॥
ਅਸੰਖ ਨਿੰਦਕ ਸਿਰਿ ਕਰਹਿ ਭਾਰੁ ॥
ਨਾਨਕੁ ਨੀਚੁ ਕਹੈ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੮॥

ਅਸੰਖ ਨਾਵ ਅਸੰਖ ਥਾਵ ॥
ਅਗੰਮ ਅਗੰਮ ਅਸੰਖ ਲੋਅ ॥
ਅਸੰਖ ਕਹਹਿ ਸਿਰਿ ਭਾਰੁ ਹੋਇ ॥
ਅਖਰੀ ਨਾਮੁ ਅਖਰੀ ਸਾਲਾਹ ॥
ਅਖਰੀ ਗਿਆਨੁ ਗੀਤ ਗੁਣ ਗਾਹ ॥
ਅਖਰੀ ਲਿਖਣੁ ਬੋਲਣੁ ਬਾਣਿ ॥
ਅਖਰਾ ਸਿਰਿ ਸੰਜੋਗੁ ਵਖਾਣਿ ॥
ਜਿਨਿ ਏਹਿ ਲਿਖੇ ਤਿਸੁ ਸਿਰਿ ਨਾਹਿ ॥
ਜਿਵ ਫੁਰਮਾਏ ਤਿਵ ਤਿਵ ਪਾਹਿ ॥
ਜੇਤਾ ਕੀਤਾ ਤੇਤਾ ਨਾਉ ॥
ਵਿਣੁ ਨਾਵੈ ਨਾਹੀ ਕੋ ਥਾਉ ॥
ਕੁਦਰਤਿ ਕਵਣ ਕਹਾ ਵੀਚਾਰੁ ॥
ਵਾਰਿਆ ਨ ਜਾਵਾ ਏਕ ਵਾਰ ॥
ਜੋ ਤੁਧੁ ਭਾਵੈ ਸਾਈ ਭਲੀ ਕਾਰ ॥
ਤੂ ਸਦਾ ਸਲਾਮਤਿ ਨਿਰੰਕਾਰ ॥੧੯॥

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥
ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥
ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥
ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥
ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ ਹੁਕਮੀ ਆਵਹੁ ਜਾਹੁ ॥੨੦॥

Sri Satguru Jagjit Singh Ji eLibrary NamdhariElibrary@gmail.com

(ਪਰਮਾਤਮਾ ਦੀ ਇਸ ਵਿਸ਼ਾਲ ਸ੍ਰਿਸ਼ਟੀ ਵਿਚ) ਅਸੰਖਾਂ ਹੀ ਮਹਾ ਅਗਿਆਨੀ ਮੂਰਖ (*ਮੂਰਖ ਅੰਧ ਘੋਰ*) ਹਨ; ਅਸੰਖਾਂ ਹੀ ਹਰਾਮ ਖਾਣ ਵਾਲੇ ਚੋਰ ਹਨ। ਅਸੰਖਾਂ ਹੀ (ਇਸ ਸੰਸਾਰ ਵਿਚ) ਸ਼ਕਤੀ ਨਾਲ ਹੁਕਮ ਮੰਨਵਾ ਕੇ ਚਲੇ ਜਾਂਦੇ ਹਨ। ਅਸੰਖਾਂ ਹੀ (ਹੋਰਨਾਂ ਦਾ) ਗੱਲ ਵਢ ਕੇ ਹਤਿਆ ਕਮਾਉਂਦੇ ਹਨ; ਅਸੰਖਾਂ ਪਾਪੀ ਲੋਕ (ਇਸ ਸੰਸਾਰ ਵਿਚ) ਪਾਪ ਕਮਾ ਕੇ ਜਾਂਦੇ ਹਨ। ਅਸੰਖਾਂ ਕੂੜੇ ਪੁਰਸ਼ ਕੂੜ ਵਿਚ ਹੀ ਲਗੇ ਫਿਰਦੇ ਹਨ; ਅਸੰਖਾਂ ਮਲੀਨ ਵਿਅਕਤੀ (*ਮਲੇਛ*) ਗੰਦਗੀ ਦਾ ਆਹਾਰ ਕਰਦੇ ਹਨ। ਅਸੰਖਾਂ ਨਿੰਦਕ (ਨਿੰਦਿਆ ਕਰਕੇ ਆਪਣੇ) ਸਿਰ ਉਤੇ ਪਾਪਾਂ ਦਾ ਭਾਰ ਚੁਕਦੇ ਹਨ। ਨਿਮਾਣਾ ਨਾਨਕ ਇਹ ਵਿਚਾਰ ਪ੍ਰਗਟ ਕਰਦਾ ਹੈ ਕਿ (ਹੇ ਪਰਮਾਤਮਾ! ਮੈਂ ਤੇਰੇ ਤੋਂ) ਇਕ ਵਾਰ ਵੀ ਵਾਰਿਆ ਨਹੀਂ ਜਾ ਸਕਦਾ। ਜੋ ਕਾਰ ਤੈਨੂੰ ਚੰਗੀ ਲਗਦੀ ਹੈ, ਉਹੀ ਅਸਲੋਂ ਭਲੀ ਕਾਰ ਹੈ (ਬਾਕੀ ਸਭ ਉਦਮ ਵਿਅਰਥ ਹਨ)। ਹੇ ਪ੍ਰਭੂ! ਤੂੰ ਹੀ ਸਦਾ ਸਥਿਰ ਰਹਿਣ ਵਾਲੀ (*ਸਲਾਮਤਿ*) ਸੱਤਾ ਹੈਂ (ਬਾਕੀ ਸਭ ਕੁਝ ਨਾਸ਼ਮਾਨ ਹੈ)।੧੮।

(ਪ੍ਰਭੂ ਦੁਆਰਾ ਸਿਰਜਿਤ ਇਸ ਸ੍ਰਿਸ਼ਟੀ ਵਿਚ ਸਮਾਈਆਂ ਵਸਤੂਆਂ ਦੇ) ਅਸੰਖਾਂ ਨਾਂ ਹਨ ਅਤੇ ਅਸੰਖਾਂ ਥਾਵਾਂ ਹਨ; ਅਸੰਖਾਂ ਹੀ ਪਹੁੰਚ ਤੋਂ ਪਰੇ (*ਅਗੰਮ*) ਲੋਕ (*ਲੋਅ*) ਹਨ। (ਪਰ ਅਸੰਖਾਂ ਦੀ ਗਿਣਤੀ ਤੋਂ ਵੀ ਅਧਿਕ ਹੋਣ ਕਾਰਣ ਜੇ ਇਨ੍ਹਾਂ ਨੂੰ) 'ਅਸੰਖਾਂ' ਕਿਹਾ ਜਾਏ (ਤਾਂ ਗ਼ਲਤ ਹੋਣ ਦਾ) ਸਿਰ ਉਤੇ ਭਾਰ ਪੈਂਦਾ ਹੈ (ਅਰਥਾਤ ਮਨ ਆਪਣੇ ਆਪ ਨੂੰ ਦੋਸ਼ੀ ਅਨੁਭਵ ਕਰਦਾ ਹੈ)। ਅੱਖਰਾਂ ਰਾਹੀਂ (ਪਰਮਾਤਮਾ ਦਾ) ਨਾਮ ਲਿਆ ਜਾਂਦਾ ਹੈ, ਅੱਖਰਾਂ ਰਾਹੀਂ ਹੀ ਉਸ ਦੀ ਸਰਾਹਨਾ (*ਸਾਲਾਹ*) ਕੀਤੀ ਜਾਂਦੀ ਹੈ; ਅੱਖਰਾਂ ਰਾਹੀਂ ਹੀ ਉਸ ਦਾ ਗਿਆਨ ਹੁੰਦਾ ਹੈ, (ਅੱਖਰਾਂ ਰਾਹੀਂ ਹੀ ਉਸ ਦੀ) ਉਸਤਤ ਦੇ ਗੀਤ (ਗਾਏ ਜਾਂਦੇ ਹਨ ਅਤੇ ਉਸ ਦੇ) ਗੁਣਾਂ ਦਾ ਬੋਧ ਹੁੰਦਾ ਹੈ। ਅੱਖਰਾਂ ਰਾਹੀਂ ਹੀ ਬਾਣੀ ਦਾ ਲਿਖਣਾ ਅਤੇ ਬੋਲਣਾ ਸੰਭਵ ਹੁੰਦਾ ਹੈ; ਅੱਖਰਾਂ (ਨਾਲ ਹੀ ਸਭ ਦੇ) ਸਿਰ ਉਤੇ (ਉਨ੍ਹਾਂ ਦੇ) ਸੰਯੋਗ (ਵਿਯੋਗ ਦੀ ਗਾਥਾ ਦਾ) ਬਖਾਨ ਹੁੰਦਾ ਹੈ। (ਜਿਸ ਪਰਮਾਤਮਾ ਨੇ) ਇਹ ਲੇਖ ਲਿਖੇ ਹਨ, ਉਸ ਦੇ ਸਿਰ ਉਤੇ (ਕਿਸੇ ਪ੍ਰਕਾਰ ਦਾ) ਕੋਈ ਲੇਖ ਨਹੀਂ ਹੈ (ਅਰਥਾਤ ਉਹ ਮਸਤਕ ਦੇ ਲੇਖਾਂ ਦੀ ਪ੍ਰਭਾਵ ਸੀਮਾ ਤੋਂ ਪਰੇ ਹੈ)। ਜਿਸ ਪ੍ਰਕਾਰ (ਉਸ ਪਰਮਾਤਮਾ ਦਾ) ਹੁਕਮ ਹੁੰਦਾ ਹੈ, ਉਸੇ ਤਰ੍ਹਾਂ (ਇਸ ਸੰਸਾਰ ਦੇ ਪ੍ਰਾਣੀਆਂ ਨੂੰ) ਪ੍ਰਾਪਤੀਆਂ ਹੁੰਦੀਆਂ ਹਨ। (ਇਸ ਸੰਸਾਰ ਵਿਚ) ਜਿਤਨਾ ਕੁਝ ਸਿਰਜਿਆ ਹੋਇਆ ਹੈ, ਉਹ (ਅਸਲ ਵਿਚ) ਉਸ ਦੇ ਨਾਮ (ਦਾ ਹੀ ਪ੍ਰਗਟਾਵਾ ਹੈ)। (ਉਸ ਦੇ) ਨਾਮ ਤੋਂ ਬਿਨਾ ਕੋਈ ਥਾਂ ਖ਼ਾਲੀ ਨਹੀਂ (ਅਰਥਾਤ ਸਰਬਤ੍ਰ ਉਸ ਦਾ ਨਾਮ ਵਿਆਪਤ ਹੈ)। (ਉਸ ਮਹਾਨ ਪਰਮਾਤਮਾ ਦੇ ਅਨੰਤ ਕੰਮਾਂ ਦਾ) ਵਿਚਾਰ ਕਰਨ ਦੀ ਮੇਰੇ ਵਿਚ ਭਲਾ ਕਿਹੜੀ ਸ਼ਕਤੀ (*ਕੁਦਰਤਿ*) ਹੈ। (ਮੈਂ ਤਾਂ ਉਸ ਪਰਮਾਤਮਾ ਤੋਂ) ਇਕ ਵਾਰ ਵੀ ਵਾਰਿਆ ਨਹੀਂ ਜਾ ਸਕਦਾ। (ਹੇ ਪਰਮਾਤਮਾ!) ਜੋ ਕਾਰ ਤੈਨੂੰ ਚੰਗੀ ਲਗਦੀ ਹੈ, ਉਹੀ ਅਸਲੋਂ ਭਲੀ ਕਾਰ ਹੈ (ਬਾਕੀ ਸਭ ਉਦਮ ਵਿਅਰਥ ਹਨ)। ਹੇ ਪ੍ਰਭੂ! ਤੂੰ ਹੀ ਸਦਾ ਸਥਿਰ ਰਹਿਣ ਵਾਲੀ (*ਸਲਾਮਤਿ*) ਸੱਤਾ ਹੈਂ (ਬਾਕੀ ਸਭ ਕੁਝ ਨਸ਼ਵਰ ਹੈ)।੧੯।

(ਜੇ) ਹੱਥ, ਪੈਰ, ਤਨ, ਦੇਹੀ (ਮਿੱਟੀ ਨਾਲ) ਲਿਬੜ ਜਾਣ, (ਤਾਂ) ਪਾਣੀ ਨਾਲ ਧੋਣ 'ਤੇ ਮਿਟੀ (*ਖੇਹ*) ਉਤਰ ਜਾਂਦੀ ਹੈ। (ਜੇ) ਕਪੜਾ ਮੂਤਰ (ਪੇਸ਼ਾਬ) ਨਾਲ ਗੰਦਾ (*ਪਲੀਤੀ*) ਹੋ ਜਾਏ, (ਤਾਂ) ਸਾਬਣ ਲਗਾ ਕੇ ਉਸ ਨੂੰ ਧੋ ਲਈਦਾ ਹੈ। (ਜੇ) ਬੁੱਧੀ ਪਾਪਾਂ ਨਾਲ ਮਲੀਨ ਹੋ ਜਾਏ, (ਤਾਂ) ਉਸ ਨੂੰ ਨਾਮ ਦੇ ਪ੍ਰੇਮ-ਰੰਗ ਨਾਲ ਸ਼ੁੱਧ ਕੀਤਾ ਜਾ ਸਕਦਾ ਹੈ। ਪੁੰਨੀ ਜਾਂ ਪਾਪੀ ਕੇਵਲ ਕਹਿਣ (*ਆਖਣੁ*) ਨਾਲ ਨਹੀਂ (ਬਣ ਜਾਈਦਾ)। (ਜਿਹੋ ਜਿਹਾ ਕੋਈ) ਕਰਮ ਕਰਦਾ ਹੈ, ਉਹੀ (ਕਰਮਾਂ ਦੇ ਲੇਖੇ ਦੇ ਰੂਪ ਵਿਚ) ਲਿਖ ਕੇ ਨਾਲ ਲੈ ਜਾਂਦਾ ਹੈ। (ਜਿਹੋ ਜਿਹਾ ਮਨੁੱਖ) ਆਪ ਬੀਜਦਾ ਹੈ, (ਉਸੇ ਦਾ ਫਲ ਹੀ) ਉਹ ਆਪ ਖਾਂਦਾ ਹੈ। ਹੇ ਨਾਨਕ! (ਜੀਵ ਪਰਮਾਤਮਾ ਦੇ) ਹੁਕਮ ਅਨੁਸਾਰ ਹੀ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ।੨੦।

ਤੀਰਥੁ ਤਪੁ ਦਇਆ ਦਤੁ ਦਾਨੁ ॥
ਜੇ ਕੋ ਪਾਵੈ ਤਿਲ ਕਾ ਮਾਨੁ ॥
ਸੁਣਿਆ ਮੰਨਿਆ ਮਨਿ ਕੀਤਾ ਭਾਉ ॥
ਅੰਤਰਗਤਿ ਤੀਰਥਿ ਮਲਿ ਨਾਉ ॥
ਸਭਿ ਗੁਣ ਤੇਰੇ ਮੈ ਨਾਹੀ ਕੋਇ ॥
ਵਿਣੁ ਗੁਣ ਕੀਤੇ ਭਗਤਿ ਨ ਹੋਇ ॥
ਸੁਅਸਤਿ ਆਥਿ ਬਾਣੀ ਬਰਮਾਉ ॥
ਸਤਿ ਸੁਹਾਣੁ ਸਦਾ ਮਨਿ ਚਾਉ ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥
ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ ਲੇਖੁ ਪੁਰਾਣੁ ॥
ਵਖਤੁ ਨ ਪਾਇਓ ਕਾਦੀਆ ਜਿ ਲਿਖਨਿ ਲੇਖੁ ਕੁਰਾਣੁ ॥
ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥
ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥

ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥
ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥
ਵਡਾ ਸਾਹਿਬੁ ਵਡੀ ਨਾਈ ਕੀਤਾ ਜਾ ਕਾ ਹੋਵੈ ॥
ਨਾਨਕ ਜੇ ਕੋ ਆਪੌ ਜਾਣੈ ਅਗੈ ਗਇਆ ਨ ਸੋਹੈ ॥੨੧॥

ਪਾਤਾਲਾ ਪਾਤਾਲ ਲਖ ਆਗਾਸਾ ਆਗਾਸ ॥
ਓੜਕ ਓੜਕ ਭਾਲਿ ਥਕੇ ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ ਅਸੁਲੂ ਇਕੁ ਧਾਤੁ ॥
ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥
ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥੨੨॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥
ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥
ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥
ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥੨੩॥

Sri Satguru Jagjit Singh Ji eLibrary NamdhariElibrary@gmail.com

www.archive.org/details/namdhari



ਤੀਰਥ ਯਾਤ੍ਰਾ ਕਰਨਾ, ਤਪਸਿਆ ਕਰਨੀ, ਦਇਆ ਕਰਨੀ ਅਤੇ ਦਾਨ ਦੇਣਾ (ਤਦ ਹੀ ਕੋਈ ਅਰਥ ਰਖਦਾ ਹੈ ਜੇ ਇਨ੍ਹਾਂ ਦੇ ਫਲਸਰੂਪ ਪਰਮਾਤਮਾ ਦੀ ਦਰਗਾਹ ਵਿਚ) ਕੋਈ ਤਿਲ ਮਾਤ੍ਰ ਆਦਰ ਪ੍ਰਾਪਤ ਕਰ ਸਕੇ। (ਜਿਸ ਵਿਅਕਤੀ ਨੇ ਪਰਮਾਤਮਾ ਦੇ ਨਾਮ ਦਾ) ਸ਼੍ਰਵਣ ਅਤੇ ਮਨਨ ਕੀਤਾ ਹੈ ਅਤੇ ਆਪਣੇ ਮਨ ਵਿਚ (ਉਸੇ ਪਰਮਾਤਮਾ ਦਾ) ਪ੍ਰੇਮ (*ਭਾਉ*) ਪਾਲਿਆ ਹੈ (ਤਾਂ ਇਹ ਸਮਝੋ ਕਿ ਉਸ ਨੇ) ਮਨ ਅੰਤਰ ਦੇ ਆਤਮ ਤੀਰਥ ਵਿਚ (ਚੰਗੀ ਤਰ੍ਹਾਂ ਸ਼ਰੀਰ ਨੂੰ) ਮਲ ਮਲ ਕੇ ਇਸ਼ਨਾਨ ਕਰ ਲਿਆ ਹੈ। (ਹੇ ਪਰਮਾਤਮਾ!) ਸਭ ਗੁਣ ਤੇਰੇ ਹੀ ਹਨ, ਮੇਰੇ ਵਿਚ ਕੋਈ ਗੁਣ ਨਹੀਂ ਹੈ। ਬਿਨਾ ਗੁਣ ਹਾਸਲ ਕੀਤਿਆਂ (ਤੇਰੀ) ਭਗਤੀ ਨਹੀਂ ਹੋ ਸਕਦੀ। (ਹੇ ਪਰਮਾਤਮਾ!) ਸੁਸ੍ਤਿ (ਕਲਿਆਣ) ਅਤੇ ਅਥ (ਮੰਗਲ) ਨਾਲ ਆਰੰਭ ਹੋਣ ਵਾਲੀ ਬ੍ਰਹਮਾ-ਬਾਣੀ (ਤੂੰ ਆਪ ਹੀ) ਹੈਂ। (ਤੂੰ) ਸਤਿ ਸਰੂਪ, ਸੁੰਦਰ (*ਸੁਹਾਣੁ*) ਅਤੇ ਸਦਾ ਮਾਨਸਿਕ ਖੇੜੇ ਵਾਲਾ ਹੈਂ। ਉਹ ਕਿਹੜਾ ਵੇਲਾ ਸੀ, (ਉਹ) ਕਿਹੜਾ ਵਕਤ ਸੀ, (ਉਦੋਂ) ਕਿਹੜੀ ਤਿਥੀ ਸੀ, ਕਿਹੜਾ ਦਿਨ (*ਵਾਰ*) ਸੀ, ਕਿਹੜੀ ਰੁਤ ਸੀ, ਕਿਹੜਾ ਮਹੀਨਾ ਸੀ ਜਦੋਂ ਇਹ ਸੰਸਾਰ ਹੋਂਦ ਵਿਚ ਆਇਆ ਸੀ ? (ਅਸਲ ਵਿਚ) ਉਸ ਸਮੇਂ (*ਵੇਲ*) ਦਾ ਪੰਡਤਾਂ ਨੂੰ ਵੀ ਪਤਾ ਨ ਲਗ ਸਕਿਆ, ਜੇ (ਲਗਿਆ ਹੁੰਦਾ ਤਾਂ) ਪੁਰਾਣਾਂ ਵਿਚ (ਉਸ ਦਾ) ਉਲੇਖ ਹੁੰਦਾ। (ਉਸ) ਸਮੇਂ (*ਵਖਤੁ*) ਦਾ ਬੋਧ ਕਾਜ਼ੀਆਂ ਨੂੰ ਵੀ ਨਹੀਂ ਸੀ, ਜੇ (ਹੁੰਦਾ ਤਾਂ ਉਸ ਬਾਰੇ) ਕੁਰਾਨ ਵਿਚ ਅੰਕਿਤ ਕਰ ਦਿੰਦੇ। (ਉਸ) ਤਿਥੀ ਅਤੇ ਦਿਨ (*ਵਾਰੁ*) ਦਾ ਯੋਗੀਆਂ ਨੂੰ ਵੀ ਪਤਾ ਨਹੀਂ। (ਉਸ) ਰੁਤ ਅਤੇ ਮਹੀਨੇ ਨੂੰ (ਵਾਸਤਵ ਵਿਚ) ਕੋਈ ਵੀ ਨਹੀਂ (ਜਾਣਦਾ)। (ਇਸ ਭੇਦ ਨੂੰ) ਉਹ ਆਪ ਹੀ ਜਾਣਦਾ ਹੈ, ਜੋ ਕਰਤਾ ਸ੍ਰਿਸ਼ਟੀ ਦੀ ਰਚਨਾ ਕਰਦਾ ਹੈ।

(ਉਸ ਪਰਮਾਤਮਾ ਦਾ) ਜਸ ਮੈਂ ਕਿਵੇਂ ਗਾਇਨ ਕਰਾਂ, ਕਿਵੇਂ ਸ਼ਲਾਘਾ (*ਸਾਲਾਹੀ*) ਕਰਾਂ, ਕਿਵੇਂ ਵਰਣਨ ਕਰਾਂ, ਕਿਵੇਂ (ਇਸ ਦਾ) ਬੋਧ ਪ੍ਰਾਪਤ ਕਰਾਂ ? ਹੇ ਨਾਨਕ! ਸਭ ਕੋਈ ਇਕ ਦੂਜੇ ਨਾਲੋਂ ਆਪਣੇ ਆਪ ਨੂੰ ਸਿਆਣਾ ਸਮਝਦਾ ਹੋਇਆ (ਉਸ ਦਾ) ਜਸ-ਗਾਨ ਕਰਨ ਦਾ ਯਤਨ ਕਰਦਾ ਹੈ। ਪਰਮਾਤਮਾ ਬਹੁਤ ਵੱਡਾ ਹੈ, (ਉਸ ਦਾ) ਨਾਮ ਬਹੁਤ ਵੱਡਾ ਹੈ। (ਇਸ ਸੰਸਾਰ ਵਿਚ ਉਸੇ ਦਾ) ਕੀਤਾ ਸਭ ਕੁਝ ਹੋ ਰਿਹਾ ਹੈ। ਹੇ ਨਾਨਕ! ਜੇ ਕੋਈ (ਵਿਅਕਤੀ) ਆਪਣੀ ਅਕਲ ਰਾਹੀਂ (ਉਸ ਨੂੰ ਜਾਣ ਲੈਣ ਦੀ ਗੱਲ ਕਰਦਾ ਹੈ, ਤਾਂ ਉਹ) ਪਰਮਾਤਮਾ ਦੀ ਦਰਗਾਹ ਵਿਚ ਜਾ ਕੇ ਸ਼ੋਭਾਸ਼ਾਲੀ (*ਸੋਹੈ*) ਨਹੀਂ ਹੋ ਸਕਦਾ।੨੧।

ਵੇਦ ਇਕ ਜ਼ਬਾਨ (*ਵਾਤ*) ਹੋ ਕੇ ਕਹਿੰਦੇ ਹਨ ਕਿ ਪਾਤਾਲਾਂ ਤੋਂ ਅਗੇ ਕਈ ਲੱਖ ਹੋਰ ਪਾਤਾਲ ਹਨ (ਅਤੇ ਇਸ ਤਰ੍ਹਾਂ) ਆਕਾਸ਼ ਤੋਂ ਅਗੇ ਲੱਖਾਂ ਹੋਰ ਆਕਾਸ਼ ਹਨ। (ਇਸ ਤੱਥ ਦਾ) ਅੰਤ ਲਭਣ ਲਈ (ਵਿਦਵਾਨ) ਥਕ ਗਏ ਹਨ। ਸਾਮੀ ਧਰਮ ਪੁਸਤਕਾਂ ਕਹਿੰਦੀਆਂ ਹਨ ਕਿ ਕੁਲ ਅਠਾਰ੍ਹਾਂ ਹਜ਼ਾਰ (ਆਲਮ) ਹਨ, ਜਿਨ੍ਹਾਂ ਦਾ ਮੂਲ (*ਅਸੁਲੁ*) ਇਕ ਪਰਮਾਤਮਾ (*ਧਾਤੁ*) ਹੀ ਹੈ। (ਜੇ ਉਸ ਪਰਮਾਤਮਾ ਦੇ ਇਸ ਸਾਰੇ ਸ੍ਰਿਸ਼ਟੀ ਵਿਸਤਾਰ ਨੂੰ) ਲਿਖਣ ਦੀ ਸਮਰਥਾ ਹੋਵੇ, ਤਾਂ ਹੀ ਲਿਖਿਆ ਜਾ ਸਕਦਾ ਹੈ। (ਪਰ ਉਸ ਦਾ ਲੇਖਾ ਇਤਨਾ ਵਿਸਤ੍ਰਿਤ ਹੈ ਕਿ ਉਸ ਨੂੰ) ਲਿਖਦੇ ਲਿਖਦੇ ਖ਼ੁਦ ਹੀ ਨਸ਼ਟ ਹੋ ਜਾਈਦਾ ਹੈ। ਹੇ ਨਾਨਕ! ਉਸ ਨੂੰ ਵੱਡਾ ਹੀ ਆਖਣਾ ਬਣਦਾ ਹੈ, (ਕਿਉਂਕਿ ਉਹ) ਆਪ ਹੀ ਆਪਣੇ ਆਪ ਨੂੰ (ਸਹੀ ਅਰਥਾਂ ਵਿਚ) ਜਾਣਦਾ ਹੈ।੨੨।

(ਉਸ ਪਰਮਾਤਮਾ ਦੀ) ਸ਼ਲਾਘਾ ਕਰਨ ਵਾਲੇ ਸਰਾਹਨਾ ਕਰਕੇ ਵੀ (ਉਸ ਦੀ ਵਾਸਤਵਿਕਤਾ ਦੇ ਭੇਦ ਨੂੰ) ਇਤਨਾ ਵੀ ਸਮਝ ਨਹੀਂ ਸਕੇ (ਕਿ ਉਹ ਕਿਤਨਾ ਮਹਾਨ ਹੈ)। (ਅਨੇਕਾਂ) ਨਦੀਆਂ ਅਤੇ ਨਾਲੇ ਸਮੁੰਦਰ ਵਿਚ ਪੈਂਦੇ ਹਨ, (ਪਰ ਉਹ) ਸਮੁੰਦਰ (ਦੀ ਵਾਸਤਵਿਕਤਾ ਦਾ) ਬੋਧ ਪ੍ਰਾਪਤ ਨਹੀਂ ਕਰ ਸਕਦੇ। ਸਮੁੰਦਰਾਂ ਜੇਡੇ ਵੱਡੇ ਬਾਦਸ਼ਾਹ ਜਿਨ੍ਹਾਂ ਪਾਸ ਪਹਾੜਾਂ (*ਗਿਰਹਾ*) ਜਿੰਨਾ ਧਨ ਅਤੇ ਦੌਲਤ ਹੈ, (ਉਹ ਅਸਲੋਂ ਉਸ ਵਿਅਕਤੀ ਲਈ) ਕੀੜੀ ਦੇ ਬਰਾਬਰ (*ਤੁਲਿ*) ਵੀ ਮਹੱਤਵ ਨਹੀਂ ਰਖਦੇ ਜੇ ਉਸ ਦੇ ਆਪਣੇ ਮਨੋਂ ਪਰਮਾਤਮਾ ਨ ਭੁਲਿਆ ਹੋਵੇ।੨੩।

Sri Satguru Jagjit Singh Ji eLibrary NamdhariElibrary@gmail.com

ਅੰਤੁ ਨ ਸਿਫਤੀ ਕਹਣਿ ਨ ਅੰਤੁ ॥ਅੰਤੁ ਨ ਕਰਣੈ ਦੇਣਿ ਨ ਅੰਤੁ ॥
ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ਅੰਤੁ ਨ ਜਾਪੈ ਕਿਆ ਮਨਿ ਮੰਤੁ ॥
ਅੰਤੁ ਨ ਜਾਪੈ ਕੀਤਾ ਆਕਾਰੁ ॥ਅੰਤੁ ਨ ਜਾਪੈ ਪਾਰਾਵਾਰੁ ॥
ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ ॥
ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥
ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥
ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥
ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥੨੪॥

ਬਹੁਤਾ ਕਰਮੁ ਲਿਖਿਆ ਨਾ ਜਾਇ ॥
ਵਡਾ ਦਾਤਾ ਤਿਲੁ ਨ ਤਮਾਇ ॥
ਕੇਤੇ ਮੰਗਹਿ ਜੋਧ ਅਪਾਰ ॥
ਕੇਤਿਆ ਗਣਤ ਨਹੀ ਵੀਚਾਰੁ ॥ ਕੇਤੇ ਖਪਿ ਤੁਟਹਿ ਵੇਕਾਰ ॥
ਕੇਤੇ ਲੈ ਲੈ ਮੁਕਰੁ ਪਾਹਿ ॥ ਕੇਤੇ ਮੂਰਖ ਖਾਹੀ ਖਾਹਿ ॥
ਕੇਤਿਆ ਦੂਖ ਭੂਖ ਸਦ ਮਾਰ ॥ ਏਹਿ ਭਿ ਦਾਤਿ ਤੇਰੀ ਦਾਤਾਰ ॥
ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ ॥
ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥
ਆਪੇ ਜਾਣੈ ਆਪੇ ਦੇਇ ॥ ਆਖਹਿ ਸਿ ਭਿ ਕੇਈ ਕੇਇ ॥
ਜਿਸ ਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥੨੫॥

ਅਮੁਲ ਗੁਣ ਅਮੁਲ ਵਾਪਾਰ ॥
ਅਮੁਲ ਵਾਪਾਰੀਏ ਅਮੁਲ ਭੰਡਾਰ ॥
ਅਮੁਲ ਆਵਹਿ ਅਮੁਲ ਲੈ ਜਾਹਿ ॥
ਅਮੁਲ ਭਾਇ ਅਮੁਲਾ ਸਮਾਹਿ ॥
ਅਮੁਲੁ ਧਰਮੁ ਅਮੁਲੁ ਦੀਬਾਣੁ ॥
ਅਮੁਲੁ ਤੁਲੁ ਅਮੁਲੁ ਪਰਵਾਣੁ ॥
ਅਮੁਲੁ ਬਖਸੀਸ ਅਮੁਲੁ ਨੀਸਾਣੁ ॥
ਅਮੁਲੁ ਕਰਮੁ ਅਮੁਲੁ ਫੁਰਮਾਣੁ ॥

(ਉਸ ਪਰਮਾਤਮਾ ਦੀਆਂ) ਸਿਫ਼ਤਾਂ ਦਾ ਅੰਤ ਨਹੀਂ, ਨ ਹੀ (ਉਨ੍ਹਾਂ ਸਿਫ਼ਤਾਂ ਦੇ) ਕਥਨ ਦਾ ਅੰਤ ਹੈ। (ਉਸ ਦੀ) ਕਰਨੀ ਜਾਂ ਸਿਰਜਨਾ ਅਤੇ ਦਾਤਾਂ ਦਾ ਕੋਈ ਅੰਤ ਨਹੀਂ ਹੈ। (ਉਸ ਨੂੰ) ਵੇਖਣ ਅਤੇ ਸੁਣਨ ਦਾ ਵੀ ਕੋਈ ਅੰਤ ਨਹੀਂ ਹੈ। (ਉਸ ਪਰਮਾਤਮਾ ਦੇ) ਮਨ ਵਿਚਲੇ ਮੰਤਵ ਦਾ ਵੀ ਅੰਤ ਨਹੀਂ ਪਾਇਆ ਜਾ ਸਕਦਾ। (ਪਰਮਾਤਮਾ ਦੇ) ਰਚੇ (ਇਸ ਸੰਸਾਰ ਦੇ) ਆਕਾਰ ਦਾ ਵੀ ਬੋਧ ਨਹੀਂ ਹੋ ਸਕਦਾ ਅਤੇ ਨ ਹੀ (ਇਸ ਸ੍ਰਿਸ਼ਟੀ ਦਾ ਕੋਈ) ਆਰ-ਪਾਰ ਪਤਾ ਲਗ ਸਕਦਾ ਹੈ। (ਉਸ ਦਾ) ਅੰਤ ਪਾਉਣ ਲਈ ਕਿਤਨੇ (ਜਪੀ, ਤਪੀ, ਰਿਸ਼ੀ, ਮੁਨੀ) ਵਿਲਕ ਰਹੇ (*ਬਿਲਲਾਹਿ*) ਹਨ (ਪਰ) ਉਸ ਦਾ ਅੰਤ ਪ੍ਰਾਪਤ ਨਹੀਂ ਕਰ ਸਕਦੇ। ਇਹ ਅੰਤ ਕੋਈ ਵੀ ਜਾਣ ਨਹੀਂ ਸਕਦਾ। (ਜੇ ਉਸ ਅਨੰਤ ਬਾਰੇ) ਬਹੁਤ ਕਿਹਾ ਜਾਏ ਤਾਂ ਉਹ ਹੋਰ ਵੀ ਅਧਿਕ ਅਨੰਤ ਹੋ ਜਾਂਦਾ ਹੈ। (ਉਹ) ਪਰਮਾਤਮਾ (*ਸਾਹਿਬੁ*) ਵੱਡਾ ਹੈ, ਉਸ ਦਾ ਸਥਾਨ ਉੱਚਾ ਹੈ। ਉਸ ਉੱਚੇ ਪਰਮਾਤਮਾ ਤੋਂ ਵੀ (ਉਸ ਦਾ) ਨਾਮ ਹੋਰ ਉੱਚਾ ਹੈ। ਉਸ ਜਿਤਨਾ ਉੱਚਾ ਜੇ ਕੋਈ ਹੋਏ ਤਾਂ ਉਹੀ ਉਸ ਉੱਚੇ ਨੂੰ ਸਮਝ ਸਕਦਾ ਹੈ। (ਉਹ ਪਰਮਾਤਮਾ) ਜਿਤਨਾ ਵੱਡਾ ਹੈ, (ਉਹ) ਆਪ ਹੀ ਆਪਣੇ ਆਪ ਨੂੰ ਜਾਣਦਾ ਹੈ। ਹੇ ਨਾਨਕ! (ਉਸ ਨੂੰ ਜਾਣਨ ਦੀ) ਦਾਤ ਉਸ ਦੀ ਕ੍ਰਿਪਾ ਦ੍ਰਿਸ਼ਟੀ ਦੁਆਰਾ ਹੀ (ਪ੍ਰਾਪਤ ਕੀਤੀ ਜਾ ਸਕਦੀ ਹੈ)।੨੪।

(ਉਸ ਪਰਮਾਤਮਾ ਦੀ) ਮਿਹਰ (*ਕਰਮੁ*) ਬਹੁਤ ਅਧਿਕ ਹੈ, (ਉਸ ਨੂੰ) ਲਿਖਿਆ ਨਹੀਂ ਜਾ ਸਕਦਾ। ਉਹ ਬਹੁਤ ਵੱਡਾ ਦਾਤਾ ਹੈ ਅਤੇ ਉਸ ਵਿਚ ਤਿਲ-ਮਾਤ੍ਰ ਲਾਲਚ (*ਤਮਾਇ*) ਨਹੀਂ ਹੈ। (ਉਸ ਤੋਂ) ਕਿਤਨੇ ਹੀ ਮਹਾਨ ਯੋਧੇ ਮੰਗ ਰਹੇ ਹਨ, ਕਿਤਨੇ ਹੀ (ਹੋਰ ਹਨ ਜਿਨ੍ਹਾਂ ਬਾਰੇ) ਨ ਗਿਣਤੀ ਕੀਤੀ ਜਾ ਸਕਦੀ ਹੈ ਅਤੇ ਨ ਹੀ ਵਿਚਾਰ (ਕੀਤਾ ਜਾ ਸਕਦਾ ਹੈ)। ਕਿਤਨੇ ਹੀ ਵਿਕਾਰ-ਗ੍ਰਸਤ ਹੋ ਕੇ ਖਪਦੇ ਰਹਿੰਦੇ ਹਨ। ਕਿਤਨੇ ਅਜਿਹੇ ਹਨ ਜੋ ਦਾਤਾਂ ਪ੍ਰਾਪਤ ਕਰ ਕਰ ਕੇ ਵੀ ਮੁਕਰ ਜਾਂਦੇ ਹਨ ਅਤੇ ਕਿਤਨੇ ਅਜਿਹੇ ਮੂਰਖ ਹਨ, ਜੋ ਕੇਵਲ ਖਾਈ ਹੀ ਖਾਈ ਜਾਂਦੇ ਹਨ (ਦੇਣ ਵਾਲੇ ਪ੍ਰਤਿ ਸ਼ੁਕਰਾਨੇ ਦੀ ਭਾਵਨਾ ਪ੍ਰਗਟ ਨਹੀਂ ਕਰਦੇ)। ਕਿਤਨੇ ਅਜਿਹੇ ਹਨ (ਜਿਨ੍ਹਾਂ ਦੇ ਭਾਗਾਂ ਵਿਚ) ਦੁਖ ਅਤੇ ਭੁਖ ਦੀ ਸਦਾ ਮਾਰ ਹੀ ਲਿਖੀ ਹੈ। (ਪਰ) ਇਹ ਸਭ ਕੁਝ ਵੀ (ਪ੍ਰਕਾਰਾਂਤਰ ਨਾਲ) ਤੇਰੀ ਬਖ਼ਸ਼ਿਸ਼ ਹੀ ਹੈ (ਕਿਉਂਕਿ ਦੁਖੀ ਹੋ ਕੇ ਹੀ ਵਿਅਕਤੀ ਆਪਣੀ ਵਾਸਤਵਿਕ ਮੰਜ਼ਿਲ ਵਲ ਅਗੇ ਵਧਣ ਦਾ ਉਦਮ ਕਰਦਾ ਹੈ।) (ਪਰਮਾਤਮਾ ਦਾ) ਭਾਣਾ ਮੰਨਣ ਨਾਲ ਹੀ ਮਾਇਆਵੀ ਬੰਧਨਾਂ ਤੋਂ ਖ਼ਲਾਸੀ ਹੁੰਦੀ ਹੈ। (ਇਸ ਤੋਂ ਭਿੰਨ) ਹੋਰ ਸਾਧਨ ਕੋਈ ਨਹੀਂ ਦਸ ਸਕਦਾ। ਜੇ ਕੋਈ ਮੂਰਖ (*ਖਾਇਕੁ*) ਦਸਣ ਦਾ ਯਤਨ ਕਰੇ, ਤਾਂ ਇਹ ਉਹੀ ਜਾਣਦਾ ਹੈ (ਕਿ ਪਰਮਾਤਮਾ ਦੀ ਦਰਗਾਹ ਵਿਚ) ਉਹ ਮੂੰਹ 'ਤੇ ਜਿਤਨੀਆਂ ਚੋਟਾਂ ਖਾਂਦਾ ਹੈ। ਉਹ ਆਪ ਹੀ (ਲੋਕਾਂ ਦੀਆਂ ਲੋੜਾਂ ਨੂੰ) ਜਾਣਦਾ ਹੈ ਅਤੇ ਆਪ ਹੀ ਦਿੰਦਾ ਹੈ। ਅਜਿਹੀਆਂ ਗੱਲਾਂ ਵੀ ਕੋਈ ਵਿਰਲਾ ਵਿਅਕਤੀ ਹੀ ਕਹਿੰਦਾ ਹੈ, ਜਿਸ (ਵਿਅਕਤੀ) ਉਤੇ ਪਰਮਾਤਮਾ ਆਪਣਾ ਜਸਗਾਨ (*ਸਿਫਤਿ ਸਾਲਾਹ*) ਕਰਨ ਦੀ ਮਿਹਰ ਕਰਦਾ ਹੈ। ਹੇ ਨਾਨਕ! (ਉਹ) ਪਾਤਿਸ਼ਾਹਾਂ ਦਾ ਪਾਤਸ਼ਾਹ ਹੈ।੨੫।

(ਪਰਮਾਤਮਾ ਦੇ) ਗੁਣ ਅਮੋਲਕ ਹਨ ਅਤੇ (ਉਨ੍ਹਾਂ ਗੁਣਾਂ ਦਾ) ਵਪਾਰ (ਜਾਂ ਧਾਰਣ ਕਰਨ ਦੀ ਰੁਚੀ) ਵੀ ਅਮੋਲਕ ਹੈ। (ਜੋ ਅਜਿਹੇ) ਅਮੋਲਕ ਵਪਾਰੀ ਹਨ (ਉਨ੍ਹਾਂ ਦੇ) ਖ਼ਜ਼ਾਨੇ ਵੀ ਅਮੋਲਕ ਹਨ। (ਅਜਿਹਾ ਵਪਾਰ ਕਰਨ ਲਈ) ਆਉਣ ਵਾਲੇ ਵੀ ਅਮੋਲਕ ਹਨ ਅਤੇ (ਅਜਿਹਾ ਸੌਦਾ ਖ਼ਰੀਦ ਕੇ) ਲੈ ਜਾਣ ਵਾਲੇ ਵੀ ਅਮੋਲਕ ਹਨ। (ਉਸ ਪਰਮਾਤਮਾ ਨਾਲ) ਪ੍ਰੇਮ (*ਭਾਇ*) ਪਾਉਣ ਵਾਲੇ ਅਮੋਲਕ ਹਨ ਅਤੇ (ਉਸ ਵਿਚ) ਲੀਨ (*ਸਮਾਹਿ*) ਹੋਣ ਵਾਲੇ ਵੀ ਅਮੋਲਕ ਹਨ। (ਉਸ ਪਰਮਾਤਮਾ ਦਾ) ਧਰਮ (ਮਰਯਾਦਾ) ਅਮੋਲਕ ਹੈ, ਉਸ ਦੀ ਕਚਹਿਰੀ (*ਦੀਬਾਣੁ*) ਵੀ ਅਮੋਲਕ ਹੈ। (ਉਸ ਦਾ) ਤੋਲਣ ਵਾਲਾ ਕੰਡਾ ਅਮੋਲਕ ਹੈ ਅਤੇ (ਉਸ ਕੰਡੇ ਉਤੇ ਤੁਲ ਕੇ) ਪ੍ਰਵਾਨਗੀ ਪ੍ਰਾਪਤ ਕਰਨ ਵਾਲੇ ਵੀ ਅਮੋਲਕ ਹਨ। (ਉਸ ਪਰਮਾਤਮਾ ਦੀ) ਬਖ਼ਸ਼ਿਸ਼ ਅਤੇ (ਉਸ ਬਖ਼ਸ਼ਿਸ਼ ਦਾ) ਚਿੰਨ੍ਹ ਵੀ ਅਮੋਲਕ ਹੈ। (ਉਸ ਦੀ) ਮਿਹਰ (*ਕਰਮੁ*) ਅਮੋਲਕ ਹੈ ਅਤੇ (ਉਸ ਦਾ) ਹੁਕਮ (*ਫੁਰਮਾਣੁ*) ਵੀ ਅਮੋਲਕ ਹੈ।

Sri Satguru Jagjit Singh Ji eLibrary NamdhariElibrary@gmail.com

ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵ ਲਾਇ ॥
ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥
ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥
ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥
ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ ਸੇਵ ॥
ਕੇਤੇ ਆਖਹਿ ਆਖਣਿ ਪਾਹਿ ॥ ਕੇਤੇ ਕਹਿ ਕਹਿ ਉਠਿ ਉਠਿ ਜਾਹਿ ॥
ਏਤੇ ਕੀਤੇ ਹੋਰਿ ਕਰੇਹਿ ॥
ਤਾ ਆਖਿ ਨ ਸਕਹਿ ਕੇਈ ਕੇਇ ॥
ਜੇਵਡੁ ਭਾਵੈ ਤੇਵਡੁ ਹੋਇ ॥ ਨਾਨਕ ਜਾਣੈ ਸਾਚਾ ਸੋਇ ॥
ਜੇ ਕੋ ਆਖੈ ਬੋਲੁ ਵਿਗਾੜੁ ॥ ਤਾ ਲਿਖੀਐ ਸਿਰਿ ਗਾਵਾਰਾ ਗਾਵਾਰੁ ॥੨੬॥

ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥
ਕੇਤੇ ਰਾਗ ਪਰੀ ਸਿਉ ਕਹੀਅਨਿ ਕੇਤੇ ਗਾਵਣਹਾਰੇ ॥
ਗਾਵਹਿ ਤੁਹਨੋ ਪਉਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥
ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥
ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ ॥
ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥
ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥
ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਹਿ ਜੋਧ ਮਹਾਬਲ ਸੂਰਾ ਗਾਵਹਿ ਖਾਣੀ ਚਾਰੇ ॥
ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥
ਸੇਈ ਤੁਧੁਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸ ਦੀ ਵਡਿਆਈ ॥

(ਉਹ ਪਰਮਾਤਮਾ) ਅਮੋਲਕ ਹੀ ਅਮੋਲਕ ਹੈ, (ਪਰ ਕਿਤਨਾ ਕੁ ਅਮੋਲਕ ਹੈ ? ਇਸ ਦਾ) ਵਰਣਨ ਨਹੀਂ ਕੀਤਾ ਜਾ ਸਕਦਾ। (ਉਸ ਦਾ) ਵਰਣਨ ਕਰਦਿਆਂ ਕਰਦਿਆਂ (ਕਈ ਉਸੇ ਵਿਚ) ਲੀਨ ਹੋਏ ਰਹਿੰਦੇ ਹਨ। (ਕਈ) ਵੇਦਾਂ, ਪੁਰਾਣਾਂ ਦੇ ਪਾਠਾਂ ਰਾਹੀਂ (ਉਸ ਦੀ ਅਮੋਲਕਤਾ ਦਾ) ਵਰਣਨ ਕਰਦੇ ਹਨ, (ਕਈ ਉਨ੍ਹਾਂ ਨੂੰ) ਪੜ੍ਹ ਕੇ ਵਰਣਨ ਕਰਦੇ ਹੋਏ (ਉਸ ਦਾ) ਵਿਖਿਆਨ ਕਰਦੇ ਹਨ। (ਕਈ) ਬ੍ਰਹਮਾ, ਇੰਦ੍ਰ, ਗੋਪੀਆਂ, ਕਾਨ੍ਹ (*ਗੋਵਿੰਦ*), ਸ਼ਿਵ (*ਈਸਰ*), ਸਿੱਧ, (ਪਰਮਾਤਮਾ ਦੁਆਰਾ) ਸਿਰਜੇ ਕਿਤਨੇ ਹੀ ਬੁੱਧ, ਦਾਨਵ, ਦੇਵਤੇ, ਸੁਰ, ਨਰ, ਮੁਨੀ-ਜਨ, ਸੇਵਕ ਆਦਿ (ਉਸ ਦੀ ਅਮੋਲਕਤਾ ਦਾ ਅਨੁਮਾਨ ਲਗਾਉਣ ਲਈ) ਕਥਨ ਕਰਦੇ ਹਨ। ਕਿਤਨੇ ਉਸ ਦਾ ਬਿਆਨ ਕਰ ਰਹੇ ਹਨ, ਕਈ ਬਿਆਨ ਕਰਨ ਦਾ ਯਤਨ ਕਰ ਰਹੇ ਹਨ। ਕਿਤਨੇ ਉਸ ਦਾ ਬਿਆਨ ਕਰਦਿਆਂ ਕਰਦਿਆਂ (ਇਸ ਸੰਸਾਰ ਤੋਂ) ਉਠ ਕੇ ਚਲੇ ਜਾਂਦੇ ਹਨ। (ਜਿਤਨੇ ਇਸ ਸੰਸਾਰ ਵਿਚ ਪਰਮਾਤਮਾ ਨੇ ਪੈਦਾ ਕੀਤੇ ਹੋਏ ਹਨ, ਜੇ) ਇਤਨੇ ਹੋਰ ਵੀ ਪੈਦਾ ਕਰ ਦੇਵੇ, ਤਾਂ ਵੀ (ਉਨ੍ਹਾਂ ਵਿਚੋਂ) ਕੋਈ ਵੀ ਵਰਣਨ ਨਹੀਂ ਕਰ ਸਕਦਾ। (ਉਹ ਪਰਮਾਤਮਾ ਕਿਤਨਾ ਕੁ ਵੱਡਾ ਹੈ ? ਉਸ ਨੂੰ) ਜਿੰਨਾ ਇਛਿਤ ਹੈ, (ਉਹ) ਉਤਨਾ ਹੀ ਵੱਡਾ ਹੋ ਜਾਂਦਾ ਹੈ। ਹੇ ਨਾਨਕ ! (ਉਹ) ਸਤਿਸਰੂਪ ਪਰਮਾਤਮਾ ਆਪ ਹੀ (ਸਭ ਕੁਝ) ਜਾਣਦਾ ਹੈ। ਜੇ ਕੋਈ (ਮੂਰਖ ਉਸ ਦਾ) ਵਰਣਨ ਕਰਨ ਦਾ ਦਮ ਭਰੇ (ਤਾਂ ਉਸ ਦਾ) ਬੋਲ ਵਿਗੜ ਜਾਂਦਾ ਹੈ (ਅਰਥਾਤ ਉਸ ਦਾ ਕਥਨ ਗ਼ਲਤ ਸਿੱਧ ਹੋ ਜਾਂਦਾ ਹੈ) ਜਿਸ ਕਰਕੇ ਉਸ ਨੂੰ ਮੂਰਖਾਂ ਦਾ ਮੂਰਖ ਮੰਨਿਆ ਜਾਂਦਾ ਹੈ।੨੬।

(ਪਰਮਾਤਮਾ ਦਾ) ਉਹ ਦਰ ਕਿਹੋ ਜਿਹਾ ਹੈ ਅਤੇ ਉਹ ਘਰ ਕਿਹੋ ਜਿਹਾ ਹੈ ਜਿਥੇ ਬੈਠ ਕੇ ਸਭ ਨੂੰ ਸੰਭਾਲਦਾ ਹੈ। ਉਸ ਦੇ (ਦੁਆਰ ਉਤੇ) ਅਨੇਕਾਂ ਤੇ ਅਸੰਖਾਂ ਨਾਦ ਵਜ ਰਹੇ ਹਨ ਅਤੇ ਕਿਤਨੇ ਹੀ ਵਜਾਉਣ ਵਾਲੇ ਹਨ। ਰਾਗਨੀਆਂ ਸਹਿਤ ਕਿਤਨੇ ਹੀ ਰਾਗ ਗਾਏ ਜਾ ਰਹੇ ਹਨ ਅਤੇ ਕਿਤਨੇ ਹੀ ਗਾਉਣ ਵਾਲੇ ਹਨ। ਪੌਣ, ਪਾਣੀ, ਅਗਨੀ (*ਬੈਸੰਤਰੁ*), ਧਰਮ ਰਾਜ, ਤੇਰੇ ਦੁਆਰ ਉਤੇ ਜਸਗਾਨ ਕਰ ਰਹੇ ਹਨ। ਧਰਮਰਾਜ ਦੇ ਵਿਚਾਰਨ ਲਈ (ਜੀਵਾਂ ਦੀ ਗਤਿਵਿਧੀ ਨੂੰ ਲਿਖਣਾ ਜਾਣਨ ਵਾਲੇ) ਚਿਤਰਗੁਪਤ ਤਕ ਲਿਖ ਲਿਖ ਕੇ ਤੇਰਾ ਗਾਇਨ ਕਰ ਰਹੇ ਹਨ। ਤੇਰੇ ਹੀ ਸਦਾ ਸਵਾਰੇ ਹੋਏ ਸ਼ਿਵ (*ਈਸਰੁ*), ਬ੍ਰਹਮਾ, ਦੇਵੀ (ਸਭ ਤੈਨੂੰ) ਗਾ ਰਹੇ ਹਨ। ਇੰਦ੍ਰਾਸਣ ਉਤੇ ਬੈਠਾ ਇੰਦ੍ਰ, ਦੇਵਤਿਆਂ ਸਹਿਤ, ਤੇਰੇ ਦੁਆਰ ਉਤੇ ਜਸ ਗਾ ਰਿਹਾ ਹੈ। ਸਿੱਧ ਲੋਕ ਸਮਾਧੀਆਂ ਲਗਾ ਕੇ ਅਤੇ ਸਾਧ ਲੋਕ ਵਿਚਾਰ ਪੂਰਵਕ (ਤੈਨੂੰ ਗਾ ਰਹੇ ਹਨ)। ਜਤੀ (ਜਤ ਧਾਰਣ ਕਰਨ ਵਾਲੇ), ਦਾਨੀ (*ਸਤੀ*), ਸੰਤੋਖੀ (ਵਿਅਕਤੀ ਤੈਨੂੰ) ਗਾ ਰਹੇ ਹਨ ਅਤੇ ਹਠੀਲੇ ਸੂਰਮੇ ਵੀ ਤੇਰਾ ਜਸ ਗਾ ਰਹੇ ਹਨ। (ਤੈਨੂੰ) ਪੰਡਿਤ ਅਤੇ ਚਾਰ (*ਜੁਗੁ ਜੁਗੁ*) ਵੇਦਾਂ ਨੂੰ ਪੜ੍ਹਨ ਵਾਲੇ ਮੁਨੀਸ਼ਵਰ ਗਾ ਰਹੇ ਹਨ। ਸੁਅਰਗ ਲੋਕ, ਮਾਤ ਲੋਕ ਅਤੇ ਪਾਤਾਲ ਲੋਕ ਦੀਆਂ ਮਨ-ਮੋਹਕ ਸੁੰਦਰੀਆਂ (ਤੈਨੂੰ) ਗਾ ਰਹੀਆਂ ਹਨ। ਅਠਸਠ ਤੀਰਥ ਅਤੇ (ਤੇਰੇ ਦੁਆਰਾ) ਉਤਪੰਨ ਕੀਤੇ (ਚੌਦਾਂ) ਰਤਨ ਵੀ (ਤੈਨੂੰ) ਗਾ ਰਹੇ ਹਨ। (ਤੈਨੂੰ) ਮਹਾਬਲੀ ਯੋਧੇ ਅਤੇ ਸੂਰਮੇ ਅਤੇ ਚੌਹਾਂ ਖਾਣੀਆਂ ਦੇ ਜੀਵ ਗਾ ਰਹੇ ਹਨ। (ਤੇਰੇ ਦੁਆਰਾ) ਸਿਰਜੇ ਅਤੇ ਸਥਿਤ ਕੀਤੇ ਸਾਰੇ ਖੰਡ, ਮੰਡਲ, ਬ੍ਰਹਮੰਡ (ਤੈਨੂੰ) ਗਾ ਰਹੇ ਹਨ। ਉਹੀ (ਤੈਨੂੰ) ਗਾਉਂਦੇ ਹਨ, ਜੋ ਤੈਨੂੰ ਚੰਗੇ ਲਗਦੇ ਹਨ, (ਉਹੀ ਸੱਚੇ ਅਰਥਾਂ ਵਿਚ ਤੇਰੇ ਪ੍ਰੇਮ-ਰੰਗ ਵਿਚ) ਰਤੇ ਹੋਏ ਤੇਰੇ ਰਸਿਕ (*ਰਸਾਲੇ*) ਭਗਤ ਹਨ। ਹੋਰ ਵੀ ਕਿਤਨੇ ਗਾਉਣ ਵਾਲੇ ਹਨ, ਜੋ ਮੈਨੂੰ ਚੇਤੇ ਨਹੀਂ ਆਉਂਦੇ, ਹੇ ਨਾਨਕ ! ਮੈਂ ਕੀ ਵਿਚਾਰ ਕਰਕੇ ਦਸਾਂ?

ਉਹੀ (ਸ੍ਰਿਸ਼ਟੀ ਕਰਤਾ ਪਰਮਾਤਮਾ) ਸਦਾ ਸਤਿ ਸਰੂਪ ਹੈ, ਉਹੀ ਸੱਚਾ ਸਾਹਿਬ ਹੈ, ਉਸ ਦਾ ਨਾਮ ਵੀ ਸੱਚਾ ਹੈ। (ਉਹ) ਹੁਣ ਮੌਜੂਦ ਹੈ, ਉਹ ਮੌਜੂਦ ਸੀ ਅਤੇ ਉਹ ਮੌਜੂਦ ਰਹੇਗਾ। ਨ ਹੀ ਜੰਮਿਆ (*ਜਾਇ*) ਹੈ, ਨ ਮੇਰੇਗਾ (*ਜਾਸੀ*) ਜਿਸ ਨੇ ਇਸ ਸੰਸਾਰ ਦੀ ਰਚਨਾ ਕੀਤੀ ਹੈ। ਜਿਸ (ਪਰਮਾਤਮਾ) ਨੇ ਤਰ੍ਹਾਂ ਤਰ੍ਹਾਂ ਦੀਆਂ ਜਿਨਸਾਂ/ਵਸਤੂਆਂ ਦੀ ਰਚਨਾ ਕੀਤੀ ਹੈ ਅਤੇ ਜਿਸ ਨੇ ਮਾਇਆ ਦੀ ਉਤਪੱਤੀ ਕੀਤੀ ਹੈ, (ਉਹੀ ਪਰਮਾਤਮਾ) ਆਪਣੀ ਰਚੀ ਹੋਈ ਸ੍ਰਿਸ਼ਟੀ ਨੂੰ ਵੇਖਦਾ/ਸੰਭਾਲਤਾ ਹੈ,

Sri Satguru Jagjit Singh Ji eLibrary NamdhariElibrary@gmail.com

ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਾਤਿਸਾਹਿਬੁ ਨਾਨਕ ਰਹਣੁ ਰਜਾਈ ॥੨੭॥*

ਮੁੰਦਾ ਸੰਤੋਖੁ ਸਰਮੁ ਪਤੁ ਝੋਲੀ ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ ਜੁਗਤਿ ਡੰਡਾ ਪਰਤੀਤਿ ॥
ਆਈ ਪੰਥੀ ਸਗਲ ਜਮਾਤੀ ਮਨਿ ਜੀਤੈ ਜਗੁ ਜੀਤੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੮॥

ਭੁਗਤਿ ਗਿਆਨੁ ਦਇਆ ਭੰਡਾਰਣਿ ਘਟਿ ਘਟਿ ਵਾਜਹਿ ਨਾਦ ॥
ਆਪਿ ਨਾਥੁ ਨਾਥੀ ਸਭ ਜਾ ਕੀ ਰਿਧਿ ਸਿਧਿ ਅਵਰਾ ਸਾਦ ॥
ਸੰਜੋਗੁ ਵਿਜੋਗੁ ਦੁਇ ਕਾਰ ਚਲਾਵਹਿ ਲੇਖੇ ਆਵਹਿ ਭਾਗ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੨੯॥

ਏਕਾ ਮਾਈ ਜੁਗਤਿ ਵਿਆਈ ਤਿਨਿ ਚੇਲੇ ਪਰਵਾਣੁ ॥
ਇਕੁ ਸੰਸਾਰੀ ਇਕੁ ਭੰਡਾਰੀ ਇਕੁ ਲਾਏ ਦੀਬਾਣੁ ॥
ਜਿਵ ਤਿਸੁ ਭਾਵੈ ਤਿਵੈ ਚਲਾਵੈ ਜਿਵ ਹੋਵੈ ਫੁਰਮਾਣੁ ॥
ਓਹੁ ਵੇਖੈ ਓਨਾ ਨਦਰਿ ਨ ਆਵੈ ਬਹੁਤਾ ਏਹੁ ਵਿਡਾਣੁ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੦॥

ਆਸਣੁ ਲੋਇ ਲੋਇ ਭੰਡਾਰ ॥
ਜੋ ਕਿਛੁ ਪਾਇਆ ਸੁ ਏਕਾ ਵਾਰ ॥
ਕਰਿ ਕਰਿ ਵੇਖੈ ਸਿਰਜਣਹਾਰੁ ॥

* ਇਹ ਸ਼ਬਦ/ਪਉੜੀ ਕੁਝ ਪਾਠਾਂਤਰ ਸਹਿਤ ਗੁ.ਗ੍ਰੰ. ਪੰਨਾ 8 ਅਤੇ ਪੰਨਾ 347 ਉਤੇ ਵੀ ਦਰਜ ਹੈ।

Sri Satguru Jagjit Singh Ji eLibrary NamdhariElibrary@gmail.com

ਜਿਵੇਂ ਵੀ ਉਹ ਆਪਣੇ ਬਿਰਦ (*ਵਡਿਆਈ*) ਅਨੁਸਾਰ (ਇਸ ਨੂੰ ਪਾਲਣਾ ਚਾਹੁੰਦਾ ਹੈ)। ਜੋ ਉਸ ਨੂੰ ਇੱਛਿਤ ਹੈ, ਉਹੀ ਕਰਦਾ ਹੈ, (ਉਸ ਦੇ ਸਾਹਮਣੇ ਹੋਰ ਕੋਈ) ਹੁਕਮ ਨਹੀਂ ਕੀਤਾ ਜਾ ਸਕਦਾ। ਹੇ ਨਾਨਕ! ਉਹ ਪਾਤਿਸ਼ਾਹ ਹੈ, ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। ਉਸ (ਮਹਾਨ ਪਰਮਾਤਮਾ ਦੀ) ਰਜ਼ਾ ਵਿਚ ਰਹਿਣਾ ਹੀ (ਉਚਿਤ) ਹੈ।੨੭।

(ਹੇ ਯੋਗੀ! ਜੇ ਤੂੰ) ਸੰਤੋਖ ਨੂੰ ਮੁੰਦਰਾਂ ਬਣਾਵੇਂ, ਸਾਧਨਾ/ਤਪਸਿਆ (*ਸਰਮੁ*) ਨੂੰ ਪਾਤਰ/ਖੱਪਰ (*ਪਤੁ*) ਅਤੇ ਝੋਲੀ ਬਣਾ ਲਏਂ ਅਤੇ (ਈਸ਼ਵਰੀ) ਧਿਆਨ ਦੀ ਬਿਭੂਤੀ ਲਗਾਵੇਂ, ਮ੍ਰਿਤੂ (*ਕਾਲੁ*) (ਦੇ ਭੈ) ਨੂੰ ਗੋਦੜੀ (*ਖਿੰਥਾ*) ਬਣਾਵੇਂ, ਸ਼ਰੀਰ ਨੂੰ ਵਿਕਾਰਾਂ ਤੋਂ ਨਿਰਲਿਪਤ (*ਕੁਆਰੀ*) ਰਖਣ ਦੀ ਜੁਗਤ ਬਣਾ ਕੇ ਵਿਸ਼ਵਾਸ (*ਪਰਤੀਤਿ*) ਦਾ ਡੰਡਾ (ਧਾਰਣ ਕਰੇਂ)। ਸਾਰਿਆਂ ਨੂੰ (ਆਪਣਾ ਸਮਝਣਾ ਹੀ ਤੇਰੇ) ਆਈ ਪੰਥ (ਦੇ ਹੋਣ ਦਾ ਸੂਚਕ ਹੋਵੇ)। (ਜੇ ਇਸ ਪ੍ਰਕਾਰ ਤੂੰ ਆਪਣੇ) ਮਨ ਨੂੰ ਜਿਤ ਲਵੇਂ ਤਾਂ ਸਾਰਾ ਜਗਤ ਹੀ ਜਿਤਿਆ ਸਮਝ। ਉਸ (ਪਰਮਾਤਮਾ ਨੂੰ) ਪ੍ਰਨਾਮ ਕਰ ਜੋ ਸਭ ਦਾ ਆਦਿ ਹੈ, ਨਿਰਮਲ ਸਰੂਪ (*ਅਨੀਲੁ*) ਹੈ, ਜਿਸ ਦਾ ਕੋਈ ਆਦਿ ਨਹੀਂ ਹੈ, ਜੋ ਅਵਿਨਾਸ਼ੀ (*ਅਨਾਹਤਿ*) ਹੈ, ਜੋ ਸਾਰਿਆਂ ਯੁਗਾਂ ਵਿਚ ਇਕੋ ਰੂਪ (ਵਿਚ ਰਹਿੰਦਾ ਹੈ) (ਅਰਥਾਤ ਜੋ ਸਦਾ ਸਰਬਦਾ ਇਕ ਸਮਾਨ ਹੀ ਰਹਿੰਦਾ ਹੈ।)।੨੮।

(ਹੇ ਯੋਗੀ!) ਬ੍ਰਹਮ-ਗਿਆਨ ਤੇਰੀ ਭੁਗਤੀ (ਖਾਧਿ ਪਦਾਰਥ, ਪ੍ਰਸਾਦ) ਹੋਵੇ, ਦਇਆ (ਇਸ ਪ੍ਰਕਾਰ ਦੀ ਭੁਗਤੀ ਨੂੰ) ਵਰਤਾਉਣ ਵਾਲੀ (*ਭੰਡਾਰਣਿ*) ਹੋਵੇ, ਹਰ ਇਕ ਸ਼ਰੀਰ/ਹਿਰਦੇ (*ਘਟਿ*) ਵਿਚ (ਉਸ ਪਰਮਾਤਮਾ ਦਾ ਆਪਣੇ ਆਪ) ਨਾਦ ਵਜ ਰਿਹਾ ਹੋਵੇ, (ਤੇਰਾ) ਨਾਥ (ਉਹ ਪਰਮਾਤਮਾ) ਆਪ ਹੋਵੇ ਜਿਸ ਨੇ ਸਾਰੀ ਸ੍ਰਿਸ਼ਟੀ ਨੂੰ ਨਥਿਆ ਹੋਇਆ ਹੈ। ਰਿਧੀਆਂ ਅਤੇ ਸਿੱਧੀਆਂ (ਉਸ ਪਰਮਾਤਮਾ ਨੂੰ ਸਮਝਣ ਵਿਚ ਸਹਾਇਕ ਨਹੀਂ, ਕਿਉਂਕਿ ਇਨ੍ਹਾਂ ਦਾ) ਸੁਆਦ ਜਾਂ ਸਰੂਪ ਹੋਰ ਪ੍ਰਕਾਰ ਦਾ ਹੈ (ਦ੍ਵੈਤ-ਭਾਵ ਵਾਲਾ ਹੈ)। ਸੰਯੋਗ ਅਤੇ ਵਿਯੋਗ (ਆਤਮਾ ਦਾ ਸ਼ਰੀਰ ਨਾਲ ਮਿਲਣਾ ਅਤੇ ਵਿਛੜਨਾ) ਹੀ (ਸਾਰੀ ਸ੍ਰਿਸ਼ਟੀ ਨੂੰ) ਚਲਾਈ ਜਾ ਰਹੇ ਹਨ ਅਤੇ (ਜੀਵਾਂ ਦੇ ਲੇਖਾਂ ਅਨੁਸਾਰ ਹੀ) ਭਾਗ ਨਿਸ਼ਚਿਤ ਹੁੰਦਾ ਹੈ। ਉਸ (ਪਰਮਾਤਮਾ ਨੂੰ) ਪ੍ਰਨਾਮ ਕਰ ਜੋ ਸਭ ਦਾ ਆਦਿ ਹੈ, ਨਿਰਮਲ ਸਰੂਪ (*ਅਨੀਲੁ*) ਹੈ, ਜਿਸ ਦਾ ਕੋਈ ਆਦਿ ਨਹੀਂ ਹੈ, ਜੋ ਅਵਿਨਾਸ਼ੀ (*ਅਨਾਹਤਿ*) ਹੈ, ਜੋ ਸਾਰਿਆਂ ਯੁਗਾਂ ਵਿਚ ਇਕੋ ਰੂਪ (ਵਿਚ ਰਹਿੰਦਾ ਹੈ) (ਅਰਥਾਤ ਜੋ ਸਦਾ ਸਰਬਦਾ ਇਕ ਸਮਾਨ ਹੀ ਰਹਿੰਦਾ ਹੈ)।੨੯।

ਇਕ ਮਾਇਆ (ਪ੍ਰਕ੍ਰਿਤੀ ਪੁਰਸ਼ ਦੇ ਸੰਯੋਗ ਦੀ) ਜੁਗਤ ਨਾਲ ਵਿਆਹੀ ਗਈ। (ਉਸ ਤੋਂ) ਤਿੰਨ ਚੇਲੇ (ਤਿੰਨ ਗੁਣ—ਰਜੋ, ਸਤੋ, ਤਮੋ ਜਾਂ ਇਨ੍ਹਾਂ ਦੇ ਕਲਪਿਤ ਦੇਵਤੇ ਬ੍ਰਹਮਾ, ਵਿਸ਼ਣੂ ਅਤੇ ਸ਼ਿਵ) ਪ੍ਰਵਾਨ ਚੜ੍ਹੇ। ਇਨ੍ਹਾਂ ਵਿਚੋਂ ਇਕ (ਬ੍ਰਹਮਾ) ਸੰਸਾਰੀ (ਘਰ ਬਾਹਰੀ), ਇਕ (ਵਿਸ਼ਣੂ) ਭੰਡਾਰੀ (ਪਾਲਣ ਪੋਸ਼ਣ ਕਰਨ ਵਾਲਾ) ਅਤੇ ਇਕ (ਸ਼ਿਵ) ਦੀਵਾਨ ਲਗਾਉਣ ਵਾਲਾ ਹੈ (ਅਰਥਾਤ ਦੰਡ ਦੇ ਕੇ ਸਿਰਜੀ ਹੋਈ ਸ੍ਰਿਸ਼ਟੀ ਦਾ ਸੰਘਾਰ ਕਰਨ ਵਾਲਾ ਹੈ)। (ਇਸ ਸ੍ਰਿਸ਼ਟੀ ਨੂੰ) ਜਿਵੇਂ ਇਸ (ਦਾ ਰਚੈਤਾ ਪਰਮਾਤਮਾ) ਚਾਹੁੰਦਾ ਹੈ, ਤਿਵੇਂ ਚਲਾਉਂਦਾ ਹੈ, ਜਿਵੇਂ (ਉਸ ਦਾ) ਫ਼ਰਮਾਨ ਹੁੰਦਾ ਹੈ। ਉਹ (ਪਰਮਾਤਮਾ ਸਾਰੀ ਸ੍ਰਿਸ਼ਟੀ ਨੂੰ) ਵੇਖਦਾ ਹੈ, ਪਰ (ਨਿਰਾਕਾਰ ਹੋਣ ਕਰਕੇ) ਉਨ੍ਹਾਂ (ਸ੍ਰਿਸ਼ਟੀ ਦੇ ਜੀਵਾਂ) ਨੂੰ ਨਜ਼ਰ ਨਹੀਂ ਆਉਂਦਾ, ਇਹ ਬੜਾ ਅਸਚਰਜ (*ਵਿਡਾਣੁ*) ਹੈ। ਉਸ (ਪਰਮਾਤਮਾ ਨੂੰ) ਪ੍ਰਨਾਮ ਕਰ ਜੋ ਸਭ ਦਾ ਆਦਿ ਹੈ, ਨਿਰਮਲ ਸਰੂਪ (*ਅਨੀਲੁ*) ਹੈ, ਜਿਸ ਦਾ ਕੋਈ ਆਦਿ ਨਹੀਂ ਹੈ, ਜੋ ਅਵਿਨਾਸ਼ੀ (*ਅਨਾਹਤਿ*) ਹੈ, ਜੋ ਸਾਰੇ ਯੁਗਾਂ ਵਿਚ ਇਕੋ ਰੂਪ (ਵਿਚ ਰਹਿੰਦਾ ਹੈ) (ਅਰਥਾਤ ਜੋ ਸਦਾ ਸਰਬਦਾ ਇਕ ਸਮਾਨ ਹੀ ਰਹਿੰਦਾ ਹੈ)।੩੦।

(ਹੇ ਯੋਗੀ! ਉਸ ਪਰਮਾਤਮਾ ਦੇ) ਠਿਕਾਣੇ (*ਆਸਣੁ*) ਅਤੇ ਭੰਡਾਰੇ ਹਰ ਲੋਕ (ਵਿਚ ਮੌਜੂਦ ਹਨ)। ਉਨ੍ਹਾਂ (ਭੰਡਾਰਿਆਂ) ਵਿਚ (ਉਸ ਪਰਮਾਤਮਾ ਨੇ) ਜੋ ਕੁਝ ਪਾਇਆ ਹੈ, ਉਹ ਇਕੋ ਵਾਰ ਹੀ ਪਾ ਦਿੱਤਾ ਹੈ (ਫਿਰ ਕਦੇ ਭਰਨ ਦੀ ਲੋੜ ਨਹੀਂ ਪੈਂਦੀ, ਸਦਾ ਭਰਪੂਰ ਰਹਿੰਦੇ ਹਨ)। (ਸ੍ਰਿਸ਼ਟੀ ਦੀ) ਰਚਨਾ

Sri Satguru Jagjit Singh Ji eLibrary NamdhariElibrary@gmail.com

ਨਾਨਕ ਸਚੇ ਕੀ ਸਾਚੀ ਕਾਰ ॥
ਆਦੇਸੁ ਤਿਸੈ ਆਦੇਸੁ ॥
ਆਦਿ ਅਨੀਲੁ ਅਨਾਦਿ ਅਨਾਹਤਿ ਜੁਗੁ ਜੁਗੁ ਏਕੋ ਵੇਸੁ ॥੩੧॥

ਇਕ ਦੂ ਜੀਭੌ ਲਖ ਹੋਹਿ ਲਖ ਹੋਵਹਿ ਲਖ ਵੀਸ ॥
ਲਖੁ ਲਖੁ ਗੇੜਾ ਆਖੀਅਹਿ ਏਕੁ ਨਾਮੁ ਜਗਦੀਸ ॥
ਏਤੁ ਰਾਹਿ ਪਤਿ ਪਵੜੀਆ ਚੜੀਐ ਹੋਇ ਇਕੀਸ ॥
ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ ॥
ਨਾਨਕ ਨਦਰੀ ਪਾਈਐ ਕੂੜੀ ਕੂੜੈ ਠੀਸ ॥੩੨॥

ਆਖਣਿ ਜੋਰੁ ਚੁਪੈ ਨਹ ਜੋਰੁ ॥
ਜੋਰੁ ਨ ਮੰਗਣਿ ਦੇਣਿ ਨ ਜੋਰੁ ॥
ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥
ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥
ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥
ਜੋਰੁ ਨ ਜੁਗਤੀ ਛੁਟੈ ਸੰਸਾਰੁ ॥
ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥
ਨਾਨਕ ਉਤਮੁ ਨੀਚੁ ਨ ਕੋਇ ॥੩੩॥

ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥
ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮ ਸਾਲ ॥
ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥
ਤਿਨ ਕੇ ਨਾਮ ਅਨੇਕ ਅਨੰਤ ॥ ਕਰਮੀ ਕਰਮੀ ਹੋਇ ਵੀਚਾਰੁ ॥
ਸਚਾ ਆਪਿ ਸਚਾ ਦਰਬਾਰੁ ॥ ਤਿਥੈ ਸੋਹਨਿ ਪੰਚ ਪਰਵਾਣੁ ॥
ਨਦਰੀ ਕਰਮਿ ਪਵੈ ਨੀਸਾਣੁ ॥ ਕਚ ਪਕਾਈ ਓਥੈ ਪਾਇ ॥
ਨਾਨਕ ਗਇਆ ਜਾਪੈ ਜਾਇ ॥੩੪॥

ਧਰਮ ਖੰਡ ਕਾ ਏਹੋ ਧਰਮੁ ॥ ਗਿਆਨ ਖੰਡ ਕਾ ਆਖਹੁ ਕਰਮੁ ॥
ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ ਮਹੇਸ ॥
ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥
ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥
ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥
ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥
ਕੇਤੇ ਦੇਵ ਦਾਨਵ ਮੁਨਿ ਕੇਤੇ ਕੇਤੇ ਰਤਨ ਸਮੁੰਦ ॥

ਕਰਕੇ ਸਿਰਜਨਹਾਰ ਪਰਮਾਤਮਾ (ਆਪ ਹੀ ਉਸ ਨੂੰ) ਵੇਖਦਾ ਰਹਿੰਦਾ ਹੈ। ਹੇ ਨਾਨਕ! ਉਸ ਸਤਿ ਸਰੂਪ (ਪਰਮਾਤਮਾ) ਦੀ ਸਾਰੀ ਕਾਰਵਾਈ (*ਕਾਰ*) ਵੀ ਸੱਚੀ ਹੈ। ਉਸ (ਪਰਮਾਤਮਾ ਨੂੰ ਹੀ) ਪ੍ਰਨਾਮ ਕਰ, ਜੋ ਸਭ ਦਾ ਆਦਿ ਹੈ, ਨਿਰਮਲ ਸਰੂਪ (*ਅਨੀਲੁ*) ਹੈ, ਜਿਸ ਦਾ ਕੋਈ ਆਦਿ ਨਹੀਂ ਹੈ, ਜੋ ਅਵਿਨਾਸ਼ੀ (*ਅਨਾਹਤਿ*) ਹੈ, ਜੋ ਸਾਰੇ ਯੁਗਾਂ ਵਿਚ ਇਕੋ ਰੂਪ (ਵਿਚ ਰਹਿੰਦਾ ਹੈ) (ਅਰਥਾਤ ਜੋ ਸਦਾ ਸਰਬਦਾ ਇਕ ਸਮਾਨ ਹੀ ਰਹਿੰਦਾ ਹੈ)।੩੧।

(ਜੇ) ਇਕ ਜੀਭ ਤੋਂ ਲੱਖ ਜੀਭਾਂ ਹੋ ਜਾਣ ਅਤੇ ਇਹ ਲੱਖ ਜੀਭਾਂ ਤੋਂ ਵੀਹ ਲੱਖ (ਜੀਭਾਂ ਹੋ) ਜਾਣ। (ਇਨ੍ਹਾਂ 20 ਲੱਖ ਜੀਭਾਂ ਰਾਹੀਂ) ਲੱਖ ਲੱਖ ਵਾਰ ਇਕ ਪਰਮਾਤਮਾ ਦਾ ਨਾਮ ਆਖੀਏ/ਜਪੀਏ (ਤਾਂ ਵੀ ਪਰਮਾਤਮਾ ਦੇ ਦੁਆਰ ਉਤੇ ਪ੍ਰਤਿਸ਼ਠਾ ਪ੍ਰਾਪਤ ਨਹੀਂ ਹੋ ਸਕਦੀ)। (ਪਰਮਾਤਮਾ ਨੂੰ ਪ੍ਰਾਪਤ ਕਰਨ ਦੇ) ਮਾਰਗ ਦੀਆਂ ਪਉੜੀਆਂ ਉਤੇ ਚੜ੍ਹ ਕੇ ਹੀ (ਕੋਈ ਸਾਧਕ) ਅਦ੍ਵੈਤ ਅਵਸਥਾ (*ਇਕੀਸ*) ਪ੍ਰਾਪਤ ਕਰ ਸਕਦਾ ਹੈ। (ਇਸ ਪ੍ਰਕਾਰ ਦੀਆਂ) ਅਗੰਮੀ ਗੱਲਾਂ ਸੁਣ ਕੇ ਕੀੜਿਆਂ (ਦੇ ਤੁੱਲ ਮਨਮੁਖ ਵਿਅਕਤੀਆਂ ਦੇ ਮਨ ਵਿਚ ਵੀ) ਰੀਸ ਪੈਦਾ ਹੁੰਦੀ ਹੈ। ਹੇ ਨਾਨਕ! ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ (*ਨਦਰੀ*) (ਕਰਕੇ ਉੱਚੀ ਅਵਸਥਾ ਦੀ) ਪ੍ਰਾਪਤੀ ਹੁੰਦੀ ਹੈ। (ਬਿਨਾ ਕ੍ਰਿਪਾ ਦ੍ਰਿਸ਼ਟੀ ਦੇ ਬਾਕੀ ਸਭ ਯਤਨ ਝੂਠੇ ਹਨ ਅਤੇ) ਝੂਠੇ ਮਨੁੱਖਾਂ ਦੇ ਦਾਵੇ (*ਠੀਸ*) ਵੀ ਝੂਠੇ ਹਨ।੩੨।

ਨ ਕਹਿਣ ਵਿਚ ਅਤੇ ਨ ਚੁਪ ਰਹਿਣ ਵਿਚ ਸਾਡੀ ਕੋਈ ਸਮਰਥਾ ਹੈ। (ਇਸੇ ਤਰ੍ਹਾਂ ਕਿਸੇ ਤੋਂ) ਮੰਗਣਾ, (ਕਿਸੇ ਨੂੰ ਕੁਝ) ਦੇਣਾ, ਮਰਨਾ ਅਤੇ ਜੀਉਣਾ (ਇਨ੍ਹਾਂ ਲਈ ਸਾਡਾ ਕੋਈ) ਜ਼ੋਰ ਨਹੀਂ ਚਲਦਾ ਹੈ। ਰਾਜ ਅਤੇ ਮਾਲ ਪ੍ਰਾਪਤ ਕਰਨ ਵਿਚ (ਵੀ ਸਾਡੀ ਕੋਈ) ਸ਼ਕਤੀ ਨਹੀਂ ਹੈ (ਜਿਸ ਕਰਕੇ ਸਾਡੇ) ਮਨ ਵਿਚ ਵਿਅਰਥ ਦਾ ਰੌਲਾ (*ਸੋਰੁ*) ਪਿਆ ਰਹਿੰਦਾ ਹੈ। ਧਿਆਨ (*ਸੁਰਤੀ*), ਗਿਆਨ ਅਤੇ ਚਿੰਤਨ ਕਰਨ ਵਿਚ ਵੀ (ਸਾਡਾ ਕੋਈ) ਵਸ ਨਹੀਂ ਹੈ। (ਉਸ) ਜੁਗਤਿ ਵਿਚ ਰਹਿਣਾ ਵੀ (ਸਾਡਾ) ਜ਼ੋਰ ਨਹੀਂ ਹੈ ਜਿਸ ਕਰਕੇ ਸੰਸਾਰ ਤੋਂ ਮੁਕਤੀ ਪ੍ਰਾਪਤ ਕੀਤੀ ਜਾਂਦੀ ਹੈ। ਜਿਸ (ਪਰਮਾਤਮਾ) ਦੇ ਹੱਥ ਵਿਚ ਸ਼ਕਤੀ ਹੈ (ਉਹੀ ਇਸ ਸੰਸਾਰ ਦੀ) ਰਚਨਾ ਕਰਕੇ (ਇਸ ਦੀ) ਦੇਖ ਭਾਲ ਕਰਦਾ ਹੈ। (ਆਪਣੇ ਆਪ ਵਿਚ) ਹੇ ਨਾਨਕ! ਕੋਈ ਉਤਮ ਨੀਚ ਨਹੀਂ ਹੈ (ਇਹ ਸਭ ਕੁਝ ਪ੍ਰਭੂ ਦੇ ਵਸ ਵਿਚ ਹੈ)।੩੩।

ਰਾਤਾਂ, ਰੁਤਾਂ, ਤਿਥਿਆਂ ਅਤੇ ਵਾਰ, ਪੌਣ, ਪਾਣੀ, ਅਗਨੀ ਅਤੇ ਪਾਤਾਲ—ਇਨ੍ਹਾਂ (ਸਭ) ਵਿਚ (ਪਰਮਾਤਮਾ ਨੇ) ਧਰਤੀ ਨੂੰ ਧਰਮ-ਕਰਮ ਦੇ ਸਥਾਨ (*ਧਰਮ ਸਾਲ*) ਵਜੋਂ ਸਥਿਤ ਕੀਤਾ ਹੋਇਆ ਹੈ। ਉਸ (ਧਰਤੀ) ਵਿਚ ਅਨੇਕ ਰੰਗਾਂ ਅਤੇ ਜੁਗਤਾਂ ਦੇ ਜੀਵ ਹਨ, ਉਨ੍ਹਾਂ ਦੇ ਅਨੇਕ ਅਤੇ ਅਨੰਤ ਨਾਂ ਹਨ। (ਉਨ੍ਹਾਂ ਸਭ ਜੀਵਾਂ ਦਾ) ਕਰਮਾਂ ਦੇ ਅਨੁਸਾਰ ਨਿਬੇੜਾ ਹੁੰਦਾ ਹੈ। (ਉਹ ਪਰਮਾਤਮਾ) ਸਤਿ ਸਰੂਪ ਹੈ, ਉਸ ਦਾ ਦਰਬਾਰ ਵੀ ਸੱਚਾ ਹੈ। ਉਸ ਦੇ ਦਰਬਾਰ ਵਿਚ ਪ੍ਰਮਾਣਿਕ ਸਾਧਕ (*ਪੰਚ*) ਹੀ ਪ੍ਰਵਾਨ ਚੜ੍ਹਦੇ ਹਨ ਅਤੇ (ਪਰਮਾਤਮਾ ਦੀ) ਮਿਹਰ ਦੀ ਨਜ਼ਰ ਨਾਲ ਵਡਿਆਈ ਦਾ ਚਿੰਨ੍ਹ ਪ੍ਰਾਪਤ ਕਰਦੇ ਹਨ। ਕੱਚੇ ਪੱਕੇ ਦਾ ਨਿਰਣਾ ਉਸ (ਪਰਮਾਤਮਾ) ਦੇ ਦਰਬਾਰ ਵਿਚ ਹੁੰਦਾ ਹੈ। ਹੇ ਨਾਨਕ! (ਉਸ ਪਰਮਾਤਮਾ ਦੇ ਦੁਆਰ 'ਤੇ) ਗਿਆਂ ਹੀ (ਵਾਸਤਵਿਕਤਾ ਦੀ) ਸੋਝੀ ਹੁੰਦੀ ਹੈ।੩੪।

ਧਰਮ ਖੰਡ ਦਾ ਇਹੀ ਨੇਮ (*ਧਰਮੁ*) ਹੈ। (ਹੁਣ) ਗਿਆਨ ਖੰਡ ਦਾ ਕਰਮ (ਵਰਤਾਰਾ) ਕਹਿੰਦਾ ਹਾਂ। ਕਿਤਨੀਆਂ ਹੀ ਪੌਣਾਂ, ਪਾਣੀ, ਅਗਨੀਆਂ (*ਵੈਸੰਤਰ*), ਕਾਨ੍ਹ ਅਤੇ ਸ਼ਿਵ (*ਮਹੇਸ*) ਹਨ। ਕਿਤਨੇ ਹੀ ਬ੍ਰਹਮੇ ਹਨ ਜਿਨ੍ਹਾਂ ਦੇ ਕਈ ਰੂਪ, ਰੰਗ ਅਤੇ ਵੇਸ ਸਿਰਜੇ ਜਾਂਦੇ ਹਨ। ਕਿਤਨੀਆਂ ਹੀ ਕਰਮ (ਕਰਨ ਦੀਆਂ) ਭੂਮੀਆਂ ਹਨ, ਕਿਤਨੇ ਹੀ ਮੇਰੂ (ਪਰਬਤ) ਹਨ, ਕਿਤਨੇ ਹੀ ਧਰੂ ਭਗਤ (ਅਤੇ ਉਨ੍ਹਾਂ ਦੇ) ਉਪਦੇਸ਼ ਹਨ। ਕਿਤਨੇ ਹੀ ਇੰਦ੍ਰ ਅਤੇ ਚੰਦਰ ਹਨ, ਕਿਤਨੇ ਹੀ ਸੂਰਜ ਹਨ ਅਤੇ ਕਿਤਨੇ ਹੀ ਮੰਡਲ ਅਤੇ ਦੇਸ ਹਨ। ਕਿਤਨੇ ਹੀ ਸਿੱਧ, ਬੁੱਧ ਅਤੇ ਨਾਥ ਹਨ, ਕਿਤਨੇ ਹੀ ਦੇਵੀ ਦੇ ਰੂਪ (*ਵੇਸ*) ਹਨ। ਕਿਤਨੇ ਹੀ ਦੇਵਤੇ, ਦੈਂਤ ਅਤੇ ਮੁਨੀ ਹਨ ਅਤੇ ਕਿਤਨੇ ਹੀ ਰਤਨਾਂ ਦੇ ਸਮੁੰਦਰ ਹਨ। ਕਿਤਨੀਆਂ ਹੀ (ਜੀਵਾਂ ਦੀਆਂ) ਖਾਣੀਆਂ ਹਨ, ਕਿਤਨੀਆਂ ਹੀ (ਉਨ੍ਹਾਂ ਦੀ) ਬਾਣੀਆਂ (ਬੋਲੀਆਂ) ਹਨ, ਕਿਤਨੇ

Sri Satguru Jagjit Singh Ji eLibrary NamdhariElibrary@gmail.com

ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥
ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥੩੫॥

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥
ਤਿਥੈ ਨਾਦ ਬਿਨੋਦ ਕੋਡ ਅਨੰਦੁ ॥
ਸਰਮ ਖੰਡ ਕੀ ਬਾਣੀ ਰੂਪੁ ॥
ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥
ਤਾ ਕੀਆ ਗਲਾ ਕਥੀਆ ਨਾ ਜਾਹਿ ॥
ਜੇ ਕੋ ਕਹੈ ਪਿਛੈ ਪਛੁਤਾਇ ॥
ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥
ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥੩੬॥

ਕਰਮ ਖੰਡ ਕੀ ਬਾਣੀ ਜੋਰੁ ॥
ਤਿਥੈ ਹੋਰੁ ਨ ਕੋਈ ਹੋਰੁ ॥
ਤਿਥੈ ਜੋਧ ਮਹਾਬਲ ਸੂਰ ॥
ਤਿਨ ਮਹਿ ਰਾਮੁ ਰਹਿਆ ਭਰਪੂਰ ॥
ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥
ਤਾ ਕੇ ਰੂਪ ਨ ਕਥਨੇ ਜਾਹਿ ॥
ਨਾ ਓਹਿ ਮਰਹਿ ਨ ਠਾਗੇ ਜਾਹਿ ॥
ਜਿਨ ਕੈ ਰਾਮੁ ਵਸੈ ਮਨ ਮਾਹਿ ॥
ਤਿਥੈ ਭਗਤ ਵਸਹਿ ਕੇ ਲੋਅ ॥
ਕਰਹਿ ਅਨੰਦੁ ਸਚਾ ਮਨਿ ਸੋਇ ॥

ਸਚ ਖੰਡਿ ਵਸੈ ਨਿਰੰਕਾਰੁ ॥
ਕਰਿ ਕਰਿ ਵੇਖੈ ਨਦਰਿ ਨਿਹਾਲ ॥
ਤਿਥੈ ਖੰਡ ਮੰਡਲ ਵਰਭੰਡ ॥
ਜੇ ਕੋ ਕਥੈ ਤ ਅੰਤ ਨ ਅੰਤ ॥
ਤਿਥੈ ਲੋਅ ਲੋਅ ਆਕਾਰ ॥
ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥
ਵੇਖੈ ਵਿਗਸੈ ਕਰਿ ਵੀਚਾਰੁ ॥
ਨਾਨਕ ਕਥਨਾ ਕਰੜਾ ਸਾਰੁ ॥੩੭॥

ਜਤੁ ਪਾਹਾਰਾ ਧੀਰਜੁ ਸੁਨਿਆਰੁ ॥
ਅਹਰਣਿ ਮਤਿ ਵੇਦੁ ਹਥੀਆਰੁ ॥
ਭਉ ਖਲਾ ਅਗਨਿ ਤਪ ਤਾਉ ॥
ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥

Sri Satguru Jagjit Singh Ji eLibrary NamdhariElibrary@gmail.com

ਹੀ ਰਾਜੇ (*ਨਰਿੰਦ*) ਅਤੇ ਬਾਦਸ਼ਾਹ (*ਪਾਤ*) ਹਨ। ਕਿਤਨੀਆਂ ਹੀ ਸੁਰਤੀਆਂ (ਬਿਰਤੀਆਂ) ਹਨ, ਕਿਤਨੇ ਹੀ ਸੇਵਕ ਹਨ। ਹੇ ਨਾਨਕ! (ਇਨ੍ਹਾਂ ਸਭ ਦਾ ਕੋਈ) ਅੰਤ ਸ਼ੁਮਾਰ ਨਹੀਂ ਹੈ।੩੫।

ਗਿਆਨ ਖੰਡ ਵਿਚ ਗਿਆਨ ਦੀ ਪ੍ਰਚੰਡਤਾ (ਪ੍ਰਧਾਨਤਾ) ਹੈ। ਉਥੇ (ਅਰਥਾਤ ਉਸ ਅਵਸਥਾ ਵਿਚ) ਨਾਦ, ਵਿਨੋਦ ਅਤੇ ਕ੍ਰੀੜਾ ਵਰਗਾ ਆਨੰਦ ਪ੍ਰਾਪਤ ਹੋ ਜਾਂਦਾ ਹੈ। ਸਰਮ ਖੰਡ (ਪਰਿਸ਼੍ਰਮ/ਤਪਸਿਆ) ਦੀ ਬਣਤਰ (*ਬਾਣੀ*) ਸੁੰਦਰਤਾ ਹੈ। ਉਥੇ (ਮਨ ਦੀ) ਘਾੜਤ ਬਹੁਤ ਅਨੂਪਮ ਢੰਗ ਨਾਲ ਘੜੀ ਜਾਂਦੀ ਹੈ। ਉਸ ਅਵਸਥਾ ਦੀਆਂ ਗੱਲਾਂ ਕਹੀਆਂ ਨਹੀਂ ਜਾ ਸਕਦੀਆਂ। (ਅਰਥਾਤ ਉਹ ਵਰਣਨ ਤੋਂ ਪਰੇ ਹੈ)। ਜੇ ਕੋਈ ਵਿਅਕਤੀ (ਹਠ ਪੂਰਵਕ ਉਸ ਅਵਸਥਾ ਦਾ) ਵਰਣਨ ਕਰਦਾ ਹੈ, ਤਾਂ (ਅਜਿਹਾ ਕਰਨ ਦਾ) ਬਾਦ ਵਿਚ ਪਛਤਾਵਾ ਕਰਦਾ ਹੈ। ਉਥੇ ਸੁਰਤਿ (ਧਿਆਨ) ਅਤੇ ਮਤਿ (ਬੁੱਧੀ) ਦੀ ਘਾੜਤ ਹੁੰਦੀ ਹੈ ਅਤੇ ਮਨ ਪ੍ਰਬੁਧ ਹੋ ਜਾਂਦਾ ਹੈ। ਉਥੇ ਦੇਵਤਿਆਂ ਅਤੇ ਸਿੱਧਾਂ ਵਾਲੀ ਸੋਝੀ (ਵਿਵੇਕ-ਸ਼ਕਤੀ) ਘੜੀ ਜਾਂਦੀ ਹੈ। (ਅਰਥਾਤ ਨਵੀਂ ਜਾਗ੍ਰਿਤੀ ਪ੍ਰਾਪਤ ਹੁੰਦੀ ਹੈ)।੩੬।

ਕਰਮ ਖੰਡ (ਮਿਹਰ ਦੀ ਅਵਸਥਾ ਵਾਲੇ ਖੰਡ) ਦੀ ਬਨਾਵਟ (*ਬਾਣੀ*) ਆਤਮ-ਬਲ (*ਜੋਰੁ*) ਹੈ। (ਇਹ ਬਲ ਪਰਮਾਤਮਾ ਦੀ ਕ੍ਰਿਪਾ ਕਰਕੇ ਪ੍ਰਾਪਤ ਹੁੰਦਾ ਹੈ)। ਉਸ (ਅਵਸਥਾ ਵਿਚ) ਪਰਮਾਤਮਾ ਤੋਂ ਭਿੰਨ ਹੋਰ ਕੋਈ ਦੂਜਾ ਨਹੀਂ ਹੁੰਦਾ (ਕਿਉਂਕਿ ਇਹ ਅਦ੍ਵੈਤ ਅਵਸਥਾ ਹੈ)। ਉਥੇ (ਇਸ ਅਵਸਥਾ ਨੂੰ ਪ੍ਰਾਪਤ ਕਰਨ ਵਾਲੇ ਸਾਧਕ) ਜੋਧੇ, ਮਹਾਬਲੀ ਅਤੇ ਸੂਰਮੇ ਹਨ (ਕਿਉਂਕਿ ਉਨ੍ਹਾਂ ਨੇ ਸੰਸਾਰ ਦੀਆਂ ਵਾਸਨਾਵਾਂ ਨਾਲ ਯੁੱਧ ਕਰਕੇ ਜਿਤ ਪ੍ਰਾਪਤ ਕੀਤੀ ਹੁੰਦੀ ਹੈ)। ਉਨ੍ਹਾਂ ਦੇ (ਰੋਮ ਰੋਮ ਵਿਚ) ਪਰਮਾਤਮਾ (*ਰਾਮ*) ਵਿਆਪਤ ਹੁੰਦਾ ਹੈ। ਉਥੇ ਆਤਮਾ (*ਸੀਤਾ*) ਪਰਮਾਤਮਾ ਦੀ ਵਡਿਆਈ (*ਮਹਿਮਾ*) ਵਿਚ ਸ਼ਾਂਤੀ (*ਸੀਤੋ*) ਪੂਰਵਕ ਸਥਿਤ ਰਹਿੰਦੀ ਹੈ (ਅਰਥਾਤ ਸ੍ਰੀ ਰਾਮ ਚੰਦਰ ਵਿਚ ਲੀਨ ਸੀਤਾ ਵਾਂਗ ਹਰ ਕੋਈ ਪ੍ਰਭੂ ਅਗੇ ਆਤਮ-ਸਮਰਪਣ ਕਰ ਚੁਕਿਆ ਹੁੰਦਾ ਹੈ)। ਉਸ ਦੇ ਸਰੂਪ ਦਾ ਕਥਨ ਨਹੀਂ ਕੀਤਾ ਜਾ ਸਕਦਾ (ਉਹ ਵਰਣਨ-ਅਤੀਤ ਹੋ ਜਾਂਦਾ ਹੈ।) ਜਿਨ੍ਹਾਂ ਦੇ ਹਿਰਦੇ ਵਿਚ ਰਾਮ (ਪ੍ਰਭੂ) ਵਸ ਜਾਂਦਾ ਹੈ (ਅਰਥਾਤ ਪਰਮਾਤਮਾ ਨਾਲ ਅਦ੍ਵੈਤ ਸੰਬੰਧ ਕਾਇਮ ਹੋ ਜਾਂਦਾ ਹੈ), ਉਨ੍ਹਾਂ ਉਤੇ ਨ ਕਾਲ ਦਾ ਪ੍ਰਭਾਵ ਪੈ ਸਕਦਾ ਹੈ ਅਤੇ ਨ ਹੀ (ਠਗਣ ਵਾਲੀ ਮਾਇਆ ਦੁਆਰਾ) ਠਗੇ ਜਾ ਸਕਦੇ ਹਨ। ਉਥੇ ਭਗਤਾਂ ਦੇ ਕਈ ਲੋਕ (*ਲੋਅ*) ਵਸਦੇ ਹਨ। ਉਨ੍ਹਾਂ ਦੇ ਮਨ ਵਿਚ ਸੱਚੇ ਪਰਮਾਤਮਾ ਦੇ ਵਸ ਜਾਣ ਕਰਕੇ (ਉਹ ਸਦਾ) ਆਨੰਦ ਮਾਣਦੇ ਹਨ (ਅਰਥਾਤ ਸਦਾ ਆਨੰਦੀ ਅਵਸਥਾ ਵਿਚ ਰਹਿੰਦੇ ਹਨ)।

ਸੱਚ ਖੰਡ (ਅਰਥਾਤ ਮਨੁੱਖ ਦਾ ਮਾਇਆ ਮੁਕਤ ਅੰਤਹਕਰਣ) ਵਿਚ ਪਰਮਾਤਮਾ (*ਨਿਰੰਕਾਰੁ*) ਆਪ ਵਸਦਾ ਹੈ, (ਜੋ ਸ੍ਰਿਸ਼ਟੀ ਦੀ) ਰਚਨਾ ਕਰਕੇ ਵੇਖਦਾ ਹੋਇਆ ਆਪਣੀ ਮਿਹਰ ਦੀ ਨਜ਼ਰ ਨਾਲ (ਉਸ ਦੀ) ਸੰਭਾਲ ਕਰਦਾ ਹੈ। ਉਸ ਅਦ੍ਵੈਤ ਅਵਸਥਾ ਵਿਚ (ਕਿਤਨੇ) ਖੰਡ, ਮੰਡਲ ਅਤੇ ਬ੍ਰਹਮੰਡ ਹਨ, ਜਿਨ੍ਹਾਂ ਦਾ ਕੋਈ (ਮਨੁੱਖ) ਵਰਣਨ ਕਰਨਾ ਚਾਹੇ ਤਾਂ ਅੰਤ ਨਹੀਂ ਪਾ ਸਕਦਾ। (ਅੰਤਰ ਧਿਆਨ ਦੀ) ਉਸ ਅਵਸਥਾ ਵਿਚ ਅਨੇਕ ਲੋਕ ਅਤੇ ਲੋਕਾਂ ਦੇ ਆਕਾਰ ਦਿਸਦੇ ਹਨ। (ਉਥੋਂ ਦੀ ਸਾਰੀ) ਕਾਰਵਾਈ ਤਿਵੇਂ ਤਿਵੇਂ ਚਲਦੀ ਹੈ ਜਿਵੇਂ ਜਿਵੇਂ ਪਰਮਾਤਮਾ ਦਾ ਹੁਕਮ ਹੁੰਦਾ ਹੈ। (ਪਰਮਾਤਮਾ ਇਨ੍ਹਾਂ ਸਾਰਿਆਂ ਨੂੰ) ਵੇਖ ਕੇ, ਵਿਚਾਰ ਪੂਰਵਕ ਸੰਭਾਲ ਕਰਦਾ ਹੋਇਆ ਵਿਗਸਦਾ ਹੈ। ਹੇ ਨਾਨਕ! (ਉਸ ਅਵਸਥਾ ਦਾ) ਕਥਨ ਕਰਨਾ ਲੋਹੇ (ਸਾਰੁ) ਵਾਂਗ ਕਠੋਰ ਹੈ (ਅਰਥਾਤ ਬਹੁਤ ਔਖਾ ਹੈ)।੩੭।

(ਜੇ) ਜਤ ਦੀ ਭੱਠੀ-ਨੁਮਾ ਦੁਕਾਨ (*ਪਾਹਾਰਾ*) ਹੋਵੇ, ਧੀਰਜ ਰੂਪ ਸੁਨਿਆਰਾ ਹੋਵੇ, ਮਤਿ ਰੂਪੀ ਅਹਿਰਣ ਹੋਵੇ, (ਉਸ ਅਹਿਰਣ ਉਤੇ) ਗਿਆਨ (*ਵੇਦੁ*) ਰੂਪ ਹਥੌੜਾ (ਵਜੇ), (ਪਰਮਾਤਮਾ ਦਾ) ਡਰ ਧੌਂਕਣੀ (*ਖਲਾ*) ਹੋਵੇ, ਤਪਸਿਆ ਰੂਪ ਅਗਨੀ ਦਾ ਤਾਉ ਹੋਵੇ, ਪ੍ਰੇਮ ਰੂਪ ਕੁਠਾਲੀ (*ਭਾਂਡਾ*) ਹੋਵੇ, (ਹੇ ਜਿਗਿਆਸੂ!) ਉਸ ਵਿਚ ਨਾਮ ਰੂਪੀ ਅੰਮ੍ਰਿਤ ਨੂੰ ਢਾਲ (ਕਿਉਂਕਿ ਅਜਿਹੀ) ਟਕਸਾਲ ਵਿਚ ਸ਼ਬਦ ਰੂਪ ਸਿੱਕਾ ਢਾਲਿਆ (ਜਾ ਸਕਦਾ ਹੈ)। ਇਹ ਕਾਰ (ਉਨ੍ਹਾਂ ਮਨੁੱਖਾਂ ਦੀ ਹੁੰਦੀ ਹੈ) ਜਿਨ੍ਹਾਂ ਉਤੇ (ਪਰਮਾਤਮਾ ਦੀ) ਮਿਹਰ ਦੀ ਦ੍ਰਿਸ਼ਟੀ (*ਨਦਰਿ ਕਰਮੁ*) ਹੋ ਜਾਂਦੀ ਹੈ। ਹੇ ਨਾਨਕ! (ਉਹ ਸਾਧਕ

Sri Satguru Jagjit Singh Ji eLibrary NamdhariElibrary@gmail.com

ਘੜੀਐ ਸਬਦੁ ਸਚੀ ਟਕਸਾਲ ॥
ਜਿਨ ਕਉ ਨਦਰਿ ਕਰਮੁ ਤਿਨ ਕਾਰ ॥
ਨਾਨਕ ਨਦਰੀ ਨਦਰਿ ਨਿਹਾਲ ॥੩੮॥

ਸਲੋਕੁ ॥
ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੈ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥੧॥*

ਸੋ ਦਰੁ ਰਾਗੁ ਆਸਾ ਮਹਲਾ ੧ ੴ ਸਤਿਗੁਰ ਪ੍ਰਸਾਦਿ ॥

ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥
ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥
ਕੇਤੇ ਤੇਰੇ ਰਾਗ ਪਰੀ ਸਿਉ ਕਹੀਅਹਿ ਕੇਤੇ ਤੇਰੇ ਗਾਵਣਹਾਰੇ ॥
ਗਾਵਨਿ ਤੁਧਨੋ ਪਵਣੁ ਪਾਣੀ ਬੈਸੰਤਰੁ ਗਾਵੈ ਰਾਜਾ ਧਰਮੁ ਦੁਆਰੇ ॥
ਗਾਵਨਿ ਤੁਧਨੋ ਚਿਤੁ ਗੁਪਤੁ ਲਿਖਿ ਜਾਣਨਿ ਲਿਖਿ ਲਿਖਿ ਧਰਮੁ ਬੀਚਾਰੇ ॥
ਗਾਵਨਿ ਤੁਧਨੋ ਈਸਰੁ ਬ੍ਰਹਮਾ ਦੇਵੀ ਸੋਹਨਿ ਤੇਰੇ ਸਦਾ ਸਵਾਰੇ ॥
ਗਾਵਨਿ ਤੁਧਨੋ ਇੰਦ੍ਰ ਇੰਦ੍ਰਾਸਣਿ ਬੈਠੇ ਦੇਵਤਿਆ ਦਰਿ ਨਾਲੇ ॥
ਗਾਵਨਿ ਤੁਧਨੋ ਸਿਧ ਸਮਾਧੀ ਅੰਦਰਿ ਗਾਵਨਿ ਤੁਧਨੋ ਸਾਧ ਬੀਚਾਰੇ ॥
ਗਾਵਨਿ ਤੁਧਨੋ ਜਤੀ ਸਤੀ ਸੰਤੋਖੀ ਗਾਵਨਿ ਤੁਧਨੋ ਵੀਰ ਕਰਾਰੇ ॥
ਗਾਵਨਿ ਤੁਧਨੋ ਪੰਡਿਤ ਪੜਨਿ ਰਖੀਸੁਰ ਜੁਗੁ ਜੁਗੁ ਵੇਦਾ ਨਾਲੇ ॥
ਗਾਵਨਿ ਤੁਧਨੋ ਮੋਹਣੀਆ ਮਨੁ ਮੋਹਨਿ ਸੁਰਗੁ ਮਛੁ ਪਇਆਲੇ ॥
ਗਾਵਨਿ ਤੁਧਨੋ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥
ਗਾਵਨਿ ਤੁਧਨੋ ਜੋਧ ਮਹਾਬਲ ਸੂਰਾ ਗਾਵਨਿ ਤੁਧਨੋ ਖਾਣੀ ਚਾਰੇ ॥
ਗਾਵਨਿ ਤੁਧਨੋ ਖੰਡ ਮੰਡਲ ਬ੍ਰਹਮੰਡਾ ਕਰਿ ਕਰਿ ਰਖੇ ਤੇਰੇ ਧਾਰੇ ॥
ਸੇਈ ਤੁਧਨੋ ਗਾਵਨਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥
ਹੋਰਿ ਕੇਤੇ ਤੁਧਨੋ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਬੀਚਾਰੇ ॥

* ਇਹ ਸ਼ਲੋਕ 'ਵਾਰ ਮਾਝ ਕੀ' ਵਿਚ ਦੋ ਸ਼ਬਦਾਂ ਦੇ ਭੇਦ ਸਹਿਤ ਗੁਰੂ ਅੰਗਦ ਦੇਵ ਦਾ ਕਰਕੇ ਲਿਖਿਆ ਹੈ (ਗੁ.ਗ੍ਰੰ.146)

Sri Satguru Jagjit Singh Ji eLibrary NamdhariElibrary@gmail.com

ਪਰਮਾਤਮਾ ਦੀ) ਮਿਹਰ ਦੀ ਦ੍ਰਿਸ਼ਟੀ ਨਾਲ ਨਿਹਾਲ ਹੋ ਜਾਂਦੇ ਹਨ (ਅਰਥਾਤ ਉਹ ਸਦੀਵੀ ਆਤਮ-ਆਨੰਦ ਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦੇ ਹਨ)।੩੮।

**ਸਲੋਕ** : ਪੌਣ ਮਾਨੋ ਗੁਰੂ ਹੈ, ਪਾਣੀ ਪਿਤਾ ਹੈ ਅਤੇ ਧਰਤੀ (ਸਭ ਦੀ) ਮਹਾਨ ਮਾਤਾ ਹੈ। ਦਿਨ (*ਦਿਵਸੁ*) ਅਤੇ ਰਾਤ ਦੋਵੇਂ ਦਾਈ ਅਤੇ ਦਾਇਆ ਹਨ। (ਇਸ ਤਰ੍ਹਾਂ) ਸਾਰਾ ਸੰਸਾਰ ਖੇਡ ਰਿਹਾ ਹੈ (ਅਰਥਾਤ ਇਸ ਤਰ੍ਹਾਂ ਸਾਰੇ ਸੰਸਾਰ ਦੀ ਗਤਿਵਿਧੀ ਚਲ ਰਹੀ ਹੈ। ਇਥੇ ਰੂਪਕ-ਵਿਧਾਨ ਰਾਹੀਂ ਜੀਵਾਂ ਦਾ ਸੰਸਾਰ ਨਾਲ ਸੰਬੰਧ ਸਪੱਸ਼ਟ ਕੀਤਾ ਗਿਆ ਹੈ)। (ਜੀਵਾਂ ਦੇ) ਚੰਗੇ ਅਤੇ ਮਾੜੇ ਕਰਮਾਂ ਨੂੰ ਧਰਮ-ਰਾਜ ਰਾਹੀਂ ਪਰਮਾਤਮਾ ਦੀ ਹਜ਼ੂਰੀ ਵਿਚ ਵਾਚਿਆ ਜਾਂਦਾ ਹੈ। ਆਪੋ ਆਪਣੇ ਕਰਮਾਂ ਕਰਕੇ ਹੀ ਕੋਈ ਵਿਅਕਤੀ (ਪਰਮਾਤਮਾ ਦੇ) ਨੇੜੇ ਹੋ ਜਾਂਦਾ ਹੈ ਅਤੇ ਕੋਈ (ਉਸ ਤੋਂ) ਦੂਰ (ਹਟ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ (ਪਰਮਾਤਮਾ ਦੇ) ਨਾਮ ਦੀ ਆਰਾਧਨਾ ਕੀਤੀ ਹੈ, ਉਹ (ਆਪਣੀ) ਘਾਲਣਾ ਸਫਲ ਕਰਕੇ ਜਾਂਦੇ ਹਨ। (ਈਸ਼ਵਰੀ ਦਰਗਾਹ ਵਿਚ) ਉਨ੍ਹਾਂ ਦੇ ਮੁਖ ਉਜਲੇ ਹੁੰਦੇ ਹਨ (ਅਤੇ ਉਨ੍ਹਾਂ ਦੇ ਸੰਪਰਕ ਵਿਚ ਆ ਜਾਣ) ਨਾਲ ਕਈਆਂ ਹੋਰਾਂ ਦਾ ਉੱਧਾਰ ਹੋ ਜਾਂਦਾ ਹੈ।੧।

**ਸੋ ਦਰੁ ਰਾਗੁ ਆਸਾ ਮਹਲਾ ੧**

(ਹੇ ਪਰਮਾਤਮਾ!) ਤੇਰਾ ਉਹ ਦਰ ਕਿਹੋ ਜਿਹਾ ਹੈ ਅਤੇ ਉਹ ਘਰ ਕਿਹੋ ਜਿਹਾ ਹੈ ਜਿਥੇ ਬੈਠ ਕੇ ਸਭ ਨੂੰ ਸੰਭਾਲਦਾ ਹੈਂ। ਤੇਰੇ (ਦੁਆਰ 'ਤੇ) ਅਨੇਕਾਂ ਤੇ ਅਸੰਖਾਂ ਨਾਦ ਵਜ ਰਹੇ ਹਨ ਅਤੇ ਕਿਤਨੇ ਹੀ ਤੇਰੇ ਵਜਾਉਣ ਵਾਲੇ ਹਨ। ਤੇਰੇ (ਦਰ 'ਤੇ) ਰਾਗਣੀਆਂ ਸਹਿਤ ਕਿਤਨੇ ਹੀ ਰਾਗ ਗਾਏ ਜਾ ਰਹੇ ਹਨ ਅਤੇ ਕਿਤਨੇ ਹੀ ਤੇਰੇ ਗਾਉਣ ਵਾਲੇ ਹਨ। ਪੌਣ, ਪਾਣੀ, ਅਗਨੀ (*ਬੈਸੰਤਰ*), ਧਰਮਰਾਜ, ਤੇਰੇ ਦੁਆਰ ਉਤੇ ਜਸਗਾਨ ਕਰ ਰਹੇ ਹਨ। ਧਰਮਰਾਜ ਦੇ ਵਿਚਾਰਨ ਲਈ (ਜੀਵਾਂ ਦੀ ਗਤਿਵਿਧੀ ਨੂੰ) ਲਿਖਣਾ ਜਾਣਨ ਵਾਲੇ ਚਿਤਰਗੁਪਤ ਲਿਖ ਲਿਖ ਕੇ ਤੇਰਾ ਗਾਇਨ ਕਰ ਰਹੇ ਹਨ। ਤੇਰੇ ਹੀ ਸਦਾ ਸਵਾਰੇ ਹੋਏ ਸ਼ਿਵ (*ਈਸਰ*), ਬ੍ਰਹਮਾ, ਦੇਵੀ ਸਭ ਤੈਨੂੰ ਗਾ ਰਹੇ ਹਨ। ਇੰਦ੍ਰਾਸਣ ਉਤੇ ਬੈਠਾ ਇੰਦ੍ਰ ਦੇਵਤਿਆਂ ਸਹਿਤ, ਤੇਰੇ ਦੁਆਰ ਉਤੇ ਜਸਗਾਨ ਕਰ ਰਿਹਾ ਹੈ। ਸਿਧ ਲੋਕ ਸਮਾਧੀਆਂ ਲਗਾ ਕੇ ਅਤੇ ਸਾਧ ਲੋਕ ਵਿਚਾਰ-ਪੂਰਵਕ ਤੈਨੂੰ ਗਾ ਰਹੇ ਹਨ। ਜਤੀ (ਜਤ ਧਾਰਣ ਕਰਨ ਵਾਲੇ), ਦਾਨੀ (*ਸਤੀ*), ਸੰਤੋਖੀ (ਵਿਅਕਤੀ) ਤੈਨੂੰ ਗਾ ਰਹੇ ਹਨ ਅਤੇ ਹਠੀਲੇ ਸੂਰਮੇ ਵੀ ਤੇਰਾ ਜਸ ਗਾ ਰਹੇ ਹਨ। ਤੈਨੂੰ ਪੰਡਿਤ ਅਤੇ ਚਾਰ ਵੇਦ (*ਜੁਗੁ ਜੁਗੁ*), ਵੇਦਾਂ ਨੂੰ ਪੜ੍ਹਨ ਵਾਲੇ ਮੁਨੀਸ਼ਵਰ ਗਾ ਰਹੇ ਹਨ। ਸੁਅਰਗ ਲੋਕ, ਮਾਤ ਲੋਕ ਅਤੇ ਪਾਤਾਲ ਲੋਕ ਦੀਆਂ ਮਨ-ਮੋਹਕ ਸੁੰਦਰੀਆਂ ਤੈਨੂੰ ਗਾ ਰਹੀਆਂ ਹਨ। ਅਠਸਠ ਤੀਰਥ ਅਤੇ ਤੇਰੇ ਦੁਆਰਾ ਉਤਪੰਨ ਕੀਤੇ (ਚੌਦਾਂ) ਰਤਨ ਵੀ ਤੈਨੂੰ ਗਾ ਰਹੇ ਹਨ। ਤੈਨੂੰ ਮਹਾਬਲੀ ਯੋਧੇ ਅਤੇ ਸੂਰਮੇ ਅਤੇ ਚੌਹਾਂ ਖਾਣੀਆਂ ਦੇ ਜੀਵ ਗਾ ਰਹੇ ਹਨ। ਤੇਰੇ ਦੁਆਰਾ ਸਿਰਜੇ ਅਤੇ ਸਥਿਤ ਕੀਤੇ ਸਾਰੇ ਖੰਡ, ਮੰਡਲ, ਬ੍ਰਹਮੰਡ ਤੈਨੂੰ ਗਾ ਰਹੇ ਹਨ। ਉਹੀ ਤੈਨੂੰ ਗਾਉਂਦੇ ਹਨ, ਜੋ ਤੈਨੂੰ ਚੰਗੇ ਲਗਦੇ ਹਨ। (ਉਹੀ ਸੱਚੇ ਅਰਥਾਂ ਵਿਚ ਤੇਰੇ ਪ੍ਰੇਮ-ਰੰਗ ਵਿਚ) ਰਤੇ ਹੋਏ ਤੇਰੇ ਰਸਿਕ (*ਰਸਾਲੇ*) ਭਗਤ ਹਨ। ਹੋਰ ਵੀ ਕਿਤਨੇ ਤੈਨੂੰ ਗਾਉਣ ਵਾਲੇ ਹਨ, ਜੋ ਮੈਨੂੰ ਚੇਤੇ ਨਹੀਂ ਆਉਂਦੇ, ਹੇ ਨਾਨਕ! ਮੈਂ ਵਿਚਾਰ ਕਰ ਕੇ ਕੀ ਦਸਾਂ ?

Sri Satguru Jagjit Singh Ji eLibrary NamdhariElibrary@gmail.com

ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥
ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥
ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥
ਕਰਿ ਕਰਿ ਦੇਖੈ ਕੀਤਾ ਆਪਣਾ ਜਿਉ ਤਿਸ ਦੀ ਵਡਿਆਈ ॥
ਜੋ ਤਿਸੁ ਭਾਵੈ ਸੋਈ ਕਰਸੀ ਫਿਰਿ ਹੁਕਮੁ ਨ ਕਰਣਾ ਜਾਈ ॥
ਸੋ ਪਾਤਿਸਾਹੁ ਸਾਹਾ ਪਤਿਸਾਹਿਬੁ ਨਾਨਕ ਰਹਣੁ ਰਜਾਈ ॥੧॥*

ਆਸਾ ਮਹਲਾ ੧ ॥
ਸੁਣਿ ਵਡਾ ਆਖੈ ਸਭੁ ਕੋਇ ॥
ਕੇਵਡੁ ਵਡਾ ਡੀਠਾ ਹੋਇ ॥
ਕੀਮਤਿ ਪਾਇ ਨ ਕਹਿਆ ਜਾਇ ॥
ਕਹਣੈ ਵਾਲੇ ਤੇਰੇ ਰਹੇ ਸਮਾਇ ॥੧॥
ਵਡੇ ਮੇਰੇ ਸਾਹਿਬਾ ਗਹਿਰ ਗੰਭੀਰਾ ਗੁਣੀ ਗਹੀਰਾ ॥
ਕੋਇ ਨ ਜਾਣੈ ਤੇਰਾ ਕੇਤਾ ਕੇਵਡੁ ਚੀਰਾ ॥੧॥ ਰਹਾਉ ॥

ਸਭਿ ਸੁਰਤੀ ਮਿਲਿ ਸੁਰਤਿ ਕਮਾਈ ॥
ਸਭ ਕੀਮਤਿ ਮਿਲਿ ਕੀਮਤਿ ਪਾਈ ॥
ਗਿਆਨੀ ਧਿਆਨੀ ਗੁਰ ਗੁਰਹਾਈ ॥
ਕਹਣੁ ਨ ਜਾਈ ਤੇਰੀ ਤਿਲੁ ਵਡਿਆਈ ॥੨॥
ਸਭਿ ਸਤ ਸਭਿ ਤਪ ਸਭਿ ਚੰਗਿਆਈਆ ॥
ਸਿਧਾ ਪੁਰਖਾ ਕੀਆ ਵਡਿਆਈਆ ॥
ਤੁਧੁ ਵਿਣੁ ਸਿਧੀ ਕਿਨੈ ਨ ਪਾਈਆ ॥
ਕਰਮਿ ਮਿਲੈ ਨਾਹੀ ਠਾਕਿ ਰਹਾਈਆ ॥੩॥
ਆਖਣ ਵਾਲਾ ਕਿਆ ਵੇਚਾਰਾ ॥
ਸਿਫਤੀ ਭਰੇ ਤੇਰੇ ਭੰਡਾਰਾ ॥
ਜਿਸੁ ਤੂ ਦੇਹਿ ਤਿਸੈ ਕਿਆ ਚਾਰਾ ॥
ਨਾਨਕ ਸਚੁ ਸਵਾਰਣਹਾਰਾ ॥੪॥੨॥**

ਆਸਾ ਮਹਲਾ ੧ ॥
ਆਖਾ ਜੀਵਾ ਵਿਸਰੈ ਮਰਿ ਜਾਉ ॥ ਆਖਣਿ ਅਉਖਾ ਸਾਚਾ ਨਾਉ ॥
ਸਾਚੇ ਨਾਮ ਕੀ ਲਾਗੈ ਭੂਖ ॥ ਉਤੁ ਭੂਖੈ ਖਾਇ ਚਲੀਅਹਿ ਦੂਖ ॥੧॥
ਸੋ ਕਿਉ ਵਿਸਰੈ ਮੇਰੀ ਮਾਇ ॥ਸਾਚਾ ਸਾਹਿਬੁ ਸਾਚੈ ਨਾਇ ॥੧॥ ਰਹਾਉ॥

---

* ਇਹ ਸ਼ਬਦ 'ਜਪੁ ਜੀ' (ਪਉੜੀ 27) ਅਤੇ ਆਸਾ ਰਾਗ ਦੇ ਆਰੰਭ (ਗੁ.ਗ੍ਰੰ. 347) ਵਿਚ ਵੀ ਕੁਝ ਪਾਠਾਂਤਰ ਸਹਿਤ ਦਰਜ ਹੈ।

** ਇਹ ਸ਼ਬਦ ਗੁ.ਗ੍ਰੰ. ਪੰਨਾ 348 ਉਤੇ ਵੀ ਦਰਜ ਹੈ।

Sri Satguru Jagjit Singh Ji eLibrary NamdhariElibrary@gmail.com

ਉਹੀ (ਸ੍ਰਿਸ਼ਟੀ ਕਰਤਾ ਪਰਮਾਤਮਾ) ਸਦਾ ਸਤਿ ਸਰੂਪ ਹੈ, ਉਹੀ ਸੱਚਾ ਸਾਹਿਬ ਹੈ, ਉਸ ਦਾ ਨਾਮ ਵੀ ਸੱਚਾ ਹੈ। (ਉਹ) ਹੁਣ ਮੌਜੂਦ ਹੈ, ਉਹ ਮੌਜੂਦ ਸੀ ਅਤੇ ਉਹ ਮੌਜੂਦ ਰਹੇਗਾ। ਨ ਹੀ ਜੰਮਿਆ (*ਜਾਇ*) ਹੈ, ਨ ਮਰੇਗਾ (*ਜਾਸੀ*) ਜਿਸ ਨੇ ਇਸ ਸੰਸਾਰ ਦੀ ਰਚਨਾ ਕੀਤੀ ਹੈ। ਜਿਸ (ਪਰਮਾਤਮਾ) ਨੇ ਤਰ੍ਹਾਂ ਤਰ੍ਹਾਂ ਦੀਆਂ ਜਿਨਸਾਂ/ਵਸਤੂਆਂ ਦੀ ਰਚਨਾ ਕੀਤੀ ਹੈ ਅਤੇ ਜਿਸ ਨੇ ਮਾਇਆ ਦੀ ਉਤਪੱਤੀ ਕੀਤੀ ਹੈ, (ਉਹ ਪਰਮਾਤਮਾ) ਆਪਣੀ ਰਚੀ ਹੋਈ ਸ੍ਰਿਸ਼ਟੀ ਨੂੰ ਵੇਖਦਾ/ਸੰਭਾਲਦਾ ਹੈ, ਜਿਵੇਂ ਵੀ ਉਹ ਆਪਣੇ ਬਿਰਦ (ਵਡਿਆਈ ਅਨੁਸਾਰ) ਇਸ ਨੂੰ ਪਾਲਣਾ ਚਾਹੁੰਦਾ ਹੈ)। ਜੋ ਉਸ ਨੂੰ ਇਛਿਤ ਹੈ, ਉਹੀ ਕਰਦਾ ਹੈ, (ਉਸ ਦੇ ਸਾਹਮਣੇ ਹੋਰ ਕੋਈ) ਹੁਕਮ ਨਹੀਂ ਕੀਤਾ ਜਾ ਸਕਦਾ। ਹੇ ਨਾਨਕ ! ਉਹ ਪਾਤਿਸ਼ਾਹ ਹੈ, ਪਾਤਿਸ਼ਾਹਾਂ ਦਾ ਪਾਤਿਸ਼ਾਹ ਹੈ। ਉਸ (ਮਹਾਨ ਪਰਮਾਤਮਾ ਦੀ) ਰਜ਼ਾ ਵਿਚ ਰਹਿਣਾ ਹੀ (ਉਚਿਤ) ਹੈ।੧।

**ਆਸਾ ਮਹਲਾ ੧**

(ਹੇ ਪ੍ਰਭੂ !) ਹਰ ਕੋਈ (ਹੋਰਨਾਂ ਤੋਂ) ਸੁਣ ਕੇ ਹੀ (ਤੈਨੂੰ) ਵੱਡਾ ਕਹਿ ਦਿੰਦਾ ਹੈ। (ਤੂੰ) ਕਿਤਨਾ ਵੱਡਾ ਹੈਂ ? (ਇਹ ਤੈਨੂੰ) ਵੇਖਿਆਂ ਹੀ (ਦਸਿਆ ਜਾ ਸਕਦਾ ਹੈ)। (ਨ ਤੇਰੀ) ਕੀਮਤ ਪਾਈ ਜਾ ਸਕਦੀ ਹੈ ਅਤੇ ਨ ਹੀ (ਤੇਰਾ) ਵਰਣਨ ਕੀਤਾ ਜਾ ਸਕਦਾ ਹੈ। (ਕਿਉਂਕਿ) ਕਥਨ ਕਰਨ ਵਾਲੇ ਤਾਂ ਤੇਰੇ ਵਿਚ ਸਮਾਏ ਹੋਏ ਹਨ।੧। ਹੇ ਮੇਰੇ ਮਹਾਨ ਸੁਆਮੀ ! (ਤੂੰ) ਬਹੁਤ ਡੂੰਘਾ (*ਗਹਿਰ*), ਸਬਰ ਵਾਲਾ (*ਗੰਭੀਰਾ*) ਅਤੇ ਗੁਣਾਂ ਨੂੰ ਗ੍ਰਹਿਣ ਕਰਨ ਵਾਲਾ (*ਗੁਣੀ ਗਹੀਰਾ*) (ਵਿਅਕਤਿਤਵ ਰਖਦਾ ਹੈਂ)। ਕੋਈ ਵੀ (ਇਹ) ਨਹੀਂ ਜਾਣ ਸਕਦਾ ਕਿ ਤੇਰਾ ਕਿਤਨਾ (ਵਿਆਪਕ) ਵਿਸਤਾਰ ਹੈ।੧। ਰਹਾਉ।

ਸਭ ਧਿਆਨ ਲਗਾਉਣ ਵਾਲਿਆਂ (*ਸੁਰਤੀ*) ਨੇ ਮਿਲ ਕੇ ਧਿਆਨ (*ਸੁਰਤਿ*) ਟਿਕਾਉਣ ਦਾ ਯਤਨ ਕੀਤਾ। ਸਭ ਕੀਮਤਾਂ ਨੂੰ ਮਿਲਾ ਕੇ (ਉਨ੍ਹਾਂ ਦੇ ਬਰਾਬਰ ਤੇਰੀ) ਕੀਮਤ ਅੰਕਣ ਦਾ ਉਦਮ ਕੀਤਾ। ਗਿਆਨੀਆਂ ਧਿਆਨੀਆਂ ਨੇ ਵੀ (ਤੈਨੂੰ) ਵੱਡੇ ਤੋਂ ਵੱਡਾ (*ਗੁਰ ਗੁਰਹਾਈ*) (ਦਸਿਆ)। (ਪਰ ਉਨ੍ਹਾਂ ਸਾਰਿਆਂ ਤੋਂ) ਤੇਰੀ ਤਿਲ ਮਾਤ੍ਰ ਵਡਿਆਈ ਦਾ ਬਖਾਨ ਨਹੀਂ ਹੋ ਸਕਿਆ।੨। (ਇਸ ਸੰਸਾਰ ਦੇ) ਸਾਰੇ ਪੁੰਨ-ਦਾਨ, ਸਾਰੇ ਤਪ, ਸਾਰੀਆਂ ਚੰਗੀਆਈਆਂ, (ਸਿੱਧੀ ਪ੍ਰਾਪਤ ਕਰ ਚੁਕੇ) ਮਨੁੱਖਾਂ ਦੀਆਂ ਵਡਿਆਈਆਂ (ਨਿਰਰਥਕ ਹਨ ਕਿਉਂਕਿ) ਤੇਰੇ (ਨਾਮ ਦੇ ਸਿਮਰਨ ਤੋਂ) ਬਿਨਾ (ਇਸ ਸੰਸਾਰ ਵਿਚ) ਕਿਸੇ ਨੇ ਵੀ ਸਿੱਧੀ ਅਥਵਾ ਸਫਲਤਾ ਪ੍ਰਾਪਤ ਨਹੀਂ ਕੀਤੀ। (ਤੇਰੀ) ਕ੍ਰਿਪਾ (*ਕਰਮਿ*) ਨਾਲ ਹੀ (ਸਿੱਧੀ) ਪ੍ਰਾਪਤ ਹੁੰਦੀ ਹੈ (ਜੋ ਕਿਸੇ ਦੇ) ਰੋਕਿਆਂ ਰੋਕੀ (*ਠਾਕਿ*) ਨਹੀਂ ਜਾ ਸਕਦੀ।੩। (ਤੇਰੀ ਮਹਾਨਤਾ ਦਾ) ਬਖਾਨ ਕਰਨ ਵਾਲਾ (ਇਹ ਜੀਵ) ਵਿਚਾਰਾ ਕੀ ਹੈ ? ਤੇਰੀਆਂ ਸਿਫ਼ਤਾਂ ਦੇ (ਤਾਂ) ਭੰਡਾਰੇ ਭਰੇ ਪਏ ਹਨ। ਜਿਸ ਨੂੰ ਤੂੰ ਬਖ਼ਸ਼ਿਸ਼ ਕਰ ਦਿੰਦਾ ਹੈਂ ਉਸ ਦਾ (ਇਸ ਨੂੰ ਗ੍ਰਹਿਣ ਕਰਨ ਤੋਂ ਭਿੰਨ ਹੋਰ ਕੋਈ) ਚਾਰਾ ਹੀ ਨਹੀਂ ਹੈ। ਹੇ ਨਾਨਕ ! ਸਤਿ ਸਰੂਪ (ਪਰਮਾਤਮਾ ਸਭ ਨੂੰ) ਸਵਾਰਨ ਵਾਲਾ ਹੈ।੪।੨।

**ਆਸਾ ਮਹਲਾ ੧**

(ਜੇ ਮੈਂ ਪਰਮਾਤਮਾ ਦੇ ਨਾਮ ਨੂੰ) ਆਖਦਾ ਜਾਂ ਸਿਮਰਦਾ ਹਾਂ, (ਤਾਂ ਮੈਂ ਸੱਚੇ ਅਰਥਾਂ ਵਿਚ) ਜੀਉਂਦਾ ਹਾਂ। (ਪਰ ਪਰਮਾਤਮਾ ਦੇ ਨਾਮ ਨੂੰ) ਵਿਸਰਨ ਨਾਲ ਆਤਮਿਕ ਤੌਰ 'ਤੇ) ਮਰ ਜਾਂਦਾ ਹਾਂ। ਸਤਿ ਸਰੂਪ (ਪਰਮਾਤਮਾ) ਦੇ ਨਾਮ ਦਾ ਸਿਮਰਨ ਕਰਨਾ ਔਖਾ (ਕੰਮ) ਹੈ। (ਜਿਸ ਵਿਅਕਤੀ ਨੂੰ) ਸੱਚੇ ਨਾਮ ਦੀ ਭੁਖ ਲਗਦੀ ਹੈ, (ਤਾਂ) ਉਸ ਭੁਖ ਨੂੰ ਦੂਰ ਕਰਨ ਲਈ (ਨਾਮ ਰੂਪ ਭੋਜਨ) ਖਾਣ ਨਾਲ (ਹਰ ਪ੍ਰਕਾਰ ਦੇ) ਦੁਖ ਨਸ਼ਟ ਹੋ ਜਾਂਦੇ ਹਨ।੧। ਹੇ ਮੇਰੀ ਮਾਤਾ ! ਉਹ (ਪਰਮਾਤਮਾ) ਮੇਰੇ ਤੋਂ ਕਿਉਂ ਵਿਸਰੇ (ਅਰਥਾਤ ਨਹੀਂ ਵਿਸਰਨਾ ਚਾਹੀਦਾ) (ਜੋ) ਸੱਚੇ ਨਾਮ ਵਾਲਾ ਸਤਿ ਸਰੂਪੀ ਮਾਲਕ ਹੈ।੧।ਰਹਾਉ।

Sri Satguru Jagjit Singh Ji eLibrary NamdhariElibrary@gmail.com

ਸਾਚੇ ਨਾਮ ਕੀ ਤਿਲੁ ਵਡਿਆਈ ॥
ਆਖਿ ਥਕੇ ਕੀਮਤਿ ਨਹੀ ਪਾਈ ॥
ਜੇ ਸਭਿ ਮਿਲਿ ਕੈ ਆਖਣ ਪਾਹਿ ॥
ਵਡਾ ਨ ਹੋਵੈ ਘਾਟਿ ਨ ਜਾਇ ॥੨॥
ਨਾ ਓਹੁ ਮਰੈ ਨ ਹੋਵੈ ਸੋਗੁ ॥
ਦੇਦਾ ਰਹੈ ਨ ਚੂਕੈ ਭੋਗੁ ॥
ਗੁਣੁ ਏਹੋ ਹੋਰੁ ਨਾਹੀ ਕੋਇ ॥
ਨਾ ਕੋ ਹੋਆ ਨਾ ਕੋ ਹੋਇ ॥੩॥
ਜੇਵਡੁ ਆਪਿ ਤੇਵਡ ਤੇਰੀ ਦਾਤਿ ॥
ਜਿਨਿ ਦਿਨੁ ਕਰਿ ਕੈ ਕੀਤੀ ਰਾਤਿ ॥
ਖਸਮੁ ਵਿਸਾਰਹਿ ਤੇ ਕਮਜਾਤਿ ॥
ਨਾਨਕ ਨਾਵੈ ਬਾਝੁ ਸਨਾਤਿ ॥੪॥੩॥*

ਰਾਗੁ ਗੂਜਰੀ ਮਹਲਾ ੪ ॥
ਹਰਿ ਕੇ ਜਨ ਸਤਿਗੁਰ ਸਤਪੁਰਖਾ ਬਿਨਉ ਕਰਉ ਗੁਰ ਪਾਸਿ ॥
ਹਮ ਕੀਰੇ ਕਿਰਮ ਸਤਿਗੁਰ ਸਰਣਾਈ ਕਰਿ ਦਇਆ ਨਾਮੁ ਪਰਗਾਸਿ ॥੧॥
ਮੇਰੇ ਮੀਤ ਗੁਰਦੇਵ ਮੋ ਕਉ ਰਾਮ ਨਾਮੁ ਪਰਗਾਸਿ ॥
ਗੁਰਮਤਿ ਨਾਮੁ ਮੇਰਾ ਪ੍ਰਾਨ ਸਖਾਈ ਹਰਿ ਕੀਰਤਿ ਹਮਰੀ ਰਹਰਾਸਿ ॥੧॥ਰਹਾਉ॥

ਹਰਿ ਜਨ ਕੇ ਵਡ ਭਾਗ ਵਡੇਰੇ ਜਿਨ ਹਰਿ ਹਰਿ ਸਰਧਾ ਹਰਿ ਪਿਆਸ ॥
ਹਰਿ ਹਰਿ ਨਾਮੁ ਮਿਲੈ ਤ੍ਰਿਪਤਾਸਹਿ ਮਿਲਿ ਸੰਗਤਿ ਗੁਣ ਪਰਗਾਸਿ ॥੨॥
ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ ਤੇ ਭਾਗਹੀਣ ਜਮ ਪਾਸਿ ॥
ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥੩॥
ਜਿਨ ਹਰਿ ਜਨ ਸਤਿਗੁਰ ਸੰਗਤਿ ਪਾਈ ਤਿਨ ਧੁਰਿ ਮਸਤਕਿ ਲਿਖਿਆ ਲਿਖਾਸਿ॥
ਧਨੁ ਧੰਨੁ ਸਤਸੰਗਤਿ ਜਿਤੁ ਹਰਿ ਰਸੁ ਪਾਇਆ ਮਿਲਿ
ਜਨ ਨਾਨਕ ਨਾਮੁ ਪਰਗਾਸਿ ॥੪॥੪॥**

ਰਾਗੁ ਗੂਜਰੀ ਮਹਲਾ ੫ ॥
ਕਾਹੇ ਰੇ ਮਨ ਚਿਤਵਹਿ ਉਦਮੁ ਜਾ ਆਹਰਿ ਹਰਿ ਜੀਉ ਪਰਿਆ ॥
ਸੈਲ ਪਥਰ ਮਹਿ ਜੰਤ ਉਪਾਏ ਤਾ ਕਾ ਰਿਜਕੁ ਆਗੈ ਕਰਿ ਧਰਿਆ ॥੧॥
ਮੇਰੇ ਮਾਧਉ ਜੀ ਸਤਸੰਗਤਿ ਮਿਲੇ ਸੁ ਤਰਿਆ ॥
ਗੁਰ ਪਰਸਾਦਿ ਪਰਮ ਪਦੁ ਪਾਇਆ ਸੂਕੇ ਕਾਸਟ ਹਰਿਆ ॥੧॥ ਰਹਾਉ ॥

ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥

---

* ਇਹ ਸ਼ਬਦ ਗੁ.ਗ੍ਰੰ. ਪੰਨਾ 349 ਉਤੇ ਵੀ ਅੰਕਿਤ ਹੈ।
** ਇਹ ਸ਼ਬਦ ਗੁ.ਗ੍ਰੰ. ਪੰਨਾ 492 ਉਤੇ ਵੀ ਦਰਜ ਹੈ।

Sri Satguru Jagjit Singh Ji eLibrary NamdhariElibrary@gmail.com

ਸੱਚੇ ਨਾਮ ਦੀ ਤਿਲ-ਮਾਤ੍ਰ ਵਡਿਆਈ (ਨੂੰ ਵੀ ਲੋਕੀਂ) ਕਹਿ ਕਹਿ ਕੇ ਥਕ ਗਏ ਹਨ, (ਪਰ ਉਸ ਦਾ) ਮੁੱਲਾਂਕਣ ਨਹੀਂ ਕਰ ਸਕੇ। ਜੇ ਸਾਰੇ ਲੋਕ ਮਿਲ ਕੇ (ਪਰਮਾਤਮਾ ਦੀ ਵਡਿਆਈ ਦਾ) ਬਖਾਨ ਕਰਨ ਲਗ ਜਾਣ, (ਤਾਂ ਵੀ ਉਹ ਪਰਮਾਤਮਾ) ਨ ਵੱਡਾ ਹੁੰਦਾ ਹੈ ਅਤੇ ਨ ਹੀ ਘਟਦਾ ਹੈ।੨। (ਉਹ ਪਰਮਾਤਮਾ) ਨ ਮਰਦਾ ਹੈ ਅਤੇ ਨ ਹੀ (ਉਸ ਨੂੰ ਕਿਸੇ ਪ੍ਰਕਾਰ ਦਾ ਕੋਈ) ਗ਼ਮ ਹੁੰਦਾ ਹੈ। (ਉਹ) ਸਭ ਨੂੰ ਦਿੰਦਾ ਰਹਿੰਦਾ ਹੈ, (ਇਸ ਦੇ ਬਾਵਜੂਦ ਉਸ ਵਲੋਂ ਪ੍ਰਦੱਤ ਵਸਤੂਆਂ) ਵਰਤਣ (*ਭੋਗ*) 'ਤੇ ਵੀ ਕਦੇ ਨਹੀਂ ਮੁਕਦੀਆਂ। (ਉਸ ਦਾ ਵੱਡਾ) ਗੁਣ ਇਹੋ ਹੈ ਕਿ (ਉਸ ਦੇ) ਸਮਾਨ ਹੋਰ ਕੋਈ ਦੂਜਾ ਨਹੀਂ ਹੈ। ਨ ਹੀ (ਪਹਿਲਾਂ) ਕੋਈ ਹੋਇਆ ਹੈ ਅਤੇ ਨ ਹੀ (ਅਗੋਂ) ਕੋਈ ਹੋਵੇਗਾ।੩। ਜਿਸ (ਪ੍ਰਭੂ) ਨੇ ਦਿਨ ਬਣਾ ਕੇ ਫਿਰ ਰਾਤ ਵੀ ਬਣਾਈ ਹੈ, (ਉਹ ਪਰਮਾਤਮਾ) ਜਿਤਨਾ ਆਪ ਵੱਡਾ ਹੈ, ਉਤਨੀ ਹੀ ਵੱਡੀ ਉਸ ਦੀ ਦਾਤ ਹੈ। (ਇਸ ਪ੍ਰਕਾਰ ਦੇ ਸਰਬ-ਸਮਰਥ) ਪਰਮਾਤਮਾ ਨੂੰ ਜੋ ਭੁਲਾਉਂਦਾ ਹੈ, ਉਹ ਨੀਚ (*ਕਮਜਾਤਿ*) ਹੈ। ਹੇ ਨਾਨਕ! ਨਾਮ ਤੋਂ ਬਿਨਾ (ਮਨੁੱਖ) ਨੀਚ ਜਾਤਿ (*ਸਨਾਤਿ*) ਵਾਲਾ ਹੈ।੪।੩।

**ਰਾਗੁ ਗੂਜਰੀ ਮਹਲਾ ੪**

ਹੇ ਹਰਿ-ਜਨ! ਹੇ ਸਤਿਪੁਰਖ ਸਰੂਪ ਗੁਰੂ ਦੇਵ! (ਮੈਂ ਤੇਰੇ) ਕੋਲ ਬੇਨਤੀ ਕਰਦਾ ਹਾਂ। ਹੇ ਸਤਿਗੁਰੂ! ਅਸੀਂ ਕੀੜੇ ਕਿਰਮ (ਰੂਪ ਤੁੱਛ ਜੀਵ ਤੇਰੀ) ਸ਼ਰਣ ਵਿਚ ਪਏ ਹਾਂ, ਕ੍ਰਿਪਾ ਕਰਕੇ (ਸਾਡੇ ਹਿਰਦੇ ਵਿਚ) ਨਾਮ ਦਾ ਚਾਨਣਾ (*ਪਰਗਾਸਿ*) ਕਰ।੧। ਹੇ ਮੇਰੇ ਮਿਤਰ-ਤੁੱਲ ਗੁਰਦੇਵ! ਮੈਨੂੰ ਰਾਮ-ਨਾਮ ਦਾ ਪ੍ਰਕਾਸ਼ (ਬਖ਼ਸ਼)। ਗੁਰੂ ਦੀ ਮਤਿ (ਦੁਆਰਾ ਬਖ਼ਸ਼ਿਆ) ਨਾਮ ਮੇਰਾ ਜੀਵਨ-ਸਾਥੀ (*ਪ੍ਰਾਣ ਸਖਾਈ*) ਹੋਵੇ ਅਤੇ ਹਰਿ ਦਾ ਜਸ (*ਕੀਰਤਿ*) ਹੀ ਸਾਡੀ ਰਹੱਸ-ਸਾਧਨਾ (*ਰਹਰਾਸਿ*) ਹੋਵੇ।੧।ਰਹਾਉ।

ਹਰਿ ਦੇ ਜਿਨ੍ਹਾਂ ਸੇਵਕਾਂ ਦੇ (ਮਨ ਵਿਚ) ਹਰਿ ਪ੍ਰਤਿ ਸ਼ਰਧਾ ਅਤੇ (ਉਸ ਦੇ ਨਾਮ ਦੀ) ਪਿਆਸ ਹੈ, (ਉਹ) ਵਡਿਆਂ ਭਾਗਾਂ ਵਾਲੇ ਹਨ। (ਉਹ) ਹਰਿ ਦੇ ਨਾਮ ਦੀ ਪ੍ਰਾਪਤੀ ਨਾਲ ਤ੍ਰਿਪਤ ਹੁੰਦੇ ਹਨ (*ਤ੍ਰਿਪਤਾਸਹਿ*) ਅਤੇ ਸਤਿਸੰਗਤ ਵਿਚ ਮਿਲ ਬੈਠਣ ਨਾਲ (ਉਨ੍ਹਾਂ ਦੇ ਹਿਰਦੇ ਵਿਚ) ਗੁਣਾਂ ਦਾ ਪ੍ਰਕਾਸ਼ ਹੁੰਦਾ ਹੈ।੨। ਜਿਨ੍ਹਾਂ ਨੂੰ ਹਰਿ-ਨਾਮ ਰਸ ਦੀ ਪ੍ਰਾਪਤੀ ਨਹੀਂ ਹੋਈ, ਉਹ ਮੰਦ ਭਾਗੇ (ਅੰਤ ਵਿਚ) ਜਮ ਦੀ ਫਾਹੀ (ਵਿਚ ਫਸਦੇ ਹਨ)। ਜੋ (ਮਨੁੱਖ) ਸਤਿਗੁਰੂ ਦੀ ਸ਼ਰਣ ਅਤੇ ਸਤਿਸੰਗਤ ਵਿਚ ਨਹੀਂ ਆਏ, (ਉਨ੍ਹਾਂ ਦਾ ਪਹਿਲਾਂ ਜੀਵਿਆ) ਜੀਵਨ ਧਿਕਾਰਨਯੋਗ ਹੈ ਅਤੇ ਅਗਲੇ ਜੀਵਨ ਦੀ ਆਸ (*ਜੀਵਾਸਿ*) ਵੀ ਫਿਟਕਾਰਨ ਯੋਗ ਹੈ।੩। ਜਿਨ੍ਹਾਂ ਹਰਿ-ਜਨਾਂ ਨੇ ਸਤਿਗੁਰੂ ਦੀ ਸੰਗਤ ਪ੍ਰਾਪਤ ਕੀਤੀ ਹੈ, ਉਨ੍ਹਾਂ ਦੇ ਮਸਤਕ ਉਤੇ ਧੁਰੋਂ ਹੀ ਲਿਖਿਆ ਹੋਇਆ ਸੀ। ਸਤਿਸੰਗਤ (ਸਚਮੁਚ) ਧੰਨਤਾਯੋਗ ਹੈ ਜਿਸ ਰਾਹੀਂ ਹਰਿ-ਨਾਮ ਦੇ ਰਸ ਦੀ ਪ੍ਰਾਪਤੀ ਹੋਈ ਹੈ ਅਤੇ (ਜਿਸ ਨੂੰ) ਮਿਲ ਕੇ ਦਾਸ ਨਾਨਕ ਨੂੰ ਨਾਮ ਦਾ ਚਾਨਣ ਹਾਸਲ ਹੋਇਆ ਹੈ।੪।੪।

**ਰਾਗੁ ਗੂਜਰੀ ਮਹਲਾ ੫**

ਹੇ ਮਨ! (ਤੂੰ) ਕਿਸ ਲਈ ਉਦਮ ਕਰਨ ਨੂੰ ਸੋਚਦਾ (*ਚਿਤਵਹਿ*) ਹੈਂ, ਜਦੋਂ ਕਿ ਪਰਮਾਤਮਾ ਆਪ ਉਸ ਆਹਰ ਵਿਚ ਲਗਿਆ ਹੋਇਆ ਹੈ। (ਉਸ ਪਰਮਾਤਮਾ ਨੇ) ਸ਼ਿਲਾਵਾਂ ਅਤੇ ਪੱਥਰਾਂ ਵਿਚ ਵੀ ਜੀਵ-ਜੰਤ ਪੈਦਾ ਕੀਤੇ ਹਨ ਅਤੇ ਉਨ੍ਹਾਂ ਦਾ ਰਿਜ਼ਕ (ਉਨ੍ਹਾਂ ਦੇ ਪੈਦਾ ਹੋਣ ਤੋਂ) ਪਹਿਲਾਂ ਹੀ (*ਅਗੈ ਕਰਿ*) ਧਰ ਦਿੱਤਾ ਹੈ।੧। ਹੇ ਮੇਰੇ ਪ੍ਰਭੂ ਜੀ! ਸਤਿਸੰਗਤ ਦੇ ਸੰਪਰਕ ਵਿਚ ਆਉਣ ਨਾਲ ਹੀ (ਭਵ-ਸਾਗਰ ਤੋਂ) ਪਾਰ ਹੋ ਸਕੀਦਾ ਹੈ। ਗੁਰੂ ਦੀ ਕ੍ਰਿਪਾ ਨਾਲ ਪਰਮ-ਪਦ ਪਾਈਦਾ ਹੈ, (ਫਿਰ ਜਿਗਿਆਸੂ ਦੀ ਸਥਿਤੀ) ਸੁਕੀ ਲਕੜੀ (*ਕਾਸਟ*) ਦੇ ਹਰੇ ਹੋ ਜਾਣ ਵਰਗੀ ਹੋ ਜਾਂਦੀ ਹੈ।੧।ਰਹਾਉ।

ਮਾਤਾ-ਪਿਤਾ, ਲੋਕੀਂ, ਪੁੱਤਰ ਅਤੇ ਇਸਤਰੀ (*ਬਨਿਤਾ*) (ਇਨ੍ਹਾਂ ਵਿਚੋਂ) ਕੋਈ ਵੀ ਕਿਸੇ ਦਾ ਆਧਾਰ ਜਾਂ ਆਸਰਾ ਨਹੀਂ ਹੈ। ਹੇ ਮਨ! (ਤੂੰ) ਕਿਸ ਲਈ ਡਰਦਾ ਹੈ? ਜਦੋਂ ਕਿ ਪਰਮਾਤਮਾ ਹਰ ਇਕ ਨੂੰ ਖ਼ੁਦ ਹੀ ਰਿਜ਼ਕ ਪਹੁੰਚਾਉਂਦਾ (*ਸੰਬਾਹੇ*) ਹੈ।੨। (ਕੂੰਜ) ਸੈਂਕੜੇ ਕੋਹ (ਲਗਾਤਾਰ) ਉਡ ਉਡ ਕੇ

ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥
ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥
ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥੩॥
ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥
ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥੪॥੫॥*

ਰਾਗੁ ਆਸਾ ਮਹਲਾ ੪ ਸੋ ਪੁਰਖੁ ੴ ਸਤਿਗੁਰ ਪ੍ਰਸਾਦਿ ॥

ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥
ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥
ਸਭਿ ਜੀਅ ਤੁਮਾਰੇ ਜੀ ਤੂੰ ਜੀਆ ਕਾ ਦਾਤਾਰਾ ॥
ਹਰਿ ਧਿਆਵਹੁ ਸੰਤਹੁ ਜੀ ਸਭਿ ਦੂਖ ਵਿਸਾਰਣਹਾਰਾ ॥
ਹਰਿ ਆਪੇ ਠਾਕੁਰੁ ਹਰਿ ਆਪੇ ਸੇਵਕੁ ਜੀ ਕਿਆ ਨਾਨਕ ਜੰਤ ਵਿਚਾਰਾ ॥੧॥

ਤੂੰ ਘਟ ਘਟ ਅੰਤਰਿ ਸਰਬ ਨਿਰੰਤਰਿ ਜੀ ਹਰਿ ਏਕੋ ਪੁਰਖੁ ਸਮਾਣਾ ॥
ਇਕਿ ਦਾਤੇ ਇਕਿ ਭੇਖਾਰੀ ਜੀ ਸਭਿ ਤੇਰੇ ਚੋਜ ਵਿਡਾਣਾ ॥
ਤੂੰ ਆਪੇ ਦਾਤਾ ਆਪੇ ਭੁਗਤਾ ਜੀ ਹਉ ਤੁਧੁ ਬਿਨੁ ਅਵਰੁ ਨ ਜਾਣਾ ॥
ਤੂੰ ਪਾਰਬ੍ਰਹਮੁ ਬੇਅੰਤੁ ਬੇਅੰਤੁ ਜੀ ਤੇਰੇ ਕਿਆ ਗੁਣ ਆਖਿ ਵਖਾਣਾ ॥
ਜੋ ਸੇਵਹਿ ਜੋ ਸੇਵਹਿ ਤੁਧੁ ਜੀ ਜਨੁ ਨਾਨਕੁ ਤਿਨ ਕੁਰਬਾਣਾ ॥੨॥

ਹਰਿ ਧਿਆਵਹਿ ਹਰਿ ਧਿਆਵਹਿ ਤੁਧੁ ਜੀ ਸੇ ਜਨ ਜੁਗ ਮਹਿ ਸੁਖਵਾਸੀ ॥
ਸੇ ਮੁਕਤੁ ਸੇ ਮੁਕਤੁ ਭਏ ਜਿਨ ਹਰਿ ਧਿਆਇਆ ਜੀ ਤਿਨ ਤੂਟੀ ਜਮ ਕੀ ਫਾਸੀ॥
ਜਿਨ ਨਿਰਭਉ ਜਿਨ ਹਰਿ ਨਿਰਭਉ ਧਿਆਇਆ ਜੀ ਤਿਨ ਕਾ ਭਉ ਸਭੁ ਗਵਾਸੀ॥
ਜਿਨ ਸੇਵਿਆ ਜਿਨ ਸੇਵਿਆ ਮੇਰਾ ਹਰਿ ਜੀ ਤੇ ਹਰਿ ਹਰਿ ਰੂਪਿ ਸਮਾਸੀ ॥
ਸੇ ਧੰਨੁ ਸੇ ਧੰਨੁ ਜਿਨ ਹਰਿ ਧਿਆਇਆ ਜੀ ਜਨੁ ਨਾਨਕੁ ਤਿਨ ਬਲਿ ਜਾਸੀ ॥੩॥

ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ ॥
ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ ਹਰਿ ਅਨਿਕ ਅਨੇਕ ਅਨੰਤਾ ॥
ਤੇਰੀ ਅਨਿਕ ਤੇਰੀ ਅਨਿਕ ਕਰਹਿ ਹਰਿ ਪੂਜਾ ਜੀ ਤਪੁ ਤਾਪਹਿ ਜਪਹਿ ਬੇਅੰਤਾ॥
ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ॥
ਕਰਿ ਕਿਰਿਆ ਖਟੁ ਕਰਮ ਕਰੰਤਾ ॥
ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ ਜੋ ਭਾਵਹਿ ਮੇਰੇ ਹਰਿ ਭਗਵੰਤਾ ॥੪॥

* ਇਹ ਸ਼ਬਦ ਗੁ.ਗ੍ਰੰ. ਪੰਨਾ 495 ਉਤੇ ਵੀ ਦਰਜ ਹੈ।

Sri Satguru Jagjit Singh Ji eLibrary NamdhariElibrary@gmail.com

ਆ ਜਾਂਦੀ ਹੈ, ਉਸ ਨੇ ਪਿਛੇ ਨਿੱਕੇ ਨਿੱਕੇ ਬੱਚੇ ਛਡੇ (*ਛਰਿਆ*) ਹੁੰਦੇ ਹਨ। ਉਨ੍ਹਾਂ (ਬੱਚਿਆਂ) ਨੂੰ ਕੌਣ ਖੁਆਉਂਦਾ ਹੈ ? ਕੌਣ ਚੁਗਾਉਂਦਾ ਹੈ? (ਬਸ ਉਨ੍ਹਾਂ ਲਈ) ਮਨ ਵਿਚ (ਪ੍ਰਭੂ ਦਾ) ਸਿਮਰਨ ਕਰਦੀ ਹੈ।੩। ਹੇ ਸੁਆਮੀ! (ਸੰਸਾਰ ਦੇ) ਸਾਰੇ ਖ਼ਜ਼ਾਨੇ (*ਨਿਧਾਨ*), ਅਠਾਰ੍ਹਾਂ (*ਦਸ ਅਸਟ*) ਸਿੱਧੀਆਂ (ਤੇਰੇ) ਹੱਥਾਂ ਦੀਆਂ ਤਲੀਆਂ (*ਕਰ ਤਲ*) ਉਤੇ ਧਰੀਆਂ ਹੋਈਆਂ ਹਨ। (ਹੇ ਅਸੀਮ ਪ੍ਰਭੂ!) ਤੇਰਾ ਪਾਰਾਵਾਰ (*ਪਾਰਾਵਰਿਆ*) ਨਹੀਂ ਪਾਇਆ ਜਾ ਸਕਦਾ (ਤੂੰ ਬੇਅੰਤ ਹੈਂ, ਇਸ ਲਈ) ਦਾਸ ਨਾਨਕ ਤੇਰੇ ਉਤੇ ਸਦਾ ਬਲਿਹਾਰ ਬਲਿਹਾਰ ਜਾਂਦਾ ਹੈ।੪।੫।

**ਰਾਗੁ ਆਸਾ ਮਹਲਾ੪ ਸੋ ਪੁਰਖ**

ਉਹ ਮਾਇਆ-ਮੁਕਤ (*ਨਿਰੰਜਨੁ*) ਪਰਮਾਤਮਾ ਮਾਇਆਵੀ ਪ੍ਰਭਾਵ ਤੋਂ ਅਭਿਜ ਹੈ, ਉਹ ਪਹੁੰਚ ਤੋਂ ਪਰੇ (*ਅਗਮ*) ਅਤੇ ਅਸੀਮ (*ਅਪਾਰਾ*) ਹੈ। ਹੇ ਸਤਿਸਰੂਪ ਸਿਰਜਨਹਾਰ ਪ੍ਰਭੂ! ਸਾਰੇ (ਜੀਵ) ਤੈਨੂੰ (ਸਦਾ) ਸਿਮਰਦੇ ਹਨ, ਸਭ ਆਰਾਧਨਾ ਕਰਦੇ ਹਨ। (ਹੇ ਪ੍ਰਭੂ ਜੀ!) ਸਾਰੇ ਜੀਵ ਤੇਰੀ ਹੀ (ਉਤਪੱਤੀ ਹਨ) ਅਤੇ ਤੂੰ ਹੀ ਸਾਰੇ ਜੀਵਾਂ ਨੂੰ ਦਾਤਾਂ ਦੇਣ ਵਾਲਾ ਹੈਂ। ਹੇ ਸੰਤੋ! ਹਰਿ ਦੀ ਭਗਤੀ ਕਰੋ (ਕਿਉਂਕਿ ਉਹ) ਸਭ ਦੁਖਾਂ ਨੂੰ ਭੁਲਾ ਦੇਣ ਵਾਲਾ ਹੈ (ਅਰਥਾਤ ਖ਼ਤਮ ਕਰ ਦੇਣ ਵਾਲਾ ਹੈ)। (ਉਹ) ਪਰਮਾਤਮਾ ਆਪ ਹੀ ਸੁਆਮੀ (*ਠਾਕੁਰੁ*) ਹੈ ਅਤੇ ਆਪ ਹੀ ਸੇਵਕ ਹੈ। ਹੇ ਨਾਨਕ! (ਉਸ ਤੋਂ ਬਿਨਾ) ਜੀਵ ਵਿਚਾਰਾ ਕੀ ਹੈ? (ਅਰਥਾਤ ਉਸ ਦੀ ਕੋਈ ਹਸਤੀ ਨਹੀਂ ਹੈ)।੧।

(ਹੇ ਪ੍ਰਭੂ!) ਤੂੰ ਹਰ ਇਕ ਸ਼ਰੀਰ/ਹਿਰਦੇ (*ਘਟ*) ਵਿਚ ਵਿਆਪਕ ਹੈਂ, (ਤੂੰ) ਸਾਰਿਆਂ ਵਿਚ ਇਕ-ਰਸ (*ਨਿਰੰਤਰਿ*) (ਵਸ ਰਿਹਾ ਹੈਂ) ਅਤੇ (ਤੂੰ ਹਰ ਇਕ ਵਿਚ) ਇਕੋ ਪੁਰਸ਼ ਸਮਾਇਆ ਹੋਇਆ ਹੈਂ। (ਤੇਰੇ ਪੈਦਾ ਕੀਤੇ ਹੋਏ ਜੀਵਾਂ ਵਿਚੋਂ) ਕਈ ਦਾਤੇ ਹਨ, ਕਈ ਮੰਗਤੇ। (ਇਹ) ਸਭ ਤੇਰਾ ਹੀ ਅਸਚਰਜ (*ਵਿਡਾਣਾ*) ਕੌਤਕ (*ਚੋਜ*) ਹੈ। ਤੂੰ ਆਪ ਦਾਤਾ ਹੈਂ ਅਤੇ ਆਪ ਹੀ ਵਰਤਣ ਵਾਲਾ (*ਭੁਗਤਾ*) ਹੈਂ। ਮੈਂ ਤੇਰੇ ਬਿਨਾ ਕਿਸੇ ਹੋਰ (ਸੱਤਾ) ਨੂੰ ਨਹੀਂ ਜਾਣਦਾ। ਹੇ ਪ੍ਰਭੂ ਜੀ! ਤੂੰ ਬੇਅੰਤ ਹੈਂ, ਬੇਅੰਤ ਹੈਂ, ਮੈਂ ਤੇਰੇ ਕਿਹੜੇ ਕਿਹੜੇ ਗੁਣਾਂ ਦਾ ਬਖਾਨ ਕਰਾਂ। (ਹੇ ਪ੍ਰਭੂ ਜੀ!) ਜੋ (ਵਿਅਕਤੀ) ਤੇਰੀ ਆਰਾਧਨਾ ਕਰਦੇ ਹਨ, ਤੇਰੀ ਉਪਾਸਨਾ ਕਰਦੇ ਹਨ, ਦਾਸ ਨਾਨਕ ਉਨ੍ਹਾਂ ਤੋਂ ਨਿਛਾਵਰ ਹੁੰਦਾ ਹੈ।੨।

ਹੇ ਪਰਮਾਤਮਾ! ਤੇਰੀ (ਜੋ) ਆਰਾਧਨਾ ਕਰਦੇ ਹਨ, ਭਗਤੀ ਕਰਦੇ ਹਨ, ਉਹ ਮਨੁੱਖ ਇਸ ਯੁਗ (ਅਰਥਾਤ ਕਲਿਯੁਗ) ਵਿਚ ਸੁਖੀ ਰਹਿੰਦੇ ਹਨ। ਉਹ ਸੰਸਾਰਿਕ ਬੰਧਨਾਂ ਤੋਂ ਮੁਕਤ ਹਨ, ਖ਼ਲਾਸ ਹਨ, ਜਿਨ੍ਹਾਂ ਨੇ ਪਰਮਾਤਮਾ ਦੀ ਉਪਾਸਨਾ ਕੀਤੀ ਹੈ; ਉਨ੍ਹਾਂ ਦੀ ਜਮ-ਫਾਹੀ ਟੁਟ ਜਾਂਦੀ ਹੈ (ਅਰਥਾਤ ਉਹ ਅਭੈ-ਪਦ ਨੂੰ ਪ੍ਰਾਪਤ ਕਰ ਲੈਂਦੇ ਹਨ)। ਜਿਨ੍ਹਾਂ ਨੇ ਉਸ ਨਿਰਭਉ ਹਰਿਜੀ ਨੂੰ ਧਿਆਇਆ ਹੈ, ਉਨ੍ਹਾਂ ਦਾ (ਨਿਰਭਉ ਪਰਮਾਤਮਾ) ਹਰ ਪ੍ਰਕਾਰ ਦਾ ਡਰ ਦੂਰ ਕਰ ਦਿੰਦਾ (*ਗਵਾਸੀ*) ਹੈ। ਜਿਨ੍ਹਾਂ ਨੇ ਮੇਰੇ ਪਿਆਰੇ ਹਰਿਜੀ ਨੂੰ ਸੇਵਿਆ ਹੈ ਉਹ ਹਰਿ (ਪਰਮਾਤਮਾ) ਦੇ ਰੂਪ ਵਿਚ ਹੀ ਸਮਾ ਜਾਂਦੇ ਹਨ। ਉਹ ਧੰਨ ਹਨ, ਧੰਨ ਹਨ ਜਿਨ੍ਹਾਂ ਨੇ ਹਰਿ ਜੀ ਦੀ ਆਰਾਧਨਾ ਕੀਤੀ ਹੈ। ਦਾਸ ਨਾਨਕ ਉਨ੍ਹਾਂ ਤੋਂ ਬਲਿਹਾਰ ਜਾਂਦਾ ਹੈ।੩।

(ਹੇ ਪ੍ਰਭੂ) ਜੀ! ਤੇਰੀ ਭਗਤੀ ਦੇ ਬੇਅੰਤ ਭੰਡਾਰ ਭਰੇ ਪਏ ਹਨ। ਤੇਰੇ ਅਨੇਕ ਬੇਅੰਤ ਭਗਤ ਤੇਰੀ ਅਨੇਕ ਢੰਗਾਂ ਨਾਲ ਸਰਾਹਨਾ ਕਰ ਰਹੇ ਹਨ। ਹੇ ਹਰਿਜੀ! ਤੇਰੀ ਪੂਜਾ ਅਨੇਕਾਂ (ਸਾਧਕ) ਕਰਦੇ ਹਨ ਅਤੇ ਬੇਅੰਤ ਵਿਅਕਤੀ (ਤੈਨੂੰ ਪ੍ਰਾਪਤ ਕਰਨ ਲਈ) ਤਪਸਿਆ ਕਰਦੇ ਹਨ। (ਹੇ ਹਰਿਜੀ!) ਤੇਰੇ ਅਨੇਕਾਂ (ਸੇਵਕ) ਬਹੁਤ ਸਿਮ੍ਰਿਤੀਆਂ ਅਤੇ ਸ਼ਾਸਤ੍ਰ ਪੜ੍ਹਦੇ ਹਨ ਅਤੇ (ਉਨ੍ਹਾਂ ਵਿਚ ਵਰਣਿਤ) ਛੇ ਪ੍ਰਕਾਰ ਦੇ ਕਰਮ ਅਤੇ ਕ੍ਰਿਆਵਾਂ ਕਰਦੇ ਹਨ। ਦਾਸ ਨਾਨਕ (ਦਾ ਕਥਨ ਹੈ) ਹੇ ਹਰਿਜੀ! ਤੇਰੇ ਉਹੀ ਭਗਤ ਸ੍ਰੇਸ਼ਠ ਹਨ ਜੋ ਮੇਰੇ ਪਰਮਾਤਮਾ (*ਭਗਵੰਤਾ*) ਨੂੰ ਚੰਗੇ ਲਗਦੇ ਹਨ।੪।

Sri Satguru Jagjit Singh Ji eLibrary NamdhariElibrary@gmail.com

ਤੂੰ ਆਦਿ ਪੁਰਖੁ ਅਪਰੰਪਰੁ ਕਰਤਾ ਜੀ ਤੁਧੁ ਜੇਵਡੁ ਅਵਰੁ ਨ ਕੋਈ ॥
ਤੂੰ ਜੁਗੁ ਜੁਗੁ ਏਕੋ ਸਦਾ ਸਦਾ ਤੂੰ ਏਕੋ ਜੀ ਤੂੰ ਨਿਹਚਲੁ ਕਰਤਾ ਸੋਈ ॥
ਤੁਧੁ ਆਪੇ ਭਾਵੈ ਸੋਈ ਵਰਤੈ ਜੀ ਤੂੰ ਆਪੇ ਕਰਹਿ ਸੁ ਹੋਈ ॥
ਤੁਧੁ ਆਪੇ ਸ੍ਰਿਸਟਿ ਸਭ ਉਪਾਈ ਜੀ ਤੁਧੁ ਆਪੇ ਸਿਰਜਿ ਸਭ ਗੋਈ ॥
ਜਨੁ ਨਾਨਕੁ ਗੁਣ ਗਾਵੈ ਕਰਤੇ ਕੇ ਜੀ ਜੋ ਸਭਸੈ ਕਾ ਜਾਣੋਈ ॥੫॥੧॥*

ਆਸਾ ਮਹਲਾ ੪ ॥
ਤੂੰ ਕਰਤਾ ਸਚਿਆਰੁ ਮੈਡਾ ਸਾਂਈ ॥
ਜੋ ਤਉ ਭਾਵੈ ਸੋਈ ਥੀਸੀ ਜੋ ਤੂੰ ਦੇਹਿ ਸੋਈ ਹਉ ਪਾਈ ॥੧॥ ਰਹਾਉ ॥
ਸਭ ਤੇਰੀ ਤੂੰ ਸਭਨੀ ਧਿਆਇਆ ॥
ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥
ਗੁਰਮੁਖਿ ਲਾਧਾ ਮਨਮੁਖਿ ਗਵਾਇਆ ॥
ਤੁਧੁ ਆਪਿ ਵਿਛੋੜਿਆ ਆਪਿ ਮਿਲਾਇਆ ॥੧॥

ਤੂੰ ਦਰੀਆਉ ਸਭ ਤੁਝ ਹੀ ਮਾਹਿ ॥ਤੁਝ ਬਿਨੁ ਦੂਜਾ ਕੋਈ ਨਾਹਿ ॥
ਜੀਅ ਜੰਤ ਸਭਿ ਤੇਰਾ ਖੇਲੁ ॥ਵਿਜੋਗਿ ਮਿਲਿ ਵਿਛੁੜਿਆ ਸੰਜੋਗੀ ਮੇਲੁ ॥੨॥
ਜਿਸ ਨੋ ਤੂ ਜਾਣਾਇਹਿ ਸੋਈ ਜਨੁ ਜਾਣੈ ॥
ਹਰਿ ਗੁਣ ਸਦ ਹੀ ਆਖਿ ਵਖਾਣੈ ॥
ਜਿਨਿ ਹਰਿ ਸੇਵਿਆ ਤਿਨਿ ਸੁਖੁ ਪਾਇਆ ॥
ਸਹਜੇ ਹੀ ਹਰਿ ਨਾਮਿ ਸਮਾਇਆ ॥੩॥
ਤੂ ਆਪੇ ਕਰਤਾ ਤੇਰਾ ਕੀਆ ਸਭੁ ਹੋਇ ॥
ਤੁਧੁ ਬਿਨੁ ਦੂਜਾ ਅਵਰੁ ਨ ਕੋਇ ॥
ਤੂ ਕਰਿ ਕਰਿ ਵੇਖਹਿ ਜਾਣਹਿ ਸੋਇ ॥
ਜਨ ਨਾਨਕ ਗੁਰਮੁਖਿ ਪਰਗਟੁ ਹੋਇ ॥੪॥੨॥**

ਆਸਾ ਮਹਲਾ ੧ ॥
ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥
ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥੧॥
ਮਨ ਏਕੁ ਨ ਚੇਤਸਿ ਮੂੜ ਮਨਾ ॥
ਹਰਿ ਬਿਸਰਤ ਤੇਰੇ ਗੁਣ ਗਲਿਆ ॥੧॥ ਰਹਾਉ ॥

ਨਾ ਹਉ ਜਤੀ ਸਤੀ ਨਹੀ ਪੜਿਆ ਮੂਰਖ ਮੁਗਧਾ ਜਨਮੁ ਭਇਆ ॥
ਪ੍ਰਣਵਤਿ ਨਾਨਕ ਤਿਨ ਕੀ ਸਰਣਾ ਜਿਨ ਤੂ ਨਾਹੀ ਵੀਸਰਿਆ ॥੨॥੩॥***

---

* ਇਹ ਸ਼ਬਦ ਗੁ.ਗ੍ਰੰ. ਪੰਨਾ 348 ਉਪਰ ਵੀ ਅੰਕਿਤ ਹੈ।

** ਇਹ ਸ਼ਬਦ ਗੁ.ਗ੍ਰੰ. ਪੰਨਾ 365 ਉਪਰ ਵੀ ਦਰਜ ਹੈ।

*** ਇਹ ਸ਼ਬਦ ਗੁ.ਗ੍ਰੰ. ਪੰਨਾ 357 ਉਪਰ ਵੀ ਆਇਆ ਹੈ।

Sri Satguru Jagjit Singh Ji eLibrary NamdhariElibrary@gmail.com

(ਹੇ ਹਰਿਜੀ!) ਤੂੰ (ਸਭ ਦਾ) ਆਦਿ (ਮੂਲ), ਸਰਬ ਵਿਆਪਕ (*ਪੁਰਖੁ*), ਅਪਰ-ਅਪਾਰ, ਸਿਰਜਨਹਾਰ (*ਕਰਤਾ*) ਹੈਂ, ਤੇਰੇ ਵਰਗਾ ਵੱਡਾ ਹੋਰ ਕੋਈ ਨਹੀਂ ਹੈ। (ਹੇ ਪ੍ਰਭੂ ਜੀ!) ਤੂੰ ਯੁਗਾਂ-ਯੁਗਾਂਤਰਾਂ ਤੋਂ ਇਕੋ ਹੀ ਰਿਹਾ ਹੈਂ, ਤੂੰ ਸਦਾ ਸਦੀਵੀ ਹੈਂ, ਤੂੰ ਹੀ ਸਦਾ ਸਥਾਈ (*ਨਿਸਚਲੁ*) ਕਰਤਾ ਹੈਂ। (ਹੇ ਹਰਿ ਜੀ!) ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਵਾਪਰਦਾ ਹੈ, ਤੂੰ ਆਪ ਜੋ ਕੁਝ ਕਰਦਾ ਹੈਂ, ਉਹੀ ਹੁੰਦਾ ਹੈ। (ਹੇ ਪ੍ਰਭੂ ਜੀ!) ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦੀ ਉਤਪੱਤੀ ਕੀਤੀ ਹੈ ਅਤੇ ਆਪ ਸਿਰਜ ਕੇ ਆਪ ਹੀ ਉਸ ਦਾ ਸੰਘਾਰ (*ਗੋਈ*) ਕਰਦਾ ਹੈਂ। ਦਾਸ ਨਾਨਕ (ਉਸ) ਕਰਤਾਰ ਦੇ ਗੁਣ ਗਾਉਂਦਾ ਹੈ, ਜੋ ਸਭ ਦੀ ਸਥਿਤੀ ਦਾ ਜਾਣਕਾਰ (*ਜਾਣੋਈ*) ਹੈ।੫।੧।

ਆਸਾ ਮਹਲਾ ੪

(ਹੇ ਪਰਮਾਤਮਾ!) ਤੂੰ (ਸਭ ਦਾ) ਸਿਰਜਨਹਾਰ ਅਤੇ ਸੱਚੇ ਆਚਾਰ ਵਾਲਾ ਮੇਰਾ ਸੁਆਮੀ ਹੈਂ। ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ (*ਥੀਸੀ*)। ਜੋ ਤੂੰ ਦਿੰਦਾ ਹੈਂ, ਉਹੀ ਮੈਂ ਪ੍ਰਾਪਤ ਕਰਦਾ ਹਾਂ।੧। ਰਹਾਉ। (ਹੇ ਪ੍ਰਭੂ!) ਸਭ (ਸ੍ਰਿਸ਼ਟੀ) ਤੇਰੀ (ਪੈਦਾ ਕੀਤੀ ਹੋਈ ਹੈ) ਅਤੇ ਤੈਨੂੰ ਹੀ ਸਾਰੇ ਆਰਾਧਦੇ ਹਨ। ਜਿਸ ਉਤੇ ਤੂੰ ਕ੍ਰਿਪਾ ਕਰਦਾ ਹੈਂ, ਉਹੀ ਨਾਮ-ਰਤਨ ਰੂਪ (ਅਮੋਲ ਪਦਾਰਥ) ਪ੍ਰਾਪਤ ਕਰਦਾ ਹੈ। ਗੁਰਮੁਖ (ਸਾਧਕ ਇਸ ਪਦਾਰਥ ਨੂੰ) ਪ੍ਰਾਪਤ ਕਰ ਲੈਂਦਾ ਹੈ, (ਪਰ) ਮਨਮੁਖ (ਵਿਅਕਤੀ ਇਸ ਨੂੰ) ਗਵਾ ਲੈਂਦਾ ਹੈ। ਤੂੰ ਆਪ ਹੀ (ਜੀਵ ਨੂੰ ਆਪਣੇ ਤੋਂ) ਵਿਛੋੜਦਾ ਹੈ ਅਤੇ ਆਪ ਹੀ ਮਿਲਾ ਲੈਂਦਾ ਹੈਂ।੧।

ਤੂੰ ਦਰਿਆ ਦੇ ਸਮਾਨ ਹੈਂ ਅਤੇ ਸਾਰੀ ਸ੍ਰਿਸ਼ਟੀ ਤੇਰੇ ਵਿਚ ਹੀ ਸਮਾਈ ਹੋਈ ਹੈ। ਤੇਰੇ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਸਾਰੇ ਜੀਵ-ਜੰਤ ਤੇਰੀ ਖੇਡ ਹਨ। ਵਿਯੋਗ (ਮੂਲਕ ਕਰਮਾਂ ਨਾਲ) ਯੁਕਤ (*ਮਿਲਿ*) ਹੋ ਕੇ (ਤੈਥੋਂ) ਵਿਛੜ ਜਾਂਦੇ ਹਨ ਅਤੇ ਸੰਯੋਗ (ਮੂਲਕ ਕਰਮਾਂ ਕਰਕੇ ਤੈਨੂੰ) ਮਿਲ ਪੈਂਦੇ ਹਨ।੨। ਜਿਸ ਨੂੰ ਤੂੰ ਸੂਝ ਪ੍ਰਦਾਨ ਕਰਦਾ (*ਜਾਣਇਹਿ*) ਹੈਂ, ਉਹੀ (ਵਾਸਤਵਿਕਤਾ ਨੂੰ) ਸਮਝਦਾ ਹੈ। (ਉਹੀ) ਸਦਾ ਹਰਿ ਦੇ ਗੁਣਾਂ ਦਾ ਕਥਨ ਅਤੇ ਬਖਾਨ ਕਰਦਾ ਹੈ। ਜਿਨ੍ਹਾਂ ਨੇ ਹਰਿ ਦੀ ਸੇਵਾ/ਭਗਤੀ ਕੀਤੀ ਹੈ, ਉਨ੍ਹਾਂ ਨੇ ਹੀ ਸੁਖ ਪ੍ਰਾਪਤ ਕੀਤਾ ਹੈ। ਸਹਿਜ ਸੁਭਾ ਹੀ (ਉਹ) ਹਰਿ ਨਾਮ ਵਿਚ ਲੀਨ ਹੋ ਜਾਂਦੇ ਹਨ।੩। ਤੂੰ ਆਪ ਸਭ ਕੁਝ ਪੈਦਾ ਕਰਨ ਵਾਲਾ ਹੈਂ, ਤੇਰਾ ਕੀਤਾ ਹੋਇਆ ਹੀ ਸਭ ਕੁਝ ਹੁੰਦਾ ਹੈ। ਤੇਰੇ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਤੂੰ (ਸਾਰੇ ਜੀਵਾਂ ਨੂੰ) ਪੈਦਾ ਕਰਕੇ (ਉਨ੍ਹਾਂ ਨੂੰ) ਸੰਭਾਲਦਾ (*ਵੇਖਹਿ*) ਹੈ ਅਤੇ (ਉਨ੍ਹਾਂ ਦੇ ਦਿਲਾਂ ਦੀਆਂ) ਜਾਣਦਾ ਹੈਂ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲੇ (ਦੇ ਹਿਰਦੇ ਵਿਚ ਪਰਮਾਤਮਾ) ਪ੍ਰਗਟ ਹੋ ਜਾਂਦਾ ਹੈ।੪।੨।

ਆਸਾ ਮਹਲਾ ੧

(ਮਨੁੱਖ ਦਾ) ਉਸ (ਸੰਸਾਰ ਰੂਪ) ਤਲਾ (*ਸਰਵਰੜੈ*) ਵਿਚ ਨਿਵਾਸ ਹੋਇਆ ਹੈ (*ਭਈਲੇ*) (ਜਿਸ ਵਿਚ) ਉਸ ਪ੍ਰਭੂ ਨੇ ਪਾਣੀ ਦੀ ਥਾਂ ਅਗਨੀ (*ਪਾਵਕੁ*) ਭਰੀ ਹੋਈ ਹੈ। (ਉਸ ਤਲਾ ਵਿਚ) ਮੋਹ ਰੂਪ ਚਿਕੜ (*ਪੰਕਜੁ*) ਹੈ (ਜਿਸ ਕਰਕੇ ਮਨੁੱਖ ਦੇ) ਪੈਰ ਨਹੀਂ ਚਲਦੇ (ਅਰਥਾਤ ਫਸੇ ਹੋਏ ਹਨ)। ਅਸਾਂ ਉਸ ਤਲਾ ਵਿਚ (ਮਨੁੱਖਾਂ ਨੂੰ) ਡੁਬਦਿਆਂ ਵੇਖਿਆ ਹੈ।੧। ਹੇ ਮੂਰਖ ਮਨ! (ਅਥਵਾ ਹੇ ਮੂਰਖ ਮਨੁੱਖ! ਤੂੰ ਕਿਉਂ) ਇਕ ਪਰਮਾਤਮਾ ਨੂੰ ਯਾਦ ਨਹੀਂ ਕਰਦਾ ? ਹਰਿ ਨੂੰ ਵਿਸਾਰਨ ਨਾਲ ਤੇਰੇ ਗੁਣ ਨਿਘਰਦੇ ਜਾ ਰਹੇ ਹਨ।੧। ਰਹਾਉ।

(ਹੇ ਪਰਮਾਤਮਾ!) ਮੈਂ ਨ ਜਤੀ (ਇੰਦ੍ਰੀਜਿਤ) ਹਾਂ, ਨ ਸਤੀ (ਸੰਜਮੀ) ਹਾਂ, ਨ ਹੀ ਪੜ੍ਹਿਆ ਹੋਇਆ ਹਾਂ, (ਮੇਰਾ) ਜੀਵਨ ਤਾਂ ਮੂਰਖਾਂ ਵਾਂਗ ਬੇਸਮਝੀ ਭਰਿਆ (*ਮੁਗਧਾ*) ਬਣਿਆ ਹੋਇਆ ਹੈ। (ਹੇ ਪ੍ਰਭੂ!) ਨਾਨਕ ਬੇਨਤੀ ਕਰਦਾ ਹੈ (ਕਿ ਮੈਨੂੰ) ਉਨ੍ਹਾਂ ਦੀ ਸ਼ਰਣ ਵਿਚ ਰਖ ਜਿਨ੍ਹਾਂ ਨੂੰ ਤੂੰ ਭੁਲਿਆ ਹੋਇਆ ਨਹੀਂ ਹੈਂ (ਅਰਥਾਤ ਜੋ ਤੇਰੀ ਯਾਦ ਵਿਚ ਮਗਨ ਹਨ)।੨।੩।

Sri Satguru Jagjit Singh Ji eLibrary NamdhariElibrary@gmail.com

ਆਸਾ ਮਹਲਾ ੫ ॥
ਭਈ ਪਰਾਪਤਿ ਮਾਨੁਖ ਦੇਹੁਰੀਆ ॥ ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥
ਅਵਰਿ ਕਾਜ ਤੇਰੈ ਕਿਤੈ ਨ ਕਾਮ ॥ ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥
ਸਰੰਜਾਮਿ ਲਾਗੁ ਭਵਜਲ ਤਰਨ ਕੈ ॥
ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ ਰਹਾਉ ॥
ਜਪੁ ਤਪੁ ਸੰਜਮੁ ਧਰਮੁ ਨ ਕਮਾਇਆ ॥
ਸੇਵਾ ਸਾਧ ਨ ਜਾਨਿਆ ਹਰਿ ਰਾਇਆ ॥
ਕਹੁ ਨਾਨਕ ਹਮ ਨੀਚ ਕਰੰਮਾ ॥
ਸਰਣਿ ਪਰੇ ਕੀ ਰਾਖਹੁ ਸਰਮਾ ॥੨॥੪॥*

ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧ ੧ੴ ਸਤਿਗੁਰ ਪ੍ਰਸਾਦਿ ॥
ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥੧॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥

ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥
ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥
ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥
ਦੇਹੁ ਸਜਣ ਅਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥
ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥**

ਰਾਗੁ ਆਸਾ ਮਹਲਾ ੧ ॥
ਛਿਅ ਘਰ ਛਿਅ ਗੁਰ ਛਿਅ ਉਪਦੇਸ ॥
ਗੁਰੁ ਗੁਰੁ ਏਕੋ ਵੇਸ ਅਨੇਕ ॥੧॥
ਬਾਬਾ ਜੈ ਘਰਿ ਕਰਤੇ ਕੀਰਤਿ ਹੋਇ ॥
ਸੋ ਘਰੁ ਰਾਖੁ ਵਡਾਈ ਤੋਇ ॥੧॥ ਰਹਾਉ ॥
ਵਿਸੁਏ ਚਸਿਆ ਘੜੀਆ ਪਹਰਾ ਥਿਤੀ ਵਾਰੀ ਮਾਹੁ ਹੋਆ ॥
ਸੂਰਜੁ ਏਕੋ ਰੁਤਿ ਅਨੇਕ ॥
ਨਾਨਕ ਕਰਤੇ ਕੇ ਕੇਤੇ ਵੇਸ ॥੨॥੨॥***

---

* ਇਹ ਸ਼ਬਦ ਗੁ.ਗ੍ਰੰ. ਪੰਨਾ 378 ਉਪਰ ਵੀ ਦਰਜ ਹੈ।
** ਇਹ ਸ਼ਬਦ ਗੁ.ਗ੍ਰੰ. ਪੰਨਾ 157 ਉਪਰ ਵੀ ਲਿਖਿਆ ਹੈ।
*** ਇਹ ਸ਼ਬਦ ਗੁ.ਗ੍ਰੰ. ਪੰਨਾ 357 ਉਪਰ ਵੀ ਅੰਕਿਤ ਹੈ।

Sri Satguru Jagjit Singh Ji eLibrary NamdhariElibrary@gmail.com

**ਆਸਾ ਮਹਲਾ ੫**

(ਹੇ ਭਾਈ! ਤੈਨੂੰ) ਮਨੁੱਖ ਦੀ ਦੇਹ (*ਦੇਹੁਰੀਆ*) ਪ੍ਰਾਪਤ ਹੋਈ ਹੈ। ਪਰਮਾਤਮਾ ਨੂੰ ਮਿਲਣ ਦਾ ਤੇਰਾ ਇਹੀ ਅਵਸਰ (*ਬਰੀਆ*) ਹੈ। (ਪਰਮਾਤਮਾ ਨੂੰ ਮਿਲਣ ਤੋਂ ਭਿੰਨ) ਕੋਈ ਹੋਰ ਉਦਮ ਤੇਰੇ ਕਿਸੇ ਕੰਮ ਨਹੀਂ ਆਉਣੇ। (ਬਸ) ਸਾਧ-ਸੰਗਤ ਵਿਚ ਮਿਲ ਬੈਠ ਕੇ ਕੇਵਲ (ਪਰਮਾਤਮਾ ਦੇ) ਨਾਮ ਦਾ ਜਾਪ ਕਰ।੧। (ਤੈਨੂੰ) ਭਵਸਾਗਰ ਤਰਨ ਦੇ ਪ੍ਰਬੰਧ (*ਸਰੰਜਾਮਿ*) ਵਿਚ ਲਗਣਾ ਚਾਹੀਦਾ ਹੈ (ਕਿਉਂਕਿ) ਮਾਇਆ ਨਾਲ ਪ੍ਰੇਮ (*ਰੰਗਿ*) ਪਾਇਆਂ (ਤੇਰਾ) ਮਨੁੱਖ ਜਨਮ ਵਿਅਰਥ ਵਿਚ ਬੀਤ ਰਿਹਾ ਹੈ।੧ ।ਰਹਾਉ। (ਹੇ ਮਨੁੱਖ!) ਨ (ਤੂੰ) ਜਪ ਕੀਤਾ ਹੈ, ਨ ਹੀ ਤਪ ਕੀਤਾ ਹੈ, ਨ (ਤੂੰ) ਮਨ ਨੂੰ ਵਿਕਾਰਾਂ ਵਲੋਂ ਰੋਕਿਆ (*ਸੰਜਮੁ*) ਹੈ ਅਤੇ ਨ ਹੀ ਕੋਈ ਧਰਮ-ਕਰਮ ਕੀਤਾ ਹੈ। (ਤੂੰ) ਨ ਸਾਧ (ਗੁਰੂ) ਦੀ ਸੇਵਾ ਕੀਤੀ ਹੈ ਅਤੇ ਨ ਹੀ ਹਰਿ ਰਾਜਾ ਨੂੰ ਸਮਝਿਆ ਹੈ। ਨਾਨਕ ਦਾ ਕਥਨ ਹੈ ਕਿ (ਹੇ ਪ੍ਰਭੂ!) ਅਸੀਂ ਨੀਚ-ਕਰਮੀ ਹਾਂ (ਪਰ ਤੇਰੀ ਸ਼ਰਣ ਵਿਚ ਪਏ ਹਾਂ, ਇਸ ਲਈ) ਸ਼ਰਣ ਵਿਚ ਪਿਆਂ ਦੀ ਲਾਜ (*ਸਰਮ*) ਰਖੋ।੨।੪।

**ਸੋਹਿਲਾ ਰਾਗੁ ਗਉੜੀ ਦੀਪਕੀ ਮਹਲਾ ੧**

(ਹੇ ਜੀਵ!) ਜਿਸ (ਸਤਿਸੰਗਤ ਰੂਪ) ਘਰ ਵਿਚ ਕਰਤਾਰ ਦਾ ਜਸ (*ਕੀਰਤਿ*) ਗਾਇਆ ਜਾਂਦਾ ਹੈ, (ਅਤੇ ਉਸ ਦੇ ਗੁਣਾਂ ਦਾ) ਵਿਚਾਰ ਹੁੰਦਾ ਹੈ, ਉਸ ਸਤਿਸੰਗਤ ਵਿਚ ਜਾ ਕੇ ਜਸ ਗਾਇਆ ਕਰੋ ਅਤੇ ਸਿਰਜਨਹਾਰ (ਪਰਮਾਤਮਾ) ਦਾ ਸਿਮਰਨ (*ਸਿਵਰਿਹੁ*) ਕਰਿਆ ਕਰੋ।੧। (ਹੇ ਭਾਈ!) ਤੂੰ (ਸਤਿਸੰਗਤ ਵਿਚ ਜਾ ਕੇ) ਮੇਰੇ ਨਿਰਭਉ (ਪਰਮਾਤਮਾ) ਦੇ ਮੰਗਲਮਈ ਗੀਤ (*ਸੋਹਿਲਾ*) ਗਾ। ਮੈਂ ਨਿਛਾਵਰ ਹਾਂ ਉਸ ਜਸ-ਗਾਨ ਤੋਂ (ਜਿਸ ਕਰਕੇ) ਸਦਾ ਸੁਖ ਮਿਲਦਾ ਹੈ।੧ ।ਰਹਾਉ।

(ਹੇ ਜੀਵ! ਉਹ ਪਰਮਾਤਮਾ) ਨਿਤ ਹੀ ਜੀਵਾਂ ਦੀ ਸੰਭਾਲ (*ਸਮਾਲੀਅਨਿ*) ਕਰਦਾ ਹੈ, ਉਹੀ ਦਾਤਾ (ਤੈਨੂੰ ਕ੍ਰਿਪਾ-ਦ੍ਰਿਸ਼ਟੀ ਨਾਲ ਅਗੋਂ ਵੀ) ਵੇਖਦਾ ਹੈ। ਤੇਰੇ ਪਾਸੋਂ ਉਸ (ਦੇਣਹਾਰ ਪਰਮਾਤਮਾ ਦੇ) ਦਾਨ ਦਾ ਮੁੱਲ ਨਹੀਂ ਪੈ ਸਕਦਾ, ਉਸ ਦਾਤੇ (ਦੀ ਦੇਣ) ਦਾ ਕੋਈ ਅੰਤ-ਸ਼ੁਮਾਰ ਨਹੀਂ ਹੈ।੨। (ਹਰ ਇਕ ਮਨੁੱਖ ਦੇ ਵਿਆਹ ਦਾ) ਸੰਮਤ ਅਤੇ ਦਿਨ (*ਸਾਹਾ*) ਲਿਖਿਆ ਹੋਇਆ ਹੈ (ਅਰਥਾਤ ਨਿਸਚਿਤ ਹੈ)। (ਇਸ ਲਈ ਹੇ ਸਤਿਸੰਗੀਓ!) ਸਾਰੇ ਮਿਲ ਕੇ ਮੈਨੂੰ ਪਿਆਰ ਦਾ ਤੇਲ ਪਾਓ (ਅਰਥਾਤ ਮਾਂਈਏ ਪਾਉਣ ਦੀ ਰਸਮ ਕਰੋ)। ਹੇ ਸੱਜਣੋ (ਸੰਤੋ!) ਮੈਨੂੰ ਅਸੀਸਾਂ ਦਿਓ ਤਾਂ ਜੋ ਪਰਮਾਤਮਾ (*ਸਾਹਿਬ*) ਨਾਲ ਮੇਰਾ ਸੁਚਾਰੂ ਮਿਲਨ ਹੋ ਜਾਵੇ।੩। ਹਰ ਇਕ ਘਰ ਵਿਚ ਸਾਹੇ ਦਾ ਇਹ ਪੱਤਰ (*ਪਾਹੁਚਾ*) ਆ ਰਿਹਾ ਹੈ ਅਤੇ ਨਿਤ ਸੱਦੇ ਪੈ ਰਹੇ ਹਨ। (ਹੇ ਸਤਿਸੰਗੀਓ!) ਉਸ ਸਦਣ ਵਾਲੇ (ਪਰਮਾਤਮਾ) ਦਾ ਸਿਮਰਨ ਕਰਨਾ ਚਾਹੀਦਾ ਹੈ। ਹੇ ਨਾਨਕ! (ਸਾਡੇ ਵੀ) ਉਹ ਦਿਨ ਨੇੜੇ ਆ ਰਹੇ ਹਨ।੪।੧।

**ਰਾਗੁ ਆਸਾ ਮਹਲਾ ੧**

(ਹੇ ਜਿਗਿਆਸੂ!) ਛੇ ਸ਼ਾਸਤ੍ਰ (*ਘਰ*) ਹਨ, ਛੇ ਸ਼ਾਸਤ੍ਰਕਾਰ (*ਗੁਰ*) ਅਤੇ ਛੇ ਹੀ (ਉਨ੍ਹਾਂ ਦੇ) ਸਿੱਧਾਂਤ (*ਉਪਦੇਸ*) ਹਨ। (ਪਰ) ਇਨ੍ਹਾਂ ਸਾਰਿਆਂ ਦਾ ਮੂਲ ਇਕੋ ਗੁਰੂ (ਅਰਥਾਤ ਪਰਮਾਤਮਾ) ਹੈ, (ਜਿਸ ਦੇ ਅਗੋਂ) ਅਨੇਕ ਰੂਪ (*ਵੇਸੁ*) ਹਨ।੧। (ਹੇ ਭਾਈ!) ਜਿਸ ਸ਼ਾਸਤ੍ਰ (*ਘਰਿ*) ਵਿਚ ਕਰਤਾਰ ਦਾ ਜਸ ਗਾਇਆ ਜਾਂਦਾ ਹੈ, ਉਸ ਸ਼ਾਸਤ੍ਰ-ਸਿੱਧਾਂਤ ਨੂੰ (ਹਿਰਦੇ ਵਿਚ) ਰਖ (ਕਿਉਂਕਿ ਉਸ ਨਾਲ) ਤੇਰੀ ਪ੍ਰਤਿਸ਼ਠਾ ਹੋਵੇਗੀ।੧ ।ਰਹਾਉ। ਜਿਵੇਂ ਵਿਸੁਏ (ਅੱਖ ਦੇ ਪੰਦ੍ਰਾਂ ਫੋਰਾਂ ਜਿੰਨਾ ਸਮਾਂ), ਚਸੇ (15 ਵਿਸੁਏ ਜਿੰਨਾ ਸਮਾਂ), ਘੜੀਆਂ, ਪਹਿਰ, ਤਿਥੀਆਂ, ਵਾਰ ਅਤੇ ਮਹੀਨੇ ਹੁੰਦੇ ਹਨ, (ਪਰ) ਸੂਰਜ ਕੇਵਲ ਇਕ ਹੈ, (ਉਸ ਦੀਆਂ) ਰੁਤਾਂ ਅਨੇਕ ਹਨ। (ਠੀਕ ਉਸੇ ਤਰ੍ਹਾਂ) ਹੇ ਨਾਨਕ! ਪਰਮਾਤਮਾ ਦੇ ਕਿਤਨੇ ਹੀ ਸਰੂਪ ਹਨ।੨।੨।

Sri Satguru Jagjit Singh Ji eLibrary NamdhariElibrary@gmail.com

ਰਾਗੁ ਧਨਾਸਰੀ ਮਹਲਾ ੧ ॥
ਗਗਨ ਮੈ ਥਾਲੁ ਰਵਿ ਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ ॥
ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ ॥੧॥
ਕੈਸੀ ਆਰਤੀ ਹੋਇ ॥
ਭਵ ਖੰਡਨਾ ਤੇਰੀ ਆਰਤੀ ॥
ਅਨਹਤਾ ਸਬਦ ਵਾਜੰਤ ਭੇਰੀ ॥੧॥ ਰਹਾਉ ॥

ਸਹਸ ਤਵ ਨੈਨ ਨਨ ਨੈਨ ਹਹਿ ਤੋਹਿ ਕਉ ਸਹਸ ਮੂਰਤਿ ਨਨਾ ਏਕ ਤੁੋਹੀ॥
ਸਹਸ ਪਦ ਬਿਮਲ ਨਨ ਏਕ ਪਦ ਗੰਧ ਬਿਨੁ ਸਹਸ ਤਵ ਗੰਧ ਇਵ ਚਲਤ ਮੋਹੀ ॥੨॥
ਸਭ ਮਹਿ ਜੋਤਿ ਜੋਤਿ ਹੈ ਸੋਇ ॥
ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥
ਗੁਰ ਸਾਖੀ ਜੋਤਿ ਪਰਗਟੁ ਹੋਇ ॥
ਜੋ ਤਿਸੁ ਭਾਵੈ ਸੁ ਆਰਤੀ ਹੋਇ ॥੩॥
ਹਰਿ ਚਰਣ ਕਵਲ ਮਕਰੰਦ ਲੋਭਿਤ ਮਨੋ ਅਨਦਿਨੋੁ ਮੋਹਿ ਆਹੀ ਪਿਆਸਾ॥
ਕ੍ਰਿਪਾ ਜਲੁ ਦੇਹਿ ਨਾਨਕ ਸਾਰਿੰਗ ਕਉ ਹੋਇ ਜਾ ਤੇ ਤੇਰੈ ਨਾਇ ਵਾਸਾ ॥੪॥੩॥*

ਰਾਗੁ ਗਉੜੀ ਪੂਰਬੀ ਮਹਲਾ ੪ ॥
ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥
ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥
ਕਰਿ ਸਾਧੂ ਅੰਜੁਲੀ ਪੁਨੁ ਵਡਾ ਹੇ ॥
ਕਰਿ ਡੰਡਉਤ ਪੁਨੁ ਵਡਾ ਹੇ ॥੧॥ ਰਹਾਉ ॥

ਸਾਕਤ ਹਰਿ ਰਸ ਸਾਦੁ ਨ ਜਾਣਿਆ ਤਿਨ ਅੰਤਰਿ ਹਉਮੈ ਕੰਡਾ ਹੇ ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥
ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥
ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥
ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੪॥**

ਰਾਗੁ ਗਉੜੀ ਪੂਰਬੀ ਮਹਲਾ ੫ ॥
ਕਰਉ ਬੇਨੰਤੀ ਸੁਣਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥

---

* ਇਹ ਸ਼ਬਦ ਗੁ.ਗ੍ਰੰ. ਪੰਨਾ 663 ਉਪਰ ਵੀ ਲਿਖਿਆ ਹੈ।
** ਇਹ ਸ਼ਬਦ ਗੁ.ਗ੍ਰੰ. ਪੰਨਾ 171 ਉਪਰ ਵੀ ਦਰਜ ਹੈ।

Sri Satguru Jagjit Singh Ji eLibrary NamdhariElibrary@gmail.com

**ਰਾਗੁ ਧਨਾਸਰੀ ਮਹਲਾ ੧**

ਆਕਾਸ਼ ਰੂਪ ਥਾਲ ਵਿਚ ਸੂਰਜ (*ਰਵਿ*) ਅਤੇ ਚੰਦ੍ਰਮਾ (*ਚੰਦੁ*) ਦੀਪਕ ਦੇ ਸਮਾਨ ਹਨ ਅਤੇ ਤਾਰਿਆਂ ਦੇ ਸਮੂਹ (*ਮੰਡਲ*) ਮਾਨੋ ਮੋਤੀ ਹਨ। ਮਲਯ ਪਰਬਤ ਤੋਂ ਵਗਣ ਵਾਲੀ ਪਵਣ (*ਮਲਆਨਲੋ*) ਧੂਪ ਹੈ ਅਤੇ ਹਵਾ ਚੌਰ ਕਰ ਰਹੀ ਹੈ। ਸਾਰੀ ਬਨਸਪਤੀ ਦੇ ਖਿੜੇ ਹੋਏ ਫੁਲ ਮਾਨੋ (ਗਿਆਨ ਦਾ) ਪ੍ਰਕਾਸ਼ (*ਜੋਤੀ*) ਹਨ।੧। ਕਿਹੋ ਜਿਹੀ ਆਰਤੀ ਹੋ ਰਹੀ ਹੈ। ਹੇ ਸੰਸਾਰ ਦੇ ਭੈ ਨੂੰ ਨਸ਼ਟ ਕਰਨ ਵਾਲੇ ! ਤੇਰੀ (ਕਿਸ ਪ੍ਰਕਾਰ ਦੀ) ਆਰਤੀ ਹੋ ਰਹੀ ਹੈ। ਅਨਹਦ ਸ਼ਬਦ ਦੀ ਮਾਨੋ ਭੇਰੀ ਵਜ ਰਹੀ ਹੈ।੧। (ਰਹਾਉ)।

(ਹੇ ਪ੍ਰਭੂ !) ਤੇਰੀਆਂ ਹਜ਼ਾਰਾਂ (*ਸਹਸ*) ਅੱਖਾਂ ਹਨ, (ਪਰ) ਤੇਰੀ ਕੋਈ ਵੀ ਅੱਖ ਨਹੀਂ ਹੈ, (ਤੇਰੀਆਂ) ਹਜ਼ਾਰਾਂ ਸ਼ਕਲਾਂ (*ਮੂਰਤਿ*) ਹਨ, (ਪਰ ਤੇਰੀ) ਕੋਈ ਵੀ ਸ਼ਕਲ ਨਹੀਂ ਹੈ। (ਤੇਰੇ ਵਿਆਪਕ ਰੂਪ ਵਿਚ) ਹਜ਼ਾਰਾਂ ਪਵਿਤਰ ਚਰਣ (*ਪਦ ਬਿਮਲ*) ਹਨ, (ਪਰ ਅਸਲੋਂ) ਇਕ ਵੀ ਚਰਣ ਨਹੀਂ ਹੈ। ਨਕ ਤੋਂ ਬਿਨਾ ਹੋਣ 'ਤੇ ਵੀ ਤੇਰੇ ਹਜ਼ਾਰਾਂ ਨਕ (ਗੰਧ ਲੈਣ ਵਾਲੀ ਇੰਦ੍ਰੀ) ਹਨ। ਇਸ ਪ੍ਰਕਾਰ (ਦੇ ਚਰਿਤ੍ਰ ਨੂੰ ਵੇਖ ਕੇ ਮੈਂ) ਮੋਹੀ ਗਈ ਹਾਂ।੨। ਸਾਰੀਆਂ ਜੋਤਾਂ ਵਿਚ ਉਸ ਪਰਮਾਤਮਾ ਦੀ ਜੋਤਿ ਵਿਦਮਾਨ ਹੈ। ਉਸ ਦੇ ਚਾਨਣ ਕਰਕੇ ਸਭ ਪ੍ਰਕਾਸ਼ਮਾਨ ਹਨ। ਗੁਰੂ ਦੀ ਸਿਖਿਆ (*ਸਾਖੀ*) ਤੋਂ ਈਸ਼ਵਰੀ ਜੋਤਿ ਪ੍ਰਗਟ ਹੁੰਦੀ ਹੈ। ਉਸ ਪਰਮਾਤਮਾ ਨੂੰ ਜੋ ਚੰਗੀ ਲਗਦੀ ਹੈ, ਉਹੀ (ਸਹੀ ਅਰਥਾਂ ਵਿਚ) ਆਰਤੀ ਅਖਵਾਉਣ ਦੀ ਅਧਿਕਾਰੀ ਹੈ।੩। ਹਰਿ ਦੇ ਚਰਣ-ਕਮਲਾਂ ਦੇ ਰਸ (*ਮਕਰੰਦ*) ਦਾ (ਮੇਰਾ) ਮਨ ਲਾਲਚੀ ਹੋ ਗਿਆ ਹੈ। ਮੈਨੂੰ ਹਰ ਰੋਜ਼ (*ਅਨਦਿਨੋ*) ਉਸੇ ਦੀ ਪਿਆਸ ਲਗੀ ਰਹਿੰਦੀ ਹੈ। (ਹੇ ਪ੍ਰਭੂ !) ਨਾਨਕ ਰੂਪ ਪਪੀਹੇ (*ਸਾਰਿੰਗ*) ਨੂੰ (ਸ੍ਵਾਤੀ ਬੂੰਦ ਵਾਲਾ) ਜਲ ਪ੍ਰਦਾਨ ਕਰੋ (ਤਾਂ ਜੋ ਮੇਰਾ) ਤੇਰੇ ਨਾਮ ਵਿਚ ਵਾਸਾ ਹੋ ਜਾਵੇ।੪।੩।

**ਰਾਗੁ ਗਉੜੀ ਪੂਰਬੀ ਮਹਲਾ ੪**

ਕਾਮ ਅਤੇ ਕ੍ਰੋਧ ਨਾਲ ਸ਼ਰੀਰ ਰੂਪ ਨਗਰ ਭਰਿਆ ਹੋਇਆ ਸੀ, ਪਰ ਗੁਰੂ (*ਸਾਧੂ*) ਦੇ ਮੇਲ ਨਾਲ (ਉਨ੍ਹਾਂ ਸਭ ਦੇ) ਟੋਟੇ ਟੋਟੇ (*ਖੰਡਲ ਖੰਡਾ*) ਕਰ ਦਿੱਤੇ ਹਨ। ਪੂਰਬਲੇ ਕਰਮਾਂ ਦੇ ਲਿਖੇ ਲੇਖਾਂ ਅਨੁਸਾਰ (ਅਸੀਂ) ਗੁਰੂ ਨੂੰ ਪ੍ਰਾਪਤ ਕਰ ਲਿਆ ਹੈ ਅਤੇ ਹਰਿ ਦੇ ਮੰਡਲ ਨਾਲ ਜੁੜ (*ਮੰਡਾ*) ਕੇ ਮਨ ਦੀ ਲਿਵ ਲਗ ਗਈ ਹੈ।੧। (ਹੇ ਭਾਈ !) ਗੁਰੂ (*ਸਾਧੂ*) ਅਗੇ ਹੱਥ ਜੋੜ (*ਅੰਜਲੀ*), (ਕਿਉਂਕਿ ਇਹ) ਉਤਮ ਕਰਮ ਹੈ। (ਗੁਰੂ ਅਗੇ) ਡੰਡੌਤ ਕਰ, ਇਹ ਵੱਡਾ ਪੁੰਨ ਹੈ।੧।ਰਹਾਉ।

ਮਨਮੁਖ (*ਸਾਕਤ*) ਹਰਿ-ਰਸ ਦੇ ਸੁਆਦ ਨੂੰ ਨਹੀਂ ਜਾਣਦਾ, (ਕਿਉਂਕਿ ਉਸ ਦੇ) ਮਨ ਅੰਦਰ ਹਉਮੈ ਦਾ ਕੰਡਾ ਚੁਭਿਆ ਹੋਇਆ ਹੈ। ਜਿਉਂ ਜਿਉਂ (ਉਹ ਜੀਵਨ ਦੇ ਮਾਰਗ ਉਪਰ) ਤੁਰਦਾ ਹੈ, (ਤਾਂ ਕੰਡਾ) ਚੁਭਦਾ ਹੈ ਅਤੇ ਦੁਖ ਪਾਉਂਦਾ ਹੈ। (ਅਤੇ ਅੰਤ ਵਿਚ) ਸਿਰ ਉਤੇ ਜਮਕਾਲ ਦਾ ਡੰਡਾ ਸਹਿਨ ਕਰਦਾ ਹੈ।੨। ਹਰਿ ਦੇ ਸੇਵਕ ਪਰਮਾਤਮਾ ਦੇ ਨਾਮ ਵਿਚ ਸਮਾਏ ਰਹਿੰਦੇ ਹਨ ਅਤੇ (ਉਨ੍ਹਾਂ ਦਾ) ਜਨਮ-ਮਰਨ ਦਾ ਭੈ ਖ਼ਤਮ (*ਖੰਡਾ*) ਹੋ ਜਾਂਦਾ ਹੈ। (ਉਨ੍ਹਾਂ ਨੂੰ) ਅਵਿਨਾਸ਼ੀ, ਸਰਬ ਵਿਆਪਕ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ (ਉਨ੍ਹਾਂ ਦੀ) ਬਹੁਤ ਸ਼ੋਭਾ ਖੰਡਾਂ ਬ੍ਰਹਮੰਡਾਂ ਵਿਚ ਪਸਰ ਜਾਂਦੀ ਹੈ।੩। ਹੇ ਪ੍ਰਭੂ ! ਅਸੀਂ ਤੇਰੇ (ਦਰ ਉਤੇ ਡਿਗੇ) ਗ਼ਰੀਬ ਅਤੇ ਨਿਮਾਣੇ (*ਮਸਕੀਨ*) ਹਾਂ, ਇਸ ਲਈ ਹੇ ਵਡਿਆਂ ਤੋਂ ਵੱਡੇ ਪਰਮਾਤਮਾ ! ਬਚਾ ਲਵੋ, ਬਚਾ ਲਵੋ। ਦਾਸ ਨਾਨਕ ਨੂੰ ਨਾਮ ਦੀ ਹੀ ਟੇਕ ਅਤੇ ਆਸਰਾ ਹੈ। ਹਰਿ ਦੇ ਨਾਮ ਵਿਚ ਮਗਨ ਹੋਇਆਂ ਹੀ ਸੁਖ ਦੀ ਪ੍ਰਾਪਤੀ ਹੁੰਦੀ (*ਮੰਡਾ*) ਹੈ।੪।੪।

**ਰਾਗੁ ਗਉੜੀ ਪੂਰਬੀ ਮਹਲਾ ੫**

ਹੇ ਮੇਰੇ ਮਿਤਰੋ ! ਮੈਂ ਬੇਨਤੀ ਕਰਦਾ ਹਾਂ, (ਧਿਆਨ ਪੂਰਵਕ) ਸੁਣੋ, ਸੰਤਾਂ ਦੀ ਟਹਿਲ-ਸੇਵਾ ਕਰਨ ਦਾ ਵੇਲਾ ਹੈ। (ਜੇ ਸੇਵਾ ਕਰੋਗੇ ਤਾਂ ਉਸ ਦੇ ਫਲਸਰੂਪ) ਇਥੋਂ ਪ੍ਰਭੂ ਦੇ ਨਾਮ ਰੂਪੀ ਲਾਭ ਨੂੰ ਕਮਾ

ਅਉਧ ਘਟੈ ਦਿਨਸੁ ਰੈਣਾਰੇ ॥
ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥

ਇਹੁ ਸੰਸਾਰੁ ਬਿਕਾਰੁ ਸੰਸੇ ਮਹਿ ਤਰਿਓ ਬ੍ਰਹਮ ਗਿਆਨੀ ॥
ਜਿਸਹਿ ਜਗਾਇ ਪੀਆਵੈ ਇਹੁ ਰਸੁ ਅਕਥ ਕਥਾ ਤਿਨਿ ਜਾਨੀ ॥੨॥
ਜਾ ਕਉ ਆਏ ਸੋਈ ਬਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥
ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
ਨਾਨਕ ਦਾਸੁ ਇਹੈ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥੫॥*

---

* ਇਹ ਸ਼ਬਦ ਗੁ.ਗ੍ਰੰ. ਪੰਨਾ 205 ਉਪਰ ਵੀ ਅੰਕਿਤ ਹੈ।

Sri Satguru Jagjit Singh Ji eLibrary NamdhariElibrary@gmail.com

ਲਵੋਂਗੇ ਅਤੇ ਪਰਲੋਕ (*ਆਗੈ*) ਵਿਚ ਵਸਣਾ ਸੌਖਾ ਹੋ ਜਾਏਗਾ।੧। ਹੇ ਮੇਰੇ ਮਨ! ਦਿਨ-ਰਾਤ ਦੇ (ਬੀਤਣ ਨਾਲ) ਉਮਰ ਘਟਦੀ ਜਾ ਰਹੀ ਹੈਂ। ਗੁਰੂ ਨੂੰ ਮਿਲ ਕੇ (ਮਨੁੱਖ ਜੀਵਨ ਦਾ) ਮਨੋਰਥ (*ਕਾਜ*) ਪੂਰਾ ਕਰ ਲੈ।੧ ।ਰਹਾਉ।

ਇਹ ਸੰਸਾਰ ਵਿਕਾਰਾਂ (ਨਾਲ ਭਰਿਆ ਹੋਇਆ ਹੈ)। ਭਰਮਾਂ (*ਸੰਸੇ*) ਦੇ (ਇਸ ਸਮੁੰਦਰ ਵਿਚੋਂ ਕੋਈ) ਬ੍ਰਹਮ ਗਿਆਨੀ ਹੀ ਤਰ ਸਕਦਾ ਹੈ। ਜਿਸ ਨੂੰ (ਪ੍ਰਭੂ ਆਪ ਵਾਸਤਵਿਕਤਾ ਦਾ) ਬੋਧ (*ਜਗਾਇ*) ਕਰਾ ਕੇ ਇਹ (ਨਾਮ ਰੂਪੀ) ਅੰਮ੍ਰਿਤ ਪਾਨ ਕਰਾਉਂਦਾ ਹੈ, ਉਹੀ ਅਕਥਨੀ (ਪ੍ਰਭੂ ਦੀਆਂ) ਗੱਲਾਂ ਨੂੰ ਜਾਣਨ ਦੇ ਸਮਰਥ ਹੁੰਦਾ ਹੈ।੨। (ਹੇ ਜਿਗਿਆਸੂ!) ਜਿਸ (ਵਣਜ ਲਈ ਤੂੰ ਇਸ ਸੰਸਾਰ ਵਿਚ) ਆਇਆ ਹੈਂ, ਉਸੇ ਦਾ ਵਣਜ ਕਰ (*ਬਿਹਾਝਹੁ*)। (ਪਰਮਾਤਮਾ ਦੇ ਨਾਮ ਨੂੰ) ਗੁਰੂ ਦੁਆਰਾ ਮਨ ਵਿਚ ਵਸਾ ਲੈ। (ਇਸ ਤਰ੍ਹਾਂ) ਆਪਣੇ ਆਤਮ-ਸਰੂਪੀ ਘਰ ਵਿਚ ਹੀ ਸਹਿਜ ਸੁਭਾ ਆਨੰਦ (*ਸੁਖ*) ਪ੍ਰਾਪਤ ਕਰੋ, ਫਿਰ ਜਨਮ ਮਰਨ ਦੇ ਗੇੜ ਵਿਚ ਨਹੀਂ ਪਵੋਂਗੇ।੩। ਹੇ ਅੰਤਰ ਦੀ ਜਾਣਨ ਵਾਲੇ! ਹੇ ਸਰਬ ਵਿਆਪਕ! ਹੇ ਸਿਰਜਨਹਾਰ! ਮੇਰੇ ਮਨ ਦੀ ਸ਼ਰਧਾ ਨੂੰ ਪੂਰਾ ਕਰ ਦੇ। (ਤੁਹਾਡੇ ਤੋਂ) ਦਾਸ ਨਾਨਕ ਇਹੀ ਸੁਖ ਮੰਗਦਾ ਹੈ ਕਿ ਮੈਨੂੰ ਸੰਤਾਂ ਦੇ ਚਰਣਾਂ ਦੀ ਧੂੜ ਬਣਾ ਦੇ।੪।੫।

Sri Satguru Jagjit Singh Ji eLibrary NamdhariElibrary@gmail.com

ੴ ਸਤਿਗੁਰ ਪ੍ਰਸਾਦਿ ॥
ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ ॥

ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ ॥
ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੧॥
ਹਰਿ ਬਿਨੁ ਜੀਉ ਜਲਿ ਬਲਿ ਜਾਉ ॥
ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ ॥੧॥ ਰਹਾਉ ॥

ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ ॥
ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੨॥
ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥
ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੩॥
ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥
ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥
ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥੪॥੧॥

ਸਿਰੀਰਾਗੁ ਮਹਲਾ ੧ ॥
ਕੋਟਿ ਕੋਟੀ ਮੇਰੀ ਆਰਜਾ ਪਵਣੁ ਪੀਅਣੁ ਅਪਿਆਉ ॥
ਚੰਦੁ ਸੂਰਜੁ ਦੁਇ ਗੁਫੈ ਨ ਦੇਖਾ ਸੁਪਨੈ ਸਉਣ ਨ ਥਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੧॥
ਸਾਚਾ ਨਿਰੰਕਾਰੁ ਨਿਜ ਥਾਇ ॥
ਸੁਣਿ ਸੁਣਿ ਆਖਣੁ ਆਖਣਾ ਜੇ ਭਾਵੈ ਕਰੇ ਤਮਾਇ ॥੧॥ ਰਹਾਉ ॥

ਕੁਸਾ ਕਟੀਆ ਵਾਰ ਵਾਰ ਪੀਸਣਿ ਪੀਸਾ ਪਾਇ ॥
ਅਗੀ ਸੇਤੀ ਜਾਲੀਆ ਭਸਮ ਸੇਤੀ ਰਲਿ ਜਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੨॥
ਪੰਖੀ ਹੋਇ ਕੈ ਜੇ ਭਵਾ ਸੈ ਅਸਮਾਨੀ ਜਾਉ ॥
ਨਦਰੀ ਕਿਸੈ ਨ ਆਵਊ ਨਾ ਕਿਛੁ ਪੀਆ ਨ ਖਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੩॥

## ੧ਓ ਸਤਿਗੁਰ ਪ੍ਰਸਾਦਿ ॥
## ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧ ॥

ਜੇ (ਮੇਰੇ ਲਈ) ਮੋਤੀਆਂ ਦੇ ਮਹੱਲ (*ਮੰਦਰ*) ਉਸਰੇ ਹੋਣ ਅਤੇ ਰਤਨਾਂ ਨਾਲ ਜੜ੍ਹੇ ਹੋਣ। ਕਸਤੂਰੀ, ਕੇਸਰ (*ਕੁੰਗੂ*), ਊਦ (*ਅਗਰਿ*), ਚੰਦਨ (ਆਦਿ ਸੁਗੰਧਿਤ ਵਸਤੂਆਂ ਨਾਲ) ਲਿਪੇ ਹੋਣ। (ਜਿਨ੍ਹਾਂ ਨੂੰ ਵੇਖ ਕੇ ਮਨ ਵਿਚ) ਚਾਉ ਪੈਦਾ ਹੁੰਦਾ ਹੋਵੇ। (ਹੇ ਪ੍ਰਭੂ !) ਮਤਾਂ (ਇਨ੍ਹਾਂ ਨੂੰ) ਵੇਖ ਕੇ (ਮੈਂ) ਭੁਲ ਜਾਵਾਂ ਅਤੇ ਤੇਰਾ ਨਾਮ ਵਿਸਰ ਜਾਵੇ, (ਜੋ ਮੁੜ ਕੇ) ਚਿੱਤ ਵਿਚ ਹੀ ਨ ਆ ਸਕੇ।੧। ਹਰਿ ਦੇ ਨਾਮ ਤੋਂ ਬਿਨਾ (ਮੇਰੀ) ਜਿੰਦ ਸੜ ਬਲ ਜਾਂਦੀ ਹੈ। ਮੈਂ ਆਪਣੇ ਗੁਰੂ ਨੂੰ ਪੁਛ ਕੇ ਤਸੱਲੀ ਕਰ ਲਈ ਹੈ (ਕਿ ਪਰਮਾਤਮਾ ਦੇ ਦੁਆਰ ਤੋਂ ਬਿਨਾ ਮੇਰੀ) ਹੋਰ ਕੋਈ ਥਾਂ ਨਹੀਂ ਹੈ।੧।ਰਹਾਉ।

(ਮੇਰੇ ਨਿਵਾਸ ਸਥਾਨ ਦੀ) ਧਰਤੀ ਹੀਰਿਆਂ ਅਤੇ ਲਾਲਾਂ ਨਾਲ ਜੜ੍ਹੀ ਹੋਈ ਹੋਵੇ ਅਤੇ ਲਾਲ ਰੰਗ ਦਾ ਜੜ੍ਹਾਊ ਪਲੰਘ ਹੋਵੇ। (ਉਸ ਪਲੰਘ ਉਤੇ) ਮਣੀ (ਵਰਗੇ ਚਮਕਦੇ) ਮੁਖ ਵਾਲੀ ਸੁੰਦਰ ਇਸਤਰੀ ਸੁਸ਼ੋਭਿਤ ਹੋ ਕੇ ਪਿਆਰ ਭਰੇ ਹਾਵ-ਭਾਵ (*ਪਸਾਉ*) ਕਰਦੀ ਹੋਵੇ। ਮਤਾਂ (ਇਨ੍ਹਾਂ ਨੂੰ) ਵੇਖ ਕੇ (ਮੈਂ) ਭੁਲ ਜਾਵਾਂ ਅਤੇ ਤੇਰਾ ਨਾਮ ਵਿਸਰ ਜਾਵੇ, (ਜੋ ਮੁੜ ਕੇ) ਚਿੱਤ ਵਿਚ ਹੀ ਨ ਆ ਸਕੇ।੨। (ਮੈਂ ਯੋਗ ਸਾਧਨਾ ਵਿਚ) ਸਿੱਧ-ਹਸਤ ਹੋ ਕੇ ਸਿਧੀਆਂ (ਦਾ ਪ੍ਰਦਰਸ਼ਨ) ਕਰਦਾ ਹੋਇਆ ਰਿਧੀਆਂ ਨੂੰ (ਆਪਣੇ ਪਾਸ) ਆਉਣ ਲਈ ਆਖਣ ਦੇ ਸਮਰਥ ਹੋ ਜਾਵਾਂ। (ਯੋਗ ਸ਼ਕਤੀ ਦੁਆਰਾ) ਲੁਕ-ਛਿਪ ਜਾਂ ਪ੍ਰਗਟ ਹੋ ਬੈਠਾਂ (ਅਤੇ ਇਨ੍ਹਾਂ ਕਰਾਮਾਤਾਂ ਕਰਕੇ) ਲੋਕੀਂ (ਮੇਰੇ ਪ੍ਰਤਿ) ਸ਼ਰਧਾ (*ਭਾਉ*) ਰਖਦੇ ਹੋਣ। ਮਤਾਂ (ਇਨ੍ਹਾਂ ਨੂੰ) ਵੇਖ ਕੇ (ਮੈਂ) ਭੁਲੇਖਾ ਖਾ ਜਾਵਾਂ ਅਤੇ ਤੇਰਾ ਨਾਮ ਵਿਸਰ ਜਾਵੇ, (ਜੋ ਮੁੜ ਕੇ) ਚਿੱਤ ਵਿਚ ਹੀ ਨ ਆ ਸਕੇ।੩। (ਜੇ ਮੈਂ) ਸੁਲਤਾਨ ਬਣ ਜਾਵਾਂ ਅਤੇ ਫ਼ੌਜ ਇਕੱਠੀ ਕਰਕੇ ਤਖ਼ਤ ਉਤੇ ਪੈਰ ਟਿਕਾ ਦਿਆਂ। ਹੁਕਮ ਕਰ ਅਤੇ ਮੁਆਮਲਾ ਜਾਂ ਮਾਲੀਆ (*ਹਾਸਲੁ*) ਵਸੂਲਣ ਦੇ ਸਮਰਥ ਹੋ ਜਾਵਾਂ, (ਤਾਂ ਵੀ) ਹੇ ਨਾਨਕ ! ਸਭ ਕੁਝ ਵਿਅਰਥ (*ਵਾਉ*) ਹੈ। ਮਤਾਂ (ਇਨ੍ਹਾਂ ਨੂੰ) ਵੇਖ ਕੇ (ਮੈਂ) ਭੁਲੇਖਾ ਖਾ ਜਾਵਾਂ ਅਤੇ ਤੇਰਾ ਨਾਮ ਵਿਸਰ ਜਾਵੇ, (ਜੋ ਮੁੜ ਕੇ) ਚਿੱਤ ਵਿਚ ਹੀ ਨ ਆ ਸਕੇ।੪।੧।

**ਸਿਰੀ ਰਾਗੁ ਮਹਲਾ ੧**

ਮੇਰੀ ਉਮਰ (*ਆਰਜਾ*) ਕਰੋੜਾਂ (*ਕੋਟਿ*) ਹੀ ਵਰ੍ਹੇ ਹੋ ਜਾਵੇ ਅਤੇ ਹਵਾ ਹੀ ਮੇਰਾ ਪੀਣਾ ਅਤੇ ਖਾਣਾ (*ਅਪਿਆਉ*) ਹੋਵੇ। (ਮੈਂ) ਗੁਫਾ ਵਿਚ (ਸਦਾ ਬੈਠਾ ਹੋਇਆ) ਚੰਦ੍ਰਮਾ ਅਤੇ ਸੂਰਜ ਦੋਹਾਂ ਨੂੰ ਵੇਖ ਨ ਸਕਾਂ ਅਤੇ ਸੌਣ ਲਈ ਸੁਪਨੇ ਵਿਚ ਵੀ (ਮੈਨੂੰ) ਥਾਂ ਨ ਮਿਲੇ। (ਇਤਨੀ ਸਾਧਨਾ ਕਰਨ ਦੇ ਬਾਵਜੂਦ ਵੀ ਮੈਥੋਂ) ਤੇਰੀ ਕੀਮਤ ਨਹੀਂ ਪਾਈ ਜਾ ਸਕਦੀ। (ਹੇ ਪ੍ਰਭੂ !) ਮੈਂ (ਤੇਰੇ) ਨਾਮ ਦੀ ਕਿਤਨੀ ਵਡਿਆਈ ਦਸਾਂ?।੧। ਸਤਿਸਰੂਪ ਨਿਰਾਕਾਰ ਆਪਣੇ ਸਰੂਪ ਵਿਚ ਹੀ ਸਥਿਤ ਹੈ। (ਉਸ ਪਰਮਾਤਮਾ ਦੀ ਵਡਿਆਈ ਅਸੀਂ ਹੋਰਨਾਂ ਤੋਂ) ਸੁਣ ਸੁਣ ਕੇ ਹੀ ਬਖਾਨ ਕਰ ਦਿੰਦੇ ਹਾਂ (ਵਾਸਤਵਿਕਤਾ ਦੀ ਤੈਅ ਤਕ ਪਹੁੰਚ ਨਹੀਂ ਸਕਦੇ)। ਜੇ (ਉਸ ਨੂੰ )ਚੰਗਾ ਲਗੇ, (ਤਾਂ ਸਾਡੇ ਅੰਦਰ ਸਹੀ ਵਸਤੂ-ਸਥਿਤੀ ਨੂੰ ਸਮਝਣ ਦੀ) ਇੱਛਾ (*ਤਮਾਇ*) ਪੈਦਾ ਕਰ ਦਿੰਦਾ ਹੈ।੧।ਰਹਾਉ।

(ਜੇ ਮੈਂ) ਬਾਰ ਬਾਰ ਕੁਠਿਆ (*ਕੁਸਾ*) ਅਤੇ ਕਟਿਆ ਜਾਵਾਂ ਅਤੇ ਚੱਕੀ (*ਪੀਸਣਿ*) ਵਿਚ ਪਾ ਕੇ ਪੀਸਿਆ ਜਾਵਾਂ; ਅਗਨੀ ਨਾਲ ਸੜ ਜਾਵਾਂ ਅਤੇ ਸੁਆਹ (*ਭਸਮ*) ਨਾਲ ਰਲ ਜਾਵਾਂ, (ਹੇ ਪ੍ਰਭੂ ! ਇਤਨੀ ਕਠੋਰ ਸਾਧਨਾ ਕਰਨ 'ਤੇ ਵੀ ਮੈਥੋਂ) ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਮੈਂ (ਤੇਰੇ) ਨਾਮ ਦੀ ਕਿਤਨੀ ਵਡਿਆਈ ਬਖਾਨ ਕਰਾਂ?।੨। ਜੇ (ਮੈਂ) ਪੰਛੀ ਹੋ ਕੇ ਚੱਕਰ ਕਟਦਾ ਫਿਰਾਂ ਅਤੇ ਸੈਂਕੜੇ ਆਸਮਾਨਾਂ ਤਕ ਪਹੁੰਚ ਜਾਵਾਂ, (ਇਥੋਂ ਤਕ ਕਿ) ਕਿਸੇ ਨੂੰ ਨਜ਼ਰ ਨ ਆਵਾਂ ਅਤੇ ਖਾਵਾਂ ਪੀਵਾਂ ਵੀ ਕੁਝ ਨ। (ਇਤਨੀ ਸਾਧਨਾ ਕਰ ਸਕਣ 'ਤੇ ਵੀ ਮੈਥੋਂ) ਤੇਰੀ ਕੀਮਤ ਨਹੀਂ ਪਾਈ ਜਾ ਸਕਦੀ। ਮੈਂ (ਤੇਰੇ) ਨਾਮ ਦੀ ਕਿਤਨੀ ਵਡਿਆਈ ਆਖਾਂ?।੩। ਹੇ ਨਾਨਕ ! ਲੱਖਾਂ ਮਣ ਕਾਗਜ਼ਾਂ (ਉਤੇ

ਨਾਨਕ ਕਾਗਦ ਲਖ ਮਣਾ ਪੜਿ ਪੜਿ ਕੀਚੈ ਭਾਉ ॥
ਮਸੁ ਤੋਟਿ ਨ ਆਵਈ ਲੇਖਣਿ ਪਉਣੁ ਚਲਾਉ ॥
ਭੀ ਤੇਰੀ ਕੀਮਤਿ ਨਾ ਪਵੈ ਹਉ ਕੇਵਡੁ ਆਖਾ ਨਾਉ ॥੪॥੨॥

ਸਿਰੀਰਾਗੁ ਮਹਲਾ ੧ ॥
ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ ॥
ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ ॥
ਲੇਖੈ ਸਾਹ ਲਵਾਈਅਹਿ ਪੜੇ ਕਿ ਪੁਛਣ ਜਾਉ ॥੧॥
ਬਾਬਾ ਮਾਇਆ ਰਚਨਾ ਧੋਹੁ ॥
ਅੰਧੈ ਨਾਮੁ ਵਿਸਾਰਿਆ ਨਾ ਤਿਸੁ ਏਹ ਨ ਓਹੁ ॥੧॥ ਰਹਾਉ ॥

ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ ॥
ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ ॥
ਰੋਵਣ ਵਾਲੇ ਜੇਤੜੇ ਸਭਿ ਬੰਨਹਿ ਪੰਡ ਪਰਾਲਿ ॥੨॥
ਸਭੁ ਕੋ ਆਖੈ ਬਹੁਤੁ ਬਹੁਤੁ ਘਟਿ ਨ ਆਖੈ ਕੋਇ ॥
ਕੀਮਤਿ ਕਿਨੈ ਨ ਪਾਈਆ ਕਹਣਿ ਨ ਵਡਾ ਹੋਇ ॥
ਸਾਚਾ ਸਾਹਬੁ ਏਕੁ ਤੂ ਹੋਰਿ ਜੀਆ ਕੇਤੇ ਲੋਅ ॥੩॥
ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ ॥
ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥
ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ ॥੪॥੩॥

ਸਿਰੀਰਾਗੁ ਮਹਲਾ ੧ ॥
ਲਬੁ ਕੁਤਾ ਕੂੜੁ ਚੂਹੜਾ ਠਗਿ ਖਾਧਾ ਮੁਰਦਾਰੁ ॥
ਪਰ ਨਿੰਦਾ ਪਰ ਮਲੁ ਮੁਖ ਸੁਧੀ ਅਗਨਿ ਕ੍ਰੋਧੁ ਚੰਡਾਲੁ ॥
ਰਸ ਕਸ ਆਪੁ ਸਲਾਹਣਾ ਏ ਕਰਮ ਮੇਰੇ ਕਰਤਾਰ ॥੧॥
ਬਾਬਾ ਬੋਲੀਐ ਪਤਿ ਹੋਇ ॥
ਊਤਮ ਸੇ ਦਰਿ ਊਤਮ ਕਹੀਅਹਿ ਨੀਚ ਕਰਮ ਬਹਿ ਰੋਇ ॥੧॥ ਰਹਾਉ ॥

ਰਸੁ ਸੁਇਨਾ ਰਸੁ ਰੁਪਾ ਕਾਮਣਿ ਰਸੁ ਪਰਮਲ ਕੀ ਵਾਸੁ ॥
ਰਸੁ ਘੋੜੇ ਰਸੁ ਸੇਜਾ ਮੰਦਰ ਰਸੁ ਮੀਠਾ ਰਸੁ ਮਾਸੁ ॥
ਏਤੇ ਰਸ ਸਰੀਰ ਕੇ ਕੈ ਘਟਿ ਨਾਮ ਨਿਵਾਸੁ ॥੨॥

Sri Satguru Jagjit Singh Ji eLibrary NamdhariElibrary@gmail.com

ਲਿਖੇ ਸਿੱਧਾਂਤਾਂ ਨੂੰ) ਪੜ੍ਹ ਪੜ੍ਹ ਕੇ (ਉਨ੍ਹਾਂ ਦਾ) ਮਤਲਬ (*ਭਾਉ*) ਕਢਾਂ। (ਮੈਂ ਤੇਰੀ ਵਡਿਆਈ ਲਿਖਣ ਲਈ) ਹਵਾ ਦੀ ਕਲਮ (*ਲੇਖਣਿ*) ਬਣਾ ਕੇ ਚਲਾਵਾਂ ਅਤੇ ਸਿਆਹੀ (*ਮਸੁ*) ਦੀ ਤੋਟ ਵੀ ਨ ਆਵੇ, (ਹੇ ਪ੍ਰਭੂ !) ਤਾਂ ਵੀ ਤੇਰੀ ਕੀਮਤ ਨਹੀਂ ਪਾਈ ਜਾ ਸਕਦੀ, ਮੈਂ (ਤੇਰੇ) ਨਾਮ ਦੀ ਕਿਤਨੀ ਵਡਿਆਈ ਦਸਾਂ? ।੪।੨।

**ਸਿਰੀ ਰਾਗ ਮਹਲਾ ੧**

(ਸਾਡੇ) ਬੋਲਾਂ ਦਾ ਬੋਲਿਆ ਜਾਣਾ ਲੇਖੇ ਵਿਚ (ਗਿਣਤੀ ਦੀ ਸੀਮਾ ਵਿਚ) ਹੈ, (ਸਾਡਾ) ਭੋਜਨ ਕਰਨਾ ਲੇਖੇ ਵਿਚ ਹੈ, ਪੈਂਡਾ (*ਵਾਟ*) ਕਰਨਾ ਵੀ ਲੇਖੇ ਵਿਚ ਹੈ। (ਜੋ) ਸੁਣਦੇ ਹਾਂ, ਵੇਖਦੇ ਹਾਂ, (ਸਭ ਕੁਝ) ਲੇਖੇ ਵਿਚ ਹੈ। ਸਾਹ ਲੈਣੇ ਵੀ ਲੇਖੇ ਵਿਚ ਹਨ (ਇਹ ਗੱਲ ਇਤਨੀ ਸਪੱਸ਼ਟ ਹੈ ਕਿ ਇਸ ਬਾਰੇ ਕਿਸੇ) ਪੜ੍ਹੇ ਹੋਏ ਵਿਅਕਤੀ ਨੂੰ ਕੀ ਪੁਛਣ ਜਾਣਾ ਹੈ ? (ਅਰਥਾਤ ਕਿਸੇ ਨੂੰ ਪੁੱਛਣ ਦੀ ਲੋੜ ਨਹੀਂ, ਸਵੈ-ਸਿੱਧ ਹੈ)।੧। ਹੇ ਜਿਗਿਆਸੂ ! (ਸਭ) ਮਾਇਆਵੀ ਰਚਨਾ ਛਲ (*ਧੋਹੁ*) ਹੀ ਹੈ। (ਮਾਇਆ ਵਿਚ) ਅੰਨ੍ਹੇ ਹੋਏ (ਮਨੁੱਖ ਨੇ ਪਰਮਾਤਮਾ ਦੇ) ਨਾਮ ਨੂੰ ਭੁਲਾ ਦਿੱਤਾ ਹੈ, (ਜਿਸ ਕਰਕੇ) ਉਸ ਨੂੰ ਨ ਪਰਮਾਤਮਾ (ਦਾ ਨਾਮ ਪ੍ਰਾਪਤ ਹੁੰਦਾ ਹੈ ਅਤੇ ਨ ਹੀ) ਮਾਇਆ ਨਾਲ ਨਿਭਦੀ ਹੈ।੧।ਰਹਾਉ।

(ਮਨੁੱਖ ਨੂੰ ਇਸ ਸੰਸਾਰ ਵਿਚ) ਜੰਮ ਕੇ (*ਜਾਇ*) ਜੀਉਣਾ ਅਤੇ ਮਰਨਾ ਪੈਂਦਾ ਹੈ ਅਤੇ ਇਸ ਸੰਸਾਰ ਵਿਚ ਸਾਰੀ ਉਮਰ (*ਕਾਲਿ*) ਖਾਣ (ਦੇ ਪਦਾਰਥ ਇਕੱਠੇ ਕਰਨ ਦੇ ਆਹਰ ਵਿਚ ਲਗਾਣਾ ਪੈਂਦਾ ਹੈ)। ਜਿਥੇ (ਰੱਬ ਦੀ ਦਰਗਾਹ ਵਿਚ) ਬੈਠ ਕੇ (ਲੇਖਾ) ਸਮਝਾਇਆ ਜਾਂਦਾ ਹੈ (ਅਰਥਾਤ ਜ਼ਿੰਦਗੀ ਦੇ ਕੰਮਾਂ ਦਾ ਲੇਖਾ-ਜੋਖਾ ਕੀਤਾ ਜਾਂਦਾ ਹੈ), ਉਥੇ ਕੋਈ ਵੀ ਨਾਲ ਨਹੀਂ ਨਿਭਦਾ। ਜਿਤਨੇ ਵੀ ਰੋਵਣ ਵਾਲੇ (ਸਾਕ-ਸੰਬੰਧੀ) ਹਨ, ਸਭ ਪਰਾਲੀ ਦੀਆਂ ਪੰਡਾਂ ਬੰਨ੍ਹੀ ਫਿਰਦੇ ਹਨ (ਅਰਥਾਤ ਵਿਯੋਗ ਦਾ ਵਿਅਰਥ ਰੌਲਾ ਪਾਈ ਫਿਰਦੇ ਹਨ)।੨। ਸਭ ਕੋਈ ਉਸ (ਮ੍ਰਿਤ ਵਿਅਕਤੀ) ਨੂੰ ਵਡੇ ਤੋਂ ਵੱਡਾ ਕਹਿੰਦਾ ਹੈ, ਕੋਈ ਵੀ ਘਟ ਨਹੀਂ ਕਹਿੰਦਾ। ਕਿਸੇ ਨੇ ਵੀ ਉਸ ਦਾ ਸਹੀ ਮੁਲਾਂਕਣ ਨਹੀਂ ਕੀਤਾ। (ਨਿਰਾ) ਆਖਣ ਨਾਲ (ਉਹ) ਵੱਡਾ ਨਹੀਂ ਹੋ ਜਾਂਦਾ। (ਹੇ ਪ੍ਰਭੂ !) ਸੱਚਾ (ਸਥਾਈ) ਸੁਆਮੀ ਤਾਂ ਇਕ ਤੂੰ ਹੀ ਹੈਂ ਹੋਰ ਸਾਰੇ ਲੋਕਾਂ (*ਲੋਅ*) ਦੇ ਜੀਵ (ਨਾਸ਼ਮਾਨ ਹਨ)।੩। (ਹੇ ਪਰਮਾਤਮਾ ! ਮੇਰੀ ਅਰਜ਼ੋਈ ਹੈ ਕਿ) ਨਾਨਕ ਨੂੰ ਨੀਚਾਂ ਤੋਂ ਨੀਚ ਜਾਤਿ ਵਾਲਿਆਂ (ਦਾ ਸੰਪਰਕ ਪ੍ਰਦਾਨ ਕਰ) ਜੋ ਨੀਵਿਆਂ ਤੋਂ ਵੀ ਅਤਿ ਨੀਵੇਂ ਹੋਣ। (ਮੈਨੂੰ) ਉਨ੍ਹਾਂ ਦਾ ਸੰਗ-ਸਾਥ (ਚੰਗਾ ਲਗਦਾ ਹੈ), ਮੇਰੀ ਵਡਿਆਂ ਨਾਲ ਕੀ ਰੀਸ ਹੈ। (ਕਿਉਂਕਿ) ਜਿਥੇ ਨੀਚਾਂ ਦੀ ਸੰਭਾਲ ਹੁੰਦੀ ਹੈ, ਉਥੇ ਤੇਰੀ ਕ੍ਰਿਪਾ-ਦ੍ਰਿਸ਼ਟੀ ਰਹਿੰਦੀ ਹੈ।੪।੩।

**ਸਿਰੀ ਰਾਗੁ ਮਹਲਾ ੧**

(ਮੇਰੇ ਹਿਰਦੇ ਵਿਚ) ਲਾਲਚ (*ਲਬੁ*) ਰੂਪ ਕੁੱਤਾ, ਝੂਠ ਰੂਪ ਚੂਹੜਾ, (ਕਿਸੇ ਦਾ) ਠੱਗ ਕੇ ਖਾਧਾ ਹੋਇਆ ਪਦਾਰਥ ਰੂਪ ਮੁਰਦਾਰ (ਬੈਠੇ ਹਨ)। ਪਰਾਈ ਨਿੰਦਿਆ ਰੂਪ ਮੂੰਹ ਵਿਚ ਪਾਈ ਹੋਈ ਨਿਰੀ ਪਰਾਈ ਮੈਲ, ਕ੍ਰੋਧ-ਅਗਨੀ ਰੂਪ ਚੰਡਾਲ, ਭੋਗ-ਵਿਲਾਸ (*ਰਸ ਕਸ*) ਵਿਚ ਰੁਚੀ ਅਤੇ ਆਪਣੇ ਆਪ ਦੀ ਸ਼ਲਾਘਾ— ਹੇ ਕਰਤਾਰ! ਇਹ ਮੇਰੇ ਕਰਮ ਹਨ।੧। ਹੇ ਭਾਈ! (ਉਹ ਬੋਲ) ਬੋਲਣਾ ਚਾਹੀਦਾ ਹੈ, (ਜਿਸ ਨਾਲ ਪਰਮਾਤਮਾ ਦੇ ਦੁਆਰ ਉਤੇ) ਪ੍ਰਤਿਸ਼ਠਾ ਪ੍ਰਾਪਤ ਹੋਵੇ। ਉਤਮ ਉਹ (ਵਿਅਕਤੀ) ਹਨ, ਜਿਨ੍ਹਾਂ ਨੂੰ ਪ੍ਰਭੂ ਦੇ ਦੁਆਰ ਉਤੇ ਉਤਮ ਕਿਹਾ ਜਾਵੇ, ਨੀਚ-ਕਰਮੀ ਤਾਂ ਬੈਠੇ ਹੋਏ ਝੂਰਦੇ ਰਹਿੰਦੇ ਹਨ।੧।ਰਹਾਉ।

ਸੋਨਾ, ਚਾਂਦੀ, ਇਸਤਰੀ, ਸੁਗੰਧਿਤ ਪਦਾਰਥ (*ਪਰਮਲ*) ਦੀ ਖ਼ੁਸ਼ਬੂ, ਘੋੜੇ, ਸੇਜ, ਸੁੰਦਰ ਨਿਵਾਸ, ਮਿਠੇ ਪਦਾਰਥ ਅਤੇ ਮਾਸ ਖਾਣ ਦੇ ਸ਼ੌਕ—(ਮਨੁੱਖ) ਸ਼ਰੀਰ ਨੂੰ ਇਤਨੇ ਚਸਕੇ (*ਰਸ*) ਲਗੇ ਹੋਏ ਹਨ, ਤਾਂ ਪਰਮਾਤਮਾ ਦੇ ਨਾਮ ਦਾ ਨਿਵਾਸ ਕਿਸ ਸ਼ਰੀਰ (*ਘਟਿ*) ਵਿਚ ਹੋ ਸਕਦਾ ਹੈ? (ਅਰਥਾਤ

Sri Satguru Jagjit Singh Ji eLibrary NamdhariElibrary@gmail.com

ਜਿਤੁ ਬੋਲਿਐ ਪਤਿ ਪਾਈਐ ਸੋ ਬੋਲਿਆ ਪਰਵਾਣੁ ॥
ਫਿਕਾ ਬੋਲਿ ਵਿਗੁਚਣਾ ਸੁਣਿ ਮੂਰਖ ਮਨ ਅਜਾਣ ॥
ਜੋ ਤਿਸੁ ਭਾਵਹਿ ਸੇ ਭਲੇ ਹੋਰਿ ਕਿ ਕਹਣ ਵਖਾਣ ॥੩॥
ਤਿਨ ਮਤਿ ਤਿਨ ਪਤਿ ਤਿਨ ਧਨੁ ਪਲੈ ਜਿਨ ਹਿਰਦੈ ਰਹਿਆ ਸਮਾਇ ॥
ਤਿਨ ਕਾ ਕਿਆ ਸਾਲਾਹਣਾ ਅਵਰ ਸੁਆਲਿਉ ਕਾਇ ॥
ਨਾਨਕ ਨਦਰੀ ਬਾਹਰੇ ਰਾਚਹਿ ਦਾਨਿ ਨ ਨਾਇ ॥੪॥੪॥

ਸਿਰੀਰਾਗੁ ਮਹਲਾ ੧ ॥
ਅਮਲੁ ਗਲੋਲਾ ਕੂੜ ਕਾ ਦਿਤਾ ਦੇਵਣਹਾਰਿ ॥
ਮਤੀ ਮਰਣੁ ਵਿਸਾਰਿਆ ਖੁਸੀ ਕੀਤੀ ਦਿਨ ਚਾਰਿ ॥
ਸਚੁ ਮਿਲਿਆ ਤਿਨ ਸੋਫੀਆ ਰਾਖਣ ਕਉ ਦਰਵਾਰੁ ॥੧॥
ਨਾਨਕ ਸਾਚੇ ਕਉ ਸਚੁ ਜਾਣੁ ॥
ਜਿਤੁ ਸੇਵਿਐ ਸੁਖੁ ਪਾਈਐ ਤੇਰੀ ਦਰਗਹ ਚਲੈ ਮਾਣੁ ॥੧॥ ਰਹਾਉ ॥

ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥
ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥
ਤਾ ਮਨੁ ਖੀਵਾ ਜਾਣੀਐ ਜਾ ਮਹਲੀ ਪਾਏ ਥਾਉ ॥੨॥
ਨਾਉ ਨੀਰੁ ਚੰਗਿਆਈਆ ਸਤੁ ਪਰਮਲੁ ਤਨਿ ਵਾਸੁ ॥
ਤਾ ਮੁਖੁ ਹੋਵੈ ਉਜਲਾ ਲਖ ਦਾਤੀ ਇਕ ਦਾਤਿ ॥
ਦੂਖ ਤਿਸੈ ਪਹਿ ਆਖੀਅਹਿ ਸੂਖ ਜਿਸੈ ਹੀ ਪਾਸਿ ॥੩॥
ਸੋ ਕਿਉ ਮਨਹੁ ਵਿਸਾਰੀਐ ਜਾ ਕੇ ਜੀਅ ਪਰਾਣ ॥
ਤਿਸੁ ਵਿਣੁ ਸਭੁ ਅਪਵਿਤ੍ਰੁ ਹੈ ਜੇਤਾ ਪੈਨਣੁ ਖਾਣੁ ॥
ਹੋਰਿ ਗਲਾਂ ਸਭਿ ਕੂੜੀਆ ਤੁਧੁ ਭਾਵੈ ਪਰਵਾਣੁ ॥੪॥੫॥

ਸਿਰੀਰਾਗੁ ਮਹਲੁ ੧ ॥
ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥
ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥
ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥੧॥
ਬਾਬਾ ਏਹੁ ਲੇਖਾ ਲਿਖਿ ਜਾਣੁ ॥
ਜਿਥੈ ਲੇਖਾ ਮੰਗੀਐ ਤਿਥੈ ਹੋਇ ਸਚਾ ਨੀਸਾਣੁ ॥੧॥ ਰਹਾਉ ॥

ਜਿਥੈ ਮਿਲਹਿ ਵਡਿਆਈਆ ਸਦ ਖੁਸੀਆ ਸਦ ਚਾਉ ॥

Sri Satguru Jagjit Singh Ji eLibrary NamdhariElibrary@gmail.com

ਨਹੀਂ ਹੋ ਸਕਦਾ)।੨। ਜਿਸ (ਬੋਲ ਨੂੰ) ਬੋਲਣ ਨਾਲ (ਈਸ਼ਵਰੀ ਦਰਗਾਹ ਵਿਚ) ਪ੍ਰਤਿਸ਼ਠਾ ਪ੍ਰਾਪਤ ਹੋਵੇ, ਉਹੀ ਬੋਲਿਆ ਬੋਲ ਪ੍ਰਮਾਣਿਕ ਹੈ। ਹੇ ਨਾਸਮਝ ਮੂਰਖ ਮਨ! ਸੁਣ, ਫਿਕਾ ਬੋਲ ਬੋਲਣ ਨਾਲ ਖੁਆਰ (*ਵਿਗੁਚਣਾ*) ਹੋਈਦਾ ਹੈ। ਜੋ (ਮਨੁੱਖ) ਪਰਮਾਤਮਾ ਨੂੰ ਚੰਗੇ ਲਗਦੇ ਹਨ, ਉਹੀ ਸ੍ਰੇਸ਼ਠ ਹਨ, ਹੋਰ ਤਾਂ ਬਸ ਕਹਿਣ ਕਹਾਣ ਦੀਆਂ ਗੱਲਾਂ ਹਨ।੩। ਜਿਨ੍ਹਾਂ (ਮਨੁੱਖਾਂ) ਦੇ ਹਿਰਦੇ ਵਿਚ (ਪ੍ਰਭੂ) ਵਸਿਆ ਹੋਇਆ ਹੈ, ਉਹੀ (ਅਸਲੋਂ) ਬੁੱਧੀਮਾਨ, ਪ੍ਰਤਿਸ਼ਠਿਤ ਅਤੇ ਧਨਵਾਨ ਹਨ। ਉਨ੍ਹਾਂ ਦੀ ਸਰਾਹਨਾ ਕੀ ਕਰਨੀ ਹੋਈ? (ਉਨ੍ਹਾਂ ਵਰਗਾ) ਹੋਰ ਕੌਣ ਸੁੰਦਰ ਹੈ ? ਹੇ ਨਾਨਕ! ਪਰਮਾਤਮਾ ਦੀ ਕ੍ਰਿਪਾ-ਦ੍ਰਿਸ਼ਟੀ ਤੋਂ ਵਿਛੁੰਨੇ (ਬੰਦੇ ਪ੍ਰਭੂ ਦੁਆਰਾ) ਪ੍ਰਦੱਤ ਵਸਤੂਆਂ (*ਦਾਨਿ*) ਵਿਚ ਫਸੇ ਰਹਿੰਦੇ ਹਨ, ਨਾਮ ਵਲ (ਰੁਚਿਤ ਨਹੀਂ ਹੁੰਦੇ)।੪।੪।

**ਸਿਰੀ ਰਾਗੁ ਮਹਲਾ ੧**

ਦੇਣ ਵਾਲੇ ਪਰਮਾਤਮਾ ਨੇ (ਜੀਵ ਨੂੰ) ਕੂੜ ਰੂਪ ਅਫ਼ੀਮ (*ਅਮਲੁ*) ਦਾ ਗੋਲਾ ਦਿੱਤਾ ਹੋਇਆ ਹੈ।(ਉਸ ਦੀ) ਮਸਤੀ (*ਮਤੀ*) ਵਿਚ (ਜਿੰਦ ਨੇ) ਮ੍ਰਿਤੂ ਨੂੰ ਭੁਲਾ ਦਿੱਤਾ ਹੈ ਅਤੇ ਚਾਰ ਦਿਨ ਮੌਜ-ਮਸਤੀ ਕੀਤੀ ਹੈ। ਨਸ਼ਾ ਨ ਕਰਨ ਵਾਲਿਆਂ (*ਸੋਫੀਆ*) ਨੂੰ ਸੱਚਾ ਨਾਮ ਪ੍ਰਦਾਨ ਕੀਤਾ ਗਿਆ (ਤਾਂ ਜੋ ਉਹ) ਈਸ਼ਵਰੀ ਦਰਬਾਰ ਨਾਲ (ਸੰਬੰਧ ਬਣਾਈ) ਰਖ ਸਕਣ।੧। ਹੇ ਨਾਨਕ! ਸਤਿ ਸਰੂਪ ਪਰਮਾਤਮਾ ਨੂੰ ਹੀ ਸਦਾ ਸਦੀਵੀ (*ਸਚੁ*) ਜਾਣ। ਜਿਸ ਦਾ ਸਿਮਰਨ ਕਰਨ ਨਾਲ ਸੁਖ ਮਿਲਦਾ ਹੈ ਅਤੇ (ਹੇ ਪਰਮਾਤਮਾ!) ਤੇਰੀ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੧।ਰਹਾਉ।

ਸੱਚੀ ਸ਼ਰਾਬ (*ਸਰਾ*) ਉਹ ਹੈ ਜਿਸ ਵਿਚ ਗੁੜ ਤੋਂ ਭਿੰਨ ਸਤਿ ਨਾਮ ਰੂਪ ਪਦਾਰਥ ਪੈਂਦਾ ਹੈ। ਜਿਤਨੇ ਵੀ (ਸਤਿਨਾਮ ਨੂੰ) ਸੁਣਦੇ ਅਤੇ (ਉਸ ਦਾ) ਬਖਾਨ ਕਰਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। ਮਨ ਨੂੰ ਤਦ ਹੀ ਮਸਤ (*ਖੀਵਾ*) ਹੋਇਆ ਸਮਝੋ ਜਦੋਂ ਉਸ ਨੂੰ ਪਰਮਾਤਮਾ ਦੇ ਦਰਬਾਰ (*ਮਹਲੀ*) ਵਿਚ ਸਥਾਨ ਪ੍ਰਾਪਤ ਹੁੰਦਾ ਹੈ।੨। ਨਾਮ ਰੂਪ ਜਲ (ਵਿਚ ਇਸ਼ਨਾਨ ਕਰਨ), ਚੰਗੇ ਕਰਮ ਕਰਨ (*ਚੰਗਿਆਈਆ*), ਸਦਾਚਾਰੀ ਜੀਵਨ (ਬਤੀਤ ਕਰਨ ਨਾਲ) ਸ਼ਰੀਰ ਵਿਚੋਂ ਚੰਦਨ (*ਪਰਮਲ*) ਦੀ ਸੁਗੰਧੀ ਆਉਂਦੀ ਹੈ। ਅਜਿਹਾ ਆਚਾਰ ਕਰਨ ਵਾਲੇ ਦਾ ਮੁਖ ਉਜਲਾ ਹੁੰਦਾ ਹੈ। (ਨਾਮ ਦੀ) ਦਾਤ ਲੱਖਾਂ ਦਾਤਾਂ (ਦੇ ਸਮਾਨ) ਇਕ ਹੈ। (ਆਪਣਾ) ਦੁਖ ਉਸੇ ਪਾਸ ਫੋਲਣਾ ਚਾਹੀਦਾ ਹੈ, ਜਿਸ ਕੋਲ ਸੁਖ ਵੀ ਹੋਣ।੩। ਉਸ ਨੂੰ ਮਨ ਤੋਂ ਕਿਉਂ ਭੁਲਾਇਆ ਜਾਵੇ, ਜਿਸ ਦੇ ਦਿੱਤੇ ਪ੍ਰਾਣ ਅਤੇ ਜਿੰਦ (ਮਨੁੱਖ ਕੋਲ) ਹਨ। ਉਸ (ਪਰਮਾਤਮਾ ਦੇ ਨਾਮ) ਤੋਂ ਬਿਨਾ ਜਿਤਨਾ ਪਹਿਨਣਾ ਅਤੇ ਖਾਣਾ, ਸਭ ਕੁਝ ਅਪਵਿਤਰ ਹੈ। ਹੋਰ ਸਾਰੀਆਂ ਗੱਲਾਂ ਅਥਵਾ ਯਤਨ ਝੂਠੇ ਹਨ, (ਬਸ ਉਹੀ ਉਦਮ ਸੁਚਜੇ ਹਨ ਜੋ) ਤੈਨੂੰ ਚੰਗੇ ਲਗਦੇ ਹੋਣ।੪।੫।

**ਸਿਰੀ ਰਾਗੁ ਮਹਲਾ ੧**

(ਹੇ ਜਿਗਿਆਸੂ! ਮਾਇਆ ਦੇ) ਮੋਹ ਨੂੰ ਸਾੜ ਅਤੇ ਰਗੜ ਕੇ ਸਿਆਹੀ (*ਮਸੁ*) ਬਣਾ ਅਤੇ ਬੁੱਧੀ (*ਮਤਿ*) ਨੂੰ ਸੁੰਦਰ ਕਾਗ਼ਜ਼ ਵਜੋਂ ਵਰਤ। ਪ੍ਰੇਮ (*ਭਾਉ*) ਨੂੰ ਕਲਮ ਅਤੇ ਚਿਤ ਨੂੰ ਲਿਖਾਰੀ ਬਣਾ। ਗੁਰੂ ਦੀ ਸਿਖਿਆ ਲੈ ਕੇ (ਪਰਮਾਤਮਾ ਦੀ ਸ੍ਰੇਸ਼ਠਤਾ ਸੰਬੰਧੀ) ਵਿਚਾਰ ਨੂੰ ਅੰਕਿਤ ਕਰ। (ਪਰਮਾਤਮਾ ਦਾ) ਨਾਮ ਲਿਖ, ਉਸਤਤਿ (*ਸਾਲਾਹ*) ਲਿਖ ਅਤੇ (ਇਹ) ਲਿਖ (ਕਿ ਉਸ ਪ੍ਰਭੂ ਦਾ) ਅੰਤ ਅਤੇ ਸੀਮਾ (ਨਿਰਧਾਰਿਤ) ਨਹੀਂ ਕੀਤੀ ਜਾ ਸਕਦੀ।੧। ਹੇ ਭਾਈ! ਇਸ ਪ੍ਰਕਾਰ ਦਾ ਲੇਖਾ ਲਿਖਣ ਦੀ ਜਾਚ ਸਿਖ (ਤਾਂ ਜੋ) ਜਿਥੇ ਹੀ ਇਹ ਲੇਖਾ ਪੜਤਾਲਿਆ (*ਮੰਗੀਐ*) ਜਾਵੇ, ਉਥੇ ਇਸ ਨੂੰ ਪ੍ਰਵਾਨਗੀ ਦਾ ਸੱਚਾ ਚਿੰਨ੍ਹ (*ਨੀਸਾਣੁ*) ਪ੍ਰਾਪਤ ਹੋਵੇ।੧।ਰਹਾਉ।

(ਅਜਿਹੇ ਲੇਖੇ ਵਾਲਾ ਸਾਧਕ) ਜਿਥੇ (ਵੀ ਜਾਵੇਗਾ, ਉਥੇ ਹੀ ਉਸ ਨੂੰ) ਵਡਿਆਈਆਂ ਮਿਲਣਗੀਆਂ ਅਤੇ ਸਦਾ ਖ਼ੁਸ਼ੀਆਂ ਤੇ ਆਨੰਦ (*ਚਾਉ*) ਪ੍ਰਾਪਤ ਹੋਵੇਗਾ। ਜਿਨ੍ਹਾਂ ਦੇ ਮਨ ਵਿਚ ਸੱਚਾ

ਤਿਨ ਮੁਖਿ ਟਿਕੇ ਨਿਕਲਹਿ ਜਿਨ ਮਨਿ ਸਚਾ ਨਾਉ ॥
ਕਰਮਿ ਮਿਲੈ ਤਾ ਪਾਈਐ ਨਾਹੀ ਗਲੀ ਵਾਉ ਦੁਆਉ ॥੨॥
ਇਕਿ ਆਵਹਿ ਇਕਿ ਜਾਹਿ ਉਠਿ ਰਖੀਅਹਿ ਨਾਵ ਸਲਾਰ ॥
ਇਕਿ ਉਪਾਏ ਮੰਗਤੇ ਇਕਨਾ ਵਡੇ ਦਰਵਾਰ ॥
ਅਗੈ ਗਇਆ ਜਾਣੀਐ ਵਿਣੁ ਨਾਵੈ ਵੇਕਾਰ ॥੩॥
ਭੈ ਤੇਰੈ ਡਰੁ ਅਗਲਾ ਖਪਿ ਖਪਿ ਛਿਜੈ ਦੇਹ ॥
ਨਾਵ ਜਿਨਾ ਸੁਲਤਾਨ ਖਾਨ ਹੋਦੇ ਡਿਠੇ ਖੇਹ ॥
ਨਾਨਕ ਉਠੀ ਚਲਿਆ ਸਭਿ ਕੂੜੇ ਤੁਟੇ ਨੇਹ ॥੪॥੬॥

ਸਿਰੀਰਾਗੁ ਮਹਲਾ ੧ ॥
ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥
ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥
ਛਤੀਹ ਅੰਮ੍ਰਿਤ ਭਾਉ ਏਕੁ ਜਾ ਕਉ ਨਦਰਿ ਕਰੇਇ ॥੧॥
ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥
ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥

ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥
ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥
ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥੨॥
ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥
ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥

ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥
ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥
ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥੩॥
ਬਾਬਾ ਹੋਰੁ ਚੜਣਾ ਖੁਸੀ ਖੁਆਰੁ ॥
ਜਿਤੁ ਚੜਿਐ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥

ਘਰ ਮੰਦਰ ਖੁਸੀ ਨਾਮ ਕੀ ਨਦਰਿ ਤੇਰੀ ਪਰਵਾਰੁ ॥
ਹੁਕਮੁ ਸੋਈ ਤੁਧੁ ਭਾਵਸੀ ਹੋਰੁ ਆਖਣੁ ਬਹੁਤੁ ਅਪਾਰੁ ॥

ਨਾਮ ਹੋਵੇਗਾ, ਉਨ੍ਹਾਂ ਦੇ ਮੱਥੇ (*ਮੁਖਿ*) ਉਤੇ ਟਿਕੇ ਲਗਣਗੇ। (ਪਰਮਾਤਮਾ ਦੀ) ਕ੍ਰਿਪਾ (*ਕਰਮਿ*) ਦੇ ਹੋਣ ਨਾਲ ਹੀ (ਨਾਮ ਪਦਾਰਥ ਦੀ) ਪ੍ਰਾਪਤੀ ਹੁੰਦੀ ਹੈ, ਵਿਅਰਥ ਦੀਆਂ ਗੱਲਾਂ ਨਾਲ ਕੁਝ ਨਹੀਂ ਪਾਈਦਾ।੨। (ਇਸ ਸੰਸਾਰ ਵਿਚ) ਕਈ ਆਉਂਦੇ ਹਨ ਅਤੇ ਕਈ (ਆਪਣੀ ਅਵਧੀ ਪੂਰੀ ਕਰਕੇ) ਚਲੇ ਜਾਂਦੇ ਹਨ। (ਕਈ ਆਪਣਾ) ਨਾਂ ਸਰਦਾਰ (*ਸਲਾਰ*) ਰਖਦੇ ਹਨ। ਕਈ ਮੰਗਤੇ ਪੈਦਾ ਕੀਤੇ ਹਨ ਅਤੇ ਕਈਆਂ ਦੇ ਵੱਡੇ ਦਰਬਾਰ ਹਨ। (ਜੀਵਨ ਉਪਰੰਤ) ਪਰਮਾਤਮਾ ਦੇ ਦਰਬਾਰ (*ਅਗੈ*) ਵਿਚ ਜਾਣ 'ਤੇ ਪਤਾ ਲਗੇਗਾ (ਕਿ ਕੌਣ ਵੱਡਾ ਹੈ ਅਤੇ ਕੌਣ ਛੋਟਾ ਹੈ?), (ਪਰ ਸੱਚੀ ਗੱਲ ਤਾਂ ਇਹ ਹੈ ਕਿ) ਨਾਮ ਤੋਂ ਬਿਨਾ (ਹੋਰ ਸਭ ਕੁਝ) ਵਿਅਰਥ ਹੈ।੩। (ਹੇ ਪ੍ਰਭੂ !) ਤੇਰੇ ਭੈ ਤੋਂ ਅਧਿਕ ਘਬਰਾਹਟ ਹੁੰਦੀ ਹੈ ਅਤੇ ਸ਼ਰੀਰ ਖਪ ਖਪ ਕੇ ਕਮਜ਼ੋਰ ਹੁੰਦਾ ਜਾਂਦਾ ਹੈ। ਜਿਨ੍ਹਾਂ ਦਾ ਨਾਂ 'ਸੁਲਤਾਨ' ਅਤੇ 'ਖ਼ਾਨ' ਸੀ, (ਉਹ ਵੀ) ਮਿੱਟੀ ਨਾਲ ਮਿੱਟੀ ਹੁੰਦੇ ਵੇਖੇ ਹਨ। ਹੇ ਨਾਨਕ ! (ਜਗਤ ਤੋਂ) ਉਠ ਕੇ ਤੁਰਨ ਨਾਲ ਸਾਰੇ ਝੂਠੇ ਪ੍ਰੇਮ-ਸੰਬੰਧ ਟੁਟ ਜਾਂਦੇ ਹਨ (ਖ਼ਤਮ ਹੋ ਜਾਂਦੇ ਹਨ)।੪।੬।

**ਸਿਰੀ ਰਾਗੁ ਮਹਲਾ ੧**

(ਨਾਮ ਨੂੰ) ਮੰਨਣ ਦੀ ਪ੍ਰਕ੍ਰਿਆ ਨਾਲ (ਮਾਨੋ ਸੰਸਾਰ ਦੇ) ਸਭ ਮਿਠੇ ਰਸ ਪ੍ਰਾਪਤ ਹੋ ਜਾਂਦੇ ਹਨ ਅਤੇ ਸੁਣਨ ਨਾਲ ਨਮਕੀਨ ਰਸਾਂ (ਦਾ ਸੁਆਦ ਆ ਜਾਂਦਾ ਹੈ)। ਮੁਖ ਤੋਂ (ਨਾਮ ਨੂੰ) ਬੋਲਣ ਨਾਲ ਖੱਟੇ ਅਤੇ ਤੁਰਸ਼ ਰਸ ਅਤੇ ਕੀਰਤਨ (*ਨਾਦ*) ਨਾਲ ਮਸਾਲਿਆ (*ਮਾਰਣ*) ਦਾ ਜ਼ਾਇਕਾ ਹਾਸਲ ਹੋ ਜਾਂਦਾ ਹੈ। (ਪਰਮਾਤਮਾ ਨਾਲ) ਇਕ-ਰਸ ਪ੍ਰੇਮ ਛਤੀ ਪ੍ਰਕਾਰ ਦੇ ਸੁਆਦਿਸ਼ਟ ਭੋਜਨ (*ਛਤੀਹ ਅੰਮ੍ਰਿਤ*) ਦੇ ਸਮਾਨ ਹੈ। (ਇਸ ਪ੍ਰਕਾਰ ਦਾ ਅਨੁਭਵ ਉਨ੍ਹਾਂ ਨੂੰ ਪ੍ਰਾਪਤ ਹੁੰਦਾ ਹੈ) ਜਿਨ੍ਹਾਂ ਉਤੇ (ਪਰਮਾਤਮਾ) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ।੧। ਹੇ ਭਾਈ ! (ਹਰਿ ਨਾਮ ਤੋਂ ਭਿੰਨ ਪਦਾਰਥ ਨੂੰ) ਖਾਣ ਨਾਲ ਪ੍ਰਾਪਤ ਹੋਣ ਵਾਲੀ ਖ਼ੁਸ਼ੀ (ਅੰਤ ਵਿਚ) ਖ਼ੁਆਰ ਕਰਦੀ ਹੈ। (ਕਿਉਂਕਿ) ਉਨ੍ਹਾਂ ਪਦਾਰਥਾਂ ਦੇ ਖਾਣ ਨਾਲ ਸ਼ਰੀਰ ਦੁਖੀ (*ਪੀੜੀਐ*) ਹੁੰਦਾ ਹੈ ਅਤੇ ਮਨ ਵਿਚ ਵਿਕਾਰ ਪੈਦਾ ਹੋਣ ਲਗਦੇ ਹਨ।੧।ਰਹਾਉ।

(ਪਰਮਾਤਮਾ ਦੇ ਨਾਮ ਨਾਲ) ਮਨ ਦਾ ਰੰਗਿਆ (*ਰਤਾ*) ਜਾਣਾ ਮਾਨੋ ਲਾਲ ਪੁਸ਼ਾਕ ਹੈ, ਪੁੰਨ-ਦਾਨ (*ਸਤੁ ਦਾਨੁ*) ਕਰਨਾ ਚਿੱਟੀ ਪੁਸ਼ਾਕ ਹੈ, (ਮਨ ਤੋਂ) ਪਾਪਾਂ ਦੀ ਕਾਲਖ ਨੂੰ ਕਟਣਾ (*ਕਦਾ ਕਰਣੀ*) ਨੀਲੇ ਰੰਗ ਦੇ ਬਸਤ੍ਰ ਹਨ, (ਪਰਮਾਤਮਾ ਦੇ) ਚਰਣਾਂ ਦਾ ਧਿਆਨ ਜਾਮਾ ਜਾਂ ਚੋਗ਼ਾ (*ਪਹਿਰਣੁ*) ਹੈ, ਸੰਤੋਖ ਧਾਰਣ ਕਰਨਾ ਕਮਰਬੰਦ ਹੈ, ਤੇਰੇ ਨਾਮ (ਦੀ ਆਰਾਧਨਾ) ਮੇਰਾ ਧਨ ਅਤੇ ਜੋਬਨ ਹੈ।੨। ਹੇ ਭਾਈ ! (ਉਪਰੋਕਤ ਵਸਤੂਆਂ ਤੋਂ ਭਿੰਨ ਨੂੰ) ਪਹਿਨਣ ਨਾਲ ਪੈਦਾ ਹੋਣ ਵਾਲੀ ਖ਼ੁਸ਼ੀ (ਅੰਤ ਵਿਚ) ਖ਼ੁਆਰ ਕਰਦੀ ਹੈ। (ਕਿਉਂਕਿ) ਉਨ੍ਹਾਂ ਵਸਤੂਆਂ ਦੇ ਪਹਿਨਣ ਨਾਲ ਸ਼ਰੀਰ ਦੁਖੀ (*ਪੀੜੀਐ*) ਹੁੰਦਾ ਹੈ ਅਤੇ ਮਨ ਵਿਚ ਵਿਕਾਰ ਪੈਦਾ ਹੋਣ ਲਗਦੇ ਹਨ।੧।ਰਹਾਉ।

(ਹੇ ਪ੍ਰਭੂ !) ਤੈਨੂੰ ਸਮਝਣ ਦੇ ਮਾਰਗ ਉਤੇ ਪੈਣਾ ਹੀ ਮੇਰੇ ਲਈ ਸੁੰਦਰ ਕਾਠੀ (*ਪਾਖਰ*) ਅਤੇ ਸੋਨੇ ਦੀ ਦੁਮਚੀ (*ਸਾਖਤਿ*) ਨਾਲ ਸੁਸਜਿਤ ਘੋੜੇ (ਦੀ ਸਵਾਰੀ ਹੈ)। ਸ਼ੁਭ ਗੁਣਾਂ ਵਲ ਧਾਣਾ (ਧਾਤੁ) ਹੀ ਮੇਰੇ ਲਈ ਤੀਰਾਂ ਦਾ ਭੱਥਾ, ਤੀਰ-ਕਮਾਨ, ਬਰਛੀ ਅਤੇ ਤਲਵਾਰ ਦਾ ਗਾਤ੍ਰਾ ਹੈ। ਪ੍ਰਤਿਸ਼ਠਾ ਸਹਿਤ ਉਘੜ ਕੇ ਰਹਿਣਾ (ਮੇਰੇ ਲਈ) ਧੌਂਸਾ ਅਤੇ ਨੇਜ਼ਾ ਹੈ ਅਤੇ ਤੇਰੀ ਮਿਹਰ ਹੀ ਮੇਰੀ ਉਤਮ ਜਾਤਿ ਹੈ।੩। ਹੇ ਭਾਈ ! (ਉਪਰੋਕਤ ਚੀਜ਼ਾਂ ਤੋਂ ਭਿੰਨ) ਕਿਸੇ ਹੋਰ ਦੀ ਸਵਾਰੀ ਕਰਨ ਤੋਂ ਪੈਦਾ ਹੋਣ ਵਾਲੀ ਖ਼ੁਸ਼ੀ (ਅੰਤ ਵਿਚ) ਖ਼ੁਆਰ ਕਰਦੀ ਹੈ (ਕਿਉਂਕਿ) ਉਨ੍ਹਾਂ ਚੀਜ਼ਾਂ ਦੀ ਸਵਾਰੀ ਕਰਨ ਨਾਲ ਸ਼ਰੀਰ ਦੁਖੀ (*ਪੀੜੀਐ*) ਹੁੰਦਾ ਹੈ ਅਤੇ ਮਨ ਵਿਚ ਵਿਕਾਰ ਪੈਦਾ ਹੋਣ ਲਗ ਜਾਂਦੇ ਹਨ।੧।ਰਹਾਉ।

(ਹੇ ਪਰਮਾਤਮਾ ! ਤੇਰੇ) ਨਾਮ ਜਪਣ ਤੋਂ ਪੈਦਾ ਹੋਣ ਵਾਲੀ ਖ਼ੁਸ਼ੀ (ਮੇਰੇ ਲਈ ਸ਼ਾਨਦਾਰ) ਮਹੱਲ-ਮਾੜੀਆ (*ਘਰ ਮੰਦਰ*) ਹਨ ਅਤੇ ਤੇਰੀ ਕ੍ਰਿਪਾ-ਦ੍ਰਿਸ਼ਟੀ ਹੀ (ਮੇਰਾ) ਪਰਿਵਾਰ ਹੈ। (ਜੋ) ਤੁਹਾਨੂੰ ਚੰਗਾ ਲਗਦਾ ਹੈ, ਉਹ (ਮੇਰੇ ਲਈ) ਹੁਕਮ ਕਰਨ ਅਤੇ ਹੋਰ ਬੇਅੰਤ ਬੋਲ ਬੋਲਣ (ਦੇ ਸਮਾਨ)

ਨਾਨਕ ਸਚਾ ਪਾਤਿਸਾਹੁ ਪੂਛਿ ਨ ਕਰੇ ਬੀਚਾਰੁ ॥੪॥
ਬਾਬਾ ਹੋਰੁ ਸਉਣਾ ਖੁਸੀ ਖੁਆਰੁ ॥
ਜਿਤੁ ਸੁਤੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥੧॥ ਰਹਾਉ ॥੪॥੭॥

ਸਿਰੀਰਾਗੁ ਮਹਲਾ ੧ ॥
ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥
ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥
ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥੧॥
ਬਾਬਾ ਹੋਰ ਮਤਿ ਹੋਰ ਹੋਰ ॥
ਜੇ ਸਉ ਵੇਰ ਕਮਾਈਐ ਕੂੜੈ ਕੂੜਾ ਜੋਰੁ ॥੧॥ ਰਹਾਉ ॥

ਪੂਜ ਲਗੈ ਪੀਰੁ ਆਖੀਐ ਸਭੁ ਮਿਲੈ ਸੰਸਾਰੁ ॥
ਨਾਉ ਸਦਾਏ ਆਪਣਾ ਹੋਵੈ ਸਿਧੁ ਸੁਮਾਰੁ ॥
ਜਾ ਪਤਿ ਲੇਖੈ ਨਾ ਪਵੈ ਸਭਾ ਪੂਜ ਖੁਆਰੁ ॥੨॥
ਜਿਨ ਕਉ ਸਤਿਗੁਰਿ ਥਾਪਿਆ ਤਿਨ ਮੇਟਿ ਨ ਸਕੈ ਕੋਇ ॥
ਓਨਾ ਅੰਦਰਿ ਨਾਮੁ ਨਿਧਾਨੁ ਹੈ ਨਾਮੋ ਪਰਗਟੁ ਹੋਇ ॥
ਨਾਉ ਪੂਜੀਐ ਨਾਉ ਮੰਨੀਐ ਅਖੰਡੁ ਸਦਾ ਸਚੁ ਸੋਇ ॥੩॥
ਖੇਹੂ ਖੇਹ ਰਲਾਈਐ ਤਾ ਜੀਉ ਕੇਹਾ ਹੋਇ ॥
ਜਲੀਆ ਸਭਿ ਸਿਆਣਪਾ ਉਠੀ ਚਲਿਆ ਰੋਇ ॥
ਨਾਨਕ ਨਾਮਿ ਵਿਸਾਰਿਐ ਦਰਿ ਗਇਆ ਕਿਆ ਹੋਇ ॥੪॥੮॥

ਸਿਰੀਰਾਗੁ ਮਹਲਾ ੧ ॥
ਗੁਣਵੰਤੀ ਗੁਣ ਵੀਥਰੈ ਅਉਗੁਣਵੰਤੀ ਝੂਰਿ ॥
ਜੇ ਲੋੜਹਿ ਵਰੁ ਕਾਮਣੀ ਨਹ ਮਿਲੀਐ ਪਿਰ ਕੂਰਿ ॥
ਨਾ ਬੇੜੀ ਨਾ ਤੁਲਹੜਾ ਨਾ ਪਾਈਐ ਪਿਰੁ ਦੂਰਿ ॥੧॥
ਮੇਰੇ ਠਾਕੁਰ ਪੂਰੈ ਤਖਤਿ ਅਡੋਲੁ ॥
ਗੁਰਮੁਖਿ ਪੂਰਾ ਜੇ ਕਰੇ ਪਾਈਐ ਸਾਚੁ ਅਤੋਲੁ ॥੧॥ ਰਹਾਉ ॥

ਪ੍ਰਭੁ ਹਰਿਮੰਦਰੁ ਸੋਹਣਾ ਤਿਸੁ ਮਹਿ ਮਾਣਕ ਲਾਲ ॥
ਮੋਤੀ ਹੀਰਾ ਨਿਰਮਲਾ ਕੰਚਨ ਕੋਟ ਰੀਸਾਲ ॥
ਬਿਨੁ ਪਉੜੀ ਗੜਿ ਕਿਉ ਚੜਉ ਗੁਰ ਹਰਿ ਧਿਆਨ ਨਿਹਾਲ ॥੨॥

Sri Satguru Jagjit Singh Ji eLibrary NamdhariElibrary@gmail.com

ਹੈ। ਹੇ ਨਾਨਕ! (ਇਸ ਪ੍ਰਕਾਰ ਦਾ ਜੀਵਨ ਜੀਣ ਵਾਲਿਆਂ ਦੀ) ਸਤਿ ਸਰੂਪ ਪਰਮਾਤਮਾ ਪੁਛ-ਪੜਤਾਲ ਨਹੀਂ ਕਰਦਾ (ਕਿਉਂਕਿ ਉਹ ਪੂਰੇ ਹੋਏ ਹੁੰਦੇ ਹਨ)।੪। ਹੇ ਭਾਈ! (ਉਪਰੋਕਤ ਤੋਂ ਭਿੰਨ ਮਹੱਲਾਂ ਵਿਚ) ਸੌਣ ਤੋਂ ਪੈਦਾ ਹੋਣ ਵਾਲੀ ਖ਼ੁਸ਼ੀ (ਅੰਤ ਵਿਚ) ਖੁਆਰ ਕਰਦੀ ਹੈ। (ਕਿਉਂਕਿ) ਉਨ੍ਹਾਂ ਵਿਚ ਸੌਣ ਨਾਲ ਸ਼ਰੀਰ ਦੁਖੀ ਹੁੰਦਾ ਹੈ ਅਤੇ ਮਨ ਵਿਚ ਵਿਕਾਰ ਪੈਦਾ ਹੋਣ ਲਗ ਜਾਂਦੇ ਹਨ।੧।ਰਹਾਉ।੪।੭।

**ਸਿਰੀ ਰਾਗੁ ਮਹਲਾ ੧**

(ਜਿਸ ਮਨੁੱਖ ਦਾ) ਸ਼ਰੀਰ ਕੇਸਰ (*ਕੁੰਗੂ*) (ਵਾਂਗ ਸਵੱਛ) ਹੋਵੇ, ਜੀਭ (*ਲਲਿਤਾ*) ਸੁੰਦਰ ਬੋਲਾਂ (*ਰਤਨਾ*) ਨਾਲ ਜੜੀ ਹੋਵੇ, ਸ਼ਰੀਰ ਵਿਚਲੇ ਸੁਆਸ ਅਗਰਿ (ਦੀ ਲਕੜੀ ਵਾਂਗ) ਸੁਗੰਧਿਤ ਹੋਣ। (ਉਸ ਦੇ) ਮੱਥੇ (*ਮੁਖਿ*) ਉਤੇ ਅਠਸਠ ਤੀਰਥਾਂ ਦਾ ਟਿਕਾ ਲਗਿਆ ਹੋਵੇ, ਉਸ ਦੇ ਸ਼ਰੀਰ ਵਿਚ ਬੁੱਧੀ ਖਿੜਦੀ ਹੈ। ਅਜਿਹੀ ਬੁੱਧੀ ਨਾਲ ਹੀ ਸੱਚੇ ਨਾਮ ਨੂੰ ਸਲਾਹਿਆ ਜਾ ਸਕਦਾ ਹੈ ਜੋ ਗੁਣਾਂ ਦਾ ਖ਼ਜ਼ਾਨਾ (*ਗੁਣਤਾਸੁ*) ਹੈ।੧। ਹੇ ਭਾਈ! (ਪ੍ਰਭੂ ਦੀ ਉਸਤਤਿ ਕਰਨ ਤੋਂ ਬਿਨਾ) ਬੁੱਧੀ ਹੋਰ ਹੋਰ ਪਾਸੇ (ਵਲ ਲਗਦੀ ਹੈ)। ਜੇ (ਅਜਿਹੀ ਬੁੱਧੀ) ਸੌ ਵਾਰ ਉਦਮ ਕਰੇ ਤਾਂ ਵੀ ਕੂੜ ਵਿਚ ਹੀ ਹੋਰ ਵਾਧਾ ਹੁੰਦਾ ਹੈ।੧।ਰਹਾਉ।

(ਜੇ ਕੋਈ ਮਨੁੱਖ) ਪੀਰ ਅਖਵਾਉਣ ਲਗ ਜਾਏ ਅਤੇ ਸਾਰਾ ਸੰਸਾਰ ਮਿਲ ਕੇ (ਉਸ ਦੀ) ਪੂਜਾ ਕਰਨ ਲਗ ਪਏ। (ਜੇ ਉਹ) ਸਿੱਧ ਜੋਗੀਆਂ ਵਿਚ ਗਿਣਿਆ (*ਸੁਮਾਰੁ*) ਜਾਏ ਅਤੇ ਆਪਣੇ ਨਾਂ ਨੂੰ ਪ੍ਰਸਿੱਧ ਕਰ ਲਏ। ਜੇ (ਪਰਮਾਤਮਾ ਦੇ ਦੁਆਰ ਉਤੇ) ਉਸ ਦੇ ਕਰਮਾਂ ਦਾ ਲੇਖਾ ਕਰਨ ਵੇਲੇ ਪ੍ਰਤਿਸ਼ਠਾ ਨਹੀਂ ਪ੍ਰਾਪਤ ਹੁੰਦੀ, (ਤਾਂ ਉਸ ਦੀ) ਸਾਰੀ ਪੂਜਾ ਖੁਆਰ ਕਰਨ ਵਾਲੀ ਹੈ।੨। ਜਿਨ੍ਹਾਂ ਨੂੰ ਸਤਿਗੁਰੂ ਨੇ ਸਥਾਪਿਤ ਕੀਤਾ ਹੈ, ਉਨ੍ਹਾਂ ਦੀ (ਪ੍ਰਤਿਸ਼ਠਾ ਨੂੰ) ਕੋਈ ਮਿਟਾ ਨਹੀਂ ਸਕਦਾ। ਉਨ੍ਹਾਂ ਦੇ ਅੰਦਰ ਨਾਮ ਦਾ ਖ਼ਜ਼ਾਨਾ ਹੁੰਦਾ ਹੈ, ਉਹ ਨਾਮ ਦੇ ਬਲ 'ਤੇ ਹੀ (ਸੰਸਾਰ ਵਿਚ) ਉਘੜਦੇ ਹਨ। (ਉਨ੍ਹਾਂ ਤੋਂ ਪਰਮਾਤਮਾ ਦਾ) ਨਾਮ ਪੂਜਿਆ ਜਾਂਦਾ ਹੈ, ਨਾਮ ਹੀ ਮੰਨਿਆ ਜਾਂਦਾ ਹੈ, ਉਹ (ਨਾਮ) ਸਦਾ ਸੱਚਾ ਅਤੇ ਇਕ-ਰਸ ਹੈ।੩। (ਜੋ ਪਰਮਾਤਮਾ ਦੇ ਨਾਮ ਦੀ ਆਰਾਧਨਾ ਨਹੀਂ ਕਰਦੇ, (ਉਨ੍ਹਾਂ ਦਾ ਸ਼ਰੀਰ) ਮਿੱਟੀ ਵਿਚ ਮਿੱਟੀ (*ਖੇਹੂ ਖੇਹ*) ਹੋ ਜਾਂਦਾ ਹੈ; ਉਸ ਵੇਲੇ ਉਸ ਜੀਵ ਦਾ ਕਿਹੋ ਜਿਹਾ ਹਾਲ ਹੁੰਦਾ ਹੋਵੇਗਾ ? (ਉਸ ਦੀਆਂ) ਸਾਰੀਆਂ ਸਿਆਣਪਾਂ ਸੜ (ਕੇ ਸੁਆਹ ਹੋ) ਜਾਂਦੀਆਂ ਹਨ ਅਤੇ (ਉਹ ਜਗਤ ਤੋਂ) ਉਠ ਕੇ ਰੋਂਦਾ ਹੋਇਆ ਜਾਂਦਾ ਹੈ। ਹੇ ਨਾਨਕ! (ਰੱਬ ਦਾ) ਨਾਮ ਭੁਲਾਉਣ 'ਤੇ ਕੀ ਬੀਤੇਗੀ? (ਇਸ ਬਾਰੇ) ਪ੍ਰਭੂ ਦੇ ਦੁਆਰ 'ਤੇ ਗਿਆਂ (ਹੀ ਪਤਾ ਚਲਦਾ ਹੈ)।੪।੮।

**ਸਿਰੀ ਰਾਗੁ ਮਹਲਾ ੧**

(ਜੀਵ ਰੂਪ) ਗੁਣਵਾਨ ਇਸਤਰੀ (*ਗੁਣਵੰਤੀ*) ਆਪਣੇ ਗੁਣਾਂ ਦਾ ਵਿਸਤਾਰ ਕਰਦੀ (*ਵੀਥਰੈ*) ਹੈ ਅਤੇ ਗੁਣਹੀਨ ਇਸਤਰੀ ਝੂਰਦੀ ਰਹਿੰਦੀ ਹੈ। ਹੇ ਜੀਵ ਰੂਪ ਇਸਤਰੀ! ਜੇ ਤੂੰ ਪਰਮਾਤਮਾ ਰੂਪ ਵਰ ਨੂੰ ਪ੍ਰਾਪਤ ਕਰਨ ਦੀ ਲੋਚਾ ਰਖਦੀ ਹੈਂ; (ਤਾਂ ਇਕ ਗੱਲ ਸਮਝ ਲੈ ਕਿ) ਝੂਠੇ ਸਾਧਨਾਂ ਰਾਹੀਂ ਪ੍ਰਭੂ ਨਾਲ ਮੇਲ ਸੰਭਵ ਨਹੀਂ ਹੋ ਸਕਦਾ। ਨ ਤੇਰੇ ਪਾਸ ਤੁਲਹਾ ਹੈ, ਨ ਬੇੜੀ ਹੈ, (ਇਸ ਲਈ ਤੂੰ ਉਸ ਨੂੰ) ਪ੍ਰਾਪਤ ਨਹੀਂ ਕਰ ਸਕਦੀ, (ਕਿਉਂਕਿ) ਪ੍ਰੀਤਮ ਬਹੁਤ ਦੂਰ (ਸਥਿਤ) ਹੈ।੧। ਮੇਰਾ ਪ੍ਰਭੂ ਅਜਿਹੇ ਪੂਰੇ ਤਖ਼ਤ ਉਤੇ ਬੈਠਾ ਹੈ ਜੋ ਸਦਾ ਸਥਿਰ (*ਅਡੋਲੁ*) ਹੈ। ਜੇ ਪੂਰਾ ਗੁਰੂ ਅਗਵਾਈ ਕਰੇ ਤਾਂ ਸਤਿਸਰੂਪ ਅਤੇ ਅਤੁਲ (ਪਰਮਾਤਮਾ ਦੀ) ਪ੍ਰਾਪਤੀ ਹੋ ਸਕਦੀ ਹੈ।੧।ਰਹਾਉ।

ਪਰਮਾਤਮਾ ਇਕ ਸੁੰਦਰ ਹਰਿਮੰਦਿਰ ਹੈ ਜਿਸ ਵਿਚ (ਕੀਮਤੀ) ਮਾਣਕ, ਲਾਲ, ਮੋਤੀ ਅਤੇ ਚਮਕਦੇ ਹੀਰੇ (ਭਰੇ ਹੋਏ ਹਨ ਅਤੇ ਉਸ ਦੇ ਇਰਦ-ਗਿਰਦ) ਆਨੰਦ-ਦਾਇਕ (*ਰੰਗਸਾਲ*) ਸੋਨੇ ਦਾ ਕਿਲ੍ਹਾ ਉਸਰਿਆ ਹੋਇਆ ਹੈ। (ਹਰਿਮੰਦਿਰ ਵਿਚ ਦਾਖ਼ਲ ਹੋਣ ਲਈ) ਬਿਨਾ ਪੌੜੀ ਦੇ ਉਸ ਕਿਲ੍ਹੇ ਉਪਰ ਕਿਵੇਂ ਚੜ੍ਹਿਆ ਜਾ ਸਕਦਾ ਹੈ? (ਉਤਰ ਹੈ—) ਗੁਰੂ-ਹਰਿ ਦਾ ਧਿਆਨ ਲਗਾਉਣ ਨਾਲ

Sri Satguru Jagjit Singh Ji eLibrary NamdhariElibrary@gmail.com

ਗੁਰੁ ਪਉੜੀ ਬੇੜੀ ਗੁਰੂ ਗੁਰੁ ਤੁਲਹਾ ਹਰਿ ਨਾਉ ॥
ਗੁਰੁ ਸਰੁ ਸਾਗਰੁ ਬੋਹਿਥੋ ਗੁਰੁ ਤੀਰਥੁ ਦਰੀਆਉ ॥
ਜੇ ਤਿਸੁ ਭਾਵੈ ਊਜਲੀ ਸਤ ਸਰਿ ਨਾਵਣ ਜਾਉ ॥੩॥
ਪੂਰੋ ਪੂਰੋ ਆਖੀਐ ਪੂਰੈ ਤਖਤਿ ਨਿਵਾਸ ॥
ਪੂਰੈ ਥਾਨਿ ਸੁਹਾਵਣੈ ਪੂਰੈ ਆਸ ਨਿਰਾਸ ॥
ਨਾਨਕ ਪੂਰਾ ਜੇ ਮਿਲੈ ਕਿਉ ਘਾਟੈ ਗੁਣ ਤਾਸ ॥੪॥੯॥

ਸਿਰੀਰਾਗੁ ਮਹਲਾ ੧ ॥
ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥
ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥
ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥੧॥
ਕਰਤਾ ਸਭੁ ਕੋ ਤੇਰੈ ਜੋਰਿ ॥
ਏਕੁ ਸਬਦੁ ਬੀਚਾਰੀਐ ਜਾ ਤੂ ਤਾ ਕਿਆ ਹੋਰਿ ॥੧॥ ਰਹਾਉ ॥

ਜਾਇ ਪੁਛਹੁ ਸੋਹਾਗਣੀ ਤੁਸੀ ਰਾਵਿਆ ਕਿਨੀ ਗੁਣੀ ॥
ਸਹਜਿ ਸੰਤੋਖਿ ਸੀਗਾਰੀਆ ਮਿਠਾ ਬੋਲਣੀ ॥
ਪਿਰੁ ਰੀਸਾਲੂ ਤਾ ਮਿਲੈ ਜਾ ਗੁਰ ਕਾ ਸਬਦੁ ਸੁਣੀ ॥੨॥
ਕੇਤੀਆ ਤੇਰੀਆ ਕੁਦਰਤੀ ਕੇਵਡ ਤੇਰੀ ਦਾਤਿ ॥
ਕੇਤੇ ਤੇਰੇ ਜੀਅ ਜੰਤ ਸਿਫਤਿ ਕਰਹਿ ਦਿਨੁ ਰਾਤਿ ॥
ਕੇਤੇ ਤੇਰੇ ਰੂਪ ਰੰਗ ਕੇਤੇ ਜਾਤਿ ਅਜਾਤਿ ॥੩॥
ਸਚੁ ਮਿਲੈ ਸਚੁ ਊਪਜੈ ਸਚ ਮਹਿ ਸਾਚਿ ਸਮਾਇ ॥
ਸੁਰਤਿ ਹੋਵੈ ਪਤਿ ਊਗਵੈ ਗੁਰਬਚਨੀ ਭਉ ਖਾਇ ॥
ਨਾਨਕ ਸਚਾ ਪਾਤਿਸਾਹੁ ਆਪੇ ਲਏ ਮਿਲਾਇ ॥੪॥੧੦॥

ਸਿਰੀਰਾਗੁ ਮਹਲਾ ੧ ॥
ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥
ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥
ਕਲਪ ਤਿਆਗੀ ਬਾਦਿ ਹੈ ਸਚਾ ਵੇਪਰਵਾਹੁ ॥੧॥
ਮਨ ਰੇ ਸਚੁ ਮਿਲੈ ਭਉ ਜਾਇ ॥
ਭੈ ਬਿਨੁ ਨਿਰਭਉ ਕਿਉ ਥੀਐ ਗੁਰਮੁਖਿ ਸਬਦਿ ਸਮਾਇ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

(ਸਹਿਜ ਹੀ) ਸਫਲ-ਮਨੋਰਥ (*ਨਿਹਾਲ*) ਹੋਇਆ ਜਾ ਸਕੀਦਾ ਹੈ।੨। ਹਰਿ-ਨਾਮ ਪ੍ਰਦਾਨ ਕਰਨ ਵਾਲਾ ਗੁਰੂ (ਕਿਲ੍ਹੇ ਉਤੇ ਚੜ੍ਹਨ ਲਈ) ਪੌੜੀ ਹੈ, ਗੁਰੂ (ਭਵ-ਸਾਗਰ ਤੋਂ ਪਾਰ ਉਤਰਨ ਲਈ) ਬੇੜੀ ਅਤੇ ਤੁਲਹਾ ਹੈ। ਗੁਰੂ ਸਰੋਵਰ ਹੈ, ਗੁਰੂ ਸਮੁੰਦਰ ਹੈ, ਗੁਰੂ ਜਹਾਜ਼ (*ਬੋਹਿਥੋ*) ਹੈ, ਗੁਰੂ ਹੀ ਤੀਰਥ ਅਤੇ ਦਰਿਆ ਹੈ। ਜੇ ਪਰਮਾਤਮਾ ਨੂੰ ਚੰਗਾ ਲਗੇ (ਤਾਂ ਹੀ) ਗੁਰੂ ਰੂਪ ਸੱਚੇ ਸਰੋਵਰ ਵਿਚ ਇਸ਼ਨਾਨ ਕਰਕੇ ਪਵਿਤਰ ਹੋ ਸਕੀਦਾ ਹੈ।੩। (ਉਸ ਪਰਮਾਤਮਾ ਨੂੰ ਹਰ ਕੋਈ) ਪੂਰਾ ਪੂਰਾ ਕਹਿੰਦਾ ਹੈ, (ਉਸ ਦਾ) ਨਿਵਾਸ ਵੀ ਪੂਰੇ ਤਖ਼ਤ ਉਪਰ (ਮੰਨਿਆ ਜਾਂਦਾ) ਹੈ। (ਉਹ ਹਰ ਪੱਖੋਂ) ਪੂਰੇ ਸਥਾਨ ਉਤੇ ਸੁਸ਼ੋਭਿਤ ਹੈ ਅਤੇ ਨਿਰਾਸ (ਲੋਕਾਂ) ਦੀਆਂ ਆਸਾਂ ਪੂਰੀਆਂ ਕਰਦਾ ਹੈ। ਹੇ ਨਾਨਕ! ਜੇ ਪੂਰਾ ਗੁਰੂ (ਜਿਸ ਨੂੰ) ਮਿਲ ਪਏ, (ਤਾਂ ਉਸ ਵਿਚ) ਗੁਣਾਂ ਦੀ ਘਾਟ ਕਿਵੇਂ ਰਹਿ ਸਕਦੀ ਹੈ ? (ਅਰਥਾਤ ਪੂਰੇ ਗੁਰੂ ਦੀ ਪ੍ਰਾਪਤੀ ਨਾਲ ਮਨੁੱਖ ਸਰਵ-ਗੁਣ ਸੰਪੰਨ ਹੋ ਜਾਂਦਾ ਹੈ)।੪।੯।

**ਸਿਰੀ ਰਾਗੁ ਮਹਲਾ ੧**

ਹੇ (ਸਤਿਸੰਗੀ) ਭੈਣੋ! ਹੇ ਨਿਘੀ (*ਅੰਕਿ*) ਸਹੇਲਿਓ! ਆਓ, ਗਲ ਲਗ ਕੇ ਮਿਲੀਏ ਅਤੇ ਮਿਲ ਕੇ ਸਮਰਥ ਪਤਿ-ਪਰਮਾਰਤਮਾ ਦੀਆਂ ਗੱਲਾਂ-ਬਾਤਾਂ ਕਰੀਏ। (ਉਸ) ਸੱਚੇ ਮਾਲਕ ਵਿਚ ਸਭ ਗੁਣ ਹਨ ਅਤੇ (ਹਰ ਪ੍ਰਕਾਰ ਦੇ) ਔਗੁਣ ਸਾਡੇ ਵਿਚ ਹਨ।੧। ਹੇ ਕਰਤਾਰ! ਸਭ ਕੋਈ ਤੇਰੇ ਬਲ ਨਾਲ (ਜੀਵਨ ਬਤੀਤ ਕਰ ਰਿਹਾ ਹੈ)। (ਜੇ ਤੇਰੇ) ਇਕ ਸ਼ਬਦ (ਹੁਕਮ) ਨੂੰ ਵਿਚਾਰ ਲਈਏ (ਤਾਂ ਮਨ ਵਿਚ ਇਹ ਵਿਸ਼ਵਾਸ ਹੋ ਜਾਂਦਾ ਹੈ ਕਿ) ਜੇ ਤੂੰ (ਸਾਡਾ ਸਰਪ੍ਰਸਤ ਹੈਂ), ਤਾਂ (ਸਾਡੇ ਉਤੇ) ਹੋਰ ਕਿਸੇ ਦਾ ਕੀ ਜ਼ੋਰ ਹੋ ਸਕਦਾ ਹੈ?।੧।ਰਹਾਉ।

(ਪ੍ਰਭੂ ਦੇ ਦਰ ਉਤੇ ਪ੍ਰਵਾਨਿਤ ਜੀਵਾਤਮਾ ਰੂਪ) ਸੋਹਾਗਣਾਂ ਨੂੰ ਪੁਛ ਵੇਖੋ ਕਿ ਤੁਸੀਂ (ਪਰਮਾਤਮਾ ਰੂਪੀ ਪਤੀ ਨੂੰ) ਕਿਨ੍ਹਾਂ ਗੁਣਾਂ ਕਰਕੇ ਮਾਣਿਆ (*ਰਾਵਿਆ*) ਹੈ। (ਉਨ੍ਹਾਂ ਦਾ ਉਤਰ ਹੈ ਕਿ ਅਸੀਂ) ਸਹਿਜ ਅਤੇ ਸੰਤੋਖ ਦੇ ਗੁਣਾਂ ਅਤੇ ਮਿਠੇ ਬੋਲਾਂ ਨਾਲ ਸ਼ਿੰਗਾਰੀਆਂ ਹੋਈਆਂ ਹਾਂ। ਆਨੰਦ-ਦਾਇਕ ਪ੍ਰਭੂ ਤਾਂ ਮਿਲਦਾ ਹੈ ਜੇ ਗੁਰੂ ਦਾ ਸ਼ਬਦ (ਉਪਦੇਸ਼) ਗ੍ਰਹਿਣ ਕੀਤਾ ਜਾਵੇ।੨। (ਹੇ ਹਰਿ!) ਤੇਰੀਆਂ ਕਿਤਨੀਆਂ ਸ਼ਕਤੀਆਂ (*ਕੁਦਰਤੀ*) ਹਨ ਅਤੇ ਕਿਤਨੀਆਂ ਵਡੀਆਂ ਤੇਰੀਆਂ ਦਾਤਾਂ ਹਨ। ਕਿਤਨੇ ਹੀ ਤੇਰੇ ਜੀਵ-ਜੰਤ ਹਨ (ਜੋ) ਰਾਤ ਦਿਨ ਤੇਰੀ ਉਸਤਤ ਕਰਦੇ ਰਹਿੰਦੇ ਹਨ। ਕਿਤਨੇ ਹੀ ਤੇਰੇ ਰੂਪ, ਰੰਗ ਅਤੇ ਉਚੀਆਂ ਨੀਵੀਆਂ ਜਾਤਾਂ (*ਜਾਤਿ ਅਜਾਤਿ*) ਹਨ।੩। (ਸੱਚੇ ਸ਼ਬਦ ਦੀ ਆਰਾਧਨਾ ਰਾਹੀਂ) ਸੱਚ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਤਿ ਸਰੂਪ ਹਿਰਦੇ ਵਿਚ ਪ੍ਰਗਟ ਹੋ ਜਾਂਦਾ (*ਊਪਜੈ*) ਹੈ। (ਇਸ ਤਰ੍ਹਾਂ) ਸੱਚ ਵਿਚ ਸੱਚ ਸਮਾ ਜਾਂਦਾ ਹੈ (ਅਰਥਾਤ ਆਤਮਾ-ਪਰਮਾਤਮਾ ਦਾ ਮੇਲ ਹੋ ਜਾਂਦਾ ਹੈ)। ਪਰਮਾਤਮਾ ਵਿਚ ਧਿਆਨ ਜੁੜਨ ਨਾਲ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ ਅਤੇ ਗੁਰੂ ਦੇ ਬੋਲਾਂ ਦੁਆਰਾ ਸੰਸਾਰਿਕ ਭੈ ਖ਼ਤਮ ਹੋ ਜਾਂਦਾ ਹੈ। ਹੇ ਨਾਨਕ! ਸਤਿ ਸਰੂਪ ਪ੍ਰਭੂ (ਅਜਿਹੇ ਸਾਧਕ ਨੂੰ) ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ।੪।੧੦।

**ਸਿਰੀ ਰਾਗੁ ਮਹਲਾ ੧**

ਚੰਗੀ ਗੱਲ ਹੋਈ ਜੋ (ਮੈਂ) ਬਚ ਗਈ ਅਤੇ ਮੇਰੇ ਦਿਲ (*ਘਰਾਹੁ*) ਤੋਂ ਹਉਮੈ ਖ਼ਤਮ ਹੋ ਗਈ। ਸਤਿਗੁਰੂ ਦਾ ਭਰੋਸਾ ਪ੍ਰਾਪਤ ਹੋ ਜਾਣ (ਨਾਲ ਸਥਿਤੀ ਬਦਲ ਗਈ) ਅਤੇ ਮਨੋਵਿਕਾਰ (*ਦੂਤ*) ਮੇਰੀ ਨੌਕਰੀ ਕਰਨ ਲਗ ਗਏ (ਅਰਥਾਤ ਮੇਰੀ ਅਧੀਨਗੀ ਸਵੀਕਾਰ ਕਰਨ ਲਗ ਗਏ)। ਸੱਚੇ ਪਰਮਾਤਮਾ ਦੇ ਮਿਲ ਪੈਣ ਨਾਲ ਮੈਂ ਕਲਪਨਾ (*ਕਲਪ*) ਅਤੇ ਵਾਦ-ਵਿਵਾਦ (*ਬਾਦਿ*) ਛਡ ਦਿੱਤਾ ਹੈ।੧। ਹੇ ਮਨ! ਸੱਚੇ ਪਰਮਾਤਮਾ ਦੇ ਮਿਲਣ ਨਾਲ (ਸੰਸਾਰਿਕ) ਭੈ ਖ਼ਤਮ ਹੋ ਜਾਂਦਾ ਹੈ। (ਪਰਮਾਤਮਾ ਦੇ) ਭੈ ਵਿਚ ਰਹੇ ਬਿਨਾ (ਸੰਸਾਰਿਕ ਡਰਾਂ ਤੋਂ) ਨਿਰਭੈ ਕਿਵੇਂ ਹੋਈਆ ਜਾ ਸਕੀਦਾ ਹੈ ? ਗੁਰੂ ਦੁਆਰਾ ਹੀ (ਸੱਚੇ ਸ਼ਬਦ) ਵਿਚ ਸਮਾਈ ਹੋਈਦੀ ਹੈ।੧।ਰਹਾਉ।

Sri Satguru Jagjit Singh Ji eLibrary NamdhariElibrary@gmail.com

ਕੇਤਾ ਆਖਣੁ ਆਖੀਐ ਆਖਣਿ ਤੋਟਿ ਨ ਹੋਇ ॥
ਮੰਗਣ ਵਾਲੇ ਕੇਤੜੇ ਦਾਤਾ ਏਕੋ ਸੋਇ ॥
ਜਿਸ ਕੇ ਜੀਅ ਪਰਾਣ ਹੈ ਮਨਿ ਵਸਿਐ ਸੁਖੁ ਹੋਇ ॥੨॥
ਜਗੁ ਸੁਪਨਾ ਬਾਜੀ ਬਨੀ ਖਿਨ ਮਹਿ ਖੇਲੁ ਖੇਲਾਇ ॥
ਸੰਜੋਗੀ ਮਿਲਿ ਏਕਸੇ ਵਿਜੋਗੀ ਉਠਿ ਜਾਇ ॥
ਜੋ ਤਿਸੁ ਭਾਣਾ ਸੋ ਥੀਐ ਅਵਰੁ ਨ ਕਰਣਾ ਜਾਇ ॥੩॥
ਗੁਰਮੁਖਿ ਵਸਤੁ ਵੇਸਾਹੀਐ ਸਚੁ ਵਖਰੁ ਸਚੁ ਰਾਸਿ ॥
ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥
ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥੪॥੧੧॥

ਸਿਰੀਰਾਗੁ ਮਹਲੁ ੧ ॥
ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ ॥
ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥
ਸਚੁ ਮਿਲੈ ਸੰਤੋਖੀਆ ਹਰਿ ਜਪਿ ਏਕੈ ਭਾਇ ॥੧॥
ਭਾਈ ਰੇ ਸੰਤ ਜਨਾ ਕੀ ਰੇਣੁ ॥
ਸੰਤ ਸਭਾ ਗੁਰੁ ਪਾਈਐ ਮੁਕਤਿ ਪਦਾਰਥੁ ਧੇਣੁ ॥੧॥ ਰਹਾਉ ॥

ਊਚਉ ਥਾਨੁ ਸੁਹਾਵਣਾ ਊਪਰਿ ਮਹਲੁ ਮੁਰਾਰਿ ॥
ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ ॥
ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ ॥੨॥
ਤ੍ਰਿਬਿਧਿ ਕਰਮ ਕਮਾਈਅਹਿ ਆਸ ਅੰਦੇਸਾ ਹੋਇ ॥
ਕਿਉ ਗੁਰ ਬਿਨੁ ਤ੍ਰਿਕੁਟੀ ਛੁਟਸੀ ਸਹਜਿ ਮਿਲਿਐ ਸੁਖੁ ਹੋਇ ॥
ਨਿਜ ਘਰਿ ਮਹਲੁ ਪਛਾਣੀਐ ਨਦਰਿ ਕਰੇ ਮਲੁ ਧੋਇ ॥੩॥
ਬਿਨੁ ਗੁਰ ਮੈਲੁ ਨ ਉਤਰੈ ਬਿਨੁ ਹਰਿ ਕਿਉ ਘਰ ਵਾਸੁ ॥
ਏਕੋ ਸਬਦੁ ਵੀਚਾਰੀਐ ਅਵਰ ਤਿਆਗੈ ਆਸ ॥
ਨਾਨਕ ਦੇਖਿ ਦਿਖਾਈਐ ਹਉ ਸਦ ਬਲਿਹਾਰੈ ਜਾਸੁ ॥੪॥੧੨॥

ਸਿਰੀਰਾਗੁ ਮਹਲਾ ੧ ॥
ਧ੍ਰਿਗੁ ਜੀਵਣੁ ਦੋਹਾਗਣੀ ਮੁਠੀ ਦੂਜੈ ਭਾਇ ॥
ਕਲਰ ਕੇਰੀ ਕੰਧ ਜਿਉ ਅਹਿਨਿਸਿ ਕਿਰਿ ਢਹਿ ਪਾਇ ॥
ਬਿਨੁ ਸਬਦੈ ਸੁਖੁ ਨਾ ਥੀਐ ਪਿਰ ਬਿਨੁ ਦੂਖੁ ਨ ਜਾਇ ॥੧॥

Sri Satguru Jagjit Singh Ji eLibrary NamdhariElibrary@gmail.com

ਕਿਤਨਾ ਹੀ (ਉਸ ਪਰਮਾਤਮਾ ਬਾਰੇ) ਕਿਹਾ ਜਾਂਦਾ ਹੈ, ਕਹਿਣ ਵਿਚ ਕੋਈ ਕਮੀ ਨਹੀਂ ਹੁੰਦੀ। ਕਿਤਨੇ ਹੀ ਮੰਗਣ ਵਾਲੇ ਹਨ, ਪਰ ਦੇਣ ਵਾਲਾ ਕੇਵਲ ਇਕੋ ਹੀ ਹੈ। ਜਿਸ ਪਰਮਾਤਮਾ ਦੀ ਜਿੰਦ ਅਤੇ ਪ੍ਰਾਣ ਹਨ, (ਉਸ ਦੇ) ਮਨ ਵਿਚ ਵਸਣ ਨਾਲ ਹੀ (ਵਾਸਤਵਿਕ) ਸੁਖ ਦੀ ਪ੍ਰਾਪਤੀ ਹੁੰਦੀ ਹੈ।੨। ਜਗਤ ਸੁਪਨੇ ਵਾਂਗ ਹੈ, (ਨਿਰੀ) ਖੇਡ ਜਿਹੀ ਬਣੀ ਹੋਈ ਹੈ, ਛਿਣ ਭਰ ਵਿਚ (ਇਹ) ਖੇਡ ਖੇਡੀ ਜਾਂਦੀ ਹੈ (ਅਰਥਾਤ ਮਨੁੱਖ ਇਸ ਸੰਸਾਰ ਵਿਚ ਆ ਕੇ ਫਿਰ ਚਲਾ ਜਾਂਦਾ ਹੈ)। ਉਸ ਇਕ (ਪ੍ਰਭੂ) ਦੇ ਸੰਯੋਗੀ ਨਿਯਮ (ਅਨੁਸਾਰ ਪ੍ਰਾਣੀ) ਮਿਲਦੇ ਹਨ ਅਤੇ ਵਿਯੋਗੀ ਨਿਯਮ (ਅਨੁਸਾਰ) ਵਿਛੜ ਜਾਂਦੇ ਹਨ। ਜੋ ਉਸ ਪਰਮਾਤਮਾ ਨੂੰ ਚੰਗਾ ਲਗਦਾ ਹੈ, ਉਹੀ ਹੁੰਦਾ ਹੈ, ਹੋਰ ਕੁਝ ਨਹੀਂ ਕੀਤਾ ਜਾ ਸਕਦਾ।੩। (ਪਰਮਾਤਮਾ ਦਾ ਨਾਮ ਹੀ) ਸੱਚਾ ਸੌਦਾ (*ਵਖਰੁ*) ਅਤੇ ਪੂੰਜੀ (*ਰਾਸਿ*) ਹੈ; ਇਹ ਸੌਦਾ ਗੁਰੂ ਦੁਆਰਾ ਖ਼ਰੀਦਿਆ ਜਾਣਾ (*ਵੇਸਾਹੀਐ*) ਚਾਹੀਦਾ ਹੈ। ਜਿਨ੍ਹਾਂ ਨੇ ਸੱਚ ਦਾ ਵਣਜ ਕੀਤਾ ਹੈ, (ਉਨ੍ਹਾਂ ਨੂੰ) ਪੂਰੇ ਗੁਰੂ ਦੀ ਸ਼ਾਬਾਸ਼ੀ ਪ੍ਰਾਪਤ ਹੁੰਦੀ ਹੈ। ਹੇ ਨਾਨਕ! ਜਿਸ ਪਾਸ ਸੱਚਾ ਸੌਦਾ (ਨਾਮ ਪਦਾਰਥ) ਹੋਵੇਗਾ, ਉਹੀ ਸਹੀ ਵਸਤੂ ਨੂੰ ਪਛਾਣ ਸਕੇਗਾ।੪।੧੧।

**ਸਿਰੀ ਰਾਗੁ ਮਹਲਾ ੧**

ਜਿਵੇਂ ਕੋਈ ਧਾਤ ਉਸੇ ਧਾਤ ਵਿਚ ਮਿਲ ਜਾਂਦੀ ਹੈ, (ਉਸੇ ਤਰ੍ਹਾਂ) ਸਾਧਕ (*ਸਿਫਤਿ*) ਪਰਮਾਤਮਾ (*ਸਿਫਤੀ*) ਵਿਚ ਸਮਾ ਜਾਂਦਾ ਹੈ। (ਸਿਫ਼ਤ ਕਰਨ ਵਾਲੇ ਉਤੇ) ਸ਼ੋਖ ਲਾਲ ਸੱਚਾ ਰੰਗ ਗੂੜ੍ਹੀ ਤਰ੍ਹਾਂ (*ਗਹਬਰਾ*) ਚੜ੍ਹ ਜਾਂਦਾ ਹੈ। ਸਤਿਸਰੂਪ ਪਰਮਾਤਮਾ ਉਨ੍ਹਾਂ ਸੰਤੋਖੀਆਂ ਨੂੰ ਮਿਲਦਾ ਹੈ (ਜੋ) ਇਕ-ਰਸ ਪਰਮਾਤਮਾ ਦਾ ਜਾਪ ਕਰਦੇ ਹਨ (ਅਤੇ ਉਸ ਨਾਲ ਅਭੇਦ ਹੋ ਜਾਂਦੇ ਹਨ)।੧। ਹੇ ਭਾਈ! ਸੰਤਾਂ ਮਹਾਪੁਰਸ਼ਾਂ ਦੇ ਚਰਣਾਂ ਦੀ ਧੂੜ ਬਣ ਜਾ। (ਕਿਉਂਕਿ) ਸੰਤਾਂ ਦੀ ਸਭਾ (ਸਤਿਸੰਗਤ) ਵਿਚ ਗੁਰੂ ਦੀ ਪ੍ਰਾਪਤੀ ਹੁੰਦੀ ਹੈ ਜੋ ਮੁਕਤੀ ਪਦਾਰਥ ਦੇਣ ਵਾਲੀ ਕਾਮਧੇਨੂ ਗਊ (*ਧੇਣੁ*) ਵਰਗੀ ਹੈ।੧। ਰਹਾਉ।

(ਉਹ) ਸਥਾਨ ਉੱਚਾ ਅਤੇ ਸ਼ੋਭਾਸ਼ਾਲੀ ਹੈ, (ਉਸ ਸਥਾਨ) ਉਤੇ ਪ੍ਰਭੂ ਦਾ ਠਿਕਾਣਾ (*ਮਹਲੁ*) ਹੈ। ਚੰਗੇ (*ਸਚੁ*) ਕਰਮਾਂ ਰਾਹੀਂ ਮਨੁੱਖੀ ਸ਼ਰੀਰ (ਦੇ) ਪ੍ਰਾਪਤ ਹੁੰਦਾ ਹੈ ਅਤੇ ਪ੍ਰੇਮ ਕਰਨ ਨਾਲ (ਪਰਮਾਤਮਾ ਦਾ) ਦੁਆਰ ਹਾਸਲ ਹੁੰਦਾ ਹੈ। ਗੁਰੂ ਦੇ ਉਪਦੇਸ਼ ਰਾਹੀਂ ਮਨ ਨੂੰ ਅਤੇ ਈਸ਼ਵਰੀ ਵਿਚਾਰ ਨਾਲ ਆਤਮਾ ਨੂੰ ਸਮਝਾਈਦਾ ਹੈ।੨। ਜਦੋਂ ਤਕ (ਅਸੀਂ) ਤ੍ਰੈਗੁਣਾਤਮਕ (*ਤ੍ਰਿਬਿਧਿ*) ਕਰਮ ਕਰਦੇ ਹਾਂ (ਅਰਥਾਤ ਮਾਇਆ ਦੇ ਤਿੰਨ ਗੁਣਾਂ—ਰਜੋ, ਸਤੋ, ਤਮੋ—ਦੇ ਅਧੀਨ ਜੀਵਨ ਜੀਉਂਦੇ ਹਾਂ), ਤਾਂ ਆਸ ਅਤੇ ਫ਼ਿਕਰ (*ਅੰਦੇਸਾ*) ਬਣੇ ਰਹਿੰਦੇ ਹਨ। (ਹੇ ਭਾਈ!) ਗੁਰੂ ਤੋਂ ਬਿਨਾ (ਖਿਝਣ ਤੋਂ ਪੈਦਾ ਹੋਣ ਵਾਲੀ) ਤਿਉੜੀ (*ਤ੍ਰਿਕੁਟੀ*) ਕਿਵੇਂ ਖ਼ਤਮ ਹੋਵੇਗੀ? (ਉਤਰ ਹੈ—) ਸਹਿਜ ਸਾਧਨਾ ਰਾਹੀਂ ਹੀ ਆਤਮ-ਆਨੰਦ ਦੀ ਪ੍ਰਾਪਤੀ ਹੁੰਦੀ ਹੈ। (ਜਦੋਂ ਪਰਮਾਤਮਾ ਦੀ) ਕ੍ਰਿਪਾ-ਦ੍ਰਿਸ਼ਟੀ ਹੁੰਦੀ ਹੈ (ਤਾਂ ਮਨ ਵਿਚੋਂ ਹਉਮੈ ਦੀ) ਮੈਲ ਕਟ ਜਾਂਦੀ ਹੈ ਅਤੇ ਆਪਣਾ ਆਤਮ-ਸਰੂਪੀ ਮਹੱਲ ਪਛਾਣ ਲਈਦਾ ਹੈ।੩। ਗੁਰੂ ਤੋਂ ਬਿਨਾ (ਮਨ ਦੀ) ਮੈਲ ਨਹੀਂ ਉਤਰਦੀ ਅਤੇ ਹਰਿ ਤੋਂ ਬਿਨਾ ਨਿਜ-ਸਰੂਪੀ ਘਰ ਵਿਚ ਕਿਵੇਂ ਨਿਵਾਸ ਮਿਲ ਸਕਦਾ ਹੈ। ਇਕੋ ਸ਼ਬਦ ਨੂੰ ਵਿਚਾਰਦੇ ਹੋਇਆਂ ਹੋਰ ਆਸਾਂ ਛਡ ਦਿੱਤੀਆਂ ਜਾਂਦੀਆਂ ਹਨ। ਹੇ ਨਾਨਕ! ਮੈਂ (ਉਸ ਗੁਰੂ) ਤੋਂ ਸੌ ਵਾਰ ਕੁਰਬਾਨ ਹੁੰਦਾ ਹਾਂ ਜੋ (ਪਰਮਾਤਮਾ ਦੇ ਦੁਆਰ ਨੂੰ ਖ਼ੁਦ) ਵੇਖਦਾ ਹੈ ਅਤੇ ਹੋਰਨਾਂ ਨੂੰ ਵਿਖਾਉਂਦਾ ਹੈ।੪।੧੨।

**ਸਿਰੀ ਰਾਗ ਮਹਲਾ ੧**

(ਪਰਮਾਤਮਾ ਰੂਪੀ ਪਤੀ ਤੋਂ ਭਿੰਨ ਜੋ ਇਸਤਰੀ) ਦ੍ਵੈਤ ਭਾਵ ਕਾਰਣ ਠਗੀ (*ਮੁਠੀ*) ਹੋਈ ਹੈ, ਉਸ ਭਾਗਹੀਣ ਇਸਤਰੀ (*ਦੋਹਾਗਣੀ*) ਦਾ ਜੀਵਨ ਧਿਕਾਰਨਯੋਗ ਹੈ। ਕਲਰ ਦੀ ਕੰਧ ਵਾਂਗ ਦਿਨ ਰਾਤ (*ਅਹਿਨਿਸਿ*) ਕਿਰਦੀ ਹੋਈ ਉਹ ਢਹਿ ਢੇਰੀ ਹੋ ਜਾਂਦੀ ਹੈ। ਗੁਰੂ ਦੇ ਸ਼ਬਦ ਤੋਂ ਬਿਨਾ ਆਤਮਿਕ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਪਰਮਾਤਮਾ ਰੂਪੀ ਪਤੀ ਮਿਲੇ ਬਿਨਾ ਮਾਨਸਿਕ ਦੁਖ ਖ਼ਤਮ ਨਹੀਂ

ਮੁੰਧੇ ਪਿਰ ਬਿਨੁ ਕਿਆ ਸੀਗਾਰੁ ॥
ਦਰਿ ਘਰਿ ਢੋਈ ਨ ਲਹੈ ਦਰਗਹ ਝੂਠੁ ਖੁਆਰੁ ॥੧॥ ਰਹਾਉ ॥

ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥
ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ॥
ਨਉ ਨਿਧਿ ਉਪਜੈ ਨਾਮੁ ਏਕੁ ਕਰਮਿ ਪਵੈ ਨੀਸਾਣੁ ॥੨॥
ਗੁਰ ਕਉ ਜਾਣਿ ਨ ਜਾਣਈ ਕਿਆ ਤਿਸੁ ਚਜੁ ਅਚਾਰੁ ॥
ਅੰਧੁਲੈ ਨਾਮੁ ਵਿਸਾਰਿਆ ਮਨਮੁਖਿ ਅੰਧ ਗੁਬਾਰੁ ॥
ਆਵਣੁ ਜਾਣੁ ਨ ਚੁਕਈ ਮਰਿ ਜਨਮੈ ਹੋਇ ਖੁਆਰੁ ॥੩॥
ਚੰਦਨੁ ਮੋਲਿ ਅਣਾਇਆ ਕੁੰਗੂ ਮਾਂਗ ਸੰਧੂਰੁ ॥
ਚੋਆ ਚੰਦਨੁ ਬਹੁ ਘਣਾ ਪਾਨਾ ਨਾਲਿ ਕਪੂਰੁ ॥
ਜੇ ਧਨ ਕੰਤਿ ਨ ਭਾਵਈ ਤ ਸਭਿ ਅਡੰਬਰ ਕੂੜੁ ॥੪॥
ਸਭਿ ਰਸ ਭੋਗਣ ਬਾਦਿ ਹਹਿ ਸਭਿ ਸੀਗਾਰ ਵਿਕਾਰ ॥
ਜਬ ਲਗੁ ਸਬਦਿ ਨ ਭੇਦੀਐ ਕਿਉ ਸੋਹੈ ਗੁਰਦੁਆਰਿ ॥
ਨਾਨਕ ਧੰਨੁ ਸੁਹਾਗਣੀ ਜਿਨ ਸਹ ਨਾਲਿ ਪਿਆਰੁ ॥੫॥੧੩॥

ਸਿਰੀਰਾਗੁ ਮਹਲਾ ੧ ॥
ਸੁੰਞੀ ਦੇਹ ਡਰਾਵਣੀ ਜਾ ਜੀਉ ਵਿਚਹੁ ਜਾਇ ॥
ਭਾਹਿ ਬਲੰਦੀ ਵਿਝਵੀ ਧੂਉ ਨ ਨਿਕਸਿਓ ਕਾਇ ॥
ਪੰਚੇ ਰੁੰਨੇ ਦੁਖਿ ਭਰੇ ਬਿਨਸੇ ਦੂਜੈ ਭਾਇ ॥੧॥
ਮੂੜੇ ਰਾਮੁ ਜਪਹੁ ਗੁਣ ਸਾਰਿ ॥
ਹਉਮੈ ਮਮਤਾ ਮੋਹਣੀ ਸਭ ਮੁਠੀ ਅਹੰਕਾਰਿ ॥੧॥ ਰਹਾਉ ॥

ਜਿਨੀ ਨਾਮੁ ਵਿਸਾਰਿਆ ਦੂਜੀ ਕਾਰੈ ਲਗਿ ॥
ਦੁਬਿਧਾ ਲਾਗੇ ਪਚਿ ਮੁਏ ਅੰਤਰਿ ਤ੍ਰਿਸਨਾ ਅਗਿ ॥
ਗੁਰਿ ਰਾਖੇ ਸੇ ਉਬਰੇ ਹੋਰਿ ਮੁਠੀ ਧੰਧੈ ਠਗਿ ॥੨॥
ਮੁਈ ਪਰੀਤਿ ਪਿਆਰੁ ਗਇਆ ਮੁਆ ਵੈਰੁ ਵਿਰੋਧੁ ॥
ਧੰਧਾ ਥਕਾ ਹਉ ਮੁਈ ਮਮਤਾ ਮਾਇਆ ਕ੍ਰੋਧੁ ॥
ਕਰਮਿ ਮਿਲੈ ਸਚੁ ਪਾਈਐ ਗੁਰਮੁਖਿ ਸਦਾ ਨਿਰੋਧੁ ॥੩॥

Sri Satguru Jagjit Singh Ji eLibrary NamdhariElibrary@gmail.com

ਹੁੰਦਾ।੧। ਹੇ ਮੁਗਧ ਇਸਤਰੀਏ (*ਮੁੰਧੇ*)! ਪਤੀ ਤੋਂ ਬਿਨਾ ਕੀਤੇ ਸ਼ਿੰਗਾਰ ਦਾ ਕੀ ਲਾਭ? ਝੂਠੇ ਕਰਮਾਚਾਰ ਕਰਕੇ (ਅਜਿਹੀ ਇਸਤਰੀ) ਨੂੰ ਇਸ ਸੰਸਾਰ ਵਿਚ ਆਸਰਾ (ਢੋਈ) ਨਹੀਂ ਮਿਲਦਾ ਅਤੇ ਪਰਮਾਤਮਾ ਦੀ ਦਰਗਾਹ ਵਿਚ ਵੀ ਖੁਆਰ ਹੁੰਦੀ ਹੈ।੧।ਰਹਾਉ।

(ਉਹ ਪਰਮਾਤਮਾ) ਆਪ ਸਿਆਣਾ ਅਤੇ ਵੱਡਾ ਕਿਸਾਨ ਹੈ, ਉਹ (ਖੇਤੀ ਦੇ ਬੀਜਣ ਦੇ ਸਹੀ ਪ੍ਰਕਾਰਜ ਨੂੰ) ਨਹੀਂ ਭੁਲਦਾ। ਉਹ ਪਹਿਲਾਂ ਧਰਤੀ ਨੂੰ ਤਿਆਰ (*ਸਾਧਿ*) ਕਰਦਾ ਹੈ ਅਤੇ ਫਿਰ ਸੱਚੇ ਨਾਮ ਦਾ ਬੀਜ (*ਦਾਣੁ*) ਬੀਜਦਾ ਹੈ (ਅਰਥਾਤ ਪਰਮਾਤਮਾ ਪਹਿਲਾਂ ਮਨੁੱਖ ਦੀ ਮਨੋ-ਭੂਮੀ ਨੂੰ ਹਰਿ-ਨਾਮ ਦੀ ਆਰਾਧਨਾ ਲਈ ਤਿਆਰ ਕਰਦਾ ਹੈ ਅਤੇ ਫਿਰ ਉਸ ਵਿਚ ਨਾਮ ਦਾ ਬੀਜ ਬੀਜਦਾ ਹੈ)। (ਉਸ ਹਿਰਦੇ ਵਿਚ) ਇਕ ਨਾਮ ਹੀ ਉਗਦਾ ਹੈ, (ਮਾਨੋ) ਨੌਂ ਨਿਧੀਆਂ (ਉਪਲਬਧ ਹੋ ਗਈਆਂ ਹੋਣ)। ਪਰਮਾਤਮਾ ਦੀ ਕ੍ਰਿਪਾ ਦੁਆਰਾ ਪ੍ਰਤਿਸ਼ਠਾ ਦਾ ਚਿੰਨ੍ਹ ਪ੍ਰਾਪਤ ਹੁੰਦਾ ਹੈ।੨। (ਜੋ ਵਿਅਕਤੀ) ਗੁਰੂ ਨੂੰ ਜਾਣ ਕੇ ਵੀ ਨਹੀਂ ਜਾਣਦਾ, ਉਸ ਦਾ ਚਜ ਅਤੇ ਆਚਾਰ ਕਿਸ ਕੰਮ ਦਾ? (ਅਰਥਾਤ ਵਿਅਰਥ ਹੈ)। (ਉਸ) ਅੰਨ੍ਹੇ ਨੇ ਨਾਮ ਨੂੰ ਭੁਲਾ ਦਿੱਤਾ ਹੈ। (ਅਜਿਹੇ) ਮਨਮੁਖ (ਦੀ ਜੀਵਨ-ਯਾਤ੍ਰਾ) ਅੰਧਕਾਰ ਅਤੇ ਗੁਬਾਰ ਯੁਕਤ ਹੈ। (ਉਸ ਦਾ) ਆਵਾਗਵਣ ਖ਼ਤਮ ਨਹੀਂ ਹੁੰਦਾ, (ਉਹ ਬਾਰ ਬਾਰ) ਜੰਮਦਾ ਅਤੇ ਮਰਦਾ ਹੋਇਆ ਖੁਆਰ ਹੁੰਦਾ ਹੈ।੩। (ਜਿਸ ਇਸਤਰੀ ਨੇ) ਮੁਲ ਖ਼ਰਚ ਕਰਕੇ ਚੰਦਨ ਮੰਗਵਾਇਆ, ਮਾਂਗ ਨੂੰ ਸਜਾਉਣ ਲਈ ਕੇਸਰ (*ਕੁੰਗੂ*) ਅਤੇ ਸੰਧੂਰ (ਦੀ ਵਿਵਸਥਾ ਕੀਤੀ)। ਅਤਰ (*ਚੋਆ*), ਚੰਦਨ ਆਦਿ ਬਹੁਤ ਸਾਰੇ ਸੁਗੰਧ (ਵਾਲੇ ਪਦਾਰਥ ਮੰਗਵਾਏ), ਕਪੂਰ ਅਤੇ ਪਾਨ (ਮੰਗਵਾਏ)। (ਇਤਨਾ ਸ਼ਿੰਗਾਰ ਕਰਨ ਦੇ ਬਾਵਜੂਦ) ਜੇ (ਉਹ) ਇਸਤਰੀ ਪਤੀ (*ਕੰਤਿ*) ਨੂੰ ਚੰਗੀ ਨ ਲਗੀ (ਤਾਂ ਉਸ ਦੇ) ਸਾਰੇ ਸਜਾਵਟ ਦੇ ਉਦਮ ਵਿਅਰਥ ਹਨ।੪। ਸਭ ਪ੍ਰਕਾਰ ਦੇ ਰਸਾਂ ਦਾ ਭੋਗ ਕਰਨਾ ਨਿਰਰਥਕ ਹੈ ਅਤੇ ਸਭ ਸ਼ਿੰਗਾਰ ਵਿਕਾਰ ਪੈਦਾ ਕਰਨ ਵਾਲੇ ਹਨ। ਜਦ ਤਕ (ਜੀਵ ਰੂਪ ਇਸਤਰੀ ਦਾ ਹਿਰਦਾ) ਸ਼ਬਦ ਦੇ ਬਾਣ ਨਾਲ ਵਿੰਨ੍ਹਿਆ (*ਭੇਦੀਐ*) ਨਹੀਂ ਜਾਂਦਾ, (ਤਦ ਤਕ) ਗੁਰੂ ਦੇ ਦੁਆਰ ਉਤੇ ਕਿਵੇਂ ਪ੍ਰਤਿਸ਼ਠਾ ਪ੍ਰਾਪਤ ਹੋ ਸਕਦੀ ਹੈ? ਹੇ ਨਾਨਕ! ਉਹ ਇਸਤਰੀਆਂ ਸੋਹਾਗਣਾਂ (ਚੰਗੇ ਭਾਗਾਂ ਵਾਲੀਆਂ) ਹਨ ਜਿਨ੍ਹਾਂ ਦਾ ਆਪਣੇ ਪਤੀ ਨਾਲ ਪਿਆਰ ਬਣਿਆ ਹੋਇਆ ਹੈ।੫।੧੩।

**ਸਿਰੀ ਰਾਗੁ ਮਹਲਾ ੧**

ਜਦੋਂ ਸ਼ਰੀਰ ਵਿਚੋਂ ਜਿੰਦ ਨਿਕਲ ਜਾਂਦੀ ਹੈ, (ਤਾਂ ਉਹ) ਦੇਹ ਸਖਣੀ (*ਸੁੰਞੀ*) ਅਤੇ ਭਿਆਨਕ (ਲਗਣ ਲਗ ਜਾਂਦੀ ਹੈ)। (ਸ਼ਰੀਰ ਦੇ ਅੰਦਰ ਜੋ) ਜੀਵਨ-ਅੱਗਨੀ (*ਭਾਹਿ*) ਬਲਦੀ ਸੀ, ਉਹ ਬੁਝ ਗਈ (*ਵਿਝਵੀ*), (ਫਿਰ ਉਸ ਸ਼ਰੀਰ ਵਿਚੋਂ ਕੋਈ) ਧੂੰਆ (*ਧੂਉ*) ਨ ਨਿਕਲਿਆ (ਅਰਥਾਤ ਸੁਆਸ ਨਿਕਲਣੇ ਬੰਦ ਹੋ ਗਏ)। ਪੰਜ ਗਿਆਨ ਇੰਦ੍ਰੀਆਂ ਵੀ ਜਿੰਦ ਦੇ ਨਿਕਲ ਜਾਣ ਕਾਰਣ ਦੁਖੀ ਹੋ ਗਈਆਂ ਅਤੇ ਦ੍ਵੈਤ ਭਾਵ ਕਾਰਣ ਨਸ਼ਟ ਹੋ ਗਈਆਂ।੧। ਹੇ ਮੂਰਖ ਜੀਵ! ਪਰਮਾਤਮਾ ਦੇ ਗੁਣਾਂ ਨੂੰ ਯਾਦ ਕਰਦੇ ਹੋਇਆਂ (ਉਸ ਦੇ ਨਾਮ ਦਾ) ਸਿਮਰਨ ਕਰੋ। ਹਉਮੈ, ਮਾਇਆ (ਮੋਹ) ਦੀ ਮਮਤਾ ਅਤੇ ਹੰਕਾਰ ਕਰਕੇ ਸਾਰੀ ਸ੍ਰਿਸ਼ਟੀ ਠੱਗੀ ਜਾ ਰਹੀ ਹੈ।੧।ਰਹਾਉ।

ਜਿਨ੍ਹਾਂ ਨੇ ਦ੍ਵੈਤ-ਭਾਵ ਦੀ ਕਾਰ ਵਿਚ ਲਗ ਕੇ ਨਾਮ ਨੂੰ ਭੁਲਾ ਦਿੱਤਾ ਹੈ, (ਉਹ ਸਦਾ) ਦੁਬਿਧਾ ਵਿਚ ਗ੍ਰਸਤ ਹੋ ਕੇ ਅੰਦਰ ਲਗੀ ਤ੍ਰਿਸ਼ਨਾ ਦੀ ਅਗਨੀ ਵਿਚ ਖਪ ਖਪ ਕੇ ਮਰ ਜਾਂਦੇ (*ਪਚਿ ਮੁਏ*) ਹਨ (ਅਰਥਾਤ ਆਪਣਾ ਜੀਵਨ ਨਸ਼ਟ ਕਰ ਲੈਂਦੇ ਹਨ)। ਜਿਨ੍ਹਾਂ ਦੀ ਗੁਰੂ ਰਖਿਆ ਕਰਦਾ ਹੈ, ਉਨ੍ਹਾਂ ਦਾ ਉੱਧਾਰ ਹੋ ਜਾਂਦਾ ਹੈ, ਬਾਕੀ ਦੇ ਸੰਸਾਰਿਕ ਧੰਧਿਆਂ ਵਿਚ ਲਗ ਕੇ ਠੱਗੇ ਜਾਂਦੇ ਹਨ।੨। (ਸ਼ਰੀਰ ਦੇ ਨਸ਼ਟ ਹੋਣ ਨਾਲ ਸੰਸਾਰਿਕ) ਪ੍ਰੀਤ, (ਪਰਿਵਾਰਿਕ) ਮੋਹ, ਪਰਸਪਰ ਵੈਰ-ਵਿਰੋਧ ਨਸ਼ਟ ਹੋ ਜਾਂਦੇ ਹਨ। ਦੁਨਿਆਵੀ ਧੰਧੇ, ਹਉਮੈ, ਮਾਇਆ ਦਾ ਮੋਹ ਅਤੇ ਕ੍ਰੋਧ (ਆਦਿ ਸਭ ਕੁਝ) ਖ਼ਤਮ ਹੋ ਜਾਂਦਾ ਹੈ। (ਪਰਮਾਤਮਾ ਦੀ) ਕ੍ਰਿਪਾ ਨਾਲ ਸੱਚੇ ਨਾਮ ਦੀ ਪ੍ਰਾਪਤੀ ਹੁੰਦੀ ਹੈ ਅਤੇ ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲੇ ਮਨੁੱਖ ਇੰਦ੍ਰੀਆਂ ਨੂੰ ਸਦਾ ਕਾਬੂ (*ਨਿਰੋਧੁ*) ਵਿਚ ਰਖਦੇ ਹਨ।੩। ਸੱਚੀ ਕਾਰ

Sri Satguru Jagjit Singh Ji eLibrary NamdhariElibrary@gmail.com

ਸਚੀ ਕਾਰੈ ਸਚੁ ਮਿਲੈ ਗੁਰਮਤਿ ਪਲੈ ਪਾਇ ॥
ਸੋ ਨਰੁ ਜੰਮੈ ਨਾ ਮਰੈ ਨਾ ਆਵੈ ਨਾ ਜਾਇ ॥
ਨਾਨਕ ਦਰਿ ਪਰਧਾਨੁ ਸੋ ਦਰਗਹਿ ਪੈਧਾ ਜਾਇ ॥੪॥੧੪॥

ਸਿਰੀਰਾਗੁ ਮਹਲਾ ੧ ॥
ਤਨੁ ਜਲਿ ਬਲਿ ਮਾਟੀ ਭਇਆ ਮਨੁ ਮਾਇਆ ਮੋਹਿ ਮਨੂਰੁ ॥
ਅਉਗਣ ਫਿਰਿ ਲਾਗੂ ਭਏ ਕੂਰਿ ਵਜਾਵੈ ਤੂਰੁ ॥
ਬਿਨੁ ਸਬਦੈ ਭਰਮਾਈਐ ਦੁਬਿਧਾ ਡੋਬੇ ਪੂਰੁ ॥੧॥
ਮਨ ਰੇ ਸਬਦਿ ਤਰਹੁ ਚਿਤੁ ਲਾਇ ॥
ਜਿਨਿ ਗੁਰਮੁਖਿ ਨਾਮੁ ਨ ਬੂਝਿਆ ਮਰਿ ਜਨਮੈ ਆਵੈ ਜਾਇ ॥੧॥ ਰਹਾਉ ॥

ਤਨੁ ਸੂਚਾ ਸੋ ਆਖੀਐ ਜਿਸੁ ਮਹਿ ਸਾਚਾ ਨਾਉ ॥
ਭੈ ਸਚਿ ਰਾਤੀ ਦੇਹੁਰੀ ਜਿਹਵਾ ਸਚੁ ਸੁਆਉ ॥
ਸਚੀ ਨਦਰਿ ਨਿਹਾਲੀਐ ਬਹੁੜਿ ਨ ਪਾਵੈ ਤਾਉ ॥੨॥
ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥
ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥
ਨਿਰਮਲੁ ਮੈਲਾ ਨਾ ਥੀਐ ਸਬਦਿ ਰਤੇ ਪਤਿ ਹੋਇ ॥੩॥
ਇਹੁ ਮਨੁ ਸਾਚਿ ਸੰਤੋਖਿਆ ਨਦਰਿ ਕਰੇ ਤਿਸੁ ਮਾਹਿ ॥
ਪੰਚ ਭੂਤ ਸਚਿ ਭੈ ਰਤੇ ਜੋਤਿ ਸਚੀ ਮਨ ਮਾਹਿ ॥
ਨਾਨਕ ਅਉਗਣ ਵੀਸਰੇ ਗੁਰਿ ਰਾਖੇ ਪਤਿ ਤਾਹਿ ॥੪॥੧੫॥

ਸਿਰੀਰਾਗੁ ਮਹਲਾ ੧ ॥
ਨਾਨਕ ਬੇੜੀ ਸਚ ਕੀ ਤਰੀਐ ਗੁਰ ਵੀਚਾਰਿ ॥
ਇਕਿ ਆਵਹਿ ਇਕਿ ਜਾਵਹੀ ਪੂਰਿ ਭਰੇ ਅਹੰਕਾਰਿ ॥
ਮਨਹਠਿ ਮਤੀ ਬੂਡੀਐ ਗੁਰਮੁਖਿ ਸਚੁ ਸੁ ਤਾਰਿ ॥੧॥
ਗੁਰ ਬਿਨੁ ਕਿਉ ਤਰੀਐ ਸੁਖੁ ਹੋਇ ॥
ਜਿਉ ਭਾਵੈ ਤਿਉ ਰਾਖੁ ਤੂ ਮੈ ਅਵਰੁ ਨ ਦੂਜਾ ਕੋਇ ॥੧॥ ਰਹਾਉ ॥

ਆਗੈ ਦੇਖਉ ਡਉ ਜਲੈ ਪਾਛੈ ਹਰਿਓ ਅੰਗੂਰੁ ॥
ਜਿਸ ਤੇ ਉਪਜੈ ਤਿਸ ਤੇ ਬਿਨਸੈ ਘਟਿ ਘਟਿ ਸਚੁ ਭਰਪੂਰਿ ॥

Sri Satguru Jagjit Singh Ji eLibrary NamdhariElibrary@gmail.com

ਵਿਚ ਲਗਣ ਨਾਲ ਸਤਿ-ਸਰੂਪ ਦੀ ਪ੍ਰਾਪਤੀ ਹੁੰਦੀ ਹੈ ਅਤੇ ਗੁਰੂ ਦੀ ਸਿਖਿਆ ਵੀ ਹਾਸਲ ਹੋ ਜਾਂਦੀ ਹੈ। ਉਹ ਵਿਅਕਤੀ ਨ ਜੰਮਦਾ ਹੈ, ਨ ਮਰਦਾ ਹੈ ਅਤੇ ਨ ਹੀ ਆਵਾਗਵਣ ਦੇ ਚੱਕਰ ਵਿਚ ਪੈਂਦਾ ਹੈ। ਹੇ ਨਾਨਕ! ਅਜਿਹਾ ਸਾਧਕ ਪਰਮਾਤਮਾ ਦੇ ਦੁਆਰ ਉਤੇ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ ਅਤੇ ਈਸ਼ਵਰੀ ਦਰਗਾਹ ਵਿਚ ਉਸ ਨੂੰ ਪ੍ਰਵਾਨਗੀ ਦਾ ਸਿਰੋਪਾ ਬਖ਼ਸ਼ਿਆ ਜਾਂਦਾ ਹੈ।੪।੧੪।

**ਸਿਰੀ ਰਾਗੁ ਮਹਲਾ ੧**

(ਨਾਮ ਸਿਮਰਨ ਤੋਂ ਬਿਨਾ) ਤਨ (ਵਿਕਾਰਾਂ ਦੀ ਅਗਨੀ ਵਿਚ) ਸੜ ਕੇ ਸੁਆਹ ਹੋ ਜਾਂਦਾ ਹੈ ਅਤੇ ਮਨ ਮਾਇਆ ਦੇ ਮੋਹ ਵਸ ਸੜੇ ਹੋਏ ਲੋਹੇ ਦੀ ਮੈਲ (*ਮਨੂਰ*) ਵਰਗਾ ਬਣ ਜਾਂਦਾ ਹੈ। ਔਗੁਣ ਫਿਰ ਵੀ ਉਸ ਦੇ ਪਿਛੇ ਪਏ ਰਹਿੰਦੇ ਹਨ ਅਤੇ (ਉਹ) ਝੂਠ ਵੀ ਤੁਰ੍ਹੀ (*ਤੂਰੁ*) ਵਜਾਉਂਦਾ ਰਹਿੰਦਾ ਹੈ। ਸ਼ਬਦ ਤੋਂ ਬਿਨਾ (ਜੀਵ) ਭਟਕਦਾ ਰਹਿੰਦਾ ਹੈ। ਦ੍ਵੈਤ ਭਾਵ (*ਦੁਬਿਧਾ*) (ਉਸ ਦੇ) ਪੂਰਾਂ ਦੇ ਪੂਰ ਡੋਬ ਦਿੰਦਾ ਹੈ।੧। ਹੇ ਮੇਰੇ ਮਨ! ਸ਼ਬਦ ਵਿਚ ਚਿੱਤ ਲਗਾਉਣ ਨਾਲ ਹੀ ਤਰੀਦਾ ਹੈ। ਜਿਨ੍ਹਾਂ ਨੇ ਗੁਰੂ ਦੇ ਮੁਖ ਤੋਂ (ਸੁਣ ਕੇ) ਨਾਮ ਦੇ ਭੇਦ ਨੂੰ ਨਹੀਂ ਸਮਝਿਆ, ਉਹ ਜੰਮਦੇ ਮਰਦੇ ਅਤੇ ਆਉਂਦੇ ਜਾਂਦੇ ਰਹਿੰਦੇ ਹਨ (ਅਰਥਾਤ ਆਵਾਗਵਣ ਵਿਚ ਪਏ ਰਹਿੰਦੇ ਹਨ)।੧। ਰਹਾਉ।

ਉਹੀ ਸ਼ਰੀਰ ਸੁੱਚਾ ਆਖਿਆ ਜਾਂਦਾ ਹੈ ਜਿਸ ਵਿਚ ਸੱਚਾ ਨਾਮ ਵਸਦਾ ਹੈ। ਮਨੁੱਖ ਦੇਹ (*ਦੇਹੁਰੀ*) ਈਸ਼ਵਰੀ ਭੈ ਅਤੇ ਸੱਚ ਵਿਚ ਰਤੀ/ਲੀਨ ਹੋਵੇ ਅਤੇ ਜੀਭ ਨੂੰ ਸੱਚਾ ਸੁਆਦ ਪ੍ਰਾਪਤ ਹੋਵੇ, (ਅਜਿਹੀ ਵਿਸ਼ੇਸ਼ਤਾ ਵਾਲੇ ਮਨੁੱਖ ਨੂੰ) ਮਿਹਰ ਦੀ ਦ੍ਰਿਸ਼ਟੀ ਨਾਲ ਵੇਖਿਆ ਜਾਂਦਾ ਹੈ। (ਉਸ ਨੂੰ) ਫਿਰ ਸੰਸਾਰਿਕ ਕਸ਼ਟ (*ਤਾਉ*) ਸਹਿਣਾ ਨਹੀਂ ਪੈਂਦਾ (ਅਰਥਾਤ ਮੁਕਤ ਹੋ ਜਾਂਦਾ ਹੈ।)।੨। ਸਤਿਸਰੂਪ (ਪਰਮਾਤਮਾ) ਤੋਂ ਪਵਣ (ਵਾਯੂ) ਬਣਿਆ ਹੈ ਅਤੇ ਪਵਣ ਤੋਂ ਜਲ ਹੋਂਦ ਵਿਚ ਆਇਆ ਹੈ। ਜਲ ਤੋਂ ਤਿੰਨ ਲੋਕਾਂ ਦੀ ਸਿਰਜਨਾ ਹੋਈ ਹੈ ਅਤੇ ਹਰ ਇਕ ਸ਼ਰੀਰ (*ਘਟਿ*) ਵਿਚ ਈਸ਼ਵਰੀ ਜੋਤਿ ਸਮਾਈ ਹੋਈ ਹੈ। (ਇਸ ਭੇਦ ਨੂੰ ਸਮਝਣ ਵਾਲਾ ਵਿਅਕਤੀ) ਮੈਲਾ ਨਹੀਂ ਹੁੰਦਾ, (ਸਦਾ) ਪਵਿਤਰ (ਰਹਿੰਦਾ ਹੈ)। (ਪਰਮਾਤਮਾ ਦੇ) ਸ਼ਬਦ ਵਿਚ ਰੰਗੇ ਜਾਣ 'ਤੇ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੩। ਇਹ ਮਨ ਸਤਿ-ਸਰੂਪ ਵਿਚ ਟਿਕਣ ਕਾਰਣ ਸੰਤੋਖੀ ਹੋ ਜਾਂਦਾ ਹੈ, ਉਸ ਉਤੇ ਪ੍ਰਭੂ ਨਜ਼ਰ ਕਰੀ ਰਖਦਾ ਹੈ। (ਉਸ ਦੇ ਸ਼ਰੀਰ ਦੇ) ਪੰਜੇ ਭੂਤ (ਅਰਥਾਤ ਪੂਰਾ ਸ਼ਰੀਰ) ਸੱਚ ਦੇ ਭੈ ਵਿਚ ਰੰਗੇ ਰਹਿੰਦੇ ਹਨ ਅਤੇ (ਉਸ ਦੇ) ਮਨ ਵਿਚ ਸੱਚੀ ਜੋਤਿ ਨਿਵਾਸ ਕਰਦੀ ਹੈ। ਹੇ ਨਾਨਕ! ਉਸ ਦੀ ਪਤਿ ਦੀ ਗੁਰੂ ਰਖਿਆ ਰਕਦਾ ਹੈ ਅਤੇ ਉਸ ਨੂੰ ਸਭ ਵਿਕਾਰ ਭੁਲ ਜਾਂਦੇ ਹਨ (ਅਰਥਾਤ ਨਸ਼ਟ ਹੋ ਜਾਂਦੇ ਹਨ)।੪।੧੫।

**ਸਿਰੀ ਰਾਗੁ ਮਹਲਾ ੧**

ਹੇ ਨਾਨਕ! ਸੱਚੇ ਨਾਮ (ਦੇ ਸਿਮਰਨ) ਦੀ ਬੇੜੀ ਬਣਾ ਕੇ ਅਤੇ ਗੁਰੂ ਦੀ ਸਿਖਿਆ ਦੁਆਰਾ (ਭਵ ਸਾਗਰ ਨੂੰ) ਤਰ ਜਾਈਦਾ ਹੈ। ਅਨੇਕਾਂ ਹੰਕਾਰੀ ਵਿਅਕਤੀਆਂ ਵਿਚੋਂ ਕਈ ਜੰਮਦੇ ਅਤੇ ਕਈ ਮਰਦੇ ਹਨ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ)। ਮਨ ਮਰਜ਼ੀ (*ਮਨਹਠਿ*) ਅਤੇ ਬੁੱਧੀ (*ਮਤੀ*) (ਦੇ ਆਧਾਰ 'ਤੇ ਜੀਵਨ ਜੀਣ ਵਾਲੇ) ਡੁਬਦੇ ਹਨ। ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲੇ ਨੂੰ ਸਤਿ ਸਰੂਪ ਪਰਮਾਤਮਾ (ਭਵ ਸਾਗਰ ਤੋਂ) ਪਾਰ ਕਰ ਦਿੰਦਾ ਹੈ।੧। ਗੁਰੂ ਤੋਂ ਬਿਨਾ (ਭਵ-ਸਾਗਰ) ਕਿਵੇਂ ਤਰਿਆ ਜਾ ਸਕਦਾ ਹੈ ਅਤੇ ਕਿਵੇਂ ਸੁਖ ਪ੍ਰਾਪਤ ਹੋ ਸਕਦਾ ਹੈ? (ਹੇ ਪ੍ਰਭੂ!) ਜਿਵੇਂ ਚੰਗਾ ਲਗੇ, ਤਿਵੇਂ ਤੂੰ (ਮੈਨੂੰ ਗੁਰੂ ਦੀ ਸ਼ਰਣ ਵਿਚ) ਰਖ, ਕਿਉਂਕਿ ਮੈਨੂੰ ਹੋਰ ਕਿਸੇ ਦਾ ਆਸਰਾ ਨਹੀਂ ਹੈ।੧।ਰਹਾਉ।

(ਸੰਸਾਰ ਦੀ ਵਿਚਿਤ੍ਰ ਸਥਿਤੀ ਹੈ ਕਿ) ਅਗੇ ਜੰਗਲ ਦੀ ਅੱਗ (*ਡਉ*) ਨਾਲ (ਪੁਰਾਣੇ ਦਰਖ਼ਤ) ਸੜਦੇ ਜਾ ਰਹੇ ਹਨ ਅਤੇ ਪਿਛੇ ਨਵੀਂ ਬਨਸਪਤੀ (*ਹਰਿਓ*) ਉਗਦੀ ਜਾ ਰਹੀ ਹੈ (ਅਰਥਾਤ ਪੁਰਾਣੇ ਮਰਦੇ ਜਾ ਰਹੇ ਹਨ ਅਤੇ ਨਵੇਂ ਬੱਚੇ ਪੈਦਾ ਹੁੰਦੇ ਜਾ ਰਹੇ ਹਨ)। ਜਿਸ (ਪਰਮਾਤਮਾ) ਦੁਆਰਾ

Sri Satguru Jagjit Singh Ji eLibrary NamdhariElibrary@gmail.com

ਆਪੇ ਮੇਲਿ ਮਿਲਾਵਹੀ ਸਾਚੈ ਮਹਲਿ ਹਦੂਰਿ ॥੨॥
ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥
ਜਿਉ ਜਿਉ ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ॥
ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥੩॥
ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥
ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥
ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥੪॥
ਗੁਰਮੁਖਿ ਜਿਨੀ ਜਾਣਿਆ ਤਿਨ ਕੀਚੈ ਸਾਬਾਸਿ ॥
ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥
ਨਾਨਕ ਨਾਮਿ ਸੰਤੋਖੀਆ ਜੀਉ ਪਿੰਡੁ ਪ੍ਰਭ ਪਾਸਿ ॥੫॥੧੬॥

ਸਿਰੀਰਾਗੁ ਮਹਲਾ ੧ ॥
ਸੁਣਿ ਮਨ ਮਿਤ੍ਰ ਪਿਆਰਿਆ ਮਿਲੁ ਵੇਲਾ ਹੈ ਏਹ ॥
ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਇਹੁ ਤਨੁ ਦੇਹ ॥
ਬਿਨੁ ਗੁਣ ਕਾਮਿ ਨ ਆਵਈ ਢਹਿ ਢੇਰੀ ਤਨੁ ਖੇਹ ॥੧॥
ਮੇਰੇ ਮਨ ਲੈ ਲਾਹਾ ਘਰਿ ਜਾਹਿ ॥
ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ ॥੧॥ ਰਹਾਉ ॥

ਸੁਣਿ ਸੁਣਿ ਗੰਢਣੁ ਗੰਢੀਐ ਲਿਖਿ ਪੜਿ ਬੁਝਹਿ ਭਾਰੁ ॥
ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥
ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ ॥੨॥
ਲਖ ਸਿਆਣਪ ਜੇ ਕਰੀ ਲਖ ਸਿਉ ਪ੍ਰੀਤਿ ਮਿਲਾਪੁ ॥
ਬਿਨੁ ਸੰਗਤਿ ਸਾਧ ਨ ਧ੍ਰਾਪੀਆ ਬਿਨੁ ਨਾਵੈ ਦੂਖ ਸੰਤਾਪੁ ॥
ਹਰਿ ਜਪਿ ਜੀਅਰੇ ਛੁਟੀਐ ਗੁਰਮੁਖਿ ਚੀਨੈ ਆਪੁ ॥੩॥
ਤਨੁ ਮਨੁ ਗੁਰ ਪਹਿ ਵੇਚਿਆ ਮਨੁ ਦੀਆ ਸਿਰੁ ਨਾਲਿ ॥
ਤ੍ਰਿਭਵਣੁ ਖੋਜਿ ਢੰਢੋਲਿਆ ਗੁਰਮੁਖਿ ਖੋਜਿ ਨਿਹਾਲਿ ॥
ਸਤਗੁਰਿ ਮੇਲਿ ਮਿਲਾਇਆ ਨਾਨਕ ਸੋ ਪ੍ਰਭੁ ਨਾਲਿ ॥੪॥੧੭॥

ਸਿਰੀਰਾਗੁ ਮਹਲਾ ੧ ॥
ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥

Sri Satguru Jagjit Singh Ji eLibrary NamdhariElibrary@gmail.com

ਇਹ ਜਗਤ ਪੈਦਾ ਹੁੰਦਾ ਹੈ, ਉਸੇ ਦੁਆਰਾ (ਇਸ ਦਾ) ਵਿਨਾਸ਼ ਹੁੰਦਾ ਰਹਿੰਦਾ ਹੈ। ਪਰਮਾਤਮਾ ਹਰ ਇਕ ਸ਼ਰੀਰ ਵਿਚ ਸਥਿਤ ਹੈ। (ਪਰਮਾਤਮਾ) ਆਪ ਹੀ ਆਪਣੇ ਨਾਲ ਜੋੜਦਾ ਹੈ ਅਤੇ ਸੱਚੇ ਮਹਲ ਵਿਚ ਆਪਣੀ ਹਜ਼ੂਰੀ ਵਿਚ ਰਖਦਾ ਹੈ।੨। (ਹੇ ਪ੍ਰਭੂ ਜੀ! ਮੈਂ) ਸੁਆਸ ਸੁਆਸ ਤੈਨੂੰ ਯਾਦ ਕਰਦਾ (*ਸੰਮਲਾ*) ਰਹਾਂ ਅਤੇ ਕਦੇ ਵੀ ਨ ਭੁਲਾਵਾਂ। ਜਿਉਂ ਜਿਉਂ ਪਰਮਾਤਮਾ ਮੇਰੇ ਮਨ ਵਿਚ ਵਸ ਜਾਂਦਾ ਹੈ (ਮੈਂ) ਗੁਰੂ ਦੀ ਸਿਖਿਆ ਦਾ ਅੰਮ੍ਰਿਤ ਪਾਨ ਕਰਦਾ ਰਹਿੰਦਾ ਹਾਂ। ਮੇਰਾ ਮਨ ਅਤੇ ਤਨ ਤੇਰਾ ਹੈ (ਇਸ ਦਾ) ਮਾਲਕ (*ਧਣੀ*) ਤੂੰ ਹੀ ਹੈਂ; (ਮੇਰੇ ਮਨ ਵਿਚੋਂ) ਹੰਕਾਰ ਦੀ ਭਾਵਨਾ ਦੂਰ ਕਰਕੇ (ਆਪਣੇ ਵਿਚ) ਸਮਾਹਿਤ (*ਸਮੇਉ*) ਕਰ ਲੈ।੩। ਜਿਸ ਨੇ ਇਸ ਜਗਤ ਦੀ ਸਿਰਜਨਾ ਕੀਤੀ ਹੈ ਅਤੇ ਤ੍ਰੈ ਲੋਕਾਂ ਨੂੰ ਆਕਾਰ ਪ੍ਰਦਾਨ ਕੀਤਾ ਹੈ, (ਉਸ ਦਾ ਭੇਦ) ਗੁਰੂ ਦੀ ਸਿਖਿਆ ਦੇ ਚਾਨਣ ਨਾਲ ਪਾਈਦਾ ਹੈ। ਮੂਰਖ ਮਨਮੁਖ ਨੂੰ ਆਤਮਿਕ ਅੰਧਕਾਰ (*ਗੁਬਾਰੁ*) ਹੀ ਪ੍ਰਾਪਤ ਹੁੰਦਾ ਹੈ। ਹਰ ਇਕ ਸ਼ਰੀਰ ਵਿਚ ਪਰਮਾਤਮਾ ਦੀ ਜੋਤਿ ਨਿਰੰਤਰ (ਜਗ ਰਹੀ ਹੈ)। ਗੁਰੂ ਦੀ ਮਤਿ ਰਾਹੀਂ ਹੀ ਇਸ ਵਾਸਤਵਿਕਤਾ (*ਸਾਰੁ*) ਨੂੰ ਸਮਝਿਆ ਜਾ ਸਕਦਾ ਹੈ।੪। ਜਿਨ੍ਹਾਂ ਵਿਅਕਤੀਆਂ ਨੇ ਗੁਰੂ ਦੀ ਸਿਖਿਆ ਦੁਆਰਾ ਪ੍ਰਭੂ ਨੂੰ ਸਮਝ ਲਿਆ ਹੈ, ਉਨ੍ਹਾਂ ਨੂੰ ਸ਼ਾਬਾਸ਼ੀ ਪ੍ਰਾਪਤ ਹੁੰਦੀ ਹੈ। (ਉਹ) ਸਤਿ ਸਰੂਪ ਪਰਮਾਤਮਾ ਨਾਲ ਰਲ ਮਿਲ ਜਾਂਦੇ ਹਨ (ਇਕ ਰੂਪ ਹੋ ਜਾਂਦੇ ਹਨ) ਅਤੇ ਸੱਚੇ ਪਰਮਾਤਮਾ ਦੇ ਗੁਣ ਉਨ੍ਹਾਂ ਵਿਚ ਪ੍ਰਗਟ ਹੋ ਜਾਂਦੇ ਹਨ। ਹੇ ਨਾਨਕ! ਨਾਮ ਵਿਚ ਮਗਨ ਹੋਇਆ ਸੰਤੋਸ਼ ਪ੍ਰਾਪਤ ਹੁੰਦਾ ਹੈ ਅਤੇ ਜਿੰਦ ਅਤੇ ਪ੍ਰਾਣ ਪ੍ਰਭੂ ਦੇ ਚਰਣਾਂ ਵਿਚ ਅਰਪਿਤ ਹੋ ਜਾਂਦੇ ਹਨ।੫।੧੬।

**ਸਿਰੀ ਰਾਗੁ ਮਹਲਾ ੧**

ਹੇ ਮਿਤਰ ਤੁੱਲ ਮੇਰੇ ਮਨ! (ਮੇਰੀ ਗੱਲ) ਸੁਣ, ਪਰਮਾਤਮਾ ਨੂੰ ਮਿਲਣ ਦਾ ਇਹੀ ਵੇਲਾ ਹੈ (ਅਰਥਾਤ ਮਨੁੱਖ ਜੀਵਨ ਹੀ ਹੈ)। ਜਦ ਤਕ ਜੋਬਨ ਅਤੇ ਸੁਆਸ ਚਲਦੇ ਹਨ, ਤਦ ਤਕ ਹੀ ਇਹ ਤਨ/ਦੇਹ (ਕਾਇਮ ਹੈ)। ਬਿਨਾ ਸ੍ਰੇਸ਼ਠ ਗੁਣ ਅਰਜਿਤ ਕਰਨ ਦੇ (ਇਹ ਸ਼ਰੀਰ) ਕਿਸੇ ਕੰਮ ਨਹੀਂ ਆਉਣਾ ? ਆਖ਼ਿਰ ਵਿਚ ਇਸ ਨੇ ਢਹਿ ਢੇਰੀ ਹੋ ਕੇ ਮਿੱਟੀ ਵਿਚ ਮਿਲ ਜਾਣਾ ਹੈ।੧। ਹੇ ਮੇਰੇ ਮਨ! (ਇਸ ਸੰਸਾਰ ਤੋਂ ਆਤਮਿਕ) ਲਾਭ ਪ੍ਰਾਪਤ ਕਰਕੇ (ਆਪਣੇ ਵਾਸਤਵਿਕ) ਘਰ ਵਲ ਜਾ। ਗੁਰੂ ਦੁਆਰਾ ਨਾਮ ਨੂੰ ਸਿਮਰਨਾ ਚਾਹੀਦਾ ਹੈ, (ਇਸ ਨਾਲ) ਹਉਮੈ ਦੀ ਅੱਗ ਖ਼ਤਮ ਹੋ ਜਾਂਦੀ (*ਨਿਵਰੀ*) ਹੈ।੧।ਰਹਾਉ।

(ਅਧਿਆਤਮਿਕ ਖੇਤਰ ਦੀਆਂ ਗੱਲਾਂ) ਸੁਣ ਸੁਣ ਕੇ ਗੰਢ-ਤਰੁਪ (*ਗੰਢਣੁ ਗੰਢੀਐ*) ਵਿਚ ਲਗੇ ਰਹੀਦਾ ਹੈ ਅਤੇ ਲਿਖ ਲਿਖ ਕੇ ਪੜ੍ਹ ਪੜ੍ਹ ਕੇ, ਬੁਝ ਬੁਝ ਕੇ (ਪੁਸਤਕਾਂ ਦਾ) ਭਾਰ ਬੰਨ੍ਹੀਦਾ ਹੈ। ਤ੍ਰਿਸ਼ਨਾ ਦਿਨ ਰਾਤ (*ਅਹਿਨਿਸਿ*) ਹੋਰ ਵਧਦੀ ਰਹਿੰਦੀ ਹੈ ਅਤੇ ਹਉਮੈ ਦਾ ਵਿਕਾਰੀ ਰੋਗ (ਬਣਿਆ ਰਹਿੰਦਾ ਹੈ)। ਉਹ (ਪਰਮਾਤਮਾ) ਵੇਪਰਵਾਹ ਅਤੇ ਅਤੁਲ ਹੈ, ਗੁਰੂ ਦੀ ਸਿਖਿਆ ਦੁਆਰਾ ਹੀ ਉਸ ਦੀ ਕੀਮਤ ਸਮਝੀ ਜਾ ਸਕਦੀ ਹੈ।੨। ਜੇ (ਮੈਂ) ਲੱਖ ਸਿਆਣਪਾਂ ਕਰ ਲਵਾਂ ਅਤੇ ਲੱਖਾਂ ਨਾਲ ਪ੍ਰੇਮ ਅਤੇ ਮਿਲਾਪ ਕਰ ਲਵਾਂ, (ਪਰ) ਸਾਧ ਸੰਗਤ ਤੋਂ ਬਿਨਾ ਤਸੱਲੀ ਨਹੀਂ ਹੁੰਦੀ, ਨਾਮ ਸਿਮਰਨ ਤੋਂ ਬਿਨਾ ਦੁਖ ਅਤੇ ਕਸ਼ਟ (ਬਣੇ ਰਹਿੰਦੇ ਹਨ)। ਹੇ (ਮੇਰੀਏ) ਜਿੰਦੇ! ਹਰਿ-ਨਾਮ ਦਾ ਜਾਪ ਕਰ, (ਤਦ ਹੀ) ਖ਼ਲਾਸੀ ਸੰਭਵ ਹੈ। ਗੁਰੂ ਦੀ ਸਿਖਿਆ ਦੁਆਰਾ ਆਪਣੇ ਆਪੇ ਦੀ ਪਛਾਣ ਹੁੰਦੀ (*ਚੀਨੈ*) ਹੈ।੩। (ਜਿਸ ਸਾਧਕ ਨੇ) ਤਨ ਅਤੇ ਮਨ ਗੁਰੂ ਅਗੇ ਵੇਚ ਦਿੱਤਾ ਹੈ (ਅਰਥਾਤ ਗੁਰੂ ਨੂੰ ਅਰਪਿਤ ਕਰ ਦਿੱਤਾ ਹੈ) ਅਤੇ ਮਨ ਦੇ ਨਾਲ ਸਿਰ ਵੀ ਹਵਾਲੇ ਕੀਤਾ ਹੈ; (ਜਿਸ ਪਰਮਾਤਮਾ ਨੂੰ ਪ੍ਰਾਪਤ ਕਰਨ ਲਈ) ਤਿੰਨ ਲੋਕਾਂ ਨੂੰ ਖੋਜਿਆ ਹੈ, (ਉਹ) ਗੁਰੂ ਦੀ ਸਿਖਿਆ ਰਾਹੀਂ ਖੋਜ ਕੇ ਵੇਖ ਲਿਆ ਹੈ। ਹੇ ਨਾਨਕ! ਸਤਿਗੁਰੂ ਨੇ ਉਸ ਪਰਮਾਤਮਾ ਨਾਲ ਮੇਲ ਕਰਾ ਦਿੱਤਾ ਹੈ।੪।੧੭।

**ਸਿਰੀ ਰਾਗੁ ਮਹਲਾ ੧**

(ਸੱਚੇ ਸੇਵਕ ਨੂੰ) ਨ ਮਰਨ ਦਾ ਡਰ ਹੁੰਦਾ ਹੈ ਅਤੇ ਨ ਹੀ ਜੀਵਣ ਦੀ ਆਸ ਰਹਿ ਜਾਂਦੀ ਹੈ।

ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥
ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ ॥੧॥
ਜੀਅਰੇ ਰਾਮ ਜਪਤ ਮਨੁ ਮਾਨੁ ॥
ਅੰਤਰਿ ਲਾਗੀ ਜਲਿ ਬੁਝੀ ਪਾਇਆ ਗੁਰਮੁਖਿ ਗਿਆਨੁ ॥੧॥ ਰਹਾਉ ॥

ਅੰਤਰ ਕੀ ਗਤਿ ਜਾਣੀਐ ਗੁਰ ਮਿਲੀਐ ਸੰਕ ਉਤਾਰਿ ॥
ਮੁਇਆ ਜਿਤੁ ਘਰਿ ਜਾਈਐ ਤਿਤੁ ਜੀਵਦਿਆ ਮਰੁ ਮਾਰਿ ॥
ਅਨਹਦ ਸਬਦਿ ਸੁਹਾਵਣੇ ਪਾਈਐ ਗੁਰ ਵੀਚਾਰਿ ॥੨॥
ਅਨਹਦ ਬਾਣੀ ਪਾਈਐ ਤਹ ਹਉਮੈ ਹੋਇ ਬਿਨਾਸੁ ॥
ਸਤਗੁਰੁ ਸੇਵੇ ਆਪਣਾ ਹਉ ਸਦ ਕੁਰਬਾਣੈ ਤਾਸੁ ॥
ਖੜਿ ਦਰਗਹ ਪੈਨਾਈਐ ਮੁਖਿ ਹਰਿ ਨਾਮ ਨਿਵਾਸੁ ॥੩॥
ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥
ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥
ਵਿਜੋਗੀ ਦੁਖਿ ਵਿਛੁੜੇ ਮਨਮੁਖਿ ਲਹਹਿ ਨ ਮੇਲੁ ॥੪॥
ਮਨੁ ਬੈਰਾਗੀ ਘਰਿ ਵਸੈ ਸਚ ਭੈ ਰਾਤਾ ਹੋਇ ॥
ਗਿਆਨ ਮਹਾਰਸੁ ਭੋਗਵੈ ਬਾਹੁੜਿ ਭੂਖ ਨ ਹੋਇ ॥
ਨਾਨਕ ਇਹੁ ਮਨੁ ਮਾਰਿ ਮਿਲੁ ਭੀ ਫਿਰਿ ਦੁਖੁ ਨ ਹੋਇ ॥੫॥੧੮॥

ਸਿਰੀਰਾਗੁ ਮਹਲਾ ੧ ॥
ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੁੋਭਾਨੁ ॥
ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ ॥
ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥੧॥
ਮਨ ਰੇ ਹਉਮੈ ਛੋਡਿ ਗੁਮਾਨੁ ॥
ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ ॥੧॥ ਰਹਾਉ ॥

ਰਾਮ ਨਾਮੁ ਜਪਿ ਦਿਨਸੁ ਰਾਤਿ ਗੁਰਮੁਖਿ ਹਰਿ ਧਨੁ ਜਾਨੁ ॥
ਸਭਿ ਸੁਖ ਹਰਿ ਰਸ ਭੋਗਣੇ ਸੰਤ ਸਭਾ ਮਿਲਿ ਗਿਆਨੁ ॥
ਨਿਤਿ ਅਹਿਨਿਸਿ ਹਰਿ ਪ੍ਰਭੁ ਸੇਵਿਆ ਸਤਗੁਰਿ ਦੀਆ ਨਾਮੁ ॥੨॥
ਕੂਕਰ ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ ॥
ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ ॥
ਮਨਮੁਖਿ ਸੁਖੁ ਨ ਪਾਈਐ ਗੁਰਮੁਖਿ ਸੁਖੁ ਸੁਭਾਨੁ ॥੩॥

ਹੇ ਪ੍ਰਭੂ ! ਤੂੰ ਸਾਰਿਆਂ ਜੀਵਾਂ ਨੂੰ ਪਾਲਦਾ (*ਪ੍ਰਤਿਪਾਲਹੀ*) ਹੈਂ। (ਹਰ ਇਕ ਜੀਵ ਦੇ) ਸੁਆਸ ਅਤੇ ਖਾਣ-ਪੀਣ (ਤੇਰੇ) ਲੇਖੇ ਵਿਚ ਹਨ। ਗੁਰੂ ਦੀ ਸਿਖਿਆ ਰਾਹੀਂ ਤੂੰ ਅੰਦਰ ਆ ਵਸਦਾ ਹੈਂ। ਜਿਸ ਤਰ੍ਹਾਂ ਤੈਨੂੰ ਚੰਗਾ ਲਗਦਾ ਹੈ ਉਸ ਤਰ੍ਹਾਂ ਨਿਬੇੜਾ ਕਰਦਾ ਹੈਂ (*ਨਿਰਜਾਸਿ*)।੧। ਹੇ ਜਿੰਦੇ ! ਰਾਮ (ਨਾਮ) ਦਾ ਸਿਮਰਨ ਕਰਨ ਨਾਲ ਹੀ ਮਨ ਦੀ ਤਸੱਲੀ ਹੁੰਦੀ ਹੈ। ਗੁਰੂ ਤੋਂ ਗਿਆਨ ਪ੍ਰਾਪਤ ਕਰਕੇ ਅੰਦਰ ਲਗੀ (ਤ੍ਰਿਸ਼ਨਾ ਦੀ) ਜਲਨ ਬੁਝ ਜਾਂਦੀ ਹੈ।੧।ਰਹਾਉ।

(ਹਰ ਪ੍ਰਕਾਰ ਦੀ) ਸ਼ੰਕਾ ਨੂੰ ਦੂਰ ਕਰਕੇ ਗੁਰੂ ਨੂੰ ਮਿਲਣਾ ਚਾਹੀਦਾ ਹੈ, (ਇਸ ਤਰ੍ਹਾਂ) ਅੰਦਰ ਦੀ ਸਥਿਤੀ ਦਾ ਬੋਧ ਹੋ ਜਾਂਦਾ ਹੈ। ਜਿਸ ਸਥਿਤੀ ਨੂੰ ਮਰਨ ਉਪਰੰਤ ਪ੍ਰਾਪਤ ਕਰਨਾ ਹੈ, ਉਸ ਨੂੰ ਜੀਉਂਦਿਆਂ ਹੀ (ਮਨੋਵਿਕਾਰਾਂ ਨੂੰ) ਮਾਰ ਕੇ ਮਰਨ ਦੁਆਰਾ ਪ੍ਰਾਪਤ ਕਰ ਲਵੋ। ਗੁਰੂ ਦੀ ਸਿਖਿਆ ਦੁਆਰਾ ਸੁੰਦਰ ਅਨਹਦ ਸ਼ਬਦ ਦੀ ਪ੍ਰਾਪਤੀ ਹੋ ਜਾਂਦੀ ਹੈ।੨। (ਜਦ) ਅਨਹਦ ਸ਼ਬਦ ਦੀ ਪ੍ਰਾਪਤੀ ਹੋ ਜਾਂਦੀ ਹੈ ਤਾਂ ਹਉਮੈ ਦਾ ਵਿਨਾਸ਼ ਹੋ ਜਾਂਦਾ ਹੈ। (ਜੋ) ਆਪਣੇ ਸਤਿਗੁਰੂ ਦੀ ਆਰਾਧਨਾ ਕਰਦਾ ਹੈ, ਉਸ ਤੋਂ ਮੈਂ ਸੌ ਵਾਰ ਕੁਰਬਾਨ ਜਾਂਦਾ ਹੈ। ਉਸ ਨੂੰ ਈਸ਼ਵਰੀ ਦਰਗਾਹ ਵਿਚ ਲੈ ਜਾ ਕੇ (*ਖੜਿ*) ਪ੍ਰਤਿਸ਼ਠਾ ਦਾ (ਖ਼ਿਲਤ) ਪਵਾਇਆ ਜਾਂਦਾ ਹੈ, (ਉਸ ਦੇ) ਮੂੰਹ ਵਿਚ ਸਦਾ ਪਰਮਾਤਮਾ ਦਾ ਨਾਮ ਵਸਣ ਲਗ ਜਾਂਦਾ ਹੈ।੩। ਜਿਥੇ ਵੇਖਦਾ ਹਾਂ, ਉਥੇ ਸ਼ਿਵ ਸ਼ਕਤੀ (ਆਤਮਾ ਅਤੇ ਮਾਇਆ) ਦਾ ਸੰਯੋਗ ਹੋ ਰਿਹਾ ਹੈ। ਇਹ ਸ਼ਰੀਰ (*ਦੇਹੁਰੀ*) ਤ੍ਰਿਗੁਣਾਂ (ਰਜੋ, ਸਤੋ, ਤਮੋ) ਦਾ ਬੰਨ੍ਹਿਆ ਹੋਇਆ ਹੈ। ਜੋ ਇਸ ਸੰਸਾਰ ਵਿਚ ਆਉਂਦਾ ਹੈ, ਉਹ (ਆਪਣੀ) ਖੇਡ ਖੇਡਦਾ ਹੈ (ਅਤੇ ਫਿਰ ਨਸ਼ਟ ਹੋ ਜਾਂਦਾ ਹੈ)। ਮਨਮੁਖ ਵਿਯੋਗ (ਵਾਲਾ ਰਸਤਾ) ਅਪਣਾਉਂਦਾ ਹੈ ਅਤੇ (ਪਰਮਾਤਮਾ ਤੋਂ) ਵਿਛੜ ਕੇ ਦੁਖ ਪਾਉਂਦਾ ਹੈ ਅਤੇ ਫਿਰ ਸੰਯੋਗ ਪ੍ਰਾਪਤ ਨਹੀਂ ਕਰ ਸਕਦਾ।੪। (ਜੇ) ਵੈਰਾਗੀ ਮਨ ਆਪਣੇ ਵਾਸਤਵਿਕ ਸਰੂਪ ਵਿਚ ਟਿਕਿਆ ਰਹੇ ਅਤੇ ਸੱਚੇ (ਪ੍ਰਭੂ) ਦੇ ਭੈ ਵਿਚ ਗਿਝਿਆ ਰਹੇ, (ਤਾਂ ਉਹ) ਗਿਆਨ ਰੂਪ ਮਹਾਰਸ ਦਾ ਭੋਗ ਕਰਦਾ ਹੈ, ਫਿਰ (*ਬਾਹੁੜਿ*) ਉਸ ਨੂੰ ਭੁਖ ਨਹੀਂ ਲਗਦੀ। ਹੇ ਨਾਨਕ ! (ਮੋਹ ਮਾਇਆ ਵਲੋਂ) ਇਸ ਮਨ ਨੂੰ ਮਾਰ ਕੇ (ਫਿਰ ਪਰਮਾਤਮਾ ਦੇ ਚਰਣਾਂ ਨਾਲ) ਜੋੜ, (ਕਿਉਂਕਿ ਇਸ ਪ੍ਰਕਾਰ ਮਨ ਮਾਰਨ ਨਾਲ) ਫਿਰ ਕਿਸੇ ਤਰ੍ਹਾਂ ਦਾ ਕੋਈ ਦੁਖ ਨਹੀਂ ਹੁੰਦਾ।੫।੧੮।

**ਸਿਰੀ ਰਾਗੁ ਮਹਲਾ ੧**

ਹੇ ਮੂਰਖ ਅਤੇ ਲੋਭੀ ਮਨ ! (ਤੂੰ) ਲੋਭ ਨਾਲ ਲੁਭਾਇਮਾਨ ਹੋ ਰਿਹਾ ਹੈਂ। ਮਾਇਆ ਦਾ ਸੇਵਕ ਗੁਰੂ ਦੇ ਸ਼ਬਦ ਵਿਚ ਰੁਚੀ ਨਹੀਂ ਲੈਂਦਾ ਅਤੇ ਭੈੜੀ ਮਤਿ ਕਾਰਣ ਆਵਾਗਵਣ ਦੇ ਚੱਕਰ ਵਿਚ ਉਲਝਿਆ ਰਹਿੰਦਾ ਹੈ। ਜੇ ਸ੍ਰੇਸ਼ਠ ਸਤਿਗੁਰੂ ਮਿਲ ਪਏ, ਤਾਂ (ਉਸ ਦੁਆਰਾ) ਗੁਣਾਂ ਦੇ ਖ਼ਜ਼ਾਨੇ ਪਰਮਾਤਮਾ (*ਗੁਣੀ ਨਿਧਾਨੁ*) ਨੂੰ ਪ੍ਰਾਪਤ ਕਰ ਲਈਦਾ ਹੈ।੧। ਹੇ (ਮੇਰੇ) ਮਨ ! ਤੂੰ ਹਉਮੈ ਅਤੇ ਹੰਕਾਰ ਦੀ ਸੋਚ (*ਗੁਮਾਨ*) ਨੂੰ ਛਡ ਦੇ। ਹਰਿ ਰੂਪ ਗੁਰੂ (ਪਵਿਤਰ) ਸਰੋਵਰ ਹੈ, (ਉਸ ਦੀ) ਤੂੰ ਸੇਵਾ ਕਰ (ਅਰਥਾਤ ਉਸ ਵਿਚ ਇਸ਼ਨਾਨ ਕਰ) ਤਾਂ ਤੂੰ ਈਸ਼ਵਰੀ ਦਰਗਾਹ ਵਿਚ ਸਨਮਾਨ ਪ੍ਰਾਪਤ ਕਰੇਂਗਾ।੧।ਰਹਾਉ।

(ਹੇ ਮਨ !) ਰਾਮ-ਨਾਮ ਦੀ ਦਿਨ ਰਾਤ (*ਅਹਿਨਿਸਿ*) ਆਰਾਧਨਾ ਕਰ ਅਤੇ ਗੁਰੂ ਦੀ ਸਿਖਿਆ ਨੂੰ ਹਰਿ ਰੂਪ ਧਨ ਸਮਝ। ਸੰਤਾਂ ਦੀ ਸਭਾ ਵਿਚ ਮਿਲ ਕੇ ਅਧਿਆਤਮਿਕ ਗਿਆਨ ਹਾਸਲ ਕਰ, (ਜਿਸ ਦੇ ਫਲਸਰੂਪ) ਹਰਿ-ਰਸ ਅਤੇ ਸਭ ਪ੍ਰਕਾਰ ਦੇ ਸੁਖ-ਭੋਗ ਪ੍ਰਾਪਤ ਹੋ ਜਾਂਦੇ ਹਨ। (ਜਿਸ ਨੂੰ) ਸਤਿਗੁਰੂ ਨੇ ਨਾਮ ਬਖ਼ਸ਼ਿਆ ਹੈ, ਉਹ ਨਿਤ ਦਿਨ ਰਾਤ ਹਰਿ-ਪ੍ਰਭੂ ਦੀ ਆਰਾਧਨਾ ਕਰਦਾ ਹੈ।੨। ਕੂੜੀ ਕਮਾਈ ਕਰਨ ਵਾਲੇ ਦਾ ਸੁਭਾ ਕੁੱਤੇ (*ਕੂਕਰ*) ਵਰਗਾ ਹੋ ਜਾਂਦਾ ਹੈ, ਗੁਰੂ-ਨਿੰਦਾ ਕਰਨ ਵਿਚ ਹਰ ਵੇਲੇ ਖੁਆਰ ਹੁੰਦਾ ਹੈ (*ਪਚੈ ਪਚਾਨੁ*)। (ਉਸ) ਭਰਮ ਵਿਚ ਭੁਲੇ ਹੋਏ ਨੂੰ ਬਹੁਤ ਅਧਿਕ (*ਘਣੋ*) ਦੁਖ ਮਿਲਦਾ ਹੈ ਅਤੇ ਜਮਰਾਜ ਮਾਰ ਮਾਰ ਕੇ ਭੋਹ (*ਖੁਲਹਾਨੁ*) ਕਰ ਦਿੰਦਾ ਹੈ। ਮਨਮੁਖ ਵਿਅਕਤੀ (ਕਦੇ) ਸੁਖ ਪ੍ਰਾਪਤ ਨਹੀਂ ਕਰ ਸਕਦਾ, (ਪਰ) ਗੁਰਮੁਖ ਨੂੰ ਸ਼ੋਭਾਸ਼ਾਲੀ (*ਸੁਭਾਨੁ*)

ਐਥੈ ਧੰਧੁ ਪਿਟਾਈਐ ਸਚੁ ਲਿਖਤੁ ਪਰਵਾਨੁ ॥
ਹਰਿ ਸਜਣੁ ਗੁਰੁ ਸੇਵਦਾ ਗੁਰ ਕਰਣੀ ਪਰਧਾਨੁ ॥
ਨਾਨਕ ਨਾਮੁ ਨ ਵੀਸਰੈ ਕਰਮਿ ਸਚੈ ਨੀਸਾਣੁ ॥੪॥੧੯॥

ਸਿਰੀਰਾਗੁ ਮਹਲਾ ੧ ॥
ਇਕੁ ਤਿਲੁ ਪਿਆਰਾ ਵੀਸਰੈ ਰੋਗੁ ਵਡਾ ਮਨ ਮਾਹਿ ॥
ਕਿਉ ਦਰਗਹ ਪਤਿ ਪਾਈਐ ਜਾ ਹਰਿ ਨ ਵਸੈ ਮਨ ਮਾਹਿ ॥
ਗੁਰਿ ਮਿਲਿਐ ਸੁਖੁ ਪਾਈਐ ਅਗਨਿ ਮਰੈ ਗੁਣ ਮਾਹਿ ॥੧॥
ਮਨ ਰੇ ਅਹਿਨਿਸਿ ਹਰਿ ਗੁਣ ਸਾਰਿ ॥
ਜਿਨ ਖਿਨੁ ਪਲੁ ਨਾਮੁ ਨ ਵੀਸਰੈ ਤੇ ਜਨ ਵਿਰਲੇ ਸੰਸਾਰਿ ॥੧॥ ਰਹਾਉ ॥

ਜੋਤੀ ਜੋਤਿ ਮਿਲਾਈਐ ਸੁਰਤੀ ਸੁਰਤਿ ਸੰਜੋਗੁ ॥
ਹਿੰਸਾ ਹਉਮੈ ਗਤੁ ਗਏ ਨਾਹੀ ਸਹਸਾ ਸੋਗੁ ॥
ਗੁਰਮੁਖਿ ਜਿਸੁ ਹਰਿ ਮਨਿ ਵਸੈ ਤਿਸੁ ਮੇਲੇ ਗੁਰੁ ਸੰਜੋਗੁ ॥੨॥
ਕਾਇਆ ਕਾਮਣਿ ਜੇ ਕਰੀ ਭੋਗੇ ਭੋਗਣਹਾਰੁ ॥
ਤਿਸੁ ਸਿਉ ਨੇਹੁ ਨ ਕੀਜਈ ਜੋ ਦੀਸੈ ਚਲਣਹਾਰੁ ॥
ਗੁਰਮੁਖਿ ਰਵਹਿ ਸੋਹਾਗਣੀ ਸੋ ਪ੍ਰਭੁ ਸੇਜ ਭਤਾਰੁ ॥੩॥
ਚਾਰੇ ਅਗਨਿ ਨਿਵਾਰਿ ਮਰੁ ਗੁਰਮੁਖਿ ਹਰਿ ਜਲੁ ਪਾਇ ॥
ਅੰਤਰਿ ਕਮਲੁ ਪ੍ਰਗਾਸਿਆ ਅੰਮ੍ਰਿਤੁ ਭਰਿਆ ਅਘਾਇ ॥
ਨਾਨਕ ਸਤਗੁਰੁ ਮੀਤੁ ਕਰਿ ਸਚੁ ਪਾਵਹਿ ਦਰਗਹ ਜਾਇ ॥੪॥੨੦॥

ਸਿਰੀਰਾਗੁ ਮਹਲਾ ੧ ॥
ਹਰਿ ਹਰਿ ਜਪਹੁ ਪਿਆਰਿਆ ਗੁਰਮਤਿ ਲੇ ਹਰਿ ਬੋਲਿ ॥
ਮਨੁ ਸਚ ਕਸਵਟੀ ਲਾਈਐ ਤੁਲੀਐ ਪੂਰੈ ਤੋਲਿ ॥
ਕੀਮਤਿ ਕਿਨੈ ਨ ਪਾਈਐ ਰਿਦ ਮਾਣਕ ਮੋਲਿ ਅਮੋਲਿ ॥੧॥
ਭਾਈ ਰੇ ਹਰਿ ਹੀਰਾ ਗੁਰ ਮਾਹਿ ॥
ਸਤਸੰਗਤਿ ਸਤਗੁਰੁ ਪਾਈਐ ਅਹਿਨਿਸਿ ਸਬਦਿ ਸਲਾਹਿ ॥੧॥ ਰਹਾਉ ॥

ਸਚੁ ਵਖਰੁ ਧਨੁ ਰਾਸਿ ਲੈ ਪਾਈਐ ਗੁਰ ਪਰਗਾਸਿ ॥

Sri Satguru Jagjit Singh Ji eLibrary NamdhariElibrary@gmail.com

ਸੁਖ ਹਾਸਲ ਹੁੰਦਾ ਹੈ।੩।(ਲੋਭੀ ਮਨੁੱਖ) ਸੰਸਾਰਿਕ ਧੰਧਿਆਂ ਵਿਚ ਖੁਆਰ ਹੁੰਦਾ ਹੈ। ਪਰਮਾਤਮਾ ਦੀ ਦਰਗਾਹ ਵਿਚ ਸੱਚੇ ਕਰਮ ਕਰਨ ਦਾ ਲੇਖਾ ਹੀ ਪ੍ਰਵਾਨ ਹੁੰਦਾ ਹੈ।(ਉਹ) ਹਰਿ ਦੇ ਮਿਤਰ ਗੁਰੂ ਦੀ ਆਰਾਧਨਾ ਕਰਦਾ ਹੈ ਅਤੇ (ਉਸ ਲਈ) ਗੁਰੂ ਦੀ (ਸੇਵਾ) ਕਰਨੀ ਹੀ ਮੁੱਖ ਕਮਾਈ ਹੈ। ਹੇ ਨਾਨਕ! (ਜਿਸ ਮਨੁੱਖ ਦੇ ਮਸਤਕ ਉਤੇ) ਪਰਮਾਤਮਾ ਦੀ ਕ੍ਰਿਪਾ ਕਰਕੇ ਲੇਖ ਲਿਖਿਆ ਜਾਂਦਾ ਹੈ, (ਉਸ ਨੂੰ) ਨਾਮ ਨਹੀਂ ਭੁਲਦਾ (ਅਰਥਾਤ ਉਹ ਸਦਾ ਨਾਮ-ਸਿਮਰਨ ਵਿਚ ਮਗਨ ਰਹਿੰਦਾ ਹੈ)।੪।੧੯।

**ਸਿਰੀ ਰਾਗੁ ਮਹਲਾ ੧**

ਜੇ ਛਿਣ ਭਰ (*ਇਕੁ ਤਿਲੁ*) ਲਈ ਪਰਮਾਤਮਾ ਵਿਸਰ ਜਾਏ (ਤਾਂ ਇਹ ਇਕ ਪ੍ਰਕਾਰ ਦਾ) ਮਨ ਵਿਚ ਵੱਡਾ ਰੋਗ (ਪੈਦਾ ਹੋਇਆ ਸਮਝਣਾ ਚਾਹੀਦਾ ਹੈ)। ਜੇ ਹਰਿ ਦਾ ਨਾਮ ਮਨ ਵਿਚ ਨ ਵਸੇ ਤਾਂ ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਾ ਕਿਵੇਂ ਪ੍ਰਾਪਤ ਹੋ ਸਕਦੀ ਹੈ।(ਜੇ) ਗੁਰੂ ਮਿਲ ਜਾਏ (ਜਾਂ ਉਸ ਦੀ ਸਰਪ੍ਰਸਤੀ ਪ੍ਰਾਪਤ ਹੋ ਜਾਏ), ਤਾਂ ਨਾਮ-ਸਿਮਰਨ ਦੇ ਗੁਣ ਨਾਲ ਤ੍ਰਿਸ਼ਨਾ ਦੀ ਅੱਗ ਬੁਝ ਜਾਂਦੀ ਹੈ ਅਤੇ ਸੁਖ ਪਾਈਦਾ ਹੈ।੧। ਹੇ ਮਨ! ਦਿਨ ਰਾਤ (*ਅਹਿਨਿਸਿ*) ਪਰਮਾਤਮਾ ਦੇ ਗੁਣਾਂ ਨੂੰ ਯਾਦ ਕਰ (*ਸਾਰਿ*)। ਜਿਨ੍ਹਾਂ ਨੂੰ ਇਕ ਛਿਣ ਪਲ ਲਈ ਵੀ ਨਾਮ ਨਹੀਂ ਵਿਸਰਦਾ, ਅਜਿਹੇ ਮਨੁੱਖ ਸੰਸਾਰ ਵਿਚ ਵਿਰਲੇ ਹਨ।੧।ਰਹਾਉ।

(ਜੇ) ਆਤਮ-ਜੋਤਿ ਨੂੰ ਪਰਮਾਤਮ-ਜੋਤਿ ਵਿਚ ਮਿਲਾ ਦੇਈਏ ਅਤੇ ਨਿਜ ਸੁਰਤਿ ਨੂੰ ਬ੍ਰਹਮੀ ਸੁਰਤਿ ਵਿਚ ਜੋੜ ਦੇਈਏ (ਤਾਂ) ਹਿੰਸਾ, ਹਉਮੈ, ਸੰਸ਼ਾ ਤੇ ਸੋਗ ਸਭ ਚਲੇ (*ਗਤ*) ਜਾਂਦੇ ਹਨ। ਗੁਰੂ ਦੀ ਸਿਖਿਆ ਕਰਕੇ ਜਿਸ ਦੇ ਮਨ ਵਿਚ ਹਰਿ-ਨਾਮ ਵਸ ਜਾਂਦਾ ਹੈ, ਉਸ ਨੂੰ ਗੁਰੂ (ਪਰਮਾਤਮਾ ਨਾਲ) ਮਿਲਾ ਦਿੰਦਾ ਹੈ।੨। ਜੇ ਕਾਇਆ ਨੂੰ ਇਸਤਰੀ (*ਕਾਮਣਿ*) ਬਣਾ ਲਈਏ (ਅਤੇ ਉਸ ਦੀਆਂ ਗਿਆਨ ਇੰਦ੍ਰੀਆਂ ਨੂੰ ਅਧਿਆਤਮਿਕਤਾ ਵਲ ਪ੍ਰੇਰਿਤ ਕਰੀਏ), ਤਾਂ ਪ੍ਰਭੂ ਰੂਪ ਪਤੀ ਦਾ ਸੰਯੋਗ ਪ੍ਰਾਪਤ ਹੋ ਜਾਂਦਾ ਹੈ। ਉਸ (ਸ਼ਰੀਰ) ਨਾਲ (ਇਤਨਾ) ਪਿਆਰ ਨਹੀਂ ਪਾਉਣਾ ਚਾਹੀਦਾ, ਜੋ ਨਾਸ਼ਮਾਨ ਦਿਸਦਾ ਹੈ। ਗੁਰੂ ਦੀ ਸਿਖਿਆ (ਅਨੁਸਾਰੀ ਮਨੁੱਖ ਰੂਪ ਇਸਤਰੀ) ਸੋਹਾਗਣ ਹੈ, ਪਰਮਾਤਮਾ ਰੂਪ ਪਤੀ ਉਸ ਦੀ ਮਨ ਰੂਪ ਸੇਜ ਉਤੇ ਰਮਣ ਕਰਦਾ ਹੈ।੩।(ਹੇ ਜਿਗਿਆਸੂ! ਹਿਰਦੇ ਵਿਚ ਬਲਦੀਆਂ) ਚੌਹਾਂ ਅਗਨੀਆਂ (ਹਿੰਸਾ, ਮੋਹ, ਲੋਭ ਅਤੇ ਕ੍ਰੋਧ) ਨੂੰ ਹਰਿ-ਨਾਮ ਰੂਪ ਜਲ ਨਾਲ ਬੁਝਾ (*ਨਿਵਾਰਿ*) ਕੇ (ਵਿਕਾਰਾਂ ਵਲੋਂ) ਮਰ ਜਾ। (ਇਸ ਨਾਲ ਤੇਰੇ ਅੰਦਰ ਆਤਮਿਕ ਸ਼ਕਤੀ ਪ੍ਰਦਾਨ ਕਰਨ ਵਾਲਾ) ਨਾਮ-ਜਲ (*ਅੰਮ੍ਰਿਤੁ*) ਚੰਗੀ ਤਰ੍ਹਾਂ (*ਅਘਾਇ*) ਭਰ ਜਾਏਗਾ ਅਤੇ ਤੇਰੇ ਅੰਤਹਕਰਣ ਦਾ ਕਮਲ ਖਿੜ ਜਾਏਗਾ। ਹੇ ਨਾਨਕ! ਸਤਿਗੁਰੂ ਨੂੰ ਮਿਤਰ (*ਮੀਤ*) ਬਣਾ ਲੈ, (ਫਿਰ ਨਿਸਚਿਤ ਹੀ ਪਰਮਾਤਮਾ ਦੀ) ਦਰਗਾਹ ਵਿਚ ਜਾ ਕੇ ਸੱਚ ਨੂੰ ਪਾ ਲਏਂਗਾ (ਅਰਥਾਤ ਸਤਿ ਸਰੂਪ ਪਰਮਾਤਮਾ ਨਾਲ ਮੇਲ ਹੋ ਜਾਏਗਾ)।੪।੨੦।

**ਸਿਰੀ ਰਾਗੁ ਮਹਲਾ ੧**

ਹੇ ਪਿਆਰੇ! ਹਰਿ ਹਰਿ ਦਾ ਜਪ ਕਰੋ ਅਤੇ ਗੁਰੂ ਦੀ ਸਿਖਿਆ ਲੈ ਕੇ ਹਰਿ-ਨਾਮ ਦਾ ਸਿਮਰਨ ਕਰੋ। (ਅਜਿਹਾ ਕਰਨ ਨਾਲ) ਸੱਚ ਦੀ ਕਸਵਟੀ ਉਤੇ ਪਰਖਣ ਵੇਲੇ ਮਨ ਤੋਲ ਵਿਚ ਪੂਰਾ ਉਤਰਦਾ ਹੈ (ਅਰਥਾਤ ਪੂਰਾ ਮੁੱਲ ਪੈਂਦਾ ਹੈ)। (ਸੱਚ ਤਾਂ ਇਹ ਹੈ ਸੱਚੇ ਨਾਮ ਵਿਚ ਲੀਨ) ਹਿਰਦੇ ਰੂਪ ਰਤਨ (*ਰਿਦ ਮਾਣਕ*) ਦਾ ਕੋਈ ਮੁੱਲ ਨਹੀਂ ਪਾ ਸਕਦਾ, (ਕਿਉਂਕਿ ਇਹ) ਮੁੱਲ ਵਜੋਂ ਅਮੋਲਕ ਹੋ ਜਾਂਦਾ ਹੈ।੧। ਹੇ ਭਾਈ! ਹਰਿ ਰੂਪ ਹੀਰਾ ਗੁਰੂ ਪਾਸ ਹੈ। ਸਤਿਗੁਰੂ ਦੀ ਪ੍ਰਾਪਤੀ ਸਤਿਸੰਗਤ ਵਿਚੋਂ ਹੁੰਦੀ ਹੈ। (ਉਥੇ ਜਾ ਕੇ) ਦਿਨ ਰਾਤ (*ਅਹਿਨਿਸਿ*) ਸ਼ਬਦ (ਰਾਹੀਂ ਉਸ ਪਰਮਾਤਮਾ ਦੀ) ਸ਼ਲਾਘਾ ਕਰ (*ਸਲਾਹਿ*)।੧।ਰਹਾਉ।

(ਹੇ ਸਤਿਸੰਗੀ!) ਸਤਿਨਾਮ ਰੂਪ ਸੌਦਾ (*ਵਖਰੁ*), ਧਨ ਅਤੇ ਰਾਸ-ਮੂੜੀ ਇਕੱਠੀ ਕਰ, (ਜਿਸ ਨੂੰ) ਗੁਰੂ ਦੁਆਰਾ ਬਖ਼ਸ਼ੇ ਚਾਨਣ (ਦੀ ਲੋਅ) ਵਿਚ ਪ੍ਰਾਪਤ ਕੀਤਾ ਜਾ ਸਕਦਾ ਹੈ। ਜਿਵੇਂ ਜਲ

Sri Satguru Jagjit Singh Ji eLibrary NamdhariElibrary@gmail.com

ਜਿਉ ਅਗਨਿ ਮਰੈ ਜਲਿ ਪਾਇਐ ਤਿਉ ਤ੍ਰਿਸਨਾ ਦਾਸਨਿ ਦਾਸਿ ॥
ਜਮ ਜੰਦਾਰੁ ਨ ਲਗਈ ਇਉ ਭਉਜਲੁ ਤਰੈ ਤਰਾਸਿ ॥੨॥
ਗੁਰਮੁਖਿ ਕੂੜੁ ਨ ਭਾਵਈ ਸਚਿ ਰਤੇ ਸਚ ਭਾਇ ॥
ਸਾਕਤ ਸਚੁ ਨ ਭਾਵਈ ਕੂੜੈ ਕੂੜੀ ਪਾਂਇ ॥
ਸਚਿ ਰਤੇ ਗੁਰਿ ਮੇਲਿਐ ਸਚੇ ਸਚਿ ਸਮਾਇ ॥੩॥
ਮਨ ਮਹਿ ਮਾਣਕੁ ਲਾਲੁ ਨਾਮੁ ਰਤਨੁ ਪਦਾਰਥੁ ਹੀਰੁ ॥
ਸਚੁ ਵਖਰੁ ਧਨੁ ਨਾਮੁ ਹੈ ਘਟਿ ਘਟਿ ਗਹਿਰ ਗੰਭੀਰੁ ॥
ਨਾਨਕ ਗੁਰਮੁਖਿ ਪਾਈਐ ਦਇਆ ਕਰੇ ਹਰਿ ਹੀਰੁ ॥੪॥੨੧॥

ਸਿਰੀਰਾਗੁ ਮਹਲਾ ੧ ॥
ਭਰਮੇ ਭਾਹਿ ਨ ਵਿਝਵੈ ਜੇ ਭਵੈ ਦਿਸੰਤਰ ਦੇਸੁ ॥
ਅੰਤਰਿ ਮੈਲੁ ਨ ਉਤਰੈ ਧ੍ਰਿਗੁ ਜੀਵਣੁ ਧ੍ਰਿਗੁ ਵੇਸੁ ॥
ਹੋਰੁ ਕਿਤੈ ਭਗਤਿ ਨ ਹੋਵਈ ਬਿਨੁ ਸਤਿਗੁਰ ਕੇ ਉਪਦੇਸ ॥੧॥
ਮਨ ਰੇ ਗੁਰਮੁਖਿ ਅਗਨਿ ਨਿਵਾਰਿ ॥
ਗੁਰ ਕਾ ਕਹਿਆ ਮਨਿ ਵਸੈ ਹਉਮੈ ਤ੍ਰਿਸਨਾ ਮਾਰਿ ॥੧॥ ਰਹਾਉ ॥

ਮਨੁ ਮਾਣਕੁ ਨਿਰਮੋਲੁ ਹੈ ਰਾਮ ਨਾਮਿ ਪਤਿ ਪਾਇ ॥
ਮਿਲਿ ਸਤਸੰਗਤਿ ਹਰਿ ਪਾਈਐ ਗੁਰਮੁਖਿ ਹਰਿ ਲਿਵ ਲਾਇ ॥
ਆਪੁ ਗਇਆ ਸੁਖੁ ਪਾਇਆ ਮਿਲਿ ਸਲਲੈ ਸਲਲ ਸਮਾਇ ॥੨॥
ਜਿਨਿ ਹਰਿ ਹਰਿ ਨਾਮੁ ਨ ਚੇਤਿਓ ਸੁ ਅਉਗੁਣਿ ਆਵੈ ਜਾਇ ॥
ਜਿਸੁ ਸਤਗੁਰੁ ਪੁਰਖੁ ਨ ਭੇਟਿਓ ਸੁ ਭਉਜਲਿ ਪਚੈ ਪਚਾਇ ॥
ਇਹੁ ਮਾਣਕੁ ਜੀਉ ਨਿਰਮੋਲੁ ਹੈ ਇਉ ਕਉਡੀ ਬਦਲੈ ਜਾਇ ॥੩॥
ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥
ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥
ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥੪॥੨੨॥

ਸਿਰੀਰਾਗੁ ਮਹਲਾ ੧ ॥
ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥
ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥

Sri Satguru Jagjit Singh Ji eLibrary NamdhariElibrary@gmail.com

ਪਾਉਣ ਨਾਲ ਅਗਨੀ ਬੁਝ ਜਾਂਦੀ ਹੈ, (ਪ੍ਰਭੂ ਦੇ) ਦਾਸਾਂ ਦੇ ਦਾਸ (*ਦਾਸਨਿਦਾਸ*) ਬਣਨ ਨਾਲ ਤ੍ਰਿਸ਼ਨਾ (ਦੀ ਅਗਨੀ ਠੰਢੀ ਪੈ ਜਾਂਦੀ ਹੈ)। (ਅਜਿਹੇ ਸਾਧਕ ਨੂੰ) ਘਾਤਕ (*ਜੰਦਾਰੁ*) ਯਮਰਾਜ ਪੋਹ ਨਹੀਂ ਸਕਦਾ। ਇਸ ਤਰ੍ਹਾਂ (ਅਜਿਹੇ ਆਚਾਰ ਵਾਲਾ ਵਿਅਕਤੀ) ਸੰਸਾਰ ਸਾਗਰ ਨੂੰ ਤਰ ਜਾਂਦਾ ਹੈ ਅਤੇ (ਹੋਰਾਂ ਨੂੰ ਵੀ) ਤਾਰ ਦਿੰਦਾ (*ਤਰਾਸਿ*) ਹੈ।੨। ਗੁਰਮੁਖ (ਵਿਅਕਤੀ) ਨੂੰ ਕੂੜ ਚੰਗਾ ਨਹੀਂ ਲਗਦਾ। ਉਹ ਸਤਿ ਸਰੂਪ (ਦੇ ਪ੍ਰੇਮ ਰੰਗ ਵਿਚ) ਰੰਗਿਆ ਰਹਿੰਦਾ ਹੈ ਅਤੇ ਸੱਚੇ (ਪਰਮਾਤਮਾ ਦੇ) ਸਨੇਹ (ਵਿਚ ਭਿੰਨਿਆ ਰਹਿੰਦਾ ਹੈ)। ਮਨਮੁਖ (*ਸਾਕਤ*) ਨੂੰ ਸਤਿ ਸਰੂਪ ਦੀ ਵਾਸਤਵਿਕਤਾ ਚੰਗੀ ਨਹੀਂ ਲਗਦੀ, (ਕਿਉਂਕਿ) ਝੂਠੇ ਵਿਅਕਤੀ ਦਾ ਆਧਾਰ (*ਪਾਂਇ*) ਝੂਠਾ ਹੁੰਦਾ ਹੈ (ਅਰਥਾਤ ਨਿਰਾਧਾਰ ਹੁੰਦਾ ਹੈ)। ਗੁਰੂ ਦੁਆਰਾ (ਪਰਮਾਤਮਾ ਨਾਲ) ਮਿਲਾਇਆ ਹੋਇਆ ਸਾਧਕ ਸਤਿਸਰੂਪ (ਦੇ ਪ੍ਰੇਮ ਰੰਗ ਵਿਚ) ਰੰਗਿਆ ਰਹਿੰਦਾ ਹੈ ਅਤੇ ਉਹ ਸੱਚੇ ਨਾਮ (ਦੁਆਰਾ) ਸਤਿਸਰੂਪੀ ਪਰਮ-ਸੱਤਾ ਵਿਚ ਸਮਾਇਆ ਰਹਿੰਦਾ ਹੈ।੩। (ਹਰ ਇਕ ਮਨੁੱਖ ਦੇ) ਮਨ ਵਿਚ ਮਾਣਕ, ਲਾਲ, ਰਤਨ ਅਤੇ ਹੀਰੇ ਵਰਗਾ ਪਰਮਾਤਮਾ ਦਾ ਨਾਮ ਰੂਪ ਪਦਾਰਥ (ਵਸਦਾ ਹੈ)। ਨਾਮ ਹੀ ਸਥਾਈ ਸੌਦਾ ਅਤੇ ਧਨ (ਮੂੜੀ) ਹੈ। ਗਹਿਰ ਗੰਭੀਰ (ਪਰਮਾਤਮਾ) ਹਰ ਇਕ ਸ਼ਰੀਰ ਵਿਚ ਸਥਿਤ ਹੈ। ਹੇ ਨਾਨਕ! ਜੇ ਹੀਰੇ ਵਰਗਾ ਪ੍ਰਭੂ ਮਿਹਰ ਕਰੇ ਤਾਂ ਗੁਰੂ ਦੀ ਸਿਖਿਆ ਰਾਹੀਂ ਉਸ ਦਾ ਨਾਮ ਪ੍ਰਾਪਤ ਹੋ ਜਾਂਦਾ ਹੈ।੪।੨੧।

**ਸਿਰੀ ਰਾਗੁ ਮਹਲਾ ੧**

ਜੇ ਦੇਸ ਦੇਸਾਂਤਰਾਂ ਵਿਚ (ਕੋਈ ਵੈਰਾਗੀਆਂ ਵਾਂਗ) ਫਿਰਦਾ ਰਹੇ, ਤਾਂ ਵੀ ਫਿਰਨ ਨਾਲ (ਤ੍ਰਿਸ਼ਨਾ ਦੀ) ਅਗਨੀ (*ਭਾਹਿ*) ਨਹੀਂ ਬੁਝਦੀ (*ਵਿਝਵੈ*)। (ਵੈਰਾਗ ਧਾਰਣ ਕਰਨ ਨਾਲ ਵਿਕਾਰਾਂ ਦੀ ਅੰਦਰਲੀ) ਮੈਲ ਨਹੀਂ ਉਤਰਦੀ, (ਇਸ ਲਈ ਅਜਿਹੇ) ਜੀਵਨ ਅਤੇ ਭੇਖ ਧਿਕਾਰਨਯੋਗ ਹਨ। ਸਤਿਗੁਰੂ ਦੇ ਉਪਦੇਸ਼ ਤੋਂ ਬਿਨਾ ਹੋਰ ਕਿਤੇ ਵੀ ਭਗਤੀ ਸੰਪੰਨ ਨਹੀਂ ਹੋ ਸਕਦੀ।੧। ਹੇ ਮਨ! ਗੁਰੂ ਦੇ ਉਪਦੇਸ਼ ਰਾਹੀਂ (ਅੰਦਰਲੀ ਅਗਨੀ ਨੂੰ) ਬੁਝਾ ਲੈ (*ਨਿਵਾਰਿ*)। ਗੁਰੂ ਦਾ ਉਪਦੇਸ਼ ਮਨ ਵਿਚ ਵਸਣ ਨਾਲ ਹਉਮੈ ਅਤੇ ਤ੍ਰਿਸ਼ਨਾ ਮਾਰ ਲਈਦੀਆਂ ਹਨ।੧।ਰਹਾਉ।

ਮਨ ਅਮੋਲਕ ਰਤਨ ਹੈ, ਰਾਮ ਨਾਮ (ਦੇ ਸਿਮਰਨ ਨਾਲ ਇਹ) ਪ੍ਰਤਿਸ਼ਠਾ (*ਪਤਿ*) ਪ੍ਰਾਪਤ ਕਰਦਾ ਹੈ। ਸਤਿਸੰਗਤ ਵਿਚ ਮਿਲ ਬੈਠਣ ਨਾਲ ਹਰਿ ਦੀ ਪ੍ਰਾਪਤੀ ਹੁੰਦੀ ਹੈ ਅਤੇ ਗੁਰਮੁਖ ਸਾਧਕ ਹਰਿ ਵਿਚ ਸੁਰਤ ਜੋੜ ਲੈਂਦਾ ਹੈ। ਆਪਣੇਪਨ ਦੀ ਭਾਵਨਾ (ਹਉਮੈ) ਦੂਰ ਹੋਣ ਨਾਲ ਸੁਖ ਪ੍ਰਾਪਤ ਹੁੰਦਾ ਹੈ (ਅਤੇ ਮਹਾਮਿਲਨ ਦੀ ਅਵਸਥਾ ਹੋ ਜਾਂਦੀ ਹੈ), ਜਿਵੇਂ ਜਲ ਜਲ ਨਾਲ (*ਸਲਲੈ ਸਲਲ*) ਮਿਲ ਕੇ ਆਪਸ ਵਿਚ ਸਮਾ ਜਾਂਦੇ ਹਨ।੨। ਜਿਨ੍ਹਾਂ (ਮਨੁੱਖਾਂ) ਨੇ ਹਰਿ ਦਾ ਨਾਮ ਨਹੀਂ ਸਿਮਰਿਆ, ਉਹ ਔਗੁਣ (ਭਰੇ ਵਿਕਾਰਾਂ) ਕਾਰਣ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ। ਜਿਸ (ਜਿਗਿਆਸੂ) ਨੂੰ ਸਤਿਗੁਰੂ ਨਹੀਂ ਮਿਲਿਆ (*ਭੇਟਿਓ*), ਉਹ ਸੰਸਾਰ ਸਾਗਰ ਵਿਚ ਖ਼ੁਆਰ ਹੁੰਦਾ (*ਪਚੈ*) ਰਹਿੰਦਾ ਹੈ। ਇਹ ਜੀਵਾਤਮਾ ਕੀਮਤੀ ਰਤਨ ਹੈ, (ਪਰ) ਇਉਂ (ਨਾਮ-ਸਿਮਰਨ ਤੋਂ ਬਿਨਾ) ਕੌਡੀ ਦੇ ਬਦਲੇ ਵਿਅਰਥ ਚਲਾ ਜਾਂਦਾ ਹੈ।੩। ਜਿਨ੍ਹਾਂ ਨੂੰ ਸਤਿਗੁਰੂ ਖ਼ੁਸ਼ ਹੋ ਕੇ ਪ੍ਰੇਮ-ਪੂਰਵਕ ਮਿਲਦਾ ਹੈ, ਉਹ ਪੁਰਖ (ਵਾਸਤਵਿਕ ਰੂਪ ਵਿਚ) ਸਿਆਣੇ ਹਨ। ਗੁਰੂ ਦੇ ਮੇਲ ਨਾਲ ਭਵਸਾਗਰ ਤਰਿਆ ਜਾ ਸਕੀਦਾ ਹੈ ਅਤੇ ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਾ ਮਿਲਦੀ ਹੈ। ਹੇ ਨਾਨਕ! ਉਨ੍ਹਾਂ ਦੇ ਮੁਖ ਉਜਲੇ ਹਨ (ਜਿਨ੍ਹਾਂ ਦੇ ਹਿਰਦੇ ਅੰਦਰ) ਸ਼ਬਦ ਦੇ ਨਗਾਰੇ (*ਨੀਸਾਣੁ*) ਦੀ ਧੁਨੀ ਪੈਦਾ ਹੁੰਦੀ ਹੈ (ਅਰਥਾਤ ਅਨਹਦ ਸ਼ਬਦ ਦੀ ਗੁੰਜਾਰ ਹੁੰਦੀ ਹੈ)।੪।੨੨।

**ਸਿਰੀ ਰਾਗੁ ਮਹਲਾ ੧**

ਹੇ ਵਣਜ ਕਰਨ ਵਾਲਿਓ! (ਰਾਮ-ਨਾਮ ਦਾ) ਵਪਾਰ ਕਰੋ ਅਤੇ (ਨਾਮ ਰੂਪ ਆਪਣੇ) ਸੌਦੇ (*ਵਖਰੁ*) ਨੂੰ ਸੰਭਾਲ ਲਵੋ। ਅਜਿਹੀ ਵਸਤੂ ਖ਼ਰੀਦਣੀ (*ਵਿਸਾਹੀਐ*) ਚਾਹੀਦੀ ਹੈ, ਜੋ (ਅੰਤ ਤਕ)

Sri Satguru Jagjit Singh Ji eLibrary NamdhariElibrary@gmail.com

ਅਗੈ ਸਾਹੁ ਸੁਜਾਣੁ ਹੈ ਲੈਸੀ ਵਸਤੁ ਸਮਾਲਿ ॥੧॥
ਭਾਈ ਰੇ ਰਾਮੁ ਕਹਹੁ ਚਿਤੁ ਲਾਇ ॥
ਹਰਿ ਜਸੁ ਵਖਰੁ ਲੈ ਚਲਹੁ ਸਹੁ ਦੇਖੈ ਪਤੀਆਇ ॥੧॥ ਰਹਾਉ ॥

ਜਿਨਾ ਰਾਸਿ ਨ ਸਚੁ ਹੈ ਕਿਉ ਤਿਨਾ ਸੁਖੁ ਹੋਇ ॥
ਖੋਟੈ ਵਣਜਿ ਵਣੰਜਿਐ ਮਨੁ ਤਨੁ ਖੋਟਾ ਹੋਇ ॥
ਫਾਹੀ ਫਾਥੇ ਮਿਰਗ ਜਿਉ ਦੂਖੁ ਘਣੋ ਨਿਤ ਰੋਇ ॥੨॥
ਖੋਟੇ ਪੋਤੈ ਨਾ ਪਵਹਿ ਤਿਨ ਹਰਿ ਗੁਰ ਦਰਸੁ ਨ ਹੋਇ ॥
ਖੋਟੇ ਜਾਤਿ ਨ ਪਤਿ ਹੈ ਖੋਟਿ ਨ ਸੀਝਸਿ ਕੋਇ ॥
ਖੋਟੇ ਖੋਟੁ ਕਮਾਵਣਾ ਆਇ ਗਇਆ ਪਤਿ ਖੋਇ ॥੩॥
ਨਾਨਕ ਮਨੁ ਸਮਝਾਈਐ ਗੁਰ ਕੈ ਸਬਦਿ ਸਾਲਾਹ ॥
ਰਾਮ ਨਾਮ ਰੰਗਿ ਰਤਿਆ ਭਾਰੁ ਨ ਭਰਮੁ ਤਿਨਾਹ ॥
ਹਰਿ ਜਪਿ ਲਾਹਾ ਅਗਲਾ ਨਿਰਭਉ ਹਰਿ ਮਨ ਮਾਹ ॥੪॥੨੩॥

ਸਿਰੀਰਾਗੁ ਮਹਲਾ ੧ ਘਰੁ ੨ ॥
ਧਨੁ ਜੋਬਨੁ ਅਰੁ ਫੁਲੜਾ ਨਾਠੀਅੜੇ ਦਿਨ ਚਾਰਿ ॥
ਪਬਣਿ ਕੇਰੇ ਪਤ ਜਿਉ ਢਲਿ ਢੁਲਿ ਜੁੰਮਣਹਾਰ ॥੧॥
ਰੰਗੁ ਮਾਣਿ ਲੈ ਪਿਆਰਿਆ ਜਾ ਜੋਬਨੁ ਨਉ ਹੁਲਾ ॥
ਦਿਨ ਥੋੜੜੇ ਥਕੇ ਭਇਆ ਪੁਰਾਣਾ ਚੋਲਾ ॥੧॥ ਰਹਾਉ ॥

ਸਜਣ ਮੇਰੇ ਰੰਗੁਲੇ ਜਾਇ ਸੁਤੇ ਜੀਰਾਣਿ ॥
ਹੰ ਭੀ ਵੰਞਾ ਡੁਮਣੀ ਰੋਵਾ ਝੀਣੀ ਬਾਣਿ ॥੨॥
ਕੀ ਨ ਸੁਣੇਹੀ ਗੋਰੀਏ ਆਪਣ ਕੰਨੀ ਸੋਇ ॥
ਲਗੀ ਆਵਹਿ ਸਾਹੁਰੈ ਨਿਤ ਨ ਪੇਈਆ ਹੋਇ ॥੩॥
ਨਾਨਕ ਸੁਤੀ ਪੇਈਐ ਜਾਣੁ ਵਿਰਤੀ ਸੰਨਿ ॥
ਗੁਣਾ ਗਵਾਈ ਗੰਠੜੀ ਅਵਗਣ ਚਲੀ ਬੰਨਿ ॥੪॥੨੪॥

ਸਿਰੀਰਾਗੁ ਮਹਲਾ ੧ ਘਰੁ ਦੂਜਾ ੨ ॥
ਆਪੇ ਰਸੀਆ ਆਪਿ ਰਸੁ ਆਪੇ ਰਾਵਣਹਾਰੁ ॥
ਆਪੇ ਹੋਵੈ ਚੋਲੜਾ ਆਪੇ ਸੇਜ ਭਤਾਰੁ ॥੧॥
ਰੰਗਿ ਰਤਾ ਮੇਰਾ ਸਾਹਿਬੁ ਰਵਿ ਰਹਿਆ ਭਰਪੂਰਿ ॥੧॥ ਰਹਾਉ ॥

ਆਪੇ ਮਾਛੀ ਮਛੁਲੀ ਆਪੇ ਪਾਣੀ ਜਾਲੁ ॥

ਨਾਲ ਨਿਭ ਸਕੇ। ਅਗੇ (ਪਰਲੋਕ ਵਿਚ ਬੈਠਾ) ਸ਼ਾਹ ਬਹੁਤ ਸੂਝਵਾਨ ਹੈ, ਉਹ ਵਸਤੂ ਨੂੰ ਪਰਖ ਕੇ ਸੰਭਾਲ ਲਏਗਾ।੧। ਹੇ ਭਾਈ! ਚਿਤ ਲਗਾ ਕੇ ਰਾਮ-ਨਾਮ ਦਾ ਸਿਮਰਨ ਕਰੋ। ਪਰਮਾਤਮਾ ਦੇ ਜਸ ਦਾ ਸੌਦਾ ਲੈ ਕੇ ਚਲੋ, (ਉਸ ਨੂੰ) ਵੇਖ ਕੇ (ਪਰਮਾਤਮਾ ਰੂਪੀ) ਪਤਿ (ਸੁਆਮੀ) ਵਿਸ਼ਵਸਤ ਹੋ ਜਾਏਗਾ (*ਪਤੀਆਇ*)।੧।ਰਹਾਉ।

ਜਿਨ੍ਹਾਂ (ਜਿਗਿਆਸੂਆਂ ਦੀ) ਪੂੰਜੀ ਸਤਿਨਾਮ ਨਹੀਂ ਹੈ, ਉਨ੍ਹਾਂ ਨੂੰ ਕਿਵੇਂ ਸੁਖ ਪ੍ਰਾਪਤ ਹੋ ਸਕਦਾ ਹੈ। ਖੋਟਾ ਸੌਦਾ ਕਰਨ ਨਾਲ, ਮਨ ਅਤੇ ਤਨ ਵੀ ਖੋਟਾ ਹੋ ਜਾਂਦਾ ਹੈ। (ਖੋਟੇ ਦੀ ਸਥਿਤੀ) ਫਾਹੀ ਵਿਚ ਫਸੇ ਹੋਏ ਹਿਰਨ ਵਰਗੀ ਹੁੰਦੀ ਹੈ, (ਜਿਸ ਨੂੰ) ਬਹੁਤ ਦੁਖ ਸਹਿਣਾ ਪੈਂਦਾ ਹੈ ਅਤੇ ਨਿਤ ਰੋਂਦਾ ਰਹਿੰਦਾ ਹੈ।੨। (ਜਿਵੇਂ) ਖੋਟੇ ਸਿੱਕੇ ਖ਼ਜ਼ਾਨੇ (*ਪੋਤੈ*) ਵਿਚ ਨਹੀਂ ਪਾਏ ਜਾਂਦੇ, (ਉਸੇ ਤਰ੍ਹਾਂ) ਖੋਟਾ ਵਪਾਰ ਕਰਨ ਵਾਲੇ ਨੂੰ ਹਰਿ ਅਤੇ ਗੁਰੂ ਦੇ ਦਰਸ਼ਨ ਨਹੀਂ ਹੁੰਦੇ। ਖੋਟਾ ਵਪਾਰ ਕਰਨ ਵਾਲੇ ਦੀ ਨ (ਕੋਈ ਪ੍ਰਤਿਸ਼ਠਿਤ) ਜਾਤਿ ਹੈ ਅਤੇ ਨ ਹੀ ਇਜ਼ਤ-ਆਬਰੂ ਹੁੰਦੀ ਹੈ। ਖੋਟੇ ਵਪਾਰ ਕਾਰਣ ਕੋਈ ਵੀ ਸਫਲ-ਮਨੋਰਥ (*ਸੀਝਸਿ*) ਨਹੀਂ ਹੁੰਦਾ। ਖੋਟੇ (ਮਨੁੱਖ) ਨੇ ਸਦਾ ਖੋਟ ਹੀ ਕਮਾਉਣਾ ਹੈ, (ਇਸ ਲਈ ਉਹ) ਆਵਾਗਵਣ ਦੇ ਚੱਕਰ ਵਿਚ ਪੈ ਕੇ ਆਪਣੀ ਪ੍ਰਤਿਸ਼ਠਾ ਖ਼ਤਮ ਕਰ ਲੈਂਦਾ ਹੈ।੩। ਹੇ ਨਾਨਕ! ਮਨ ਨੂੰ ਗੁਰੂ ਦੇ ਸ਼ਲਾਘਾਯੁਕਤ ਸ਼ਬਦ (*ਸਬਦਿ ਸਾਲਾਹ*) ਦੁਆਰਾ ਸਮਝਾਉਣਾ ਚਾਹੀਦਾ ਹੈ। ਜੋ ਵਿਅਕਤੀ ਰਾਮ-ਨਾਮ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ, ਉਨ੍ਹਾਂ ਉਤੇ ਭਰਮ ਦਾ ਬੋਝ ਨਹੀਂ ਪੈਂਦਾ। ਹਰਿ-ਨਾਮ ਨੂੰ ਜਪਣ ਨਾਲ ਬਹੁਤ ਲਾਭ ਹੁੰਦਾ ਹੈ ਅਤੇ ਨਿਰਭਉ ਪਰਮਾਤਮਾ ਮਨ ਵਿਚ ਆ ਵਸਦਾ ਹੈ।੪।੨੩।

**ਸਿਰੀ ਰਾਗੁ ਮਹਲਾ ੧ ਘਰੁ ੨**

ਧਨ, ਜੋਬਨ ਅਤੇ ਫੁਲ (*ਫੁਲੜਾ*) ਚਾਰ ਦਿਨਾਂ ਦੇ ਪਰਾਹੁਣੇ (*ਨਾਠੀਅੜੇ*) ਹੁੰਦੇ ਹਨ। ਚੌਪਤੀ (*ਪਬਣਿ*) ਦੇ ਪੱਤਰਾਂ ਵਾਂਗ (ਪਾਣੀ ਦੇ) ਘਟਣ ਨਾਲ ਸੁਕ ਕੇ (*ਢੁਲਿ*) ਨਸ਼ਟ ਹੋ ਜਾਂਦੇ ਹਨ (*ਢੁੰਮਣਹਾਰੁ*)।੧। ਹੇ ਪਿਆਰੇ! ਜਦ ਤਕ ਚੜ੍ਹਦੀ ਜਵਾਨੀ ਹੈ (ਅਰਥਾਤ ਕੁਝ ਕਰ ਸਕਣ ਦੇ ਸਮਰਥ ਹੈਂ), (ਤਦ ਤਕ ਪ੍ਰੀਤਮ ਨਾਲ) ਆਨੰਦ (*ਰੰਗੁ*) ਮਾਣ ਲੈ (ਭਾਵ ਹਰਿ ਭਗਤੀ ਕਰ ਲੈ)। (ਜਵਾਨੀ ਦੇ) ਥੋੜੇ ਦਿਨ ਰਹਿ ਗਏ ਹਨ, ਸ਼ਰੀਰ ਰੂਪ ਚੋਲਾ ਪੁਰਾਣਾ ਹੋ ਜਾਣਾ ਹੈ।੧।ਰਹਾਉ।

ਮੇਰੇ ਰੰਗੀਲੇ (ਪਿਆਰੇ) ਮਿਤਰ ਕਬਰਿਸਤਾਨ (*ਜੀਰਾਣਿ*) ਵਿਚ ਜਾ ਸੁਤੇ ਹਨ। ਮੈਂ ਦੋ-ਚਿਤੀ (*ਡੁਮਣੀ*) ਨੇ ਵੀ ਉਥੇ ਹੀ ਜਾਣਾ ਹੈ, (ਜੋ ਹੁਣ ਉਨ੍ਹਾਂ ਨੂੰ) ਧੀਮੀ ਆਵਾਜ਼ (*ਝੀਣੀ ਬਾਣਿ*) ਵਿਚ ਰੋ ਰਹੀ ਹਾਂ।੨। ਹੇ (ਜੀਵ ਰੂਪ) ਸੁੰਦਰੀਏ! ਤੂੰ ਆਪਣੇ ਕੰਨਾਂ ਨਾਲ ਇਹ ਖ਼ਬਰ ਕਿਉਂ ਨਹੀਂ ਸੁਣਦੀ ਕਿ (ਤੈਨੂੰ) ਜਾਗਤਿਕ ਵਿਧਾਨ (*ਲਗੀ ਆਵਹਿ*) ਅਨੁਸਾਰ ਸਹੁਰੇ ਘਰ (ਪਰਲੋਕ ਜਾਣਾ ਹੀ ਪੈਣਾ ਹੈ), ਪੇਕੇ ਘਰ (ਇਸ ਲੋਕ ਵਿਚ) ਸਦਾ ਲਈ ਨਹੀਂ ਬੈਠੇ ਰਹਿਣਾ।੩। ਹੇ ਨਾਨਕ! (ਜੋ ਇਸਤਰੀ) ਪੇਕੇ ਘਰ ਵਿਚ ਸੁਤੀ ਰਹੀ ਹੈ (ਅਰਥਾਤ ਹਰਿ-ਭਗਤੀ ਤੋਂ ਵਾਂਝੀ ਰਹੀ ਹੈ), (ਉਸ ਨੂੰ ਇੰਜ) ਸਮਝ ਕਿ (ਉਸ ਦੇ ਗੁਣਾਂ ਨੂੰ) ਦਿਨ ਦਿਹਾੜੇ (*ਵਿਰਤੀ*) ਸੰਨ੍ਹ ਲਗ ਗਈ ਹੈ। (ਉਸ ਨੇ) ਗੁਣਾਂ ਦੀ ਗੰਢੜੀ ਗਵਾ ਲਈ ਹੈ ਅਤੇ ਔਗੁਣਾਂ (ਦੀ ਪੰਡ) ਬੰਨ੍ਹ ਕੇ ਚਲ ਪਈ ਹੈ।੪।੨੪।

**ਸਿਰੀ ਰਾਗੁ ਮਹਲਾ ੧ ਘਰੁ ਦੂਜਾ ੨**

(ਉਹ) ਪਰਮਾਤਮਾ ਆਪ ਰਸੀਲਾ ਪਦਾਰਥ ਹੈ, ਆਪ ਰਸ ਅਤੇ ਆਪ ਹੀ ਰਸ ਨੂੰ ਮਾਣਨ ਵਾਲਾ (*ਰਾਵਣਹਾਰੁ*) ਵੀ ਹੈ। ਉਹ ਆਪ ਹੀ ਇਸਤਰੀ (*ਚੋਲੜਾ*), ਆਪ ਹੀ ਸੇਜ ਅਤੇ ਆਪ ਹੀ ਪਤੀ (*ਭਤਾਰੁ*) ਹੈ।੧। ਮੇਰਾ ਪ੍ਰੀਤਮ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਹੈ ਅਤੇ ਪੂਰੀ ਤਰ੍ਹਾਂ ਸਰਬਤ੍ਰ ਵਿਆਪਕ ਹੈ।੧।ਰਹਾਉ।

(ਉਹ ਪ੍ਰਭੂ) ਆਪ ਮਛੇਰਾ ਹੈ, ਮਛਲੀ ਹੈ ਅਤੇ ਆਪ ਹੀ ਪਾਣੀ ਤੇ ਜਾਲ ਹੈ। ਆਪ ਹੀ

ਆਪੇ ਜਾਲ ਮਣਕੜਾ ਆਪੇ ਅੰਦਰਿ ਲਾਲੁ ॥੨॥
ਆਪੇ ਬਹੁ ਬਿਧਿ ਰੰਗੁਲਾ ਸਖੀਏ ਮੇਰਾ ਲਾਲੁ ॥
ਨਿਤ ਰਵੈ ਸੋਹਾਗਣੀ ਦੇਖੁ ਹਮਾਰਾ ਹਾਲੁ ॥੩॥
ਪ੍ਰਣਵੈ ਨਾਨਕੁ ਬੇਨਤੀ ਤੂ ਸਰਵਰੁ ਤੂ ਹੰਸੁ ॥
ਕਉਲੁ ਤੂ ਹੈ ਕਵੀਆ ਤੂ ਹੈ ਆਪੇ ਵੇਖਿ ਵਿਗਸੁ ॥੪॥੨੫॥

ਸਿਰੀਰਾਗੁ ਮਹਲਾ ੧ ਘਰੁ ੩ ॥
ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ ॥
ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ ਇਉ ਪਾਵਸਿ ਪਦੁ ਨਿਰਬਾਣੀ ॥੧॥
ਕਾਹੇ ਗਰਬਸਿ ਮੂੜੇ ਮਾਇਆ ॥
ਪਿਤ ਸੁਤੋ ਸਗਲ ਕਾਲਤ੍ਰ ਮਾਤਾ ਤੇਰੇ ਹੋਹਿ ਨ ਅੰਤਿ ਸਖਾਇਆ ॥ ਰਹਾਉ ॥

ਬਿਖੈ ਬਿਕਾਰ ਦੁਸਟ ਕਿਰਖਾ ਕਰੇ ਇਨ ਤਜਿ ਆਤਮੈ ਹੋਇ ਧਿਆਈ ॥
ਜਪੁ ਤਪੁ ਸੰਜਮੁ ਹੋਹਿ ਜਬ ਰਾਖੇ ਕਮਲੁ ਬਿਗਸੈ ਮਧੁ ਆਸ੍ਰਮਾਈ ॥੨॥
ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥
ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਰੈ ॥੩॥੨੬॥

ਸਿਰੀਰਾਗੁ ਮਹਲਾ ੧ ਘਰੁ ੩ ॥
ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ ਸਚ ਕੀ ਆਬ ਨਿਤ ਦੇਹਿ ਪਾਣੀ ॥
ਹੋਇ ਕਿਰਸਾਣੁ ਈਮਾਨੁ ਜੰਮਾਇ ਲੈ ਭਿਸਤੁ ਦੋਜਕੁ ਮੂੜੇ ਏਵ ਜਾਣੀ ॥੧॥
ਮਤੁ ਜਾਣ ਸਹਿ ਗਲੀ ਪਾਇਆ ॥
ਮਾਲ ਕੈ ਮਾਣੈ ਰੂਪ ਕੀ ਸੋਭਾ ਇਤੁ ਬਿਧੀ ਜਨਮੁ ਗਵਾਇਆ ॥੧॥ ਰਹਾਉ ॥

ਐਬ ਤਨਿ ਚਿਕੜੋ ਇਹੁ ਮਨੁ ਮੀਡਕੋ ਕਮਲ ਕੀ ਸਾਰ ਨਹੀ ਮੂਲਿ ਪਾਈ ॥
ਭਉਰੁ ਉਸਤਾਦੁ ਨਿਤ ਭਾਖਿਆ ਬੋਲੇ ਕਿਉ ਬੂਝੈ ਜਾ ਨਹ ਬੁਝਾਈ ॥੨॥

ਜਾਲ ਨਾਲ ਬੰਨ੍ਹੇ ਲੋਹੇ ਦੇ ਮਣਕੇ (ਮਣਕੜਾ) ਅਤੇ ਆਪ ਹੀ (ਜਾਲ) ਵਿਚ ਲਗਿਆ ਮਾਸ ਦਾ ਟੁਕੜਾ (*ਲਾਲੁ*) ਹੈ।੨। ਹੇ (ਮੇਰੀ) ਸਖੀ! ਮੇਰਾ ਪ੍ਰੀਤਮ ਆਪ ਹੀ ਅਨੇਕ ਤਰ੍ਹਾਂ ਦੇ ਚੋਜ ਕਰਨ ਵਾਲਾ (*ਰੰਗੁਲਾ*) ਹੈ। (ਉਹ ਪ੍ਰੇਮ ਰੰਗ ਵਿਚ ਰੰਗੀਆਂ ਹੋਈਆਂ) ਸੋਹਾਗਣਾਂ ਨੂੰ ਨਿਤ ਭੋਗਦਾ ਹੈ (ਪਰ) ਅਸਾਂ (ਦੋਹਾਗਣਾਂ) ਦਾ ਹਾਲ ਵੇਖ (ਕਿ ਸਾਡੇ ਨੇੜੇ ਵੀ ਨਹੀਂ ਆਉਂਦਾ)।੩। ਹੇ ਪ੍ਰਭੂ! ਨਾਨਕ (ਤੇਰੇ ਦੁਆਰ ਉਤੇ) ਬੇਨਤੀ ਕਰਦਾ ਹੈ ਕਿ ਤੂੰ ਸਰੋਵਰ ਹੈਂ ਅਤੇ ਤੂੰ ਹੀ (ਉਸ ਵਿਚ ਰਹਿਣ ਵਾਲਾ) ਹੰਸ ਹੈਂ। ਤੂੰ ਹੀ ਕਮਲ ਦਾ ਫੁਲ (*ਕਉਲੁ*) ਹੈਂ, ਤੂੰ ਹੀ ਕਮੀਆ/ਕੁਮੁਦ (*ਕਵੀਆ*) ਹੈਂ ਅਤੇ ਤੂੰ ਆਪ ਹੀ (ਉਨ੍ਹਾਂ ਨੂੰ) ਵੇਖ ਕੇ ਵਿਗਸਿਤ ਹੁੰਦਾ ਹੈਂ।੪।੨੫।

**ਸਿਰੀ ਰਾਗੁ ਮਹਲਾ ੧ ਘਰੁ ੩**

(ਹੇ ਭਾਈ! ਆਪਣੇ) ਇਸ ਸ਼ਰੀਰ ਨੂੰ ਧਰਤੀ ਅਤੇ ਕਰਮਾਂ ਨੂੰ ਬੀਜ ਬਣਾ। (ਇਸ ਪ੍ਰਕਾਰ ਦੀ ਖੇਤੀ ਨੂੰ) ਪਰਮਾਤਮਾ (*ਸਾਰਿੰਗਪਾਣੀ*) ਰੂਪ ਜਲ (*ਸਲਿਲ*) ਨਾਲ ਸਿੰਜ (*ਆਪਾਉ*)। ਮਨ ਨੂੰ ਕਿਸਾਨ ਬਣਾ ਕੇ ਹਿਰਦੇ ਵਿਚ ਪਰਮਾਤਮਾ ਦੇ ਨਾਮ ਨੂੰ ਪੈਦਾ ਕਰ ਲੈ। ਇਸ ਢੰਗ ਨਾਲ ਮੁਕਤ ਅਵਸਥਾ (*ਨਿਰਬਾਣੀ*) ਪ੍ਰਾਪਤ ਕਰ ਲਏਂਗਾ।੧। ਹੇ ਮੂਰਖ! (ਤੂੰ) ਮਾਇਆ ਦਾ ਕਿਉਂ ਹੰਕਾਰ ਕਰਦਾ (*ਗਰਬਸਿ*) ਹੈਂ? ਪਿਤਾ, ਪੁੱਤਰ, ਇਸਤਰੀ (*ਕਾਲਤ੍ਰ*), ਮਾਤਾ ਆਦਿ ਅੰਤ ਸਮੇਂ ਤੇਰੇ ਸਹਾਇਕ ਸਿਧ ਨਹੀਂ ਹੋਣੇ।ਰਹਾਉ।

(ਉਪਰੋਕਤ ਖੇਤੀ ਵਿਚੋਂ) ਦੁਸ਼ਟ ਵਿਸ਼ੇ ਅਤੇ ਵਿਕਾਰਾਂ (ਰੂਪ ਨਦੀਨ) ਦੀ ਗੁਡਾਈ (*ਕਿਰਖਾ*) ਕਰ ਅਤੇ ਇਨ੍ਹਾਂ ਨੂੰ ਤਿਆਗ ਕੇ ਅੰਤਰਾਤਮਾ ਵਿਚ ਪ੍ਰਭੂ ਦਾ ਧਿਆਨ ਕਰਦਾ ਰਹਿ। ਜਦੋਂ ਜਪ, ਤਪ ਅਤੇ ਸੰਜਮ (ਉਸ ਖੇਤੀ ਦੇ) ਰਾਖੇ ਬਣਦੇ ਹਨ ਤਾਂ ਹਿਰਦਾ-ਕਮਲ ਖਿੜ ਜਾਂਦਾ ਹੈ ਅਤੇ (ਅੰਤਹਕਰਣ ਵਿਚ) ਅੰਮ੍ਰਿਤ ਰਸ ਟਪਕਣ ਲਗ ਜਾਂਦਾ (*ਮਧੁ ਆਸ੍ਰਮਾਈ*) ਹੈ।੨। ਨਾਨਕ ਦਾ ਕਥਨ ਹੈ ਕਿ ਜੇ ਮਨੁੱਖ ਵੀਹ (ਪੰਜ ਗਿਆਨ ਅਤੇ ਪੰਜ ਕਰਮ ਇੰਦ੍ਰੀਆਂ, ਅਤੇ ਪੰਜ ਪੰਜ ਸਥੂਲ ਅਤੇ ਸੂਖਮ ਤੱਤ੍ਵਾਂ) ਅਤੇ ਸਤਾਂ (ਪੰਜ ਪ੍ਰਾਣ, ਮਨ ਅਤੇ ਬੁੱਧੀ) ਦੇ ਸ਼ਰੀਰ ਰੂਪੀ ਨਿਵਾਸ (*ਬਾਸਰੋ*) ਨੂੰ ਆਪਣੇ ਨਿਯੰਤਰਣ ਵਿਚ ਕਰੇ (*ਸੰਗ੍ਰਹੈ*), ਤਿੰਨ ਅਵਸਥਾਵਾਂ (*ਖੋੜਾ*) (ਬਾਲ, ਜਵਾਨੀ, ਬਿਰਧਪਨ) ਵਿਚ ਕਾਲ ਨੂੰ ਨਿਤ ਯਾਦ ਕਰਦਾ ਰਹੇ ਅਤੇ ਦਸ (ਚਾਰ ਵੇਦ, ਛੇ ਸ਼ਾਸਤ੍ਰ) ਤੇ ਅਠਾਰ੍ਹਾਂ ਪੁਰਾਣਾਂ ਵਿਚ ਪਰਮਾਤਮਾ ਨੂੰ ਪਛਾਣੇ, ਤਾਂ ਇਕ ਪਰਮਾਤਮਾ ਉਸ ਨੂੰ ਤਾਰ ਦਿੰਦਾ ਹੈ।੩।੨੬।

**ਸਿਰੀ ਰਾਗੁ ਮਹਲਾ ੧ ਘਰੁ ੩**

(ਹੇ ਮੁਸਲਮਾਨ ਧਰਮ ਸਾਧਕ!) ਆਪਣੇ ਕਰਮਾਚਾਰ (*ਅਮਲੁ*) ਨੂੰ ਧਰਤੀ ਬਣਾ, ਗੁਰੂ ਦੇ ਸ਼ਬਦ ਨੂੰ ਬੀਜ ਵਜੋਂ ਵਰਤ ਅਤੇ ਸਤਿ ਸਰੂਪ (ਦੇ ਨਾਮ ਸਿਮਰਨ ਤੋਂ ਪੈਦਾ ਹੋਣ ਵਾਲੀ) ਸ਼ੋਭਾ (*ਆਬ*) ਦਾ ਰੋਜ਼ ਪਾਣੀ ਦੇ। (ਆਪਣੇ ਆਪ ਨੂੰ) ਕਿਸਾਨ ਬਣਾ ਕੇ (ਉਸ ਧਰਤੀ ਵਿਚੋਂ) ਈਮਾਨ ਨੂੰ ਉਤਪੰਨ ਕਰ ਲੈ। ਇਸ ਤਰ੍ਹਾਂ ਹੇ ਮੂਰਖ! ਸਵਰਗ (*ਭਿਸਤ*) ਅਤੇ ਨਰਕ (*ਦੋਜਕ*) ਦਾ ਭੇਦ ਸਮਝ ਪਏਗਾ।੧। (ਹੇ ਕਾਜ਼ੀ!) ਇਹ ਨ ਸਮਝ ਕਿ ਪਰਮਾਤਮਾ (*ਸਹਿ*) ਨਿਰੀਆਂ ਗੱਲਾਂ ਨਾਲ ਮਿਲ ਜਾਂਦਾ ਹੈ। ਧਨ ਦੇ ਮਾਣ ਅਤੇ ਰੂਪ ਦੀ ਸ਼ਾਨ ਵਿਚ ਆਚਾਰ ਕਰਨ ਨਾਲ ਮਨੁੱਖ ਜਨਮ ਵਿਅਰਥ ਵਿਚ ਨਸ਼ਟ ਕਰ ਲਈਦਾ ਹੈ।੧।ਰਹਾਉ।

ਸ਼ਰੀਰ ਵਿਚ ਔਗੁਣ (*ਐਬ*) ਚਿਕੜ ਰੂਪ ਹੈ, ਇਹ ਮਨ ਉਸ ਵਿਚ ਡੱਡੂ (*ਮੀਡਕੋ*) ਵਾਂਗ (ਰਹਿੰਦਾ) ਹੈ ਅਤੇ (ਉਥੇ ਉਗੇ) ਕਮਲ ਦੇ ਫੁਲ ਦੀ ਉਸ ਨੂੰ ਬਿਲਕੁਲ ਖ਼ਬਰ ਨਹੀਂ ਹੈ (ਅਰਥਾਤ ਸ਼ਰੀਰ ਸਥਿਤ ਪ੍ਰਭੂ ਦੀ ਹੋਂਦ ਦਾ ਅਹਿਸਾਸ ਨਹੀਂ ਹੈ)। ਗੁਰੂ (*ਉਸਤਾਦੁ*) ਰੂਪ ਭੌਰਾ (ਕਮਲ ਫੁਲ ਪਾਸ) ਨਿਤ ਗੁੰਜਾਰ (*ਭਾਖਿਆ ਬੋਲੇ*) ਕਰਦਾ ਹੈ (ਅਰਥਾਤ ਉਪਦੇਸ਼ ਦਿੰਦਾ ਹੈ), (ਪਰ ਮਨ ਰੂਪ ਡੱਡੂ ਉਸ ਉਪਦੇਸ਼ ਨੂੰ) ਕਿਉਂ ਨਹੀਂ ਸਮਝਦਾ, (ਕਿਉਂਕਿ ਇਹ) ਸਮਝ ਹੀ ਨਹੀਂ ਸਕਦਾ।੨। ਇਹ ਮਨ ਮਾਇਆ

Sri Satguru Jagjit Singh Ji eLibrary NamdhariElibrary@gmail.com

ਆਖਣੁ ਸੁਨਣਾ ਪਉਣ ਕੀ ਬਾਣੀ ਇਹੁ ਮਨੁ ਰਤਾ ਮਾਇਆ ॥
ਖਸਮ ਕੀ ਨਦਰਿ ਦਿਲਹਿ ਪਸਿੰਦੇ ਜਿਨੀ ਕਰਿ ਏਕੁ ਧਿਆਇਆ ॥੩॥
ਤੀਹ ਕਰਿ ਰਖੇ ਪੰਜ ਕਰਿ ਸਾਥੀ ਨਾਉ ਸੈਤਾਨੁ ਮਤੁ ਕਟਿ ਜਾਈ ॥
ਨਾਨਕੁ ਆਖੈ ਰਾਹਿ ਪੈ ਚਲਣਾ ਮਾਲੁ ਧਨੁ ਕਿਤ ਕੂ ਸੰਜਿਆਹੀ ॥੪॥੨੭॥

ਸਿਰੀਰਾਗੁ ਮਹਲਾ ੧ ਘਰੁ ੪ ॥
ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥
ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥੧॥
ਮਰਣਾ ਮੁਲਾ ਮਰਣਾ ॥
ਭੀ ਕਰਤਾਰਹੁ ਡਰਣਾ ॥੧॥ ਰਹਾਉ ॥

ਤਾ ਤੂ ਮੁਲਾ ਤਾ ਤੂ ਕਾਜੀ ਜਾਣਹਿ ਨਾਮੁ ਖੁਦਾਈ ॥
ਜੇ ਬਹੁਤੇਰਾ ਪੜਿਆ ਹੋਵਹਿ ਕੋ ਰਹੈ ਨ ਭਰੀਐ ਪਾਈ ॥੨॥
ਸੋਈ ਕਾਜੀ ਜਿਨਿ ਆਪੁ ਤਜਿਆ ਇਕੁ ਨਾਮੁ ਕੀਆ ਆਧਾਰੋ ॥
ਹੈ ਭੀ ਹੋਸੀ ਜਾਇ ਨ ਜਾਸੀ ਸਚਾ ਸਿਰਜਣਹਾਰੋ ॥੩॥
ਪੰਜ ਵਖਤ ਨਿਵਾਜ ਗੁਜਾਰਹਿ ਪੜਹਿ ਕਤੇਬ ਕੁਰਾਣਾ ॥
ਨਾਨਕੁ ਆਖੈ ਗੋਰ ਸਦੇਈ ਰਹਿਓ ਪੀਣਾ ਖਾਣਾ ॥੪॥੨੮॥

ਸਿਰੀਰਾਗੁ ਮਹਲਾ ੧ ਘਰੁ ੪ ॥
ਏਕੁ ਸੁਆਨੁ ਦੁਇ ਸੁਆਨੀ ਨਾਲਿ ॥ਭਲਕੇ ਭਉਕਹਿ ਸਦਾ ਬਇਆਲਿ ॥
ਕੂੜੁ ਛੁਰਾ ਮੁਠਾ ਮੁਰਦਾਰੁ ॥ਧਾਣਕ ਰੂਪਿ ਰਹਾ ਕਰਤਾਰ ॥੧॥
ਮੈ ਪਤਿ ਕੀ ਪੰਦਿ ਨ ਕਰਣੀ ਕੀ ਕਾਰ ॥
ਹਉ ਬਿਗੜੈ ਰੂਪਿ ਰਹਾ ਬਿਕਰਾਲ ॥
ਤੇਰਾ ਏਕੁ ਨਾਮੁ ਤਾਰੇ ਸੰਸਾਰੁ ॥ਮੈ ਏਹਾ ਆਸ ਏਹੋ ਆਧਾਰੁ ॥੧॥ ਰਹਾਉ ॥

ਮੁਖਿ ਨਿੰਦਾ ਆਖਾ ਦਿਨੁ ਰਾਤਿ ॥ਪਰ ਘਰੁ ਜੋਹੀ ਨੀਚ ਸਨਾਤਿ ॥
ਕਾਮੁ ਕ੍ਰੋਧੁ ਤਨਿ ਵਸਹਿ ਚੰਡਾਲ ॥ਧਾਣਕ ਰੂਪਿ ਰਹਾ ਕਰਤਾਰ ॥੨॥
ਫਾਹੀ ਸੁਰਤਿ ਮਲੂਕੀ ਵੇਸੁ ॥ਹਉ ਠਗਵਾੜਾ ਠਗੀ ਦੇਸੁ ॥
ਖਰਾ ਸਿਆਣਾ ਬਹੁਤਾ ਭਾਰੁ ॥ਧਾਣਕ ਰੂਪਿ ਰਹਾ ਕਰਤਾਰ ॥੩॥

Sri Satguru Jagjit Singh Ji eLibrary NamdhariElibrary@gmail.com

ਤੋਂ ਪ੍ਰਭਾਵਿਤ ਹੈ, ਇਸ ਲਈ ਇਸ ਨੂੰ ਕਹਿਣਾ ਸੁਣਨਾ ਵਿਅਰਥ ਹੈ। ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਅਤੇ ਦਿਲ ਦੀ ਪਸੰਦਗੀ (*ਪਸਿੰਦੇ*) (ਉਨ੍ਹਾਂ ਪ੍ਰਤਿ ਹੀ ਹੈ) ਜਿਨ੍ਹਾਂ ਨੇ ਉਸ ਇਕ ਪਰਮਾਤਮਾ ਦਾ ਸਿਮਰਨ ਕੀਤਾ ਹੈ।੩। (ਹੇ ਕਾਜ਼ੀ! ਤੂੰ) 30 ਰੋਜ਼ੇ ਰਖੇ ਅਤੇ 5 ਨਮਾਜ਼ਾਂ ਨੂੰ ਸਾਥੀ ਬਣਾਇਆ (ਪਰ ਧਿਆਨ ਰਖਣਾ ਕਿ ਕਿਤੇ) ਸ਼ੈਤਾਨ ਇਨ੍ਹਾਂ ਨੂੰ ਕਟ ਜਾਏ (ਅਰਥਾਤ ਪ੍ਰਭਾਵਹੀਨ ਕਰ ਦੇਵੇ)। ਨਾਨਕ ਦਾ ਕਥਨ ਹੈ ਕਿ (ਹੇ ਕਾਜ਼ੀ! ਇਕ ਦਿਨ ਤੂੰ ਵੀ ਮੌਤ ਦੇ) ਰਸਤੇ ਉਤੇ ਚਲਣਾ ਹੈ, (ਫਿਰ ਤੂੰ) ਮਾਲ ਅਤੇ ਧਨ ਦਾ ਸੰਚਨ (*ਸੰਜਿਆਹੀ*) ਕਿਸ ਵਾਸਤੇ ਕਰ ਰਿਹਾ ਹੈਂ।੪।੨੭।

**ਸਿਰੀ ਰਾਗੁ ਮਹਲਾ ੧ ਘਰੁ ੪**

(ਸਭ ਦਾ) ਉਹੀ ਮਾਲਕ (*ਮਉਲਾ*) ਹੈ ਜਿਸ ਨੇ ਜਗਤ ਨੂੰ ਪ੍ਰਫੁਲਿਤ (*ਮਉਲਿਆ*) ਕੀਤਾ ਹੋਇਆ ਹੈ ਅਤੇ ਸੰਸਾਰ ਨੂੰ ਹਰਾ-ਭਰਾ (ਅਰਥਾਤ ਗਤਿਮਾਨ) ਰਖਿਆ ਹੋਇਆ ਹੈ। (ਸੰਸਾਰਿਕ ਰਚਨਾ ਕਰਨ ਵੇਲੇ) ਉਸ ਨੇ ਜਲ (*ਆਬ*), ਮਿੱਟੀ (*ਖਾਕੁ*) (ਆਦਿ ਪੰਜ ਤੱਤ੍ਵਾਂ) ਨੂੰ ਇਕਠਿਆਂ ਕੀਤਾ ਹੈ। (ਸਚਮੁਚ) ਉਹ ਸਿਰਜਨਹਾਰ ਧੰਨ ਹੈ।੧। ਹੇ ਮੁੱਲਾਂ! ਮਰਨਾ ਅਵੱਸ਼ ਸੰਭਾਵੀ ਹੈ। ਇਸ ਲਈ ਪਰਮਾਤਮਾ ਤੋਂ ਡਰਨਾ ਹੀ ਬਣਦਾ ਹੈ।੧। ਰਹਾਉ।

(ਸੱਚੇ ਅਰਥਾਂ ਵਿਚ) ਤਾਂ ਹੀ ਤੂੰ ਮੁੱਲਾਂ ਜਾਂ ਕਾਜ਼ੀ ਹੋਣ (ਦਾ ਅਧਿਕਾਰੀ ਬਣਦਾ ਹੈਂ ਜੇ) ਪਰਮਾਤਮਾ (*ਖੁਦਾਈ*) ਦੇ ਨਾਮ ਨੂੰ ਸਮਝੇਂ। ਜੇ ਕੋਈ ਬਹੁਤ ਪੜ੍ਹਿਆ ਹੋਇਆ (ਵਿਦਵਾਨ ਕਿਉਂ ਨ) ਹੋਵੇ, ਪਰ (ਸੁਆਸਾਂ ਦੀ) ਪਾਈ (ਪਨਘੜੀ) ਦੇ ਭਰ ਜਾਣ 'ਤੇ ਕੋਈ ਵੀ (ਇਸ ਸੰਸਾਰ ਵਿਚ) ਰਹਿ ਨਹੀਂ ਸਕਦਾ।੨। ਉਹੀ (ਵਾਸਤਵਿਕ) ਕਾਜ਼ੀ ਹੈ ਜਿਸ ਨੇ ਆਪਣੇਪਨ ਦੀ ਭਾਵਨਾ ਦਾ ਤਿਆਗ ਕਰ ਦਿੱਤਾ ਹੋਵੇ ਅਤੇ ਇਕ (ਪਰਮਾਤਮਾ ਦੇ) ਨਾਮ ਨੂੰ ਆਧਾਰ ਬਣਾ ਲਿਆ ਹੋਵੇ। ਉਹ ਸੱਚਾ ਸਿਰਜਨਹਾਰ ਪ੍ਰਭੂ ਜੋ ਪਹਿਲਾਂ ਸੀ, ਹੁਣ ਹੈ ਅਤੇ ਅਗੋਂ ਵੀ ਹੋਵੇਗਾ, (ਇਸ ਸ੍ਰਿਸ਼ਟੀ ਦੇ) ਨਸ਼ਟ ਹੋਣ 'ਤੇ ਵੀ ਨਸ਼ਟ ਨਹੀਂ ਹੋਵੇਗਾ (ਅਰਥਾਤ ਸਦੀਵੀ ਹੈ)।੩। (ਹੇ ਕਾਜ਼ੀ! ਤੂੰ) ਪੰਜ ਵੇਲੇ (*ਵਖਤ*) ਨਮਾਜ਼ ਪੜ੍ਹਦਾ ਹੈਂ ਅਤੇ ਕੁਰਾਨ ਅਤੇ ਸਾਮੀ ਧਰਮ ਪੁਸਤਕਾਂ ਦਾ ਪਾਠ ਵੀ ਕਰਦਾ ਹੈਂ। (ਪਰ) ਨਾਨਕ ਦਾ ਕਥਨ ਹੈ (ਕਿ ਜਦੋਂ) ਕਬਰ (*ਗੋਰ*) ਬੁਲਾਉਂਦੀ ਹੈ (ਤਾਂ ਇਸ ਸੰਸਾਰ ਦਾ) ਖਾਣਾ-ਪੀਣਾ ਰਹਿ ਜਾਂਦਾ ਹੈ।੪।੨੮।

**ਸਿਰੀ ਰਾਗੁ ਮਹਲਾ ੧ ਘਰੁ ੪**

ਹੇ ਪ੍ਰਭੂ! ਮੈਂ ਸਾਂਸੀ ਵਾਲਾ ਰੂਪ ਧਾਰਣ ਕੀਤਾ ਹੋਇਆ ਹੈ। ਮੇਰੇ ਨਾਲ (ਲੋਭ ਰੂਪ) ਇਕ ਕੁੱਤਾ (*ਸੁਆਨੁ*) ਅਤੇ (ਆਸਾ ਤੇ ਤ੍ਰਿਸ਼ਨ ਰੂਪ) ਦੋ ਕੁੱਤੀਆਂ (*ਸੁਆਨੀ*) ਹਨ। ਇਹ ਸਦਾ ਸਵੇਰੇ ਸ਼ਾਮ (*ਬਇਆਲਿ*) ਭੌਂਕਦੇ ਰਹਿੰਦੇ ਹਨ। (ਮੇਰੇ ਹੱਥ ਵਿਚ) ਕੂੜ ਰੂਪ ਛੁਰਾ ਹੈ ਅਤੇ ਠਗੀ ਨਾਲ (ਪ੍ਰਾਪਤ ਕੀਤਾ ਖਾਧ ਪਦਾਰਥ ਮਾਨੋ) ਮੁਰਦਾਰ ਹੈ।੧। ਮੈਂ ਨ ਤਾਂ ਪ੍ਰਤਿਸ਼ਠਾ ਵਾਲੀ ਕੋਈ ਨਸੀਹਤ ਜਾਂ ਸਿਖਿਆ (*ਪੰਦਿ*) ਲਈ ਹੈ ਅਤੇ ਨ ਹੀ ਕਰਨ ਯੋਗ ਕਰਮ ਕੀਤੇ ਹਨ। ਮੈਂ ਵਿਗੜੇ ਹੋਏ ਡਰਾਵਣੇ (*ਬਿਕਰਾਲ*) ਰੂਪ ਵਾਲਾ ਬਣਿਆ ਹੋਇਆ ਹਾਂ। (ਹੇ ਪ੍ਰਭੂ!) ਤੇਰਾ ਇਕ ਨਾਮ ਹੀ ਸੰਸਾਰ ਸਾਗਰ ਤੋਂ ਪਾਰ ਲੰਘਾ ਸਕਦਾ ਹੈ। ਮੇਰੀ ਇਹੀ ਆਸ ਹੈ ਅਤੇ ਇਹੀ ਆਧਾਰ ਹੈ।੧। ਰਹਾਉ।

(ਮੈਂ) ਦਿਨ ਰਾਤ ਮੁਖ ਤੋਂ ਨਿੰਦਾ ਕਰਦਾ ਰਹਿੰਦਾ ਹਾਂ; ਨੀਚ (*ਸਨਾਤਿ*) ਪਰਾਏ ਘਰ ਨੂੰ (ਸਦਾ) ਤਾੜਦਾ (*ਜੋਹੀ*) ਰਹਿੰਦਾ ਹਾਂ। (ਮੇਰੇ) ਸ਼ਰੀਰ ਵਿਚ ਕਾਮ ਅਤੇ ਕ੍ਰੋਧ (ਨਾਂ ਦੇ ਦੋ) ਚੰਡਾਲ ਵਸ ਰਹੇ ਹਨ। ਹੇ ਕਰਤਾਰ! (ਮੈਂ) ਸਾਂਸੀ ਵਾਲਾ ਰੂਪ ਧਾਰਣ ਕੀਤਾ ਹੋਇਆ।੨। (ਲੋਕਾਂ ਨੂੰ) ਫਸਾਉਣ ਵਿਚ ਮੇਰਾ (ਸਦਾ) ਧਿਆਨ (*ਸੁਰਤਿ*) ਰਹਿੰਦਾ ਹੈ, (ਪਰ ਉਪਰੋਂ ਮੈਂ) ਕੋਮਲ ਜਾਂ ਸਾਊਆਂ ਵਾਲਾ (*ਮਲੂਕੀ*) ਰੂਪ ਧਾਰਣ ਕੀਤਾ ਹੋਇਆ ਹੈ। ਮੈਂ ਠਗਣ ਵਾਲਾ (*ਠਗਵਾੜਾ*) ਹਾਂ ਅਤੇ (ਸਾਰੇ) ਦੇਸ਼ ਨੂੰ ਠਗਦਾ ਹਾਂ। (ਮੈਂ ਆਪਣੇ ਆਪ ਨੂੰ) ਬਹੁਤ ਸਿਆਣਾ ਸਮਝਦਾ ਹਾਂ, (ਪਰ ਮੇਰੇ ਸਿਰ ਉਪਰ ਪਾਪਾਂ ਦਾ)

Sri Satguru Jagjit Singh Ji eLibrary NamdhariElibrary@gmail.com

ਮੈ ਕੀਤਾ ਨ ਜਾਤਾ ਹਰਾਮਖੋਰੁ ॥ ਹਉ ਕਿਆ ਮੁਹੁ ਦੇਸਾ ਦੁਸਟੁ ਚੋਰੁ ॥
ਨਾਨਕੁ ਨੀਚੁ ਕਹੈ ਬੀਚਾਰੁ ॥ ਧਾਣਕ ਰੂਪਿ ਰਹਾ ਕਰਤਾਰ ॥੪॥੨੯॥

ਸਿਰੀਰਾਗੁ ਮਹਲਾ ੧ ਘਰੁ ੪ ॥
ਏਕਾ ਸੁਰਤਿ ਜੇਤੇ ਹੈ ਜੀਅ ॥ ਸੁਰਤਿ ਵਿਹੂਣਾ ਕੋਇ ਨ ਕੀਅ ॥
ਜੇਹੀ ਸੁਰਤਿ ਤੇਹਾ ਤਿਨ ਰਾਹੁ ॥ਲੇਖਾ ਇਕੋ ਆਵਹੁ ਜਾਹੁ ॥੧॥
ਕਾਹੇ ਜੀਅ ਕਰਹਿ ਚਤੁਰਾਈ ॥ ਲੇਵੈ ਦੇਵੈ ਢਿਲ ਨ ਪਾਈ ॥੧॥ ਰਹਾਉ ॥

ਤੇਰੇ ਜੀਅ ਜੀਆ ਕਾ ਤੋਹਿ ॥ ਕਿਤ ਕਉ ਸਾਹਿਬ ਆਵਹਿ ਰੋਹਿ ॥
ਜੇ ਤੂ ਸਾਹਿਬ ਆਵਹਿ ਰੋਹਿ ॥ ਤੂ ਓਨਾ ਕਾ ਤੇਰੇ ਓਹਿ ॥੨॥
ਅਸੀ ਬੋਲਵਿਗਾੜ ਵਿਗਾੜਹ ਬੋਲ ॥ ਤੂ ਨਦਰੀ ਅੰਦਰਿ ਤੋਲਹਿ ਤੋਲ ॥
ਜਹ ਕਰਣੀ ਤਹ ਪੂਰੀ ਮਤਿ ॥ ਕਰਣੀ ਬਾਝਹੁ ਘਟੇ ਘਟਿ ॥੩॥
ਪ੍ਰਣਵਤਿ ਨਾਨਕ ਗਿਆਨੀ ਕੈਸਾ ਹੋਇ ॥ਆਪੁ ਪਛਾਣੈ ਬੂਝੈ ਸੋਇ ॥
ਗੁਰ ਪਰਸਾਦਿ ਕਰੇ ਬੀਚਾਰੁ ॥ਸੋ ਗਿਆਨੀ ਦਰਗਹ ਪਰਵਾਣੁ ॥੪॥੩੦॥

ਸਿਰੀਰਾਗੁ ਮਹਲਾ ੧ ਘਰੁ ੪ ॥
ਤੂ ਦਰੀਆਉ ਦਾਨਾ ਬੀਨਾ ਮੈ ਮਛੁਲੀ ਕੈਸੇ ਅੰਤੁ ਲਹਾ ॥
ਜਹ ਜਹ ਦੇਖਾ ਤਹ ਤਹ ਤੂ ਹੈ ਤੁਝ ਤੇ ਨਿਕਸੀ ਫੂਟਿ ਮਰਾ ॥੧॥
ਨ ਜਾਣਾ ਮੇਉ ਨ ਜਾਣਾ ਜਾਲੀ ॥
ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥੧॥ ਰਹਾਉ ॥

ਤੂ ਭਰਪੂਰਿ ਜਾਨਿਆ ਮੈ ਦੂਰਿ ॥ਜੋ ਕਛੁ ਕਰੀ ਸੁ ਤੇਰੈ ਹਦੂਰਿ ॥
ਤੂ ਦੇਖਹਿ ਹਉ ਮੁਕਰਿ ਪਾਉ ॥ਤੇਰੈ ਕੰਮਿ ਨ ਤੇਰੈ ਨਾਇ ॥੨॥
ਜੇਤਾ ਦੇਹਿ ਤੇਤਾ ਹਉ ਖਾਉ ॥ਬਿਆ ਦਰੁ ਨਾਹੀ ਕੈ ਦਰਿ ਜਾਉ ॥
ਨਾਨਕੁ ਏਕ ਕਹੈ ਅਰਦਾਸਿ ॥ਜੀਉ ਪਿੰਡੁ ਸਭੁ ਤੇਰੈ ਪਾਸਿ ॥੩॥
ਆਪੇ ਨੇੜੈ ਦੂਰਿ ਆਪੇ ਹੀ ਆਪੇ ਮੰਝਿ ਮਿਆਨੋੁ ॥
ਆਪੇ ਵੇਖੈ ਸੁਣੇ ਆਪੇ ਹੀ ਕੁਦਰਤਿ ਕਰੇ ਜਹਾਨੋੁ ॥
ਜੋ ਤਿਸੁ ਭਾਵੈ ਨਾਨਕਾ ਹੁਕਮੁ ਸੋਈ ਪਰਵਾਨੋੁ ॥੪॥੩੧॥

Sri Satguru Jagjit Singh Ji eLibrary NamdhariElibrary@gmail.com

ਬਹੁਤ ਭਾਰ ਹੈ। ਹੇ ਕਰਤਾਰ! (ਮੈਂ) ਸਾਂਸੀ ਦਾ ਰੂਪ ਧਾਰਣ ਕੀਤਾ ਹੋਇਆ ਹੈ ।੩। (ਹੇ ਪ੍ਰਭੂ! ਮੈਂ) ਤੇਰੇ ਉਪਕਾਰ ਨੂੰ ਨਹੀਂ ਸਮਝਿਆ ਅਤੇ ਹਰਾਮ ਦਾ ਮਾਲ ਖਾਂਦਾ ਰਿਹਾ ਹਾਂ। ਮੈਂ ਦੁਸ਼ਟ ਚੋਰ (ਈਸ਼ਵਰੀ ਦਰਗਾਹ ਵਿਚ ਜਾ ਕੇ ਕੀ) ਮੂੰਹ ਵਿਖਾਵਾਂਗਾ। ਨਾਨਕ ਨੀਚ ਇਹ ਵਿਚਾਰ ਪ੍ਰਗਟ ਕਰਦਾ ਹੈ ਕਿ ਹੇ ਕਰਤਾਰ! (ਮੈਂ) ਸਾਂਸੀ ਵਾਲਾ ਰੂਪ ਧਾਰਣ ਕੀਤਾ ਹੋਇਆ ਹੈ ।੪।੨੯।

**ਸਿਰੀ ਰਾਗੁ ਮਹਲਾ ੧ ਘਰੁ ੪**

ਜਿਤਨੇ ਵੀ (ਇਸ ਸੰਸਾਰ ਵਿਚ ਪੈਦਾ ਕੀਤੇ ਹੋਏ) ਜੀਵ ਹਨ, ਉਨ੍ਹਾਂ ਅੰਦਰ ਇਕੋ ਤਰ੍ਹਾਂ ਦੀ ਸੂਝ (*ਸੁਰਤਿ*) ਹੈ। ਸੂਝ ਤੋਂ ਸਖਣਾ ਕੋਈ ਵੀ ਨਹੀਂ ਸਿਰਜਿਆ ਗਿਆ। ਜਿਹੋ ਜਿਹੀ ਸੂਝ ਹੁੰਦੀ ਹੈ, ਉਸ ਤਰ੍ਹਾਂ ਦਾ (ਜੀਵ) ਮਾਰਗ ਗ੍ਰਹਿਣ ਕਰਦਾ ਹੈ। (ਜੀਵ ਦਾ) ਲੇਖਾ ਕਰਨ ਵਾਲਾ ਵੀ ਉਹ ਇਕੋ ਹੀ ਹੈ ਅਤੇ (ਉਹੀ) ਆਵਾਗਵਣ ਦੀ ਮਰਯਾਦਾ (ਨੂੰ ਕਾਇਮ ਰਖਦਾ ਹੈ)।੧। ਹੇ ਜੀਵ! (ਤੂੰ) ਕਿਸ ਲਈ ਚਾਲਾਕੀ ਕਰਦਾ ਹੈਂ? (ਪਰਮਾਤਮਾ ਆਪ ਹੀ ਪ੍ਰਾਣ) ਦਿੰਦਾ ਅਤੇ ਲੈਂਦਾ ਹੈ। (ਇਸ ਕਾਰਵਾਈ ਲਈ ਉਹ ਰਤਾ ਜਿੰਨੀ) ਦੇਰ ਨਹੀਂ ਲਗਾਉਂਦਾ।੧।ਰਹਾਉ।

(ਹੇ ਪ੍ਰਭੂ!) ਸਾਰੇ ਜੀਵ ਤੇਰੇ ਪੈਦਾ ਕੀਤੇ ਹੋਏ ਹਨ ਅਤੇ ਤੂੰ ਹੀ ਜੀਵਾਂ (ਦਾ ਸੁਆਮੀ ਹੈਂ)। ਹੇ ਮਾਲਕ! ਫਿਰ ਤੂੰ ਕਿਸ ਲਈ ਗੁੱਸਾ (*ਰੋਹਿ*) ਕਰੇਂ। ਹੇ ਸੁਆਮੀ! ਜੇ ਤੂੰ ਗੁੱਸੇ ਵਿਚ ਆਵੇਂ ਵੀ (ਤਾਂ ਵੀ) ਤੂੰ ਉਨ੍ਹਾਂ ਦਾ ਮਾਲਕ ਹੈਂ ਅਤੇ ਉਹ ਤੇਰੇ (ਸੇਵਕ) ਹਨ।੨। (ਹੇ ਪ੍ਰਭੂ!) ਅਸੀਂ ਤਾਂ ਬੜਬੋਲੇ (*ਬੋਲਵਿਗਾੜ*) ਹਾਂ, (ਕਹਿ ਕੇ) ਬੋਲਾਂ ਨੂੰ ਵਿਗਾੜ ਲੈਂਦੇ ਹਾਂ। ਪਰ ਤੂੰ ਆਪਣੀ ਕ੍ਰਿਪਾ ਦ੍ਰਿਸ਼ਟੀ (*ਨਦਰੀ*) ਨਾਲ ਹੀ (ਸਭ ਦੇ ਕਰਮਾਂ ਦਾ) ਮੁੱਲਾਂਕਣ ਕਰਦਾ ਹੈਂ। ਜੋ ਜੀਵ ਕਰਣੀ ਦੇ ਸੂਰੇ ਹਨ, ਉਨ੍ਹਾਂ ਦੀ ਬੁੱਧੀ ਸ੍ਰੇਸ਼ਠ ਹੁੰਦੀ ਹੈ। (ਸੱਚੀ) ਕਰਣੀ ਤੋਂ ਬਿਨਾ ਸਭ ਘਾਟਾ ਹੀ ਘਾਟਾ ਹੈ ।੩। ਨਾਨਕ ਬੇਨਤੀ ਕਰਦਾ ਹੈ ਕਿ ਗਿਆਨਵਾਨ ਵਿਅਕਤੀ ਕਿਹੋ ਜਿਹਾ ਹੁੰਦਾ ਹੈ? (ਉਤਰ—) ਜੋ ਆਪਣੇ ਆਪ (ਆਪਣੇ ਮੂਲ) ਨੂੰ ਪਛਾਣਦਾ ਹੈ, ਉਹ ਹੀ (ਉਸ ਪਰਮਾਤਮਾ ਨੂੰ) ਬੁਝ ਸਕਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਹ) ਬ੍ਰਹਮ-ਵਿਚਾਰ ਕਰਦਾ ਹੈ। ਅਜਿਹਾ ਗਿਆਨੀ ਈਸ਼ਵਰੀ ਦਰਗਾਹ ਵਿਚ ਪ੍ਰਵਾਨ ਹੁੰਦਾ ਹੈ ।੪।੩੦।

**ਸਿਰੀ ਰਾਗੁ ਮਹਲਾ ੧ ਘਰੁ ੪**

(ਹੇ ਪ੍ਰਭੂ!) ਤੂੰ ਸਭ ਕੁਝ ਜਾਣਨ ਵਾਲਾ, ਸਭ ਕੁਝ ਵੇਖਣ ਵਾਲਾ ਇਕ ਦਰਿਆ ਦੇ ਸਮਾਨ ਹੈਂ। (ਤੇਰੇ ਵਿਚ ਰਹਿਣ ਵਾਲੀ) ਮੈਂ ਇਕ ਮਛਲੀ ਕਿਵੇਂ (ਤੇਰਾ) ਅੰਤ ਪਾ ਸਕਦੀ ਹਾਂ। (ਮੈਂ) ਜਿਥੇ ਜਿਥੇ ਵੇਖਦਾ ਹਾਂ, ਉਥੇ ਉਥੇ ਤੂੰ (ਹੀ ਮੌਜੂਦ ਹੈਂ)। (ਮੈਂ) ਤੇਰੇ ਵਿਚੋਂ ਨਿਕਲਣ ਤੇ (*ਨਿਕਸੀ*) ਫੁਟ ਕੇ ਮਰ ਜਾਂਦੀ ਹਾਂ।੧। ਮੈਂ ਨ ਮਾਛੀ (*ਮੇਉ*) ਜਾਣਦੀ ਹਾਂ (ਅਤੇ ਨ ਹੀ ਫਸਾਉਣ ਵਾਲੇ) ਜਾਲ ਨੂੰ ਜਾਣਦੀ ਹਾਂ। ਜਦੋਂ ਕੋਈ ਸੰਕਟ ਵਿਆਪਦਾ ਹੈ ਤਾਂ ਤੈਨੂੰ ਹੀ ਯਾਦ ਕਰਦੀ ਹਾਂ (*ਸਮਾਲੀ*)।੧।ਰਹਾਉ।

(ਹੇ ਪ੍ਰਭੂ!) ਤੂੰ ਸਭ ਥਾਂ ਮੌਜੂਦ ਹੈਂ (ਅਰਥਾਤ ਸਰਬ ਵਿਆਪਕ ਹੈਂ), ਪਰ ਮੈਂ (ਭਰਮਵਸ) ਦੂਰ ਸਮਝਿਆ ਹੈ। (ਅਸਲ ਵਿਚ ਮੈਂ) ਜੋ ਕੁਝ ਵੀ ਕਰ ਰਹੀ ਹਾਂ, ਤੇਰੀ ਹਜ਼ੂਰੀ ਵਿਚ ਹੀ ਕਰ ਰਹੀ ਹਾਂ। ਤੂੰ ਸਭ ਕੁਝ (ਅਰਥਾਤ ਮੇਰੇ ਸਭ ਪ੍ਰਕਾਰ ਦੇ ਕਰਮਾਂ) ਨੂੰ ਦੇਖਦਾ ਹੈਂ, ਪਰ ਮੈਂ ਇਨਕਾਰੀ ਹੋ ਜਾਂਦੀ ਹਾਂ (*ਮੁਕਰਿ ਪਾਉ*)। (ਮੈਂ) ਨ ਤੇਰੇ ਕਿਸੇ ਕੰਮ ਦੇ ਯੋਗ ਹਾਂ ਅਤੇ ਨ ਹੀ ਤੇਰੇ ਨਾਮ (ਨੂੰ ਸਿਮਰਦੀ ਹਾਂ)।੨। (ਹੇ ਪ੍ਰਭੂ!) ਜਿਤਨਾ ਤੂੰ ਦਿੰਦਾ ਹੈਂ, (ਮੈਂ) ਉਤਨਾ ਹੀ ਖਾਂਦੀ ਹਾਂ। (ਮੇਰਾ) ਕੋਈ ਹੋਰ (*ਬਿਆ*) ਦੁਆਰ ਜਾਂ ਠਿਕਾਣਾ ਨਹੀਂ ਹੈ, (ਫਿਰ ਮੈਂ) ਕਿਥੇ ਜਾਵਾਂ। ਨਾਨਕ ਇਕ ਬੇਨਤੀ ਕਰਦਾ ਹੈ ਕਿ ਮੇਰਾ ਜੀਵ ਅਤੇ ਸ਼ਰੀਰ ਤੈਨੂੰ ਸਮਰਪਿਤ ਹੈ ।੩। (ਹੇ ਪ੍ਰਭੂ! ਤੂੰ) ਆਪ ਹੀ ਸਭ ਦੇ ਨੇੜੇ ਹੈਂ, ਆਪ ਹੀ ਦੂਰ ਹੈਂ ਅਤੇ ਆਪ ਹੀ ਸਭ ਦੇ ਵਿਚ ਸਮਾਇਆ ਹੋਇਆ ਹੈਂ। (ਤੂੰ) ਆਪ ਵੇਖਦਾ ਹੈਂ, ਆਪ ਹੀ ਸੁਣਦਾ ਹੈਂ ਅਤੇ ਆਪਣੀ ਕੁਦਰਤ (ਸਮਰਥਾ) ਨਾਲ ਸੰਸਾਰ ਦੀ ਸਿਰਜਨਾ ਕਰਦਾ ਹੈਂ। ਹੇ ਨਾਨਕ! ਜੋ ਉਸ ਨੂੰ ਚੰਗਾ ਲਗਦਾ ਹੈ, ਉਹੀ ਹੁਕਮ ਰੂਪ ਵਿਚ ਸਭ ਨੂੰ ਮੰਨਣਾ ਪੈਂਦਾ ਹੈ ।੪।੩੧।

Sri Satguru Jagjit Singh Ji eLibrary NamdhariElibrary@gmail.com

ਸਿਰੀਰਾਗੁ ਮਹਲਾ ੧ ਘਰੁ ੪ ॥

ਕੀਤਾ ਕਹਾ ਕਰੇ ਮਨਿ ਮਾਨੁ ॥ ਦੇਵਣਹਾਰੇ ਕੈ ਹਥਿ ਦਾਨੁ ॥
ਭਾਵੈ ਦੇਇ ਨ ਦੇਈ ਸੋਇ ॥ ਕੀਤੇ ਕੈ ਕਹਿਐ ਕਿਆ ਹੋਇ ॥੧॥
ਆਪੇ ਸਚੁ ਭਾਵੈ ਤਿਸੁ ਸਚੁ ॥ ਅੰਧਾ ਕਚਾ ਕਚੁ ਨਿਕਚੁ ॥੧॥ ਰਹਾਉ ॥

ਜਾ ਕੇ ਰੁਖ ਬਿਰਖ ਆਰਾਉ ॥ ਜੇਹੀ ਧਾਤੁ ਤੇਹਾ ਤਿਨ ਨਾਉ ॥
ਫੁਲੁ ਭਾਉ ਫਲੁ ਲਿਖਿਆ ਪਾਇ ॥ਆਪਿ ਬੀਜਿ ਆਪੇ ਹੀ ਖਾਇ ॥੨॥
ਕਚੀ ਕੰਧ ਕਚਾ ਵਿਚਿ ਰਾਜੁ ॥ ਮਤਿ ਅਲੂਣੀ ਫਿਕਾ ਸਾਦੁ ॥
ਨਾਨਕ ਆਣੇ ਆਵੈ ਰਾਸਿ ॥ਵਿਣੁ ਨਾਵੈ ਨਾਹੀ ਸਾਬਾਸਿ ॥੩॥੩੨॥

ਸਿਰੀਰਾਗੁ ਮਹਲਾ ੧ ਘਰੁ ੫ ॥

ਅਛਲ ਛਲਾਈ ਨਹ ਛਲੈ ਨਹ ਘਾਉ ਕਟਾਰਾ ਕਰਿ ਸਕੈ ॥
ਜਿਉ ਸਾਹਿਬੁ ਰਾਖੈ ਤਿਉ ਰਹੈ ਇਸੁ ਲੋਭੀ ਕਾ ਜੀਉ ਟਲ ਪਲੈ ॥੧॥
ਬਿਨੁ ਤੇਲ ਦੀਵਾ ਕਿਉ ਜਲੈ ॥੧॥ ਰਹਾਉ ॥

ਪੋਥੀ ਪੁਰਾਣ ਕਮਾਈਐ ॥
ਭਉ ਵਟੀ ਇਤੁ ਤਨਿ ਪਾਈਐ ॥ ਸਚੁ ਬੂਝਣੁ ਆਣਿ ਜਲਾਈਐ ॥੨॥
ਇਹੁ ਤੇਲੁ ਦੀਵਾ ਇਉ ਜਲੈ ॥
ਕਰਿ ਚਾਨਣੁ ਸਾਹਿਬ ਤਉ ਮਿਲੈ ॥੧॥ ਰਹਾਉ ॥
ਇਤੁ ਤਨਿ ਲਾਗੈ ਬਾਣੀਆ ॥
ਸੁਖੁ ਹੋਵੈ ਸੇਵ ਕਮਾਣੀਆ ॥ਸਭ ਦੁਨੀਆ ਆਵਣ ਜਾਣੀਆ ॥੩॥
ਵਿਚਿ ਦੁਨੀਆ ਸੇਵ ਕਮਾਈਐ ॥
ਤਾ ਦਰਗਹ ਬੈਸਣੁ ਪਾਈਐ ॥ਕਹੁ ਨਾਨਕ ਬਾਹ ਲੁਡਾਈਐ ॥੪॥੩੩॥

ਸਿਰੀਰਾਗੁ ਮਹਲਾ ੩ ਘਰੁ ੧ ੴ ਸਤਿਗੁਰ ਪ੍ਰਸਾਦਿ ॥

ਹਉ ਸਤਿਗੁਰੁ ਸੇਵੀ ਆਪਣਾ ਇਕ ਮਨਿ ਇਕ ਚਿਤਿ ਭਾਇ ॥
ਸਤਿਗੁਰੁ ਮਨ ਕਾਮਨਾ ਤੀਰਥੁ ਹੈ ਜਿਸ ਨੋ ਦੇਇ ਬੁਝਾਇ ॥
ਮਨ ਚਿੰਦਿਆ ਵਰੁ ਪਾਵਣਾ ਜੋ ਇਛੈ ਸੋ ਫਲੁ ਪਾਇ ॥

Sri Satguru Jagjit Singh Ji eLibrary NamdhariElibrary@gmail.com

**ਸਿਰੀ ਰਾਗੁ ਮਹਲਾ ੧ ਘਰੁ ੪**

(ਪਰਮਾਤਮਾ ਦਾ) ਕੀਤਾ ਹੋਇਆ (ਜੀਵ ਆਪਣੇ) ਮਨ ਵਿਚ ਕੀ ਮਾਣ ਕਰ ਸਕਦਾ ਹੈ? ਦਾਨ (ਅਰਥਾਤ ਦੇਣ ਯੋਗ ਵਸਤੂ) ਦਾਤੇ ਦੇ ਹੱਥ ਵਿਚ ਹੈ। ਉਹ ਚਾਹੇ ਤਾਂ ਦੇਵੇ, ਜਾਂ ਨ ਦੇਵੇ। (ਪਰਮਾਤਮਾ ਦੁਆਰਾ) ਸਿਰਜੇ ਜੀਵ ਦੇ ਕਹਿਣ ਨਾਲ ਕੀ ਹੋ ਸਕਦਾ ਹੈ।੧। (ਉਹ ਪਰਮਾਤਮਾ) ਆਪ ਸਤਿਸਰੂਪੀ ਹੈ ਅਤੇ ਉਸ ਨੂੰ ਸਤਿ ਹੀ ਚੰਗਾ ਲਗਦਾ ਹੈ। (ਪਰ ਅਗਿਆਨ ਕਾਰਣ) ਅੰਨ੍ਹਾ ਜੀਵ ਕੱਚਾ ਅਤੇ ਨਿਪਟ ਕੱਚਾ ਹੈ।੧।ਰਹਾਉ।

ਜਿਸ (ਪਰਮਾਤਮਾ ਦੇ ਸਿਰਜੇ ਹੋਏ) ਦਰਖ਼ਤ ਅਤੇ ਪੌਦੇ ਹਨ, (ਪ੍ਰਕ੍ਰਿਤੀ ਦੀ ਹੋਰ) ਸਾਜ-ਸੱਜਾ (*ਆਗਾਉ*) ਹੈ। ਜਿਸ ਦਾ ਜੋ ਅਸਲਾ (*ਧਾਤੁ*) ਹੁੰਦਾ ਹੈ, ਉਹੋ ਜਿਹਾ ਉਸ ਦਾ ਨਾਮ ਪ੍ਰਚਲਿਤ ਹੋ ਜਾਂਦਾ ਹੈ। (ਜਿਸ ਤਰ੍ਹਾਂ ਕਿਸੇ ਦਾ) ਭਾਵਨਾ ਰੂਪ ਫੁਲ ਹੁੰਦਾ ਹੈ, (ਉਸੇ ਤਰ੍ਹਾਂ ਦਾ) ਫਲ ਉਸ ਨੂੰ ਲਗਦਾ ਹੈ (ਅਰਥਾਤ ਜਿਹੋ ਜਿਹੇ ਕਰਮ ਕਰਦਾ ਹੈ, ਉਸੇ ਅਨੁਸਾਰ ਕਰਮ-ਫਲ ਪ੍ਰਾਪਤ ਹੁੰਦੇ ਹਨ)। (ਮਨੁੱਖ ਜਿਹੋ ਜਿਹਾ) ਆਪ ਬੀਜਦਾ ਹੈ, ਆਪ ਹੀ ਉਸ ਨੂੰ ਖਾਣਾ ਪੈਂਦਾ ਹੈ।੨। (ਜਿਸ ਮਨੁੱਖ ਦਾ) ਮਨ ਰੂਪ ਮਿਸਤਰੀ (*ਰਾਜੁ*) ਕੱਚਾ ਹੁੰਦਾ ਹੈ, (ਉਸ ਦੁਆਰਾ ਸਿਰਜੀ) ਜੀਵਨ ਰੂਪ ਕੰਧ ਵੀ ਕੱਚੀ ਹੀ ਹੁੰਦੀ ਹੈ। (ਉਸ ਦੀ) ਬੁੱਧੀ ਰਸ-ਹੀਨ (*ਅਲੂਣੀ*) ਹੁੰਦੀ ਹੈ ਅਤੇ (ਉਸ ਦਾ ਸਾਰਾ ਜੀਵਨ ਵੀ) ਬੇਸੁਆਦਾ ਹੁੰਦਾ ਹੈ। ਹੇ ਨਾਨਕ! (ਪ੍ਰਭੂ ਆਪ ਜਿਸ ਜੀਵ ਨੂੰ) ਸਹੀ ਮਾਰਗ ਉਪਰ ਲਿਆਏ, ਤਾਂ ਉਹੀ ਆ ਸਕਦਾ ਹੈ। ਪਰਮਾਤਮਾ ਦੇ ਨਾਮ ਤੋਂ ਬਿਨਾ ਸ਼ਾਬਾਸ਼ੀ ਨਹੀਂ ਮਿਲ ਸਕਦੀ।੩।੩੨।

**ਸਿਰੀ ਰਾਗੁ ਮਹਲਾ ੧ ਘਰੁ ੫**

ਨ ਛਲੀ ਜਾ ਸਕਣ ਵਾਲੀ (ਮਾਇਆ) ਛਲਣ 'ਤੇ ਵੀ (ਮਨੁੱਖ ਨੂੰ) ਛਲ ਨਹੀਂ ਸਕਦੀ ਅਤੇ ਨ ਹੀ ਉਸ ਦੀ ਕੋਈ ਕਟਾਰੀ (ਅਰਥਾਤ ਮਾਇਆ-ਪਰਿਵਾਰ ਦੀ ਕੋਈ ਸ਼ਕਤੀ) ਘਾਇਲ ਕਰ ਸਕਦੀ ਹੈ। (ਮਨੁੱਖ) ਉਸੇ ਤਰ੍ਹਾਂ ਰਹਿੰਦਾ ਹੈ ਜਿਵੇਂ ਸਾਹਿਬ (ਪਰਮਾਤਮਾ) ਉਸ ਨੂੰ ਰਖਦਾ ਹੈ, (ਪਰ) ਇਸ ਲੋਭੀ (ਮਨੁੱਖ ਦਾ) ਮਨ ਫਿਰ ਵੀ ਡੋਲਦਾ ਰਹਿੰਦਾ ਹੈ (*ਟਲ ਪਲੈ*)।੧। ਆਤਮ-ਗਿਆਨ ਰੂਪ ਤੇਲ ਤੋਂ ਬਿਨਾ ਜੀਵਨ ਰੂਪ ਦੀਵਾ ਕਿਵੇਂ ਬਲ ਸਕਦਾ।੧।ਰਹਾਉ।

ਧਾਰਮਿਕ ਪੋਥੀਆਂ ਅਤੇ ਪਰਾਣਾਂ (ਦਾ ਅਧਿਐਨ ਕਰਕੇ) ਅਰਜਿਤ ਕੀਤੇ (ਅਧਿਆਤਮਿਕ ਗਿਆਨ ਰੂਪ) ਤੇਲ, ਪਰਮਾਤਮਾ ਦੇ ਭੈ ਰੂਪ ਬਤੀ (*ਵਟੀ*) ਅਤੇ ਵਾਸਤਵਿਕਤਾ ਨੂੰ ਸਮਝਣ (ਦੀ ਪ੍ਰਕ੍ਰਿਆ) ਦੀ ਅਗਨੀ ਨਾਲ ਸ਼ਰੀਰ ਰੂਪ ਦੀਵੇ ਨੂੰ ਬਲਣਾ ਚਾਹੀਦਾ ਹੈ।੨। ਅਜਿਹੇ ਤੇਲ (ਦੀ ਵਿਵਸਥਾ ਨਾਲ ਸ਼ਰੀਰ ਰੂਪ) ਦੀਵਾ ਇਸ ਤਰ੍ਹਾਂ ਜਲਦਾ (ਬਲਦਾ) ਹੈ। (ਪਰਮਾਤਮਾ ਦੇ ਨਾਮ ਰੂਪ) ਚਾਨਣ ਕਰਨ ਨਾਲ ਪਰਮ-ਸੱਤਾ ਦਾ ਮੇਲ ਸੰਭਵ ਹੋ ਸਕਦਾ ਹੈ।੧।ਰਹਾਉ। (ਮਨੁੱਖ ਦੇ) ਇਸ ਸ਼ਰੀਰ ਨੂੰ (ਗੁਰੂ-ਉਪਦੇਸ਼ ਰੂਪ ਜਦੋਂ ਬਾਣ) ਵਜਦਾ ਹੈ ਤਾਂ ਸੇਵਾ ਕਰਨ ਦੁਆਰਾ ਸੁਖ-ਆਨੰਦ ਦੀ ਪ੍ਰਾਪਤੀ ਹੁੰਦੀ ਹੈ। (ਅਜਿਹੇ ਮਨੁੱਖ ਨੂੰ) ਸਾਰਾ ਸੰਸਾਰ ਨਾਸ਼ਮਾਨ ਪ੍ਰਤੀਤ ਹੋਣ ਲਗਦਾ ਹੈ।੩। ਸੰਸਾਰ ਵਿਚ ਸੇਵਾ ਰੂਪ ਕਮਾਈ ਕਰਨ ਨਾਲ ਈਸ਼ਵਰੀ ਦਰਗਾਹ ਵਿਚ ਬੈਠਣ ਦਾ ਸੁਭਾਗ ਪ੍ਰਾਪਤ ਹੁੰਦਾ ਹੈ। ਨਾਨਕ ਦਾ ਕਥਨ ਹੈ ਕਿ (ਅਜਿਹਾ ਆਚਰਣ ਕਰਨ ਨਾਲ) ਨਿਸਚਿੰਤਤਾ ਦੀ ਅਵਸਥਾ ਪ੍ਰਾਪਤ ਹੋ ਜਾਂਦੀ ਹੈ।੪।੩੩।

**ਸਿਰੀ ਰਾਗੁ ਮਹਲਾ ੩ ਘਰੁ ੧**

ਮੈਂ ਇਕ ਮਨ, ਇਕ ਚਿਤ ਹੋ ਕੇ ਪ੍ਰੇਮ ਪੂਰਵਕ (*ਭਾਇ*) ਆਪਣੇ ਸਤਿਗੁਰੂ ਦੀ ਸੇਵਾ ਕਰਦਾ ਹਾਂ (*ਸੇਵੀ*)। ਸਤਿਗੁਰੂ (ਮਨੁੱਖ ਦੇ) ਮਨ ਦੀਆਂ ਕਾਮਨਾਵਾਂ ਨੂੰ ਪੂਰਾ ਕਰਨ ਵਾਲਾ ਤੀਰਥ ਰੂਪ ਹੈ (ਪਰ ਇਸ ਤੱਥ ਦੀ ਸੂਝ ਉਸੇ ਨੂੰ ਹੁੰਦੀ ਹੈ) ਜਿਸ ਨੂੰ ਉਹ ਆਪ ਸਮਝਾ ਦਿੰਦਾ ਹੈ। (ਗੁਰੂ ਤੋਂ) ਮਨ ਚਾਹੇ (*ਚਿੰਦਿਆ*) ਵਰ ਦੀ ਪ੍ਰਾਪਤੀ ਹੁੰਦੀ ਹੈ, ਜਿਸ ਫਲ ਦੀ ਵੀ ਇੱਛਾ ਕੀਤੀ ਜਾਂਦੀ ਹੈ, ਉਹੀ

Sri Satguru Jagjit Singh Ji eLibrary NamdhariElibrary@gmail.com

ਨਾਉ ਧਿਆਈਐ ਨਾਉ ਮੰਗੀਐ ਨਾਮੇ ਸਹਜਿ ਸਮਾਇ ॥੧॥
ਮਨ ਮੇਰੇ ਹਰਿ ਰਸੁ ਚਾਖੁ ਤਿਖ ਜਾਇ ॥
ਜਿਨੀ ਗੁਰਮੁਖਿ ਚਾਖਿਆ ਸਹਜੇ ਰਹੇ ਸਮਾਇ ॥੧॥ ਰਹਾਉ ॥

ਜਿਨੀ ਸਤਿਗੁਰੁ ਸੇਵਿਆ ਤਿਨੀ ਪਾਇਆ ਨਾਮੁ ਨਿਧਾਨੁ ॥
ਅੰਤਰਿ ਹਰਿ ਰਸੁ ਰਵਿ ਰਹਿਆ ਚੂਕਾ ਮਨਿ ਅਭਿਮਾਨੁ ॥
ਹਿਰਦੈ ਕਮਲੁ ਪ੍ਰਗਾਸਿਆ ਲਾਗਾ ਸਹਜਿ ਧਿਆਨੁ ॥
ਮਨੁ ਨਿਰਮਲੁ ਹਰਿ ਰਵਿ ਰਹਿਆ ਪਾਇਆ ਦਰਗਹਿ ਮਾਨੁ ॥੨॥
ਸਤਿਗੁਰੁ ਸੇਵਨਿ ਆਪਣਾ ਤੇ ਵਿਰਲੇ ਸੰਸਾਰਿ ॥
ਹਉਮੈ ਮਮਤਾ ਮਾਰਿ ਕੈ ਹਰਿ ਰਾਖਿਆ ਉਰ ਧਾਰਿ ॥
ਹਉ ਤਿਨ ਕੈ ਬਲਿਹਾਰਣੈ ਜਿਨਾ ਨਾਮੇ ਲਗਾ ਪਿਆਰੁ ॥
ਸੇਈ ਸੁਖੀਏ ਚਹੁ ਜੁਗੀ ਜਿਨਾ ਨਾਮੁ ਅਖੁਟੁ ਅਪਾਰੁ ॥੩॥
ਗੁਰ ਮਿਲਿਐ ਨਾਮੁ ਪਾਈਐ ਚੂਕੈ ਮੋਹ ਪਿਆਸ ॥
ਹਰਿ ਸੇਤੀ ਮਨੁ ਰਵਿ ਰਹਿਆ ਘਰ ਹੀ ਮਾਹਿ ਉਦਾਸੁ ॥
ਜਿਨਾ ਹਰਿ ਕਾ ਸਾਦੁ ਆਇਆ ਹਉ ਤਿਨ ਬਲਿਹਾਰੈ ਜਾਸੁ ॥
ਨਾਨਕ ਨਦਰੀ ਪਾਈਐ ਸਚੁ ਨਾਮੁ ਗੁਣਤਾਸੁ ॥੪॥੧॥੩੪॥

ਸਿਰੀਰਾਗੁ ਮਹਲਾ ੩ ॥
ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥
ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ॥੧॥
ਮਨ ਰੇ ਗ੍ਰਿਹ ਹੀ ਮਾਹਿ ਉਦਾਸੁ ॥
ਸਚੁ ਸੰਜਮੁ ਕਰਣੀ ਸੋ ਕਰੇ ਗੁਰਮੁਖਿ ਹੋਇ ਪਰਗਾਸੁ ॥੧॥ ਰਹਾਉ ॥

ਗੁਰ ਕੈ ਸਬਦਿ ਮਨੁ ਜੀਤਿਆ ਗਤਿ ਮੁਕਤਿ ਘਰੈ ਮਹਿ ਪਾਇ ॥
ਹਰਿ ਕਾ ਨਾਮੁ ਧਿਆਈਐ ਸਤਸੰਗਤਿ ਮੇਲਿ ਮਿਲਾਇ ॥੨॥
ਜੇ ਲਖ ਇਸਤਰੀਆ ਭੋਗ ਕਰਹਿ ਨਵ ਖੰਡ ਰਾਜੁ ਕਮਾਹਿ ॥
ਬਿਨੁ ਸਤਿਗੁਰ ਸੁਖੁ ਨ ਪਾਵਈ ਫਿਰਿ ਫਿਰਿ ਜੋਨੀ ਪਾਹਿ ॥੩॥
ਹਰਿ ਹਾਰੁ ਕੰਠਿ ਜਿਨੀ ਪਹਿਰਿਆ ਗੁਰ ਚਰਣੀ ਚਿਤੁ ਲਾਇ ॥
ਤਿਨਾ ਪਿਛੈ ਰਿਧਿ ਸਿਧਿ ਫਿਰੈ ਓਨਾ ਤਿਲੁ ਨ ਤਮਾਇ ॥੪॥
ਜੋ ਪ੍ਰਭ ਭਾਵੈ ਸੋ ਥੀਐ ਅਵਰੁ ਨ ਕਰਣਾ ਜਾਇ ॥

Sri Satguru Jagjit Singh Ji eLibrary NamdhariElibrary@gmail.com

ਪ੍ਰਾਪਤ ਹੋ ਜਾਂਦਾ ਹੈ। (ਇਸ ਲਈ ਜਿਗਿਆਸੂ ਨੂੰ) ਨਾਮ ਦੀ ਆਰਾਧਨਾ ਕਰਨੀ ਚਾਹੀਦੀ, ਉਸੇ ਦੀ ਇੱਛਾ ਕਰਨੀ ਚਾਹੀਦੀ ਹੈ ਅਤੇ ਨਾਮ ਦੁਆਰਾ ਹੀ ਸਹਿਜ ਅਵਸਥਾ ਵਿਚ ਸਮਾਉਣਾ ਚਾਹੀਦਾ ਹੈ।੧। ਹੇ ਮੇਰੇ ਮਨ! ਪ੍ਰਭੂ ਦੇ ਨਾਮ ਰੂਪ ਰਸ ਦਾ ਸੁਆਦਨ ਕਰ (ਅਜਿਹਾ ਕਰਨ ਨਾਲ ਤੇਰੀ ਮਾਇਆਵੀ) ਤ੍ਰਿਸ਼ਨਾ ਖ਼ਤਮ ਹੋ ਜਾਏਗੀ। ਜਿਨ੍ਹਾਂ (ਜਿਗਿਆਸੂਆਂ) ਨੇ ਗੁਰੂ ਦੇ ਉਪਦੇਸ਼ ਰੂਪ ਰਸ ਨੂੰ ਚਖਿਆ ਹੈ, ਉਹ ਸਹਿਜ ਅਵਸਥਾ ਵਿਚ ਸਮਾਏ ਰਹਿੰਦੇ ਹਨ।੧।ਰਹਾਉ।

ਜਿਨ੍ਹਾਂ (ਧਰਮੀ ਪੁਰਸ਼ਾਂ) ਨੇ ਸਤਿਗੁਰੂ ਦੀ ਸੇਵਾ/ਆਰਾਧਨਾ ਕੀਤੀ ਹੈ, ਉਨ੍ਹਾਂ ਨੇ ਨਾਮ ਰੂਪ ਖ਼ਜ਼ਾਨਾ (*ਨਿਧਾਨੁ*) ਪ੍ਰਾਪਤ ਕਰ ਲਿਆ ਹੈ। (ਉਨ੍ਹਾਂ ਦੇ) ਹਿਰਦੇ (*ਅੰਤਰਿ*) ਵਿਚ ਹਰਿ-ਨਾਮ ਰੂਪ ਰਸ ਰਚ-ਮਿਚ ਗਿਆ (*ਰਵਿ ਰਹਿਆ*) ਹੈ ਅਤੇ ਮਨ ਦਾ ਅਭਿਮਾਨ ਖ਼ਤਮ ਹੋ ਗਿਆ (*ਚੂਕਾ*) ਹੈ। (ਉਨ੍ਹਾਂ ਦਾ) ਹਿਰਦੇ ਰੂਪ ਕਮਲ ਪ੍ਰਸਫੁਟਿਤ ਹੋ ਗਿਆ ਹੈ ਅਤੇ ਧਿਆਨ ਸਹਿਜ ਅਵਸਥਾ ਵਿਚ ਲਗ ਗਿਆ ਹੈ। (ਉਨ੍ਹਾਂ ਦਾ) ਮਨ ਨਿਰਮਲ ਹੋ ਜਾਣ ਕਾਰਣ (ਉਨ੍ਹਾਂ ਵਿਚ) ਹਰਿ ਵਸ ਰਿਹਾ ਹੈ ਅਤੇ ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਾ ਹਾਸਲ ਕਰ ਲਈ ਹੈ।੨। ਆਪਣੇ ਸਤਿਗੁਰੂ ਦੀ ਸੇਵਾ/ਆਰਾਧਨਾ ਕਰਨ ਵਾਲੇ (ਵਿਅਕਤੀ ਇਸ) ਸੰਸਾਰ ਵਿਚ ਵਿਰਲੇ ਹਨ, (ਜਿਨ੍ਹਾਂ ਨੇ) ਹਉਮੈ ਅਤੇ ਮਮਤਾ ਨੂੰ ਮਾਰ ਕੇ ਹਿਰਦੇ ਵਿਚ ਹਰਿ ਨੂੰ ਟਿਕਾਇਆ ਹੋਇਆ ਹੈ। ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਦਾ ਹਰਿ-ਨਾਮ ਨਾਲ ਪ੍ਰੇਮ ਲਗਾ ਹੋਇਆ ਹੈ। ਉਹ ਸਾਧਕ ਚੌਹਾਂ ਯੁਗਾਂ ਵਿਚ ਸੁਖੀ ਹੁੰਦੇ ਹਨ ਜਿਨ੍ਹਾਂ ਪਾਸ ਨਾਮ ਦਾ ਅਖੁਟ ਅਤੇ ਅਪਾਰ (ਭੰਡਾਰ) ਮੌਜੂਦ ਹੈ।੩। ਗੁਰੂ ਦੇ ਮਿਲ ਪੈਣ ਨਾਲ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ (ਮਾਇਆ ਦੇ) ਮੋਹ ਦੀ ਪਿਆਸ ਬੁਝ ਜਾਂਦੀ ਹੈ। (ਉਨ੍ਹਾਂ ਦਾ) ਮਨ ਹਰਿ ਨਾਲ (*ਸੇਤੀ*) ਰਚ ਮਿਚ ਜਾਂਦਾ ਹੈ ਅਤੇ ਉਹ ਸੰਸਾਰਿਕਤਾ ਵਿਚ ਰੁਝੇ ਹੋਇਆਂ ਵੀ ਉਸ ਦੇ ਪ੍ਰਭਾਵ ਤੋਂ ਮੁਕਤ ਰਹਿੰਦੇ ਹਨ। ਮੈਂ ਉਨ੍ਹਾਂ ਧਰਮੀਆਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੂੰ ਪਰਮਾਤਮਾ ਦੇ ਨਾਮ-ਰਸ ਦਾ ਸੁਆਦ ਆ ਗਿਆ ਹੈ। ਹੇ ਨਾਨਕ! ਪਰਮਾਤਮਾ ਦੀ ਕ੍ਰਿਪਾ ਦ੍ਰਿਸ਼ਟੀ ਨਾਲ ਹੀ ਗੁਣਾਂ ਦੇ ਖ਼ਜ਼ਾਨੇ (*ਗੁਣਤਾਸੁ*) ਸੱਚੇ ਨਾਮ ਦੀ ਪ੍ਰਾਪਤੀ ਹੁੰਦੀ ਹੈ।੪।੧।੩੪।

**ਸਿਰੀ ਰਾਗੁ ਮਹਲਾ ੩**

ਬਹੁਤੇ ਭੇਖ ਕਰ ਕੇ (ਮਨੁੱਖ) ਭਰਮਾਂ ਵਿਚ ਗ੍ਰਸਿਆ ਰਹਿੰਦਾ ਹੈ ਅਤੇ ਮਨ ਤੇ ਹਿਰਦੇ ਵਿਚ ਕਪਟ ਕਮਾਉਂਦਾ ਹੈ। (ਉਹ) ਹਰਿ ਦੀ ਦਰਗਾਹ (*ਮਹਲੁ*) ਤਕ ਪਹੁੰਚ ਹਾਸਲ ਨਹੀਂ ਕਰ ਸਕਦਾ ਅਤੇ ਮਰਨ (ਜੀਵਨ ਦੇ ਚੱਕਰ) ਦੀ ਗੰਦਗੀ (*ਵਿਸਟਾ*) ਵਿਚ ਸਮਾਇਆ ਰਹਿੰਦਾ ਹੈ।੧। ਹੇ ਮੇਰੇ ਮਨ! ਗ੍ਰਿਹਸਥ ਵਿਚ (ਰਹਿੰਦਾ ਹੋਇਆ ਹੀ ਤੂੰ) ਬੇਲਾਗ (*ਉਦਾਸੁ*) ਰਹਿ। ਸੱਚੀ ਅਤੇ ਸੰਜਮ-ਭਰੀ ਕਰਨੀ ਉਹੀ ਕਰ ਸਕਦਾ ਹੈ, (ਜਿਸ ਨੂੰ) ਗੁਰੂ ਦੇ ਉਪਦੇਸ਼ ਰਾਹੀਂ (ਬ੍ਰਹਮ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ।੧।ਰਹਾਉ।

ਜਿਸ ਸਾਧਕ ਨੇ ਗੁਰੂ-ਸ਼ਬਦ ਰਾਹੀਂ ਮਨ ਨੂੰ ਜਿਤ ਲਿਆ ਹੈ, ਉਹ ਸੰਸਾਰਿਕਤਾ ਵਿਚ (ਰਹਿੰਦੇ ਹੋਇਆਂ ਵੀ) ਮੁਕਤ ਅਵਸਥਾ (*ਗਤਿ ਮੁਕਤਿ*) ਪ੍ਰਾਪਤ ਕਰ ਲੈਂਦਾ ਹੈ। (ਇਸ ਲਈ) ਸਤਿਸੰਗਤ ਵਿਚ ਮਿਲ ਬੈਠ ਕੇ ਹਰਿ ਦੇ ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ।੨। ਜੇ (ਕੋਈ) ਲੱਖ (ਅਰਥਾਤ ਬੇਸ਼ੁਮਾਰ) ਇਸਤਰੀਆਂ ਨਾਲ ਭੋਗ-ਵਿਲਾਸ ਕਰ ਲਏ ਅਤੇ ਨਵਾਂ ਖੰਡਾਂ ਦਾ ਰਾਜ ਮਾਣ ਲਏ, (ਪਰ ਸੱਚੀ ਗੱਲ ਇਹ ਹੈ ਕਿ) ਸਤਿਗੁਰੂ (ਦੀ ਸੇਵਾ ਕੀਤੇ ਬਿਨਾ) ਸੁਖ ਦੀ ਪ੍ਰਾਪਤੀ ਸੰਭਵ ਨਹੀਂ ਹੋ ਸਕਦੀ, ਬਾਰ ਬਾਰ ਜੂਨਾਂ ਧਾਰਣ ਕਰਨੀਆਂ ਪੈਂਦੀਆਂ ਹਨ।੩। ਜਿਨ੍ਹਾਂ (ਜਿਗਿਆਸੂਆਂ ਨੇ) ਗੁਰੂ ਦੇ ਚਰਣਾਂ ਵਿਚ ਚਿੱਤ ਲਗਾ ਕੇ ਹਰਿ-ਨਾਮ ਰੂਪੀ ਹਾਰ ਨੂੰ ਆਪਣੇ ਗਲੇ ਵਿਚ ਪਾ ਲਿਆ ਹੈ, ਚਮਤਕਾਰੀਆਂ ਸ਼ਕਤੀਆਂ (*ਰਿਧਿ ਸਿਧਿ*) ਉਨ੍ਹਾਂ ਦੇ ਪਿਛੇ ਲਗੀਆਂ ਰਹਿੰਦੀਆਂ ਹਨ, ਪਰ ਉਨ੍ਹਾਂ ਨੂੰ (ਅਜਿਹੀਆਂ ਚੀਜ਼ਾਂ ਦਾ) ਰਤਾ ਜਿੰਨਾ ਲਾਲਚ (*ਤਮਾਇ*) ਵੀ ਨਹੀਂ ਹੁੰਦਾ।੪। ਜੋ ਪਰਮਾਤਮਾ ਨੂੰ ਚੰਗਾ ਲਗਦਾ ਹੈ, ਉਹੀ ਕੁਝ ਹੁੰਦਾ ਹੈ, (ਉਸ ਤੋਂ ਭਿੰਨ) ਹੋਰ ਕੁਝ ਨਹੀਂ ਕੀਤਾ ਜਾ ਸਕਦਾ। ਦਾਸ

Sri Satguru Jagjit Singh Ji eLibrary NamdhariElibrary@gmail.com

ਜਨੁ ਨਾਨਕੁ ਜੀਵੈ ਨਾਮੁ ਲੈ ਹਰਿ ਦੇਵਹੁ ਸਹਜਿ ਸੁਭਾਇ ॥੫॥੨॥੩੫॥

ਸਿਰੀਰਾਗੁ ਮਹਲਾ ੩ ਘਰੁ ੧ ॥
ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ ॥
ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥
ਅੰਤਰਿ ਜਿਸ ਕੈ ਸਚੁ ਵਸੈ ਸਚੇ ਸਚੀ ਸੋਇ ॥
ਸਚਿ ਮਿਲੇ ਸੇ ਨ ਵਿਛੁੜਹਿ ਤਿਨ ਨਿਜ ਘਰਿ ਵਾਸਾ ਹੋਇ ॥੧॥
ਮੇਰੇ ਰਾਮ ਮੈ ਹਰਿ ਬਿਨੁ ਅਵਰੁ ਨ ਕੋਇ ॥
ਸਤਗੁਰੁ ਸਚੁ ਪ੍ਰਭੁ ਨਿਰਮਲਾ ਸਬਦਿ ਮਿਲਾਵਾ ਹੋਇ ॥੧॥ ਰਹਾਉ ॥

ਸਬਦਿ ਮਿਲੈ ਸੋ ਮਿਲਿ ਰਹੈ ਜਿਸ ਨਉ ਆਪੇ ਲਏ ਮਿਲਾਇ ॥
ਦੂਜੈ ਭਾਇ ਕੋ ਨਾ ਮਿਲੈ ਫਿਰਿ ਫਿਰਿ ਆਵੈ ਜਾਇ ॥
ਸਭ ਮਹਿ ਇਕੁ ਵਰਤਦਾ ਏਕੋ ਰਹਿਆ ਸਮਾਇ ॥
ਜਿਸ ਨਉ ਆਪਿ ਦਇਆਲੁ ਹੋਇ ਸੋ ਗੁਰਮੁਖਿ ਨਾਮਿ ਸਮਾਇ ॥੨॥
ਪੜਿ ਪੜਿ ਪੰਡਿਤ ਜੋਤਕੀ ਵਾਦ ਕਰਹਿ ਬੀਚਾਰੁ ॥
ਮਤਿ ਬੁਧਿ ਭਵੀ ਨ ਬੁਝਈ ਅੰਤਰਿ ਲੋਭ ਵਿਕਾਰੁ ॥
ਲਖ ਚਉਰਾਸੀਹ ਭਰਮਦੇ ਭ੍ਰਮਿ ਭ੍ਰਮਿ ਹੋਇ ਖੁਆਰੁ ॥
ਪੂਰਬਿ ਲਿਖਿਆ ਕਮਾਵਣਾ ਕੋਇ ਨ ਮੇਟਣਹਾਰੁ ॥੩॥

ਸਤਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥
ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥
ਪਾਰਸਿ ਪਰਸਿਐ ਪਾਰਸੁ ਹੋਇ ਜੋਤੀ ਜੋਤਿ ਸਮਾਇ ॥
ਜਿਨ ਕਉ ਪੂਰਬਿ ਲਿਖਿਆ ਤਿਨ ਸਤਗੁਰੁ ਮਿਲਿਆ ਆਇ ॥੪॥
ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੂਕਾਰ ॥
ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ ॥
ਨਿਰਭਉ ਸਦਾ ਦਇਆਲੁ ਹੈ ਸਭਨਾ ਕਰਦਾ ਸਾਰ ॥
ਨਾਨਕ ਗੁਰਮੁਖਿ ਬੁਝੀਐ ਪਾਈਐ ਮੋਖ ਦੁਆਰੁ ॥੫॥੩॥੩੬॥

Sri Satguru Jagjit Singh Ji eLibrary NamdhariElibrary@gmail.com

ਨਾਨਕ (ਬੇਨਤੀ ਕਰਦਾ ਹੈ ਕਿ ਉਹ) ਨਾਮ ਆਰਾਧਨਾ ਦੇ ਆਧਾਰ 'ਤੇ ਹੀ ਜੀਉਂਦਾ ਹੈ। ਹੇ ਹਰਿ! (ਤੁਸੀਂ ਦਾਸ ਉਤੇ) ਸਹਿਜ ਸੁਭਾ ਇਹ ਬਖਸ਼ਿਸ਼ ਕਰਦੇ ਰਹੋ।੫।੨।੩੫।

**ਸਿਰੀ ਰਾਗੁ ਮਹਲਾ ੩ ਘਰੁ ੧**

ਜਿਸ (ਰਾਜੇ) ਦੀ ਸਰਕਾਰ ਹੁੰਦੀ ਹੈ, ਉਸੇ ਦਾ ਸਭ ਕੋਈ ਹੋ ਕੇ ਚਲਦਾ ਹੈ। (ਇਸੇ ਪ੍ਰਕਾਰ) ਗੁਰੂ ਦੇ ਉਪਦੇਸ਼ ਅਨੁਰੂਪ ਕਾਰ ਕਰਨ ਵਾਲੇ (ਅਰਥਾਤ ਜੀਵਨ ਬਤੀਤ ਕਰਨ ਵਾਲੇ) ਦੇ ਹਿਰਦੇ (*ਘਟਿ*) ਵਿਚ ਸਤਿਸਰੂਪ ਪਰਮਾਤਮਾ ਪ੍ਰਗਟ ਹੋ ਜਾਂਦਾ ਹੈ। ਜਿਸ (ਸਾਧਕ) ਦੇ ਹਿਰਦੇ ਵਿਚ ਸੱਚਾ ਪ੍ਰਭੂ ਵਸਦਾ ਹੈ, ਉਹ ਸਤਿਸਰੂਪੀ ਹੋ ਕੇ ਸੱਚੀ ਸ਼ੋਭਾ ਖਟਦਾ ਹੈ। (ਜੋ ਵਿਅਕਤੀ) ਸੱਚੇ ਪਰਮਾਤਮਾ ਦਾ ਸੰਯੋਗ ਪ੍ਰਾਪਤ ਕਰ ਲੈਂਦੇ ਹਨ, ਉਹ (ਫਿਰ ਕਦੇ ਵੀ) ਨਹੀਂ ਵਿਛੜਦੇ (ਕਿਉਂਕਿ) ਉਨ੍ਹਾਂ ਦਾ ਵਾਸਾ ਆਪਣੀ ਆਤਮਾ (*ਨਿਜ ਘਰਿ*) ਵਿਚ ਹੀ ਹੋ ਜਾਂਦਾ ਹੈ।੧। ਹੇ ਮੇਰੇ ਰਾਮ! ਹਰਿ ਤੋਂ ਬਿਨਾ ਹੋਰ ਮੇਰਾ ਕੋਈ ਨਹੀਂ ਹੈ। ਸਤਿਗੁਰੂ ਦਾ ਸ਼ਬਦ ਸੱਚਾ ਅਤੇ ਨਿਰਮਲ ਹੈ, (ਉਸੇ ਰਾਹੀਂ) ਪ੍ਰਭੂ ਨਾਲ ਮੇਲ ਸੰਭਵ ਹੋ ਸਕਦਾ ਹੈ।੧।ਰਹਾਉ।

(ਜੋ ਵਿਅਕਤੀ) ਸ਼ਬਦ ਦੁਆਰਾ (ਪਰਮਸੱਤਾ ਨੂੰ) ਮਿਲਦਾ ਹੈ, ਉਹ ਸਦਾ ਮਿਲਿਆ ਹੀ ਰਹਿੰਦਾ ਹੈ। (ਪਰ ਉਹੀ ਮਿਲਦਾ ਹੈ) ਜਿਸ ਨੂੰ ਉਹ ਪਰਮਾਤਮਾ ਆਪ ਮਿਲਾਉਂਦਾ ਹੈ। ਦ੍ਵੈਤ-ਭਾਵਨਾ (*ਦੂਜੈ ਭਾਇ*) ਕਾਰਣ ਕੋਈ ਨਹੀਂ ਮਿਲ ਸਕਦਾ, (ਸਗੋਂ ਉਹ) ਫਿਰ ਫਿਰ ਆਉਂਦਾ ਜਾਂਦਾ ਰਹਿੰਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)। ਸਭ ਵਿਚ ਇਕ ਪਰਮਾਤਮਾ ਹੀ ਵਸਦਾ ਹੈ ਅਤੇ ਉਹ ਇਕੋ ਹੀ (ਸਾਰੇ ਸੰਸਾਰ ਵਿਚ) ਸਮਾਇਆ ਰਹਿੰਦਾ ਹੈ। ਜਿਸ ਉਤੇ (ਪਰਮਾਤਮਾ ਆਪ) ਕ੍ਰਿਪਾ ਕਰਦਾ ਹੈ, ਉਹੀ ਗੁਰੂ ਦੇ ਉਪਦੇਸ਼ ਕਰਕੇ ਹਰਿ-ਨਾਮ ਵਿਚ ਸਮਾਉਂਦਾ ਹੈ।੨। ਪੰਡਿਤ ਅਤੇ ਜੋਤਿਸ਼ੀ (*ਜੋਤਕੀ*) (ਧਰਮ ਗ੍ਰੰਥਾਂ ਅਤੇ ਸ਼ਾਸਤ੍ਰਾਂ ਨੂੰ) ਪੜ੍ਹ ਪੜ੍ਹ ਕੇ ਵਾਦ-ਵਿਵਾਦ ਪੂਰਣ ਵਿਚਾਰ-ਚਰਚਾ ਕਰਦੇ ਹਨ। (ਉਨ੍ਹਾਂ ਦੀ) ਮਤਿ-ਬੁੱਧੀ ਭਟਕਦੀ (*ਭਵੀ*) ਰਹਿੰਦੀ ਹੈ, (ਵਾਸਤਵਿਕਤਾ ਨੂੰ) ਨਹੀਂ ਸਮਝਦੀ। (ਇਸੇ ਕਰਕੇ ਉਨ੍ਹਾਂ ਦੇ) ਹਿਰਦੇ ਵਿਚ ਲੋਭ ਅਤੇ ਵਿਕਾਰ (ਪਸਰੇ ਰਹਿੰਦੇ ਹਨ)। (ਉਹ) 84 ਲੱਖ ਜੂਨਾਂ ਵਿਚ ਫਿਰਦੇ ਰਹਿੰਦੇ ਹਨ ਅਤੇ ਭ੍ਰਮਣ ਕਰ ਕਰ ਕੇ (ਬਹੁਤ) ਖੁਆਰ ਹੁੰਦੇ ਹਨ। ਧੁਰੋਂ ਲਿਖੇ ਅਨੁਸਾਰ ਹੀ ਉਹ ਕਾਰ ਕਰਦੇ ਹਨ, (ਕੋਈ ਵੀ ਧੁਰੋਂ ਲਿਖੇ ਨੂੰ) ਮੇਟਣ ਦੇ ਸਮਰਥ ਨਹੀਂ ਹੈ।੩।

ਸਤਿਗੁਰੂ ਦੀ ਸੇਵਾ ਬਹੁਤ ਔਖੀ (*ਗਾਖੜੀ*) ਸਾਧਨਾ ਹੈ, (ਉਸ ਲਈ) ਆਪਣੇ-ਪਨ ਦੀ ਭਾਵਨਾ ਖ਼ਤਮ ਕਰਕੇ ਸਿਰ ਦੀ ਭੇਂਟ ਚੜ੍ਹਾਉਣੀ ਹੁੰਦੀ ਹੈ (ਅਰਥਾਤ ਸਭ ਕੁਝ ਨਿਛਾਵਰ ਕਰਨਾ ਪੈਂਦਾ ਹੈ)। ਗੁਰੂ-ਸ਼ਬਦ ਨਾਲ ਇਕ-ਸੁਰ ਹੋਇਆਂ ਹੀ ਹਰਿ ਦਾ ਮੇਲ ਸੰਭਵ ਹੋ ਸਕਦਾ ਹੈ, (ਤਦ ਹੀ ਉਸ ਦੀ) ਸੇਵਾ ਪ੍ਰਵਾਨ ਹੁੰਦੀ ਹੈ (ਅਰਥਾਤ ਮਨੁੱਖ ਸਫਲ-ਮਨੋਰਥ ਹੁੰਦਾ ਹੈ)। ਪਾਰਸ ਰੂਪ ਗੁਰੂ ਦੇ ਸਪਰਸ਼ ਨਾਲ (ਸਾਧਕ) ਪਾਰਸ ਬਣ ਜਾਂਦਾ ਹੈ ਅਤੇ ਉਸ ਦੀ ਜੋਤਿ ਬ੍ਰਹਮ ਜੋਤਿ ਨਾਲ ਮਿਲ ਜਾਂਦੀ ਹੈ (ਅਰਥਾਤ ਈਸ਼ਵਰੀ ਸਾਖਿਆਤਕਾਰ ਪ੍ਰਾਪਤ ਹੋ ਜਾਂਦਾ ਹੈ)। (ਪਰ ਜਿਨ੍ਹਾਂ ਦੇ ਭਾਗਾਂ ਵਿਚ) ਧੁਰ-ਦਰਗਾਹੋਂ (ਪੂਰਬਿ) ਲਿਖਿਆ ਹੁੰਦਾ ਹੈ, ਉਨ੍ਹਾਂ ਨੂੰ ਹੀ ਗੁਰੂ ਆ ਮਿਲਦਾ ਹੈ।੪। ਹੇ ਮਨ! (ਤੂੰ ਆਪਣੇ ਆਪ ਨੂੰ ਹਰ ਵਕਤ) ਭੁਖਾ ਭੁਖਾ ਨ ਕਹਿ (ਅਰਥਾਤ ਹਰ ਵੇਲੇ ਤ੍ਰਿਸ਼ਨਾ-ਗ੍ਰਸਤ ਨ ਰਹਿ) ਅਤੇ ਕਿਸੇ ਪ੍ਰਕਾਰ ਦੀ ਫਰਿਆਦ ਜਾਂ ਪੁਕਾਰ ਨ ਕਰ। ਜਿਸ ਨੇ 84 ਲੱਖ ਜੂਨਾਂ ਸਿਰਜੀਆਂ ਹਨ, (ਉਹ) ਸਾਰਿਆਂ ਨੂੰ ਆਧਾਰ ਪ੍ਰਦਾਨ ਕਰਦਾ ਹੈ। (ਉਹ) ਨਿਰਭਉ ਪ੍ਰਭੂ ਸਦਾ ਦਿਆਲੂ ਹੈ ਅਤੇ ਸਭ ਦਾ ਧਿਆਨ ਰਖਦਾ ਹੈ। ਹੇ ਨਾਨਕ! ਗੁਰੂ ਦੇ ਉਪਦੇਸ਼ ਰਾਹੀਂ ਹੀ ਬ੍ਰਹਮ-ਗਿਆਨ ਦੀ ਸੂਝ ਪ੍ਰਾਪਤ ਹੁੰਦੀ ਹੈ ਅਤੇ ਫਿਰ ਮੁਕਤ ਅਵਸਥਾ ਸੁਲਭ ਹੋ ਜਾਂਦੀ ਹੈ।੫।੩।੩੬।

Sri Satguru Jagjit Singh Ji eLibrary NamdhariElibrary@gmail.com

ਸਿਰੀਰਾਗੁ ਮਹਲਾ ੩ ॥
ਜਿਨੀ ਸੁਣਿ ਕੈ ਮੰਨਿਆ ਤਿਨਾ ਨਿਜ ਘਰਿ ਵਾਸੁ ॥
ਗੁਰਮਤੀ ਸਾਲਾਹਿ ਸਚੁ ਹਰਿ ਪਾਇਆ ਗੁਣਤਾਸੁ ॥
ਸਬਦਿ ਰਤੇ ਸੇ ਨਿਰਮਲੇ ਹਉ ਸਦ ਬਲਿਹਾਰੈ ਜਾਸੁ ॥
ਹਿਰਦੈ ਜਿਨ ਕੈ ਹਰਿ ਵਸੈ ਤਿਤੁ ਘਟਿ ਹੈ ਪਰਗਾਸੁ ॥੧॥
ਮਨ ਮੇਰੇ ਹਰਿ ਹਰਿ ਨਿਰਮਲੁ ਧਿਆਇ ॥
ਧੁਰਿ ਮਸਤਕਿ ਜਿਨ ਕਉ ਲਿਖਿਆ ਸੇ ਗੁਰਮੁਖਿ ਰਹੇ ਲਿਵ ਲਾਇ ॥੧॥ ਰਹਾਉ ॥

ਹਰਿ ਸੰਤਹੁ ਦੇਖਹੁ ਨਦਰਿ ਕਰਿ ਨਿਕਟਿ ਵਸੈ ਭਰਪੂਰਿ ॥
ਗੁਰਮਤਿ ਜਿਨੀ ਪਛਾਣਿਆ ਸੇ ਦੇਖਹਿ ਸਦਾ ਹਦੂਰਿ ॥
ਜਿਨ ਗੁਣ ਤਿਨ ਸਦ ਮਨਿ ਵਸੈ ਅਉਗੁਣਵੰਤਿਆ ਦੂਰਿ ॥
ਮਨਮੁਖ ਗੁਣ ਤੈ ਬਾਹਰੇ ਬਿਨੁ ਨਾਵੈ ਮਰਦੇ ਝੂਰਿ ॥੨॥
ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥
ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥
ਕੂੜਾ ਰੰਗੁ ਕਸੁੰਭ ਕਾ ਬਿਨਸਿ ਜਾਇ ਦੁਖੁ ਰੋਇ ॥
ਜਿਸੁ ਅੰਦਰਿ ਨਾਮ ਪ੍ਰਗਾਸੁ ਹੈ ਓਹੁ ਸਦਾ ਸਦਾ ਥਿਰੁ ਹੋਇ ॥੩॥

ਇਹੁ ਜਨਮੁ ਪਦਾਰਥੁ ਪਾਇ ਕੈ ਹਰਿ ਨਾਮੁ ਨ ਚੇਤੈ ਲਿਵ ਲਾਇ ॥
ਪਗਿ ਖਿਸਿਐ ਰਹਣਾ ਨਹੀ ਆਗੈ ਠਉਰੁ ਨ ਪਾਇ ॥
ਓਹ ਵੇਲਾ ਹਥਿ ਨ ਆਵਈ ਅੰਤਿ ਗਇਆ ਪਛੁਤਾਇ ॥
ਜਿਸੁ ਨਦਰਿ ਕਰੇ ਸੋ ਉਬਰੈ ਹਰਿ ਸੇਤੀ ਲਿਵ ਲਾਇ ॥੪॥
ਦੇਖਾ ਦੇਖੀ ਸਭ ਕਰੇ ਮਨਮੁਖਿ ਬੂਝ ਨ ਪਾਇ ॥
ਜਿਨ ਗੁਰਮੁਖਿ ਹਿਰਦਾ ਸੁਧੁ ਹੈ ਸੇਵ ਪਈ ਤਿਨ ਥਾਇ ॥
ਹਰਿ ਗੁਣ ਗਾਵਹਿ ਹਰਿ ਨਿਤ ਪੜਹਿ ਹਰਿ ਗੁਣ ਗਾਇ ਸਮਾਇ ॥
ਨਾਨਕ ਤਿਨ ਕੀ ਬਾਣੀ ਸਦਾ ਸਚੁ ਹੈ ਜਿ ਨਾਮਿ ਰਹੇ ਲਿਵ ਲਾਇ॥੫॥੪॥੩੭॥

ਸਿਰੀਰਾਗੁ ਮਹਲਾ ੩ ॥
ਜਿਨੀ ਇਕ ਮਨਿ ਨਾਮੁ ਧਿਆਇਆ ਗੁਰਮਤੀ ਵੀਚਾਰਿ ॥
ਤਿਨ ਕੇ ਮੁਖ ਸਦ ਉਜਲੇ ਤਿਤੁ ਸਚੈ ਦਰਬਾਰਿ ॥
ਓਇ ਅੰਮ੍ਰਿਤੁ ਪੀਵਹਿ ਸਦਾ ਸਦਾ ਸਚੈ ਨਾਮਿ ਪਿਆਰਿ ॥੧॥

Sri Satguru Jagjit Singh Ji eLibrary NamdhariElibrary@gmail.com

**ਸਿਰੀ ਰਾਗੁ ਮਹਲਾ ੩**

ਜਿਨ੍ਹਾਂ ਨੇ (ਪਰਮਾਤਮਾ ਦਾ) ਨਾਮ ਸੁਣ ਕੇ ਮਨ ਵਿਚ ਵਸਾ ਲਿਆ ਹੈ, ਉਨ੍ਹਾਂ ਦਾ ਆਤਮ-ਸਰੂਪੀ ਘਰ ਵਿਚ ਨਿਵਾਸ ਹੋ ਜਾਂਦਾ ਹੈ। (ਹੇ ਜਿਗਿਆਸੂ!) ਗੁਰੂ ਦੀ ਮਤਿ ਅਨੁਸਾਰ ਸੱਚੇ ਪਰਮਾਤਮਾ ਦੀ ਉਸਤਤ (*ਸਾਲਾਹਿ*) ਕਰਿਆ ਕਰ, (ਇਸ ਦੇ ਫਲਸਰੂਪ) ਗੁਣਾਂ ਦੇ ਖ਼ਜ਼ਾਨੇ (*ਗੁਣਤਾਸੁ*) ਹਰਿ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ। (ਜੋ) ਗੁਰੂ-ਸ਼ਬਦ ਵਿਚ ਮਗਨ ਹੋ ਜਾਂਦੇ ਹਨ, ਉਹ ਨਿਰਮਲ ਹੋ ਜਾਂਦੇ ਹਨ, (ਹੇ ਨਾਨਕ!) ਮੈਂ (ਉਨ੍ਹਾਂ ਤੋਂ) ਸਦਾ ਕੁਰਬਾਨ ਜਾਂਦਾ ਹਾਂ। ਜਿਨ੍ਹਾਂ ਸਾਧਕਾਂ ਦੇ ਹਿਰਦੇ ਵਿਚ ਪਰਮਾਤਮਾ ਵਸਦਾ ਹੈ, ਉਨ੍ਹਾਂ ਦੇ ਹਿਰਦੇ (*ਘਟਿ*) ਵਿਚ ਬ੍ਰਹਮ ਗਿਆਨ ਦਾ ਚਾਨਣ ਹੋ ਜਾਂਦਾ ਹੈ।੧। ਹੇ ਮੇਰੇ ਮਨ! ਨਿਰਮਲ ਹਰਿ-ਨਾਮ ਦੀ ਆਰਾਧਨਾ ਕਰ। ਜਿਨ੍ਹਾਂ ਦੇ ਭਾਗਾਂ ਵਿਚ ਪ੍ਰਭੂ ਦੀ ਦਰਗਾਹ (*ਧੁਰਿ*) ਤੋਂ ਲਿਖਿਆ ਹੁੰਦਾ ਹੈ, ਉਹ ਗੁਰੂ ਦੀ ਸਿਖਿਆ ਦੁਆਰਾ (ਪਰਮਾਤਮਾ ਵਿਚ) ਲਿਵ ਲਗਾਈ ਰਖਦੇ ਹਨ।੧। ਰਹਾਉ।

ਹੇ ਧਰਮ-ਸਾਧਕੋ! ਜ਼ਰਾ ਧਿਆਨ ਪੂਰਵਕ ਵੇਖੋ (*ਨਦਰਿ*), (ਤੁਹਾਨੂੰ ਪਰਮਾਤਮਾ) ਸਰਬ ਵਿਆਪਕ ਅਤੇ ਬਹੁਤ ਨੇੜੇ ਵਸਿਆ (ਮਹਿਸੂਸ ਹੋਵੇਗਾ)। ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਦੁਆਰਾ ਪਰਮਾਤਮਾ ਨੂੰ ਪਛਾਣ ਲਿਆ ਹੈ, ਉਹ ਸਦਾ (ਪਰਮਾਤਮਾ ਨੂੰ) ਹਾਜ਼ਰ ਨਾਜ਼ਰ (*ਹਦੂਰਿ*) ਵੇਖਦੇ ਹਨ। (ਜਿਨ੍ਹਾਂ ਨੇ) ਗੁਣ ਅਰਜਿਤ ਕਰ ਲਏ ਹਨ, ਉਨ੍ਹਾਂ (ਵਿਅਕਤੀਆਂ ਦੇ ਪਰਮਾਤਮਾ) ਸਦਾ ਮਨ ਵਿਚ ਵਸਦਾ ਹੈ, (ਪਰ) ਗੁਣਹੀਨਾਂ ਨੂੰ (ਪ੍ਰਭੂ) ਦੂਰ ਵਸਦਾ (ਅਨੁਭਵ ਹੁੰਦਾ ਹੈ)। ਮਨਮੁਖ (ਵਿਅਕਤੀ) ਗੁਣਾਂ ਤੋਂ ਸਖਣੇ ਹੁੰਦੇ ਹਨ ਅਤੇ ਨਾਮ ਤੋਂ ਬਿਨਾ ਝੂਰ ਝੂਰ ਕੇ ਮਰਦੇ ਹਨ।੨। ਜਿਨ੍ਹਾਂ ਨੇ ਗੁਰੂ-ਸ਼ਬਦ ਨੂੰ ਸੁਣ ਕੇ ਮਨ ਵਿਚ ਵਸਾ ਲਿਆ ਹੈ, ਉਨ੍ਹਾਂ ਨੇ ਹੀ ਆਪਣੇ ਮਨ ਵਿਚ ਉਸ ਹਰਿ ਦੀ ਆਰਾਧਨਾ ਕੀਤੀ ਹੈ। ਹਰ ਰੋਜ਼ (*ਅਨਦਿਨੁ*) ਭਗਤੀ ਵਿਚ ਲੀਨ ਰਹਿਣ ਵਾਲੇ ਸਾਧਕਾਂ ਦਾ ਤਨ ਅਤੇ ਮਨ ਨਿਰਮਲ ਹੋ ਜਾਂਦੇ ਹਨ। (ਮਾਇਆ ਦਾ) ਕੂੜਾ ਰੰਗ ਕੁਸੰਭ (ਦੇ ਰੰਗ ਵਰਗਾ ਹੈ, ਜੋ) ਜਲਦੀ ਹੀ ਨਸ਼ਟ ਹੋ ਜਾਂਦਾ ਹੈ ਅਤੇ (ਮਾਇਆਧਾਰੀ ਮਨੁੱਖ) ਦੁਖ ਮਨਾਉਂਦਾ ਹੋਇਆ ਰੋਂਦਾ ਹੈ। ਜਿਸ (ਸਾਧਕ ਦੇ ਮਨ) ਅੰਦਰ ਨਾਮ ਦਾ ਪ੍ਰਕਾਸ਼ ਹੈ, ਉਹ ਸਦਾ ਹੀ ਸਥਿਰ ਰਹਿੰਦਾ ਹੈ।੩।

(ਮਨੁੱਖ ਦਾ) ਇਹ ਜਨਮ ਰੂਪ (ਦੁਰਲਭ) ਪਦਾਰਥ ਪ੍ਰਾਪਤ ਕਰਕੇ ਵੀ ਜੋ ਲਿਵ ਲਗਾ ਕੇ ਹਰਿ-ਨਾਮ ਦਾ ਸਿਮਰਨ ਨਹੀਂ ਕਰਦਾ, (ਪਰ ਜਦੋਂ ਉਸ ਦਾ) ਪੈਰ ਤਿਲਕਦਾ ਹੈ, (ਤਾਂ ਉਹ ਇਸ ਸੰਸਾਰ ਵਿਚ) ਰਹਿ ਨਹੀਂ ਸਕਦਾ ਅਤੇ ਪਰਲੋਕ ਵਿਚ ਵੀ ਉਸ ਨੂੰ ਠਿਕਾਣਾ (*ਠਉਰੁ*) ਪ੍ਰਾਪਤ ਨਹੀਂ ਹੁੰਦਾ। (ਉਸ ਨੂੰ) ਫਿਰ ਉਹ (ਬੀਤਿਆ ਹੋਇਆ) ਸਮਾਂ ਨਹੀਂ ਮਿਲਦਾ ਅਤੇ ਅੰਤ ਵਿਚ ਪਛਤਾਉਂਦਾ ਹੋਇਆ (ਇਸ ਸੰਸਾਰ ਤੋਂ) ਜਾਂਦਾ ਹੈ। ਜਿਸ ਉਤੇ (ਪਰਮਾਤਮਾ) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ, ਉਨ੍ਹਾਂ ਦਾ ਉੱਧਾਰ (*ਉਬਰੈ*) ਹੋ ਜਾਂਦਾ ਹੈ ਅਤੇ ਪਰਮਾਤਮਾ ਨਾਲ (ਸੇਤੀ) ਉਨ੍ਹਾਂ ਦੀ ਲਿਵ ਲਗ ਜਾਂਦੀ ਹੈ।੪। ਮਨਮੁਖ ਵਿਅਕਤੀ ਵਿਖਾਵੇ ਲਈ ਸਭ ਕੁਝ ਕਰਦਾ ਹੈ, ਪਰ ਉਸ ਨੂੰ (ਸਹੀ) ਸਮਝ ਪ੍ਰਾਪਤ ਨਹੀਂ ਹੁੰਦੀ। ਜਿਨ੍ਹਾਂ ਗੁਰਮੁਖਾਂ ਦਾ ਹਿਰਦਾ ਸ਼ੁੱਧ ਹੁੰਦਾ ਹੈ, ਉਨ੍ਹਾਂ ਦੀ ਕੀਤੀ ਸੇਵਾ (ਈਸ਼ਵੀ ਦਰਗਾਹ ਵਿਚ) ਸਵੀਕ੍ਰਿਤੀ ਪ੍ਰਾਪਤ ਕਰਦੀ ਹੈ। (ਉਹ ਸਾਧਕ) ਹਰਿ ਦੇ ਗੁਣਾਂ ਦਾ ਗਾਇਨ ਕਰਦੇ ਹਨ ਅਤੇ (ਹਰਿ ਦੇ ਗੁਣਾਂ ਦਾ) ਨਿਤ ਪਠਨ-ਪਾਠਨ ਕਰਦੇ ਹਨ। (ਇਸ ਤਰ੍ਹਾਂ) ਹਰਿ-ਕੀਰਤਨ ਰਾਹੀਂ ਪਰਮ-ਸੱਤਾ ਵਿਚ ਸਮਾ ਜਾਂਦੇ ਹਨ। ਹੇ ਨਾਨਕ! ਉਨ੍ਹਾਂ ਦੇ ਬੋਲ ਸਦਾ ਸੱਚੇ ਹੁੰਦੇ ਹਨ ਜੋ ਨਾਮ ਵਿਚ ਲਿਵ ਲਗਾਈ ਰਖਦੇ ਹਨ।੫।੪।੩੭।

**ਸਿਰੀ ਰਾਗੁ ਮਹਲਾ ੩**

ਜਿਨ੍ਹਾਂ ਨੇ ਗੁਰਮਤਿ ਦੇ ਆਸ਼ੇ ਅਨੁਸਾਰ ਇਕਾਗਰ ਮਨ ਨਾਲ ਨਾਮ ਦਾ ਸਿਮਰਨ ਕੀਤਾ ਹੈ, ਉਨ੍ਹਾਂ ਦੇ ਮੁਖ ਉਸ ਪਰਮਾਤਮਾ ਦੇ ਦਰਬਾਰ ਵਿਚ ਸਦਾ ਉਜਲੇ ਹੁੰਦੇ ਹਨ (ਅਰਥਾਤ ਸੁਰਖਰੂ ਹੁੰਦੇ ਹਨ)। ਉਹ ਸੱਚੇ ਨਾਮ ਨਾਲ ਪ੍ਰੇਮ ਕਰਕੇ ਨਿਤ ਅੰਮ੍ਰਿਤ ਦਾ ਆਨੰਦ ਲੈਂਦੇ ਹਨ।੧। ਹੇ ਭਾਈ! ਗੁਰੂ ਦੀ

ਭਾਈ ਰੇ ਗੁਰਮੁਖਿ ਸਦਾ ਪਤਿ ਹੋਇ ॥
ਹਰਿ ਹਰਿ ਸਦਾ ਧਿਆਈਐ ਮਲੁ ਹਉਮੈ ਕਢੈ ਧੋਇ ॥੧॥ ਰਹਾਉ ॥

ਮਨਮੁਖ ਨਾਮੁ ਨ ਜਾਣਨੀ ਵਿਣੁ ਨਾਵੈ ਪਤਿ ਜਾਇ ॥
ਸਬਦੈ ਸਾਦੁ ਨ ਆਇਓ ਲਾਗੇ ਦੂਜੈ ਭਾਇ ॥
ਵਿਸਟਾ ਕੇ ਕੀੜੇ ਪਵਹਿ ਵਿਚਿ ਵਿਸਟਾ ਸੇ ਵਿਸਟਾ ਮਾਹਿ ਸਮਾਇ ॥੨॥
ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ ॥
ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ ॥
ਹਰਿ ਹਰਿ ਨਾਮੁ ਧਿਆਈਐ ਜਿਸ ਨਉ ਕਿਰਪਾ ਕਰੇ ਰਜਾਇ ॥੩॥
ਜਿਨੀ ਗੁਰਮੁਖਿ ਨਾਮੁ ਧਿਆਇਆ ਵਿਚਹੁ ਆਪੁ ਗਵਾਇ ॥
ਓਇ ਅੰਦਰਹੁ ਬਾਹਰਹੁ ਨਿਰਮਲੇ ਸਚੇ ਸਚਿ ਸਮਾਇ ॥
ਨਾਨਕ ਆਏ ਸੇ ਪਰਵਾਣੁ ਹਹਿ ਜਿਨ ਗੁਰਮਤੀ ਹਰਿ ਧਿਆਇ ॥੪॥੫॥੩੮॥

ਸਿਰੀਰਾਗੁ ਮਹਲਾ ੩ ॥
ਹਰਿ ਭਗਤਾ ਹਰਿ ਧਨੁ ਰਾਸਿ ਹੈ ਗੁਰ ਪੂਛਿ ਕਰਹਿ ਵਾਪਾਰੁ ॥
ਹਰਿ ਨਾਮੁ ਸਲਾਹਨਿ ਸਦਾ ਸਦਾ ਵਖਰੁ ਹਰਿ ਨਾਮੁ ਅਧਾਰੁ ॥
ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਹਰਿ ਭਗਤਾ ਅਤੁਟੁ ਭੰਡਾਰੁ ॥੧॥
ਭਾਈ ਰੇ ਇਸੁ ਮਨ ਕਉ ਸਮਝਾਇ ॥
ਏ ਮਨ ਆਲਸੁ ਕਿਆ ਕਰਹਿ ਗੁਰਮੁਖਿ ਨਾਮੁ ਧਿਆਇ ॥੧॥ ਰਹਾਉ ॥

ਹਰਿ ਭਗਤਿ ਹਰਿ ਕਾ ਪਿਆਰੁ ਹੈ ਜੇ ਗੁਰਮੁਖਿ ਕਰੇ ਬੀਚਾਰੁ ॥
ਪਾਖੰਡਿ ਭਗਤਿ ਨ ਹੋਵਈ ਦੁਬਿਧਾ ਬੋਲੁ ਖੁਆਰੁ ॥
ਸੋ ਜਨੁ ਰਲਾਇਆ ਨਾ ਰਲੈ ਜਿਸੁ ਅੰਤਰਿ ਬਿਬੇਕ ਬੀਚਾਰੁ ॥੨॥
ਸੋ ਸੇਵਕੁ ਹਰਿ ਆਖੀਐ ਜੋ ਹਰਿ ਰਾਖੈ ਉਰਿ ਧਾਰਿ ॥
ਮਨੁ ਤਨੁ ਸਉਪੇ ਆਗੈ ਧਰੇ ਹਉਮੈ ਵਿਚਹੁ ਮਾਰਿ ॥
ਧਨੁ ਗੁਰਮੁਖਿ ਸੋ ਪਰਵਾਣੁ ਹੈ ਜਿ ਕਦੇ ਨ ਆਵੈ ਹਾਰਿ ॥੩॥
ਕਰਮਿ ਮਿਲੈ ਤਾ ਪਾਈਐ ਵਿਣੁ ਕਰਮੈ ਪਾਇਆ ਨ ਜਾਇ ॥
ਲਖ ਚਉਰਾਸੀਹ ਤਰਸਦੇ ਜਿਸੁ ਮੇਲੇ ਸੋ ਮਿਲੈ ਹਰਿ ਆਇ ॥
ਨਾਨਕ ਗੁਰਮੁਖਿ ਹਰਿ ਪਾਇਆ ਸਦਾ ਹਰਿ ਨਾਮਿ ਸਮਾਇ ॥੪॥੬॥੩੯॥

Sri Satguru Jagjit Singh Ji eLibrary NamdhariElibrary@gmail.com

ਮਤਿ (ਅਨੁਸਾਰ ਜੀਵਨ ਬਤੀਤ ਕਰਨ ਨਾਲ) ਸਦਾ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। ਪਰਮਾਤਮਾ ਦਾ ਨਾਮ ਸਦਾ ਹੀ ਸਿਮਰਨਾ ਚਾਹੀਦਾ ਹੈ, (ਕਿਉਂਕਿ ਨਾਮ-ਸਿਮਰਨ) ਹਉਮੈ ਦੀ ਮੈਲ ਨੂੰ ਧੋ ਕੇ ਕਢ ਦਿੰਦਾ ਹੈ।੧।ਰਹਾਉ।

ਮਨਮੁਖ (ਵਿਅਕਤੀ) ਨਾਮ (ਦੇ ਭੇਦ) ਨੂੰ ਨਹੀਂ ਸਮਝਦੇ ਅਤੇ (ਉਨ੍ਹਾਂ) ਨਾਮ ਤੋਂ ਵਿਹੂਣਿਆਂ ਦੀ ਮਰਯਾਦਾ (*ਪਤਿ*) ਖ਼ਤਮ ਹੋ ਜਾਂਦੀ ਹੈ। (ਉਨ੍ਹਾਂ ਨੂੰ) ਗੁਰੂ-ਸ਼ਬਦ ਦਾ ਸੁਆਦ ਨਹੀਂ ਆਉਂਦਾ, (ਕਿਉਂਕਿ) ਉਹ ਦ੍ਵੈਤ-ਭਾਵ (*ਦੂਜੇ ਭਾਇ*) ਵਿਚ ਮਗਨ ਰਹਿੰਦੇ ਹਨ। ਉਹ ਗੰਦਗੀ (*ਵਿਸਟਾ*) ਦੇ ਕੀੜੇ, ਗੰਦਗੀ ਵਿਚ ਪੈ ਕੇ, ਗੰਦਗੀ ਵਿਚ ਹੀ ਗ਼ਰਕ ਹੋ ਜਾਂਦੇ ਹਨ।੨। ਜੋ ਸਤਿਗੁਰੂ ਦੇ ਭਾਣੇ ਅਨੁਸਾਰ ਚਲਦੇ ਹਨ, ਉਨ੍ਹਾਂ ਦਾ ਜਨਮ ਸਫਲ ਹੋ ਜਾਂਦਾ ਹੈ। (ਉਹ) ਆਪਣਾ ਸਾਰਾ ਖ਼ਾਨਦਾਨ (ਹੀ ਭਵਸਾਗਰ ਵਿਚੋਂ) ਤਾਰ ਲੈਂਦੇ ਹਨ। ਉਨ੍ਹਾਂ ਨੂੰ ਜਨਮ ਦੇਣ ਵਾਲੀ ਮਾਂ (ਸਚਮੁਚ) ਧੰਨਤਾ ਯੋਗ ਹੈ। (ਪਰ) ਹਰਿ-ਨਾਮ ਦੀ ਆਰਾਧਨਾ (ਉਹੀ) ਕਰ ਸਕਦਾ ਹੈ ਜਿਸ ਉਤੇ ਪਰਮਾਤਮਾ ਆਪਣੀ ਇੱਛਾ (*ਰਜਾਇ*) ਅਨੁਸਾਰ ਕ੍ਰਿਪਾ ਕਰਦਾ ਹੈ।੩। ਜਿਨ੍ਹਾਂ ਗੁਰਮੁਖਾਂ ਨੇ ਆਪਣੇ-ਪਨ ਦੀ ਭਾਵਨਾ ਖ਼ਤਮ ਕਰਕੇ ਪਰਮਾਤਮਾ ਦੇ ਨਾਮ ਦੀ ਆਰਾਧਨਾ ਕੀਤੀ ਹੈ, ਉਹ ਅੰਦਰੋ ਬਾਹਰੋਂ ਨਿਰਮਲ ਹੋ ਜਾਂਦੇ ਹਨ ਅਤੇ ਪਰਮਾਤਮਾ ਵਿਚ ਸਥਾਈ ਤੌਰ 'ਤੇ ਸਮਾ ਜਾਂਦੇ ਹਨ। ਹੇ ਨਾਨਕ! (ਸੰਸਾਰ ਵਿਚ) ਆਏ ਉਹੀ ਵਿਅਕਤੀ ਪ੍ਰਵਾਨ ਚੜ੍ਹਦੇ ਹਨ ਜਿਨ੍ਹਾਂ ਨੇ ਗੁਰੂ ਦੀ ਸਿੱਖਿਆ ਦੁਆਰਾ ਹਰਿ ਦੀ ਆਰਾਧਨਾ ਕੀਤੀ ਹੋਵੇ।੪।੫।੩੮।

**ਸਿਰੀ ਰਾਗੁ ਮਹਲਾ ੩**

ਹਰਿ ਦੇ ਭਗਤਾਂ ਪਾਸ ਹਰਿ-ਨਾਮ ਹੀ ਧਨ ਹੈ, (ਉਹੀ ਉਨ੍ਹਾਂ ਦੀ) ਪੂੰਜੀ (*ਰਾਸਿ*) ਹੈ, ਉਹ ਆਪਣੇ ਗੁਰੂ ਦੀ ਸਿਖਿਆ ਅਨੁਸਾਰ ਵਣਜ ਵਪਾਰ ਕਰਦੇ ਹਨ। (ਉਹ) ਹਮੇਸ਼ਾਂ ਹਰਿ-ਨਾਮ ਦੀ ਸਰਾਹਨਾ (*ਸਲਾਹਨਿ*) ਕਰਦੇ ਹਨ। ਹਰਿ-ਨਾਮ ਰੂਪੀ ਸੌਦਾ (*ਵਖਰੁ*) ਹੀ (ਉਨ੍ਹਾਂ ਦੇ ਜੀਵਨ ਦਾ) ਆਧਾਰ ਹੈ। ਹਰਿ-ਭਗਤਾਂ ਲਈ ਹਰਿ-ਨਾਮ ਅਖੁਟ ਭੰਡਾਰ ਹੈ ਜੋ ਪੂਰੇ ਗੁਰੂ ਨੇ (ਉਨ੍ਹਾਂ ਦੇ) ਹਿਰਦੇ ਵਿਚ ਦ੍ਰਿੜ੍ਹ ਕਰ ਦਿੱਤਾ ਹੈ।੧। ਹੇ ਭਾਈ! ਇਸ ਮਨ ਨੂੰ ਸਮਝਾ ਕਿ ਹੇ ਮਨ! (ਤੂੰ) ਆਲਸ ਕਿਉਂ ਕਰ ਰਿਹਾ ਹੈਂ? ਗੁਰੂ ਦੇ ਉਪਦੇਸ਼ ਦੁਆਰਾ ਨਾਮ ਦਾ ਸਿਮਰਨ ਕਰ।੧।ਰਹਾਉ।

(ਹਰਿ-ਭਗਤੀ ਕੀ ਹੈ? ਉੱਤਰ ਹੈ—) ਗੁਰੂ ਦੀ ਸਿਖਿਆ ਉਪਰ ਵਿਚਾਰ ਕੀਤਿਆਂ ਪਤਾ ਚਲਦਾ ਹੈ ਕਿ ਪਰਮਾਤਮਾ ਦਾ ਪਿਆਰ ਹੀ ਹਰਿ-ਭਗਤੀ ਹੈ। ਪਾਖੰਡ ਕਰਨ ਨਾਲ ਹਰਿ-ਭਗਤੀ ਨਹੀਂ ਹੋ ਸਕਦੀ, (ਕਿਉਂਕਿ) ਦ੍ਵੈਤ ਭਾਵਨਾ (*ਦੁਬਿਧਾ*) ਅਧੀਨ ਕੀਤੇ ਬੋਲ (ਸਦਾ) ਖੁਆਰ ਕਰਦੇ ਹਨ। ਉਹ ਵਿਅਕਤੀ, ਜਿਸ ਵਿਚ ਅਸਲੀਅਤ ਨੂੰ ਪਛਾਣਨ ਦੀ ਸਮਰਥਾ (*ਬਿਬੇਕ*) ਅਤੇ ਵਿਚਾਰ ਹੈ, (ਪਾਖੰਡੀਆਂ ਵਿਚ) ਰਲਾਇਆਂ ਨਹੀਂ ਰੱਲ ਸਕਦਾ।੨। ਉਸ ਨੂੰ ਹਰਿ ਦਾ ਸੇਵਕ ਕਿਹਾ ਜਾ ਸਕਦਾ ਹੈ ਜੋ ਪਰਮਾਤਮਾ ਨੂੰ ਆਪਣੇ ਹਿਰਦੇ (*ਉਰਿ*) ਵਿਚ ਧਾਰਣ ਕਰੀ ਰਖਦਾ ਹੈ ਅਤੇ ਜੋ ਆਪਣੇ ਅੰਦਰੋਂ ਹਉਮੈ ਨੂੰ ਮਾਰ ਕੇ ਮਨ ਅਤੇ ਤਨ (ਪਰਮਾਤਮਾ) ਅਗੇ ਅਰਪਿਤ ਕਰ ਦਿੰਦਾ ਹੈ। ਉਹ ਗੁਰਮੁਖ (ਵਿਅਕਤੀ ਵਿਕਾਰਾਂ ਤੋਂ) ਕਦੇ ਵੀ ਹਾਰਨ ਵਾਲਾ ਨਹੀਂ, ਉਹ ਧੰਨ ਹੈ ਅਤੇ ਈਸ਼ਵਰੀ ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ।੩। (ਪਰਮਾਤਮਾ ਦੀ) ਕ੍ਰਿਪਾ ਹੋਏ, ਤਾਂ ਉਹ ਮਿਲਦਾ ਹੈ, ਬਿਨਾ ਕ੍ਰਿਪਾ ਦੇ ਉਹ ਪ੍ਰਾਪਤ ਨਹੀਂ ਹੋ ਸਕਦਾ। 84 ਲੱਖ ਜੂਨਾਂ (ਪ੍ਰਭੂ ਨੂੰ ਮਿਲਣ ਲਈ) ਤਰਸਦੀਆਂ ਹਨ, ਪਰ ਇਹ ਮਹਾ-ਮਿਲਨ ਉਹੀ ਪ੍ਰਾਪਤ ਕਰ ਸਕਦਾ ਹੈ, ਜਿਸ ਨੂੰ ਉਹ (ਪ੍ਰਭੂ) ਆਪ ਮਿਲਾਉਂਦਾ ਹੈ। ਹੇ ਨਾਨਕ! ਗੁਰੂ ਦੇ ਉਪਦੇਸ਼ ਦੁਆਰਾ (ਜਿਨ੍ਹਾਂ ਨੇ) ਹਰਿ ਪ੍ਰਾਪਤ ਕੀਤਾ ਹੈ, (ਉਹ) ਸਦਾ ਹਰਿ-ਨਾਮ ਵਿਚ ਹੀ ਲੀਨ (*ਸਮਾਇ*) ਰਹਿੰਦੇ ਹਨ।੪।੬।੩੯।

Sri Satguru Jagjit Singh Ji eLibrary NamdhariElibrary@gmail.com

ਸਿਰੀਰਾਗੁ ਮਹਲਾ ੩ ॥
ਸੁਖ ਸਾਗਰੁ ਹਰਿ ਨਾਮੁ ਹੈ ਗੁਰਮੁਖਿ ਪਾਇਆ ਜਾਇ ॥
ਅਨਦਿਨੁ ਨਾਮੁ ਧਿਆਈਐ ਸਹਜੇ ਨਾਮਿ ਸਮਾਇ ॥
ਅੰਦਰੁ ਰਚੈ ਹਰਿ ਸਚ ਸਿਉ ਰਸਨਾ ਹਰਿ ਗੁਣ ਗਾਇ ॥੧॥
ਭਾਈ ਰੇ ਜਗੁ ਦੁਖੀਆ ਦੂਜੈ ਭਾਇ ॥
ਗੁਰ ਸਰਣਾਈ ਸੁਖੁ ਲਹਹਿ ਅਨਦਿਨੁ ਨਾਮੁ ਧਿਆਇ ॥੧॥ ਰਹਾਉ ॥

ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥
ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥
ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ ॥੨॥
ਮਨਮੁਖ ਮੈਲੇ ਮਲੁ ਭਰੇ ਹਉਮੈ ਤ੍ਰਿਸਨਾ ਵਿਕਾਰੁ ॥
ਬਿਨੁ ਸਬਦੈ ਮੈਲੁ ਨ ਉਤਰੈ ਮਰਿ ਜੰਮਹਿ ਹੋਇ ਖੁਆਰੁ ॥
ਧਾਤੁਰ ਬਾਜੀ ਪਲਚਿ ਰਹੇ ਨਾ ਉਰਵਾਰੁ ਨ ਪਾਰੁ ॥੩॥
ਗੁਰਮੁਖਿ ਜਪ ਤਪ ਸੰਜਮੀ ਹਰਿ ਕੈ ਨਾਮਿ ਪਿਆਰੁ ॥
ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ॥
ਨਾਨਕ ਨਾਮੁ ਧਿਆਈਐ ਸਭਨਾ ਜੀਆ ਕਾ ਆਧਾਰੁ ॥੪॥੭॥੪੦॥

ਸ੍ਰੀਰਾਗੁ ਮਹਲਾ ੩ ॥
ਮਨਮੁਖੁ ਮੋਹਿ ਵਿਆਪਿਆ ਬੈਰਾਗੁ ਉਦਾਸੀ ਨ ਹੋਇ ॥
ਸਬਦੁ ਨ ਚੀਨੈ ਸਦਾ ਦੁਖੁ ਹਰਿ ਦਰਗਹਿ ਪਤਿ ਖੋਇ ॥
ਹਉਮੈ ਗੁਰਮੁਖਿ ਖੋਈਐ ਨਾਮਿ ਰਤੇ ਸੁਖੁ ਹੋਇ ॥੧॥
ਮੇਰੇ ਮਨ ਅਹਿਨਿਸਿ ਪੂਰਿ ਰਹੀ ਨਿਤ ਆਸਾ ॥
ਸਤਗੁਰੁ ਸੇਵਿ ਮੋਹੁ ਪਰਜਲੈ ਘਰ ਹੀ ਮਾਹਿ ਉਦਾਸਾ ॥੧॥ ਰਹਾਉ ॥

ਗੁਰਮੁਖਿ ਕਰਮ ਕਮਾਵੈ ਬਿਗਸੈ ਹਰਿ ਬੈਰਾਗੁ ਅਨੰਦੁ ॥
ਅਹਿਨਿਸਿ ਭਗਤਿ ਕਰੇ ਦਿਨੁ ਰਾਤੀ ਹਉਮੈ ਮਾਰਿ ਨਿਚੰਦੁ ॥
ਵਡੈ ਭਾਗਿ ਸਤਸੰਗਤਿ ਪਾਈ ਹਰਿ ਪਾਇਆ ਸਹਜਿ ਅਨੰਦੁ ॥੨॥

Sri Satguru Jagjit Singh Ji eLibrary NamdhariElibrary@gmail.com

**ਸਿਰੀ ਰਾਗੁ ਮਹਲਾ ੩**

ਹਰਿ–ਨਾਮ ਸੁਖਾਂ ਦਾ ਸਾਗਰ ਹੈ, (ਇਸ ਦੀ) ਪ੍ਰਾਪਤੀ ਗੁਰੂ ਦੀ ਸਿਖਿਆ ਦੁਆਰਾ ਹੁੰਦੀ ਹੈ।(ਜੇ) ਹਰ ਰੋਜ਼ (*ਅਨਦਿਨੁ*) ਪਰਮਾਤਮਾ ਦੇ ਨਾਮ ਦਾ ਸਿਮਰਨ ਕਰੀਏ, ਤਾਂ ਸੁਤੇ-ਸਿੱਧ ਨਾਮ ਵਿਚ ਲੀਨ ਹੋ ਜਾਈਦਾ ਹੈ। ਹਿਰਦਾ (*ਅੰਦਰੁ*) ਸਤਿਸਰੂਪ ਹਰਿ ਨਾਲ ਰਚ ਮਿਚ ਜਾਂਦਾ ਹੈ ਅਤੇ ਜੀਭ ਹਰਿ ਦੇ ਗੁਣ ਗਾਉਣ ਲਗ ਜਾਂਦੀ ਹੈ।੧। ਹੇ ਭਾਈ! (ਇਹ) ਸੰਸਾਰ ਦ੍ਵੈਤ-ਭਾਵ (*ਦੂਜੈ ਭਾਇ*) ਵਿਚ ਲਗਣ ਕਰਕੇ (ਅਧਿਆਤਮਿਕ ਤੌਰ 'ਤੇ) ਦੁਖੀ ਹੈ। ਗੁਰੂ ਦੀ ਸ਼ਰਣ ਵਿਚ ਜਾਣ ਨਾਲ ਸੁਖ ਦੀ ਪ੍ਰਾਪਤੀ ਹੁੰਦੀ ਹੈ, (ਇਸ ਲਈ ਹੇ ਸਾਧਕ! ਤੈਨੂੰ) ਹਰ ਰੋਜ਼ ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ।੧।ਰਹਾਉ।

(ਹਰਿ-ਭਗਤੀ ਕਰਨ ਵਾਲੇ) ਸੱਚੇ ਸਾਧਕਾਂ ਨੂੰ (ਵਿਕਾਰਾਂ ਦੀ) ਮੈਲ ਨਹੀਂ ਲਗਦੀ (ਕਿਉਂਕਿ) ਹਰਿ–ਨਾਮ ਦੀ ਆਰਾਧਨਾ ਕਰਕੇ (ਉਨ੍ਹਾਂ ਦਾ) ਮਨ ਨਿਰਮਲ ਹੋ ਚੁਕਿਆ ਹੁੰਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ ਹੀ ਸ਼ਬਦ ਦੀ ਪਛਾਣ ਹੁੰਦੀ ਹੈ ਅਤੇ ਹਰਿ ਦੇ ਅੰਮ੍ਰਿਤ ਰੂਪ ਨਾਮ ਵਿਚ ਲੀਨਤਾ ਪ੍ਰਾਪਤ ਹੋ ਜਾਂਦੀ ਹੈ। (ਜਿਸ ਸਾਧਕ ਨੇ ਆਪਣੇ ਹਿਰਦੇ ਵਿਚ) ਗੁਰੂ ਦੇ ਗਿਆਨ (ਦੀਪਕ) ਨੂੰ ਚੰਗੀ ਤਰ੍ਹਾਂ ਮਚਾਇਆ (*ਬਲਾਇਆ*) ਹੈ, (ਉਸ ਦੇ ਅੰਦਰੋਂ) ਅਗਿਆਨ ਦਾ ਹਨੇਰਾ ਖ਼ਤਮ ਹੋ ਜਾਂਦਾ ਹੈ।੨। ਮਨਮੁਖ (ਵਿਅਕਤੀ ਮਾਨਸਿਕ ਤੌਰ 'ਤੇ) ਮੈਲੇ ਹੁੰਦੇ ਹਨ, (ਮਾਇਆਵੀ) ਮੈਲ ਨਾਲ ਭਰੇ ਰਹਿੰਦੇ ਹਨ। (ਉਨ੍ਹਾਂ ਦੇ ਅੰਦਰ) ਹਉਮੈ ਅਤੇ ਤ੍ਰਿਸ਼ਨਾ ਰੂਪ ਵਿਕਾਰ (ਸਥਿਰ ਰਹਿੰਦੇ ਹਨ)। ਗੁਰੂ ਦੇ ਸ਼ਬਦ ਤੋਂ ਬਿਨਾ (ਉਨ੍ਹਾਂ ਦੇ ਮਨ ਅੰਤਰ ਦੀ) ਮੈਲ ਨਹੀਂ ਉਤਰਦੀ, (ਉਹ) ਜਨਮ-ਮਰਨ ਦੇ ਚੱਕਰ (ਅਰਥਾਤ ਆਵਾਗਵਣ) ਵਿਚ ਪੈ ਕੇ ਖ਼ੁਆਰ ਹੁੰਦੇ ਹਨ। (ਉਹ ਸੰਸਾਰ ਦੀ) ਨਾਸ਼ਮਾਨ ਖੇਡ (*ਧਾਤੁਰ ਬਾਜੀ*) ਵਿਚ ਉਲਝੇ (*ਪਲਚਿ*) ਰਹਿੰਦੇ ਹਨ । (ਉਨ੍ਹਾਂ ਨੂੰ) ਨ ਲੋਕ ਵਿਚ ਅਤੇ ਨ ਪਰਲੋਕ ਵਿਚ (ਠਿਕਾਣਾ ਮਿਲਦਾ ਹੈ)।੩। ਗੁਰਮੁਖ (ਸਾਧਕ) ਜਪ, ਤਪ ਅਤੇ ਸੰਜਮ (ਦੇ ਪ੍ਰਕਾਰਜ ਵਿਚ ਮਗਨ ਰਹਿੰਦਾ ਹੈ) ਅਤੇ ਹਰਿ ਦੇ ਨਾਮ ਨਾਲ ਪ੍ਰੇਮ ਪਾਲਦਾ ਹੈ। ਗੁਰਮੁਖ ਸਦਾ ਇਕ ਕਰਤਾਰ ਦੇ ਨਾਮ ਦੀ ਆਰਾਧਨਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦੇ ਨਾਮ ਨੂੰ ਸਿਮਰਨਾ ਚਾਹੀਦਾ ਹੈ (ਜੋ) ਸਾਰੇ ਪ੍ਰਾਣੀ-ਮਾਤ੍ਰ ਦਾ ਆਧਾਰ ਹੈ।੪।੭।੪੦।

**ਸ੍ਰੀ ਰਾਗੁ ਮਹਲਾ ੩**

ਮਨਮੁਖ (ਵਿਅਕਤੀ) ਮਾਇਆ ਦੇ ਮੋਹ ਵਿਚ ਫਸਿਆ ਰਹਿੰਦਾ ਹੈ। ਨ (ਉਸ ਦੇ ਮਨ ਵਿਚ) ਵੈਰਾਗ ਦੀ ਭਾਵਨਾ ਪੈਦਾ ਹੁੰਦੀ ਹੈ ਅਤੇ ਨ ਹੀ ਸੰਸਾਰਿਕਤਾ ਪ੍ਰਤਿ ਉਪਰਾਮਤਾ (*ਉਦਾਸੀ*) ਹੁੰਦੀ ਹੈ। (ਉਹ) ਸ਼ਬਦ ਦੀ ਪਛਾਣ ਨਹੀਂ ਕਰਦਾ, (ਇਸ ਲਈ) ਸਦਾ ਦੁਖ ਵਿਚ (ਗ੍ਰਸਤ ਰਹਿੰਦਾ ਹੈ) ਅਤੇ ਪਰਮਾਤਮਾ ਦੀ ਦਰਗਾਹ ਵਿਚ ਆਪਣੀ ਪ੍ਰਤਿਸ਼ਠਾ (*ਪਤਿ*) ਖ਼ਤਮ ਕਰ ਲੈਂਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ ਹਉਮੈ ਨਸ਼ਟ ਹੋ ਜਾਂਦੀ ਹੈ, ਨਾਮ ਦਾ ਰੰਗ ਚੜ੍ਹ ਜਾਂਦਾ ਹੈ ਅਤੇ (ਹਰ ਪ੍ਰਕਾਰ ਦਾ) ਸੁਖ ਪ੍ਰਾਪਤ ਹੁੰਦਾ ਹੈ।੧। ਹੇ ਮੇਰੇ ਮਨ! ਦਿਨ ਰਾਤ (*ਅਹਿਨਿਸਿ*) ਤੇਰਾ ਅੰਦਰ ਇੱਛਾਵਾਂ ਨਾਲ ਭਰਿਆ ਰਹਿੰਦਾ ਹੈ। (ਇਸ ਲਈ ਤੂੰ) ਸਤਿਗੁਰੂ ਦੀ ਸੇਵਾ ਕਰ, (ਇਸ ਨਾਲ) ਮੋਹ ਸੜ ਜਾਏਗਾ (*ਪਰਜਾਲੈ*) ਅਤੇ ਤੂੰ ਆਪਣੇ ਘਰ ਵਿਚ ਰਹਿੰਦਾ ਹੋਇਆ ਉਪਰਾਮ ਹੋ ਜਾਏਂਗਾ (ਅਰਥਾਤ ਗ੍ਰਿਹਸਥ ਵਿਚ ਹੀ ਵੈਰਾਗ ਦੀ ਸਥਿਤੀ ਪ੍ਰਾਪਤ ਹੋ ਜਾਏਗੀ)।੧।ਰਹਾਉ।

ਗੁਰੂ ਦੀ ਸਿਖਿਆ ਦੁਆਰਾ (ਸਾਧਕ) ਗੁਰੂ ਅਨੁਸਾਰੀ ਕਰਮ ਕਰਦਾ ਹੈ ਅਤੇ (ਆਤਮਿਕ ਤੌਰ 'ਤੇ) ਖਿੜਿਆ ਰਹਿੰਦਾ ਹੈ। (ਉਹ) ਸੰਸਾਰਿਕਤਾ ਪ੍ਰਤਿ ਵੈਰਾਗ (ਦੀ ਭਾਵਨਾ ਵਿਕਸਿਤ ਕਰਕੇ) ਹਰਿ (ਵਿਚ ਲੀਨਤਾ ਦੁਆਰਾ) ਪਰਮਾਨੰਦ (ਦੀ ਪ੍ਰਾਪਤੀ ਕਰਦਾ ਹੈ)। ਉਹ ਹਰ ਵੇਲੇ, ਦਿਨ ਰਾਤ (*ਅਹਿਨਿਸਿ*) ਭਗਤੀ ਕਰਦਾ ਹੈ ਅਤੇ (ਆਪਣੇ ਅੰਦਰੋਂ) ਹਉਮੈ ਨੂੰ ਮਾਰ ਕੇ ਨਿਸਚਿੰਤ (*ਨਿਚੰਦੁ*) ਹੋ ਜਾਂਦਾ ਹੈ। (ਅਜਿਹਾ ਸਾਧਕ ਆਪਣੇ) ਚੰਗੇ ਭਾਗਾਂ ਕਰਕੇ ਸਤਿਸੰਗਤ ਦੀ ਪ੍ਰਾਪਤੀ ਕਰਦਾ ਹੈ ਅਤੇ ਸਹਿਜ ਸੁਭਾ ਆਨੰਦ ਸਰੂਪੀ ਹਰਿ ਦੀ ਸ਼ਰਣ ਗ੍ਰਹਿਣ ਕਰ ਲੈਂਦਾ ਹੈ।੨। ਉਹੀ ਸਾਧੂ ਅਤੇ ਉਹੀ

ਸੋ ਸਾਧੂ ਬੈਰਾਗੀ ਸੋਈ ਹਿਰਦੈ ਨਾਮੁ ਵਸਾਏ ॥
ਅੰਤਰਿ ਲਾਗਿ ਨ ਤਾਮਸੁ ਮੂਲੇ ਵਿਚਹੁ ਆਪੁ ਗਵਾਏ ॥
ਨਾਮੁ ਨਿਧਾਨੁ ਸਤਗੁਰੂ ਦਿਖਾਲਿਆ ਹਰਿ ਰਸੁ ਪੀਆ ਅਘਾਏ ॥੩॥
ਜਿਨਿ ਕਿਨੈ ਪਾਇਆ ਸਾਧਸੰਗਤੀ ਪੂਰੈ ਭਾਗਿ ਬੈਰਾਗਿ ॥
ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ॥
ਨਾਨਕ ਸਬਦਿ ਰਤੇ ਹਰਿ ਨਾਮਿ ਰੰਗਾਏ ਬਿਨੁ ਭੈ ਕੇਹੀ ਲਾਗਿ ॥੪॥੮॥੪੧॥

ਸਿਰੀਰਾਗੁ ਮਹਲਾ ੩ ॥
ਘਰ ਹੀ ਸਉਦਾ ਪਾਈਐ ਅੰਤਰਿ ਸਭ ਵਥੁ ਹੋਇ ॥
ਖਿਨੁ ਖਿਨੁ ਨਾਮੁ ਸਮਾਲੀਐ ਗੁਰਮੁਖਿ ਪਾਵੈ ਕੋਇ ॥
ਨਾਮੁ ਨਿਧਾਨੁ ਅਖੁਟੁ ਹੈ ਵਡਭਾਗਿ ਪਰਾਪਤਿ ਹੋਇ ॥੧॥
ਮੇਰੇ ਮਨ ਤਜਿ ਨਿੰਦਾ ਹਉਮੈ ਅਹੰਕਾਰੁ ॥
ਹਰਿ ਜੀਉ ਸਦਾ ਧਿਆਇ ਤੂ ਗੁਰਮੁਖਿ ਏਕੰਕਾਰੁ ॥੧॥ ਰਹਾਉ ॥

ਗੁਰਮੁਖਾ ਕੇ ਮੁਖ ਉਜਲੇ ਗੁਰ ਸਬਦੀ ਬੀਚਾਰਿ ॥
ਹਲਤਿ ਪਲਤਿ ਸੁਖੁ ਪਾਇਦੇ ਜਪਿ ਜਪਿ ਰਿਦੈ ਮੁਰਾਰਿ ॥
ਘਰ ਹੀ ਵਿਚਿ ਮਹਲੁ ਪਾਇਆ ਗੁਰ ਸਬਦੀ ਵੀਚਾਰਿ ॥੨॥
ਸਤਗੁਰ ਤੇ ਜੋ ਮੁਹ ਫੇਰਹਿ ਮਥੇ ਤਿਨ ਕਾਲੇ ॥
ਅਨਦਿਨੁ ਦੁਖ ਕਮਾਵਦੇ ਨਿਤ ਜੋਹੇ ਜਮ ਜਾਲੇ ॥
ਸੁਪਨੈ ਸੁਖੁ ਨ ਦੇਖਨੀ ਬਹੁ ਚਿੰਤਾ ਪਰਜਾਲੇ ॥੩॥
ਸਭਨਾ ਕਾ ਦਾਤਾ ਏਕੁ ਹੈ ਆਪੇ ਬਖਸ ਕਰੇਇ ॥
ਕਹਣਾ ਕਿਛੂ ਨ ਜਾਵਈ ਜਿਸੁ ਭਾਵੈ ਤਿਸੁ ਦੇਇ ॥
ਨਾਨਕ ਗੁਰਮੁਖਿ ਪਾਈਐ ਆਪੇ ਜਾਣੈ ਸੋਇ ॥੪॥੯॥੪੨॥

ਸਿਰੀਰਾਗੁ ਮਹਲਾ ੩ ॥
ਸਚਾ ਸਾਹਿਬੁ ਸੇਵੀਐ ਸਚੁ ਵਡਿਆਈ ਦੇਇ ॥
ਗੁਰ ਪਰਸਾਦੀ ਮਨਿ ਵਸੈ ਹਉਮੈ ਦੂਰਿ ਕਰੇਇ ॥
ਇਹੁ ਮਨੁ ਧਾਵਤੁ ਤਾ ਰਹੈ ਜਾ ਆਪੇ ਨਦਰਿ ਕਰੇਇ ॥੧॥
ਭਾਈ ਰੇ ਗੁਰਮੁਖਿ ਹਰਿ ਨਾਮੁ ਧਿਆਇ ॥
ਨਾਮੁ ਨਿਧਾਨੁ ਸਦ ਮਨਿ ਵਸੈ ਮਹਲੀ ਪਾਵੈ ਥਾਉ ॥੧॥ ਰਹਾਉ ॥

ਮਨਮੁਖ ਮਨੁ ਤਨੁ ਅੰਧੁ ਹੈ ਤਿਸ ਨਉ ਠਉਰ ਨ ਠਾਉ ॥
ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈਂ ਘਰਿ ਕਾਉ ॥

Sri Satguru Jagjit Singh Ji eLibrary NamdhariElibrary@gmail.com

ਵੈਰਾਗੀ (ਸਮਝਣਾ ਚਾਹੀਦਾ ਹੈ ਜੋ) ਹਿਰਦੇ ਵਿਚ ਨਾਮ ਨੂੰ ਵਸਾ ਲੈਂਦਾ ਹੈ। (ਉਸ ਦੇ) ਅੰਦਰ (ਵਿਕਾਰਾਂ ਦੀ) ਕਾਲਖ (*ਤਾਮਸੁ*) ਕਦੇ ਨਹੀਂ ਲਗਦੀ ਹੈ ਅਤੇ ਮਨ ਵਿਚੋਂ ਆਪਣੇਪਨ ਦੀ ਭਾਵਨਾ ਨੂੰ ਖ਼ਤਮ ਕਰ ਦਿੰਦਾ ਹੈ। (ਉਸ ਨੂੰ ਅੰਤਰ ਆਤਮੇ ਵਿਚ) ਸਤਿਗੁਰੂ ਨੇ ਨਾਮ ਦਾ ਖ਼ਜ਼ਾਨਾ (*ਨਿਧਾਨੁ*) ਵਿਖਾ ਦਿੱਤਾ ਹੈ ਅਤੇ ਉਹ ਹਰਿ ਨਾਮ ਰੂਪ ਰਸ ਨੂੰ ਰਜ ਕੇ (*ਅਘਾਏ*) ਪੀਂਦਾ ਹੈ ।੩। ਜਿਸ ਕਿਸੇ ਨੇ ਪ੍ਰਭੂ ਦੀ ਪ੍ਰਾਪਤੀ ਕੀਤੀ ਹੈ, (ਉਸ ਨੇ ਆਪਣੇ) ਚੰਗੇ ਭਾਗਾਂ ਕਰਕੇ ਵੈਰਾਗ ਦੀ ਭਾਵਨਾ ਵਿਕਸਿਤ ਕਰਦੇ ਹੋਇਆਂ ਸਤਿਸੰਗਤ ਦੁਆਰਾ ਕੀਤੀ ਹੈ। ਮਨਮੁਖ (ਵਿਅਕਤੀ) ਭਟਕਦੇ ਰਹਿੰਦੇ ਹਨ, (ਕਿਉਂਕਿ ਉਨ੍ਹਾਂ ਦੇ) ਅੰਦਰ ਹਉਮੈ ਵਸੀ ਹੋਈ ਹੈ ਅਤੇ (ਉਹ) ਸਤਿਗੁਰੂ ਦੀ ਪਛਾਣ ਨਹੀਂ ਕਰਦੇ। ਹੇ ਨਾਨਕ! ਜੋ ਸ਼ਬਦ ਦੇ ਰੰਗ ਵਿਚ ਰੰਗਿਆ ਜਾਂਦਾ ਹੈ ਉਹ (ਮਾਨੋ) ਹਰਿ ਦੇ ਪ੍ਰੇਮ ਵਿਚ ਮਗਨ ਹੋ ਜਾਂਦਾ ਹੈ। (ਪਰ ਪਰਮਾਤਮਾ ਦੇ) ਭੈ ਤੋਂ ਬਿਨਾ ਕਿਵੇਂ (ਅਧਿਆਤਮਿਕਤਾ ਦੀ) ਲਾਗ ਲਗ ਸਕਦੀ ਹੈ ।੪।੮।੪੧।

**ਸਿਰੀ ਰਾਗੁ ਮਹਲਾ ੩**

ਸ਼ਰੀਰ (*ਘਰ*) ਵਿਚੋਂ ਹੀ ਸੌਦਾ ਪ੍ਰਾਪਤ ਹੋ ਜਾਂਦਾ ਹੈ, (ਕਿਉਂਕਿ ਇਸ ਦੇ) ਅੰਦਰੋਂ ਸਭ ਪ੍ਰਕਾਰ ਦੀ ਵਸਤੂ (*ਵਥੁ*) (ਵਿਸ਼ੇਸ਼ ਰੂਪ ਵਿਚ ਹਰਿ-ਨਾਮ) ਮਿਲ ਜਾਂਦੀ ਹੈ। ਛਿਣ ਛਿਣ ਨਾਮ ਦਾ ਸਿਮਰਨ ਕਰਨਾ (*ਸਮਾਲੀਐ*) ਚਾਹੀਦਾ ਹੈ, (ਨਾਮ ਦੀ) ਪ੍ਰਾਪਤੀ ਗੁਰੂ ਦੇ ਉਪਦੇਸ਼ ਰਾਹੀਂ ਕਿਸੇ (ਵਿਰਲੇ ਨੂੰ ਹੁੰਦੀ ਹੈ)। ਨਾਮ ਰੂਪ ਅਮੁਕ ਖ਼ਜ਼ਾਨਾ (*ਨਿਧਾਨੁ*) ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ।੧। ਹੇ ਮੇਰੇ ਮਨ! ਨਿੰਦਾ, ਹਉਮੈ ਅਤੇ ਹੰਕਾਰ ਨੂੰ ਤਿਆਗ ਦੇ ਅਤੇ ਗੁਰੂ ਦੀ ਸਿਖਿਆ ਦੁਆਰਾ ਤੂੰ ਇਕ ਓਅੰਕਾਰ (ਪਰਮਾਤਮਾ) ਨੂੰ ਸਦਾ ਯਾਦ ਕਰਦਾ ਰਹਿ।੧ ।ਰਹਾਉ।

ਗੁਰੂ-ਸ਼ਬਦ ਉਪਰ ਵਿਚਾਰ ਕਰਨ ਗੁਰਮੁਖਾਂ ਦੇ ਮੁਖ ਉਜਲੇ ਹੁੰਦੇ ਹਨ। (ਉਹ) ਹਿਰਦੇ ਵਿਚ ਪਰਮਾਤਮਾ ਨੂੰ ਯਾਦ ਕਰਕੇ ਲੋਕ ਪਰਲੋਕ (*ਹਲਤਿ ਪਲਤਿ*) ਵਿਚ ਸੁਖ ਪਾਉਂਦੇ ਹਨ। ਗੁਰੂ-ਸ਼ਬਦ ਦੇ ਵਿਚਾਰ ਰਾਹੀਂ ਉਹ ਆਪਣੇ ਹਿਰਦੇ (*ਘਰ*) ਵਿਚ ਹੀ ਪਰਮਾਤਮਾ ਦਾ ਨਿਵਾਸ (*ਮਹਲੁ*) ਲਭ ਲੈਂਦੇ ਹਨ ।੨। ਸਤਿਗੁਰੂ ਤੋਂ ਜੋ ਮੁਖ ਫੇਰਦੇ ਹਨ, ਉਨ੍ਹਾਂ ਦੇ ਮੱਥੇ ਕਲੰਕਿਤ ਹੁੰਦੇ ਹਨ। ਉਹ ਹਰ ਰੋਜ਼ (ਅਨੁਚਿਤ ਕਰਮ ਕਰਕੇ) ਦੁਖ ਅਰਜਿਤ ਕਰਦੇ ਹਨ ਅਤੇ ਨਿਤ ਜਮ ਦੇ ਜਾਲ ਦੀ ਨਿਗਾਹ ਹੇਠਾਂ ਰਹਿੰਦੇ ਹਨ। ਉਹ ਸੁਪਨੇ ਵਿਚ ਵੀ ਸੁਖ ਨਹੀਂ ਵੇਖਦੇ ਅਤੇ ਬਹੁਤ ਚਿੰਤਾ ਕਾਰਣ (ਆਪਣੇ ਆਪ ਨੂੰ) ਸਾੜਦੇ (*ਪਰਜਾਲੈ*) ਰਹਿੰਦੇ ਹਨ ।੩। ਸਭ ਨੂੰ ਦੇਣ ਵਾਲਾ ਇਕੋ ਪਰਮਾਤਮਾ ਹੀ ਹੈ, ਉਹ ਆਪ ਹੀ ਬਖ਼ਸ਼ਿਸ਼ ਕਰਦਾ ਹੈ। (ਉਸ ਨੂੰ) ਕੁਝ ਕਿਹਾ ਨਹੀਂ ਜਾ ਸਕਦਾ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਬਖ਼ਸ਼ਦਾ ਹੈ। ਹੇ ਨਾਨਕ! (ਪਰਮਾਤਮਾ ਦੀ ਦਾਤ) ਗੁਰੂ ਦੀ ਸਿਖਿਆ ਦੁਆਰਾ ਪ੍ਰਾਪਤ ਹੁੰਦੀ ਹੈ। (ਇਸ ਸਾਰੇ ਵਿਧਾਨ ਨੂੰ) ਉਹ ਆਪ ਹੀ ਜਾਣਦਾ ਹੈ ।੪।੯।੪੨।

**ਸਿਰੀ ਰਾਗੁ ਮਹਲਾ ੩**

ਸਤਿਸਰੂਪ ਪਰਮਾਤਮਾ ਨੂੰ ਸਿਮਰਨਾ ਚਾਹੀਦਾ (*ਸੇਵੀਐ*) ਹੈ, (ਕਿਉਂਕਿ ਉਹ) ਸਥਾਈ ਸ਼ੋਭਾ ਬਖ਼ਸ਼ਣ ਵਾਲਾ ਹੈ। ਗੁਰੂ ਦੀ ਕ੍ਰਿਪਾ ਦੁਆਰਾ (ਪ੍ਰਭੂ ਸਾਧਕ ਦੇ) ਮਨ ਵਿਚ ਵਸਦਾ ਹੈ ਅਤੇ (ਉਸ ਦੀ) ਹਉਮੈ ਨੂੰ ਦੂਰ ਕਰ ਦਿੰਦਾ ਹੈ। ਇਹ ਮਨ ਭਟਕਣ (*ਧਾਵਤੁ*) ਤੋਂ ਤਦ ਹੀ ਰੁਕਦਾ ਹੈ ਜੇ (ਪਰਮਾਤਮਾ) ਆਪ ਕ੍ਰਿਪਾ ਦ੍ਰਿਸ਼ਟੀ (*ਨਦਰਿ*) ਕਰੇ।੧। ਹੇ ਭਾਈ! ਗੁਰੂ ਦੇ ਉਪਦੇਸ਼ ਦੁਆਰਾ ਹਰਿ-ਨਾਮ ਦੀ ਆਰਾਧਨਾ ਕਰ। (ਅਜਿਹਾ ਕਰਨ ਨਾਲ) ਨਾਮ ਰੂਪ ਖ਼ਜ਼ਾਨਾ (*ਨਿਧਾਨੁ*) ਸਦਾ ਮਨ ਵਿਚ ਵਸ ਜਾਂਦਾ ਹੈ ਅਤੇ (ਪਰਮਾਤਮਾ ਦੀ) ਦਰਗਾਹ (*ਮਹਲੀ*) ਵਿਚ ਸਥਾਨ ਪ੍ਰਾਪਤ ਹੁੰਦਾ ਹੈ।੧ ।ਰਹਾਉ।

ਮਨਮੁਖ (ਵਿਅਕਤੀ) ਦਾ ਮਨ ਅਤੇ ਤਨ (ਅਗਿਆਨਤਾ ਕਾਰਣ) ਅੰਨ੍ਹਾ ਹੈ, ਉਸ ਨੂੰ ਕੋਈ ਠਉਰ ਠਿਕਾਣਾ ਨਹੀਂ ਮਿਲਦਾ। (ਉਹ) ਅਨੇਕ ਜੂਨਾਂ ਵਿਚ ਫਿਰਦਾ ਰਹਿੰਦਾ ਹੈ (ਪਰ ਕਿਤੋਂ ਵੀ ਕੁਝ ਪ੍ਰਾਪਤੀ ਨਹੀਂ ਹੁੰਦੀ। ਉਸ ਦੀ ਸਥਿਤੀ ਤਾਂ) ਸੁੰਨੇ ਘਰ ਵਿਚ ਕਾਂ ਵਰਗੀ ਹੁੰਦੀ ਹੈ। ਗੁਰੂ ਦੀ

ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ ॥੨॥
ਤ੍ਰੈ ਗੁਣ ਬਿਖਿਆ ਅੰਧੁ ਹੈ ਮਾਇਆ ਮੋਹ ਗੁਬਾਰ ॥
ਲੋਭੀ ਅਨ ਕਉ ਸੇਵਦੇ ਪੜਿ ਵੇਦਾ ਕਰੈ ਪੂਕਾਰ ॥
ਬਿਖਿਆ ਅੰਦਰਿ ਪਚਿ ਮੁਏ ਨਾ ਉਰਵਾਰੁ ਨ ਪਾਰੁ ॥੩॥
ਮਾਇਆ ਮੋਹਿ ਵਿਸਾਰਿਆ ਜਗਤ ਪਿਤਾ ਪ੍ਰਤਿਪਾਲਿ ॥
ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ ॥
ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥੪॥੧੦॥੪੩॥

ਸਿਰੀਰਾਗੁ ਮਹਲਾ ੩ ॥
ਤ੍ਰੈ ਗੁਣ ਮਾਇਆ ਮੋਹੁ ਹੈ ਗੁਰਮੁਖਿ ਚਉਥਾ ਪਦੁ ਪਾਇ ॥
ਕਰਿ ਕਿਰਪਾ ਮੇਲਾਇਅਨੁ ਹਰਿ ਨਾਮੁ ਵਸਿਆ ਮਨਿ ਆਇ ॥
ਪੋਤੈ ਜਿਨ ਕੈ ਪੁੰਨੁ ਹੈ ਤਿਨ ਸਤਸੰਗਤਿ ਮੇਲਾਇ ॥੧॥
ਭਾਈ ਰੇ ਗੁਰਮਤਿ ਸਾਚਿ ਰਹਾਉ ॥
ਸਾਚੋ ਸਾਚੁ ਕਮਾਵਣਾ ਸਾਚੈ ਸਬਦਿ ਮਿਲਾਉ ॥੧॥ ਰਹਾਉ ॥

ਜਿਨੀ ਨਾਮੁ ਪਛਾਣਿਆ ਤਿਨ ਵਿਟਹੁ ਬਲਿ ਜਾਉ ॥
ਆਪੁ ਛੋਡਿ ਚਰਣੀ ਲਗਾ ਚਲਾ ਤਿਨ ਕੈ ਭਾਇ ॥
ਲਾਹਾ ਹਰਿ ਹਰਿ ਨਾਮੁ ਮਿਲੈ ਸਹਜੇ ਨਾਮਿ ਸਮਾਇ ॥੨॥
ਬਿਨੁ ਗੁਰ ਮਹਲੁ ਨ ਪਾਈਐ ਨਾਮੁ ਨ ਪਰਾਪਤਿ ਹੋਇ ॥
ਐਸਾ ਸਤਗੁਰੁ ਲੋੜਿ ਲਹੁ ਜਿਦੂ ਪਾਈਐ ਸਚੁ ਸੋਇ ॥
ਅਸੁਰ ਸੰਘਾਰੈ ਸੁਖਿ ਵਸੈ ਜੋ ਤਿਸੁ ਭਾਵੈ ਸੁ ਹੋਇ ॥੩॥
ਜੇਹਾ ਸਤਗੁਰੁ ਕਰਿ ਜਾਣਿਆ ਤੇਹੋ ਜੇਹਾ ਸੁਖੁ ਹੋਇ ॥
ਏਹੁ ਸਹਸਾ ਮੂਲੇ ਨਾਹੀ ਭਾਉ ਲਾਏ ਜਨੁ ਕੋਇ ॥
ਨਾਨਕ ਏਕ ਜੋਤਿ ਦੁਇ ਮੂਰਤੀ ਸਬਦਿ ਮਿਲਾਵਾ ਹੋਇ ॥੪॥੧੧॥੪੪॥

ਸਿਰੀਰਾਗੁ ਮਹਲਾ ੩ ॥
ਅੰਮ੍ਰਿਤੁ ਛੋਡਿ ਬਿਖਿਆ ਲੋਭਾਣੇ ਸੇਵਾ ਕਰਹਿ ਵਿਡਾਣੀ ॥
ਆਪਣਾ ਧਰਮੁ ਗਵਾਵਹਿ ਬੂਝਹਿ ਨਾਹੀ ਅਨਦਿਨੁ ਦੁਖਿ ਵਿਹਾਣੀ ॥

ਮਤਿ ਨਾਲ ਹਿਰਦੇ (*ਘਟਿ*) ਵਿਚ ਬ੍ਰਹਮ ਗਿਆਨ ਰੂਪ ਪ੍ਰਕਾਸ਼ ਹੁੰਦਾ ਹੈ ਅਤੇ ਗੁਰੂ-ਸ਼ਬਦ ਨਾਲ ਹੀ ਹਰਿ-ਨਾਮ ਦੀ ਪ੍ਰਾਪਤੀ ਹੁੰਦੀ ਹੈ।੨। ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਵਾਲੇ ਵਿਸ਼ਿਆਂ ਦਾ ਅੰਧਕਾਰ (ਹਰ ਪਾਸੇ ਪਸਰਿਆ ਹੋਇਆ ਹੈ) ਅਤੇ ਮਾਇਆ ਦੇ ਮੋਹ ਦਾ ਗੁਬਾਰ (ਛਾਇਆ ਹੋਇਆ ਹੈ)। ਲੋਭੀ ਲੋਕ (ਪਰਮਾਤਮਾ ਤੋਂ ਭਿੰਨ) ਕਿਸੇ ਹੋਰ (*ਅਨੁ*) ਦੀ ਸੇਵਾ ਕਰਦੇ ਹਨ ਅਤੇ ਵੇਦਾਂ ਦਾ ਉੱਚੀ ਸੁਰ ਵਿਚ ਪਾਠ ਕਰਕੇ ਸੁਣਾਉਂਦੇ ਹਨ। (ਪਰ ਉਹ) ਵਿਸ਼ੇ-ਵਾਸਨਾਵਾਂ (ਦੇ ਮੋਹ ਵਿਚ ਫਸ ਕੇ) ਖੁਆਰੀ ਦੀ ਹਾਲਤ ਵਿਚ ਮਰਦੇ (*ਪਚਿ ਮੁਏ*) ਹਨ, (ਉਨ੍ਹਾਂ ਨੂੰ) ਨ ਇਹ ਲੋਕ ਅਤੇ ਨ ਹੀ ਪਰਲੋਕ (ਮਿਲਦਾ ਹੈ)।੩। (ਮਨਮੁਖਾਂ ਨੇ) ਮਾਇਆ ਦੇ ਮੋਹ ਵਿਚ (ਫਸ ਕੇ) ਜਗਤ ਦੇ ਸੁਆਮੀ ਪਾਲਣਹਾਰ (*ਪ੍ਰਤਿਪਾਲਿ*) ਨੂੰ ਭੁਲਾ ਦਿੱਤਾ ਹੈ। ਗੁਰੂ ਤੋਂ ਬਿਨਾ (ਸਾਰੀ ਸ੍ਰਿਸ਼ਟੀ) ਬੇਸੁਧ (*ਅਚੇਤੁ*) ਅਵਸਥਾ ਵਿਚ ਪਈ ਹੈ ਅਤੇ ਸਭ ਜਮ-ਕਾਲ ਦੇ ਫੰਧੇ ਵਿਚ ਬੰਨ੍ਹੀ ਪਈ ਹੈ। ਹੇ ਨਾਨਕ! ਗੁਰੂ ਦੇ ਉਪਦੇਸ਼ ਰਾਹੀਂ ਹੀ ਸੱਚੇ ਨਾਮ ਦੀ ਆਰਾਧਨਾ (*ਸਮਾਲਿ*) ਕਰਕੇ (ਸੰਸਾਰ ਤੋਂ) ਉਧਰਿਆ (*ਉਬਾਰੇ*) ਜਾ ਸਕਦਾ ਹੈ।੪।੧੦।੪੩।

**ਸਿਰੀ ਰਾਗੁ ਮਹਲਾ ੩**

ਤ੍ਰੈਗੁਣ ਮਾਇਆਵੀ ਮੋਹ (ਪੈਦਾ ਕਰਦੇ) ਹਨ, ਗੁਰੂ ਦੀ ਸਿਖਿਆ ਦੁਆਰਾ ਚੌਥਾ ਪਦ (ਸ੍ਰੇਸ਼ਠ ਅਵਸਥਾ) ਪ੍ਰਾਪਤ ਹੁੰਦਾ ਹੈ। (ਜਿਨ੍ਹਾਂ ਸਾਧਕਾਂ ਨੂੰ ਪਰਮਾਤਮਾ ਨੇ) ਕ੍ਰਿਪਾ ਕਰਕੇ ਆਪਣੇ ਨਾਲ ਮਿਲਾਇਆ ਹੈ, (ਉਨ੍ਹਾਂ ਦੇ) ਮਨ ਵਿਚ ਹਰਿ-ਨਾਮ ਆ ਕੇ ਵਸ ਜਾਂਦਾ ਹੈ। ਜਿਨ੍ਹਾਂ ਦੇ (ਭਾਗਾਂ ਦੇ) ਖ਼ਜ਼ਾਨੇ (*ਪੋਤੈ*) ਵਿਚ ਪੁੰਨ ਰੂਪ ਧਨ ਹੈ, ਉਨ੍ਹਾਂ ਨੂੰ (ਪਰਮਾਤਮਾ) ਸਤਿਸੰਗਤ ਵਿਚ ਮਿਲਾ ਦਿੰਦਾ ਹੈ (ਅਰਥਾਤ ਅਧਿਆਤਮਿਕ ਵਾਤਾਵਰਣ ਪ੍ਰਦਾਨ ਕਰਦਾ ਹੈ)।੧। ਹੇ ਭਾਈ! ਗੁਰੂ ਦੀ ਮਤਿ ਰਾਹੀਂ ਸਤਿਸਰੂਪ ਪਰਮਾਤਮਾ ਨਾਲ ਜੁੜੋ। ਸਦਾ ਸਦੀਵੀ ਪਰਮਸੱਤਾ ਦੇ ਨਾਮ-ਸਿਮਰਨ ਦੀ ਕਮਾਈ ਕਰਕੇ ਹਮੇਸ਼ਾਂ ਸੱਚੇ ਸ਼ਬਦ ਨਾਲ ਮਿਲੇ ਰਹੋ।੧।ਰਹਾਉ।

ਜਿਨ੍ਹਾਂ (ਧਰਮੀ ਮਨੁੱਖਾਂ) ਨੇ ਹਰਿ-ਨਾਮ ਨੂੰ ਪਛਾਣਿਆ ਹੈ, ਉਨ੍ਹਾਂ ਤੋਂ (ਮੈਂ) ਕੁਰਬਾਨ ਜਾਂਦਾ ਹਾਂ। ਆਪਣੇ-ਪਨ ਦੀ ਭਾਵਨਾ ਨੂੰ ਤਿਆਗ ਕੇ (ਉਨ੍ਹਾਂ ਦੇ) ਚਰਣਾਂ ਵਿਚ ਟਿਕਣਾ ਚਾਹੁੰਦਾ ਹਾਂ ਅਤੇ ਉਨ੍ਹਾਂ ਦੇ ਭਾਣੇ ਅੰਦਰ ਚਲਣਾ ਚਾਹੁੰਦਾ ਹਾਂ। (ਅਜਿਹਾ ਕਰਨ ਨਾਲ ਮੈਨੂੰ) ਹਰਿ-ਨਾਮ ਰੂਪ ਲਾਭ ਪ੍ਰਾਪਤ ਹੋ ਜਾਂਦਾ ਹੈ ਅਤੇ ਸਹਿਜ ਸੁਭਾ ਨਾਮ ਵਿਚ ਸਮਾ ਜਾਂਦਾ ਹਾਂ।੨। ਗੁਰੂ ਤੋਂ ਬਿਨਾ ਈਸ਼ਵਰੀ ਦਰਗਾਹ ਤਕ ਪਹੁੰਚ ਨਹੀਂ ਹੋ ਸਕਦੀ ਅਤੇ ਨ ਹੀ ਨਾਮ ਦੀ ਪ੍ਰਾਪਤੀ ਸੰਭਵ ਹੁੰਦੀ ਹੈ। ਅਜਿਹਾ ਗੁਰੂ ਲਭ ਲਵੋ ਜਿਸ ਰਾਹੀਂ ਉਹ ਸਦੀਵੀ ਪਰਮਾਤਮਾ ਪ੍ਰਾਪਤ ਹੋ ਜਾਵੇ। (ਅਜਿਹਾ ਸਾਧਕ) ਵਿਕਾਰਾਂ ਰੂਪ ਦੈਂਤ ਨੂੰ ਮਾਰ ਦਿੰਦਾ (*ਅਸੁਰ ਸੰਘਾਰੈ*) ਹੈ ਅਤੇ ਸੁਖ ਪੂਰਵਕ ਜੀਵਨ ਬਤੀਤ ਕਰਦਾ ਹੈ। ਜੋ ਪਰਮਾਤਮਾ ਨੂੰ ਚੰਗਾ ਲਗਦਾ ਹੈ, ਉਹੀ ਕੁਝ ਹੁੰਦਾ ਹੈ।੩। (ਕਿਸੇ ਮਨੁੱਖ ਨੇ) ਜਿਹੋ ਜਿਹਾ ਸਤਿਗੁਰੂ ਨੂੰ ਸਮਝਿਆ ਹੈ, ਉਸੇ ਤਰ੍ਹਾਂ ਦਾ (ਉਸ ਨੂੰ) ਸੁਖ ਪ੍ਰਾਪਤ ਹੁੰਦਾ ਹੈ। ਇਸ (ਕਥਨ) ਵਿਚ ਬਿਲਕੁਲ ਕੋਈ ਸੰਦੇਹ (*ਸਹਸਾ*) ਨਹੀਂ, ਕੋਈ (ਗੁਰੂ ਨਾਲ) ਪ੍ਰੇਮ ਲਗਾ ਕੇ ਵੇਖ ਲਏ (ਉਸ ਨੂੰ ਵਾਸਤਵਿਕਤਾ ਦਾ ਪਤਾ ਲਗ ਜਾਵੇਗਾ)। ਨਾਨਕ (ਦਾ ਕਥਨ ਹੈ ਕਿ) ਗੁਰੂ ਅਤੇ ਪਰਮਾਤਮਾ ਦੋਵੇਂ ਇਕ ਰੂਪ ਹਨ (ਕੇਵਲ ਕਥਨ ਵਿਚ ਭੇਦ ਮਹਿਸੂਸ ਹੁੰਦਾ ਹੈ)। ਇਨ੍ਹਾਂ ਦੋਹਾਂ ਨਾਲ ਸ਼ਬਦ ਰਾਹੀਂ ਮਿਲਾਪ ਹੁੰਦਾ ਹੈ।੪।੧੧।੪੪।

**ਸਿਰੀ ਰਾਗੁ ਮਹਲਾ ੩**

(ਮਨਮੁਖ ਵਿਅਕਤੀ) ਹਰਿ-ਨਾਮ ਰੂਪ ਅੰਮ੍ਰਿਤ ਨੂੰ ਛਡ ਕੇ ਮਾਇਆਵੀ ਵਿਸ਼ਿਆਂ (*ਬਿਖਿਆ*) ਵਿਚ ਲੋਭਾਇਮਾਨ ਰਹਿੰਦੇ ਹਨ ਅਤੇ (ਪਰਮਾਤਮਾ ਦੀ ਥਾਂ) ਕਿਸੇ ਹੋਰ ਜਾਂ ਗ਼ੈਰ (*ਵਿਡਾਣੀ*) ਦੀ ਸੇਵਾ ਕਰਦੇ ਹਨ। ਉਹ ਆਪਣਾ ਧਰਮ ਜਾਂ ਕਰਤੱਵ ਭੁਲਾ ਦਿੰਦੇ ਹਨ, (ਪਰ) ਸਮਝਦੇ ਨਹੀਂ ਹਨ

Sri Satguru Jagjit Singh Ji eLibrary NamdhariElibrary@gmail.com

ਮਨਮੁਖ ਅੰਧ ਨ ਚੇਤਹੀ ਡੂਬਿ ਮੁਏ ਬਿਨੁ ਪਾਣੀ ॥੧॥
ਮਨ ਰੇ ਸਦਾ ਭਜਹੁ ਹਰਿ ਸਰਣਾਈ ॥
ਗੁਰ ਕਾ ਸਬਦੁ ਅੰਤਰਿ ਵਸੈ ਤਾ ਹਰਿ ਵਿਸਰਿ ਨ ਜਾਈ ॥੧॥ ਰਹਾਉ ॥

ਇਹੁ ਸਰੀਰੁ ਮਾਇਆ ਕਾ ਪੁਤਲਾ ਵਿਚਿ ਹਉਮੈ ਦੁਸਟੀ ਪਾਈ ॥
ਆਵਣੁ ਜਾਣਾ ਜੰਮਣੁ ਮਰਣਾ ਮਨਮੁਖਿ ਪਤਿ ਗਵਾਈ ॥
ਸਤਗੁਰੁ ਸੇਵਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਈ ॥੨॥
ਸਤਗੁਰ ਕੀ ਸੇਵਾ ਅਤਿ ਸੁਖਾਲੀ ਜੋ ਇਛੇ ਸੋ ਫਲੁ ਪਾਏ ॥
ਜਤੁ ਸਤੁ ਤਪੁ ਪਵਿਤੁ ਸਰੀਰਾ ਹਰਿ ਹਰਿ ਮੰਨਿ ਵਸਾਏ ॥
ਸਦਾ ਅਨੰਦਿ ਰਹੈ ਦਿਨੁ ਰਾਤੀ ਮਿਲਿ ਪ੍ਰੀਤਮ ਸੁਖੁ ਪਾਏ ॥੩॥
ਜੋ ਸਤਗੁਰ ਕੀ ਸਰਣਾਗਤੀ ਹਉ ਤਿਨ ਕੈ ਬਲਿ ਜਾਉ ॥
ਦਰਿ ਸਚੈ ਸਚੀ ਵਡਿਆਈ ਸਹਜੇ ਸਚਿ ਸਮਾਉ ॥
ਨਾਨਕ ਨਦਰੀ ਪਾਈਐ ਗੁਰਮੁਖਿ ਮੇਲਿ ਮਿਲਾਉ ॥੪॥੧੨॥੪੫॥

ਸਿਰੀਰਾਗੁ ਮਹਲਾ ੩ ॥
ਮਨਮੁਖ ਕਰਮ ਕਮਾਵਣੇ ਜਿਉ ਦੋਹਾਗਣਿ ਤਨਿ ਸੀਗਾਰੁ ॥
ਸੇਜੈ ਕੰਤੁ ਨ ਆਵਈ ਨਿਤ ਨਿਤ ਹੋਇ ਖੁਆਰੁ ॥
ਪਿਰ ਕਾ ਮਹਲੁ ਨ ਪਾਵਈ ਨਾ ਦੀਸੈ ਘਰੁ ਬਾਰੁ ॥੧॥
ਭਾਈ ਰੇ ਇਕ ਮਨਿ ਨਾਮੁ ਧਿਆਇ ॥
ਸੰਤਾ ਸੰਗਤਿ ਮਿਲਿ ਰਹੈ ਜਪਿ ਰਾਮ ਨਾਮੁ ਸੁਖੁ ਪਾਇ ॥੧॥ ਰਹਾਉ ॥

ਗੁਰਮੁਖਿ ਸਦਾ ਸੋਹਾਗਣੀ ਪਿਰੁ ਰਾਖਿਆ ਉਰ ਧਾਰਿ ॥
ਮਿਠਾ ਬੋਲਹਿ ਨਿਵਿ ਚਲਹਿ ਸੇਜੈ ਰਵੈ ਭਤਾਰੁ ॥
ਸੋਭਾਵੰਤੀ ਸੋਹਾਗਣੀ ਜਿਨ ਗੁਰ ਕਾ ਹੇਤੁ ਅਪਾਰੁ ॥੨॥
ਪੂਰੈ ਭਾਗਿ ਸਤਗੁਰੁ ਮਿਲੈ ਜਾ ਭਾਗੈ ਕਾ ਉਦਉ ਹੋਇ ॥
ਅੰਤਰਹੁ ਦੁਖੁ ਭ੍ਰਮੁ ਕਟੀਐ ਸੁਖੁ ਪਰਾਪਤਿ ਹੋਇ ॥
ਗੁਰ ਕੈ ਭਾਣੈ ਜੋ ਚਲੈ ਦੁਖੁ ਨ ਪਾਵੈ ਕੋਇ ॥੩॥
ਗੁਰ ਕੇ ਭਾਣੇ ਵਿਚਿ ਅੰਮ੍ਰਿਤੁ ਹੈ ਸਹਜੇ ਪਾਵੈ ਕੋਇ ॥

Sri Satguru Jagjit Singh Ji eLibrary NamdhariElibrary@gmail.com

ਅਤੇ (ਉਨ੍ਹਾਂ ਦੀ ਜ਼ਿੰਦਗੀ) ਹਰ ਰੋਜ਼ (*ਅਨਦਿਨੁ*) ਦੁਖ ਵਿਚ ਬਤੀਤ ਹੁੰਦੀ (*ਵਿਹਾਣੀ*) ਹੈ। ਅਗਿਆਨੀ ਮਨਮੁਖ (ਪਰਮਾਤਮਾ ਨੂੰ) ਯਾਦ (*ਚੇਤਹੀ*) ਨਹੀਂ ਕਰਦੇ। (ਉਨ੍ਹਾਂ ਦੀ ਸਥਿਤੀ) ਬਿਨਾ ਪਾਣੀ ਦੇ ਡੁਬ ਮਰਨ ਵਾਲੀ ਹੁੰਦੀ ਹੈ।੧। ਹੇ ਮੇਰੇ ਮਨ! ਹਰਿ ਦੀ ਸ਼ਰਣ (ਵਿਚ ਪੈ ਕੇ) ਸਦਾ ਉਸ ਦੇ ਨਾਮ ਦਾ ਸਿਮਰਨ ਕਰੋ। ਜਦੋਂ ਗੁਰੂ ਦਾ ਸ਼ਬਦ ਹਿਰਦੇ ਅੰਦਰ ਵਸਣ ਲਗ ਜਾਂਦਾ ਹੈ, ਤਾਂ ਫਿਰ ਹਰਿ ਦਾ ਨਾਮ ਨਹੀਂ ਭੁਲਦਾ।੧।ਰਹਾਉ।

ਇਹ ਸ਼ਰੀਰ ਮਾਇਆ ਦਾ ਪੁਤਲਾ ਹੈ ਅਤੇ ਇਸ ਵਿਚ ਹਉਮੈ ਦੇ ਰੂਪ ਵਿਚ (ਪ੍ਰਭੂ ਨੇ) ਦੁਸ਼ਟਤਾ ਜਾਂ ਬਦੀ (*ਦੁਸਟੀ*) ਟਿਕਾਈ ਹੋਈ ਹੈ। (ਸੰਸਾਰ ਵਿਚ) ਆਉਣਾ ਅਤੇ ਜਾਣਾ, ਜੰਮਣਾ ਅਤੇ ਮਰਣਾ (ਬਣਿਆ ਰਹਿੰਦਾ ਹੈ) ਅਤੇ ਮਨਮੁਖ ਆਪਣੀ ਪ੍ਰਤਿਸ਼ਠਾ ਨਸ਼ਟ ਕਰ ਲੈਂਦਾ ਹੈ। ਸਤਿਗੁਰੂ ਦੀ ਸੇਵਾ ਕਰਕੇ (ਗੁਰਮੁਖਾਂ ਨੇ) ਸਦਾ ਸੁਖ ਪ੍ਰਾਪਤ ਕੀਤਾ ਹੈ ਅਤੇ (ਆਪਣੀ) ਜੋਤਿ ਨੂੰ ਬ੍ਰਹਮ-ਜੋਤਿ ਵਿਚ ਮਿਲਾ ਦਿੱਤਾ ਹੈ।੨। ਸਤਿਗੁਰੂ ਦੀ ਸੇਵਾ ਬਹੁਤ ਸੁਖਦਾਇਕ ਹੈ। (ਸਾਧਕ) ਜੋ ਇੱਛਾ ਧਾਰ ਲੈਂਦਾ ਹੈ, ਉਹ ਫਲੀਭੂਤ ਹੋ ਜਾਂਦੀ ਹੈ। (ਜੋ ਮਨੁੱਖ) ਹਰਿ-ਨਾਮ ਨੂੰ ਮਨ ਵਿਚ ਵਸਾ ਲੈਂਦਾ ਹੈ, (ਉਸ ਨੂੰ)ਜਤ, ਸਤ ਅਤੇ ਤਪ (ਦਾ ਮਹਾਤਮ ਸਹਿਜ ਵਿਚ ਪ੍ਰਾਪਤ ਹੋ ਜਾਂਦਾ ਹੈ ਅਤੇ ਉਸ ਦਾ) ਸ਼ਰੀਰ ਪਵਿਤਰ ਹੋ ਜਾਂਦਾ ਹੈ। ਉਹ ਦਿਨ ਰਾਤ ਸਦਾ ਆਨੰਦੀ ਅਵਸਥਾ ਵਿਚ ਰਹਿੰਦਾ ਹੈ ਅਤੇ ਆਪਣੇ ਪ੍ਰੀਤਮ ਨੂੰ ਮਿਲ ਕੇ ਸੰਜੋਗ-ਸੁਖ ਮਾਣਦਾ ਹੈ।੩। ਜੋ ਸਤਿਗੁਰੂ ਦੀ ਸ਼ਰਣ ਵਿਚ ਜਾਂਦੇ ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ। (ਉਨ੍ਹਾਂ ਨੂੰ) ਸੱਚੀ ਦਰਗਾਹ ਵਿਚ ਸਦੀਵੀ ਪ੍ਰਤਿਸ਼ਠਾ ਮਿਲ ਜਾਂਦੀ ਹੈ ਅਤੇ ਸਹਿਜ ਸੁਭਾ ਸਤਿਸਰੂਪ ਪ੍ਰਭੂ ਵਿਚ ਲੀਨ (*ਸਮਾਉ*) ਹੋ ਜਾਂਦੇ ਹਨ। ਹੇ ਨਾਨਕ! (ਪ੍ਰਭੂ ਦੀ ਸ਼ਰਣ ਪਰਮਾਤਮਾ ਦੀ) ਕ੍ਰਿਪਾ ਦ੍ਰਿਸ਼ਟੀ ਨਾਲ ਪ੍ਰਾਪਤ ਹੁੰਦੀ ਹੈ। (ਅਜਿਹੇ ਗੁਰਮੁਖ ਹੀ) ਪਰਮਾਤਮਾ ਨਾਲ ਮੇਲ ਮਿਲਾ ਦਿੰਦੇ ਹਨ (ਅਰਥਾਤ ਪ੍ਰਭੂ ਮਿਲਨ ਵਿਚ ਸਹਾਇਕ ਹੁੰਦੇ ਹਨ)।੪।੧੨।੪੫।

**ਸਿਰੀ ਰਾਗੁ ਮਹਲਾ ੩**

ਮਨਮੁਖ ਦੇ ਕਮਾਏ ਹੋਏ ਕਰਮ (ਨਿਸਫਲ ਹਨ), ਜਿਵੇਂ ਦੋਹਾਗਣਿ (ਪਤੀ ਤੋਂ ਵਾਂਝੀ ਹੋਈ ਇਸਤਰੀ) ਦੁਆਰਾ ਤਨ ਦਾ ਕੀਤਾ ਹੋਇਆ ਸ਼ਿੰਗਾਰ (ਨਿਰਰਥਕ ਹੈ)। (ਕਿਉਂਕਿ ਉਸ ਦੇ ਹਿਰਦੇ ਰੂਪੀ) ਸੇਜ ਉਤੇ ਪਰਮਾਤਮਾ ਰੂਪੀ ਪਤੀ ਨਹੀਂ ਆਉਂਦਾ ਅਤੇ ਉਹ ਹਮੇਸ਼ਾਂ ਬਾਰ ਬਾਰ ਖੁਆਰ ਹੁੰਦੀ ਹੈ। (ਉਸ ਨੂੰ) ਪਰਮਾਤਮਾ ਰੂਪੀ ਪ੍ਰੀਤਮ ਦਾ ਠਿਕਾਣਾ (*ਮਹਲੁ*) ਪ੍ਰਾਪਤ ਨਹੀਂ ਹੁੰਦਾ ਅਤੇ ਨ ਹੀ (ਉਸ ਦਾ) ਘਰ ਬਾਰ ਦਿਸਦਾ ਹੈ।੧। ਹੇ ਭਾਈ! ਇਕਾਗ੍ਰ ਮਨ ਨਾਲ ਨਾਮ ਦਾ ਸਿਮਰਨ ਕਰ। ਸਤਿਸੰਗਤ ਵਿਚ (ਜੋ ਸਾਧਕ) ਮਿਲ ਬਹਿੰਦਾ ਹੈ, (ਉਹ) ਰਾਮ-ਨਾਮ ਦਾ ਜਾਪ ਕਰਕੇ ਸੁਖ ਪ੍ਰਾਪਤ ਕਰਦਾ ਹੈ।੧।ਰਹਾਉ।

ਗੁਰਮੁਖ (ਵਿਅਕਤੀ) ਸਦਾ ਸੋਹਾਗਣ ਇਸਤਰੀ ਵਾਂਗ ਹਨ, (ਜਿਨ੍ਹਾਂ ਨੇ) ਆਪਣੇ ਪ੍ਰੀਤਮ ਨੂੰ ਹਿਰਦੇ ਵਿਚ ਧਾਰਣ ਕੀਤਾ ਹੋਇਆ ਹੈ। ਉਹ ਮਿਠਾ ਬੋਲਦੇ ਹਨ, ਨਿਮਾਣੇ ਹੋ ਕੇ ਚਲਦੇ ਹਨ ਅਤੇ (ਆਪਣੇ ਹਿਰਦੇ ਰੂਪੀ) ਸੇਜ ਉਤੇ ਪਰਮਾਤਮਾ ਰੂਪੀ ਪਤੀ (*ਭਤਾਰੁ*) ਨਾਲ ਸੰਜੋਗ ਸੁਖ ਮਾਣਦੇ ਹਨ (ਅਰਥਾਤ ਸਦਾ ਬ੍ਰਹਮਾਨੰਦ ਦੀ ਸਥਿਤੀ ਵਿਚ ਰਹਿੰਦੇ ਹਨ)। ਜਿਨ੍ਹਾਂ ਨੂੰ ਗੁਰੂ ਦਾ ਅਪਾਰ ਪ੍ਰੇਮ (*ਹੇਤੁ*) ਪ੍ਰਾਪਤ ਹੁੰਦਾ ਹੈ, ਉਹ ਸ਼ੋਭਾਸ਼ਾਲੀ ਸੋਹਾਗਣਾਂ (ਵਰਗੇ) ਹਨ।੨। ਜਦੋਂ ਕਿਸੇ ਦੇ ਭਾਗ ਦਾ ਉਦੈ ਹੁੰਦਾ ਹੈ, ਤਾਂ (ਪੂਰਬਲੇ ਜਨਮਾਂ ਦੇ ਕਰਮਾਂ ਦੁਆਰਾ ਅਰਜਿਤ ਕੀਤੇ) ਪੂਰੇ ਭਾਗਾਂ ਕਾਰਣ ਸਤਿਗੁਰੂ ਦਾ ਮੇਲ ਹੋ ਜਾਂਦਾ ਹੈ। (ਉਸ ਦੇ) ਮਨ ਅੰਦਰੋਂ ਭਰਮ ਤੋਂ ਪੈਦਾ ਹੋਇਆ ਦੁਖ ਕਟਿਆ ਜਾਂਦਾ ਹੈ ਅਤੇ ਸੁਖ ਪ੍ਰਾਪਤ ਹੋ ਜਾਂਦਾ ਹੈ। ਜੋ (ਵਿਅਕਤੀ) ਗੁਰੂ ਦੇ ਭਾਣੇ ਵਿਚ ਚਲਦਾ ਹੈ, (ਉਸ ਨੂੰ) ਕੋਈ ਦੁਖ ਨਹੀਂ ਲਗਦਾ।੩। ਗੁਰੂ ਦੇ ਭਾਣੇ ਵਿਚ ਨਾਮ ਰੂਪ ਅੰਮ੍ਰਿਤ ਟਿਕਿਆ ਹੋਇਆ ਹੈ, ਸਹਿਜ ਸੁਭਾ (ਉਸ ਨੂੰ) ਕੋਈ (ਵਿਰਲਾ) ਹੀ ਪ੍ਰਾਪਤ ਕਰਦਾ ਹੈ। ਜਿਨ੍ਹਾਂ ਨੂੰ (ਨਾਮ ਰੂਪ ਅੰਮ੍ਰਿਤ) ਪ੍ਰਾਪਤ ਹੋ ਜਾਂਦਾ ਹੈ, ਉਹੀ

Sri Satguru Jagjit Singh Ji eLibrary NamdhariElibrary@gmail.com

www.archive.org/details/namdhari



ਜਿਨਾ ਪਰਾਪਤਿ ਤਿਨ ਪੀਆ ਹਉਮੈ ਵਿਚਹੁ ਖੋਇ ॥
ਨਾਨਕ ਗੁਰਮੁਖਿ ਨਾਮੁ ਧਿਆਈਐ ਸਚਿ ਮਿਲਾਵਾ ਹੋਇ ॥੪॥੧੩॥੪੬॥

ਸਿਰੀਰਾਗੁ ਮਹਲਾ ੩ ॥
ਜਾ ਪਿਰੁ ਜਾਣੈ ਆਪਣਾ ਤਨੁ ਮਨੁ ਅਗੈ ਧਰੇਇ ॥
ਸੋਹਾਗਣੀ ਕਰਮ ਕਮਾਵਦੀਆ ਸੇਈ ਕਰਮ ਕਰੇਇ ॥
ਸਹਜੇ ਸਾਚਿ ਮਿਲਾਵੜਾ ਸਾਚੁ ਵਡਾਈ ਦੇਇ ॥੧॥
ਭਾਈ ਰੇ ਗੁਰ ਬਿਨੁ ਭਗਤਿ ਨ ਹੋਇ ॥
ਬਿਨੁ ਗੁਰ ਭਗਤਿ ਨ ਪਾਈਐ ਜੇ ਲੋਚੈ ਸਭੁ ਕੋਇ ॥੧॥ ਰਹਾਉ ॥

ਲਖ ਚਉਰਾਸੀਹ ਫੇਰੁ ਪਇਆ ਕਾਮਣਿ ਦੂਜੈ ਭਾਇ ॥
ਬਿਨੁ ਗੁਰ ਨੀਦ ਨ ਆਵਈ ਦੁਖੀ ਰੈਣਿ ਵਿਹਾਇ ॥
ਬਿਨੁ ਸਬਦੈ ਪਿਰੁ ਨ ਪਾਈਐ ਬਿਰਥਾ ਜਨਮੁ ਗਵਾਇ ॥੨॥
ਹਉ ਹਉ ਕਰਤੀ ਜਗੁ ਫਿਰੀ ਨਾ ਧਨੁ ਸੰਪੈ ਨਾਲਿ ॥
ਅੰਧੀ ਨਾਮੁ ਨ ਚੇਤਈ ਸਭ ਬਾਧੀ ਜਮਕਾਲਿ ॥
ਸਤਗੁਰਿ ਮਿਲਿਐ ਧਨੁ ਪਾਇਆ ਹਰਿ ਨਾਮਾ ਰਿਦੈ ਸਮਾਲਿ ॥੩॥
ਨਾਮਿ ਰਤੇ ਸੇ ਨਿਰਮਲੇ ਗੁਰ ਕੈ ਸਹਜਿ ਸੁਭਾਇ ॥
ਮਨੁ ਤਨੁ ਰਾਤਾ ਰੰਗ ਸਿਉ ਰਸਨਾ ਰਸਨ ਰਸਾਇ ॥
ਨਾਨਕ ਰੰਗੁ ਨ ਉਤਰੈ ਜੋ ਹਰਿ ਧੁਰਿ ਛੋਡਿਆ ਲਾਇ ॥੪॥੧੪॥੪੭॥

ਸਿਰੀਰਾਗੁ ਮਹਲਾ ੩ ॥
ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਈ ॥
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਸੋਈ ॥
ਹਰਿ ਜੀਉ ਸਾਚਾ ਸਾਚੀ ਬਾਣੀ ਸਬਦਿ ਮਿਲਾਵਾ ਹੋਈ ॥੧॥
ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥

ਆਪੇ ਜਗਜੀਵਨੁ ਸੁਖਦਾਤਾ ਆਪੇ ਬਖਸਿ ਮਿਲਾਏ ॥
ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥
ਗੁਰਮੁਖਿ ਆਪੇ ਦੇਇ ਵਡਾਈ ਆਪੇ ਸੇਵ ਕਰਾਏ ॥੨॥

Sri Satguru Jagjit Singh Ji eLibrary NamdhariElibrary@gmail.com

ਪੀਂਦੇ ਹਨ ਅਤੇ (ਉਨ੍ਹਾਂ ਦੇ) ਅੰਦਰੋਂ ਹਉਮੈ ਨਸ਼ਟ ਹੋ ਜਾਂਦੀ ਹੈ। ਹੇ ਨਾਨਕ! ਗੁਰੂ ਦੀ ਸਿਖਿਆ ਰਾਹੀਂ ਨਾਮ ਸਿਮਰਨਾ ਚਾਹੀਦਾ ਹੈ। (ਇਸ ਦੇ ਫਲਸਰੂਪ) ਸਤਿਸਰੂਪ ਪਰਮਾਤਮਾ ਦਾ ਸੰਯੋਗ ਪ੍ਰਾਪਤ ਹੋ ਜਾਂਦਾ ਹੈ।੪।੧੩।੪੬।

**ਸਿਰੀ ਰਾਗੁ ਮਹਲਾ ੩**

ਜਦੋਂ (ਜੀਵ ਰੂਪ ਇਸਤਰੀ) ਪਰਮਾਤਮਾ ਨੂੰ ਆਪਣੇ ਪਤੀ ਵਜੋਂ ਪਛਾਣ ਲੈਂਦੀ ਹੈ ਤਾਂ (ਆਪਣਾ) ਤਨ ਅਤੇ ਮਨ ਉਸ ਅਗੇ ਅਰਪਿਤ (*ਧਰੇਇ*) ਕਰ ਦਿੰਦੀ ਹੈ। (ਫਿਰ) ਉਹ ਉਹੀ ਕਰਮ-ਆਚਾਰ ਕਰਦੀ ਹੈ ਜੋ ਸੋਹਾਗਣ ਇਸਤਰੀਆਂ ਕਰਦੀਆਂ ਹਨ। (ਇਸ ਤਰ੍ਹਾਂ) ਸਹਿਜ ਸੁਭਾ ਸਤਿਸਰੂਪ ਪਰਮਾਤਮਾ ਨਾਲ ਸੰਯੋਗ ਹੋ ਜਾਂਦਾ ਹੈ, (ਜੋ) ਸਦੀਵੀ ਵਡਿਆਈ ਪ੍ਰਦਾਨ ਕਰਦਾ ਹੈ।੧। ਹੇ ਭਾਈ! ਗੁਰੂ ਤੋਂ ਬਿਨਾ ਭਗਤੀ ਸੰਪੰਨ ਨਹੀਂ ਹੋ ਸਕਦੀ। ਜੇ ਸਾਰੀ (ਖ਼ਲਕਤ) ਇੱਛਾ ਕਰਦੀ ਰਹੇ, (ਪਰ) ਗੁਰੂ ਤੋਂ ਬਿਨਾ ਭਗਤੀ ਦੀ ਪ੍ਰਾਪਤੀ ਸੰਭਵ ਨਹੀਂ ਹੁੰਦੀ।੧। ਰਹਾਉ।

ਦ੍ਵੈਤ ਭਾਵ (*ਦੂਜੇ ਭਾਇ*) ਕਾਰਣ ਜੀਵ ਰੂਪ ਇਸਤਰੀ (*ਕਾਮਣਿ*) ਨੂੰ ਚੌਰਾਸੀ ਲੱਖ ਜੂਨਾਂ ਦਾ ਚੱਕਰ ਕਟਣਾ ਪੈਂਦਾ ਹੈ। ਗੁਰੂ ਤੋਂ ਬਿਨਾ ਲਿਵ ਰੂਪ ਨੀਂਦ ਨਹੀਂ ਆਉਂਦੀ ਅਤੇ ਜੀਵਨ ਰੂਪ ਰਾਤ ਦੁਖ ਵਿਚ ਬੀਤ (*ਵਿਹਾਇ*) ਜਾਂਦੀ ਹੈ। ਗੁਰੂ-ਸ਼ਬਦ ਤੋਂ ਬਿਨਾ ਪ੍ਰਭੂ ਰੂਪ ਪ੍ਰੀਤਮ ਦੀ ਪ੍ਰਾਪਤੀ ਨਹੀਂ ਹੁੰਦੀ, ਵਿਅਰਥ ਵਿਚ ਜੀਵਨ ਗੁਜ਼ਰ ਜਾਂਦਾ ਹੈ।੨। (ਮੈਂ ਅਨੁਭਵ ਕੀਤਾ ਹੈ ਕਿ ਲੋਕਾਈ) ਹਉ-ਹਉ ਮੈਂ-ਮੈਂ ਕਰਦੀ ਸਾਰੇ ਜਗਤ ਵਿਚ ਫਿਰ ਰਹੀ ਹੈ ਅਤੇ ਧਨ-ਸੰਪਤੀ (*ਸੰਪੈ*) (ਨੂੰ ਇਕੱਠਾ ਕਰਦੀ ਫਿਰਦੀ ਹੈ, ਪਰ ਉਹ ਇਹ ਨਹੀਂ ਸਮਝਦੀ ਕਿ ਇਹ) ਨਾਲ ਨਹੀਂ ਜਾਂਦੀ। ਅਗਿਆਨ ਵਸ (ਸਾਰੀ ਲੋਕਾਈ) ਨਾਮ ਦਾ ਸਿਮਰਨ (*ਚੇਤਈ*) ਨਹੀਂ ਕਰਦੀ, ਸਭ ਜਮਕਾਲ ਦੇ ਫੰਧੇ ਵਿਚ ਬੰਨ੍ਹੀ ਹੋਈ ਹੈ। ਸਤਿਗੁਰੂ ਦੇ ਮਿਲਣ ਉਪਰੰਤ ਹੀ ਹਰਿ-ਨਾਮ ਧਨ ਦੀ ਪ੍ਰਾਪਤੀ ਹੁੰਦੀ ਹੈ, ਉਸ ਨੂੰ ਹਿਰਦੇ ਵਿਚ ਸਿਮਰਨਾ ਚਾਹੀਦਾ ਹੈ।੩। ਨਾਮ ਵਿਚ ਰੰਗੇ ਹੋਏ ਸਾਧਕ ਗੁਰੂ ਦੀ ਮਿਹਰ ਨਾਲ ਸਹਿਜ ਸੁਭਾ ਨਿਰਮਲ ਹੋ ਜਾਂਦੇ ਹਨ। (ਉਨ੍ਹਾਂ ਦਾ) ਮਨ ਅਤੇ ਤਨ ਪਰਮਾਤਮਾ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਂਦਾ ਹੈ ਅਤੇ (ਉਨ੍ਹਾਂ ਦੀ) ਜੀਭ ਨਾਮ-ਰਸ ਵਿਚ ਰਸਲੀਨ ਹੋ ਜਾਂਦੀ ਹੈ। ਹੇ ਨਾਨਕ! (ਜਿਨ੍ਹਾਂ ਨੂੰ) ਪਰਮਾਤਮਾ ਨੇ ਧੁਰ ਦਰਗਾਹੋਂ (ਪ੍ਰੇਮ ਦਾ) ਰੰਗ ਚੜ੍ਹਾ ਦਿੱਤਾ ਹੈ, ਉਹ ਰੰਗ ਕਦੇ ਨਹੀਂ ਉਤਰਦਾ (ਅਰਥਾਤ ਉਹ ਜੀਵਨ ਭਰ ਹਰਿ-ਪ੍ਰੇਮ ਵਿਚ ਮਗਨ ਰਹਿੰਦੇ ਹਨ)।੪।੧੪।੪੭।

**ਸਿਰੀ ਰਾਗੁ ਮਹਲਾ ੩**

(ਜੇ ਪਰਮਾਤਮਾ) ਕ੍ਰਿਪਾ ਕਰੇ ਤਾਂ ਗੁਰੂ ਦੇ ਉਪਦੇਸ਼ ਰਾਹੀਂ ਭਗਤੀ ਕੀਤੀ ਜਾ ਸਕਦੀ ਹੈ (ਕਿਉਂਕਿ) ਗੁਰੂ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ। (ਜੇ ਪ੍ਰਭੂ) ਆਪਣੇ ਆਪ ਮਿਲਾ ਲਏ (ਤਾਂ ਹੀ ਉਸ ਦੀ ਵਾਸਤਵਿਕਤਾ ਦੀ) ਸਮਝ ਆਉਂਦੀ ਹੈ ਅਤੇ ਉਹ (ਸਾਧਕ) ਨਿਰਮਲ ਹੋ ਜਾਂਦਾ ਹੈ। ਪਰਮਾਤਮਾ ਸਤਿਸਰੂਪ ਹੈ, ਉਸ ਦੀ ਬਾਣੀ ਸੱਚੀ ਹੈ। ਗੁਰੂ ਦੇ ਸ਼ਬਦ ਰਾਹੀਂ ਉਸ ਦਾ ਸੰਯੋਗ ਪ੍ਰਾਪਤ ਹੁੰਦਾ ਹੈ।੧। ਹੇ ਭਾਈ! ਭਗਤੀ ਤੋਂ ਵਾਂਝਿਆ ਹੋਇਆ (ਮਨੁੱਖ) ਇਸ ਸੰਸਾਰ ਵਿਚ ਕਿਉਂ ਆਇਆ ਹੈ? (ਉਸ ਨੇ) ਪੂਰੇ ਗੁਰੂ ਦੀ ਸੇਵਾ ਨਹੀਂ ਕੀਤੀ, ਵਿਅਰਥ ਵਿਚ ਆਪਣਾ ਜਨਮ ਜ਼ਾਇਆ ਕਰ ਦਿੱਤਾ ਹੈ।੧। ਰਹਾਉ।

(ਪਰਮਾਤਮਾ) ਆਪ ਹੀ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਹੈ ਅਤੇ ਆਪ ਹੀ ਸੁਖ ਦੇਣ ਵਾਲਾ ਹੈ, ਆਪ ਹੀ ਬਖ਼ਸ਼ਿਸ਼ ਕਰ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ। ਇਹ ਜੀਵ-ਜੰਤ ਵਿਚਾਰੇ ਕੀ ਕਰ ਸਕਦੇ ਹਨ (ਅਰਥਾਤ ਕੁਝ ਵੀ ਕਰ ਸਕਣ ਦੇ ਸਮਰਥ ਨਹੀਂ ਹਨ) ਅਤੇ (ਫਿਰ) ਕਹਿ ਕੇ ਵੀ ਕਿਸ ਨੂੰ ਸੁਣਾ ਸਕਦੇ ਹਨ। ਗੁਰੂ ਦੇ ਉਪਦੇਸ਼ ਰਾਹੀਂ (ਪ੍ਰਭੂ) ਆਪ ਵਡਿਆਈ ਪ੍ਰਦਾਨ ਕਰਦਾ ਹੈ ਅਤੇ ਆਪ ਹੀ ਸੇਵਾ ਕਰਵਾਉਂਦਾ ਹੈ।੨। ਪਰਿਵਾਰ ਨੂੰ ਵੇਖ ਕੇ (ਮਨੁੱਖ) ਉਸ ਦੇ ਮੋਹ ਵਿਚ

ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥
ਸਤਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਦੀ ਕੀਮ ਨ ਪਾਈ ॥
ਹਰਿ ਪ੍ਰਭੁ ਸਖਾ ਮੀਤੁ ਪ੍ਰਭੁ ਮੇਰਾ ਅੰਤੇ ਹੋਇ ਸਖਾਈ ॥੩॥
ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥
ਹਰਿ ਜੀਉ ਦਾਤਾ ਭਗਤਿ ਵਛਲੁ ਹੈ ਕਰਿ ਕਿਰਪਾ ਮੰਨਿ ਵਸਾਈ ॥
ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ॥੪॥੧੫॥੪੮॥

ਸਿਰੀਰਾਗੁ ਮਹਲਾ ੩ ॥
ਧਨੁ ਜਨਨੀ ਜਿਨਿ ਜਾਇਆ ਧੰਨੁ ਪਿਤਾ ਪਰਧਾਨੁ ॥
ਸਤਗੁਰੁ ਸੇਵਿ ਸੁਖੁ ਪਾਇਆ ਵਿਚਹੁ ਗਇਆ ਗੁਮਾਨੁ ॥
ਦਰਿ ਸੇਵਨਿ ਸੰਤ ਜਨ ਖੜੇ ਪਾਇਨਿ ਗੁਣੀ ਨਿਧਾਨੁ ॥੧॥
ਮੇਰੇ ਮਨ ਗੁਰ ਮੁਖਿ ਧਿਆਇ ਹਰਿ ਸੋਇ ॥
ਗੁਰ ਕਾ ਸਬਦੁ ਮਨਿ ਵਸੈ ਮਨੁ ਤਨੁ ਨਿਰਮਲੁ ਹੋਇ ॥੧॥ ਰਹਾਉ ॥

ਕਰਿ ਕਿਰਪਾ ਘਰਿ ਆਇਆ ਆਪੇ ਮਿਲਿਆ ਆਇ ॥
ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥
ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ ॥੨॥
ਜੋ ਕਿਛੁ ਕਰਣਾ ਸੁ ਕਰਿ ਰਹਿਆ ਅਵਰੁ ਨ ਕਰਣਾ ਜਾਇ ॥
ਚਿਰੀ ਵਿਛੁੰਨੇ ਮੇਲਿਅਨੁ ਸਤਗੁਰ ਪੰਨੈ ਪਾਇ ॥
ਆਪੇ ਕਾਰ ਕਰਾਇਸੀ ਅਵਰੁ ਨ ਕਰਣਾ ਜਾਇ ॥੩॥
ਮਨੁ ਤਨੁ ਰਤਾ ਰੰਗ ਸਿਉ ਹਉਮੈ ਤਜਿ ਵਿਕਾਰ ॥
ਅਹਿਨਿਸਿ ਹਿਰਦੈ ਰਵਿ ਰਹੈ ਨਿਰਭਉ ਨਾਮੁ ਨਿਰੰਕਾਰ ॥
ਨਾਨਕ ਆਪਿ ਮਿਲਾਇਅਨੁ ਪੂਰੈ ਸਬਦਿ ਅਪਾਰ ॥੪॥੧੬॥੪੯॥

ਸਿਰੀਰਾਗੁ ਮਹਲਾ ੩ ॥
ਗੋਵਿਦੁ ਗੁਣੀ ਨਿਧਾਨੁ ਹੈ ਅੰਤੁ ਨ ਪਾਇਆ ਜਾਇ ॥
ਕਥਨੀ ਬਦਨੀ ਨ ਪਾਈਐ ਹਉਮੈ ਵਿਚਹੁ ਜਾਇ ॥
ਸਤਗੁਰਿ ਮਿਲਿਐ ਸਦ ਭੈ ਰਚੈ ਆਪਿ ਵਸੈ ਮਨਿ ਆਇ ॥੧॥
ਭਾਈ ਰੇ ਗੁਰਮੁਖਿ ਬੂਝੈ ਕੋਇ ॥

Sri Satguru Jagjit Singh Ji eLibrary NamdhariElibrary@gmail.com

ਲੋਭਾਇਮਾਨ (*ਲੋਭਾਣਾ*) ਹੋ ਜਾਂਦਾ ਹੈ (ਪਰ ਉਸ ਨੂੰ ਇਸ ਤੱਥ ਦਾ ਬੋਧ ਨਹੀਂ ਕਿ ਇਨ੍ਹਾਂ ਵਿਚੋਂ ਕੁਝ ਵੀ) ਅੰਤਿਮ ਪ੍ਰਸਥਾਨ ਵੇਲੇ ਨਾਲ ਨਹੀਂ ਜਾਂਦਾ। ਸਤਿਗੁਰੂ ਦੀ ਸੇਵਾ ਰਾਹੀਂ (ਜਿਸ ਸਾਧਕ ਨੇ) ਗੁਣਾਂ ਦੇ ਖ਼ਜ਼ਾਨੇ (*ਨਿਧਾਨੁ*) (ਪਰਮਾਤਮਾ ਨੂੰ) ਪ੍ਰਾਪਤ ਕਰ ਲਿਆ ਹੈ, (ਉਸ ਦੀ ਮਹਾਨਤਾ ਦੀ) ਕੀਮਤ ਨਹੀਂ ਪਾਈ ਜਾ ਸਕਦੀ। (ਉਸ ਨੂੰ ਸਮਝ ਆ ਜਾਂਦੀ ਹੈ ਕਿ) ਹਰਿ-ਪ੍ਰਭੂ ਮੇਰਾ ਮਿਤਰ ਅਤੇ ਸਾਥੀ ਹੈ। (ਇਹੀ) ਅੰਤ ਕਾਲ ਸਹਾਇਕ ਹੁੰਦਾ ਹੈ।੩। (ਮਨੁੱਖ) ਆਪਣੇ ਮਨ ਅਤੇ ਚਿਤ ਵਿਚ ਕਹਿੰਦਾ ਰਹੇ (ਅਗੇ ਹੋਰਨਾਂ ਤੋਂ) ਅਖਵਾਉਂਦਾ ਰਹੇ, (ਪਰੰਤੂ ਇਸ ਸਭ ਕੁਝ ਕਰਨ ਦੇ ਬਾਵਜੂਦ ਵੀ) ਗੁਰੂ ਤੋਂ ਬਿਨਾ (ਉਸ ਦਾ) ਆਪਾ-ਭਾਵ ਖ਼ਤਮ ਨਹੀਂ ਹੁੰਦਾ। ਪਰਮਾਤਮਾ ਦਾਤਾ ਹੈ, ਭਗਤਾਂ/ਭਗਤੀ ਨਾਲ ਪ੍ਰੇਮ-ਪੂਰਵਕ ਜੁੜਿਆ ਹੋਇਆ ਹੈ। (ਉਹ) ਕ੍ਰਿਪਾ ਕਰ ਕੇ ਹਰਿ-ਨਾਮ ਨੂੰ ਮਨ ਵਿਚ ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਆਪ ਹੀ ਸ਼ਬਦ ਵਿਚ ਸੁਰਤਿ (ਧਿਆਨ) ਅਤੇ ਸ਼ੋਭਾ ਪ੍ਰਦਾਨ ਕਰਦਾ ਹੈ ਅਤੇ (ਇਸ ਤਰ੍ਹਾਂ) ਗੁਰਮੁਖਾਂ ਨੂੰ ਪ੍ਰਤਿਸ਼ਠਾ ਬਖ਼ਸ਼ਦਾ ਹੈ।੪।੧੫।੪੮।

**ਸਿਰੀ ਰਾਗੁ ਮਹਲਾ ੩**

(ਉਹ) ਜਨਨੀ ਧੰਨ ਹੈ ਜਿਸ ਨੇ (ਗੁਰੂ ਨੂੰ) ਜਨਮ ਦਿੱਤਾ ਹੈ। ਉਸ ਦਾ ਪਿਤਾ ਵੀ ਧੰਨਤਾਯੋਗ ਅਤੇ ਪ੍ਰਤਿਸ਼ਠਾਵਾਨ ਹੈ। (ਅਜਿਹੇ) ਸਤਿਗੁਰੂ ਦੀ ਸੇਵਾ ਕਰਨ ਨਾਲ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ (ਮਨ) ਵਿਚੋਂ ਗੁਮਾਨ (ਹੰਕਾਰ) ਚਲਾ ਜਾਂਦਾ ਹੈ। (ਉਸ ਗੁਰੂ ਦੇ) ਦੁਆਰ ਉਤੇ ਖੜੇ ਕੇ ਸੰਤ ਲੋਕ ਸੇਵਾ ਕਰਦੇ ਹਨ ਅਤੇ (ਇਸ ਤਰ੍ਹਾਂ ਗੁਰੂ ਦੀ ਬਖ਼ਸ਼ਿਸ਼ ਨਾਲ) ਗੁਣਾਂ ਦੇ ਖ਼ਜ਼ਾਨੇ (*ਗੁਣੀ ਨਿਧਾਨੁ*) ਪਰਮਾਤਮਾ ਨੂੰ ਪ੍ਰਾਪਤ ਕਰਦੇ ਹਨ।੧। ਹੇ ਮੇਰੇ ਮਨ! ਗੁਰੂ ਦੇ ਉਪਦੇਸ਼ ਦੁਆਰਾ ਉਸ ਪਰਮਾਤਮਾ ਦੀ ਆਰਾਧਨਾ ਕਰ। (ਅਜਿਹਾ ਕਰਨ ਨਾਲ) ਗੁਰੂ ਦਾ ਸ਼ਬਦ ਮਨ ਵਿਚ ਵਸ ਜਾਂਦਾ ਹੈ ਅਤੇ ਮਨ ਤੇ ਤਨ ਨਿਰਮਲ ਹੋ ਜਾਂਦੇ ਹਨ।੧।ਰਹਾਉ।

(ਜਦੋਂ ਗੁਰੂ ਦੇ ਸ਼ਬਦ ਦੇ ਮਨ ਵਿਚ ਵਸਣ ਨਾਲ ਨਿਰਮਲਤਾ ਦਾ ਮਾਹੌਲ ਬਣ ਜਾਂਦਾ ਹੈ ਤਾਂ ਪਰਮਾਤਮਾ ਖ਼ੁਦ) ਕ੍ਰਿਪਾ ਕਰਕੇ ਹਿਰਦੇ ਰੂਪ ਘਰ ਵਿਚ ਆ ਵਸਦਾ ਹੈ ਅਤੇ ਆਪ ਹੀ ਆ ਕੇ ਮਿਲ ਪੈਂਦਾ ਹੈ। ਗੁਰੂ ਦੇ ਸ਼ਬਦ ਰਾਹੀਂ (ਉਸ ਦੀ) ਸਰਾਹਨਾ ਕਰਨੀ ਚਾਹੀਦੀ ਹੈ, ਸਹਿਜ ਸੁਭਾ ਹੀ ਉਸ ਦੇ ਪ੍ਰੇਮ-ਰੰਗ ਵਿਚ ਰੰਗਿਆ ਜਾਈਦਾ ਹੈ। ਜੀਵ ਰੂਪ ਸੱਚ ਪਰਮਾਤਮਾ ਰੂਪ ਮਹਾਨ ਸੱਚ ਵਿਚ ਸਮਾ ਜਾਂਦਾ ਹੈ ਅਤੇ (ਇਸ ਤਰ੍ਹਾਂ) ਮਿਲਿਆ ਰਹੀਦਾ ਹੈ ਕਿ ਫਿਰ ਵਿਯੋਗ ਦੀ ਦਸ਼ਾ ਪੈਦਾ ਹੀ ਨਹੀਂ ਹੁੰਦੀ।੨। (ਉਸ ਪਰਮਾਤਮਾ ਨੇ) ਜੋ ਕੁਝ ਕਰਨਾ ਹੈ, ਉਹ ਕਰੀ ਜਾ ਰਿਹਾ ਹੈ, (ਅਜਿਹਾ) ਹੋਰ ਕਿਸੇ ਪਾਸੋਂ ਕੀਤਾ ਹੀ ਨਹੀਂ ਜਾ ਸਕਦਾ। ਸਤਿਗੁਰੂ ਦੇ ਲੜ ਲਗਾ ਕੇ ਪ੍ਰਭੂ ਨੇ ਚਿਰਾਂ ਤੋਂ ਵਿਛੜਿਆਂ ਨੂੰ ਆਪਣੇ ਨਾਲ ਮਿਲਾ ਲਿਆ ਹੈ। (ਉਹ) ਆਪ ਹੀ (ਸਾਡੇ ਤੋਂ ਇਛਿਤ) ਕਾਰ ਕਰਵਾ ਰਿਹਾ (*ਕਰਾਇਸੀ*) ਹੈ, (ਉਸ ਤੋਂ ਭਿੰਨ) ਹੋਰ ਕੁਝ ਕੀਤਾ ਹੀ ਨਹੀਂ ਜਾ ਸਕਦਾ।੩। (ਜਿਨ੍ਹਾਂ ਜਿਗਿਆਸੂਆਂ ਦੇ) ਮਨ ਅਤੇ ਤਨ ਹਉਮੈਂ ਆਦਿ ਵਿਕਾਰਾਂ ਨੂੰ ਤਿਆਗ ਕੇ ਪਰਮਾਤਮਾ ਦੇ ਪ੍ਰੇਮ ਵਿਚ ਰੰਗੇ ਗਏ ਹਨ, (ਉਹ) ਦਿਨ ਰਾਤ ਨਿਰਭਉ ਅਤੇ ਨਿਰਾਕਾਰ ਪਰਮਾਤਮਾ ਦਾ ਨਾਮ ਹਿਰਦੇ ਵਿਚ ਸਿਮਰਦੇ (*ਰਵਿ ਰਹੈ*) ਹਨ। ਹੇ ਨਾਨਕ! ਅਪਾਰ ਪ੍ਰਭੂ ਨੇ ਸ਼ਬਦ ਦੁਆਰਾ (ਜਿਗਿਆਸੂਆਂ ਨੂੰ) ਆਪਣੇ ਨਾਲ ਮਿਲਾਇਆ ਹੈ।੪।੧੬।੪੯।

**ਸਿਰੀ ਰਾਗੁ ਮਹਲਾ ੩**

ਪ੍ਰਭੂ ਗੁਣਾਂ ਦਾ ਖ਼ਜ਼ਾਨਾ (*ਗੁਣੀ ਨਿਧਾਨੁ*) ਹੈ, (ਉਸ ਦਾ) ਅੰਤ ਨਹੀਂ ਪਾਇਆ ਜਾ ਸਕਦਾ। ਕਹਿਣ ਜਾਂ ਬੋਲਣ (*ਬਦਨੀ*) ਨਾਲ (ਉਸ ਦੀ) ਪ੍ਰਾਪਤੀ ਨਹੀਂ ਹੋ ਸਕਦੀ। (ਉਸ ਦੀ ਪ੍ਰਾਪਤੀ ਉਦੋਂ ਹੀ ਹੁੰਦੀ ਹੈ ਜਦੋਂ ਮਨੁੱਖ ਦੇ ਮਨ ਵਿਚੋਂ) ਹਉਮੈ ਖ਼ਤਮ ਹੋ ਜਾਂਦੀ ਹੈ। ਸਤਿਗੁਰੂ ਦੇ ਮਿਲ ਪੈਣ ਨਾਲ (ਸਾਧਕ) ਸਦਾ ਈਸ਼ਵਰੀ ਭੈ ਵਿਚ ਖਚਿਤ (ਰਚੈ) ਹੋ ਜਾਂਦਾ ਹੈ ਅਤੇ (ਪਰਮਾਤਮਾ) ਆਪ ਆ ਕੇ (ਉਸ ਦੇ) ਮਨ ਵਿਚ ਵਸ ਜਾਂਦਾ ਹੈ।੧। ਹੇ ਭਾਈ! (ਇਸ ਭੇਦ ਨੂੰ) ਗੁਰੂ ਦੇ ਉਪਦੇਸ਼ ਰਾਹੀਂ ਹੀ

ਬਿਨੁ ਬੂਝੇ ਕਰਮ ਕਮਾਵਣੇ ਜਨਮੁ ਪਦਾਰਥੁ ਖੋਇ ॥੧॥ ਰਹਾਉ ॥

ਜਿਨੀ ਚਾਖਿਆ ਤਿਨੀ ਸਾਦੁ ਪਾਇਆ ਬਿਨੁ ਚਾਖੇ ਭਰਮਿ ਭੁਲਾਇ ॥
ਅੰਮ੍ਰਿਤੁ ਸਾਚਾ ਨਾਮੁ ਹੈ ਕਹਣਾ ਕਛੂ ਨ ਜਾਇ ॥
ਪੀਵਤ ਹੂ ਪਰਵਾਣੁ ਭਇਆ ਪੂਰੈ ਸਬਦਿ ਸਮਾਇ ॥੨॥
ਆਪੇ ਦੇਇ ਤ ਪਾਈਐ ਹੋਰੁ ਕਰਣਾ ਕਿਛੂ ਨ ਜਾਇ ॥
ਦੇਵਣ ਵਾਲੇ ਕੈ ਹਥਿ ਦਾਤਿ ਹੈ ਗੁਰੂ ਦੁਆਰੈ ਪਾਇ ॥
ਜੇਹਾ ਕੀਤੋਨੁ ਤੇਹਾ ਹੋਆ ਜੇਹੇ ਕਰਮ ਕਮਾਇ ॥੩॥
ਜਤੁ ਸਤੁ ਸੰਜਮੁ ਨਾਮੁ ਹੈ ਵਿਣੁ ਨਾਵੈ ਨਿਰਮਲੁ ਨ ਹੋਇ ॥
ਪੂਰੈ ਭਾਗਿ ਨਾਮੁ ਮਨਿ ਵਸੈ ਸਬਦਿ ਮਿਲਾਵਾ ਹੋਇ ॥
ਨਾਨਕ ਸਹਜੇ ਹੀ ਰੰਗਿ ਵਰਤਦਾ ਹਰਿ ਗੁਣ ਪਾਵੈ ਸੋਇ ॥੪॥੧੭॥੫੦॥

ਸਿਰੀਰਾਗੁ ਮਹਲਾ ੩ ॥
ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥
ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ ॥
ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ ॥੧॥
ਸੁਣਿ ਮਨ ਮੇਰੇ ਭਜੁ ਸਤਗੁਰ ਸਰਣਾ ॥
ਗੁਰ ਪਰਸਾਦੀ ਛੁਟੀਐ ਬਿਖੁ ਭਵਜਲੁ ਸਬਦਿ ਗੁਰ ਤਰਣਾ ॥੧॥ ਰਹਾਉ ॥

ਤ੍ਰੈ ਗੁਣ ਸਭਾ ਧਾਤੁ ਹੈ ਦੂਜਾ ਭਾਉ ਵਿਕਾਰੁ ॥
ਪੰਡਿਤੁ ਪੜੈ ਬੰਧਨ ਮੋਹ ਬਾਧਾ ਨਹ ਬੂਝੈ ਬਿਖਿਆ ਪਿਆਰਿ ॥
ਸਤਗੁਰਿ ਮਿਲਿਐ ਤ੍ਰਿਕੁਟੀ ਛੂਟੈ ਚਉਥੈ ਪਦਿ ਮੁਕਤਿ ਦੁਆਰੁ ॥੨॥
ਗੁਰ ਤੇ ਮਾਰਗੁ ਪਾਈਐ ਚੂਕੈ ਮੋਹੁ ਗੁਬਾਰੁ ॥
ਸਬਦਿ ਮਰੈ ਤਾ ਉਧਰੈ ਪਾਏ ਮੋਖ ਦੁਆਰੁ ॥
ਗੁਰ ਪਰਸਾਦੀ ਮਿਲਿ ਰਹੈ ਸਚੁ ਨਾਮੁ ਕਰਤਾਰੁ ॥੩॥
ਇਹੁ ਮਨੂਆ ਅਤਿ ਸਬਲ ਹੈ ਛਡੇ ਨ ਕਿਤੈ ਉਪਾਇ ॥
ਦੂਜੈ ਭਾਇ ਦੁਖੁ ਲਾਇਦਾ ਬਹੁਤੀ ਦੇਇ ਸਜਾਇ ॥
ਨਾਨਕ ਨਾਮਿ ਲਗੇ ਸੇ ਉਬਰੇ ਹਉਮੈ ਸਬਦਿ ਗਵਾਇ ॥੪॥੧੮॥੫੧॥

Sri Satguru Jagjit Singh Ji eLibrary NamdhariElibrary@gmail.com

ਕੋਈ (ਵਿਰਲਾ) ਸਮਝਦਾ ਹੈ। ਬਿਨਾ ਇਸ ਨੂੰ ਸਮਝੇ ਕਰਮ ਕਰਨੇ (ਤਾਂ ਮਾਨੋ) ਮਨੁੱਖ ਜਨਮ ਰੂਪ (ਕੀਮਤੀ) ਪਦਾਰਥ ਗਵਾਉਣਾ ਹੈ।੧।ਰਹਾਉ।

ਜਿਨ੍ਹਾਂ ਨੇ (ਹਰਿਨਾਮ ਰੂਪ ਅੰਮ੍ਰਿਤ ਨੂੰ) ਚਖਿਆ ਹੈ, ਉਨ੍ਹਾਂ ਨੂੰ ਹੀ ਸੁਆਦ ਹਾਸਲ ਹੋਇਆ ਹੈ। (ਇਸ ਰਸ ਨੂੰ) ਬਿਨਾ ਚਖੇ (ਉਹ ਮਾਇਆ ਦੇ) ਭਰਮਾਂ ਕਰਕੇ (ਵਾਸਤਵਿਕ.ਮਾਰਗ ਤੋਂ) ਖੁੰਝੇ ਹੋਏ ਹਨ। (ਪਰਮਾਤਮਾ ਦਾ) ਸੱਚਾ ਨਾਮ ਅੰਮ੍ਰਿਤ ਤੁਲ ਹੈ, (ਉਸ ਦੇ ਮਹੱਤਵ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ (ਅਰਥਾਤ ਉਹ ਮੁੱਲ ਪਾਏ ਜਾਣ ਦੀ ਸੀਮਾ ਤੋਂ ਪਰੇ ਹੈ)। (ਇਸ ਅੰਮ੍ਰਿਤ ਨੂੰ) ਪੀਂਦੇ ਹੀ (ਸਾਧਕ ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹ ਜਾਂਦਾ ਹੈ ਅਤੇ ਪੂਰੇ ਗੁਰੂ ਦੇ ਸ਼ਬਦ ਵਿਚ ਸਮਾ ਜਾਂਦਾ ਹੈ।੨। ਜੇ (ਅੰਮ੍ਰਿਤ ਦੀ ਦਾਤ ਪ੍ਰਭੂ) ਆਪ ਪ੍ਰਦਾਨ ਕਰੇ ਤਾਂ ਹੀ (ਸੱਚੇ ਅਰਥਾਂ ਵਿਚ) ਪ੍ਰਾਪਤ ਕੀਤੀ ਜਾ ਸਕਦੀ ਹੈ। (ਇਸ ਤੋਂ ਭਿੰਨ) ਹੋਰ ਕੁਝ ਵੀ ਨਹੀਂ ਕੀਤਾ ਜਾ ਸਕਦਾ। ਦੇਣ ਵਾਲੇ ਦਾਤਾਰ ਦੇ ਹੱਥ ਵਿਚ ਹੀ ਸਭ ਕੁਝ ਹੈ। (ਇਹ ਦਾਤ) ਗੁਰੂ ਦੇ ਦੁਆਰ ਤੋਂ ਹੀ ਪ੍ਰਾਪਤ ਕੀਤੀ ਜਾ ਸਕਦੀ ਹੈ। (ਪਰਮਾਤਮਾ ਨੇ) ਜਿਹੋ ਜਿਹਾ ਬਣਾਇਆ ਹੈ, ਉਹੋ ਜਿਹਾ ਹੀ ਜੀਵ ਬਣਿਆ ਹੈ। (ਇਸ ਬਣਾਵਟ ਦਾ ਆਧਾਰ) ਪੂਰਬਲੇ ਜਨਮਾਂ ਵਿਚ ਕੀਤੇ ਕਰਮ ਹਨ।੩। ਜਤ, ਸਤ ਅਤੇ ਸੰਜਮ (ਦੀ ਸਮਾਈ) ਨਾਮ ਵਿਚ ਹੈ, ਨਾਮ-ਸਾਧਨਾ ਤੋਂ ਬਿਨਾ (ਕੋਈ) ਨਿਰਮਲ ਨਹੀਂ ਹੋ ਸਕਦਾ। ਪੂਰੇ ਭਾਗਾਂ (ਅਰਥਾਤ ਪੂਰਬਲੇ ਜਨਮਾਂ ਵਿਚ ਅਰਜਿਤ ਪੁੰਨਾਂ) ਕਰਕੇ ਹੀ ਨਾਮ ਮਨ ਵਿਚ ਵਸਦਾ ਹੈ ਅਤੇ ਸ਼ਬਦ ਦੁਆਰਾ ਮਹਾ-ਮਿਲਨ ਸੰਭਵ ਹੁੰਦਾ ਹੈ। ਹੇ ਨਾਨਕ ! ਜੋ ਸਹਿਜ ਸੁਭਾ ਪ੍ਰਭੂ ਦੇ ਪ੍ਰੇਮ ਵਿਚ ਵਿਚਰਦਾ ਹੈ, ਉਹੀ ਪ੍ਰਭੂ ਦੇ ਗੁਣਾਂ ਨੂੰ ਪ੍ਰਾਪਤ ਕਰਦਾ ਹੈ (ਅਰਥਾਤ ਹਰਿ ਗੁਣ ਪ੍ਰਾਪਤ ਕਰਨ ਦਾ ਸੁਪਾਤਰ ਬਣਦਾ ਹੈ)।੪।੧੭।੫੦।

**ਸਿਰੀ ਰਾਗੁ ਮਹਲਾ ੩**

(ਜੇ ਕੋਈ ਮਨੁੱਖ ਆਪਣੇ) ਸ਼ਰੀਰ (*ਕਾਂਇਆ*) ਨੂੰ ਸਾਧ ਲਏ, ਉਲਟਾ ਲਟਕ ਕੇ (ਉਰਧ) ਤਪ ਕਰ ਲਏ, ਪਰ ਵਿਚੋਂ ਹਉਮੈ ਨੂੰ ਖ਼ਾਰਜ ਨ ਕਰੇ ਅਤੇ (ਹੋਰ ਵੀ ਕਈ ਪ੍ਰਕਾਰ ਦੇ) ਅਧਿਆਤਮ ਕਰਮ ਕਰ ਲਏ, (ਪਰ ਇਸ ਸਭ ਦੇ ਬਾਵਜੂਦ) ਨਾਮ ਦੀ ਪ੍ਰਾਪਤੀ ਕਦੇ ਵੀ ਨਹੀਂ ਹੋ ਸਕਦੀ। (ਹਾਂ, ਜੇ ਉਹ ਆਪਣੇ ਆਪ ਨੂੰ) ਗੁਰੂ ਦੇ ਸ਼ਬਦ ਰਾਹੀਂ ਜੀਵਿਤ ਅਵਸਥਾ ਵਿਚ ਹੀ ਮਾਇਆ ਦੇ ਪ੍ਰਭਾਵ ਤੋਂ ਮੁਕਤ ਕਰ ਲੈਂਦਾ ਹੈ, ਤਾਂ ਪਰਮਾਤਮਾ ਦਾ ਨਾਮ ਉਸ ਦੇ ਮਨ ਵਿਚ ਆ ਵਸਦਾ ਹੈ।੧। ਹੇ ਮੇਰੇ ਮਨ! (ਤੂੰ) ਭਜ ਕੇ ਸਤਿਗੁਰੂ ਦੀ ਸ਼ਰਣ ਵਿਚ ਪੈ ਜਾ। ਗੁਰੂ ਦੀ ਕ੍ਰਿਪਾ ਨਾਲ (ਭਵ-ਬੰਧਨ ਤੋਂ) ਛੁਟਕਾਰਾ ਮਿਲਦਾ ਹੈ ਅਤੇ ਵਿਸ਼-ਵਤ (*ਬਿਖੁ*) ਭਵ-ਸਾਗਰ ਤੋਂ ਗੁਰੂ ਦੇ ਸ਼ਬਦ ਦੁਆਰਾ ਤਰੀਦਾ ਹੈ।੧।ਰਹਾਉ।

ਸਾਰੇ ਤਿੰਨ ਗੁਣ (ਰਜੋ, ਸਤੋ ਅਤੇ ਤਮੋ) ਮਾਇਆ ਦਾ ਪਸਾਰਾ ਹਨ ਅਤੇ ਦ੍ਵੈਤ-ਭਾਵ (*ਦੂਜਾ ਭਾਉ*) ਵਿਕਾਰ-ਮਾਤ੍ਰ ਹੈ। ਪੰਡਿਤ ਮਾਇਆ ਦੇ ਮੋਹ ਵਿਚ ਬੰਨ੍ਹਿਆ ਹੋਇਆ (ਧਰਮ-ਪੁਸਤਕਾਂ ਦਾ) ਪਾਠ ਕਰਦਾ ਹੈ, ਪਰ ਵਿਸ਼ਿਆਂ (*ਬਿਖਿਆ*) ਦੇ ਪਿਆਰ ਕਾਰਣ (ਵਾਸਤਵਿਕਤਾ ਨੂੰ) ਨਹੀਂ ਸਮਝਦਾ। ਸਤਿਗੁਰੂ ਦੇ ਮੇਲ ਨਾਲ ਤ੍ਰੈਗੁਣ ਦੀ ਗੰਢ ਖੁਲ੍ਹਦੀ ਹੈ ਅਤੇ ਚੌਥੇ-ਪਦ ਰੂਪ ਮੁਕਤੀ-ਦੁਆਰ ਦੀ ਪ੍ਰਾਪਤੀ ਹੋ ਜਾਂਦੀ ਹੈ।੨। ਗੁਰੂ (ਦੇ ਉਪਦੇਸ਼ ਦੇ ਪ੍ਰਕਾਸ਼ ਵਿਚ ਵਾਸਤਵਿਕ) ਮਾਰਗ ਪ੍ਰਾਪਤ ਹੁੰਦਾ ਹੈ ਅਤੇ ਮੋਹ ਰੂਪ ਗੁਬਾਰ ਖ਼ਤਮ ਹੋ ਜਾਂਦਾ ਹੈ। (ਜੋ ਵਿਅਕਤੀ) ਸ਼ਬਦ ਰਾਹੀਂ ਆਪਣੇ ਆਪ ਨੂੰ ਮਾਰ ਲੈਂਦਾ ਹੈ ਤਾਂ (ਉਸ ਦਾ) ਉੱਧਾਰ ਹੋ ਜਾਂਦਾ ਹੈ ਅਤੇ ਮੋਖ ਦੁਆਰ ਪ੍ਰਾਪਤ ਕਰ ਲੈਂਦਾ ਹੈ। ਗੁਰੂ ਦੀ ਕ੍ਰਿਪਾ ਕਰ ਕੇ (ਮਨੁੱਖ ਪਰਮਾਤਮਾ) ਨਾਲ ਮਿਲਿਆ ਰਹਿ ਸਕਦਾ ਹੈ। (ਉਹ ਪਰਮਾਤਮਾ) ਸੱਚੇ ਨਾਮ ਵਾਲਾ ਅਤੇ ਕਰਤਾ ਪੁਰਖ ਹੈ।੩। ਇਹ ਮਨ ਬਹੁਤ ਬਲਵਾਨ ਹੈ। (ਇਹ) ਕਿਸੇ ਵੀ ਉਪਾ ਨਾਲ (ਵਿਕਾਰਾਂ ਦਾ) ਤਿਆਗ ਨਹੀਂ ਕਰਦਾ। (ਮਨੁੱਖ ਨੂੰ) ਦ੍ਵੈਤ ਭਾਵ ਵਿਚ ਲਗਾ ਕੇ ਬਹੁਤ ਸਜਾ ਦਿੰਦਾ ਹੋਇਆ ਦੁਖੀ ਕਰਦਾ ਹੈ। ਹੇ ਨਾਨਕ ! (ਜੋ) ਨਾਮ ਦੀ ਆਰਾਧਨਾ ਵਿਚ ਲਗਦੇ ਹਨ ਅਤੇ ਹਉਮੈ ਨੂੰ ਸ਼ਬਦ ਨਾਲ ਨਸ਼ਟ ਕਰ ਦਿੰਦੇ ਹਨ, ਉਹੀ (ਮਨੁੱਖ ਸੰਸਾਰਿਕ ਬੰਧਨਾਂ ਤੋਂ) ਉਚੇ ਉਠ ਸਕਦੇ ਹਨ।੪।੧੮।੫੧।

Sri Satguru Jagjit Singh Ji eLibrary NamdhariElibrary@gmail.com

ਸਿਰੀਰਾਗੁ ਮਹਲਾ ੩ ॥
ਕਿਰਪਾ ਕਰੇ ਗੁਰੁ ਪਾਈਐ ਹਰਿ ਨਾਮੋ ਦੇਇ ਦ੍ਰਿੜਾਇ ॥
ਬਿਨੁ ਗੁਰ ਕਿਨੈ ਨ ਪਾਇਓ ਬਿਰਥਾ ਜਨਮੁ ਗਵਾਇ ॥
ਮਨਮੁਖ ਕਰਮ ਕਮਾਵਣੇ ਦਰਗਹ ਮਿਲੈ ਸਜਾਇ ॥੧॥
ਮਨ ਰੇ ਦੂਜਾ ਭਾਉ ਚੁਕਾਇ ॥
ਅੰਤਰਿ ਤੇਰੈ ਹਰਿ ਵਸੈ ਗੁਰ ਸੇਵਾ ਸੁਖੁ ਪਾਇ ॥ ਰਹਾਉ ॥

ਸਚੁ ਬਾਣੀ ਸਚੁ ਸਬਦੁ ਹੈ ਜਾ ਸਚਿ ਧਰੇ ਪਿਆਰੁ ॥
ਹਰਿ ਕਾ ਨਾਮੁ ਮਨਿ ਵਸੈ ਹਉਮੈ ਕ੍ਰੋਧੁ ਨਿਵਾਰਿ ॥
ਮਨਿ ਨਿਰਮਲ ਨਾਮੁ ਧਿਆਈਐ ਤਾ ਪਾਏ ਮੋਖ ਦੁਆਰੁ ॥੨॥
ਹਉਮੈ ਵਿਚਿ ਜਗੁ ਬਿਨਸਦਾ ਮਰਿ ਜੰਮੈ ਆਵੈ ਜਾਇ ॥
ਮਨਮੁਖ ਸਬਦੁ ਨ ਜਾਣਨੀ ਜਾਸਨਿ ਪਤਿ ਗਵਾਇ ॥
ਗੁਰ ਸੇਵਾ ਨਾਉ ਪਾਈਐ ਸਚੇ ਰਹੈ ਸਮਾਇ ॥੩॥
ਸਬਦਿ ਮੰਨਿਐ ਗੁਰੁ ਪਾਈਐ ਵਿਚਹੁ ਆਪੁ ਗਵਾਇ ॥
ਅਨਦਿਨੁ ਭਗਤਿ ਕਰੇ ਸਦਾ ਸਾਚੇ ਕੀ ਲਿਵ ਲਾਇ ॥
ਨਾਮੁ ਪਦਾਰਥੁ ਮਨਿ ਵਸਿਆ ਨਾਨਕ ਸਹਜਿ ਸਮਾਇ ॥੪॥੧੯॥੫੨॥

ਸਿਰੀਰਾਗੁ ਮਹਲਾ ੩ ॥
ਜਿਨੀ ਪੁਰਖੀ ਸਤਗੁਰੁ ਨ ਸੇਵਿਓ ਸੇ ਦੁਖੀਏ ਜੁਗ ਚਾਰਿ ॥
ਘਰਿ ਹੋਦਾ ਪੁਰਖੁ ਨ ਪਛਾਣਿਆ ਅਭਿਮਾਨਿ ਮੁਠੇ ਅਹੰਕਾਰਿ ॥
ਸਤਗੁਰੂ ਕਿਆ ਫਿਟਕਿਆ ਮੰਗਿ ਥਕੇ ਸੰਸਾਰਿ ॥
ਸਚਾ ਸਬਦੁ ਨ ਸੇਵਿਓ ਸਭਿ ਕਾਜ ਸਵਾਰਣਹਾਰੁ ॥੧॥
ਮਨ ਮੇਰੇ ਸਦਾ ਹਰਿ ਵੇਖੁ ਹਦੂਰਿ ॥
ਜਨਮ ਮਰਨ ਦੁਖੁ ਪਰਹਰੈ ਸਬਦਿ ਰਹਿਆ ਭਰਪੂਰਿ ॥੧॥ ਰਹਾਉ ॥

ਸਚੁ ਸਲਾਹਨਿ ਸੇ ਸਚੇ ਸਚਾ ਨਾਮੁ ਅਧਾਰੁ ॥
ਸਚੀ ਕਾਰ ਕਮਾਵਣੀ ਸਚੇ ਨਾਲਿ ਪਿਆਰੁ ॥
ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ ॥
ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ ॥੨॥
ਹਉਮੈ ਕਰਤਾ ਜਗੁ ਮੁਆ ਗੁਰ ਬਿਨੁ ਘੋਰ ਅੰਧਾਰੁ ॥
ਮਾਇਆ ਮੋਹਿ ਵਿਸਾਰਿਆ ਸੁਖਦਾਤਾ ਦਾਤਾਰੁ ॥

**ਸਿਰੀ ਰਾਗੁ ਮਹਲਾ ੩**

(ਜੇ ਪ੍ਰਭੂ ਆਪਣੀ) ਕ੍ਰਿਪਾ ਕਰੇ ਤਾਂ ਗੁਰੂ ਦੀ ਪ੍ਰਾਪਤੀ ਹੁੰਦੀ ਹੈ। (ਫਿਰ ਗੁਰੂ) ਹਰਿ-ਨਾਮ ਨੂੰ (ਜਿਗਿਆਸੂ ਦੇ ਮਨ ਵਿਚ) ਦ੍ਰਿੜ੍ਹ ਕਰ ਦਿੰਦਾ ਹੈ। ਬਿਨਾ ਗੁਰੂ ਦੇ ਕਿਸੇ ਨੇ ਵੀ (ਹਰਿ-ਨਾਮ ਦੀ) ਪ੍ਰਾਪਤੀ ਨਹੀਂ ਕੀਤੀ (ਅਤੇ ਹਰਿ-ਨਾਮ ਤੋਂ ਬਿਨਾ) ਵਿਅਰਥ ਵਿਚ (ਮਨੁੱਖ) ਜਨਮ ਗਵਾ ਲਈਦਾ ਹੈ। ਮਨ ਦੇ ਵਸ ਹੋ ਕੇ ਕੀਤੇ ਕਰਮਾਂ-ਆਚਾਰਾਂ ਕਾਰਣ ਈਸ਼ਵਰੀ ਦਰਗਾਹ ਵਿਚ ਦੰਡ ਮਿਲਦਾ ਹੈ।੧। ਹੇ ਮਨ! (ਆਪਣੇ ਵਿਚੋਂ) ਦ੍ਵੈਤ ਭਾਵ (*ਦੂਜਾ ਭਾਉ*) ਨੂੰ ਕਢ ਦੇ। (ਦ੍ਵੈਤ ਭਾਵ ਦੇ ਖ਼ਤਮ ਹੋਣ ਨਾਲ ਪਤਾ ਲਗ ਜਾਂਦਾ ਹੈ ਕਿ) ਤੇਰੇ ਅੰਦਰ ਹਰਿ ਨਿਵਾਸ ਕਰਦਾ ਹੈ। ਗੁਰੂ ਦੀ ਸੇਵਾ ਦੁਆਰਾ (ਅਧਿਆਤਮਿਕ) ਸੁਖ ਦੀ ਪ੍ਰਾਪਤੀ ਹੁੰਦੀ ਹੈ।੧।ਰਹਾਉ।

ਜਦੋਂ (ਸਾਧਕ) ਸਤਿਸਰੂਪ ਪਰਮਾਤਮਾ ਨਾਲ ਪ੍ਰੇਮ ਪਾਲਦਾ ਹੈ (ਤਦੋਂ ਉਸ ਨੂੰ ਅਹਿਸਾਸ ਹੋ ਜਾਂਦਾ ਹੈ ਕਿ ਗੁਰੂ ਦੀ) ਸੱਚੀ ਬਾਣੀ ਹੀ ਸੱਚਾ ਸ਼ਬਦ ਹੈ। (ਅਜਿਹੀ ਸਥਿਤੀ ਦੇ ਪੈਦਾ ਹੋ ਜਾਣ 'ਤੇ) ਹਉਮੈ ਅਤੇ ਕ੍ਰੋਧ ਨੂੰ ਦੂਰ ਕਰਕੇ (*ਨਿਵਾਰਿ*) ਹਰਿ ਦਾ ਨਾਮ ਮਨ ਵਿਚ ਵਸ ਜਾਂਦਾ ਹੈ। ਮਨ ਦੇ ਨਿਰਮਲ ਹੋਣ 'ਤੇ ਨਾਮ ਧਿਆਈਦਾ ਹੈ ਅਤੇ ਤਦ-ਉਪਰੰਤ ਮੁਕਤੀ ਦਾ ਦੁਆਰ ਪ੍ਰਾਪਤ ਹੁੰਦਾ ਹੈ।੨। ਹਉਮੈ ਕਾਰਣ ਜਗ ਨਸ਼ਟ (*ਬਿਨਸਦਾ*) ਹੁੰਦਾ ਹੈ, ਜੰਮਦਾ ਮਰਦਾ ਅਤੇ ਆਵਾਗਵਣ ਦੇ ਚੱਕਰ ਵਿਚ ਪੈਂਦਾ ਹੈ। ਮਨਮੁਖ (ਵਿਅਕਤੀ) ਸ਼ਬਦ (ਦੇ ਭੇਦ) ਨੂੰ ਨਹੀਂ ਸਮਝਦੇ, (ਜਿਸ ਕਰਕੇ ਉਹ ਇਸ ਸੰਸਾਰ ਵਿਚ ਆਪਣੀ) ਪ੍ਰਤਿਸ਼ਠਾ ਗਵਾ ਕੇ ਜਾਣਗੇ (*ਜਾਸਨਿ*)। ਗੁਰੂ ਦੀ ਸੇਵਾ ਦੁਆਰਾ ਨਾਮ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਤਿਸਰੂਪ ਪ੍ਰਭੂ ਵਿਚ ਸਮਾਏ ਰਹੀਦਾ ਹੈ।੩। (ਆਪਣੇ) ਅੰਦਰੋਂ ਆਪਾ-ਭਾਵ ਨੂੰ ਖ਼ਤਮ ਕਰਕੇ ਸ਼ਬਦ ਨੂੰ ਮੰਨਣ ਨਾਲ ਹੀ ਗੁਰੂ ਦੀ ਪ੍ਰਾਪਤੀ ਹੁੰਦੀ ਹੈ। (ਅਜਿਹਾ ਸਾਧਕ) ਹਰ ਰੋਜ਼ ਸਤਿਸਰੂਪ ਪਰਮਾਤਮਾ ਨਾਲ ਲਿਵ ਲਗਾ ਕੇ ਭਗਤੀ ਕਰਦਾ ਹੈ। ਹੇ ਨਾਨਕ! (ਉਸ ਦੇ) ਮਨ ਵਿਚ ਨਾਮ ਰੂਪੀ ਪਦਾਰਥ ਵਸਿਆ ਰਹਿੰਦਾ ਹੈ (ਅਤੇ ਉਹ) ਸਹਿਜ ਅਵਸਥਾ ਵਿਚ ਸਥਿਤ ਰਹਿੰਦਾ ਹੈ।੪।੧੯।੫੨।

**ਸਿਰੀ ਰਾਗੁ ਮਹਲਾ ੩**

ਜਿਨ੍ਹਾਂ ਮਨੁੱਖਾਂ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਉਹ ਚੌਹਾਂ ਯੁਗਾਂ ਵਿਚ (ਅਰਥਾਤ ਹਮੇਸ਼ਾਂ ਹੀ) ਦੁਖੀ ਰਹਿੰਦੇ ਹਨ। (ਉਨ੍ਹਾਂ ਨੇ) ਆਪਣੇ ਹਿਰਦੇ ਰੂਪ ਘਰ ਵਿਚ ਮੌਜੂਦ ਪਰਮ ਪੁਰਖ ਪ੍ਰਭੂ ਨੂੰ ਨਹੀਂ ਪਛਾਣਿਆ, ਉਹ ਹੰਕਾਰ ਅਤੇ ਅਭਿਮਾਨ ਦੁਆਰਾ ਲੁਟੇ ਜਾਂਦੇ ਹਨ। ਸਤਿਗੁਰੂ ਦੇ ਫਿਟਕਾਰੇ (*ਫਿਟਕਿਆ*) ਸਾਰੇ ਸੰਸਾਰ ਵਿਚ ਮੰਗ ਮੰਗ ਕੇ ਥਕ ਜਾਂਦੇ ਹਨ (ਪਰ ਉਨ੍ਹਾਂ ਦੇ ਪੱਲੇ ਕੁਝ ਨਹੀਂ ਪੈਂਦਾ)। (ਉਹ ਲੋਕ) ਸੱਚੇ ਸ਼ਬਦ ਦਾ ਸਿਮਰਨ ਨਹੀਂ ਕਰਦੇ, ਜੋ ਸਭ ਤਰ੍ਹਾਂ ਦੇ ਕੰਮ ਸਵਾਰਨ ਵਾਲਾ ਹੈ।੧। ਹੇ ਮੇਰੇ ਮਨ! ਪਰਮਾਤਮਾ ਨੂੰ ਸਦਾ ਹਾਜ਼ਰ ਨਾਜ਼ਰ (*ਹਦੂਰਿ*) ਸਮਝ। (ਉਹ ਪਰਮਾਤਮਾ ਮਨੁੱਖਾਂ ਦੇ) ਜਨਮ-ਮਰਨ ਦਾ ਦੁਖ ਦੂਰ ਕਰਦਾ ਹੈ ਅਤੇ (ਉਹ ਗੁਰੂ ਦੇ) ਸ਼ਬਦ ਵਿਚ ਵਿਆਪਤ ਰਹਿੰਦਾ ਹੈ।੧।ਰਹਾਉ।

(ਜੋ) ਸਤਿਸਰੂਪੀ ਪਰਮ ਸੱਤਾ ਦੀ ਸਰਾਹਨਾ (*ਸਲਾਹਹਿ*) ਕਰਦੇ ਹਨ, ਉਹ (ਖ਼ੁਦ) ਸਤਿਸਰੂਪੀ ਹੋ ਜਾਂਦੇ ਹਨ ਅਤੇ ਸੱਚਾ ਨਾਮ ਹੀ (ਉਨ੍ਹਾਂ ਦੇ ਜੀਵਨ ਦਾ) ਆਧਾਰ ਬਣ ਜਾਂਦਾ ਹੈ। (ਜੋ) ਸੱਚੀ ਕਾਰ (ਸ੍ਰੇਸ਼ਠ ਕਰਮ) ਕਰਦੇ ਹਨ, (ਉਨ੍ਹਾਂ ਦਾ) ਸਤਿਸਰੂਪ ਪਰਮਾਤਮਾ ਨਾਲ ਪਿਆਰ ਪੈ ਜਾਂਦਾ ਹੈ। ਸੱਚਾ ਬਾਦਸ਼ਾਹ (ਪਰਮਾਤਮਾ) ਹਰ ਪਾਸੇ ਵਰਤਮਾਨ ਹੈ, (ਉਸ ਨੂੰ) ਕੋਈ ਵੀ ਮਿਟਾ ਨਹੀਂ ਸਕਦਾ। ਮਨਮੁਖ (ਵਿਅਕਤੀ) ਪਰਮਾਤਮਾ ਦੇ ਦੁਆਰ (*ਮਹਲੁ*) ਤਕ ਪਹੁੰਚ ਹਾਸਲ ਨਹੀਂ ਕਰ ਸਕਦੇ, (ਕਿਉਂਕਿ) ਝੂਠੇ ਵਿਅਕਤੀ ਝੂਠ ਦੁਆਰਾ ਹੀ ਠਗੇ ਜਾਂਦੇ ਹਨ।੨। ਹਉਮੈ ਵਿਚ ਗ੍ਰਸਿਤ ਹੋ ਕੇ ਸਾਰਾ ਜਗ ਮਰ ਰਿਹਾ ਹੈ, (ਉਸ ਨੂੰ ਪਤਾ ਹੀ ਨਹੀਂ ਲਗਦਾ ਕਿ) ਗੁਰੂ ਤੋਂ ਬਿਨਾ (ਸਾਰੇ ਸੰਸਾਰ ਵਿਚ) ਘੁਪ ਹਨੇਰਾ ਪਸਰਿਆ ਹੋਇਆ ਹੈ। ਮਾਇਆ ਦੇ ਮੋਹ-ਵਸ (ਉਸ ਨੇ) ਸੁਖ ਪ੍ਰਦਾਨ ਕਰਨ ਵਾਲੇ ਦਾਤਾਰ ਪ੍ਰਭੂ ਨੂੰ

Sri Satguru Jagjit Singh Ji eLibrary NamdhariElibrary@gmail.com

ਸਤਗੁਰੁ ਸੇਵਹਿ ਤਾ ਉਬਰਹਿ ਸਚੁ ਰਖਹਿ ਉਰ ਧਾਰਿ ॥
ਕਿਰਪਾ ਤੇ ਹਰਿ ਪਾਈਐ ਸਚਿ ਸਬਦਿ ਵੀਚਾਰਿ ॥੩॥

ਸਤਗੁਰੁ ਸੇਵਿ ਮਨੁ ਨਿਰਮਲਾ ਹਉਮੈ ਤਜਿ ਵਿਕਾਰ ॥
ਆਪੁ ਛੋਡਿ ਜੀਵਤ ਮਰੈ ਗੁਰ ਕੈ ਸਬਦਿ ਵੀਚਾਰ ॥
ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ ॥
ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ ॥੪॥
ਸਤਗੁਰੁ ਪੁਰਖੁ ਨ ਮੰਨਿਓ ਸਬਦਿ ਨ ਲਗੋ ਪਿਆਰੁ ॥
ਇਸਨਾਨੁ ਦਾਨੁ ਜੇਤਾ ਕਰਹਿ ਦੂਜੈ ਭਾਇ ਖੁਆਰੁ ॥
ਹਰਿ ਜੀਉ ਆਪਣੀ ਕ੍ਰਿਪਾ ਕਰੇ ਤਾ ਲਾਗੈ ਨਾਮ ਪਿਆਰੁ ॥
ਨਾਨਕ ਨਾਮੁ ਸਮਾਲਿ ਤੂ ਗੁਰ ਕੈ ਹੇਤਿ ਅਪਾਰਿ ॥੫॥੨੦॥੫੩॥

ਸਿਰੀਰਾਗੁ ਮਹਲਾ ੩ ॥
ਕਿਸੁ ਹਉ ਸੇਵੀ ਕਿਆ ਜਪੁ ਕਰੀ ਸਤਗੁਰ ਪੂਛਉ ਜਾਇ ॥
ਸਤਗੁਰ ਕਾ ਭਾਣਾ ਮੰਨਿ ਲਈ ਵਿਚਹੁ ਆਪੁ ਗਵਾਇ ॥
ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥
ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥੧॥
ਮਨ ਮੇਰੇ ਅਨਦਿਨੁ ਜਾਗੁ ਹਰਿ ਚੇਤਿ ॥
ਆਪਣੀ ਖੇਤੀ ਰਖਿ ਲੈ ਕੂੰਜ ਪੜੈਗੀ ਖੇਤਿ ॥੧॥ ਰਹਾਉ ॥

ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥
ਭੈ ਭਾਇ ਭਗਤਿ ਕਰਹਿ ਦਿਨੁ ਰਾਤੀ ਹਰਿ ਜੀਉ ਵੇਖੈ ਸਦਾ ਹਦੂਰਿ ॥
ਸਚੈ ਸਬਦਿ ਸਦਾ ਮਨੁ ਰਾਤਾ ਭ੍ਰਮੁ ਗਇਆ ਸਰੀਰਹੁ ਦੂਰਿ ॥
ਨਿਰਮਲੁ ਸਾਹਿਬੁ ਪਾਇਆ ਸਾਚਾ ਗੁਣੀ ਗਹੀਰੁ ॥੨॥
ਜੋ ਜਾਗੇ ਸੇ ਉਬਰੇ ਸੂਤੇ ਗਏ ਮੁਹਾਇ ॥
ਸਚਾ ਸਬਦੁ ਨ ਪਛਾਣਿਓ ਸੁਪਨਾ ਗਇਆ ਵਿਹਾਇ ॥
ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਇ ॥
ਮਨਮੁਖ ਜਨਮੁ ਬਿਰਥਾ ਗਇਆ ਕਿਆ ਮੁਹੁ ਦੇਸੀ ਜਾਇ ॥੩॥

ਸਭ ਕਿਛੁ ਆਪੇ ਆਪਿ ਹੈ ਹਉਮੈ ਵਿਚਿ ਕਹਨੁ ਨ ਜਾਇ ॥

ਭੁਲਾ ਦਿੱਤਾ ਹੈ। ਸਤਿਗੁਰੂ ਦੀ ਸੇਵਾ ਕਰਨ ਨਾਲ ਹੀ (ਸੰਸਾਰ ਤੋਂ) ਉੱਧਾਰ (*ਉਬਰਹਿ*) ਸੰਭਵ ਹੈ। (ਇਸ ਲਈ) ਸੱਚੇ ਪਰਮਾਤਮਾ ਨੂੰ ਹਿਰਦੇ ਵਿਚ ਧਾਰਣ ਕਰਨਾ ਚਾਹੀਦਾ ਹੈ। (ਗੁਰੂ ਦੀ) ਕ੍ਰਿਪਾ ਨਾਲ ਹੀ ਹਰਿ ਦੀ ਪ੍ਰਾਪਤੀ ਹੁੰਦੀ ਹੈ ਅਤੇ ਸੱਚੇ ਸ਼ਬਦ ਦੁਆਰਾ ਉਸ ਦਾ ਵਿਚਾਰ ਕੀਤਾ ਜਾ ਸਕਦਾ ਹੈ।੩।

ਹਉਮੈ ਅਤੇ ਵਿਕਾਰਾਂ ਨੂੰ ਛਡ (*ਤਜਿ*) ਕੇ ਗੁਰੂ ਦੀ ਸੇਵਾ ਕਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਉਤੇ ਵਿਚਾਰ ਕਰਨ ਨਾਲ ਆਪਣੇਪਨ ਦੀ ਭਾਵਨਾ ਖ਼ਤਮ ਹੋ ਜਾਂਦੀ ਹੈ ਅਤੇ (ਮਨੁੱਖ) ਜੀਉਂਦੇ ਜੀ (ਸੰਸਾਰਿਕ ਬੰਧਨਾਂ ਤੋਂ) ਉੱਚਾ ਉਠ ਜਾਂਦਾ ਹੈ। ਸਤਿਸਰੂਪ (ਪਰਮਾਤਮਾ) ਨਾਲ ਪਿਆਰ ਪੈ ਜਾਣ 'ਤੇ ਸੰਸਾਰਿਕ ਦੌੜ ਭਜ (*ਧੰਧਾ ਧਾਵਤ*) ਖ਼ਤਮ ਹੋ ਜਾਂਦੀ ਹੈ (ਅਰਥਾਤ ਵਿਕਾਰਾਂ ਤੋਂ ਮੁਕਤੀ ਮਿਲ ਜਾਂਦੀ ਹੈ।) ਸੱਚੇ (ਪਰਮਾਤਮਾ) ਦੇ ਪ੍ਰੇਮ ਰੰਗ ਵਿਚ ਰੰਗੇ ਹੋਏ (ਸਾਧਕਾਂ) ਦੇ ਪਰਮਾਤਮਾ ਦੇ ਦੁਆਰ ਉਤੇ ਮੁਖ ਉਜਲੇ ਹੁੰਦੇ ਹਨ (ਅਰਥਾਤ ਸ਼ੋਭਾਸ਼ਾਲੀ ਹੁੰਦੇ ਹਨ)।੪। ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਨੂੰ (ਸਰਪ੍ਰਸਤ) ਨਹੀਂ ਮੰਨਿਆ ਅਤੇ (ਉਸ ਦੇ) ਸ਼ਬਦ ਨਾਲ ਪਿਆਰ ਨਹੀਂ ਪਾਇਆ, (ਉਹ) ਜਿਤਨਾ ਵੀ ਤੀਰਥ-ਇਸ਼ਨਾਨ ਅਤੇ ਪੁੰਨ-ਦਾਨ ਕਰਦੇ ਹਨ, (ਉਹ ਸਾਰਾ) ਦ੍ਵੈਤ-ਭਾਵ (*ਦੂਜੈ ਭਾਇ*) ਕਾਰਣ ਖੁਆਰ ਹੀ ਕਰਦਾ ਹੈ। (ਜਦੋਂ) ਪਰਮਾਤਮਾ ਆਪਣੀ ਕ੍ਰਿਪਾ ਕਰਦਾ ਹੈ ਤਾਂ ਹਰਿ-ਨਾਮ ਨਾਲ ਪ੍ਰੇਮ ਪੈਂਦਾ ਹੈ। ਹੇ ਨਾਨਕ! ਗੁਰੂ ਨਾਲ ਪ੍ਰੇਮ ਪਾਲ ਕੇ ਤੂੰ ਵੀ ਨਾਮ ਦਾ ਸਿਮਰਨ (*ਸਮਾਲਿ*) ਕਰ।੫।੨੦।੫੩।

**ਸਿਰੀ ਰਾਗੁ ਮਹਲਾ ੩**

(ਮੈਂ) ਸਤਿਗੁਰੂ ਨੂੰ ਜਾ ਕੇ ਪੁਛਦਾ ਹਾਂ ਕਿ ਮੈਂ ਕਿਸ ਦੀ ਸੇਵਾ ਕਰਾਂ ਅਤੇ (ਕਿਹੜੇ ਮੰਤ੍ਰ ਦਾ) ਜਪ ਕਰਾਂ। (ਅੰਦਰੋਂ ਹੀ ਇਸ ਦਾ ਉਤਰ ਮਿਲਦਾ ਹੈ ਕਿ ਆਪਣੇ ਮਨ) ਵਿਚੋਂ ਆਪਣੇਪਨ ਦੀ ਭਾਵਨਾ ਖ਼ਤਮ ਕਰਕੇ ਸਤਿਗੁਰੂ ਭਾਣਾ ਮੰਨ ਲਵਾਂ। ਭਾਣਾ ਮੰਨਣਾ ਹੀ (ਗੁਰੂ ਦੀ) ਸੇਵਾ ਅਤੇ ਸੇਵਕੀ ਹੈ। (ਇਸ ਨਾਲ) ਨਾਮ ਮਨ ਵਿਚ ਆ ਵਸਦਾ ਹੈ। ਨਾਮ ਤੋਂ ਹੀ (ਅਧਿਆਤਮਿਕ) ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਸੱਚੇ ਸ਼ਬਦ ਨਾਲ ਸ਼ੋਭਾਸ਼ਾਲੀ ਹੋਈਦਾ ਹੈ।੧। ਹੇ ਮੇਰੇ ਮਨ! ਹਰ ਰੋਜ਼ (*ਅਨਦਿਨੁ*) ਸਾਵਧਾਨੀ ਨਾਲ ਪਰਮਾਤਮਾ ਨੂੰ ਯਾਦ ਰਖ। ਆਪਣੀ (ਜੀਵਨ ਰੂਪ) ਖੇਤੀ ਨੂੰ ਬਚਾ ਕੇ ਰਖ ਕਿੱਤੇ ਵਿਕਾਰਾਂ ਰੂਪੀ ਕੂੰਜ (ਤੇਰੇ ਸ਼ੁਭ ਕਰਮਾਂ ਨੂੰ) ਚਟ ਨ ਕਰ ਜਾਏ।੧।ਰਹਾਉ।

(ਜੋ ਹਰਿ-ਭਗਤੀ ਕਰਦੇ ਹਨ, ਉਨ੍ਹਾਂ ਦੇ) ਮਨ ਦੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ ਅਤੇ (ਉਨ੍ਹਾਂ ਨੂੰ) ਸ਼ਬਦ ਰੂਪ ਬ੍ਰਹਮ ਹਰ ਥਾਂ ਵਿਆਪਤ ਪ੍ਰਤੀਤ ਹੁੰਦਾ ਹੈ। (ਉਹ) ਦਿਨ ਰਾਤ ਭੈ ਅਤੇ ਪ੍ਰੇਮ ਨਾਲ ਯੁਕਤ ਭਗਤੀ ਕਰਦੇ ਹਨ ਅਤੇ ਹਰਿ ਨੂੰ ਸਦਾ ਹਾਜ਼ਰ ਨਾਜ਼ਰ (*ਹਦੂਰਿ*) ਵੇਖਦੇ ਹਨ। (ਉਨ੍ਹਾਂ ਦਾ) ਮਨ ਸਦਾ ਸੱਚੇ ਸ਼ਬਦ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਭਰਮ (ਉਨ੍ਹਾਂ ਦੇ) ਸ਼ਰੀਰ ਨੂੰ ਤਿਆਗ ਕੇ ਚਲਾ ਜਾਂਦਾ ਹੈ। ਉਹ ਨਿਰਮਲ ਅਤੇ ਗਹਿਰ ਗੰਭੀਰ (*ਗਹੀਰੁ*) ਸੱਚੇ ਮਾਲਕ ਨੂੰ ਪ੍ਰਾਪਤ ਕਰ ਲੈਂਦੇ ਹਨ।੨। (ਜੋ ਵਿਕਾਰਾਂ ਤੋਂ) ਸਚੇਤ ਹੋ ਕੇ (ਜੀਵਨ ਜੀਉਂਦੇ ਹਨ) ਉਨ੍ਹਾਂ ਦਾ ਉੱਧਾਰ ਹੋ ਜਾਂਦਾ ਹੈ, ਜੋ (ਮਾਇਆ ਦੇ ਪ੍ਰਭਾਵ ਕਾਰਣ) ਅਚੇਤ ਰਹਿੰਦੇ ਹਨ, ਉਹ ਲੁਟੇ ਹੋਏ (*ਮੁਹਾਇ*) ਜਾਂਦੇ ਹਨ (ਅਰਥਾਤ ਇਸ ਸੰਸਾਰ ਵਿਚੋਂ ਕੋਈ ਆਤਮਿਕ ਗੁਣ ਅਰਜਿਤ ਕਰਕੇ ਨਹੀਂ ਜਾਂਦੇ)। (ਉਹ) ਸੱਚੇ ਸ਼ਬਦ ਦੀ ਪਛਾਣ ਨਹੀਂ ਕਰਦੇ ਅਤੇ (ਉਨ੍ਹਾਂ ਦਾ ਜੀਵਨ) ਸੁਪਨੇ ਵਾਂਗ ਗੁਜ਼ਰ (*ਵਿਹਾਇ*) ਜਾਂਦਾ ਹੈ। (ਉਨ੍ਹਾਂ ਦੀ ਸਥਿਤੀ) ਸੁੰਨੇ ਘਰ ਦੇ ਪਰਾਹੁਣੇ ਵਰਗੀ ਹੁੰਦੀ ਹੈ, ਉਹ ਜਿਵੇਂ ਆਉਂਦਾ ਹੈ, ਤਿਵੇਂ ਚਲਾ ਜਾਂਦਾ ਹੈ (ਅਰਥਾਤ ਬਿਨਾ ਕੁਝ ਆਉ ਭਗਤ ਕਰਾਏ ਜਾਂ ਖਾਏ ਪੀਏ ਪਰਤ ਜਾਂਦਾ ਹੈ)। ਮਨਮੁਖ (ਵਿਅਕਤੀ) ਦਾ ਜਨਮ ਵਿਅਰਥ ਚਲਾ ਜਾਂਦਾ ਹੈ। (ਅਜਿਹਾ ਵਿਅਕਤੀ ਭਲਾ) ਅਗੇ ਪਰਮਾਤਮਾ ਦੇ ਦੁਆਰ ਉਤੇ ਜਾ ਕੇ ਕੀ ਮੂੰਹ ਵਿਖਾਏਗਾ।੩।

ਉਹ ਪਰਮਾਤਮਾ ਸਭ ਕੁਝ ਆਪ ਹੀ ਆਪ ਹੈ (ਅਰਥਾਤ ਸਭ ਕੁਝ ਕਰਨ ਦੇ ਸਮਰਥ ਹੈ),

ਗੁਰ ਕੈ ਸਬਦਿ ਪਛਾਣੀਐ ਦੁਖੁ ਹਉਮੈ ਵਿਚਹੁ ਗਵਾਇ ॥
ਸਤਗੁਰੁ ਸੇਵਨਿ ਆਪਣਾ ਹਉ ਤਿਨ ਕੈ ਲਾਗਉ ਪਾਇ ॥
ਨਾਨਕ ਦਰਿ ਸਚੈ ਸਚਿਆਰ ਹਹਿ ਹਉ ਤਿਨ ਬਲਿਹਾਰੈ ਜਾਉ ॥੪॥੨੧॥੫੪॥

ਸਿਰੀਰਾਗੁ ਮਹਲਾ ੩ ॥
ਜੇ ਵੇਲਾ ਵਖਤੁ ਵੀਚਾਰੀਐ ਤਾ ਕਿਤੁ ਵੇਲਾ ਭਗਤਿ ਹੋਇ ॥
ਅਨਦਿਨੁ ਨਾਮੇ ਰਤਿਆ ਸਚੇ ਸਚੀ ਸੋਇ ॥
ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥
ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ ॥੧॥
ਮੇਰੇ ਮਨ ਹਰਿ ਕਾ ਨਾਮੁ ਧਿਆਇ ॥
ਸਾਚੀ ਭਗਤਿ ਤਾ ਥੀਐ ਜਾ ਹਰਿ ਵਸੈ ਮਨਿ ਆਇ ॥੧॥ ਰਹਾਉ ॥

ਸਹਜੇ ਖੇਤੀ ਰਾਹੀਐ ਸਚੁ ਨਾਮੁ ਬੀਜੁ ਪਾਇ ॥
ਖੇਤੀ ਜੰਮੀ ਅਗਲੀ ਮਨੂਆ ਰਜਾ ਸਹਜਿ ਸੁਭਾਇ ॥
ਗੁਰ ਕਾ ਸਬਦੁ ਅੰਮ੍ਰਿਤੁ ਹੈ ਜਿਤੁ ਪੀਤੈ ਤਿਖ ਜਾਇ ॥
ਇਹੁ ਮਨੁ ਸਾਚਾ ਸਚਿ ਰਤਾ ਸਚੇ ਰਹਿਆ ਸਮਾਇ ॥੨॥
ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥
ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥
ਹਉਮੈ ਮੇਰਾ ਰਹਿ ਗਇਆ ਸਚੈ ਲਇਆ ਮਿਲਾਇ ॥
ਤਿਨ ਕਉ ਮਹਲੁ ਹਦੂਰਿ ਹੈ ਜੋ ਸਚਿ ਰਹੇ ਲਿਵ ਲਾਇ ॥੩॥

ਨਦਰੀ ਨਾਮੁ ਧਿਆਈਐ ਵਿਣੁ ਕਰਮਾ ਪਾਇਆ ਨ ਜਾਇ ॥
ਪੂਰੈ ਭਾਗਿ ਸਤਸੰਗਤਿ ਲਹੈ ਸਤਗੁਰੁ ਭੇਟੈ ਜਿਸੁ ਆਇ ॥
ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ॥
ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥੪॥੨੨॥੫੫॥

ਸਿਰੀਰਾਗੁ ਮਹਲਾ ੩ ॥
ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥
ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥

(ਪਰ ਮਨ) ਵਿਚ ਹਉਮੈ ਦਾ ਭਾਵ ਹੋਣ ਕਾਰਣ (ਇਸ ਤੱਥ ਨੂੰ) ਕਿਹਾ ਨਹੀਂ ਜਾ ਸਕਦਾ (ਅਰਥਾਤ ਮਨੁੱਖ ਇਸ ਵਾਸਤਵਿਕਤਾ ਨੂੰ ਸਮਝਦਾ ਨਹੀਂ ਹੈ)। (ਜਦੋਂ) ਗੁਰੂ ਦੇ ਸ਼ਬਦ ਦੀ ਪਛਾਣ ਹੋ ਜਾਂਦੀ ਹੈ, ਤਾਂ ਹਉਮੈ ਦੁਆਰਾ ਪੈਦਾ ਹੋਣ ਵਾਲਾ ਦੁਖ (ਮਨ ਵਿਚੋਂ) ਨਿਕਲ ਜਾਂਦਾ ਹੈ। ਜੋ ਆਪਣੇ ਗੁਰੂ ਦੀ ਸੇਵਾ ਕਰਦੇ ਹਨ, ਮੈਂ ਉਨ੍ਹਾਂ ਦੇ ਚਰਣਾਂ ਦੀ ਛੋਹ ਪ੍ਰਾਪਤ ਕਰਨੀ ਲੋਚਦਾ ਹਾਂ। ਹੇ ਨਾਨਕ! ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ (ਜੋ) ਸਤਿਸਰੂਪ ਪਰਮਾਤਮਾ ਦੇ ਦੁਆਰ ਉਤੇ ਸਚਿਆਰ ਹੁੰਦੇ।੪।੨੧।੫੪।

**ਸਿਰੀ ਰਾਗੁ ਮਹਲਾ ੩**

ਜੇ (ਭਗਤੀ ਕਰਨ ਲਈ) ਸਮੇਂ (*ਵੇਲਾ*) ਜਾਂ ਵਕਤ ਬਾਰੇ ਵਿਚਾਰ ਕਰੀਏ ਤਾਂ ਕਿਸ ਵੇਲੇ ਭਗਤੀ ਹੋ ਸਕਦੀ ਹੈ (ਅਜਿਹੀਆਂ ਸੋਚਾਂ ਵਿਚ ਪਏ ਰਹਿਣ ਨਾਲ ਭਗਤੀ ਹੋਣੋ ਰਹਿ ਜਾਂਦੀ ਹੈ)। (ਅਸਲ ਵਿਚ) ਹਰ ਰੋਜ਼ (*ਅਨਦਿਨੁ*) ਨਾਮ ਵਿਚ ਰੰਗੇ ਰਹਿਣ ਨਾਲ ਸਤਿਸਰੂਪੀ ਹੋ ਜਾਈਦਾ ਹੈ ਅਤੇ ਸੱਚੀ ਸ਼ੋਭਾ (ਦਾ ਵਿਸਤਾਰ) ਹੁੰਦਾ ਹੈ। (ਜੇ) ਪਰਮਾਤਮਾ ਇਕ ਛਿਣ ਲਈ ਭੁਲ ਜਾਏ, ਤਾਂ ਉਹ ਕਿਹੋ ਜਿਹੀ ਭਗਤੀ ਹੋਈਗੀ। (ਸੱਚੀ ਭਗਤੀ ਤਾਂ ਉਹ ਹੈ ਕਿ) ਸਤਿ ਸਰੂਪ (ਨਾਲ ਪ੍ਰੇਮ ਪਾ ਕੇ) ਮਨ ਅਤੇ ਤਨ ਸ਼ਾਤ ਹੋ ਜਾਏ ਅਤੇ ਇਕ ਸੁਆਸ ਵੀ ਵਿਅਰਥ ਨ ਜਾਏ।੧। ਹੇ ਮੇਰੇ ਮਨ! ਹਰਿ ਦੇ ਨਾਮ ਦੀ ਆਰਾਧਨਾ ਕਰ। ਸੱਚੀ ਭਗਤੀ ਤਾਂ ਹੀ ਹੁੰਦੀ ਹੈ ਜੇ ਪ੍ਰਭੂ ਆ ਕੇ ਮਨ ਵਿਚ ਵਸ ਜਾਏ।੧। ਰਹਾਉ।

(ਜੀਵਨ ਰੂਪੀ) ਖੇਤੀ ਸਹਿਜ ਭਾਵ ਨਾਲ ਬੀਜਣੀ (*ਰਾਹੀਏ*) ਚਾਹੀਦੀ ਹੈ ਅਤੇ ਉਸ ਵਿਚ ਸਤਿਨਾਮ ਦਾ ਬੀਜ ਪਾਣਾ ਚਾਹੀਦਾ ਹੈ। (ਅਜਿਹੀ ਵਿਧੀ ਨਾਲ ਜੀਵਨ ਦੇ ਸ਼ੁਭ ਕਰਮਾਂ ਰੂਪੀ) ਖੇਤੀ ਬਹੁਤ ਪ੍ਰਫੁਲਿਤ ਹੁੰਦੀ ਹੈ ਅਤੇ ਸਹਿਜ ਸੁਭਾ ਮਨ ਤ੍ਰਿਪਤ ਹੋ ਜਾਂਦਾ ਹੈ (ਅਰਥਾਤ ਰਜ ਜਾਂਦਾ ਹੈ)। ਗੁਰੂ ਦਾ ਸ਼ਬਦ ਅੰਮ੍ਰਿਤ ਸਰੂਪ ਹੈ ਜਿਸ ਨੂੰ ਪੀਣ ਨਾਲ (ਵਿਕਾਰਾਂ ਦੀ) ਪਿਆਸ (*ਤਿਖ*) ਬੁਝ ਜਾਂਦੀ ਹੈ। (ਸ਼ਬਦ-ਅੰਮ੍ਰਿਤ ਪਾਨ ਕਰਨ ਨਾਲ) ਇਹ ਸੱਚਾ ਮਨ ਸੱਚੇ ਪ੍ਰੇਮ ਵਿਚ ਮਗਨ ਹੋ ਜਾਂਦਾ ਹੈ ਅਤੇ ਸਤਿਸਰੂਪ ਵਿਚ ਸਮਾਇਆ ਰਹਿੰਦਾ ਹੈ।੨। (ਭਗਤ ਸਾਧਕ ਦਾ) ਕਹਿਣਾ, ਵੇਖਣਾ ਅਤੇ ਬੋਲਣਾ ਸ਼ਬਦ ਵਿਚ ਹੀ ਸਮਾਇਆ ਰਹਿੰਦਾ ਹੈ (ਅਰਥਾਤ ਸ਼ਬਦ ਅਨਰੂਪ ਹੀ ਉਹ ਸਭ ਕੁਝ ਕਰਦਾ ਹੈ)। (ਉਸ ਦੇ) ਸੱਚੋ ਸੱਚ ਸੁਣਾਏ ਬੋਲ ਚੌਹਾਂ ਯੁਗਾਂ ਵਿਚ ਪ੍ਰਸਿੱਧੀ (*ਵਜੀ*) ਪ੍ਰਾਪਤ ਕਰ ਲੈਂਦੇ ਹਨ। (ਉਨ੍ਹਾਂ ਦੀ) ਹਉਮੈ ਅਤੇ ਮੇਰਾ-ਪਨ ਖ਼ਤਮ ਹੋ ਜਾਂਦਾ ਹੈ ਅਤੇ ਸਤਿਸਰੂਪ ਪਰਮਾਤਮਾ (ਉਨ੍ਹਾਂ ਨੂੰ ਆਪਣੇ ਵਿਚ) ਮਿਲਾ ਲੈਂਦਾ ਹੈ। ਜੋ (ਸਾਧਕ) ਸੱਚੇ ਪਰਮਾਤਮਾ ਵਿਚ ਲਿਵ ਲਗਾਉਂਦੇ ਹਨ, ਉਨ੍ਹਾਂ ਨੂੰ ਪ੍ਰਭੂ ਦੀ ਹਜ਼ੂਰੀ (*ਹਦੂਰਿ*) ਵਿਚ ਠਿਕਾਣਾ ਮਿਲਦਾ ਹੈ।੩।

ਕ੍ਰਿਪਾ-ਦ੍ਰਿਸ਼ਟੀ (*ਨਦਰੀ*) ਨਾਲ ਹੀ ਨਾਮ ਦੀ ਆਰਾਧਨਾ ਹੁੰਦੀ ਹੈ ਅਤੇ ਪਰਮਾਤਮਾ ਦੀ ਮਿਹਰ ਤੋਂ ਬਿਨਾ (ਨਾਮ ਦੀ) ਪ੍ਰਾਪਤੀ ਨਹੀਂ ਹੁੰਦੀ। (ਅਰਥਾਂਤਰ-ਸ੍ਰੇਸ਼ਠ ਕਰਮ ਕੀਤੇ ਬਿਨਾ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ)। ਜਿਸ ਨੂੰ ਸਤਿਗੁਰੂ ਆ ਕੇ ਮਿਲਦਾ ਹੈ, ਉਹ ਪੂਰੇ ਭਾਗਾਂ ਕਾਰਣ ਸਤਿਸੰਗਤ ਦੀ ਪ੍ਰਾਪਤੀ ਕਰਦਾ ਹੈ। (ਉਹ) ਹਰ ਰੋਜ਼ ਨਾਮ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ (ਉਸ ਦੇ ਮਨ) ਵਿਚੋਂ ਮਾਇਆਵੀ (*ਬਿਖਿਆ*) ਦੁਖ ਦੂਰ ਹੋ ਜਾਂਦੇ ਹਨ। ਹੇ ਨਾਨਕ! ਗੁਰੂ ਦਾ ਸ਼ਬਦ (ਪਰਮਾਤਮਾ ਨਾਲ) ਮਿਲਾਪ ਕਰਾਉਣ ਵਾਲਾ (ਸਾਧਨ) ਹੈ। (ਇਸ ਤਰ੍ਹਾਂ ਮਿਲਿਆ ਸਾਧਕ) ਪਰਮਾਤਮਾ ਦੇ ਨਾਮ ਵਿਚ ਪੂਰੀ ਤਰ੍ਹਾਂ ਸਮਾ ਜਾਂਦਾ ਹੈ (ਅਰਥਾਤ ਬ੍ਰਹਮ-ਰੂਪ ਹੋ ਜਾਂਦਾ ਹੈ)।੪।੨੨।੫੫।

**ਸਿਰੀ ਰਾਗੁ ਮਹਲਾ ੩**

(ਪਰਮਾਤਮਾ ਨੇ) ਆਪਣਾ ਭੈ ਉਨ੍ਹਾਂ (ਦੇ ਹਿਰਦਿਆਂ ਵਿਚ) ਪਾਇਆ ਹੈ, ਜਿਨ੍ਹਾਂ ਨੇ ਗੁਰੂ ਦੇ ਸ਼ਬਦ ਦਾ ਵਿਚਾਰ ਕੀਤਾ ਹੈ। (ਉਹ) ਸਤਿਸੰਗਤ ਵਿਚ ਸਦਾ ਸ਼ਾਮਲ ਰਹਿੰਦੇ ਹਨ ਅਤੇ ਸਤਿਸਰੂਪ ਪ੍ਰਭੂ ਦੇ ਗੁਣ ਸੰਭਾਲਦੇ (*ਸਾਰਿ*) ਹਨ (ਅਰਥਾਤ ਯਾਦ ਕਰਦੇ ਹਨ)। (ਪਰਮਾਤਮਾ ਨੇ ਉਨ੍ਹਾਂ ਮਨੁੱਖਾਂ

Sri Satguru Jagjit Singh Ji eLibrary NamdhariElibrary@gmail.com

ਦੁਬਿਧਾ ਮੈਲੁ ਚੁਕਾਈਅਨੁ ਹਰਿ ਰਾਖਿਆ ਉਰ ਧਾਰਿ ॥
ਸਚੀ ਬਾਣੀ ਸਚੁ ਮਨਿ ਸਚੇ ਨਾਲਿ ਪਿਆਰੁ ॥੧॥
ਮਨ ਮੇਰੇ ਹਉਮੈ ਮੈਲੁ ਭਰ ਨਾਲਿ ॥
ਹਰਿ ਨਿਰਮਲੁ ਸਦਾ ਸੋਹਣਾ ਸਬਦਿ ਸਵਾਰਣਹਾਰੁ ॥੧॥ ਰਹਾਉ ॥

ਸਚੈ ਸਬਦਿ ਮਨੁ ਮੋਹਿਆ ਪ੍ਰਭਿ ਆਪੇ ਲਏ ਮਿਲਾਇ ॥
ਅਨਦਿਨੁ ਨਾਮੇ ਰਤਿਆ ਜੋਤੀ ਜੋਤਿ ਸਮਾਇ ॥
ਜੋਤੀ ਹੂ ਪ੍ਰਭੁ ਜਾਪਦਾ ਬਿਨੁ ਸਤਗੁਰ ਬੂਝ ਨ ਪਾਇ ॥
ਜਿਨ ਕਉ ਪੂਰਬਿ ਲਿਖਿਆ ਸਤਗੁਰੁ ਭੇਟਿਆ ਤਿਨ ਆਇ ॥੨॥
ਵਿਣੁ ਨਾਵੈ ਸਭ ਡੁਮਣੀ ਦੂਜੈ ਭਾਇ ਖੁਆਇ ॥
ਤਿਸੁ ਬਿਨੁ ਘੜੀ ਨ ਜੀਵਦੀ ਦੁਖੀ ਰੈਣਿ ਵਿਹਾਇ ॥
ਭਰਮਿ ਭੁਲਾਣਾ ਅੰਧੁਲਾ ਫਿਰਿ ਫਿਰਿ ਆਵੈ ਜਾਇ ॥
ਨਦਰਿ ਕਰੇ ਪ੍ਰਭੁ ਆਪਣੀ ਆਪੇ ਲਏ ਮਿਲਾਇ ॥੩॥

ਸਭੁ ਕਿਛੁ ਸੁਣਦਾ ਵੇਖਦਾ ਕਿਉ ਮੁਕਰਿ ਪਇਆ ਜਾਇ ॥
ਪਾਪੋ ਪਾਪੁ ਕਮਾਵਦੇ ਪਾਪੇ ਪਚਹਿ ਪਚਾਇ ॥
ਸੋ ਪ੍ਰਭੁ ਨਦਰਿ ਨ ਆਵਈ ਮਨਮੁਖਿ ਬੂਝ ਨ ਪਾਇ ॥
ਜਿਸੁ ਵੇਖਾਲੇ ਸੋਈ ਵੇਖੈ ਨਾਨਕ ਗੁਰਮੁਖਿ ਪਾਇ ॥੪॥੨੩॥੫੬॥

ਸ੍ਰੀਰਾਗੁ ਮਹਲਾ ੩ ॥
ਬਿਨੁ ਗੁਰ ਰੋਗੁ ਨ ਤੁਟਈ ਹਉਮੈ ਪੀੜ ਨ ਜਾਇ ॥
ਗੁਰ ਪਰਸਾਦੀ ਮਨਿ ਵਸੈ ਨਾਮੇ ਰਹੈ ਸਮਾਇ ॥
ਗੁਰ ਸਬਦੀ ਹਰਿ ਪਾਈਐ ਬਿਨੁ ਸਬਦੈ ਭਰਮਿ ਭੁਲਾਇ ॥੧॥
ਮਨ ਰੇ ਨਿਜ ਘਰਿ ਵਾਸਾ ਹੋਇ ॥
ਰਾਮ ਨਾਮੁ ਸਾਲਾਹਿ ਤੂ ਫਿਰਿ ਆਵਣ ਜਾਣੁ ਨ ਹੋਇ ॥੧॥ ਰਹਾਉ ॥

ਹਰਿ ਇਕੋ ਦਾਤਾ ਵਰਤਦਾ ਦੂਜਾ ਅਵਰੁ ਨ ਕੋਇ ॥
ਸਬਦਿ ਸਾਲਾਹੀ ਮਨਿ ਵਸੈ ਸਹਜੇ ਹੀ ਸੁਖੁ ਹੋਇ ॥
ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ ਤੈ ਦੇਇ ॥੨॥
ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ ॥
ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥
ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ ॥੩॥

Sri Satguru Jagjit Singh Ji eLibrary NamdhariElibrary@gmail.com

ਦੀ) ਦੋ ਚਿੱਤੀ (*ਦੁਬਿਧਾ*) ਰੂਪੀ ਮੈਲ ਖ਼ਤਮ (*ਚੁਕਾਈਅਨੁ*) ਕਰ ਦਿੱਤੀ ਹੈ। (ਫਲਸਰੂਪ ਉਨ੍ਹਾਂ ਨੇ) ਪ੍ਰਭੂ ਨੂੰ ਹਿਰਦੇ (*ਉਰ*) ਵਿਚ ਧਾਰਣ ਕਰ ਲਿਆ ਹੈ। (ਉਨ੍ਹਾਂ ਦੇ) ਬੋਲ ਸੱਚੇ ਹਨ, ਮਨ ਵਿਚ ਸੱਚ ਦਾ ਨਿਵਾਸ ਹੈ ਅਤੇ ਸੱਚੇ ਪਰਮਾਤਮਾ ਨਾਲ ਉਨ੍ਹਾਂ ਦਾ ਪਿਆਰ ਹੈ।੧। ਹੇ ਮਨ! (ਤੂੰ) ਹਉਮੈ ਦੀ ਮੈਲ ਨਾਲ ਭਰਿਆ ਹੋਇਆ ਹੈਂ (ਅਰਥਾਤ ਪੂਰੀ ਤਰ੍ਹਾਂ ਲਿਬੜਿਆ ਹੋਇਆ ਹੈਂ)। (ਪਰ) ਪਰਮਾਤਮਾ ਸਦਾ ਨਿਰਮਲੁ, ਸੁੰਦਰ ਅਤੇ ਸ਼ਬਦ ਦੁਆਰਾ (ਜੀਵਾਂ ਨੂੰ) ਸਵਾਰਨ ਵਾਲਾ ਹੈ।੧ ਰਹਾਉ।

(ਜਿਨ੍ਹਾਂ ਦਾ) ਮਨ ਸੱਚੇ ਸ਼ਬਦ ਨਾਲ ਮੋਹਿਆ ਹੋਇਆ ਹੈ, (ਉਨ੍ਹਾਂ ਨੂੰ) ਪ੍ਰਭੂ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ। (ਉਹ) ਹਰ ਵਕਤ ਨਾਮ ਵਿਚ ਰੰਗੇ ਰਹਿੰਦੇ ਹਨ ਅਤੇ ਉਨ੍ਹਾਂ ਦੀ (ਅੰਦਰਲੀ) ਜੋਤਿ ਬ੍ਰਹਮਜੋਤਿ ਵਿਚ ਮਿਲ ਜਾਂਦੀ ਹੈ। ਪਰਮਾਤਮਾ (ਅੰਦਰਲੀ) ਜੋਤਿ ਦੁਆਰਾ ਪ੍ਰਤੀਤ ਹੁੰਦਾ ਹੈ, (ਪਰ ਇਸ ਜੋਤਿ ਦੀ) ਸੂਝ ਗੁਰੂ ਤੋਂ ਬਿਨਾ ਪ੍ਰਾਪਤ ਨਹੀਂ ਹੁੰਦੀ। ਜਿਨ੍ਹਾਂ ਦੇ ਭਾਗਾਂ ਵਿਚ ਪਹਿਲਾਂ ਤੋਂ ਹੀ (ਧੁਰੋਂ) ਲਿਖਿਆ (ਹੋਇਆ ਹੁੰਦਾ ਹੈ), ਉਨ੍ਹਾਂ ਨੂੰ ਹੀ ਸਤਿਗੁਰੂ ਆ ਕੇ ਮਿਲਦਾ ਹੈ।੨। ਗੁਰੂ ਤੋਂ ਬਿਨਾ ਸਾਰੀ ਖ਼ਲਕਤ ਦੋ-ਮਨੀ (*ਡੁਮਣੀ*) ਹੈ ਅਤੇ ਦ੍ਵੈਤ ਭਾਵ ਕਰਕੇ ਖ਼ੁਆਰ (*ਖੁਆਇ*) ਹੋ ਰਹੀ ਹੈ। ਉਸ (ਨਾਮ) ਤੋਂ ਬਿਨਾ (ਉਹ) ਇਕ ਘੜੀ ਲਈ ਵੀ ਜੀਵਿਤ ਨਹੀਂ ਰਹਿ ਸਕਦੀ, ਉਸ ਦੀ ਜੀਵਨ ਰੂਪ ਰਾਤ ਦੁਖੀ ਅਵਸਥਾ ਵਿਚ ਬੀਤਦੀ (*ਵਿਹਾਇ*) ਹੈ। ਭਰਮਾਂ ਵਿਚ ਭੁਲਿਆ ਹੋਇਆ ਅਗਿਆਨੀ (ਮਨੁੱਖ) ਬਾਰ ਬਾਰ (ਸੰਸਾਰ ਵਿਚ) ਆਉਂਦਾ ਜਾਂਦਾ ਹੈ (ਅਰਥਾਤ ਆਵਾਗਵਣ ਵਿਚ ਰੁਝਿਆ ਰਹਿੰਦਾ ਹੈ)। (ਜੇ) ਪਰਮਾਤਮਾ (ਉਸ ਉਤੇ) ਆਪਣੀ ਕ੍ਰਿਪਾ ਦ੍ਰਿਸ਼ਟੀ ਕਰੇ ਤਾਂ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ।੩।

(ਉਹ ਪਰਮਾਤਮਾ) ਸਾਰੀ (ਸੰਸਾਰਿਕ) ਗਤਿਵਿਧੀ ਨੂੰ ਸੁਣਦਾ ਅਤੇ ਵੇਖਦਾ ਹੈ, ਫਿਰ ਕਿਵੇਂ (ਆਪਣੇ ਕੁਕਰਮਾਂ ਤੋਂ) ਇਨਕਾਰੀ (*ਮੁਕਰਿ*) ਹੋਇਆ ਜਾ ਸਕੀਦਾ ਹੈ। (ਮਨਮੁਖ ਵਿਅਕਤੀ) ਪਾਪ ਹੀ ਪਾਪ ਕਰਦੇ ਹਨ ਅਤੇ ਪਾਪਾਂ ਵਿਚ ਹੀ ਖ਼ੁਆਰ (*ਪਚਹਿ*) ਹੁੰਦੇ ਹਨ, (ਉਨ੍ਹਾਂ ਨੂੰ) ਉਹ ਪ੍ਰਭੂ ਨਜ਼ਰ ਨਹੀਂ ਆਉਂਦਾ। (ਅਸਲ ਵਿਚ) ਮਨਮੁਖ ਵਿਅਕਤੀ (ਇਸ ਭੇਦ ਨੂੰ) ਸਮਝ ਹੀ ਨਹੀਂ ਸਕਦਾ। ਹੇ ਨਾਨਕ! ਜਿਸ ਨੂੰ ਪਰਮਾਤਮਾ (ਬ੍ਰਹਮ ਜੋਤਿ) ਵਿਖਾਉਂਦਾ ਹੈ, ਉਹੀ ਵੇਖ ਸਕਦਾ ਹੈ। (ਇਸ ਪ੍ਰਕਾਰ ਦੀ ਸੂਝ) ਕੋਈ ਗੁਰਮੁਖ (ਵਿਅਕਤੀ) ਹੀ ਪ੍ਰਾਪਤ ਕਰਦਾ ਹੈ।੪।੨੩।੫੬।

**ਸ੍ਰੀ ਰਾਗੁ ਮਹਲਾ ੩**

ਗੁਰੂ ਤੋਂ ਬਿਨਾ (ਮਨੁੱਖ ਦੇ ਅੰਦਰੋਂ) ਨ ਹਉਮੈ ਦਾ ਰੋਗ ਖ਼ਤਮ ਹੁੰਦਾ (*ਤੁਟਈ*) ਹੈ ਅਤੇ ਨ ਹੀ (ਇਸ ਦੁਆਰਾ ਪੈਦਾ ਹੋਈ) ਪੀੜ ਜਾਂਦੀ ਹੈ। ਗੁਰੂ ਦੀ ਕ੍ਰਿਪਾ ਨਾਲ (ਜਦੋਂ ਨਾਮ) ਮਨ ਵਿਚ ਵਸਦਾ ਹੈ (ਤਾਂ ਜੀਵਾਤਮਾ ਦੀ) ਨਾਮ ਵਿਚ ਹੀ ਸਮਾਈ ਹੋ ਜਾਂਦੀ ਹੈ। ਗੁਰੂ-ਸ਼ਬਦ ਦੁਆਰਾ ਹੀ ਹਰਿ ਦੀ ਪ੍ਰਾਪਤੀ ਹੁੰਦੀ ਹੈ ਅਤੇ ਸ਼ਬਦ ਤੋਂ ਬਿਨਾ (ਮਨੁੱਖ) ਭਰਮਾਂ ਵਿਚ ਹੀ ਭੁਲਿਆ ਰਹਿੰਦਾ ਹੈ।੧। ਹੇ ਮਨ! (ਇਸ ਤਰ੍ਹਾਂ) ਆਪਣੇ ਆਤਮ-ਸਰੂਪੀ ਘਰ ਵਿਚ ਵਾਸਾ ਹੁੰਦਾ ਹੈ। ਤੂੰ ਰਾਮ-ਨਾਮ ਦੀ ਸਰਾਹਨਾ ਕਰ, ਫਿਰ (ਸੰਸਾਰ ਵਿਚ) ਆਉਣ ਜਾਣ ਦੀ ਪ੍ਰਕ੍ਰਿਆ (ਆਵਾਗਵਣ) ਬੰਦ ਹੋ ਜਾਂਦੀ ਹੈ। ੧ ਰਹਾਉ।

ਇਕ ਦਾਤਾਰ ਪਰਮਾਤਮਾ ਹੀ (ਸਭ ਥਾਵਾਂ ਵਿਚ) ਵਿਚਰ ਰਿਹਾ ਹੈ, (ਉਸ ਤੋਂ ਭਿੰਨ) ਹੋਰ ਕੋਈ ਦੂਜਾ ਨਹੀਂ ਹੈ। ਗੁਰੂ ਦੇ ਸ਼ਬਦ ਰਾਹੀਂ (ਉਸ ਦੀ ਕੀਤੀ) ਸਰਾਹਨਾ (*ਸਾਲਾਹੀ*) ਨਾਲ (ਪਰਮਾਤਮਾ) ਮਨ ਵਿਚ ਆ ਵਸਦਾ ਹੈ ਅਤੇ ਸਹਿਜ ਸੁਭਾ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ। (ਪਰਮਾਤਮਾ ਦੀ) ਨਜ਼ਰ ਹੇਠਾਂ ਸਭ ਕੋਈ ਹੈ, (ਉਹ ਸਭ ਨੂੰ) ਵੇਖਦਾ ਹੈ ਅਤੇ ਜਿਸ ਨੂੰ ਚਾਹੁੰਦਾ ਹੈ (ਨਾਮ ਦੀ ਦਾਤ) ਦਿੰਦਾ ਹੈ।੨। ਹਉਮੈ ਹੀ ਸਭ ਪ੍ਰਕਾਰ ਦੀ ਚਿੰਤਾ (*ਗਣਤ*) (ਦਾ ਕਾਰਣ ਹੈ)। ਚਿੰਤਾ-ਗ੍ਰਸਤ ਵਿਅਕਤੀ ਨੂੰ (ਕਿਸੇ ਪ੍ਰਕਾਰ ਦਾ ਕੋਈ) ਸੁਖ ਪ੍ਰਾਪਤ ਨਹੀਂ ਹੁੰਦਾ। (ਹਉਮੈ ਦੀ ਬਿਰਤੀ ਵਿਚ ਸਦਾ) ਵਿਸ਼ੈਲੀ ਕਾਰ ਕਮਾਈ ਜਾਂਦੀ ਹੈ (ਅਰਥਾਤ ਮਾੜੇ ਕਰਮ ਕੀਤੇ ਜਾਂਦੇ ਹਨ), (ਅਜਿਹੀ ਕਮਾਈ ਕਰਨ ਵਾਲੇ) ਵਿਸ਼ ਵਿਚ ਹੀ ਗ਼ਰਕ ਹੋਏ ਰਹਿੰਦੇ ਹਨ। ਨਾਮ ਤੋਂ ਬਿਨਾ ਸਦੀਵੀ ਠਿਕਾਣਾ ਨਹੀਂ ਮਿਲਦਾ ਅਤੇ ਜਮਪੁਰੀ

Sri Satguru Jagjit Singh Ji eLibrary NamdhariElibrary@gmail.com

ਜੀਉ ਪਿੰਡੁ ਸਭੁ ਤਿਸ ਦਾ ਤਿਸੈ ਦਾ ਆਧਾਰੁ ॥
ਗੁਰ ਪਰਸਾਦੀ ਬੁਝੀਐ ਤਾ ਪਾਏ ਮੋਖ ਦੁਆਰੁ ॥
ਨਾਨਕ ਨਾਮੁ ਸਲਾਹਿ ਤੂੰ ਅੰਤੁ ਨ ਪਾਰਾਵਾਰੁ ॥੪॥੨੪॥੫੭॥

ਸਿਰੀਰਾਗੁ ਮਹਲਾ ੩ ॥
ਤਿਨਾ ਅਨੰਦੁ ਸਦਾ ਸੁਖੁ ਹੈ ਜਿਨਾ ਸਚੁ ਨਾਮੁ ਆਧਾਰੁ ॥
ਗੁਰ ਸਬਦੀ ਸਚੁ ਪਾਇਆ ਦੂਖ ਨਿਵਾਰਣਹਾਰੁ ॥
ਸਦਾ ਸਦਾ ਸਾਚੇ ਗੁਣ ਗਾਵਹਿ ਸਾਚੈ ਨਾਇ ਪਿਆਰੁ ॥
ਕਿਰਪਾ ਕਰਿ ਕੈ ਆਪਣੀ ਦਿਤੋਨੁ ਭਗਤਿ ਭੰਡਾਰੁ ॥੧॥
ਮਨ ਰੇ ਸਦਾ ਅਨੰਦੁ ਗੁਣ ਗਾਇ ॥
ਸਚੀ ਬਾਣੀ ਹਰਿ ਪਾਈਐ ਹਰਿ ਸਿਉ ਰਹੈ ਸਮਾਇ ॥੧॥ ਰਹਾਉ ॥

ਸਚੀ ਭਗਤੀ ਮਨੁ ਲਾਲੁ ਥੀਆ ਰਤਾ ਸਹਜਿ ਸੁਭਾਇ ॥
ਗੁਰ ਸਬਦੀ ਮਨੁ ਮੋਹਿਆ ਕਹਣਾ ਕਛੂ ਨ ਜਾਇ ॥
ਜਿਹਵਾ ਰਤੀ ਸਬਦਿ ਸਚੈ ਅੰਮ੍ਰਿਤੁ ਪੀਵੈ ਰਸਿ ਗੁਣ ਗਾਇ ॥
ਗੁਰਮੁਖਿ ਏਹੁ ਰੰਗੁ ਪਾਈਐ ਜਿਸ ਨੋ ਕਿਰਪਾ ਕਰੇ ਰਜਾਇ ॥੨॥
ਸੰਸਾ ਇਹੁ ਸੰਸਾਰੁ ਹੈ ਸੁਤਿਆ ਰੈਣਿ ਵਿਹਾਇ ॥
ਇਕਿ ਆਪਣੈ ਭਾਣੈ ਕਢਿ ਲਇਅਨੁ ਆਪੇ ਲਇਓਨੁ ਮਿਲਾਇ ॥
ਆਪੇ ਹੀ ਆਪਿ ਮਨਿ ਵਸਿਆ ਮਾਇਆ ਮੋਹੁ ਚੁਕਾਇ ॥
ਆਪਿ ਵਡਾਈ ਦਿਤੀਅਨੁ ਗੁਰਮੁਖਿ ਦੇਇ ਬੁਝਾਇ ॥੩॥

ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ॥
ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ ॥
ਗੁਰਮਤੀ ਹਰਿ ਪਾਈਐ ਜੋਤੀ ਜੋਤਿ ਮਿਲਾਇ ॥
ਅਨਦਿਨੁ ਨਾਮੇ ਰਤਿਆ ਨਾਨਕ ਨਾਮਿ ਸਮਾਇ ॥੪॥੨੫॥੫੮॥

ਸਿਰੀਰਾਗੁ ਮਹਲਾ ੩ ॥
ਗੁਣਵੰਤੀ ਸਚੁ ਪਾਇਆ ਤ੍ਰਿਸਨਾ ਤਜਿ ਵਿਕਾਰ ॥
ਗੁਰ ਸਬਦੀ ਮਨੁ ਰੰਗਿਆ ਰਸਨਾ ਪ੍ਰੇਮ ਪਿਆਰਿ ॥
ਬਿਨੁ ਸਤਿਗੁਰ ਕਿਨੈ ਨ ਪਾਇਓ ਕਰਿ ਵੇਖਹੁ ਮਨਿ ਵੀਚਾਰਿ ॥
ਮਨਮੁਖ ਮੈਲੁ ਨ ਉਤਰੈ ਜਿਚਰੁ ਗੁਰ ਸਬਦਿ ਨ ਕਰੇ ਪਿਆਰੁ ॥੧॥
ਮਨ ਮੇਰੇ ਸਤਿਗੁਰ ਕੈ ਭਾਣੈ ਚਲੁ ॥
ਨਿਜ ਘਰਿ ਵਸਹਿ ਅੰਮ੍ਰਿਤੁ ਪੀਵਹਿ ਤਾ ਸੁਖ ਲਹਹਿ ਮਹਲੁ ॥੧॥ ਰਹਾਉ ॥

ਦੇ ਦੁਖ ਸਹਾਰਨੇ ਪੈਂਦੇ ਹਨ।੩। (ਮਨੁੱਖ ਦਾ) ਜੀਵ ਅਤੇ ਸ਼ਰੀਰ ਸਭ ਉਸ (ਪਰਮਾਤਮਾ) ਦਾ ਹੈ ਅਤੇ ਉਸੇ ਦਾ ਆਸਰਾ ਹੈ। ਗੁਰੂ ਦੀ ਕ੍ਰਿਪਾ ਨਾਲ ਸੋਝੀ ਪ੍ਰਾਪਤ ਹੋਣ 'ਤੇ ਹੀ ਮੁਕਤੀ ਦਾ ਦੁਆਰ ਉਪਲਬਧ ਹੁੰਦਾ ਹੈ (ਅਰਥਾਤ ਸੰਸਾਰਿਕ ਪ੍ਰਪੰਚ ਤੋਂ ਖ਼ਲਾਸੀ ਹੁੰਦੀ ਹੈ)। ਹੇ ਨਾਨਕ! ਤੂੰ ਨਾਮ ਦੀ ਸਰਾਹਨਾ ਕਰ, ਜਿਸ ਦਾ ਕੋਈ ਅੰਤ ਨਹੀ, ਨ ਹੀ ਆਰ-ਪਾਰ ਦੀ ਸੀਮਾ ਹੈ।੪।੨੪।੫੭।

**ਸਿਰੀ ਰਾਗੁ ਮਹਲਾ ੩**

ਉਨ੍ਹਾਂ ਨੂੰ ਸਦਾ ਆਨੰਦ ਅਤੇ ਸੁਖ ਪ੍ਰਾਪਤ ਹਨ ਜਿਨ੍ਹਾਂ ਨੂੰ ਸੱਚੇ ਨਾਮ ਦਾ ਆਧਾਰ ਮਿਲਿਆ ਹੋਇਆ ਹੈ। (ਉਨ੍ਹਾਂ ਨੇ) ਗੁਰੂ ਦੇ ਸ਼ਬਦ ਦੁਆਰਾ ਦੁਖਾਂ ਨੂੰ ਦੂਰ ਕਰਨ ਵਾਲੇ (*ਨਿਵਾਰਣਹਾਰੁ*) ਸੱਚ ਦੀ ਪ੍ਰਾਪਤੀ ਕਰ ਲਈ ਹੈ। (ਉਹ) ਹਮੇਸ਼ਾਂ ਸੱਚੇ ਪਰਮਾਤਮਾ ਦੇ ਗੁਣ ਗਾਉਂਦੇ ਹਨ ਅਤੇ ਸੱਚੇ ਨਾਮ ਨਾਲ ਪਿਆਰ ਪਾਉਂਦੇ ਹਨ। (ਪਰਮਾਤਮਾ) ਆਪਣੀ ਕ੍ਰਿਪਾ ਕਰਕੇ ਉਨ੍ਹਾਂ ਨੂੰ ਭਗਤੀ ਦਾ ਖ਼ਜ਼ਾਨਾ ਬਖ਼ਸ਼ ਦਿੰਦਾ ਹੈ।੧। ਹੇ ਮਨ! (ਪਰਮਾਤਮਾ ਦੇ) ਗੁਣ ਗਾਣ ਨਾਲ ਸਦਾ ਆਨੰਦ ਦੀ ਅਵਸਥਾ ਬਣੀ ਰਹਿੰਦੀ ਹੈ। (ਗੁਰੂ ਦੀ) ਸੱਚੀ ਬਾਣੀ ਰਾਹੀਂ ਹਰਿ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ (ਭਗਤ ਸਾਧਕ) ਹਰਿ ਵਿਚ ਹੀ ਸਮਾ ਜਾਂਦਾ ਹੈ (ਅਰਥਾਤ ਏਕਮੇਕ ਹੋ ਜਾਂਦਾ ਹੈ)।੧।ਰਹਾਉ।

ਸੱਚੀ ਭਗਤੀ ਨਾਲ (ਜਿਸ ਸਾਧਕ ਦਾ) ਮਨ ਗੂੜ੍ਹੇ ਲਾਲ ਰੰਗ ਵਾਲਾ ਹੋ ਜਾਂਦਾ (*ਥੀਆ*) ਹੈ, (ਉਹ) ਸਹਿਜ ਸੁਭਾ ਹੀ (ਈਸ਼ਵਰੀ ਪ੍ਰੇਮ-ਰੰਗ ਵਿਚ) ਰੰਗੀਜ ਜਾਂਦਾ ਹੈ। (ਉਸ ਦਾ) ਮਨ ਗੁਰੂ-ਸ਼ਬਦ ਨਾਲ ਮੋਹਿਆ ਜਾਂਦਾ ਹੈ ਅਤੇ (ਉਸ ਦੀ ਸਥਿਤੀ ਬਾਰੇ) ਕੁਝ ਕਿਹਾ ਨਹੀਂ ਜਾ ਸਕਦਾ। (ਉਸ ਦੀ) ਜੀਭ ਸੱਚੇ ਸ਼ਬਦ ਦੇ ਪ੍ਰੇਮ-ਰੰਗ ਵਿਚ ਰੰਗੀ ਜਾਂਦੀ ਹੈ ਅਤੇ (ਪ੍ਰਭੂ ਦਾ) ਗੁਣਗਾਨ ਕਰਕੇ ਅੰਮ੍ਰਿਤ ਪੀਂਦੀ ਰਹਿੰਦੀ ਹੈ। ਗੁਰੂ ਦੇ ਉਪਦੇਸ਼ ਰਾਹੀਂ ਇਸ ਪ੍ਰਕਾਰ ਦਾ ਪ੍ਰੇਮ-ਰੰਗ (ਉਹੀ ਮਨੁੱਖ) ਪ੍ਰਾਪਤ ਕਰਦਾ ਹੈ, ਜਿਸ ਉਤੇ (ਪਰਮਾਤਮਾ) ਭਾਣੇ (*ਰਜਾਏ*) ਅਨੁਸਾਰ ਕ੍ਰਿਪਾ ਕਰਦਾ ਹੈ।੨। ਇਹ ਸੰਸਾਰ ਭਰਮ-ਰੂਪ (*ਸੰਸਾ*) ਹੈ (ਇਸ ਕਰਕੇ ਭਰਮਾਂ ਵਿਚ ਗ੍ਰਸਤ ਮਨੁੱਖ ਦੀ) ਜੀਵਨ ਰੂਪ ਰਾਤ ਸੁਤੇ ਹੋਇਆਂ ਹੀ ਬੀਤ ਜਾਂਦੀ (*ਵਿਹਾਇ*) ਹੈ। (ਪ੍ਰਭੂ) ਇਕਨਾ ਨੂੰ ਆਪਣੀ ਇੱਛਾ ਅਨੁਸਾਰ (ਭਰਮ-ਜਾਲ ਵਿਚੋਂ) ਕਢ ਲੈਂਦਾ ਹੈ ਅਤੇ ਆਪ ਹੀ ਆਪਣੇ ਨਾਲ ਮਿਲਾ ਲੈਂਦਾ ਹੈ। ਉਹ ਆਪ ਹੀ (ਉਨ੍ਹਾਂ ਦੇ) ਮਨ ਵਿਚ ਵਸ ਜਾਂਦਾ ਹੈ ਅਤੇ ਮਾਇਆ ਦੇ ਮੋਹ ਨੂੰ ਖ਼ਤਮ ਕਰ ਦਿੰਦਾ ਹੈ। (ਪਰਮਾਤਮਾ ਉਨ੍ਹਾਂ ਨੂੰ) ਆਪ ਹੀ ਵਡਿਆਈ ਦਿੰਦਾ ਹੈ ਅਤੇ (ਆਪ ਹੀ) ਗੁਰਮੁਖਾਂ ਨੂੰ (ਜੀਵਨ-ਜਾਚ ਦਾ) ਬੋਧ ਕਰਾ ਦਿੰਦਾ ਹੈ।੩।

ਸਾਰੀ ਮਖ਼ਲੂਕਾਤ ਦਾ ਦਾਤਾ ਇਕ (ਪ੍ਰਭੂ) ਹੀ ਹੈ। (ਉਹ) ਭੁਲਿਆਂ ਨੂੰ ਸਮਝਾ ਕੇ (ਸਨਮਾਰਗ ਉਤੇ ਪਾ ਦਿੰਦਾ ਹੈ)। ਇਕਨਾ ਨੂੰ ਉਹ ਆਪ ਹੀ (ਸਨਮਾਰਗ ਤੋਂ) ਖੁੰਝਾ (*ਖੁਆਇਅਨੁ*) ਦਿੰਦਾ ਹੈ ਅਤੇ ਦ੍ਵੈਤ-ਭਾਵ ਵਿਚ ਲਗਾ ਦਿੰਦਾ ਹੈ। ਗੁਰੂ ਦੀ ਸਿਖਿਆ ਦੁਆਰਾ ਹਰਿ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ ਅਤੇ (ਇਸ ਤਰ੍ਹਾਂ) ਜੀਵ-ਜੋਤਿ ਬ੍ਰਹਮ-ਜੋਤਿ ਵਿਚ ਮਿਲ ਜਾਂਦੀ ਹੈ। ਹੇ ਨਾਨਕ! ਹਰ ਰੋਜ਼ ਨਾਮ ਵਿਚ ਰੰਗੇ ਰਹਿਣ ਦੇ ਫਲਸਰੂਪ (ਅੰਤ ਵਿਚ) ਨਾਮ ਵਿਚ ਹੀ ਅਭੇਦ ਹੋ ਜਾਈਦਾ ਹੈ।੪।੨੫।੫੮।

**ਸਿਰੀ ਰਾਗੁ ਮਹਲਾ ੩**

ਗੁਣਵਾਨ ਜੀਵ ਰੂਪੀ ਇਸਤਰੀ ਨੇ ਤ੍ਰਿਸ਼ਨਾ ਅਤੇ ਵਿਕਾਰਾਂ ਨੂੰ ਛਡ (*ਤਜਿ*) ਕੇ ਸਤਿਸਰੂਪ ਪਰਮਾਤਮਾ ਨੂੰ ਪਾਇਆ ਹੈ। (ਉਸ ਨੇ) ਗੁਰੂ ਦੇ ਸ਼ਬਦ ਰਾਹੀਂ ਮਨ ਨੂੰ ਰੰਗਿਆ ਹੋਇਆ ਹੈ ਅਤੇ (ਉਸ ਦੀ) ਜੀਭ (*ਰਸਨ*) ਪ੍ਰੇਮ ਦੇ ਰੰਗ ਵਿਚ (ਰਸ-ਮਗਨ ਹੈ)। (ਹੇ ਜਿਗਿਆਸੂ!) ਮਨ ਵਿਚ ਵਿਚਾਰ ਕਰਕੇ ਵੇਖ ਲੈ ਕਿ ਬਿਨਾ ਸਤਿਗੁਰੂ (ਦੀ ਮਿਹਰ) ਦੇ ਕਿਸ ਨੇ (ਪਰਮਾਤਮਾ ਨੂੰ) ਪ੍ਰਾਪਤ ਨਹੀਂ ਕੀਤਾ। ਮਨਮੁਖ (ਵਿਅਕਤੀ ਦੇ ਮਨ ਤੋਂ ਵਿਕਾਰਾਂ ਦੀ) ਮੈਲ (ਤਦੋਂ ਤਕ) ਨਹੀਂ ਉਤਰਦੀ ਜਦੋਂ ਤਕ ਉਹ ਗੁਰੂ-ਸ਼ਬਦ ਨਾਲ ਪਿਆਰ ਨਹੀਂ ਪਾਂਦਾ।੧। ਹੇ ਮੇਰੇ ਮਨ! ਤੂੰ ਸਤਿਗੁਰੂ ਦੇ ਭਾਣੇ ਵਿਚ ਚਲ (ਤਦ ਹੀ ਤੂੰ) ਆਤਮ ਸਰੂਪ ਘਰ ਵਿਚ ਨਿਵਾਸ ਪ੍ਰਾਪਤ ਕਰੇਂਗਾ, ਅੰਮ੍ਰਿਤ ਦਾ ਰਸ-ਪਾਨ ਕਰੇਂਗਾ ਅਤੇ

Sri Satguru Jagjit Singh Ji eLibrary NamdhariElibrary@gmail.com

ਅਉਗੁਣਵੰਤੀ ਗੁਣੁ ਕੋ ਨਹੀ ਬਹਣਿ ਨ ਮਿਲੈ ਹਦੂਰਿ ॥
ਮਨਮੁਖਿ ਸਬਦੁ ਨ ਜਾਣਈ ਅਵਗਣਿ ਸੋ ਪ੍ਰਭੁ ਦੂਰਿ ॥
ਜਿਨੀ ਸਚੁ ਪਛਾਣਿਆ ਸਚਿ ਰਤੇ ਭਰਪੂਰਿ ॥
ਗੁਰ ਸਬਦੀ ਮਨੁ ਬੇਧਿਆ ਪ੍ਰਭੁ ਮਿਲਿਆ ਆਪਿ ਹਦੂਰਿ ॥੨॥
ਆਪੇ ਰੰਗਣਿ ਰੰਗਿਓਨੁ ਸਬਦੇ ਲਇਓਨੁ ਮਿਲਾਇ ॥
ਸਚਾ ਰੰਗੁ ਨ ਉਤਰੈ ਜੋ ਸਚਿ ਰਤੇ ਲਿਵ ਲਾਇ ॥
ਚਾਰੇ ਕੁੰਡਾ ਭਵਿ ਥਕੇ ਮਨਮੁਖ ਬੂਝ ਨ ਪਾਇ ॥
ਜਿਸੁ ਸਤਿਗੁਰੁ ਮੇਲੇ ਸੋ ਮਿਲੈ ਸਚੈ ਸਬਦਿ ਸਮਾਇ ॥੩॥

ਮਿਤ੍ਰ ਘਣੇਰੇ ਕਰਿ ਥਕੀ ਮੇਰਾ ਦੁਖੁ ਕਾਟੈ ਕੋਇ ॥
ਮਿਲਿ ਪ੍ਰੀਤਮ ਦੁਖੁ ਕਟਿਆ ਸਬਦਿ ਮਿਲਾਵਾ ਹੋਇ ॥
ਸਚੁ ਖਟਣਾ ਸਚੁ ਰਾਸਿ ਹੈ ਸਚੇ ਸਚੀ ਸੋਇ ॥
ਸਚਿ ਮਿਲੇ ਸੇ ਨ ਵਿਛੁੜਹਿ ਨਾਨਕ ਗੁਰਮੁਖਿ ਹੋਇ ॥੪॥੨੬॥੫੯॥

ਸਿਰੀਰਾਗੁ ਮਹਲਾ ੩ ॥
ਆਪੇ ਕਾਰਣੁ ਕਰਤਾ ਕਰੇ ਸ੍ਰਿਸਟਿ ਦੇਖੈ ਆਪਿ ਉਪਾਇ ॥
ਸਭ ਏਕੋ ਇਕੁ ਵਰਤਦਾ ਅਲਖੁ ਨ ਲਖਿਆ ਜਾਇ ॥
ਆਪੇ ਪ੍ਰਭੂ ਦਇਆਲੁ ਹੈ ਆਪੇ ਦੇਇ ਬੁਝਾਇ ॥
ਗੁਰਮਤੀ ਸਦ ਮਨਿ ਵਸਿਆ ਸਚਿ ਰਹੇ ਲਿਵ ਲਾਇ ॥੧॥
ਮਨ ਮੇਰੇ ਗੁਰ ਕੀ ਮੰਨਿ ਲੈ ਰਜਾਇ ॥
ਮਨੁ ਤਨੁ ਸੀਤਲੁ ਸਭੁ ਥੀਐ ਨਾਮੁ ਵਸੈ ਮਨਿ ਆਇ ॥੧॥ ਰਹਾਉ ॥

ਜਿਨਿ ਕਰਿ ਕਾਰਣੁ ਧਾਰਿਆ ਸੋਈ ਸਾਰ ਕਰੇਇ ॥
ਗੁਰ ਕੈ ਸਬਦਿ ਪਛਾਣੀਐ ਜਾ ਆਪੇ ਨਦਰਿ ਕਰੇਇ ॥
ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ ॥
ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ ਕਰਤਾਰਿ ॥੨॥
ਗੁਰਮਤੀ ਸਚੁ ਸਲਾਹਣਾ ਜਿਸ ਦਾ ਅੰਤੁ ਨ ਪਾਰਾਵਾਰੁ ॥

Sri Satguru Jagjit Singh Ji eLibrary NamdhariElibrary@gmail.com

ਸਥਾਈ ਠਿਕਾਣੇ ਦਾ ਸੁਖ ਮਾਣੇਗਾ।੧।ਰਹਾਉ।

ਗੁਣਹੀਨ ਜੀਵ-ਰੂਪ ਇਸਤਰੀ ਵਿਚ (ਹਰਿ-ਪ੍ਰਾਪਤੀ ਦੇ) ਕੋਈ ਗੁਣ ਨਹੀਂ ਹੁੰਦੇ, (ਇਸ ਲਈ ਉਸ ਨੂੰ) ਈਸ਼ਵਰੀ ਹਜ਼ੂਰੀ ਵਿਚ ਬਹਿਣ ਦਾ ਸੁਭਾਗ ਪ੍ਰਾਪਤ ਨਹੀਂ ਹੁੰਦਾ। ਮਨਮੁਖ (ਵਿਅਕਤੀ) ਗੁਰੂ-ਸ਼ਬਦ ਦੇ ਭੇਦ ਨੂੰ ਨਹੀਂ ਸਮਝਦਾ, ਗੁਣਹੀਨਤਾ ਕਾਰਣ ਉਸ ਤੋਂ ਪ੍ਰਭੂ ਦੂਰ ਹੀ (ਅਨੁਭਵ ਹੁੰਦਾ ਹੈ)। ਜਿਨ੍ਹਾਂ ਨੇ ਸਤਿਸਰੂਪ ਨੂੰ ਪਛਾਣ ਲਿਆ ਹੈ, (ਉਹ ਸਦਾ) ਸੱਚੇ ਪਰਮਾਤਮਾ ਦੇ ਰੰਗ ਵਿਚ ਚੰਗੀ ਤਰ੍ਹਾਂ ਰੰਗੇ ਰਹਿੰਦੇ ਹਨ। (ਉਨ੍ਹਾਂ ਦਾ) ਮਨ ਗੁਰੂ ਦੇ ਸ਼ਬਦ ਨਾਲ ਵਿੰਨ੍ਹਿਆਂ (*ਬੇਧਿਆ*) ਹੁੰਦਾ ਹੈ ਅਤੇ ਪਰਮਾਤਮਾ (ਉਨ੍ਹਾਂ ਨੂੰ) ਹਾਜ਼ਰ ਨਾਜ਼ਰ ਮਿਲਦਾ ਹੈ।੨। (ਪਰਮਾਤਮਾ ਨੇ ਸੱਚ ਨੂੰ ਪਛਾਣਨ ਵਾਲਿਆਂ ਨੂੰ) ਆਪ ਹੀ ਪ੍ਰੇਮ-ਰੰਗ ਵਿਚ ਰੰਗਿਆ ਹੈ ਅਤੇ ਗੁਰੂ-ਸ਼ਬਦ ਰਾਹੀਂ (ਆਪਣੇ ਨਾਲ) ਮਿਲਾ ਲਿਆ ਹੈ। ਜੋ ਪਰਮਾਤਮਾ ਵਿਚ ਲਿਵ ਲਗਾ ਕੇ (ਉਸ ਦੇ ਪ੍ਰੇਮ ਰੰਗ ਵਿਚ) ਰੰਗੀਜ ਜਾਂਦੇ ਹਨ, (ਉਨ੍ਹਾਂ ਦਾ) ਸੱਚਾ ਪ੍ਰੇਮ ਰੰਗ ਕਦੇ ਵੀ ਉਤਰਦਾ ਨਹੀਂ ਹੈ। ਮਨਮੁਖ (ਸੰਸਾਰ ਦੀਆਂ) ਚੌਹਾਂ ਦਿਸ਼ਾਵਾਂ (*ਕੁੰਡਾ*) ਵਿਚ (ਮਾਇਆਵੀ ਚੱਕਰਾਂ ਕਾਰਣ) ਭਟਕ ਭਟਕ ਕੇ ਥਕ ਗਏ ਹਨ, (ਪਰ ਉਨ੍ਹਾਂ ਨੂੰ) ਪਰਮਾਤਮਾ ਦੀ ਸੂਝ ਪ੍ਰਾਪਤ ਨਹੀਂ ਹੁੰਦੀ। ਜਿਸ ਨੂੰ ਸਤਿਗੁਰੂ ਮਿਲਾਉਂਦਾ ਹੈ, ਉਹੀ ਮਿਲਦਾ ਹੈ ਅਤੇ ਸੱਚੇ ਸ਼ਬਦ ਵਿਚ ਸਮਾ ਜਾਂਦਾ ਹੈ।੩।

(ਗੁਣਹੀਨ ਜੀਵ ਰੂਪ ਇਸਤਰੀ ਕਹਿੰਦੀ ਹੈ ਕਿ) ਇਸ ਸੰਸਾਰ ਵਿਚ ਬਹੁਤ ਮਿਤਰ ਬਣਾ ਕੇ ਥਕ ਗਈ ਹਾਂ ਕਿ (ਉਨ੍ਹਾਂ ਵਿਚੋਂ ਕੋਈ ਈਸ਼ਵਰੀ ਵਿਛੋੜੇ ਤੋਂ ਪੈਦਾ ਹੋਇਆ) ਮੇਰਾ ਦੁਖ ਕਟ ਦੇਵੇ (ਪਰ ਕੋਈ ਵੀ ਮਿਤਰ ਉਪਯੋਗੀ ਸਿੱਧ ਨਹੀਂ ਹੋਇਆ)। ਪ੍ਰੀਤਮ ਪਿਆਰੇ ਦੇ ਮਿਲਣ ਨਾਲ (ਵਿਛੋੜੇ ਦਾ) ਦੁਖ ਕਟਿਆ ਜਾਂਦਾ ਹੈ ਅਤੇ ਸ਼ਬਦ ਦੁਆਰਾ (ਪ੍ਰੀਤਮ ਨਾਲ) ਮੇਲ ਹੋ ਜਾਂਦਾ ਹੈ। (ਪ੍ਰਭੂ ਨੂੰ ਮਿਲਣ ਵਾਲੇ ਸਾਧਕਾਂ ਦੀ) ਰਾਸ ਪੂੜੀ ਸੱਚਾ ਸ਼ਬਦ ਹੁੰਦਾ ਹੈ, ਸੱਚਾ ਸ਼ਬਦ ਹੀ (ਉਨ੍ਹਾਂ ਦੀ) ਕਮਾਈ (*ਖਟਣਾ*) ਹੁੰਦੀ ਹੈ ਅਤੇ (ਅਜਿਹੀ ਕਮਾਈ ਵਾਲੇ) ਸੱਚੇ ਸਾਧਕਾਂ ਦੀ ਸੱਚੀ ਸ਼ੋਭਾ (*ਸੋਇ*) ਪਸਰਦੀ ਹੈ। ਹੇ ਨਾਨਕ! ਜੋ ਗੁਰੂ ਦੇ ਉਪਦੇਸ਼ ਰਾਹੀਂ ਸਤਿਸਰੂਪ ਪਰਮਾਤਮਾ ਨਾਲ ਸੰਯੋਗ ਅਵਸਥਾ ਪ੍ਰਾਪਤ ਕਰ ਲੈਂਦੇ ਹਨ, ਉਹ ਫਿਰ ਕਦੇ ਵੀ ਵਿਛੜਦੇ ਨਹੀਂ ਹਨ।੪।੨੬।੫੯।

**ਸਿਰੀ ਰਾਗੁ ਮਹਲਾ ੩**

ਪਰਮਾਤਮਾ ਆਪ ਹੀ ਕਾਰਣ ਰੂਪ ਵਿਚ ਉਪਸਥਿਤ ਹੁੰਦਾ ਹੈ ਅਤੇ (ਆਪ ਹੀ) ਸ੍ਰਿਸ਼ਟੀ ਦੀ ਉਤਪੱਤੀ ਕਰਕੇ (ਉਸ ਨੂੰ) ਵੇਖਦਾ ਹੈ (ਅਰਥਾਤ ਉਸ ਦੀ ਸੰਭਾਲ ਕਰਦਾ ਹੈ)। ਉਹ ਇਕੋ ਇਕ ਪਰਮਾਤਮਾ ਸਭ ਥਾਂ ਵਿਆਪਕ ਹੈ, (ਪਰ) ਦਿਖਾਈ ਨ ਦੇਣ ਵਾਲਾ (*ਅਲਖੁ*) ਹੋਣ ਕਰਕੇ ਵੇਖਿਆ ਨਹੀਂ ਜਾ ਸਕਦਾ। (ਜਦੋਂ) ਪ੍ਰਭੂ ਆਪ ਦਿਆਲ ਹੁੰਦਾ ਹੈ ਤਾਂ ਆਪ ਹੀ (ਵਾਸਤਵਿਕਤਾ ਦੀ ਗੁਝੀ ਰਮਜ਼) ਸਮਝਾ (*ਬੁਝਾਇ*) ਦਿੰਦਾ ਹੈ। ਜਿਨ੍ਹਾਂ ਦੇ ਮਨ ਵਿਚ ਗੁਰੂ ਦੇ ਉਪਦੇਸ਼ ਰਾਹੀਂ ਸਦਾ ਲਈ (ਪਰਮਾਤਮਾ ਹਿਰਦੇ ਵਿਚ) ਵਸ ਗਿਆ ਹੈ, (ਉਹ) ਸਤਿਸਰੂਪ ਵਿਚ ਲਿਵ ਲਗਾਈ ਰਖਦੇ ਹਨ।੧। ਹੇ ਮੇਰੇ ਮਨ! ਗੁਰੂ ਦਾ ਭਾਣਾ (*ਰਜਾਇ*) ਮੰਨ ਲੈ। (ਕਿਉਂਕਿ ਅਜਿਹਾ ਕਰਨ ਨਾਲ) ਮਨ ਅਤੇ ਤਨ ਸਭ ਸ਼ਾਂਤ/ਸੀਤਲ ਹੋ ਜਾਂਦੇ ਹਨ ਅਤੇ ਮਨ ਵਿਚ ਹਰਿ-ਨਾਮ ਆ ਕੇ ਵਸ ਜਾਂਦਾ ਹੈ।੧।ਰਹਾਉ।

ਜਿਸ ਨੇ ਕਾਰਣ ਰੂਪ ਹੋ ਕੇ (ਸ੍ਰਿਸ਼ਟੀ ਦੀ) ਸਿਰਜਨਾ ਕੀਤੀ ਹੈ, ਉਹੀ ਇਸ ਦੀ ਸਾਂਭ ਸੰਭਾਲ (*ਸਾਰ*) ਕਰਦਾ ਹੈ। ਜੇ (ਉਹ) ਆਪ ਕ੍ਰਿਪਾ-ਦ੍ਰਿਸ਼ਟੀ (*ਨਦਰਿ*) ਕਰੇ (ਤਾਂ) ਗੁਰੂ ਦੇ ਉਪਦੇਸ਼ ਰੂਪ ਸ਼ਬਦ ਰਾਹੀਂ (ਉਸ ਪਰਮ ਸੱਤਾ ਨੂੰ) ਪਛਾਣਿਆ ਜਾ ਸਕੀਦਾ ਹੈ। ਜੋ ਸਾਧਕ ਸ਼ਬਦ (ਰਾਹੀਂ ਉਸ ਨੂੰ ਪਛਾਣ ਲੈਂਦੇ ਹਨ), (ਉਹ) ਈਸ਼ਵਰੀ ਦਰਬਾਰ ਵਿਚ ਸ਼ੋਭਾਸ਼ਾਲੀ ਪ੍ਰਤੀਤ ਹੁੰਦੇ ਹਨ। ਗੁਰਮੁਖ ਵਿਅਕਤੀ ਸੱਚੇ ਸ਼ਬਦ ਵਿਚ ਰੰਗੇ ਹੋਏ ਹਨ ਅਤੇ (ਉਨ੍ਹਾਂ ਨੂੰ) ਕਰਤਾਰ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ।੨। ਗੁਰੂ ਦੀ ਸਿਖਿਆ ਦੁਆਰਾ (ਉਸ) ਸੱਚੇ ਸਰੂਪ ਵਾਲੇ ਦੀ ਸਰਾਹਨਾ (*ਸਲਾਹਣਾ*) ਕਰਨੀ

ਘਟਿ ਘਟਿ ਆਪੇ ਹੁਕਮਿ ਵਸੈ ਹੁਕਮੇ ਕਰੇ ਬੀਚਾਰੁ ॥
ਗੁਰ ਸਬਦੀ ਸਾਲਾਹੀਐ ਹਉਮੈ ਵਿਚਹੁ ਖੋਇ ॥
ਸਾ ਧਨ ਨਾਵੈ ਬਾਹਰੀ ਅਵਗਣਵੰਤੀ ਰੋਇ ॥੩॥

ਸਚੁ ਸਲਾਹੀ ਸਚਿ ਲਗਾ ਸਚੈ ਨਾਇ ਤ੍ਰਿਪਤਿ ਹੋਇ ॥
ਗੁਣ ਵੀਚਾਰੀ ਗੁਣ ਸੰਗ੍ਰਹਾ ਅਵਗੁਣ ਕਢਾ ਧੋਇ ॥
ਆਪੇ ਮੇਲਿ ਮਿਲਾਇਦਾ ਫਿਰਿ ਵੇਛੋੜਾ ਨ ਹੋਇ ॥
ਨਾਨਕ ਗੁਰੁ ਸਾਲਾਹੀ ਆਪਣਾ ਜਿਦੂ ਪਾਈ ਪ੍ਰਭੁ ਸੋਇ ॥੪॥੨੭॥੬੦॥

ਸਿਰੀਰਾਗੁ ਮਹਲਾ ੩ ॥
ਸੁਣਿ ਸੁਣਿ ਕਾਮ ਗਹੇਲੀਏ ਕਿਆ ਚਲਹਿ ਬਾਹ ਲੁਡਾਇ ॥
ਆਪਣਾ ਪਿਰੁ ਨ ਪਛਾਣਹੀ ਕਿਆ ਮੁਹੁ ਦੇਸਹਿ ਜਾਇ ॥
ਜਿਨੀ ਸਖੀਂ ਕੰਤੁ ਪਛਾਣਿਆ ਹਉ ਤਿਨ ਕੈ ਲਾਗਉ ਪਾਇ ॥
ਤਿਨ ਹੀ ਜੈਸੀ ਥੀ ਰਹਾ ਸਤਸੰਗਤਿ ਮੇਲਿ ਮਿਲਾਇ ॥੧॥
ਮੁੰਧੇ ਕੂੜਿ ਮੁਠੀ ਕੂੜਿਆਰਿ ॥
ਪਿਰੁ ਪ੍ਰਭੁ ਸਾਚਾ ਸੋਹਣਾ ਪਾਈਐ ਗੁਰ ਬੀਚਾਰਿ ॥੧॥ ਰਹਾਉ ॥

ਮਨਮੁਖਿ ਕੰਤੁ ਨ ਪਛਾਣਈ ਤਿਨ ਕਿਉ ਰੈਣਿ ਵਿਹਾਇ ॥
ਗਰਬਿ ਅਟੀਆ ਤ੍ਰਿਸਨਾ ਜਲਹਿ ਦੁਖੁ ਪਾਵਹਿ ਦੂਜੈ ਭਾਇ ॥
ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ ॥
ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ ॥੨॥
ਗਿਆਨ ਵਿਹੂਣੀ ਪਿਰ ਮੁਤੀਆ ਪਿਰਮੁ ਨ ਪਾਇਆ ਜਾਇ ॥
ਅਗਿਆਨ ਮਤੀ ਅੰਧੇਰੁ ਹੈ ਬਿਨੁ ਪਿਰ ਦੇਖੇ ਭੁਖ ਨ ਜਾਇ ॥
ਆਵਹੁ ਮਿਲਹੁ ਸਹੇਲੀਹੋ ਮੈ ਪਿਰੁ ਦੇਹੁ ਮਿਲਾਇ ॥
ਪੂਰੈ ਭਾਗਿ ਸਤਿਗੁਰੁ ਮਿਲੈ ਪਿਰੁ ਪਾਇਆ ਸਚਿ ਸਮਾਇ ॥੩॥

ਸੇ ਸਹੀਆ ਸੋਹਾਗਣੀ ਜਿਨ ਕਉ ਨਦਰਿ ਕਰੇਇ ॥
ਖਸਮੁ ਪਛਾਣਹਿ ਆਪਣਾ ਤਨੁ ਮਨੁ ਆਗੈ ਦੇਇ ॥
ਘਰਿ ਵਰੁ ਪਾਇਆ ਆਪਣਾ ਹਉਮੈ ਦੂਰਿ ਕਰੇਇ ॥

ਚਾਹੀਦੀ ਹੈ ਜਿਸ ਦਾ ਨ ਅੰਤ ਹੈ ਅਤੇ ਨ ਆਰ-ਪਾਰ (ਦਾ ਬੋਧ ਹੁੰਦਾ ਹੈ)। (ਉਹ ਪ੍ਰਭੂ) ਹਰ ਇਕ ਸ਼ਰੀਰ ਵਿਚ ਆਪਣੇ ਹੁਕਮ ਰਾਹੀਂ ਵਸਦਾ ਹੈ ਅਤੇ ਹੁਕਮ ਦੁਆਰਾ ਹੀ ਵਿਚਾਰ ਕਰਦਾ ਹੈ। (ਆਪਣੇ ਮਨ ਅੰਦਰੋਂ) ਹਉਮੈ ਨੂੰ ਖ਼ਤਮ ਕਰਕੇ ਹੀ ਗੁਰੂ ਦੇ ਸ਼ਬਦ ਰਾਹੀਂ (ਉਸ ਪ੍ਰਭੂ ਦੀ) ਆਰਾਧਨਾ ਕਰਨੀ ਚਾਹੀਦੀ ਹੈ। (ਜੋ) ਜੀਵ ਰੂਪ ਇਸਤਰੀ (*ਸਾਧਨ*) ਨਾਮ ਤੋਂ ਸਖਣੀ ਹੈ, (ਉਹ) ਗੁਣਹੀਨ (ਨਾਮ ਤੋਂ ਬਿਨਾ ਜੀਵਨ ਭਰ) ਰੋਂਦੀ ਰਹਿੰਦੀ ਹੈ।੩।

(ਮੈਂ ਸਦਾ) ਸਤਿਸਰੂਪ ਦੀ ਸਰਾਹਨਾ ਕਰਾਂ, ਸੱਚੇ ਨਾਮ ਵਿਚ ਲਗਿਆ ਰਹਾਂ, (ਕਿਉਂਕਿ) ਸੱਚੇ ਨਾਮ ਦੀ ਆਰਾਧਨਾ ਦੁਆਰਾ (ਮਨ ਦੀ) ਤ੍ਰਿਪਤੀ ਹੁੰਦੀ ਹੈ। (ਮੈਂ ਪਰਮਾਤਮਾ ਦੇ) ਗੁਣਾਂ ਦਾ ਵਿਚਾਰ ਕਰਾਂ, ਗੁਣਾਂ ਨੂੰ ਹੀ ਇਕੱਠਾ (*ਸੰਗ੍ਰਹਾ*) ਕਰਾਂ ਅਤੇ (ਉਨ੍ਹਾਂ ਦੁਆਰਾ) ਔਗੁਣਾਂ ਨੂੰ ਧੋ ਕੇ ਕਢ ਦਿਆਂ (ਅਰਥਾਤ ਮਨ ਨੂੰ ਨਿਰਮਲ ਕਰ ਲਵਾਂ)। (ਜਿਸ ਸਾਧਕ ਨੂੰ) ਪਰਮਾਤਮਾ ਆਪ (ਆਪਣੇ ਨਾਲ) ਮਿਲਾਉਂਦਾ ਹੈ, (ਤਾਂ) ਫਿਰ ਵਿਛੋੜੇ ਦੀ ਸਥਿਤੀ ਪੈਦਾ ਹੀ ਨਹੀਂ ਹੁੰਦੀ। ਹੇ ਨਾਨਕ! (ਮੇਰੀ ਇੱਛਾ ਹੈ ਕਿ ਮੈਂ) ਆਪਣੇ ਗੁਰੂ ਦੀ ਆਰਾਧਨਾ ਕਰਦਾ ਰਹਾਂ (ਤਾਂ ਜੋ) ਉਸ ਰਾਹੀਂ ਪਰਮਾਤਮਾ ਦਾ ਮੇਲ ਪ੍ਰਾਪਤ ਕਰ ਲਵਾਂ।੪।੨੭।੬੦।

**ਸਿਰੀ ਰਾਗੁ ਮਹਲਾ ੩**

ਹੇ ਕਾਮ ਵਿਚ ਗ੍ਰਸੀ ਹੋਈ (*ਗਹੇਲੀਏ*) (ਜੀਵ ਇਸਤਰੀਏ!) ਸੁਣ, (ਤੂੰ) ਕਿਉਂ ਬੇਪਰਵਾਹ ਹੋ ਕੇ ਚਲ ਰਹੀ ਹੈਂ। (ਤੂੰ) ਆਪਣੇ ਪ੍ਰੀਤਮ (*ਪਿਰੁ*) ਨੂੰ ਪਛਾਣਦੀ ਹੀ ਨਹੀਂ, (ਅਗੇ ਪਰਮਾਤਮਾ ਦੀ ਦਰਗਾਹ ਵਿਚ) ਕੀ ਮੂੰਹ ਵਿਖਾਏਂਗੀ? ਜਿਨ੍ਹਾਂ ਸਹੇਲੀਆਂ ਨੇ (ਆਪਣੇ) ਪ੍ਰਭੂ ਰੂਪ ਪਤੀ ਨੂੰ ਪਛਾਣਿਆ ਹੈ, ਮੈਂ ਉਨ੍ਹਾਂ ਦੇ ਪੈਰੀਂ ਪੈਂਦੀ ਹਾਂ। (ਜੇ ਪਰਮਾਤਮਾ) ਸਤਿਸੰਗਤ ਰਾਹੀਂ (ਉਨ੍ਹਾਂ ਨਾਲ) ਮਿਲਾ ਦੇਵੇ, (ਤਾਂ) ਉਨ੍ਹਾਂ ਵਰਗੀ ਬਣ ਜਾਵਾਂ।੧। ਹੇ ਮੁਗਧ ਜੀਵ ਰੂਪ ਇਸਤਰੀਏ (*ਮੁੰਧੇ*)! ਕੂੜ ਦੀ ਵਣਜਾਰਨ ਹੋਣ ਕਾਰਣ (ਤੈਨੂੰ) ਝੂਠੇ ਮਾਇਕ ਪ੍ਰਪੰਚ ਨੇ ਲੁਟ ਲਿਆ ਹੈ। ਪਰਮਾਤਮਾ ਰੂਪ ਪਤੀ ਸੱਚਾ ਅਤੇ ਸੁੰਦਰ ਹੈ ਜੋ ਗੁਰੂ ਦੇ ਸ਼ਬਦ ਨੂੰ ਵਿਚਾਰਨ ਨਾਲ ਪ੍ਰਾਪਤ ਹੁੰਦਾ ਹੈ।੧। ਰਹਾਉ।

ਮਨਮੁਖ (ਰੂਪ ਇਸਤਰੀ ਜੋ ਆਪਣੇ) ਪਤੀ (*ਕੰਤੁ*) ਨੂੰ ਪਛਾਣਦੀ ਨਹੀਂ, (ਭਲਾ) ਉਸ ਦੀ ਰਾਤ ਕਿਵੇਂ (ਸੁਖਪੂਰਵਕ) ਗੁਜ਼ਰ ਸਕਦੀ ਹੈ? (ਅਜਿਹੀਆਂ ਜੀਵ ਰੂਪ ਇਸਤਰੀਆਂ) ਹੰਕਾਰ ਨਾਲ ਭਰੀਆਂ ਹੋਈਆਂ (*ਅਟੀਆ*) ਹਨ, ਤ੍ਰਿਸ਼ਨਾ ਨਾਲ ਸੜਦੀਆਂ ਹਨ ਅਤੇ ਦ੍ਵੈਤ-ਭਾਵ (*ਦੂਜੇ ਭਾਇ*) ਕਾਰਣ ਦੁਖ ਪਾਉਂਦੀਆਂ ਹਨ। ਗੁਰੂ ਦੇ ਸ਼ਬਦ ਵਿਚ ਲੀਨ ਜੀਵ-ਇਸਤਰੀਆਂ ਸੋਹਾਗਣਾਂ ਹਨ, ਉਨ੍ਹਾਂ ਵਿਚੋਂ ਹਉਮੈ ਦੀ ਮੈਲ ਖ਼ਤਮ ਹੋ ਜਾਂਦੀ ਹੈ। ਉਹ ਸਦਾ ਆਪਣੇ ਪ੍ਰੀਤਮ ਨਾਲ ਰਮਣ ਕਰਦੀਆਂ ਹਨ ਅਤੇ ਨਿਰੋਲ ਸੁਖ ਪੂਰਵਕ ਜੀਵਨ ਬਤੀਤ (*ਵਿਹਾਇ*) ਕਰਦੀਆਂ ਹਨ।੨। ਬ੍ਰਹਮ ਗਿਆਨ ਤੋਂ ਸਖਣੀਆਂ (ਜੀਵ ਰੂਪ ਇਸਤਰੀਆਂ) ਪ੍ਰੀਤਮ ਵਲੋਂ ਕਢੀਆਂ ਹੋਈਆਂ (*ਮੁਤੀਆ*) ਹੁੰਦੀਆਂ ਹਨ (ਅਰਥਾਤ ਤਿਆਗੀਆਂ ਹੋਈਆਂ ਛੁਟੜ ਹੁੰਦੀਆਂ ਹਨ)। ਉਹ ਈਸ਼ਵਰੀ ਪ੍ਰੇਮ ਨੂੰ ਪ੍ਰਾਪਤ ਨਹੀਂ ਕਰ ਸਕਦੀਆਂ। ਅਗਿਆਨ ਵਾਲੀ ਮਤਿ (ਬੁੱਧੀ) ਕਾਰਣ (ਉਨ੍ਹਾਂ ਲਈ ਹਰ ਪਾਸੇ) ਅੰਧਕਾਰ ਹੀ ਅੰਧਕਾਰ ਹੈ। ਪ੍ਰਭੂ ਰੂਪ ਪਤੀ ਨੂੰ ਵੇਖੇ ਬਿਨਾ ਉਨ੍ਹਾਂ ਦੀ (ਮਾਇਆਵੀ) ਭੁਖ ਦੂਰ ਨਹੀਂ ਹੁੰਦੀ। (ਜਿਗਿਆਸੂ ਰੂਪ ਇਸਤਰੀ ਬੇਨਤੀ ਕਰਦੀ ਹੈ ਕਿ) ਹੇ ਮੇਰੀ (ਸੋਹਾਗਣ) ਸਹੇਲੀਓ! ਮੈਨੂੰ ਆ ਕੇ ਮਿਲੋ ਅਤੇ ਮੈਨੂੰ ਆਪਣੇ ਪ੍ਰੀਤਮ ਪ੍ਰਭੂ ਨਾਲ ਮਿਲਾ ਦਿਓ। (ਜਿਸ ਜੀਵ ਰੂਪ ਇਸਤਰੀ ਨੂੰ) ਚੰਗੇ ਭਾਗਾਂ ਕਰਕੇ ਸਤਿਗੁਰੂ ਮਿਲ ਪੈਂਦਾ ਹੈ, (ਉਹ) ਪਰਮੇਸ਼ਰ ਰੂਪ ਪਤੀ ਨੂੰ ਹਾਸਲ ਕਰਦੀ ਹੈ ਅਤੇ ਸਤਿਸਰੂਪ ਵਿਚ ਸਮਾ ਜਾਂਦੀ ਹੈ।੩।

ਉਹੀ ਸਤਿਸੰਗਣ ਸਹੇਲੀਆਂ ਸੋਹਾਗਣਾਂ ਹਨ ਜਿਨ੍ਹਾਂ ਉਤੇ ਪ੍ਰਭੂ ਕ੍ਰਿਪਾ-ਦ੍ਰਿਸ਼ਟੀ (*ਨਦਰਿ*) ਕਰਦਾ ਹੈ। (ਉਹ) ਆਪਣੇ ਪਤੀ-ਪਰਮਾਤਮਾ ਨੂੰ ਪਛਾਣ ਕੇ (ਉਸ) ਅਗੇ ਤਨ ਅਤੇ ਮਨ ਅਰਪਿਤ ਕਰ ਦਿੰਦੀਆਂ ਹਨ। (ਜੋ ਜੀਵ ਰੂਪ ਇਸਤਰੀ) ਆਪਣੀ ਹਉਮੈ ਦੂਰ ਕਰ ਦਿੰਦੀ ਹੈ (ਉਹ) ਆਪਣੇ

www.archive.org/details/namdhari



ਨਾਨਕ ਸੋਭਾਵੰਤੀਆ ਸੋਹਾਗਣੀ ਅਨਦਿਨੁ ਭਗਤਿ ਕਰੇਇ ॥੪॥੨੮॥੬੧॥

ਸਿਰੀਰਾਗੁ ਮਹਲਾ ੩ ॥
ਇਕਿ ਪਿਰੁ ਰਾਵਹਿ ਆਪਣਾ ਹਉ ਕੈ ਦਰਿ ਪੂਛਉ ਜਾਇ ॥
ਸਤਿਗੁਰੁ ਸੇਵੀ ਭਾਉ ਕਰਿ ਮੈ ਪਿਰੁ ਦੇਹੁ ਮਿਲਾਇ ॥
ਸਭੁ ਉਪਾਏ ਆਪੇ ਵੇਖੈ ਕਿਸੁ ਨੇੜੈ ਕਿਸੁ ਦੂਰਿ ॥
ਜਿਨਿ ਪਿਰੁ ਸੰਗੇ ਜਾਣਿਆ ਪਿਰੁ ਰਾਵੇ ਸਦਾ ਹਦੂਰਿ ॥੧॥
ਮੁੰਧੇ ਤੂ ਚਲੁ ਗੁਰ ਕੈ ਭਾਇ ॥
ਅਨਦਿਨੁ ਰਾਵਹਿ ਪਿਰੁ ਆਪਣਾ ਸਹਜੇ ਸਚਿ ਸਮਾਇ ॥੧॥ ਰਹਾਉ ॥

ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ ॥
ਹਰਿ ਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ ॥
ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ ॥
ਸੋ ਪ੍ਰਭੁ ਪ੍ਰੀਤਮੁ ਮਨਿ ਵਸੈ ਜਿ ਸਭਸੈ ਦੇਇ ਅਧਾਰੁ ॥੨॥
ਪਿਰੁ ਸਾਲਾਹਨਿ ਆਪਣਾ ਤਿਨ ਕੈ ਹਉ ਸਦ ਬਲਿਹਾਰੈ ਜਾਉ ॥
ਮਨੁ ਤਨੁ ਅਰਪੀ ਸਿਰੁ ਦੇਈ ਤਿਨ ਕੈ ਲਾਗਾ ਪਾਇ ॥
ਜਿਨੀ ਇਕੁ ਪਛਾਣਿਆ ਦੂਜਾ ਭਾਉ ਚੁਕਾਇ ॥
ਗੁਰਮੁਖਿ ਨਾਮੁ ਪਛਾਣੀਐ ਨਾਨਕ ਸਚਿ ਸਮਾਇ ॥੩॥੨੯॥੬੨॥

ਸਿਰੀਰਾਗੁ ਮਹਲਾ ੩ ॥
ਹਰਿ ਜੀ ਸਚਾ ਸਚੁ ਤੂ ਸਭੁ ਕਿਛੁ ਤੇਰੈ ਚੀਰੈ ॥
ਲਖ ਚਉਰਾਸੀਹ ਤਰਸਦੇ ਫਿਰੇ ਬਿਨੁ ਗੁਰ ਭੇਟੇ ਪੀਰੈ ॥
ਹਰਿ ਜੀਉ ਬਖਸੇ ਬਖਸਿ ਲਏ ਸੂਖ ਸਦਾ ਸਰੀਰੈ ॥
ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ ਗੰਭੀਰੈ ॥੧॥
ਮਨ ਮੇਰੇ ਨਾਮਿ ਰਤੇ ਸੁਖੁ ਹੋਇ ॥
ਗੁਰਮਤੀ ਨਾਮੁ ਸਲਾਹੀਐ ਦੂਜਾ ਅਵਰੁ ਨ ਕੋਇ ॥੧॥ ਰਹਾਉ ॥

ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥
ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥
ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ ॥
ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ ॥੨॥

Sri Satguru Jagjit Singh Ji eLibrary NamdhariElibrary@gmail.com

ਹਿਰਦੇ ਰੂਪ ਘਰ ਵਿਚ ਪਰਮਾਤਮਾ ਰੂਪ ਪਤੀ ਪ੍ਰਾਪਤ ਕਰ ਲੈਂਦੀ ਹੈ। ਹੇ ਨਾਨਕ! (ਇਹੋ ਜਿਹੀਆਂ ਜੀਵ ਰੂਪ ਇਸਤਰੀਆਂ) ਸ਼ੋਭਾਸ਼ਾਲੀ ਸੋਹਾਗਣਾਂ ਹੁੰਦੀਆਂ ਹਨ ਅਤੇ ਹਰ ਵੇਲੇ (*ਅਨਦਿਨੁ*) ਪ੍ਰਭੂ-ਭਗਤੀ ਕਰਦੀਆਂ ਹਨ।੪।੨੮।੬੧।

**ਸਿਰੀ ਰਾਗੁ ਮਹਲਾ ੩**

ਕਈ ਜੀਵ ਰੂਪ ਇਸਤਰੀਆਂ ਆਪਣੇ ਪਤੀ ਪਰਮੇਸ਼ਰ ਨਾਲ ਆਨੰਦਪੂਰਵਕ ਵਿਚਰਦੀਆਂ ਹਨ। (ਅਜਿਹੀ ਸਥਿਤੀ ਹਾਸਲ ਕਰਨ ਲਈ) ਮੈਂ ਕਿਸ ਦੇ ਦਰ 'ਤੇ ਜਾ ਕੇ ਪੁੱਛਾਂ ? (ਮੈਨੂੰ ਅੰਦਰੋਂ ਹੀ ਉਤਰ ਮਿਲਦਾ ਹੈ ਕਿ ਮੈਂ) ਪ੍ਰੇਮ (*ਭਾਉ*) ਪੂਰਵਕ ਸਤਿਗੁਰੂ ਦੀ ਸੇਵਾ ਕਰਾਂ, (ਉਹੀ) ਮੈਨੂੰ ਪ੍ਰੀਤਮ ਨਾਲ ਮਿਲਾ ਦੇਵੇਗਾ। (ਉਹ ਪਰਮਾਤਮਾ) ਸਭ ਨੂੰ ਆਪ ਪੈਦਾ ਕਰਦਾ ਹੈ, ਆਪ ਹੀ ਵੇਖਦਾ ਹੈ, ਕਿਸੇ ਨੂੰ ਆਪਣੇ ਨੇੜੇ ਰਖਦਾ ਹੈ ਅਤੇ ਕਿਸੇ ਨੂੰ ਦੂਰ। ਜਿਨ੍ਹਾਂ ਜੀਵ-ਇਸਤਰੀਆਂ ਨੇ ਪ੍ਰੀਤਮ ਨੂੰ ਅੰਗ ਸੰਗ ਜਾਣਿਆ ਹੈ, (ਉਹ) ਸਦਾ ਪ੍ਰੀਤਮ ਨੂੰ ਹਾਜ਼ਰ ਨਾਜ਼ਰ ਵਿਚਰਦਾ ਸਮਝਦੀਆਂ ਹਨ।੧। ਹੇ ਇਸਤਰੀਏ! ਤੂੰ ਗੁਰੂ ਦੇ ਪ੍ਰੇਮ ਵਿਚ ਚਲ। ਹਰ ਵੇਲੇ (*ਅਨਦਿਨੁ*) ਆਪਣੇ ਪ੍ਰੀਤਮ ਦਾ ਆਨੰਦ ਮਾਣ ਅਤੇ ਸਹਿਜ ਸੁਭਾ ਸਤਿਸਰੂਪ (ਪ੍ਰਭੂ) ਵਿਚ ਸਮਾ ਜਾ।੧।ਰਹਾਉ।

ਸ਼ਬਦ ਵਿਚ ਲੀਨ ਰਹਿਣ ਵਾਲੀਆਂ ਜੀਵ ਰੂਪ ਇਸਤਰੀਆਂ ਸਦਾ ਸੋਹਾਗਣਾਂ ਹਨ ਅਤੇ ਸੱਚੇ ਸ਼ਬਦ ਦਾ ਹੀ (ਉਨ੍ਹਾਂ ਨੇ) ਸ਼ਿੰਗਾਰ (*ਸੀਗਾਰਿ*) (ਕੀਤਾ ਹੋਇਆ ਹੈ)। ਗੁਰੂ ਦੇ ਸ਼ਬਦ ਨਾਲ ਹਿਤ ਅਤੇ ਪ੍ਰੇਮ ਕਾਰਣ ਹਰਿ ਰੂਪ ਵਰ ਆਪਣੇ ਹਿਰਦੇ ਰੂਪ ਘਰ ਵਿਚ ਪ੍ਰਾਪਤ ਕਰਦੀਆਂ ਹਨ। (ਉਨ੍ਹਾਂ ਦੇ) ਹਿਰਦੇ ਰੂਪੀ ਸੇਜ ਸ਼ੋਭਾਸ਼ਾਲੀ ਹੋ ਜਾਂਦੀ ਹੈ ਅਤੇ ਪ੍ਰਭੂ ਦੇ ਪ੍ਰੇਮ ਨੂੰ ਮਾਣਦੀਆਂ ਹਨ। (ਉਨ੍ਹਾਂ ਪਾਸ) ਸਦਾ ਭਗਤੀ ਦੇ ਭੰਡਾਰ ਭਰੇ ਰਹਿੰਦੇ ਹਨ। (ਉਨ੍ਹਾਂ ਦੇ) ਮਨ ਵਿਚ ਉਹ ਪ੍ਰਭੂ ਆ ਵਸਦਾ ਹੈ ਜੋ ਸਭ ਨੂੰ ਆਧਾਰ ਬਖ਼ਸ਼ਦਾ ਹੈ।੨। (ਜੋ) ਜੀਵ ਰੂਪ ਇਸਤਰੀ ਆਪਣੇ ਪਰਮਾਤਮਾ ਰੂਪ ਪਤੀ ਦੀ ਸਰਾਹਨਾ (*ਸਾਲਾਹਨਿ*) ਕਰਦੀਆਂ ਹਨ, ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦੀ ਹਾਂ। (ਮੈਂ ਉਨ੍ਹਾਂ ਅਗੇ) ਮਨ ਅਤੇ ਤਨ ਅਰਪਣ (*ਅਰਪੀ*) ਕਰਦੀ ਹਾਂ, ਸਿਰ ਨੂੰ ਭੇਂਟ ਚੜ੍ਹਾਉਂਦੀ ਹਾਂ ਅਤੇ ਉਨ੍ਹਾਂ ਦੇ ਚਰਣ ਛੋਂਹਦੀ ਹਾਂ ਜਿਨ੍ਹਾਂ ਨੇ ਇਕ ਪਰਮਾਤਮਾ ਨੂੰ ਪਛਾਣ ਲਿਆ ਹੈ ਅਤੇ ਦ੍ਵੈਤ-ਭਾਵ ਤਿਆਗ ਦਿੱਤਾ ਹੈ। ਹੇ ਨਾਨਕ! ਗੁਰੂ ਦੀ ਸਿਖਿਆ ਦੁਆਰਾ ਨਾਮ ਦੀ ਪਛਾਣ ਹੁੰਦੀ ਹੈ ਅਤੇ ਸੱਚ ਵਿਚ ਸਮਾਈ ਹੋ ਜਾਂਦੀ ਹੈ।੩।੨੯।੬੨।

**ਸਿਰੀ ਰਾਗੁ ਮਹਲਾ ੩**

ਹੇ ਪ੍ਰਭੂ ਜੀ! (ਕੇਵਲ) ਤੂੰ ਹੀ ਸਦਾ ਸਦੀਵੀ ਹੈ, ਬਾਕੀ ਸਭ ਕੁਝ ਤੇਰੇ ਵਸ (*ਚੀਰੈ*) ਵਿਚ ਹੈ। ਪਰ ਗੁਰੂ ਜਾਂ ਪੀਰ ਨੂੰ ਮਿਲੇ ਬਿਨਾ 84 ਲੱਖ ਜੀਵ (ਤੈਨੂੰ) ਮਿਲਣ ਲਈ ਤਰਸਦੇ ਫਿਰਦੇ ਹਨ। (ਜਿਨ੍ਹਾਂ ਨੂੰ) ਹਰਿ ਜੀ ਨੇ ਆਪਣੀ ਬਖਸ਼ਿਸ਼ ਕਰ ਕੇ ਬਖ਼ਸ਼ ਦਿੱਤਾ ਹੈ, (ਉਨ੍ਹਾਂ ਦੇ) ਸ਼ਰੀਰਾਂ ਨੂੰ ਸਦਾ ਸੁਖ ਮਿਲਦਾ ਹੈ। ਗੁਰੂ ਦੀ ਕ੍ਰਿਪਾ ਕਰਕੇ (ਉਨ੍ਹਾਂ ਨੇ ਉਸ) ਸੱਚੇ, ਗਹਿਰ ਅਤੇ ਗੰਭੀਰ ਪ੍ਰਭੂ ਦੀ ਸੇਵਾ ਕੀਤੀ ਹੈ।੧। ਹੇ ਮੇਰੇ ਮਨ! ਨਾਮ ਦੇ ਪ੍ਰੇਮ ਵਿਚ ਰੰਗੀਣ ਨਾਲ ਹੀ ਸਦੀਵੀ ਸੁਖ ਦੀ ਪ੍ਰਾਪਤੀ ਹੁੰਦੀ ਹੈ। ਗੁਰੂ ਦੀ ਸਿਖਿਆ ਰਾਹੀਂ ਨਾਮ ਦੀ ਸਰਾਹਨਾ (*ਸਲਾਹੀਐ*) ਕਰਨੀ ਚਾਹੀਦੀ ਹੈ, (ਕਿਉਂਕਿ) ਉਸ ਤੋਂ ਭਿੰਨ) ਹੋਰ ਕੋਈ ਦੂਜਾ ਨਹੀਂ ਹੈ।੧ ।ਰਹਾਉ।

ਧਰਮ ਰਾਜ ਨੂੰ ਈਸ਼ਵਰੀ ਹੁਕਮ ਹੈ ਕਿ ਉਹ ਨਿਆਂ ਦੀ ਗੱਦੀ ਉਤੇ ਬੈਠ ਕੇ ਧਰਮ ਦਾ ਵਿਚਾਰ ਕਰੇ। ਦ੍ਵੈਤ-ਭਾਵ ਵਿਚ ਲਗੇ (ਮਨੁੱਖਾਂ ਦੀਆਂ) ਆਤਮਾਵਾਂ ਦੁਸ਼ਟ ਹਨ (ਅਤੇ ਅਜਿਹੇ ਦੁਸ਼ਟ ਵਿਅਕਤੀ ਵੀ) ਪਰਮਾਤਮਾ ਦੇ ਨਿਆਂ ਦੀ ਸੀਮਾ ਵਿਚ ਹਨ (ਅਰਥਾਤ ਉਸ ਦੀ ਪ੍ਰਜਾ ਹਨ)। ਅਧਿਆਤਮੀ ਸਾਧਕ ਗੁਣਾਂ ਦੇ ਖ਼ਜ਼ਾਨੇ (*ਗੁਣਤਾਸੁ*) ਹਰਿ ਨੂੰ ਮਨ ਵਿਚ ਜਪਦੇ ਹਨ (ਜੋ) ਇਕ-ਮਾਤ੍ਰ ਪਰਮ-ਸੱਤਾ (*ਮੁਰਾਰਿ*) ਹੈ। ਅਜਿਹੇ (ਧਰਮ-ਸਾਧਕਾਂ) ਦੀ ਸੇਵਾ ਸਗੋਂ ਧਰਮ ਰਾਜ ਆਪ ਕਰਦਾ ਹੈ।

Sri Satguru Jagjit Singh Ji eLibrary NamdhariElibrary@gmail.com

ਮਨ ਕੇ ਬਿਕਾਰ ਮਨਹਿ ਤਜੈ ਮਨਿ ਚੂਕੈ ਮੋਹੁ ਅਭਿਮਾਨੁ ॥
ਆਤਮ ਰਾਮੁ ਪਛਾਣਿਆ ਸਹਜੇ ਨਾਮਿ ਸਮਾਨੁ ॥
ਬਿਨੁ ਸਤਿਗੁਰ ਮੁਕਤਿ ਨ ਪਾਈਐ ਮਨਮੁਖਿ ਫਿਰੈ ਦਿਵਾਨੁ ॥
ਸਬਦੁ ਨ ਚੀਨੈ ਕਥਨੀ ਬਦਨੀ ਕਰੇ ਬਿਖਿਆ ਮਾਹਿ ਸਮਾਨੁ ॥੩॥

ਸਭੁ ਕਿਛੁ ਆਪੇ ਆਪਿ ਹੈ ਦੂਜਾ ਅਵਰੁ ਨ ਕੋਇ ॥
ਜਿਉ ਬੋਲਾਏ ਤਿਉ ਬੋਲੀਐ ਜਾ ਆਪਿ ਬੁਲਾਏ ਸੋਇ ॥
ਗੁਰਮੁਖਿ ਬਾਣੀ ਬ੍ਰਹਮੁ ਹੈ ਸਬਦਿ ਮਿਲਾਵਾ ਹੋਇ ॥
ਨਾਨਕ ਨਾਮੁ ਸਮਾਲਿ ਤੂ ਜਿਤੁ ਸੇਵਿਐ ਸੁਖੁ ਹੋਇ ॥੪॥੩੦॥੬੩॥

ਸਿਰੀਰਾਗੁ ਮਹਲਾ ੩ ॥
ਜਗਿ ਹਉਮੈ ਮੈਲੁ ਦੁਖੁ ਪਾਇਆ ਮਲੁ ਲਾਗੀ ਦੂਜੈ ਭਾਇ ॥
ਮਲੁ ਹਉਮੈ ਧੋਤੀ ਕਿਵੈ ਨ ਉਤਰੈ ਜੇ ਸਉ ਤੀਰਥ ਨਾਇ ॥
ਬਹੁ ਬਿਧਿ ਕਰਮ ਕਮਾਵਦੇ ਦੂਣੀ ਮਲੁ ਲਾਗੀ ਆਇ ॥
ਪੜਿਐ ਮੈਲੁ ਨ ਉਤਰੈ ਪੂਛਹੁ ਗਿਆਨੀਆ ਜਾਇ ॥੧॥
ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥
ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥੧॥ ਰਹਾਉ ॥

ਮਨਿ ਮੈਲੈ ਭਗਤਿ ਨ ਹੋਵਈ ਨਾਮੁ ਨ ਪਾਇਆ ਜਾਇ ॥
ਮਨਮੁਖ ਮੈਲੇ ਮੈਲੇ ਮੁਏ ਜਾਸਨਿ ਪਤਿ ਗਵਾਇ ॥
ਗੁਰ ਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ ॥
ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥੨॥
ਹਮ ਕੀਆ ਹਮ ਕਰਹਗੇ ਹਮ ਮੂਰਖ ਗਾਵਾਰ ॥
ਕਰਣੈ ਵਾਲਾ ਵਿਸਰਿਆ ਦੂਜੈ ਭਾਇ ਪਿਆਰੁ ॥
ਮਾਇਆ ਜੇਵਡੁ ਦੁਖੁ ਨਹੀ ਸਭਿ ਭਵਿ ਥਕੇ ਸੰਸਾਰੁ ॥
ਗੁਰਮਤੀ ਸੁਖੁ ਪਾਈਐ ਸਚੁ ਨਾਮੁ ਉਰ ਧਾਰਿ ॥੩॥

ਜਿਸ ਨੋ ਮੇਲੇ ਸੋ ਮਿਲੈ ਹਉ ਤਿਸੁ ਬਲਿਹਾਰੈ ਜਾਉ ॥
ਏ ਮਨ ਭਗਤੀ ਰਤਿਆ ਸਚੁ ਬਾਣੀ ਨਿਜ ਥਾਉ ॥
ਮਨਿ ਰਤੇ ਜਿਹਵਾ ਰਤੀ ਹਰਿ ਗੁਣ ਸਚੇ ਗਾਉ ॥
ਨਾਨਕ ਨਾਮੁ ਨ ਵੀਸਰੈ ਸਚੇ ਮਾਹਿ ਸਮਾਉ ॥੪॥੩੧॥੬੪॥

Sri Satguru Jagjit Singh Ji eLibrary NamdhariElibrary@gmail.com

(ਉਨ੍ਹਾਂ ਸਾਧਕਾਂ ਦਾ) ਸਰੂਪ ਨਿਖਾਰਨ ਵਾਲਾ (ਪਰਮਾਤਮਾ) ਧੰਨ ਹੈ।੨। (ਜੋ ਸਾਧਕ) ਮਨ ਦੇ ਵਿਕਾਰ ਮਨ ਵਿਚੋਂ ਕੱਢ ਦਿੰਦਾ ਹੈ, (ਉਸ ਦੇ) ਮਨ ਵਿਚੋਂ ਮੋਹ ਅਤੇ ਅਭਿਮਾਨ ਦੂਰ ਹੋ ਜਾਂਦੇ ਹਨ। (ਉਹ) ਸਰਬਤ੍ਰ ਰਮਣ ਕਰਨ ਵਾਲੇ ਪ੍ਰਭੂ ਨੂੰ ਪਛਾਣ ਕੇ ਸਹਿਜ ਸੁਭਾ ਨਾਮ ਵਿਚ ਸਮਾ ਜਾਂਦਾ ਹੈ। ਸਤਿਗੁਰੂ ਤੋਂ ਬਿਨਾ ਮੁਕਤੀ ਦੀ ਪ੍ਰਾਪਤੀ ਨਹੀਂ ਹੋ ਸਕਦੀ, ਮਨਮੁਖ (ਵਿਅਕਤੀ ਤਾਂ ਐਵੇਂ) ਦੀਵਾਨਿਆਂ ਵਾਂਗ ਫਿਰਦਾ ਰਹਿੰਦਾ ਹੈ। (ਉਹ) ਸ਼ਬਦ ਦੇ ਭੇਦ ਨੂੰ ਨਹੀਂ ਸਮਝਦਾ (*ਚੀਨੈ*), (ਵਿਅਰਥ ਵਿਚ) ਗੱਲਾਂ-ਬਾਤਾਂ (*ਕਥਨੀ-ਬਦਨੀ*) ਕਰਦਾ ਰਹਿੰਦਾ ਹੈ ਅਤੇ ਮਾਇਆਵੀ ਵਿਸ਼ੇ- ਵਾਸਨਾਵਾਂ (*ਬਿਖਿਆ*) ਵਿਚ ਹੀ ਗ਼ਰਕਿਆ ਰਹਿੰਦਾ ਹ।੩।

ਸਭ ਕੁਝ ਕਰਨ ਕਰਾਉਣ ਦੇ ਸਮਰਥ (ਉਹ) ਆਪ ਹੀ ਹੈ, (ਉਸ ਤੋਂ ਭਿੰਨ) ਹੋਰ ਕੋਈ ਦੂਜਾ ਨਹੀਂ ਹੈ। ਜਿਵੇਂ ਉਹ ਬੁਲਾਉਂਦਾ ਹੈ, ਤਿਵੇਂ ਹੀ ਬੋਲੀਦਾ ਹੈ (ਅਤੇ ਉਹ ਵੀ ਤਦ) ਜਦੋਂ ਉਹ ਆਪ ਬੁਲਾਉਂਦਾ ਹੈ। ਗੁਰਮੁਖ ਸਾਧਕ ਦੀ ਬਾਣੀ ਵਿਚ ਬ੍ਰਹਮ ਸਮਾਇਆ ਹੋਇਆ ਹੈ ਅਤੇ (ਗੁਰੂ ਦੇ) ਸ਼ਬਦ ਦੁਆਰਾ ਹੀ (ਪਰਮਾਤਮਾ ਨਾਲ) ਮੇਲ ਸੰਭਵ ਹੈ। ਹੇ ਨਾਨਕ! ਹਰਿ-ਨਾਮ ਨੂੰ ਚੇਤੇ ਕਰ (*ਸਮਾਲਿ*), ਜਿਸ ਦੇ ਸਿਮਰਨ ਨਾਲ ਸੁਖ ਪ੍ਰਾਪਤ ਹੁੰਦਾ ਹੈ।੪।੩੦।੬੩।

**ਸਿਰੀ ਰਾਗੁ ਮਹਲਾ ੩**

ਜਗਤ ਹਉਮੈ ਦੀ ਮੈਲ ਕਾਰਣ ਦੁਖ ਪਾ ਰਿਹਾ ਹੈ। (ਇਹ) ਮੈਲ ਦ੍ਵੈਤ-ਭਾਵ (*ਦੂਜੈ ਭਾਇ*) ਕਾਰਣ ਲਗੀ ਹੈ। (ਇਹ) ਮੈਲ ਧੋਣ ਨਾਲ ਕਿਸੇ ਤਰ੍ਹਾਂ ਨਹੀਂ ਉਤਰਦੀ, ਭਾਵੇਂ ਸੌ ਤੀਰਥਾਂ ਉਪਰ ਇਸ਼ਨਾਨ ਕਿਉਂ ਨ ਕਰ ਲਈਏ। ਬਹੁਤ ਤਰ੍ਹਾਂ ਦੇ ਕਰਮ-ਕਾਂਡ ਕਰਨ ਨਾਲ ਹੋਰ ਦੁਗਣੀ ਮੈਲ ਆਣ ਲਗਦੀ ਹੈ। (ਧਰਮ ਗ੍ਰੰਥਾਂ ਨੂੰ) ਪੜ੍ਹਨ ਨਾਲ (ਹਉਮੈ ਦੀ) ਮੈਲ ਨਹੀਂ ਉਤਰਦੀ। (ਇਸ ਤੱਥ ਬਾਰੇ) ਗਿਆਨੀਆਂ ਨੂੰ ਜਾ ਕੇ ਪੁਛ ਵੇਖੋ।੧। ਹੇ ਮੇਰੇ ਮਨ! (ਹਉਮੈ ਨਾਲ ਭਰਿਆ ਮਨੁੱਖ ਜਦ) ਗੁਰੂ ਦੀ ਸ਼ਰਣ ਵਿਚ ਆਉਂਦਾ ਹੈ, ਤਦ ਨਿਰਮਲ ਹੁੰਦਾ ਹੈ। ਮਨਮੁਖ (ਵਿਅਕਤੀ ਮੂੰਹ ਤੋਂ ਭਾਵੇਂ) ਹਰਿ ਹਰਿ ਕਹਿ ਕੇ ਥਕ ਗਏ ਹਨ, (ਪਰ ਉਹ ਹਉਮੈ ਦੀ) ਮੈਲ ਨੂੰ ਨਹੀਂ ਧੋ ਸਕੇ।੧।ਰਹਾਉ।

ਮੈਲੇ ਮਨ ਨਾਲ ਹਰਿ ਭਗਤੀ ਨਹੀਂ ਹੋ ਸਕਦੀ ਅਤੇ ਨ ਹੀ ਨਾਮ ਪ੍ਰਾਪਤ ਕੀਤਾ ਜਾ ਸਕਦਾ ਹੈ। ਮਨਮੁਖ ਵਿਅਕਤੀ ਮੈਲੇ ਹਨ, (ਉਹ) ਮੈਲੇ ਹੀ ਮਰਦੇ ਹਨ। (ਫਲਸਰੂਪ ਉਹ) ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਾ ਗਵਾ ਕੇ ਜਾਂਦੇ ਹਨ (*ਜਾਸਹਿ*)। ਗੁਰੂ ਦੀ ਕ੍ਰਿਪਾ ਦੁਆਰਾ (ਨਾਮ) ਮਨ ਵਿਚ ਆ ਵਸਦਾ ਹੈ ਅਤੇ ਹਉਮੈ ਦੀ ਮੈਲ ਚਲੀ ਜਾਂਦੀ ਹੈ। (ਉਹ ਸਾਧਕ ਪ੍ਰਭੂ ਵਿਚ) ਜਾ ਕੇ ਲੀਨ ਹੋ ਜਾਂਦੇ ਹਨ। ਜਿਵੇਂ ਹਨੇਰੇ ਵਿਚ ਦੀਪਕ ਜਲਾਉਣ ਨਾਲ (ਚਾਨਣਾ ਹੋ ਜਾਂਦਾ ਹੈ), ਉਸੇ ਤਰ੍ਹਾਂ ਗੁਰੂ ਦੇ ਗਿਆਨ (ਦੇ ਦੀਪਕ) ਨਾਲ ਅਗਿਆਨ (ਦਾ ਹਨੇਰਾ) ਦੂਰ ਕਰ ਦਿੱਤਾ (*ਤਜਾਇ*) ਜਾਂਦਾ ਹੈ।੨। ਅਸੀਂ (ਇਹ ਕੰਮ) ਕੀਤਾ ਹੈ, ਅਸੀਂ (ਇਹ ਕੰਮ) ਕਰਾਂਗੇ। (ਅਜਿਹਾ) 'ਅਸੀਂ-ਅਸੀਂ' (ਕਹਿਣ ਵਾਲੇ ਅਸਲੋਂ) ਮੂਰਖ ਅਤੇ ਗਵਾਰ ਹਨ। (ਉਨ੍ਹਾਂ ਨੇ) ਦ੍ਵੈਤ ਭਾਵ ਵਿਚ ਪਿਆਰ ਪਾਣ ਕਾਰਣ ਕਰਤਾ ਪੁਰਖ ਨੂੰ ਭੁਲਾ ਦਿੱਤਾ ਹੈ। (ਇਸ) ਸੰਸਾਰ ਵਿਚ ਮਾਇਆ ਜਿਤਨਾ ਵੱਡਾ ਹੋਰ ਕੋਈ ਦੁਖ ਨਹੀਂ ਹੈ। (ਮਾਇਆ ਦੇ ਚੱਕਰ ਵਿਚ ਪਿਆਂ) ਸਾਰੇ ਜੀਵ ਭਟਕ ਭਟਕ ਕੇ ਥਕ ਗਏ ਹਨ। ਗੁਰੂ ਦੇ ਉਪਦੇਸ਼ ਰਾਹੀਂ ਸੱਚੇ ਨਾਮ ਨੂੰ ਹਿਰਦੇ (*ਉਰ*) ਵਿਚ ਧਾਰਣ ਕਰਨ ਨਾਲ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ।੩।

ਜਿਸ ਨੂੰ (ਉਹ ਪਰਮਾਤਮਾ ਆਪਣੇ ਨਾਲ) ਮਿਲਾਉਣਾ ਚਾਹੇ, ਉਹੀ ਮਿਲ ਸਕਦਾ ਹੈ। ਮੈਂ (ਅਜਿਹੇ ਧਰਮ-ਸਾਧਕ ਤੋਂ) ਕੁਰਬਾਨ ਜਾਂਦਾ ਹਾਂ। ਹੇ ਮਨ! (ਪਰਮਾਤਮਾ ਦੀ) ਭਗਤੀ ਵਿਚ ਲਗਿਆਂ ਹੀ ਸੱਚੀ ਬਾਣੀ ਦੁਆਰਾ ਆਪਣਾ ਸਥਾਈ ਨਿਵਾਸ (*ਨਿਜ ਥਾਉ*) ਪ੍ਰਾਪਤ ਹੁੰਦਾ ਹੈ (ਅਰਥਾਤ ਈਸ਼ਵਰੀ ਦਰਗਾਹ ਵਿਚ ਨਿਵਾਸ ਪ੍ਰਾਪਤ ਹੁੰਦਾ ਹੈ)। (ਜਿਸ ਸਾਧਕ ਦਾ) ਮਨ (ਪ੍ਰਭੂ ਦੇ ਪ੍ਰੇਮ ਵਿਚ) ਰੰਗਿਆ ਜਾਂਦਾ ਹੈ, ਉਸ ਦੀ ਜੀਭ ਵੀ (ਪ੍ਰੇਮ ਵਿਚ) ਰੰਗੀ ਜਾਂਦੀ ਹੈ ਅਤੇ (ਉਹ) ਸੱਚੇ ਹਰਿ ਦਾ ਗੁਣ-ਗਾਨ ਕਰਨ ਲਗ ਜਾਂਦੀ ਹੈ। ਹੇ ਨਾਨਕ! (ਅਜਿਹੇ ਸਾਧਕਾਂ ਨੂੰ) ਨਾਮ ਨਹੀਂ ਭੁਲਦਾ ਅਤੇ (ਉਹ)

Sri Satguru Jagjit Singh Ji eLibrary NamdhariElibrary@gmail.com

ਸਿਰੀਰਾਗੁ ਮਹਲਾ ੪ ਘਰੁ ੧ ॥
ਮੈ ਮਨਿ ਤਨਿ ਬਿਰਹੁ ਅਤਿ ਅਗਲਾ ਕਿਉ ਪ੍ਰੀਤਮੁ ਮਿਲੈ ਘਰਿ ਆਇ ॥
ਜਾ ਦੇਖਾ ਪ੍ਰਭੁ ਆਪਣਾ ਪ੍ਰਭਿ ਦੇਖਿਐ ਦੁਖੁ ਜਾਇ ॥
ਜਾਇ ਪੁਛਾ ਤਿਨ ਸਜਣਾ ਪ੍ਰਭੁ ਕਿਤੁ ਬਿਧਿ ਮਿਲੈ ਮਿਲਾਇ ॥੧॥
ਮੇਰੇ ਸਤਿਗੁਰਾ ਮੈ ਤੁਝ ਬਿਨੁ ਅਵਰੁ ਨ ਕੋਇ ॥
ਹਮ ਮੂਰਖ ਮੁਗਧ ਸਰਣਾਗਤੀ ਕਰਿ ਕਿਰਪਾ ਮੇਲੇ ਹਰਿ ਸੋਇ ॥੧॥ ਰਹਾਉ ॥

ਸਤਿਗੁਰੁ ਦਾਤਾ ਹਰਿ ਨਾਮ ਕਾ ਪ੍ਰਭੁ ਆਪਿ ਮਿਲਾਵੈ ਸੋਇ ॥
ਸਤਿਗੁਰਿ ਹਰਿ ਪ੍ਰਭੁ ਬੁਝਿਆ ਗੁਰ ਜੇਵਡੁ ਅਵਰੁ ਨ ਕੋਇ ॥
ਹਉ ਗੁਰ ਸਰਣਾਈ ਢਹਿ ਪਵਾ ਕਰਿ ਦਇਆ ਮੇਲੇ ਪ੍ਰਭੁ ਸੋਇ ॥੨॥
ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥
ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥
ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ ॥੩॥
ਸਭਨਾ ਤੇਰੀ ਆਸ ਪ੍ਰਭੁ ਸਭ ਜੀਅ ਤੇਰੇ ਤੂੰ ਰਾਸਿ ॥
ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ ॥
ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥੪॥੧॥੬੫॥

ਸਿਰੀਰਾਗੁ ਮਹਲਾ ੪ ॥
ਨਾਮੁ ਮਿਲੈ ਮਨੁ ਤ੍ਰਿਪਤੀਐ ਬਿਨੁ ਨਾਮੈ ਧ੍ਰਿਗੁ ਜੀਵਾਸੁ ॥
ਕੋਈ ਗੁਰਮੁਖਿ ਸਜਣੁ ਜੇ ਮਿਲੈ ਮੈ ਦਸੇ ਪ੍ਰਭੁ ਗੁਣਤਾਸੁ ॥
ਹਉ ਤਿਸੁ ਵਿਟਹੁ ਚਉ ਖੰਨੀਐ ਮੈ ਨਾਮ ਕਰੇ ਪਰਗਾਸੁ ॥੧॥
ਮੇਰੇ ਪ੍ਰੀਤਮਾ ਹਉ ਜੀਵਾ ਨਾਮੁ ਧਿਆਇ ॥
ਬਿਨੁ ਨਾਵੈ ਜੀਵਣੁ ਨਾ ਥੀਐ ਮੇਰੇ ਸਤਿਗੁਰ ਨਾਮੁ ਦ੍ਰਿੜਾਇ ॥੧॥ ਰਹਾਉ ॥

ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ ॥
ਸਤਿਗੁਰ ਸੇਵੈ ਲਗਿਆ ਕਢਿ ਰਤਨੁ ਦੇਵੈ ਪਰਗਾਸਿ ॥
ਧੰਨੁ ਵਡਭਾਗੀ ਵਡ ਭਾਗੀਆ ਜੋ ਆਇ ਮਿਲੇ ਗੁਰ ਪਾਸਿ ॥੨॥
ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ ॥
ਓਇ ਫਿਰਿ ਫਿਰਿ ਜੋਨਿ ਭਵਾਈਅਹਿ ਵਿਚਿ ਵਿਸਟਾ ਕਰਿ ਵਿਕਰਾਲ ॥
ਓਨਾ ਪਾਸਿ ਦੁਆਸਿ ਨ ਭਿਟੀਐ ਜਿਨ ਅੰਤਰਿ ਕ੍ਰੋਧੁ ਚੰਡਾਲ ॥੩॥
ਸਤਿਗੁਰੁ ਪੁਰਖੁ ਅੰਮ੍ਰਿਤ ਸਰੁ ਵਡਭਾਗੀ ਨਾਵਹਿ ਆਇ ॥
ਉਨ ਜਨਮ ਜਨਮ ਕੀ ਮੈਲੁ ਉਤਰੈ ਨਿਰਮਲ ਨਾਮੁ ਦ੍ਰਿੜਾਇ ॥

Sri Satguru Jagjit Singh Ji eLibrary NamdhariElibrary@gmail.com

ਸਤਿਸਰੂਪੀ ਪਰਮਾਤਮਾ ਵਿਚ ਲੀਨ ਰਹਿੰਦੇ ਹਨ।੪।੩੧।੬੪।

**ਸਿਰੀ ਰਾਗੁ ਮਹਲਾ ੪ ਘਰੁ ੧**

ਮੇਰੇ ਮਨ ਅਤੇ ਤਨ ਵਿਚ (ਪਰਮਾਤਮਾ ਦਾ) ਬਹੁਤ ਅਧਿਕ ਵਿਛੋੜਾ ਹੈ, ਕਿਸੇ ਤਰ੍ਹਾਂ ਪ੍ਰੀਤਮ ਆ ਕੇ (ਮੇਰੇ ਹਿਰਦੇ ਰੂਪ) ਘਰ ਵਿਚ ਮਿਲ ਪਏ। ਜਦੋਂ (ਮੈਂ) ਆਪਣਾ ਪ੍ਰੀਤਮ ਵੇਖਦੀ ਹਾਂ (ਤਾਂ ਉਸ ਦੇ) ਦਰਸ਼ਨ ਨਾਲ (ਵਿਛੋੜੇ ਦਾ) ਦੁਖ ਖ਼ਤਮ ਹੋ ਜਾਂਦਾ ਹੈ। ਮੈਂ (ਉਨ੍ਹਾਂ ਸਤਿਸੰਗੀ) ਸੱਜਣਾਂ ਨੂੰ ਜਾ ਕੇ ਪੁਛਦੀ ਹਾਂ ਕਿ (ਪ੍ਰਭੂ) ਕਿਸ ਢੰਗ ਨਾਲ ਮਿਲਦਾ ਹੈ, (ਉਸੇ ਢੰਗ ਨਾਲ ਮੈਨੂੰ) ਮਿਲਾ ਦਿਓ।੧। ਹੇ ਮੇਰੇ ਸਤਿਗੁਰੂ! ਮੇਰਾ ਤੇਰੇ ਬਿਨਾ ਹੋਰ ਕੋਈ (ਸਹਾਇਕ) ਨਹੀਂ ਹੈ। ਅਸੀਂ ਮੂਰਖ ਅਤੇ ਮੂੜ (*ਮੁਗਧ*) ਤੇਰੀ ਸ਼ਰਣ ਵਿਚ ਆਏ ਹਾਂ। (ਗੁਰੂ ਦੀ ਸ਼ਰਣ ਆਏ ਨੂੰ) ਉਹ ਪਰਮਾਤਮਾ (ਆਪਣੇ ਨਾਲ) ਮਿਲਾ ਲੈਂਦਾ ਹੈ।੧।ਰਹਾਉ।

ਸਤਿਗੁਰੂ ਨਾਮ ਪ੍ਰਦਾਨ ਕਰਨ ਵਾਲਾ ਹੈ, ਪ੍ਰਭੂ ਆਪ ਹੀ ਉਸ (ਗੁਰੂ) ਨੂੰ ਮਿਲਾਉਂਦਾ ਹੈ। ਸਤਿਗੁਰੂ ਨੇ ਹਰਿ-ਪ੍ਰਭੂ ਨੂੰ ਸਮਝ ਲਿਆ ਹੈ, ਗੁਰੂ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ। ਮੈਂ (ਅਜਿਹੇ) ਗੁਰੂ ਦੀ ਸ਼ਰਣ ਵਿਚ ਡਿਗ ਪਵਾਂ; ਉਹ ਦਇਆ ਕਰਕੇ ਪ੍ਰਭੂ ਨਾਲ ਮਿਲਾ ਦਿੰਦਾ ਹੈ।੨। ਮਨ ਦੇ ਹਠ ਕਰਕੇ ਕਿਸੇ ਨੇ ਵੀ (ਪਰਮਾਤਮਾ ਨੂੰ) ਪ੍ਰਾਪਤ ਨਹੀਂ ਕੀਤਾ, (ਭਾਵੇਂ) ਸਭ ਕੋਈ (ਅਨੇਕ ਪ੍ਰਕਾਰ ਦੇ) ਉਪਾ ਕਰ ਕਰ ਕੇ ਥਕ ਗਏ ਹਨ। (ਉਹ) ਹਜ਼ਾਰਾਂ (*ਸਹਸ*) ਚਤੁਰਾਈਆਂ ਕਰਕੇ ਥਕ ਗਏ ਹਨ, (ਪਰ ਧਾਰਮਿਕ ਭਾਵਨਾ ਤੋਂ ਸਖਣੇ) ਕੋਰੇ ਮਨਾਂ ਉਤੇ ਕੋਈ ਰੰਗ ਚੜ੍ਹ ਨਹੀਂ ਸਕਦਾ। ਕੂੜ ਅਤੇ ਕਪਟ ਕਰਕੇ ਕੋਈ ਵੀ (ਪਰਮਾਤਮਾ ਨੂੰ) ਪ੍ਰਾਪਤ ਨਹੀਂ ਕਰ ਸਕਿਆ। ਉਹ ਜੋ ਬੀਜਦੇ ਹਨ, ਉਹੀ ਖਾਂਦੇ ਹਨ।੩। ਹੇ ਪ੍ਰਭੂ! ਸਾਰਿਆਂ ਜੀਵਾਂ ਨੂੰ (ਕੇਵਲ) ਤੇਰੀ ਹੀ ਆਸ ਹੈ। ਸਭ ਜੀਵ ਤੇਰੇ ਹਨ, ਤੂੰ ਹੀ ਇਨ੍ਹਾਂ ਦੇ ਰਾਸ-ਪੂੰਜੀ ਹੈਂ। ਹੇ ਪ੍ਰਭੂ! ਤੇਰੇ ਤੋਂ ਕੋਈ ਖਾਲੀ ਨਹੀਂ ਹੈ (ਅਰਥਾਤ ਤੂੰ ਹਰ ਇਕ ਵਿਚ ਵਸਦਾ ਹੈਂ) ਤੇਰੇ ਦੁਆਰ ਉਤੇ ਗੁਰਮੁਖਾਂ ਨੂੰ ਸਾਬਾਸ਼ੀ ਮਿਲਦੀ ਹੈ। ਦਾਸ ਨਾਨਕ ਦੀ ਅਰਦਾਸ ਹੈ ਕਿ ਵਿਸ਼ੇ-ਵਿਕਾਰਾਂ (*ਬਿਖੁ*) ਦੇ ਭਵ-ਸਾਗਰ ਵਿਚ ਡੁਬਦੇ ਹੋਇਆਂ ਨੂੰ ਕਢ ਲੈ।੪।੧।੬੫।

**ਸਿਰੀ ਰਾਗੁ ਮਹਲਾ ੪**

(ਹੇ ਪ੍ਰਭੂ!) ਨਾਮ ਦੇ ਮਿਲਣ ਨਾਲ ਮਨ ਤ੍ਰਿਪਤ ਹੋ ਜਾਂਦਾ ਹੈ, ਨਾਮ ਤੋਂ ਬਿਨਾ ਜੀਵਨ ਦੀ ਆਸ (*ਜੀਵਾਸੁ*) ਕਰਨੀ ਧਿਕਾਰ ਯੋਗ ਹੈ। ਜੇ ਮੈਨੂੰ ਕੋਈ ਗੁਰਮੁਖ ਸੱਜਣ ਮਿਲ ਪਵੇ, ਗੁਣਾਂ ਦੇ ਖ਼ਜ਼ਾਨੇ (*ਗੁਣਤਾਸੁ*) (ਪ੍ਰਭੂ) ਬਾਰੇ ਜਾਣਕਾਰੀ ਦੇ ਸਕੇ ਅਤੇ ਮੇਰੇ (ਹਿਰਦੇ ਵਿਚ) ਨਾਮ ਦਾ ਚਾਨਣ ਕਰ ਦੇਵੇ, ਤਾਂ ਮੈਂ ਉਸ ਉਤੋਂ ਵਾਰਨੇ ਜਾਂਦਾ (*ਚਉ ਖੰਨੀਐ*) ਹਾਂ।੧। ਹੇ ਮੇਰੇ ਪ੍ਰੀਤਮ! ਮੈਂ (ਤੇਰੇ) ਨਾਮ ਦੀ ਆਰਾਧਨਾ ਕਰਕੇ ਹੀ ਜੀ ਸਕਦਾ ਹਾਂ। ਨਾਮ ਤੋਂ ਬਿਨਾ ਜੀਉਣਾ ਸੰਭਵ ਨਹੀਂ ਹੁੰਦਾ (*ਥੀਐ*)। (ਇਸ ਲਈ ਹੇ) ਮੇਰੇ ਸਤਿਗੁਰੂ! (ਮੈਨੂੰ) ਨਾਮ ਦ੍ਰਿੜ੍ਹ ਕਰਾ ਦੇ।੧।ਰਹਾਉ।

ਹਰਿ-ਨਾਮ ਅਮੋਲਕ ਰਤਨ ਹੈ (ਜੋ) ਪੂਰੇ ਸਤਿਗੁਰੂ ਦੇ ਪਾਸ ਹੈ। ਸਤਿਗੁਰੂ ਦੀ ਸੇਵਾ ਵਿਚ ਲਗਣ ਨਾਲ (ਉਹ ਜਿਗਿਆਸੂ ਦੇ ਹਿਰਦੇ ਵਿਚ) ਗਿਆਨ ਦਾ ਚਾਨਣ ਕਰਕੇ ਨਾਮ ਰੂਪ ਰਤਨ (ਆਪਣੇ ਕੋਲੋਂ) ਕਢ ਕੇ ਦੇ ਦਿੰਦਾ ਹੈ। ਉਹ ਵਡਭਾਗੀਆਂ ਵਿਚੋਂ ਵੀ ਵੱਡੇ ਭਾਗਾਂ ਵਾਲੇ ਹਨ, ਜੋ ਗੁਰੂ ਪਾਸ ਆ ਕੇ ਮਿਲਦੇ ਹਨ (ਅਰਥਾਤ ਉਸ ਦੀ ਸ਼ਰਣ ਵਿਚ ਆਉਂਦੇ ਹਨ)।੨। ਜਿਨ੍ਹਾਂ ਦੀ ਸਤਿਗੁਰੂ ਪੁਰਖ ਨਾਲ ਭੇਂਟ ਨਹੀਂ ਹੋਈ, ਉਹ ਵਿਚਾਰੇ ਕਾਲ ਦੇ ਵਸ ਵਿਚ ਹਨ। ਉਹ ਫਿਰ ਫਿਰ ਜੂਨਾਂ ਦੇ ਚੱਕਰ ਵਿਚ ਪੈਂਦੇ ਹਨ ਅਤੇ ਮਨੁੱਖੀ ਮਲ ਵਿਚ ਭਿਆਨਕ (*ਵਿਕਰਾਲ*) (ਕੀੜਿਆਂ ਦਾ ਰੂਪ ਧਾਰਣ ਕਰਦੇ ਹਨ)। ਉਨ੍ਹਾਂ ਦੇ ਆਸ ਪਾਸ (*ਪਾਸਿ ਦੁਆਸਿ*) ਵੀ ਨਹੀਂ ਵਿਚਰਨਾ ਚਾਹੀਦਾ ਜਿਨ੍ਹਾਂ ਦੇ ਅੰਦਰ ਕ੍ਰੋਧ ਰੂਪ ਚੰਡਾਲ ਵਸਦਾ ਹੋਵੇ।੩। ਸਤਿਗੁਰੂ ਪੁਰਖ (ਮਾਨੋ) ਅੰਮ੍ਰਿਤ ਦਾ ਸਰੋਵਰ ਹੈ, (ਕੋਈ) ਵਡਭਾਗੀ ਹੀ (ਉਸ ਵਿਚ) ਆ ਕੇ ਇਸ਼ਨਾਨ ਕਰਦੇ ਹਨ। ਉਨ੍ਹਾਂ ਦੀ ਜਨਮ ਜਨਮਾਂਤਰਾਂ ਦੀ ਮੈਲ ਉਤਰ ਜਾਂਦੀ ਹੈ

ਜਨ ਨਾਨਕ ਉਤਮ ਪਦੁ ਪਾਇਆ ਸਤਿਗੁਰ ਕੀ ਲਿਵ ਲਾਇ ॥੪॥੨॥੬੬॥

ਸਿਰੀਰਾਗੁ ਮਹਲਾ ੪ ॥
ਗੁਣ ਗਾਵਾ ਗੁਣ ਵਿਥਰਾ ਗੁਣ ਬੋਲੀ ਮੇਰੀ ਮਾਇ ॥
ਗੁਰਮੁਖਿ ਸਜਣੁ ਗੁਣਕਾਰੀਆ ਮਿਲਿ ਸਜਣ ਹਰਿ ਗੁਣ ਗਾਇ ॥
ਹੀਰੈ ਹੀਰੁ ਮਿਲਿ ਬੇਧਿਆ ਰੰਗਿ ਚਲੂਲੈ ਨਾਇ ॥੧॥
ਮੇਰੇ ਗੋਵਿੰਦਾ ਗੁਣ ਗਾਵਾ ਤ੍ਰਿਪਤਿ ਮਨਿ ਹੋਇ ॥
ਅੰਤਰਿ ਪਿਆਸ ਹਰਿ ਨਾਮ ਕੀ ਗੁਰੁ ਤੁਸਿ ਮਿਲਾਵੈ ਸੋਇ ॥੧॥ ਰਹਾਉ ॥

ਮਨੁ ਰੰਗਹੁ ਵਡਭਾਗੀਹੋ ਗੁਰੁ ਤੁਠਾ ਕਰੇ ਪਸਾਉ ॥
ਗੁਰੁ ਨਾਮੁ ਦ੍ਰਿੜਾਏ ਰੰਗ ਸਿਉ ਹਉ ਸਤਿਗੁਰ ਕੈ ਬਲਿ ਜਾਉ ॥
ਬਿਨੁ ਸਤਿਗੁਰ ਹਰਿ ਨਾਮੁ ਨ ਲਭਈ ਲਖ ਕੋਟੀ ਕਰਮ ਕਮਾਉ ॥੨॥
ਬਿਨੁ ਭਾਗਾ ਸਤਿਗੁਰੁ ਨਾ ਮਿਲੈ ਘਰਿ ਬੈਠਿਆ ਨਿਕਟਿ ਨਿਤ ਪਾਸਿ ॥
ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ ਦੂਰਿ ਪਈਆਸਿ ॥
ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ਮਨਮੁਖੁ ਲੋਹੁ ਬੂਡਾ ਬੇੜੀ ਪਾਸਿ ॥੩॥
ਸਤਿਗੁਰੁ ਬੋਹਿਥੁ ਹਰਿ ਨਾਵ ਹੈ ਕਿਤੁ ਬਿਧਿ ਚੜਿਆ ਜਾਇ ॥
ਸਤਿਗੁਰ ਕੈ ਭਾਣੈ ਜੋ ਚਲੈ ਵਿਚਿ ਬੋਹਿਥ ਬੈਠਾ ਆਇ ॥
ਧੰਨੁ ਧੰਨੁ ਵਡਭਾਗੀ ਨਾਨਕਾ ਜਿਨਾ ਸਤਿਗੁਰੁ ਲਏ ਮਿਲਾਇ ॥੪॥੩॥੬੭॥

ਸਿਰੀਰਾਗੁ ਮਹਲਾ ੪ ॥
ਹਉ ਪੰਥੁ ਦਸਾਈ ਨਿਤ ਖੜੀ ਕੋਈ ਪ੍ਰਭੁ ਦਸੇ ਤਿਨਿ ਜਾਉ ॥
ਜਿਨੀ ਮੇਰਾ ਪਿਆਰਾ ਰਾਵਿਆ ਤਿਨ ਪੀਛੈ ਲਾਗਿ ਫਿਰਾਉ ॥
ਕਰਿ ਮਿੰਨਤਿ ਕਰਿ ਜੋਦੜੀ ਮੈ ਪ੍ਰਭੁ ਮਿਲਣੈ ਕਾ ਚਾਉ ॥੧॥
ਮੇਰੇ ਭਾਈ ਜਨਾ ਕੋਈ ਮੋ ਕਉ ਹਰਿ ਪ੍ਰਭੁ ਮੇਲਿ ਮਿਲਾਇ ॥
ਹਉ ਸਤਿਗੁਰ ਵਿਟਹੁ ਵਾਰਿਆ ਜਿਨਿ ਹਰਿ ਪ੍ਰਭੁ ਦੀਆ ਦਿਖਾਇ ॥੧॥ ਰਹਾਉ॥

ਹੋਇ ਨਿਮਾਣੀ ਢਹਿ ਪਵਾ ਪੂਰੇ ਸਤਿਗੁਰ ਪਾਸਿ ॥
ਨਿਮਾਣਿਆ ਗੁਰੁ ਮਾਣੁ ਹੈ ਗੁਰੁ ਸਤਿਗੁਰੁ ਕਰੇ ਸਾਬਾਸਿ ॥
ਹਉ ਗੁਰੁ ਸਾਲਾਹਿ ਨ ਰਜਊ ਮੈ ਮੇਲੇ ਹਰਿ ਪ੍ਰਭੁ ਪਾਸਿ ॥੨॥

Sri Satguru Jagjit Singh Ji eLibrary NamdhariElibrary@gmail.com

(ਜਦੋਂ) ਨਿਰਮਲ ਨਾਮ ਨੂੰ (ਆਪਣੇ ਹਿਰਦੇ ਵਿਚ) ਦ੍ਰਿੜ੍ਹ ਕਰਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਵਿਚ ਲਿਵ ਲਗਾ ਕੇ (ਉਨ੍ਹਾਂ ਨੇ) ਉਤਮ ਪਦਵੀ ਪ੍ਰਾਪਤ ਕਰ ਲਈ ਹੈ।੪।੨।੬੬।

**ਸਿਰੀ ਰਾਗੁ ਮਹਲਾ ੪**

ਹੇ ਮੇਰੀ ਮਾਂ! (ਮੇਰੀ ਤੀਬਰ ਇੱਛਾ ਹੈ ਕਿ ਮੈਂ ਪਰਮਾਤਮਾ ਦੇ) ਗੁਣਾਂ ਦਾ ਗਾਇਨ ਕਰਾਂ, ਗੁਣਾਂ ਨੂੰ ਵਿਸਤਾਰਾਂ (*ਵਿਥਰਾ*) ਅਤੇ ਗੁਣਾਂ ਨੂੰ ਹੀ ਬੋਲਾਂ (ਅਰਥਾਤ ਉਸਤਤ ਕਰਾਂ)। (ਕੋਈ) ਗੁਰਮੁਖ ਸੱਜਣ ਗੁਣ ਪੈਦਾ ਕਰਨ ਵਾਲਾ (*ਗੁਣਕਾਰੀਆ*) ਹੁੰਦਾ ਹੈ। (ਅਜਿਹੇ) ਸੱਜਣ ਦੇ ਮਿਲਣ ਨਾਲ ਹਰਿ ਦੇ ਗੁਣ ਗਾਏ ਜਾ ਸਕਦੇ ਹਨ। (ਜਿਵੇਂ) ਹੀਰਾ ਹੀਰੇ ਨੂੰ ਵਿੰਨ੍ਹ ਦਿੰਦਾ ਹੈ (ਉਸੇ ਤਰ੍ਹਾਂ ਸੱਜਣ ਪੁਰਸ਼ ਨੂੰ ਮਿਲ ਕੇ ਜਿਗਿਆਸੂ ਦਾ ਮਨ ਹਰਿ-ਭਗਤੀ ਵਿਚ ਲਗ ਜਾਂਦਾ ਹੈ) ਅਤੇ ਨਾਮ ਦਾ ਗੂੜ੍ਹਾ (*ਚਲੂਲੈ*) ਰੰਗ ਚੜ੍ਹ ਜਾਂਦਾ ਹੈ।੧। ਹੇ ਮੇਰੇ ਗੋਬਿੰਦ! (ਤੇਰੇ) ਗੁਣ ਗਾਉਣ ਨਾਲ ਮੇਰਾ ਮਨ ਤ੍ਰਿਪਤ ਹੁੰਦਾ ਹੈ। (ਮੇਰੇ ਹਿਰਦੇ ਅੰਦਰ) ਹਰਿ-ਨਾਮ ਦੀ ਪਿਆਸ ਹੈ। ਗੁਰੂ ਪ੍ਰਸੰਨ (*ਤੁਸਿ*) ਹੋ ਕੇ ਨਾਮ ਨਾਲ ਮੇਲ ਕਰਾ ਦਿੰਦਾ ਹੈ (ਅਰਥਾਤ ਨਾਮ ਦੀ ਪ੍ਰਾਪਤੀ ਕਰਾ ਦਿੰਦਾ ਹੈ)।੧। ਰਹਾਉ।

ਹੇ ਚੰਗੇ ਭਾਗਾਂ ਵਾਲਿਓ! (ਤੁਸੀਂ ਆਪਣੇ) ਮਨ ਨੂੰ ਪ੍ਰੇਮ ਰੰਗ ਵਿਚ ਰੰਗੋ, (ਤਾਂ ਜੋ) ਗੁਰੂ ਖ਼ੁਸ਼ (*ਤੁਠਾ*) ਹੋ ਕੇ ਮਿਹਰ (*ਪਸਾਉ*) ਕਰ ਦੇਵੇ। ਮੈਂ ਸਤਿਗੁਰੂ ਤੋਂ ਬਲਿਹਾਰ ਜਾਂਦਾ ਹਾਂ (ਜੋ) ਪ੍ਰੇਮ ਪੂਰਵਕ ਨਾਮ ਨੂੰ ਦ੍ਰਿੜ੍ਹ ਕਰਾ ਦਿੰਦਾ ਹੈ। ਸਤਿਗੁਰੂ ਤੋਂ ਬਿਨਾ ਹਰਿ-ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ, (ਭਾਵੇਂ) ਲੱਖਾਂ ਕਰੋੜਾਂ ਕਰਮ-ਕਾਂਡ ਕਿਉਂ ਨ ਕਰ ਲਈਏ।੨। ਭਾਗਾਂ ਤੋਂ ਬਿਨਾ ਸਤਿਗੁਰੂ ਨਹੀਂ ਮਿਲਦਾ (ਅਤੇ ਸਤਿਗੁਰੂ ਦੇ ਮੇਲ ਤੋਂ ਬਿਨਾ ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਸਕਦੀ) ਜੋ (ਸਾਡੇ) ਹਿਰਦੇ ਵਿਚ ਬਿਲਕੁਲ ਨੇੜੇ ਬੈਠਾ ਹੈ। (ਕਾਰਣ ਇਹ ਹੈ ਕਿ ਮਨੁੱਖ ਦੇ ਹਿਰਦੇ) ਅੰਦਰ ਅਗਿਆਨਤਾ ਦਾ ਦੁਖ ਅਤੇ ਭਰਮ ਪਸਰੇ ਹੋਏ ਹਨ। (ਇਨ੍ਹਾਂ ਨੇ ਮਨੁੱਖ ਅਤੇ ਪ੍ਰਭੂ ਵਿਚ) ਪਰਦਾ ਪਾ ਕੇ (ਦੋਹਾਂ ਨੂੰ ਇਕ ਦੂਜੇ ਤੋਂ) ਦੂਰ ਕਰ ਦਿੱਤਾ ਹੈ। ਸਤਿਗੁਰੂ (ਰੂਪ ਪਾਰਸ) ਨੂੰ ਮਿਲੇ ਬਿਨਾ (ਮਨਮੁਖ ਵਿਅਕਤੀ) ਸੋਨਾ (*ਕੰਚਨੁ*) ਨਹੀਂ ਹੋ ਸਕਦਾ। ਮਨਮੁਖ ਲੋਹਾ ਹੈ ਅਤੇ ਗੁਰੂ ਰੂਪ ਬੇੜੀ ਦੇ ਪਾਸ ਹੁੰਦੇ ਹੋਇਆਂ ਵੀ ਡੁਬ ਜਾਂਦਾ ਹੈ।੩। ਸਤਿਗੁਰੂ ਹਰਿ-ਨਾਮ ਰੂਪ ਜਹਾਜ਼ (*ਬੋਹਿਥੁ*) ਹੈ। (ਇਸ ਜਹਾਜ਼ ਵਿਚ) ਕਿਸ ਢੰਗ ਨਾਲ ਚੜ੍ਹਿਆ ਜਾ ਸਕਦਾ ਹੈ? (ਉਤਰ ਹੈ—) ਜੋ ਸਾਧਕ ਸਤਿਗੁਰੂ ਦੀ ਇੱਛਾ ਅਨੁਸਾਰ ਚਲਦਾ ਹੈ, (ਉਹ) ਆ ਕੇ ਜਹਾਜ਼ ਵਿਚ ਸਵਾਰ ਹੋ ਜਾਂਦਾ ਹੈ। ਹੇ ਨਾਨਕ! ਜਿਨ੍ਹਾਂ ਨੂੰ ਸਤਿਗੁਰੂ (ਪ੍ਰਭੂ ਨਾਲ) ਮਿਲਾ ਦਿੰਦਾ ਹੈ, ਉਹ ਵਡਿਆਂ ਭਾਗਾਂ ਵਾਲੇ ਧੰਨਤਾ ਯੋਗ ਹਨ।੪।੩।੬੭।

**ਸਿਰੀ ਰਾਗੁ ਮਹਲਾ ੪**

ਮੈਂ ਨਿਤ ਖੜੋਤੀ ਹੋਈ ਰਸਤਾ ਪੁਛਦੀ (*ਪੰਥੁ ਦਸਾਈ*) ਰਹਿੰਦੀ ਹਾਂ ਕਿ ਕੋਈ (ਧਰਮ ਸਾਧਕ ਮੈਨੂੰ) ਪ੍ਰਭੂ (ਵਲ ਜਾਣ ਵਾਲਾ ਮਾਰਗ) ਦਸੇ, (ਤਾਂ ਜੋ ਮੈਂ) ਉਸ ਪਾਸ ਜਾਵਾਂ। ਜਿਨ੍ਹਾਂ (ਸੇਵਕਾਂ) ਨੇ ਮੇਰੇ ਪਿਆਰੇ (ਪ੍ਰਭੂ) ਦਾ ਸੰਯੋਗ ਮਾਣਿਆ (*ਰਾਵਿਆ*) ਹੈ, (ਮੈਂ) ਉਨ੍ਹਾਂ ਦੇ ਪਿਛੇ ਲਗੀ ਫਿਰਾਂ। (ਮੈਂ ਉਨ੍ਹਾਂ ਦੀ) ਚੰਗੀ ਸੇਵਾ (*ਜੋਦੜੀ*) ਕਰਕੇ ਮਿੰਨਤ ਕਰਾਂ, (ਕਿਉਂਕਿ) ਮੇਰੇ ਅੰਦਰ ਪ੍ਰਭੂ ਨੂੰ ਮਿਲਣ ਦੀ ਬਹੁਤ ਅਧਿਕ ਚਾਹਨਾ ਹੈ।੧। ਹੇ ਮੇਰੇ ਭਰਾ ਭਾਈਓ! ਕੋਈ ਮੇਰਾ ਹਰਿ-ਪ੍ਰਭੂ ਨਾਲ ਮੇਲ ਮਿਲਾ ਦਿਓ (ਅਰਥਾਤ ਉਸ ਨਾਲ ਸੰਯੋਗ ਕਰਾ ਦਿਓ)। ਮੈਂ ਸਤਿਗੁਰੂ ਤੋਂ (*ਵਿਟਹੁ*) ਕੁਰਬਾਨ ਜਾਂਦੀ ਹਾਂ, ਜਿਸ ਨੇ (ਮੈਨੂੰ) ਹਰਿ ਦੇ ਦਰਸ਼ਨ ਕਰਾ ਦਿੱਤੇ ਹਨ।੧। ਰਹਾਉ।

(ਮੈਂ ਚਾਹੁੰਦੀ ਹਾਂ ਕਿ) ਨਿਮਾਣੀ ਹੋ ਕੇ ਪੂਰੇ ਸਤਿਗੁਰੂ ਪਾਸ (ਜਾ ਕੇ ਉਸ ਦੇ) ਚਰਣਾਂ ਉਤੇ ਡਿਗ ਪਵਾਂ। ਨਿਮਾਣਿਆਂ ਨੂੰ (ਸਦਾ) ਗੁਰੂ ਦਾ ਮਾਣ ਹੈ, (ਇਸ ਲਈ ਮੈਨੂੰ) ਗੁਰੂ ਸ਼ਾਬਾਸ਼ੀ ਦਿੰਦਾ ਹੈ(ਅਰਥਾਤ ਮੇਰੀ ਮਨੋਕਾਮਨਾ ਪੂਰੀ ਹੋਣ ਦਾ ਵਰ ਬਖ਼ਸ਼ਦਾ ਹੈ)। ਮੈਂ ਆਪਣੇ ਗੁਰੂ ਦੀ ਸਰਾਹਨਾ ਕਰਦੀ ਨਹੀਂ ਰਜਦੀ, (ਕਿਉਂਕਿ ਉਹ ਮੇਰੇ) ਕੋਲ ਵਸਦੇ ਪਰਮਾਤਮਾ ਨਾਲ ਮਿਲਾ ਦਿੰਦਾ ਹੈ (ਅਰਥਾਤ

ਸਤਿਗੁਰ ਨੋ ਸਭ ਕੋ ਲੋਚਦਾ ਜੇਤਾ ਜਗਤੁ ਸਭੁ ਕੋਇ ॥
ਬਿਨੁ ਭਾਗਾ ਦਰਸਨੁ ਨਾ ਥੀਐ ਭਾਗਹੀਣ ਬਹਿ ਰੋਇ ॥
ਜੋ ਹਰਿ ਪ੍ਰਭ ਭਾਣਾ ਸੋ ਥੀਆ ਧੁਰਿ ਲਿਖਿਆ ਨ ਮੇਟੈ ਕੋਇ ॥੩॥

ਆਪੇ ਸਤਿਗੁਰੁ ਆਪਿ ਹਰਿ ਆਪੇ ਮੇਲਿ ਮਿਲਾਇ ॥
ਆਪਿ ਦਇਆ ਕਰਿ ਮੇਲਸੀ ਗੁਰ ਸਤਿਗੁਰ ਪੀਛੈ ਪਾਇ ॥
ਸਭੁ ਜਗਜੀਵਨੁ ਜਗਿ ਆਪਿ ਹੈ ਨਾਨਕ ਜਲੁ ਜਲਹਿ ਸਮਾਇ ॥੪॥੪॥੬੮॥

ਸਿਰੀਰਾਗੁ ਮਹਲਾ ੪ ॥
ਰਸੁ ਅੰਮ੍ਰਿਤੁ ਨਾਮੁ ਰਸੁ ਅਤਿ ਭਲਾ ਕਿਤੁ ਬਿਧਿ ਮਿਲੈ ਰਸੁ ਖਾਇ ॥
ਜਾਇ ਪੁਛਹੁ ਸੋਹਾਗਣੀ ਤੁਸਾ ਕਿਉ ਕਰਿ ਮਿਲਿਆ ਪ੍ਰਭੁ ਆਇ ॥
ਓਇ ਵੇਪਰਵਾਹ ਨ ਬੋਲਨੀ ਹਉ ਮਲਿ ਮਲਿ ਧੋਵਾ ਤਿਨ ਪਾਇ ॥੧॥
ਭਾਈ ਰੇ ਮਿਲਿ ਸਜਣ ਹਰਿ ਗੁਣ ਸਾਰਿ ॥
ਸਜਣੁ ਸਤਿਗੁਰੁ ਪੁਰਖੁ ਹੈ ਦੁਖੁ ਕਢੈ ਹਉਮੈ ਮਾਰਿ ॥੧॥ ਰਹਾਉ ॥

ਗੁਰਮੁਖੀਆ ਸੋਹਾਗਣੀ ਤਿਨ ਦਇਆ ਪਈ ਮਨਿ ਆਇ ॥
ਸਤਿਗੁਰ ਵਚਨੁ ਰਤੰਨੁ ਹੈ ਜੋ ਮੰਨੇ ਸੁ ਹਰਿ ਰਸੁ ਖਾਇ ॥
ਸੇ ਵਡਭਾਗੀ ਵਡ ਜਾਣੀਅਹਿ ਜਿਨ ਹਰਿ ਰਸੁ ਖਾਧਾ ਗੁਰ ਭਾਇ ॥੨॥
ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥
ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ ॥
ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ ॥੩॥

ਹਰਿ ਹਰਿ ਹਰਿ ਰਸੁ ਆਪਿ ਹੈ ਆਪੇ ਹਰਿ ਰਸੁ ਹੋਇ ॥
ਆਪਿ ਦਇਆ ਕਰਿ ਦੇਵਸੀ ਗੁਰਮੁਖਿ ਅੰਮ੍ਰਿਤੁ ਚੋਇ ॥
ਸਭੁ ਤਨੁ ਮਨੁ ਹਰਿਆ ਹੋਇਆ ਨਾਨਕ ਹਰਿ ਵਸਿਆ ਮਨਿ ਸੋਇ ॥੪॥੫॥੬੯॥

Sri Satguru Jagjit Singh Ji eLibrary NamdhariElibrary@gmail.com

ਹਉਮੈ ਦੂਰ ਕਰਾ ਕੇ ਅੰਦਰ ਵਸਦੇ ਪ੍ਰਭੂ ਦਾ ਸੰਜੋਗ ਸੁਖ ਮਾਣਨ ਦੇ ਯੋਗ ਕਰ ਦਿੰਦਾ ਹੈ)।੨। ਜਿਤਨਾ ਵੀ ਸਾਰਾ ਜਗਤ ਹੈ ਅਤੇ (ਉਸ ਵਿਚ ਰਹਿਣ ਵਾਲੇ) ਸਭ ਕੋਈ ਸਤਿਗੁਰੂ ਨੂੰ ਮਿਲਣ ਦੀ ਇੱਛਾ ਕਰਦੇ ਹਨ। (ਪਰ) ਬਿਨਾ ਚੰਗੇ ਭਾਗਾਂ ਦੇ (ਗੁਰੂ ਦੇ) ਦਰਸ਼ਨ ਨਹੀਂ ਹੁੰਦੇ, ਭਾਗਹੀਣ (ਵਿਅਕਤੀ ਗੁਰੂ-ਦਰਸ਼ਨ ਦੇ ਅਭਾਵ ਵਿਚ) ਬੈਠ ਕੇ ਰੋਂਦੇ ਹਨ। (ਇਹ ਹਰ ਕਿਸੇ ਦੇ ਵਸ ਦੀ ਗੱਲ ਨਹੀਂ ਕਿਉਂਕਿ) ਜੋ ਕੁਝ ਹਰਿ ਨੂੰ ਚੰਗਾ ਲਗਦਾ ਹੈ, ਉਹੀ ਕੁਝ ਹੁੰਦਾ ਹੈ। ਧੁਰ ਦਰਗਾਹ ਦਾ ਲਿਖਿਆ ਕੋਈ ਮੇਟ ਨਹੀਂ ਸਕਦਾ।੩।

(ਉਹ ਪ੍ਰਭੂ) ਆਪ ਸਤਿਗੁਰੂ ਹੈ, ਆਪ ਹੀ ਹਰਿ ਹੈ ਅਤੇ ਆਪ ਹੀ ਮੇਲ ਮਿਲਾਉਣ ਵਾਲਾ ਹੈ। ਪਰਮਾਤਮਾ ਆਪ ਹੀ ਦਇਆਵਾਨ ਹੋ ਕੇ ਮਿਲਾਉਂਦਾ (*ਮੇਲਸੀ*) ਹੈ (ਪਰ ਇਸ ਦੀ) ਪ੍ਰਾਪਤੀ ਗੁਰੂ ਸਤਿਗੁਰੂ (ਦੀ ਸਿਖਿਆ ਦਾ) ਅਨੁਸਰਣ ਕਰਨ ਨਾਲ ਹੁੰਦੀ ਹੈ। ਹੇ ਨਾਨਕ! ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ (ਪਰਮਾਤਮਾ) ਸਾਰੇ ਜਗਤ ਵਿਚ ਆਪ ਹੀ (ਸਮਾਇਆ ਹੋਇਆ ਹੈ)। (ਉਹ ਗੁਰਮੁਖ ਵਿਅਕਤੀ ਨੂੰ ਆਪਣੇ ਨਾਲ ਇਸ ਤਰ੍ਹਾਂ ਇਕਮਿਕ ਕਰ ਲੈਂਦਾ ਹੈ ਜਿਵੇਂ) ਜਲ ਵਿਚ ਜਲ ਸਮਾ ਜਾਂਦਾ ਹੈ (ਅਰਥਾਤ ਇਕ ਰੂਪ ਹੋ ਜਾਂਦਾ ਹੈ)।੪।੪।੬੮।

**ਸਿਰੀ ਰਾਗੁ ਮਹਲਾ ੪**

(ਪਰਮਾਤਮਾ ਦਾ) ਨਾਮ ਰਸ ਅੰਮ੍ਰਿਤ ਰਸ ਹੈ, ਇਹ ਅਤਿ ਸ੍ਰੇਸ਼ਠ ਰਸ ਹੈ। (ਇਹ ਰਸ) ਕਿਸ ਤਰ੍ਹਾਂ ਮਿਲਦਾ ਹੈ? (ਤਾਂ ਜੋ ਪ੍ਰਾਪਤ ਕਰਕੇ ਇਸ) ਰਸ ਨੂੰ ਚਖਿਆ ਜਾਏ। (ਉਤਰ ਹੈ—) ਸੋਹਾਗਣਾਂ (ਗੁਰਮੁਖਾਂ) ਨੂੰ ਜਾ ਕੇ ਪੁਛੋ ਕਿ ਤੁਹਾਨੂੰ ਪਰਮਾਤਮਾ ਕਿਸ ਤਰ੍ਹਾਂ ਆ ਕੇ ਮਿਲਿਆ ਹੈ? (ਪਰ ਸੰਸਾਰਿਕਤਾ ਤੋਂ ਬੇਲਾਗ ਹੋਈਆਂ) ਉਹ ਸੋਹਾਗਣਾਂ ਬੇਪਰਵਾਹੀ (ਲਿਵ) ਦੀ ਅਵਸਥਾ ਵਿਚ ਹੋਣ ਕਾਰਣ (ਮੂੰਹੋਂ ਕੁਝ) ਬੋਲਦੀਆਂ ਹੀ ਨਹੀਂ (ਅਰਥਾਤ ਚੁਪ ਕੀਤੇ ਆਨੰਦ ਮਾਣਦੀਆਂ ਹਨ)। ਮੈਂ ਉਨ੍ਹਾਂ ਦੇ ਚਰਣਾਂ ਨੂੰ ਮਲ ਮਲ ਕੇ ਧੋਂਦੀ ਹਾਂ (ਮਤਾਂ ਉਹ ਮੇਰੇ ਉਤੇ ਰਹਿਮ ਕਰਕੇ ਪ੍ਰਭੂ-ਪ੍ਰਾਪਤੀ ਦੇ ਭੇਦ ਵਾਲੀ ਕੋਈ ਗੱਲ ਦਸ ਦੇਣ)।੧। ਹੇ ਭਾਈ! ਗੁਰੂ ਰੂਪ ਸੱਜਣ ਨੂੰ ਮਿਲ ਕੇ ਹਰਿ ਗੁਣਾਂ ਨੂੰ (ਹਿਰਦੇ ਵਿਚ) ਯਾਦ ਕਰ (*ਸਾਰਿ*)। ਉਹ ਸੱਜਣ ਸਤਿਗੁਰੂ ਮਹਾਪੁਰਸ਼ ਹੈ। ਉਹ ਹਉਮੈ ਨੂੰ ਮਾਰ ਕੇ (ਵਿਯੋਗ ਦਾ) ਦੁਖ ਅੰਦਰੋਂ ਕਢ ਦਿੰਦਾ ਹੈ।੧।ਰਹਾਉ।

(ਉਨ੍ਹਾਂ) ਗੁਰਮੁਖ ਰੂਪੀ ਸੋਹਾਗਣਾਂ ਦੇ ਮਨ ਵਿਚ (ਬੇਨਤੀ ਸੁਣ ਕੇ) ਦਇਆ ਦਾ ਭਾਵ ਆ ਗਿਆ। (ਉਨ੍ਹਾਂ ਨੇ ਦਸਿਆ—) ਸਤਿਗੁਰੂ ਦਾ ਸ਼ਬਦ (ਬਾਣੀ) ਰਤਨ (ਵਰਗੀ ਅਮੋਲਕ) ਹੈ। ਜੋ (ਸ਼ਬਦ ਉਪਰ) ਅਮਲ ਕਰਦਾ ਹੈ, ਉਹ ਹਰਿ-ਨਾਮ ਰੂਪ ਰਸ ਦਾ ਸੇਵਨ ਕਰਦਾ ਹੈ। ਉਨ੍ਹਾਂ ਨੂੰ ਵੱਡਾ ਭਾਗਵਾਨ ਸਮਝਣਾ ਚਾਹੀਦਾ ਹੈ ਜਿਨ੍ਹਾਂ ਨੇ ਗੁਰੂ ਦੇ ਪ੍ਰੇਮ (*ਭਾਇ*) ਦੁਆਰ ਹਰਿ-ਰਸ ਨੂੰ ਚਖਿਆ ਹੈ।੨। ਇਹ ਹਰਿ-ਰਸ ਵਣ-ਤ੍ਰਿਣ ਅਤੇ ਸਭ ਥਾਂ (*ਸਭਤੁ*) ਉਪਲਬਧ ਹੈ, (ਪਰ ਇਸ ਦਾ) ਆਨੰਦ ਅਭਾਗੇ ਵਿਅਕਤੀ ਨਹੀਂ ਮਾਣ ਸਕਦੇ। ਸਤਿਗੁਰੂ ਨੂੰ ਮਿਲੇ ਬਿਨਾ (ਹਰਿ-ਰਸ) ਪ੍ਰਾਪਤ ਨਹੀਂ ਹੁੰਦਾ, ਮਨਮੁਖ ਵਿਅਕਤੀ ਵਿਲ੍ਹਕਦੇ (*ਬਿਲਲਾਇ*) ਹੀ ਰਹਿੰਦੇ ਹਨ। ਉਹ ਸਤਿਗੁਰੂ ਦੇ ਅਗੇ ਝੁਕਦੇ ਨਹੀਂ, (ਕਿਉਂਕਿ) ਉਨ੍ਹਾਂ ਦੇ ਹਿਰਦੇ ਅੰਦਰ ਕ੍ਰੋਧ ਰੂਪ ਬਲਾ ਹੈ।੩।

ਪਰਮਾਤਮਾ ਆਪ ਹੀ ਹਰਿ-ਰਸ ਹੈ ਅਤੇ ਹਰਿ-ਰਸ ਵੀ ਉਹ ਆਪ ਪਰਮਾਤਮਾ ਹੀ ਹੁੰਦਾ ਹੈ। ਉਹ ਆਪ ਦਇਆਵਾਨ ਹੋ ਕੇ (ਧਰਮ ਸਾਧਕਾਂ ਨੂੰ ਹਰਿ-ਰਸ) ਦਿੰਦਾ ਹੈ (*ਦੇਵਸੀ*) ਅਤੇ ਗੁਰਮੁਖ ਦੇ ਮੂੰਹ ਵਿਚ ਹਰਿ-ਨਾਮ ਰੂਪ ਅੰਮ੍ਰਿਤ ਨੂੰ ਚੋਂਦਾ ਹੈ। ਹੇ ਨਾਨਕ! ਜਿਸ ਦੇ ਹਿਰਦੇ ਵਿਚ ਹਰਿ-ਨਾਮ ਵਸ ਜਾਂਦਾ ਹੈ, (ਉਸ ਦਾ) ਤਨ, ਮਨ, ਸਭ ਕੁਝ ਹਰਾ ਭਰਾ ਹੋ ਜਾਂਦਾ ਹੈ (ਅਰਥਾਤ ਆਨੰਦੀ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ)।੪।੫।੬੯।

ਸਿਰੀਰਾਗੁ ਮਹਲਾ ੪ ॥
ਦਿਨਸੁ ਚੜੈ ਫਿਰਿ ਆਥਵੈ ਰੈਣਿ ਸਬਾਈ ਜਾਇ ॥
ਆਵ ਘਟੈ ਨਰੁ ਨਾ ਬੁਝੈ ਨਿਤਿ ਮੂਸਾ ਲਾਜੁ ਟੁਕਾਇ ॥
ਗੁੜੁ ਮਿਠਾ ਮਾਇਆ ਪਸਰਿਆ ਮਨਮੁਖੁ ਲਗਿ ਮਾਖੀ ਪਚੈ ਪਚਾਇ ॥੧॥
ਭਾਈ ਰੇ ਮੈ ਮੀਤੁ ਸਖਾ ਪ੍ਰਭੁ ਸੋਇ ॥
ਪੁਤੁ ਕਲਤੁ ਮੋਹੁ ਬਿਖੁ ਹੈ ਅੰਤਿ ਬੇਲੀ ਕੋਇ ਨ ਹੋਇ ॥੧॥ ਰਹਾਉ ॥

ਗੁਰਮਤਿ ਹਰਿ ਲਿਵ ਉਬਰੇ ਅਲਿਪਤੁ ਰਹੇ ਸਰਣਾਇ ॥
ਓਨੀ ਚਲਣੁ ਸਦਾ ਨਿਹਾਲਿਆ ਹਰਿ ਖਰਚੁ ਲੀਆ ਪਤਿ ਪਾਇ ॥
ਗੁਰਮੁਖਿ ਦਰਗਹ ਮੰਨੀਅਹਿ ਹਰਿ ਆਪਿ ਲਏ ਗਲਿ ਲਾਇ ॥੨॥
ਗੁਰਮੁਖਾ ਨੋ ਪੰਥੁ ਪਰਗਟਾ ਦਰਿ ਠਾਕ ਨ ਕੋਈ ਪਾਇ ॥
ਹਰਿ ਨਾਮੁ ਸਲਾਹਨਿ ਨਾਮੁ ਮਨਿ ਨਾਮਿ ਰਹਨਿ ਲਿਵ ਲਾਇ ॥
ਅਨਹਦ ਧੁਨੀ ਦਰਿ ਵਜਦੇ ਦਰਿ ਸਚੈ ਸੋਭਾ ਪਾਇ ॥੩॥

ਜਿਨੀ ਗੁਰਮੁਖਿ ਨਾਮੁ ਸਲਾਹਿਆ ਤਿਨਾ ਸਭ ਕੋ ਕਹੈ ਸਾਬਾਸਿ ॥
ਤਿਨ ਕੀ ਸੰਗਤਿ ਦੇਹਿ ਪ੍ਰਭ ਮੈ ਜਾਚਿਕ ਕੀ ਅਰਦਾਸਿ ॥
ਨਾਨਕ ਭਾਗ ਵਡੇ ਤਿਨਾ ਗੁਰਮੁਖਾ ਜਿਨ ਅੰਤਰਿ ਨਾਮੁ ਪਰਗਾਸਿ ॥੪॥੩੩॥੩੧॥੬॥੭੦॥

ਸਿਰੀਰਾਗੁ ਮਹਲਾ ੫ ਘਰੁ ੧ ॥
ਕਿਆ ਤੂ ਰਤਾ ਦੇਖਿ ਕੈ ਪੁਤ੍ਰ ਕਲਤ੍ਰ ਸੀਗਾਰ ॥
ਰਸ ਭੋਗਹਿ ਖੁਸੀਆ ਕਰਹਿ ਮਾਣਹਿ ਰੰਗ ਅਪਾਰ ॥
ਬਹੁਤੁ ਕਰਹਿ ਫੁਰਮਾਇਸੀ ਵਰਤਹਿ ਹੋਇ ਅਫਾਰ ॥
ਕਰਤਾ ਚਿਤਿ ਨ ਆਵਈ ਮਨਮੁਖ ਅੰਧ ਗਵਾਰ ॥੧॥
ਮੇਰੇ ਮਨ ਸੁਖਦਾਤਾ ਹਰਿ ਸੋਇ ॥
ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੧॥ ਰਹਾਉ ॥
ਕਪੜਿ ਭੋਗਿ ਲਪਟਾਇਆ ਸੁਇਨਾ ਰੁਪਾ ਖਾਕੁ ॥
ਹੈਵਰ ਗੈਵਰ ਬਹੁ ਰੰਗੇ ਕੀਏ ਰਥ ਅਥਾਕ ॥
ਕਿਸ ਹੀ ਚਿਤਿ ਨ ਪਾਵਹੀ ਬਿਸਰਿਆ ਸਭ ਸਾਕ ॥
ਸਿਰਜਣਹਾਰਿ ਭੁਲਾਇਆ ਵਿਣੁ ਨਾਵੈ ਨਾਪਾਕ ॥੨॥

Sri Satguru Jagjit Singh Ji eLibrary NamdhariElibrary@gmail.com

**ਸਿਰੀ ਰਾਗੁ ਮਹਲਾ ੪**

ਦਿਨ ਚੜ੍ਹਦਾ ਹੈ, ਫਿਰ ਉਤਰ (*ਆਥਵੈ*) ਜਾਂਦਾ ਹੈ ਅਤੇ ਸਾਰੀ (*ਸਬਾਈ*) ਰਾਤ ਗੁਜ਼ਰ ਜਾਂਦੀ ਹੈ। ਉਮਰ (*ਆਵ*) ਘਟਦੀ ਰਹਿੰਦੀ ਹੈ, ਪਰ ਮਨੁੱਖ ਸਮਝਦਾ ਨਹੀਂ ਕਿ ਹਰ ਵੇਲੇ ਕਾਲ ਰੂਪ ਚੂਹਾ (*ਮੂਸਾ*) ਜੀਵਨ ਰੂਪੀ ਰੱਸੀ (*ਲਾਜੁ*) ਨੂੰ ਟੁਕ ਰਿਹਾ ਹੈ। (ਸੰਸਾਰ ਵਿਚ) ਮਾਇਆ ਦਾ ਮਿਠਾ ਗੁੜ ਪਸਰਿਆ ਹੋਇਆ ਹੈ (ਅਰਥਾਤ ਹਰ ਪਾਸੇ ਮਾਇਆ ਦਾ ਪ੍ਰਪੰਚ ਫੈਲਿਆ ਹੋਇਆ ਹੈ) ਅਤੇ ਮਨਮੁਖ ਰੂਪ ਮਖੀ ਉਸ ਵਿਚ ਫਸ ਕੇ ਖੁਆਰ ਹੋ ਰਹੀ ਹੈ ।੧। ਹੇ ਭਾਈ ! ਮੇਰਾ ਮਿਤਰ ਅਤੇ ਸਹਿਯੋਗੀ ਉਹ ਪ੍ਰਭੂ ਹੀ ਹੈ। ਪੁੱਤਰ, ਇਸਤਰੀ (*ਕਲਤੁ*) ਆਦਿ (ਸੰਬੰਧੀਆਂ) ਦਾ ਮੋਹ ਵਿਸ਼ ਦੇ ਸਮਾਨ ਹੈ। (ਇਨ੍ਹਾਂ ਵਿਚੋਂ) ਅੰਤ ਕਾਲ ਕੋਈ ਮਦਦਗਾਰ ਨਹੀਂ ਹੁੰਦਾ ।੧। ਰਹਾਉ।

ਗੁਰੂ ਦੀ ਮਤਿ ਕਰਕੇ ਹਰਿ ਵਿਚ ਲਿਵ ਲਗਾਉਣ (ਵਾਲੇ ਸਾਧਕ ਇਸ ਸੰਸਾਰ ਸਾਗਰ ਤੋਂ) ਤਰ (*ਉਬਰੇ*) ਜਾਂਦੇ ਹਨ ਅਤੇ (ਗੁਰੂ ਦੀ) ਸ਼ਰਣ ਵਿਚ (ਮਾਇਆਵੀ ਪ੍ਰਲੋਭਨ ਤੋਂ) ਨਿਰਲਿਪਤ ਰਹਿੰਦੇ ਹਨ। ਉਨ੍ਹਾਂ ਨੇ (ਸੰਸਾਰ ਤੋਂ) ਚਲਣ ਦੀ ਗੱਲ (ਅਰਥਾਤ ਮ੍ਰਿਤੂ) ਨੂੰ ਸਦਾ ਧਿਆਨ ਵਿਚ ਰਖਿਆ (*ਨਿਹਾਲਿਆ*) ਹੈ ਅਤੇ ਹਰਿ-ਨਾਮ ਰੂਪੀ ਸਫ਼ਰ ਖ਼ਰਚ ਪੱਲੇ ਬੰਨ੍ਹ ਲਿਆ ਹੈ। (ਉਹ ਈਸ਼ਵਰੀ ਦਰਗਾਹ ਵਿਚ) ਪ੍ਰਤਿਸ਼ਠਾ ਸਹਿਤ (ਜਾਂਦੇ ਹਨ)। ਗੁਰਮੁਖ ਵਿਅਕਤੀ ਈਸ਼ਵਰੀ ਦਰਗਾਹ ਵਿਚ ਮਾਨਤਾ ਪ੍ਰਾਪਤ ਕਰਦੇ ਹਨ ਅਤੇ ਹਰਿ ਆਪ ਉਨ੍ਹਾਂ ਨੂੰ ਗਲ ਨਾਲ ਲਗਾ ਲੈਂਦਾ ਹੈ (ਅਰਥਾਤ ਏਕਮੇਕ ਦੀ ਸਥਿਤੀ ਹੋ ਜਾਂਦੀ ਹੈ) ।੨। ਗੁਰਮੁਖ (ਵਿਅਕਤੀਆਂ) ਨੂੰ (ਪਰਮਾਤਮਾ ਦੀ ਦਰਗਾਹ ਨੂੰ ਜਾਣ ਵਾਲਾ) ਮਾਰਗ ਸਪੱਸ਼ਟ ਹੁੰਦਾ ਹੈ, (ਉਨ੍ਹਾਂ ਨੂੰ ਉਥੇ) ਕੋਈ ਰੋਕ-ਰੁਕਾਵਟ (*ਠਾਕ*) ਨਹੀਂ ਪੈਂਦੀ। ਉਹ ਹਰਿਨਾਮ ਦੀ ਸਰਾਹਨਾ (*ਸਲਾਹਨਿ*) ਕਰਦੇ ਹਨ, ਨਾਮ ਨੂੰ ਮਨ ਵਿਚ (ਵਸਾਉਂਦੇ ਹਨ) ਅਤੇ ਨਾਮ ਵਿਚ ਹੀ ਲਿਵ ਲਗਾਈ ਰਖਦੇ ਹੈ। (ਉਹ) ਪ੍ਰਭੂ ਦੇ ਦਰ ਉਤੇ ਸ਼ੋਭਾ ਪਾਉਂਦੇ ਹਨ, ਜਿਥੇ ਹਰ ਵੇਲੇ ਇਕ-ਰਸ ਅਨਹਦ ਧੁਨੀ ਵਜਦੀ ਰਹਿੰਦੀ ਹੈ ।੩।

ਜਿਨ੍ਹਾਂ ਗੁਰਮੁਖਾਂ ਦੇ ਨਾਮ ਨੂੰ ਸਲਾਹਿਆ ਹੈ, ਉਨ੍ਹਾਂ ਨੂੰ ਹਰ ਕੋਈ ਸ਼ਾਬਾਸ਼ੀ ਦਿੰਦਾ ਹੈ। ਹੇ ਪ੍ਰਭੂ ! ਮੈਂ ਜਾਚਕ ਦੀ ਇਹ ਬੇਨਤੀ ਹੈ ਕਿ (ਮੈਨੂੰ) ਉਨ੍ਹਾਂ ਗੁਰਮੁਖਾਂ ਦੀ ਸੰਗਤ ਪ੍ਰਦਾਨ ਕਰ। ਹੇ ਨਾਨਕ ! ਉਨ੍ਹਾਂ ਗੁਰਮੁਖਾਂ ਦੇ ਭਾਗ ਬਹੁਤ ਚੰਗੇ ਹਨ ਜਿਨ੍ਹਾਂ ਦੇ ਹਿਰਦੇ ਵਿਚ ਨਾਮ ਦਾ ਚਾਨਣਾ ਹੁੰਦਾ ਹੈ ।੪।੩੩।੩੧।੬।੭੦।

**ਸਿਰੀ ਰਾਗੁ ਮਹਲਾ ੫ ਘਰੁ ੧**

(ਹੇ ਮਨਮੁਖ !) ਪੁੱਤਰ ਅਤੇ ਇਸਤਰੀ (*ਕਲਤ੍ਰ*) ਦਾ ਸ਼ਿੰਗਾਰ ਵੇਖ ਕੇ ਤੂੰ ਕਿਉਂ ਮਸਤਿਆ (ਫਿਰਦਾ ਹੈਂ?)। (ਅਨੇਕ ਪ੍ਰਕਾਰ ਦੇ) ਰਸ-ਭੋਗ ਕਰਦਾ ਹੈਂ, ਖ਼ੁਸ਼ੀਆਂ ਮਨਾਉਂਦਾ ਹੈ ਅਤੇ ਬੇਅੰਤ ਤਰ੍ਹਾਂ ਦੇ ਮੌਜ ਮੇਲੇ ਕਰਦਾ ਹੈਂ। ਬਹੁਤ ਹੁਕਮ (*ਫੁਰਮਾਇਸੀ*) ਕਰਦਾ ਹੈ ਅਤੇ (ਹੰਕਾਰ ਵਿਚ) ਆਫਰਿਆ ਫਿਰਦਾ ਹੈਂ। ਹੇ ਮਨਮੁਖ, ਅਗਿਆਨੀ ਅਤੇ ਗਵਾਰ ! (ਤੈਨੂੰ) ਪਰਮਾਤਮਾ ਚੇਤੇ ਨਹੀਂ ਆਉਂਦਾ ।੧। ਹੇ ਮੇਰੇ ਮਨ ! ਸੁਖਦਾਤਾ (ਕੇਵਲ) ਉਹ ਹਰਿ ਹੀ ਹੈ ਜੋ ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ ਅਤੇ (ਪਰਮਾਤਮਾ ਦੀ) ਕ੍ਰਿਪਾ ਨਾਲ (ਗੁਰੂ ਦੀ) ਪ੍ਰਾਪਤੀ ਹੁੰਦੀ ਹੈ ।੧। ਰਹਾਉ।

ਤੂੰ ਕਪੜਿਆ ਅਤੇ ਭੋਗ-ਵਿਲਾਸਾਂ ਵਿਚ ਖਚਿਤ ਹੋਇਆ (*ਲਪਟਾਇਆ*) ਫਿਰਦਾ ਹੈਂ, (ਪਰ ਚੇਤੇ ਰਖ ਕਿ) ਸੋਨਾ, ਚਾਂਦੀ ਆਦਿ ਸਭ ਮਿੱਟੀ (*ਖਾਕੁ*) ਦੇ ਸਮਾਨ ਹਨ। ਬਹੁਤ ਰੰਗਾਂ ਅਤੇ ਆਕਾਰਾਂ ਵਾਲੇ ਘੋੜੇ ਅਤੇ ਹਾਥੀ (*ਹੈਵਰ ਗੈਵਰ*) (ਰਖੇ ਹੋਏ ਹਨ ਅਤੇ) ਕਈ ਨ ਥਕਣ ਵਾਲੇ ਰਥ ਵੀ ਤਿਆਰ ਕੀਤੇ ਹਨ। (ਇਸ ਸਾਜ-ਸੱਜਾ ਕਾਰਣ ਤੂੰ) ਕਿਸੇ ਨੂੰ ਆਪਣੇ ਚਿਤ ਵਿਚ ਨਹੀਂ ਲਿਆਉਂਦਾ ਅਤੇ ਸਾਕ ਸੰਬੰਧੀ (ਤੈਨੂੰ) ਵਿਸਰ ਗਏ ਹਨ। (ਪਰ ਯਾਦ ਰਖ ਕਿ ਤੈਨੂੰ) ਪ੍ਰਭੂ ਨੇ ਆਪ ਹੀ ਭੁਲਾ ਦਿੱਤਾ ਹੈ। ਨਾਮ ਤੋਂ ਬਿਨਾ (ਤੂੰ) ਅਪਵਿਤਰ (***ਨਾਪਾਕ***) ਹੈਂ ।੨। ਤੂੰ ਬਦ-ਅਸੀਸਾਂ ਲੈਂਦਾ ਹੋਇਆ

Sri Satguru Jagjit Singh Ji eLibrary NamdhariElibrary@gmail.com

ਲੈਦਾ ਬਦ ਦੁਆਇ ਤੂੰ ਮਾਇਆ ਕਰਹਿ ਇਕਤ ॥
ਜਿਸ ਨੋ ਤੂੰ ਪਤੀਆਇਦਾ ਸੋ ਸਣੁ ਤੁਝੈ ਅਨਿਤ ॥
ਅਹੰਕਾਰੁ ਕਰਹਿ ਅਹੰਕਾਰੀਆ ਵਿਆਪਿਆ ਮਨ ਕੀ ਮਤਿ ॥
ਤਿਨਿ ਪ੍ਰਭਿ ਆਪਿ ਭੁਲਾਇਆ ਨਾ ਤਿਸੁ ਜਾਤਿ ਨ ਪਤਿ ॥੩॥

ਸਤਿਗੁਰਿ ਪੁਰਖਿ ਮਿਲਾਇਆ ਇਕੋ ਸਜਣੁ ਸੋਇ ॥
ਹਰਿ ਜਨ ਕਾ ਰਾਖਾ ਏਕੁ ਹੈ ਕਿਆ ਮਾਣਸ ਹਉਮੈ ਰੋਇ ॥
ਜੋ ਹਰਿ ਜਨ ਭਾਵੈ ਸੋ ਕਰੇ ਦਰਿ ਫੇਰੁ ਨ ਪਾਵੈ ਕੋਇ ॥
ਨਾਨਕ ਰਤਾ ਰੰਗਿ ਹਰਿ ਸਭ ਜਗ ਮਹਿ ਚਾਨਣੁ ਹੋਇ ॥੪॥੧॥੭੧॥

ਸਿਰੀਰਾਗੁ ਮਹਲਾ ੫ ॥
ਮਨਿ ਬਿਲਾਸੁ ਬਹੁ ਰੰਗੁ ਘਣਾ ਦ੍ਰਿਸਟਿ ਭੂਲਿ ਖੁਸੀਆ ॥
ਛਤ੍ਰਧਾਰ ਬਾਦਿਸਾਹੀਆ ਵਿਚਿ ਸਹਸੇ ਪਰੀਆ ॥੧॥
ਭਾਈ ਰੇ ਸੁਖੁ ਸਾਧਸੰਗਿ ਪਾਇਆ ॥
ਲਿਖਿਆ ਲੇਖੁ ਤਿਨਿ ਪੁਰਖਿ ਬਿਧਾਤੈ ਦੁਖੁ ਸਹਸਾ ਮਿਟਿ ਗਇਆ ॥੧॥ ਰਹਾਉ ॥

ਜੇਤੇ ਥਾਨ ਥਨੰਤਰਾ ਤੇਤੇ ਭਵਿ ਆਇਆ ॥
ਧਨ ਪਾਤੀ ਵਡ ਭੂਮੀਆ ਮੇਰੀ ਮੇਰੀ ਕਰਿ ਪਰਿਆ ॥੨॥
ਹੁਕਮੁ ਚਲਾਏ ਨਿਸੰਗ ਹੋਇ ਵਰਤੈ ਅਫਰਿਆ ॥
ਸਭੁ ਕੋ ਵਸਗਤਿ ਕਰਿ ਲਇਓਨੁ ਬਿਨੁ ਨਾਵੈ ਖਾਕੁ ਰਲਿਆ ॥੩॥
ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥
ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ ॥੪॥੨॥੭੨॥

ਸਿਰੀਰਾਗੁ ਮਹਲਾ ੫ ॥
ਭਲਕੇ ਉਠਿ ਪਪੋਲੀਐ ਵਿਣੁ ਬੁਝੇ ਮੁਗਧ ਅਜਾਣਿ ॥
ਸੋ ਪ੍ਰਭੁ ਚਿਤਿ ਨ ਆਇਓ ਛੁਟੈਗੀ ਬੇਬਾਣਿ ॥
ਸਤਿਗੁਰ ਸੇਤੀ ਚਿਤੁ ਲਾਇ ਸਦਾ ਸਦਾ ਰੰਗੁ ਮਾਣਿ ॥੧॥
ਪ੍ਰਾਣੀ ਤੂੰ ਆਇਆ ਲਾਹਾ ਲੈਣਿ ॥
ਲਗਾ ਕਿਤੁ ਕੁਫਕੜੇ ਸਭ ਮੁਕਦੀ ਚਲੀ ਰੈਣਿ ॥੧॥ ਰਹਾਉ ॥

ਕੁਦਮ ਕਰੇ ਪਸੁ ਪੰਖੀਆ ਦਿਸੈ ਨਾਹੀ ਕਾਲੁ ॥

Sri Satguru Jagjit Singh Ji eLibrary NamdhariElibrary@gmail.com

ਮਾਇਆ ਨੂੰ ਇਕਤਰ (*ਇਕਤ*) ਕਰਦਾ ਹੈਂ। ਜਿਸ ਕਿਸੇ ਨੂੰ (ਅਜਿਹੇ ਢੰਗ ਵਰਤ ਕੇ) ਖ਼ੁਸ਼ (*ਪਤੀਆਇਆ*) ਕਰਦਾ ਹੈਂ, ਸੁਣ, ਉਹ ਤੇਰੇ ਸਮੇਤ ਨਾਸ਼ਮਾਨ (*ਅਨਿਤ*) ਹਨ। ਹੇ ਹੰਕਾਰੀ! ਤੂੰ (ਇਸ ਸਭ ਕੁਝ ਦਾ) ਹੰਕਾਰ ਕਰਦਾ ਹੈਂ ਅਤੇ ਮਨ ਦੀ ਮਤਿ ਅਨੁਸਾਰ ਫਸਿਆ ਹੋਇਆ ਹੈਂ। ਅਜਿਹੇ (ਮਨਮੁਖਾਂ) ਨੂੰ ਪ੍ਰਭੂ ਨੇ ਆਪ ਭੁਲਾਇਆ ਹੋਇਆ ਹੈ, ਉਨ੍ਹਾਂ ਦੀ ਨ ਕੋਈ ਜਾਤਿ ਹੈ ਅਤੇ ਨ ਹੀ ਪਤਿ ਹੈ (ਅਰਥਾਤ ਸਮਾਜਿਕ ਤੌਰ 'ਤੇ ਉਸ ਦੀ ਕੋਈ ਮਾਨਤਾ ਨਹੀਂ ਹੈ)।੩।

ਸਤਿਗੁਰੂ ਨੇ ਅਕਾਲ ਪੁਰਖ ਨਾਲ ਮੇਲ ਕਰਾ ਦਿੱਤਾ ਹੈ। (ਸਹੀ ਅਰਥਾਂ ਵਿਚ ਤਾਂ) ਉਹ ਇਕੋ ਸੱਜਣ ਹੈ। ਹਰਿ-ਜਨ (ਭਗਤ) ਦਾ ਰਖਿਅਕ ਇਕ ਪਰਮਾਤਮਾ ਹੀ ਹੈ, ਹਉਮੈ ਵਿਚ ਰੋਣ ਕਾਰਣ ਮਨੁੱਖ ਕੀ (ਕਰ ਸਕਦਾ ਹੈ) (ਅਰਥਾਤ ਕੁਝ ਨਹੀਂ ਕਰ ਸਕਦਾ)। ਜੋ ਹਰਿ-ਜਨ (ਭਗਤ ਸਾਧਕ) ਨੂੰ ਚੰਗਾ ਲਗਦਾ ਹੈ, ਉਹੀ (ਪਰਮਾਤਮਾ) ਕਰਦਾ ਹੈ। (ਉਸ ਸਾਧਕ ਦੀ ਗੱਲ) ਹਰਿ ਦੇ ਦੁਆਰ 'ਤੇ ਕੋਈ ਮੋੜ ਨਹੀਂ ਸਕਦਾ। ਹੇ ਨਾਨਕ! ਹਰਿ ਦੇ ਪ੍ਰੇਮ ਵਿਚ ਮਗਨ ਸਾਧਕ ਸਾਰੇ ਸੰਸਾਰ ਵਿਚ (ਗਿਆਨ ਦਾ) ਪ੍ਰਕਾਸ਼ ਬਣ ਜਾਂਦਾ ਹੈ।੪।੧।੭੧।

**ਸਿਰੀ ਰਾਗੁ ਮਹਲਾ ੫**

(ਜੇ ਕਿਸੇ ਮਨੁੱਖ ਦੇ) ਮਨ ਵਿਚ ਮੌਜ-ਮੇਲੇ (*ਬਿਲਾਸੁ*) ਦੀ ਬਹੁਤ ਅਧਿਕ ਇੱਛਾ ਹੋਵੇ ਅਤੇ (ਉਸ ਦੀ) ਅੰਤਰ-ਦ੍ਰਿਸ਼ਟੀ ਖ਼ੁਸ਼ੀਆਂ ਵਿਚ ਹੀ ਗਵਾਚੀ ਹੋਈ ਹੋਵੇ, ਛਤ੍ਰਧਾਰੀ ਬਾਦਸ਼ਾਹੀਆਂ ਵੀ (ਮਿਲੀਆਂ ਹੋਣ), (ਪਰੰਤੂ ਹਰਿ-ਨਾਮ ਤੋਂ ਬਿਨਾ ਇਹ ਸਭ ਚੀਜ਼ਾਂ) ਸੰਸੇ (*ਸਹਸੇ*) ਵਿਚ ਹੀ ਪਾਈ ਰਖਦੀਆਂ ਹਨ।੧। ਹੇ ਭਾਈ! ਸਾਧਸੰਗਤ ਵਿਚ ਹੀ ਸੁਖ ਪਾਈਦਾ ਹੈ। (ਜਿਸ ਦੇ ਮਸਤਕ ਉਤੇ) ਉਸ ਸਿਰਜਨਹਾਰ ਪੁਰਸ਼ ਨੇ (ਚੰਗਾ) ਲੇਖ ਲਿਖ ਦਿੱਤਾ ਹੋਵੇ, (ਉਨ੍ਹਾਂ ਦੇ) ਸੰਸੇ ਦਾ ਸਾਰਾ ਦੁਖ ਮਿਟ ਜਾਂਦਾ ਹੈ।੧।ਰਹਾਉ।

ਜਿਤਨੇ ਸਥਾਨ ਅਤੇ ਦੂਰ ਦੁਰਾਡੀਆਂ ਥਾਵਾਂ ਹਨ, ਉਨ੍ਹਾਂ ਸਾਰੀਆਂ ਨੂੰ ਘੁੰਮ ਫਿਰ ਕੇ ਵੇਖ ਲਿਆ ਹੋਵੇ ਅਤੇ ਬਹੁਤ ਧਨਾਢ (*ਧਨ ਪਾਤੀ*) ਅਤੇ ਵਡਾ ਭੂਮੀ-ਪਤੀ ਬਣ ਗਿਆ ਹੋਵੇ, (ਉਹ ਸਦਾ) 'ਮੇਰੀ ਮੇਰੀ' ਦੀ ਰਟ ਹੀ ਲਗਾਈ ਰਖਦਾ ਹੈ।੨। (ਜੇ ਕੋਈ) ਨਿਸੰਗ ਹੋ ਕੇ (ਆਪਣਾ) ਹੁਕਮ ਚਲਾਉਂਦਾ ਹੋਵੇ, ਹੰਕਾਰਿਆ ਹੋਇਆ ਫਿਰਦਾ ਹੋਵੇ ਅਤੇ ਹਰ ਕਿਸੇ ਨੂੰ ਆਪਣੇ ਵਸ ਵਿਚ ਕਰ ਰਖਿਆ ਹੋਵੇ, (ਤਾਂ ਵੀ ਉਹ) ਨਾਮ-ਸਿਮਰਨ ਤੋਂ ਬਿਨਾ ਮਿੱਟੀ (*ਖਾਕੁ*) ਵਿਚ ਰੁਲ ਜਾਂਦਾ ਹੈ।੩। ਜੇ ਇਤਨੀ ਵੱਡੀ ਹਕੂਮਤ (*ਸਾਹਬੀ*) ਦੀ ਭਾਰੀ ਜ਼ਿੰਮੇਵਾਰੀ (*ਗਿਰੰਬਾਰੀ*) ਹੋਵੇ ਕਿ ਤੇਤੀ ਕਰੋੜ ਦੇਵਤੇ ਸੇਵਕ ਹੋਣ ਅਤੇ ਸਿਧ ਸਾਧਿਕ ਦਰ ਉਤੇ ਖੜੋਤੇ ਹੋਣ, (ਪਰ) ਹੇ ਨਾਨਕ! (ਨਾਮ ਤੋਂ ਬਿਨਾ ਇਹ) ਸਭ ਕੁਝ ਸੁਪਨੇ ਦੇ ਸਮਾਨ ਹੋ ਜਾਂਦਾ ਹੈ।੪।੨।੭੨।

**ਸਿਰੀ ਰਾਗੁ ਮਹਲਾ ੫**

(ਹੇ ਭਾਈ! ਤੂੰ) ਸਵੇਰੇ ਉਠ ਕੇ (ਜਿਸ ਦੇਹੀ ਨੂੰ) ਪਾਲਦਾ ਪੋਸਦਾ (*ਪਪੋਲੀਐ*) ਹੈਂ, (ਪਰ ਅਸਲੀਅਤ ਨੂੰ) ਸਮਝੇ ਬਿਨਾ (ਉਹ ਦੇਹੀ) ਮੂਰਖ (*ਮੁਗਧ*) ਅਤੇ ਬੇਸਮਝ ਹੈ। ਉਸ ਪ੍ਰਭੂ ਨੂੰ ਚਿਤ ਵਿਚ ਯਾਦ ਨ ਕੀਤਾ (ਤਾਂ ਮ੍ਰਿਤੂ ਵੇਲੇ ਉਹ ਦੇਹ) ਨਿਰਜਨ ਸਥਾਨ (*ਬੇਬਾਣਿ*) ਉਤੇ ਛਡ ਦਿੱਤੀ ਜਾਵੇਗੀ (ਅਰਥਾਤ ਸ਼ਮਸ਼ਾਨ ਭੂਮੀ ਵਿਚ ਫੂਕ ਦਿੱਤੀ ਜਾਵੇਗੀ)। (ਇਸ ਲਈ ਉਸ ਦੇਹ ਦੀ ਥਾਂ ਜੇ ਤੂੰ) ਸਤਿਗੁਰੂ ਨਾਲ ਚਿਤ ਲਗਾਏਂ (ਤਾਂ) ਹਮੇਸ਼ਾਂ ਲਈ (ਪਰਮਾਤਮਾ ਦੇ) ਪ੍ਰੇਮ ਦਾ ਆਨੰਦ ਪ੍ਰਾਪਤ ਕਰਦਾ ਰਹੇਂਗਾ।੧। ਹੇ ਪ੍ਰਾਣੀ! ਤੂੰ (ਇਸ ਸੰਸਾਰ ਵਿਚ ਮਨੁੱਖ ਜਨਮ ਧਾਰਣ ਕਰਕੇ) ਲਾਭ ਪ੍ਰਾਪਤ ਕਰਨ ਆਇਆ ਹੈਂ। (ਪਰ ਤੂੰ) ਕਿਹੜੇ ਵਿਅਰਥ ਦੇ ਕੰਮਾਂ (*ਕਫਕੜੇ*) ਵਿਚ ਰੁਝ ਗਿਆ ਹੈਂ, ਤੇਰੀ ਜੀਵਨ ਰੂਪ ਸਾਰੀ ਰਾਤ ਖ਼ਤਮ ਹੁੰਦੀ ਜਾ ਰਹੀ ਹੈ।੧।ਰਹਾਉ।

ਪਸ਼ੂ ਪੰਛੀ ਕੇਲਾਂ (*ਕੁਦਮ*) ਕਰਦੇ, ਖੇਡਦੇ ਕੁੱਦਦੇ ਹਨ (ਪਰ ਉਨ੍ਹਾਂ ਨੂੰ) ਮ੍ਰਿਤੂ ਨਹੀਂ

ਓਤੈ ਸਾਥਿ ਮਨੁਖੁ ਹੈ ਫਾਥਾ ਮਾਇਆ ਜਾਲਿ ॥
ਮੁਕਤੇ ਸੇਈ ਭਾਲੀਅਹਿ ਜਿ ਸਚਾ ਨਾਮੁ ਸਮਾਲਿ ॥੨॥
ਜੋ ਘਰੁ ਛਡਿ ਗਵਾਵਣਾ ਸੋ ਲਗਾ ਮਨ ਮਾਹਿ ॥
ਜਿਥੈ ਜਾਇ ਤੁਧੁ ਵਰਤਣਾ ਤਿਸ ਕੀ ਚਿੰਤਾ ਨਾਹਿ ॥
ਫਾਥੇ ਸੇਈ ਨਿਕਲੇ ਜਿ ਗੁਰ ਕੀ ਪੈਰੀ ਪਾਹਿ ॥੩॥
ਕੋਈ ਰਖਿ ਨ ਸਕਈ ਦੂਜਾ ਕੋ ਨ ਦਿਖਾਇ ॥
ਚਾਰੇ ਕੁੰਡਾ ਭਾਲਿ ਕੈ ਆਇ ਪਇਆ ਸਰਣਾਇ ॥
ਨਾਨਕ ਸਚੈ ਪਾਤਿਸਾਹਿ ਡੁਬਦਾ ਲਇਆ ਕਢਾਇ ॥੪॥੩॥੭੩॥

ਸਿਰੀਰਾਗੁ ਮਹਲਾ ੫ ॥
ਘੜੀ ਮੁਹਤ ਕਾ ਪਾਹੁਣਾ ਕਾਜ ਸਵਾਰਣਹਾਰੁ ॥
ਮਾਇਆ ਕਾਮਿ ਵਿਆਪਿਆ ਸਮਝੈ ਨਾਹੀ ਗਾਵਾਰੁ ॥
ਉਠਿ ਚਲਿਆ ਪਛੁਤਾਇਆ ਪਰਿਆ ਵਸਿ ਜੰਦਾਰ ॥੧॥
ਅੰਧੇ ਤੂੰ ਬੈਠਾ ਕੰਧੀ ਪਾਹਿ ॥
ਜੇ ਹੋਵੀ ਪੂਰਬਿ ਲਿਖਿਆ ਤਾ ਗੁਰ ਕਾ ਬਚਨੁ ਕਮਾਹਿ ॥੧॥ ਰਹਾਉ ॥

ਹਰੀ ਨਾਹੀ ਨਹ ਡਡੁਰੀ ਪਕੀ ਵਢਣਹਾਰ ॥
ਲੈ ਲੈ ਦਾਤ ਪਹੁਤਿਆ ਲਾਵੇ ਕਰਿ ਤਈਆਰੁ ॥
ਜਾ ਹੋਆ ਹੁਕਮੁ ਕਿਰਸਾਣ ਦਾ ਤਾ ਲੁਣਿ ਮਿਣਿਆ ਖੇਤਾਰੁ ॥੨॥
ਪਹਿਲਾ ਪਹਰੁ ਧੰਧੈ ਗਇਆ ਦੂਜੈ ਭਰਿ ਸੋਇਆ ॥
ਤੀਜੈ ਝਾਖ ਝਖਾਇਆ ਚਉਥੈ ਭੋਰੁ ਭਇਆ ॥
ਕਦ ਹੀ ਚਿਤਿ ਨ ਆਇਓ ਜਿਨਿ ਜੀਉ ਪਿੰਡੁ ਦੀਆ ॥੩॥

ਸਾਧਸੰਗਤਿ ਕਉ ਵਾਰਿਆ ਜੀਉ ਕੀਆ ਕੁਰਬਾਣੁ ॥
ਜਿਸ ਤੇ ਸੋਝੀ ਮਨਿ ਪਈ ਮਿਲਿਆ ਪੁਰਖੁ ਸੁਜਾਣੁ ॥
ਨਾਨਕ ਡਿਠਾ ਸਦਾ ਨਾਲਿ ਹਰਿ ਅੰਤਰਜਾਮੀ ਜਾਣੁ ॥੪॥੪॥੭੪॥

ਸਿਰੀਰਾਗੁ ਮਹਲਾ ੫ ॥
ਸਭੇ ਗਲਾ ਵਿਸਰਨੁ ਇਕੋ ਵਿਸਰਿ ਨ ਜਾਉ ॥
ਧੰਧਾ ਸਭੁ ਜਲਾਇ ਕੈ ਗੁਰਿ ਨਾਮੁ ਦੀਆ ਸਚੁ ਸੁਆਉ ॥

Sri Satguru Jagjit Singh Ji eLibrary NamdhariElibrary@gmail.com

ਦਿਸਦੀ, ਉਸੇ ਤਰ੍ਹਾਂ (ਤੂੰ) ਮਨੁੱਖ ਵੀ ਮਾਇਆ ਦੇ ਜਾਲ ਵਿਚ ਫਸਿਆ ਪਿਆ ਹੈਂ। (ਮਾਇਕ ਪ੍ਰਪੰਚ ਤੋਂ) ਉਹੀ ਛੁਟੇ ਹੋਏ ਸਮਝਣੇ ਚਾਹੀਦੇ ਹਨ ਜਿਹੜੇ ਸੱਚੇ ਨਾਮ ਦੀ ਆਰਾਧਨਾ (*ਸਮਾਲਿ*) ਕਰਦੇ ਹਨ।੨। (ਹੇ ਭਾਈ!) ਜਿਸ ਘਰ (ਸੰਸਾਰ) ਨੂੰ (ਤੂੰ) ਛਡ ਕੇ ਗਵਾ ਦੇਣਾ ਹੈ, ਉਸ ਨੂੰ (ਤੂੰ) ਮਨ ਨਾਲ ਲਗਾਇਆ ਹੋਇਆ ਹੈ। ਜਿਸ (ਘਰ ਵਿਚ) ਜਾ ਕੇ (ਤੂੰ) ਵਸਣਾ ਹੈ, ਉਸ ਦੀ (ਤੈਨੂੰ) ਚਿੰਤਾ ਨਹੀਂ ਹੈ। (ਸੰਸਾਰਿਕ ਪ੍ਰਪੰਚ ਵਿਚ) ਫਸੇ ਹੋਏ ਉਹੀ ਨਿਕਲਦੇ ਹਨ ਜੋ ਗੁਰੂ ਦੀ ਸ਼ਰਣ ਵਿਚ ਜਾਂਦੇ ਹਨ।੩। (ਇਸ ਸੰਸਾਰ ਵਿਚ ਪ੍ਰਭੂ ਤੋਂ ਬਿਨਾ) ਕੋਈ ਹੋਰ (ਤੇਰੀ) ਰਖਿਆ ਨਹੀਂ ਕਰ ਸਕਦਾ ਅਤੇ (ਪਰਮਾਤਮਾ ਤੋਂ ਬਿਨਾ) ਹੋਰ ਕੋਈ ਦਿਸਦਾ ਹੀ ਨਹੀਂ। (ਜੋ ਜਿਗਿਆਸੂ) ਚੌਹਾਂ ਦਿਸ਼ਾਵਾਂ (*ਕੁੰਡਾ*) ਲਭ ਕੇ (ਅੰਤ ਵਿਚ) ਗੁਰੂ ਦੀ ਸ਼ਰਣ ਵਿਚ ਆ ਪਿਆ ਹੈ, (ਤਾਂ) ਹੇ ਨਾਨਕ! (ਉਸ) ਡੁਬਦੇ ਹੋਏ ਨੂੰ ਸੱਚੇ ਪਾਤਿਸ਼ਾਹ ਨੇ ਆਪ ਬਚਾ ਲਿਆ ਹੈ।੪।੩।੭੩।

**ਸਿਰੀ ਰਾਗੁ ਮਹਲਾ ੫**

(ਮਨੁੱਖ ਇਸ ਸੰਸਾਰ ਵਿਚ) ਘੜੀ, ਦੋ ਘੜੀਆਂ (*ਮੁਹਤ*) (ਜਿੰਨੇ ਸਮੇਂ ਲਈ) ਪ੍ਰਾਹੁਣਾ ਹੈ, (ਪਰ ਉਹ ਸੰਸਾਰਿਕ) ਕੰਮਾਂ ਨੂੰ ਸਵਾਰਨ ਵਿਚ ਰੁਝ ਗਿਆ ਹੈ। (ਉਸ ਨੂੰ) ਮਾਇਆ (ਦਾ ਮੋਹ) ਅਤੇ ਕਾਮ-ਵਾਸਨਾ ਵਾਪਰ ਗਈ ਹੈ, (ਪਰ ਉਹ) ਮੂਰਖ (*ਗਾਵਾਰੁ*) ਸਮਝਦਾ ਨਹੀਂ ਹੈ। ਸਮਾਂ ਆਉਣ 'ਤੇ (ਉਹ ਸੰਸਾਰ ਵਿਚੋਂ) ਉਠ ਕੇ ਚਲ ਪੈਂਦਾ ਹੈ ਅਤੇ ਜਮਾਂ (*ਜੰਦਾਰ*) ਦੇ ਵਸ ਪੈਣ 'ਤੇ (ਆਪਣੇ ਕੀਤੇ ਹੋਏ ਕੰਮਾਂ ਦਾ) ਪਛਤਾਵਾ ਕਰਨ ਲਗਦਾ ਹੈ।੧। ਹੇ ਅਗਿਆਨੀ (ਮਨੁੱਖ)! ਤੂੰ (ਨਦੀ ਦੇ) ਕੰਢੇ ਕੋਲ ਬੈਠਾ ਹੋਇਆ ਹੈਂ। ਜੇ ਤੇਰੇ ਭਾਗਾਂ ਵਿਚ ਕੁਝ ਲਿਖਿਆ ਹੋਇਆ ਹੈ, ਤਾਂ ਗੁਰੂ ਦੇ ਸ਼ਬਦ ਦੀ ਸਰਾਹਨਾ ਕਰ ਲੈ।੧।ਰਹਾਉ।

(ਕੋਈ ਨਿਸਚਿਤ ਕਾਇਦਾ ਨਹੀਂ ਕਿ) ਹਰੀ ਖੇਤੀ ਨ ਵੱਢੀ ਜਾਏ, ਜਾਂ ਅੱਧ-ਪਕੀ ਖੇਤੀ (*ਡਭੁਰੀ*) ਨ ਕਟੀ ਜਾਏ, ਕੇਵਲ ਪੱਕੀ ਹੋਈ ਹੀ ਕਟੀ ਜਾਏ। ਜਦੋਂ ਕਿਰਸਾਣ ਦਾ ਹੁਕਮ ਹੁੰਦਾ ਹੈ, ਤਾਂ ਵਾਢੀਆਂ (*ਲਾਵੇ*) ਨੂੰ ਤਿਆਰ ਕਰਕੇ ਦਾਤਰਿਆਂ ਸਮੇਤ ਖੇਤ ਵਿਚ ਆ ਪਹੁੰਚਦਾ ਹੈ ਅਤੇ ਖੇਤ ਨੂੰ ਕਟਵਾ ਕੇ ਮਿਣ ਲਿਆ ਜਾਂਦਾ ਹੈ (ਅਰਥਾਤ ਜਦੋਂ ਪਰਮਾਤਮਾ ਦਾ ਹੁਕਮ ਹੁੰਦਾ ਹੈ ਤਾਂ ਜਮ ਦੇ ਸੇਵਕ ਜਾਂ ਗਣ ਆ ਕੇ ਵੱਡੇ ਛੋਟੇ, ਕਿਸੇ ਨੂੰ ਵੀ ਫੜ ਕੇ ਲੈ ਜਾਂਦੇ ਹਨ, ਉਨ੍ਹਾਂ ਲਈ ਪੱਕੀ ਉਮਰ ਦਾ ਹੋਣਾ ਜ਼ਰੂਰੀ ਨਹੀਂ ਹੈ।)੨। (ਮਨੁੱਖ ਦੀ ਜੀਵਨ ਰੂਪੀ ਰਾਤ ਦਾ) ਪਹਿਲਾ ਪਹਿਰ ਦੁਨਿਆਵੀ ਧੰਧਿਆਂ ਵਿਚ ਬੀਤ ਜਾਂਦਾ ਹੈ, ਦੂਜਾ (ਮੋਹ ਦੀ ਨੀਂਦਰ ਵਿਚ) ਰਜ ਕੇ ਸੌਂ ਲੈਂਦਾ ਹੈ। ਤੀਜੇ ਪਹਿਰ ਨੂੰ ਵਿਸ਼ੇ-ਭੋਗਾਂ ਵਿਚ ਖਪਦਿਆਂ ਬਿਤਾ ਦਿੰਦਾ ਹੈ ਅਤੇ ਚੌਥੇ ਪਹਿਰ ਵਿਚ ਸਵੇਰ ਹੋ ਜਾਂਦੀ ਹੈ (ਅਰਥਾਤ ਜੀਵਨ ਦਾ ਅੰਤ-ਕਾਲ ਪਹੁੰਚ ਜਾਂਦਾ ਹੈ)। (ਇਸ ਤਰ੍ਹਾਂ ਸਾਰਾ ਜੀਵਨ ਬੀਤ ਜਾਂਦਾ ਹੈ), ਪਰ ਜਿਸ (ਪ੍ਰਭੂ ਨੇ) ਜਿੰਦ ਅਤੇ ਸ਼ਰੀਰ ਬਖ਼ਸ਼ਿਆ ਹੈ, ਉਸ ਨੂੰ ਕਦੇ ਵੀ ਨਹੀਂ ਸਿਮਰਦਾ (ਅਰਥਾਤ ਜੀਵਨ ਭਰ ਪਰਮਾਤਮਾ ਨੂੰ ਚੇਤੇ ਨਹੀਂ ਕਰਦਾ)।੩।

(ਮੈਂ) ਸਾਧ ਸੰਗਤ ਤੋਂ ਵਾਰਿਆ ਜਾਂਦਾ ਹੈ, (ਆਪਣੀ) ਜਿੰਦ ਤਕ ਕੁਰਬਾਨ ਕਰਦਾ ਹਾਂ, (ਕਿਉਂਕਿ) ਉਸ ਤੋਂ ਮਨ ਵਿਚ ਸੂਝ ਪੈਦਾ ਹੋਈ ਹੈ (ਜਿਸ ਦੇ ਫਲਸਰੂਪ) ਸਤਿਸਰੂਪੀ ਸੁਜਾਨ ਪ੍ਰਭੂ ਨੂੰ ਹਾਸਲ ਕਰ ਲਿਆ ਹੈ। ਹੇ ਨਾਨਕ! (ਮੈਂ) ਅੰਤਰ ਦੀਆਂ ਜਾਣਨ ਵਾਲੇ ਪ੍ਰਭੂ ਨੂੰ (ਸਾਧ ਸੰਗਤ ਦੁਆਰਾ) ਜਾਣ ਕੇ (ਉਸ ਨੂੰ ਮੈਂ) ਸਦਾ ਅੰਗ ਸੰਗ ਵੇਖਦਾ ਹਾਂ।੪।੪।੭੪।

**ਸਿਰੀ ਰਾਗੁ ਮਹਲਾ ੫**

(ਭਾਵੇਂ ਮੈਨੂੰ) ਸਾਰੀਆਂ ਗੱਲਾਂ ਭੁਲ ਜਾਣ (ਪਰ ਪਰਮਾਤਮਾ ਦੇ ਨਾਮ-ਸਿਮਰਨ ਦੀ) ਇਕ ਗੱਲ ਨਹੀਂ ਭੁਲਣੀ ਚਾਹੀਦੀ। ਗੁਰੂ ਨੇ (ਮੇਰੇ ਸਾਰੇ ਸੰਸਾਰਿਕ) ਧੰਧੇ ਸਾੜ (*ਜਲਾਇ*) ਦਿੱਤੇ ਹਨ ਅਤੇ (ਪਰਮਾਤਮਾ ਦੇ) ਨਾਮ ਸਿਮਰਨ ਦਾ (ਇਕ) ਸੱਚਾ ਮਨੋਰਥ (*ਸੁਆਉ*) ਬਖ਼ਸ਼ਿਆ ਹੈ। (ਮੈਂ ਦੁਨੀਆ

ਆਸਾ ਸਭੇ ਲਾਹਿ ਕੈ ਇਕਾ ਆਸ ਕਮਾਉ ॥
ਜਿਨੀ ਸਤਿਗੁਰੁ ਸੇਵਿਆ ਤਿਨ ਅਗੈ ਮਿਲਿਆ ਥਾਉ ॥੧॥
ਮਨ ਮੇਰੇ ਕਰਤੇ ਨੋ ਸਾਲਾਹਿ ॥
ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ ॥੧॥ ਰਹਾਉ ॥

ਦੁਖ ਭੁਖ ਨਹ ਵਿਆਪਈ ਜੇ ਸੁਖਦਾਤਾ ਮਨਿ ਹੋਇ ॥
ਕਿਤ ਹੀ ਕੰਮਿ ਨ ਛਿਜੀਐ ਜਾ ਹਿਰਦੈ ਸਚਾ ਸੋਇ ॥
ਜਿਸੁ ਤੂੰ ਰਖਹਿ ਹਥ ਦੇ ਤਿਸੁ ਮਾਰਿ ਨ ਸਕੈ ਕੋਇ ॥
ਸੁਖਦਾਤਾ ਗੁਰੁ ਸੇਵੀਐ ਸਭਿ ਅਵਗਣ ਕਢੈ ਧੋਇ ॥੨॥
ਸੇਵਾ ਮੰਗੈ ਸੇਵਕੋ ਲਾਈਆਂ ਅਪੁਨੀ ਸੇਵ ॥
ਸਾਧੂ ਸੰਗੁ ਮਸਕਤੇ ਤੂਠੈ ਪਾਵਾ ਦੇਵ ॥
ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ ॥
ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ ॥੩॥

ਇਕੋ ਦਿਸੈ ਸਜਣੋ ਇਕੋ ਭਾਈ ਮੀਤੁ ॥
ਇਕਸੈ ਦੀ ਸਾਮਗਰੀ ਇਕਸੈ ਦੀ ਹੈ ਰੀਤਿ ॥
ਇਕਸ ਸਿਉ ਮਨੁ ਮਾਨਿਆ ਤਾ ਹੋਆ ਨਿਹਚਲੁ ਚੀਤੁ ॥
ਸਚੁ ਖਾਣਾ ਸਚੁ ਪੈਨਣਾ ਟੇਕ ਨਾਨਕ ਸਚੁ ਕੀਤੁ ॥੪॥੫॥੭੫॥

ਸਿਰੀਰਾਗੁ ਮਹਲਾ ੫ ॥
ਸਭੇ ਥੋਕ ਪਰਾਪਤੇ ਜੇ ਆਵੈ ਇਕੁ ਹਥਿ ॥
ਜਨਮੁ ਪਦਾਰਥੁ ਸਫਲੁ ਹੈ ਜੇ ਸਚਾ ਸਬਦੁ ਕਥਿ ॥
ਗੁਰ ਤੇ ਮਹਲੁ ਪਰਾਪਤੇ ਜਿਸੁ ਲਿਖਿਆ ਹੋਵੈ ਮਥਿ ॥੧॥
ਮੇਰੇ ਮਨ ਏਕਸ ਸਿਉ ਚਿਤੁ ਲਾਇ ॥
ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ ॥੧॥ ਰਹਾਉ ॥

ਲਖ ਖੁਸੀਆ ਪਾਤਿਸਾਹੀਆ ਜੇ ਸਤਿਗੁਰੁ ਨਦਰਿ ਕਰੇਇ ॥
ਨਿਮਖ ਏਕ ਹਰਿ ਨਾਮੁ ਦੇਇ ਮੇਰਾ ਮਨੁ ਤਨੁ ਸੀਤਲੁ ਹੋਇ ॥
ਜਿਸ ਕਉ ਪੂਰਬਿ ਲਿਖਿਆ ਤਿਨਿ ਸਤਿਗੁਰ ਚਰਨ ਗਹੇ ॥੨॥
ਸਫਲ ਮੂਰਤੁ ਸਫਲਾ ਘੜੀ ਜਿਤੁ ਸਚੇ ਨਾਲਿ ਪਿਆਰੁ ॥
ਦੂਖੁ ਸੰਤਾਪੁ ਨ ਲਗਈ ਜਿਸੁ ਹਰਿ ਕਾ ਨਾਮੁ ਅਧਾਰੁ ॥
ਬਾਹ ਪਕੜਿ ਗੁਰਿ ਕਾਢਿਆ ਸੋਈ ਉਤਰਿਆ ਪਾਰਿ ॥੩॥

ਥਾਨੁ ਸੁਹਾਵਾ ਪਵਿਤੁ ਹੈ ਜਿਥੈ ਸੰਤ ਸਭਾ ॥
ਢੋਈ ਤਿਸ ਹੀ ਨੋ ਮਿਲੈ ਜਿਨਿ ਪੂਰਾ ਗੁਰੂ ਲਭਾ ॥
ਨਾਨਕ ਬਧਾ ਘਰੁ ਤਹਾਂ ਜਿਥੈ ਮਿਰਤੁ ਨ ਜਨਮੁ ਜਰਾ ॥੪॥੬॥੭੬॥

Sri Satguru Jagjit Singh Ji eLibrary NamdhariElibrary@gmail.com

ਦੀਆਂ) ਸਾਰੀਆਂ ਆਸ਼ਾਵਾਂ ਖ਼ਤਮ ਕਰ ਕੇ ਇਕੋ (ਨਾਮ ਸਿਮਰਨ ਦੀ) ਆਸ ਕਮਾ ਰਿਹਾ ਹਾਂ। ਜਿਨ੍ਹਾਂ (ਮਨੁੱਖਾਂ) ਨੇ ਸਤਿਗੁਰੂ ਦੀ ਸੇਵਾ ਕੀਤੀ ਹੈ, ਉਨ੍ਹਾਂ ਨੂੰ ਅਗੇ (ਪਰਲੋਕ ਵਿਚ) ਸਥਾਨ ਮਿਲਦਾ ਹੈ।੧। ਹੇ ਮੇਰੇ ਮਨ! ਸ੍ਰਿਸ਼ਟੀ ਦੇ ਕਰਣਹਾਰ ਪ੍ਰਭੂ ਦੀ ਉਸਤਤ ਕਰ। ਸਭ ਪ੍ਰਕਾਰ ਦੀਆਂ ਸਿਆਣਪਾਂ ਨੂੰ ਛਡ ਕੇ ਗੁਰੂ ਦੀ ਚਰਣੀ ਪੈ।੧।ਰਹਾਉ।

ਜੇ ਸੁਖ ਦੇਣ ਵਾਲਾ (ਪਰਮਾਤਮਾ) ਮਨ ਵਿਚ ਵਸਦਾ ਹੋਵੇ ਤਾਂ ਦੁਨਿਆਵੀ ਦੁਖ ਅਤੇ ਭੁਖ ਨਹੀਂ ਪੋਹ ਸਕਦੀ। ਜੇ ਉਹ ਸੱਚਾ ਪ੍ਰਭੂ ਹਿਰਦੇ ਵਿਚ ਵਸਦਾ ਹੋਵੇ, ਤਾਂ ਕਿਸੇ ਕੰਮ ਵਿਚ ਨੁਕਸਾਨ (*ਛਿਜੀਐ*) ਨਹੀਂ ਹੁੰਦਾ (ਅਰਥਾਤ ਆਤਮਿਕ ਜੀਵਨ ਦ੍ਰਿੜ੍ਹ ਹੋ ਜਾਂਦਾ ਹੈ)। (ਹੇ ਪ੍ਰਭੂ!) ਜਿਸ ਨੂੰ ਤੂੰ ਹੱਥ ਦੇ ਕੇ ਰਖਦਾ ਹੈਂ, ਉਸ ਨੂੰ ਕੋਈ ਮਾਰ ਨਹੀਂ ਸਕਦਾ। ਸੁਖਦਾਇਕ ਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ ਜੋ (ਮਨੁੱਖ ਦੇ ਅੰਦਰੋਂ) ਸਭ ਤਰ੍ਹਾਂ ਦੇ ਔਗੁਣ ਧੋ ਕੇ ਕਢ ਦਿੰਦਾ ਹੈ।੨। (ਮੈਂ) ਸੇਵਕ (ਉਨ੍ਹਾਂ ਦੀ) ਸੇਵਾ ਕਰਨਾ ਮੰਗਦਾ ਹਾਂ, (ਜਿਨ੍ਹਾਂ ਨੂੰ ਤੂੰ) ਆਪਣੀ ਸੇਵਾ ਵਿਚ ਲਗਾਇਆ ਹੋਇਆ ਹੈ। ਹੇ ਦੇਵ! (ਜੇ ਤੂੰ) ਮਿਹਰਬਾਨ ਹੋਇਆ ਹੈਂ (ਤਾਂ ਮੈਨੂੰ) ਸਾਧ ਸੰਗਤ ਦੀ ਸੇਵਾ-ਘਾਲਣਾ (*ਮਸਕਤੇ*) ਬਖ਼ਸ਼। ਸਭ ਕੁਝ ਪਰਮਾਤਮਾ ਦੇ ਵਸ ਵਿਚ ਹੈ, (ਉਹ) ਆਪ ਹੀ ਕਰਣ ਕਾਰਣ ਸਮਰਥ ਹੈ। (ਮੈਂ ਆਪਣੇ) ਸਤਿਗੁਰੂ ਤੋਂ ਬਲਿਹਾਰ ਹਾਂ (ਜਿਸ ਨੇ ਮੇਰੇ) ਮਨ ਦੀਆਂ ਸਾਰੀਆਂ ਇੱਛਾਵਾਂ (*ਮਨਸਾ*) ਪੂਰੀਆਂ ਕੀਤੀਆਂ ਹਨ।੩।

(ਹੇ ਭਾਈ! ਇਸ ਸੰਸਾਰ ਵਿਚ) ਇਕੋ (ਪਰਮਾਤਮਾ ਦੀ) ਸੱਜਣ ਦਿਸਦਾ ਹੈ, (ਉਹ) ਇਕੋ ਭਾਈ ਅਤੇ ਮਿਤਰ ਹੈ। (ਉਸ) ਇਕੋ (ਪਰਮਾਤਮਾ) ਦੀ ਸਾਰੀ ਸਾਮਗ੍ਰੀ ਜਾਂ ਧਨ-ਦੌਲਤ ਹੈ ਅਤੇ (ਉਸ) ਇਕੋ ਦਾ ਹੀ ਵਿਧਾਨ ਚਲਦਾ ਹੈ। (ਜਦੋਂ ਉਸ) ਇਕ ਨੂੰ ਮਨ ਵਿਚ ਸਥਿਤ ਕਰ ਲਈਦਾ ਹੈ, ਤਾਂ ਚਿਤ ਪੂਰੀ ਤਰ੍ਹਾਂ ਟਿਕ ਜਾਂਦਾ ਹੈ। ਹੇ ਨਾਨਕ! (ਉਸ ਮਨੁੱਖ ਦਾ) ਸੱਚਾ ਹਰਿ-ਨਾਮ ਹੀ ਖਾਣਾ, ਉਹੀ ਪਹਿਨਣਾ ਬਣ ਜਾਂਦਾ ਹੈ ਅਤੇ (ਉਹ) ਸੱਚੇ ਨਾਮ ਨੂੰ ਹੀ ਆਪਣੀ ਟੇਕ ਬਣਾ ਲੈਂਦਾ ਹੈ।੪।੫।੭੫।

**ਸਿਰੀ ਰਾਗੁ ਮਹਲਾ ੫**

ਜੇ ਇਕ ਪਰਮਾਤਮਾ ਮਿਲ ਪਵੇ, ਤਾਂ ਸਭ ਪਦਾਰਥ (*ਥੋਕ*) ਪ੍ਰਾਪਤ ਹੋ ਗਏ ਸਮਝੋ। ਜੇ (ਮੈਂ) ਸੱਚੇ ਸ਼ਬਦ ਦਾ ਕਥਨ (*ਕਥਿ*) ਕਰਦਾ ਰਹਾਂ (ਤਾਂ ਮੇਰਾ) ਜਨਮ ਰੂਪ ਪਦਾਰਥ ਸਫਲ ਹੋ ਜਾਂਦਾ ਹੈ। (ਉਸ ਵਿਅਕਤੀ, ਨੂੰ) ਗੁਰੂ ਦੁਆਰਾ (ਪ੍ਰਭੂ ਦਾ) ਮਹਲ ਪ੍ਰਾਪਤ ਹੁੰਦਾ ਹੈ, ਜਿਸ ਦੇ ਮੱਥੇ ਉਪਰ ਲਿਖਿਆ ਹੋਇਆ ਹੋਵੇ।੧। ਹੇ ਮੇਰੇ ਮਨ! ਇਕ ਪਰਮਾਤਮਾ ਨਾਲ ਚਿਤ ਲਗਾ। ਇਕ (ਪਰਮਾਤਮਾ ਤੋਂ ਬਿਨਾ ਹੋਰ) ਸਭ ਕੁਝ ਜੰਜਾਲ (*ਧੰਧੁ*) ਹੀ ਹੈ ਅਤੇ ਮਾਇਆ (*ਮਾਇ*) ਦਾ ਮੋਹ ਵੀ ਸਭ ਮਿਥਿਆ ਹੈ (ਅਰਥਾਤ ਨਾਸ਼ਵਾਨ ਹੈ)।੧।ਰਹਾਉ।

ਜੇ ਸਤਿਗੁਰੂ ਮਿਹਰ ਦੀ ਦ੍ਰਿਸ਼ਟੀ (*ਨਦਰਿ*) ਕਰੇ ਤਾਂ ਲੱਖਾਂ ਖ਼ੁਸ਼ੀਆਂ ਅਤੇ ਬਾਦਸ਼ਾਹੀਆਂ ਪ੍ਰਾਪਤ ਹੋ ਜਾਂਦੀਆਂ ਹਨ। (ਜੇ ਉਹ) ਇਕ ਨਿਮਖ ਮਾਤ੍ਰ ਹਰਿ-ਨਾਮ ਪ੍ਰਦਾਨ ਕਰੇ, (ਤਾਂ) ਮੇਰਾ ਤਨ ਮਨ ਸੀਤਲ ਹੋ ਜਾਂਦਾ ਹੈ। ਜਿਸ ਦੀ (ਕਿਸਮਤ ਵਿਚ) ਧੁਰ ਦਰਗਾਹੋਂ ਲਿਖਿਆ ਹੋਵੇ, ਉਹੀ ਸਤਿਗੁਰੂ ਦੇ ਚਰਣ ਗ੍ਰਹਿਣ ਕਰਦਾ ਹੈ।੨। (ਉਹ) ਮੁਹੂਰਤ ਅਤੇ ਘੜੀ ਸਫਲ ਹਨ ਜਿਨ੍ਹਾਂ ਵਿਚ ਸੱਚੇ ਪਰਮਾਤਮਾ ਨਾਲ ਪ੍ਰੇਮ ਕੀਤਾ ਜਾਵੇ। (ਉਸ ਵਿਅਕਤੀ ਨੂੰ) ਦੁਖ ਅਤੇ ਕਲੇਸ਼ ਨਹੀਂ ਲਗਦੇ ਜਿਸ ਦਾ ਆਧਾਰ ਹਰਿ-ਨਾਮ ਹੈ। (ਜਿਸ ਨੂੰ) ਗੁਰੂ ਨੇ ਬਾਹੋਂ ਪਕੜ ਕੇ (ਭਵਸਾਗਰ ਤੋਂ) ਕਢਿਆ ਹੈ, ਉਹੀ (ਸਹੀ ਅਰਥਾਂ ਵਿਚ) ਪਾਰ ਉਤਰ ਸਕਿਆ ਹੈ।੩।

ਉਹ ਸਥਾਨ ਸੁਹਾਵਣਾ ਅਤੇ ਪਵਿਤਰ ਹੈ ਜਿਥੇ ਸੰਤਾਂ ਦੀ ਸਭਾ (ਲਗਦੀ ਹੈ)। ਉਸੇ ਨੂੰ (ਪਰਮਾਤਮਾ ਦੇ ਦੁਆਰ ਉਤੇ) ਆਧਾਰ (*ਢੋਈ*) ਮਿਲਦਾ ਹੈ, ਜਿਸ ਨੂੰ ਪੂਰਾ ਗੁਰੂ ਲਭ ਪੈਂਦਾ ਹੈ। ਹੇ ਨਾਨਕ! (ਉਸ ਸਾਧਕ ਨੇ) ਉਥੇ ਆਪਣਾ ਘਰ ਕਾਇਮ ਕਰ ਲਿਆ ਹੈ ਜਿਥੇ ਜਨਮ, ਮਰਨ ਅਤੇ ਬਿਰਧ ਅਵਸਥਾ (*ਜਰਾ*) ਦਾ ਅਭਾਵ ਹੈ।੪।੬।੭੬।

Sri Satguru Jagjit Singh Ji eLibrary NamdhariElibrary@gmail.com

ਸ੍ਰੀਰਾਗੁ ਮਹਲਾ ੫ ॥
ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ ॥
ਤਿਸ ਹੀ ਕੀ ਕਰਿ ਆਸ ਮਨ ਜਿਸ ਕਾ ਸਭਸੁ ਵੇਸਾਹੁ ॥
ਸਭਿ ਸਿਆਣਪਾ ਛਡਿ ਕੈ ਗੁਰ ਕੀ ਚਰਣੀ ਪਾਹੁ ॥੧॥
ਮਨ ਮੇਰੇ ਸੁਖ ਸਹਜ ਸੇਤੀ ਜਪਿ ਨਾਉ ॥
ਆਠ ਪਹਰ ਪ੍ਰਭੁ ਧਿਆਇ ਤੂੰ ਗੁਣ ਗੋਇੰਦ ਨਿਤ ਗਾਉ ॥੧॥ ਰਹਾਉ ॥

ਤਿਸ ਕੀ ਸਰਨੀ ਪਰੁ ਮਨਾ ਜਿਸੁ ਜੇਵਡੁ ਅਵਰੁ ਨ ਕੋਇ ॥
ਜਿਸੁ ਸਿਮਰਤ ਸੁਖੁ ਹੋਇ ਘਣਾ ਦੁਖੁ ਦਰਦੁ ਨ ਮੂਲੇ ਹੋਇ ॥
ਸਦਾ ਸਦਾ ਕਰਿ ਚਾਕਰੀ ਪ੍ਰਭੁ ਸਾਹਿਬੁ ਸਚਾ ਸੋਇ ॥੨॥
ਸਾਧਸੰਗਤਿ ਹੋਇ ਨਿਰਮਲਾ ਕਟੀਐ ਜਮ ਕੀ ਫਾਸ ॥
ਸੁਖਦਾਤਾ ਭੈ ਭੰਜਨੋ ਤਿਸੁ ਆਗੈ ਕਰਿ ਅਰਦਾਸਿ ॥
ਮਿਹਰ ਕਰੇ ਜਿਸੁ ਮਿਹਰਵਾਨੁ ਤਾਂ ਕਾਰਜੁ ਆਵੈ ਰਾਸਿ ॥੩॥

ਬਹੁਤੋ ਬਹੁਤੁ ਵਖਾਣੀਐ ਊਚੋ ਊਚਾ ਥਾਉ ॥
ਵਰਨਾ ਚਿਹਨਾ ਬਾਹਰਾ ਕੀਮਤਿ ਕਹਿ ਨ ਸਕਾਉ ॥
ਨਾਨਕ ਕਉ ਪ੍ਰਭ ਮਇਆ ਕਰਿ ਸਚੁ ਦੇਵਹੁ ਅਪੁਣਾ ਨਾਉ ॥੪॥੭॥੭੭॥

ਸ੍ਰੀਰਾਗੁ ਮਹਲਾ ੫ ॥
ਨਾਮੁ ਧਿਆਏ ਸੋ ਸੁਖੀ ਤਿਸੁ ਮੁਖੁ ਊਜਲੁ ਹੋਇ ॥
ਪੂਰੇ ਗੁਰ ਤੇ ਪਾਈਐ ਪਰਗਟੁ ਸਭਨੀ ਲੋਇ ॥
ਸਾਧਸੰਗਤਿ ਕੈ ਘਰਿ ਵਸੈ ਏਕੋ ਸਚਾ ਸੋਇ ॥੧॥
ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥
ਨਾਮੁ ਸਹਾਈ ਸਦਾ ਸੰਗਿ ਆਗੈ ਲਏ ਛਡਾਇ ॥੧॥ ਰਹਾਉ ॥

ਦੁਨੀਆ ਕੀਆ ਵਡਿਆਈਆ ਕਵਨੈ ਆਵਹਿ ਕਾਮਿ ॥
ਮਾਇਆ ਕਾ ਰੰਗੁ ਸਭੁ ਫਿਕਾ ਜਾਤੋ ਬਿਨਸਿ ਨਿਦਾਨਿ ॥
ਜਾ ਕੈ ਹਿਰਦੈ ਹਰਿ ਵਸੈ ਸੋ ਪੂਰਾ ਪਰਧਾਨੁ ॥੨॥
ਸਾਧੂ ਕੀ ਹੋਹੁ ਰੇਣੁਕਾ ਅਪਣਾ ਆਪੁ ਤਿਆਗਿ ॥
ਉਪਾਵ ਸਿਆਣਪ ਸਗਲ ਛਡਿ ਗੁਰ ਕੀ ਚਰਣੀ ਲਾਗੁ ॥
ਤਿਸਹਿ ਪਰਾਪਤਿ ਰਤਨੁ ਹੋਇ ਜਿਸੁ ਮਸਤਕਿ ਹੋਵੈ ਭਾਗੁ ॥੩॥

ਤਿਸੈ ਪਰਾਪਤਿ ਭਾਈਹੋ ਜਿਸੁ ਦੇਵੈ ਪ੍ਰਭੁ ਆਪਿ ॥
ਸਤਿਗੁਰ ਕੀ ਸੇਵਾ ਸੋ ਕਰੇ ਜਿਸੁ ਬਿਨਸੈ ਹਉਮੈ ਤਾਪੁ ॥
ਨਾਨਕ ਕਉ ਗੁਰੁ ਭੇਟਿਆ ਬਿਨਸੇ ਸਗਲ ਸੰਤਾਪ ॥੪॥੮॥੭੮॥

ਸਿਰੀਰਾਗੁ ਮਹਲਾ ੫ ॥
ਇਕੁ ਪਛਾਣੂ ਜੀਅ ਕਾ ਇਕੋ ਰਖਣਹਾਰੁ ॥

ਸ੍ਰੀ ਰਾਗੁ ਮਹਲਾ ੫

ਹੇ ਮੇਰੀ ਜਿੰਦੇ! ਉਸੇ (ਪ੍ਰਭੂ) ਨੂੰ ਧਿਆਣਾ ਚਾਹੀਦਾ ਹੈ ਜੋ ਬਾਦਸ਼ਾਹ ਦਾ ਵੀ ਬਾਦਸ਼ਾਹ ਹੈ। ਹੇ ਮਨ! ਉਸ (ਪਰਮਾਤਮਾ) ਦੀ ਆਸ ਕਰ, ਜਿਸ ਦਾ ਸਭ ਨੂੰ ਵਿਸ਼ਵਾਸ ਜਾਂ ਭਰੋਸਾ (*ਵੇਸਾਹੁ*) ਹੈ। ਸਾਰੀਆਂ ਚਤੁਰਾਈਆਂ ਨੂੰ ਛਡ ਕੇ ਗੁਰੂ ਦੇ ਚਰਣਾਂ ਵਿਚ ਪੈ ਜਾ (*ਪਾਹੁ*)।੧। ਹੇ ਮੇਰੇ ਮਨ! ਸੁਖ ਪੂਰਵਕ ਸਹਿਜ ਸੁਭਾ (ਪਰਮਾਤਮਾ ਦਾ) ਨਾਮ ਜਪ। ਤੂੰ ਅਠੇ ਪਹਿਰ ਉਸ ਦੀ ਅਰਾਧਨਾ ਕਰਦਾ ਰਹਿ ਅਤੇ ਨਿਤ ਉਸ ਦਾ ਗੁਣਗਾਨ ਕਰ।੧।ਰਹਾਉ।

ਹੇ ਮਨ! ਉਸ (ਪਰਮਾਤਮਾ) ਦੀ ਸ਼ਰਣ ਵਿਚ ਪੈ ਜਿਸ ਵਰਗਾ ਵੱਡਾ ਹੋਰ ਕੋਈ ਨਹੀਂ ਹੈ। ਜਿਸ ਦੇ ਸਿਮਰਨ ਨਾਲ ਬਹੁਤ ਅਧਿਕ ਸੁਖ ਪ੍ਰਾਪਤ ਹੁੰਦਾ ਹੈ ਤੇ ਦੁਖ ਅਤੇ ਦਰਦ ਬਿਲਕੁਲ ਨਹੀਂ ਹੁੰਦੇ। ਹਮੇਸ਼ਾਂ ਹਮੇਸ਼ਾਂ (ਉਸ ਦੀ) ਸੇਵਾ (*ਚਾਕਰੀ*) ਕਰ (ਕਿਉਂਕਿ) ਪ੍ਰਭੂ ਹੀ ਸੱਚਾ ਸੁਆਮੀ ਹੈ।੨। ਸਾਧ ਸੰਗਤ ਵਿਚ ਨਿਰਮਲ ਹੋਈਦਾ ਹੈ ਅਤੇ ਜਮ ਦੀ ਫਾਂਸੀ ਕਟੀ ਜਾਂਦੀ ਹੈ। ਸੁਖ ਦੇਣ ਵਾਲੇ ਅਤੇ ਭੈ ਦੇ ਭਾਵ ਨੂੰ ਖ਼ਤਮ ਕਰਨ ਵਾਲੇ (ਪ੍ਰਭੂ) ਅਗੇ ਅਰਦਾਸ ਕਰ। (ਕਿਉਂਕਿ) ਜਿਸ ਉਤੇ (ਉਹ) ਮਿਹਰਬਾਨ ਮਿਹਰ ਕਰਦਾ ਹੈ, ਤਾਂ ਉਸ ਦਾ ਕਾਰਜ ਸਹੀ (*ਰਾਸਿ*) ਹੋ ਜਾਂਦਾ ਹੈ।੩।

(ਉਸ ਪ੍ਰਭੂ ਨੂੰ) ਬਹੁਤ ਬਹੁਤ ਬਖਾਨ ਕੀਤਾ ਜਾਂਦਾ ਹੈ, ਉਸ ਦਾ ਠਿਕਾਣਾ ਉੱਚੇ ਤੋਂ ਉੱਚਾ (ਮੰਨਿਆ ਜਾਂਦਾ ਹੈ)। (ਉਹ) ਵਰਣਾਂ ਅਤੇ ਚਿੰਨ੍ਹਾਂ ਤੋਂ ਬਾਹਰ ਹੈ, (ਉਸ ਦੀ) ਕੋਈ ਕੀਮਤ ਬਿਆਨ ਨਹੀਂ ਕਰ ਸਕਦਾ। ਹੇ ਪ੍ਰਭੂ! ਨਾਨਕ ਉਤੇ ਮਿਹਰ (*ਮਇਆ*) ਕਰ ਅਤੇ ਆਪਣਾ ਸੱਚਾ ਨਾਮ ਪ੍ਰਦਾਨ ਕਰ।੪।੭।੭੭।

ਸ੍ਰੀ ਰਾਗੁ ਮਹਲਾ ੫

ਜੋ (ਪ੍ਰਭੂ ਦਾ) ਨਾਮ ਧਿਆਉਂਦਾ ਹੈ, ਉਹ ਸੁਖੀ (ਹੋ ਜਾਂਦਾ ਹੈ) ਅਤੇ ਉਸ ਦਾ ਮੁਖ (ਲੋਕ-ਪਰਲੋਕ ਵਿਚ) ਉਜਲਾ ਹੋ ਜਾਂਦਾ ਹੈ। ਪੂਰੇ ਗੁਰੂ ਤੋਂ (ਹਰਿ-ਨਾਮ ਦੀ) ਪ੍ਰਾਪਤੀ ਹੁੰਦੀ ਹੈ। (ਇਹ ਗੱਲ) ਸਭ ਲੋਕਾਂ ਵਿਚ ਬਿਲਕੁਲ ਪ੍ਰਗਟ ਹੈ। ਉਹ ਇਕੋ ਸੱਚਾ (ਪਰਮਾਤਮਾ) ਸਾਧਸੰਗਤ ਦੇ ਘਰ ਵਿਚ ਵਸਦਾ ਹੈ (ਭਾਵ ਸਾਧਸੰਗਤ ਵਿਚ ਮਿਲਦਾ ਹੈ)।੧। ਹੇ ਮੇਰੇ ਮਨ! ਹਰਿ ਹਰਿ ਨਾਮ ਦੀ ਅਰਾਧਨਾ ਕਰ। (ਕਿਉਂਕਿ ਇਸ ਲੋਕ ਵਿਚ) ਨਾਮ ਸਦਾ ਸਹਾਇਕ (*ਸਹਾਈ*) ਅਤੇ ਅੰਗ-ਸੰਗ ਹੁੰਦਾ ਹੈ ਅਤੇ ਪਰਲੋਕ ਵਿਚ ਵੀ (ਸੰਕਟ ਤੋਂ) ਛੁੜਾ ਲੈਂਦਾ ਹੈ।੧।ਰਹਾਉ।

ਦੁਨੀਆ ਦੀਆਂ ਵਡਿਆਈਆਂ (ਈਸ਼ਵਰੀ ਦਰਗਾਹ ਵਿਚ) ਕਿਹੜੇ ਕੰਮ ਆਉਂਦੀਆਂ ਹਨ? (ਅਰਥਾਤ ਕਿਸੇ ਕੰਮ ਨਹੀਂ ਆਉਂਦੀਆਂ)। ਮਾਇਆ ਦਾ ਸਾਰਾ ਰੰਗ ਫਿਕਾ ਹੈ, ਅੰਤ ਵਿਚ (*ਨਿਦਾਨਿ*) ਖ਼ਤਮ ਹੋ ਜਾਣ ਵਾਲਾ ਹੈ। ਜਿਸ ਦੇ ਹਿਰਦੇ ਵਿਚ ਪਰਮਾਤਮਾ ਵਸਦਾ ਹੈ, ਉਹੀ ਪ੍ਰਧਾਨ ਜਾਂ ਪ੍ਰਤਿਸ਼ਠਾ ਵਾਲਾ ਹੁੰਦਾ ਹੈ।੨। ਆਪਣੇਪਨ ਦੀ ਭਾਵਨਾ ਦਾ ਤਿਆਗ ਕਰਕੇ ਸਾਧੂ ਦੀ ਚਰਣ-ਧੂੜ (*ਰੇਣੁਕਾ*) ਬਣਨਾ ਚਾਹੀਦਾ ਹੈ। ਹਰ ਪ੍ਰਕਾਰ ਦੇ ਉਪਾ ਅਤੇ ਚਤੁਰਾਈਆਂ ਛਡ ਕੇ ਗੁਰੂ ਦੀ ਚਰਣੀ ਲਗਣਾ ਚਾਹੀਦਾ ਹੈ। ਉਸੇ ਨੂੰ ਹਰਿ-ਨਾਮ ਰੂਪ ਰਤਨ ਪ੍ਰਾਪਤ ਹੁੰਦਾ ਹੈ, ਜਿਸ ਦੇ ਮਸਤਕ ਉਪਰ ਭਾਗ (ਲਿਖੇ ਹੋਣ)।੩।

ਹੇ ਪਿਆਰੇ ਭਰਾਵੋ! ਉਸੇ ਨੂੰ (ਨਾਮ-ਧਨ) ਪ੍ਰਾਪਤ ਹੁੰਦਾ ਹੈ, ਜਿਸ ਨੂੰ ਪ੍ਰਭੂ ਆਪ ਬਖ਼ਸ਼ਿਸ਼ ਕਰਦਾ ਹੈ। ਸਤਿਗੁਰੂ ਦੀ ਸੇਵਾ ਉਹ (ਵਿਅਕਤੀ) ਕਰਦਾ ਹੈ ਜਿਸ ਦੇ (ਅੰਦਰੋਂ) ਹਉਮੈ ਦਾ ਤਾਪ ਮਿਟ ਜਾਂਦਾ (*ਬਿਨਸੈ*) ਹੈ। ਨਾਨਕ ਨੂੰ ਗੁਰੂ ਮਿਲ ਗਿਆ ਹੈ, (ਜਿਸ ਕਰਕੇ) ਸਾਰੇ ਸੰਤਾਪ ਨਸ਼ਟ ਹੋ ਗਏ ਹਨ।੪।੮।੭੮।

ਸਿਰੀ ਰਾਗੁ ਮਹਲਾ ੫

ਜੀਵ ਨੂੰ ਪਛਾਣਨ ਵਾਲਾ (*ਪਛਾਣੂ*) ਇਕੋ ਪ੍ਰਭੂ ਹੈ ਅਤੇ (ਉਹ) ਇਕ ਹੀ (ਜੀਵ) ਦਾ

Sri Satguru Jagjit Singh Ji eLibrary NamdhariElibrary@gmail.com

ਇਕਸ ਕਾ ਮਨਿ ਆਸਰਾ ਇਕੋ ਪ੍ਰਾਣ ਅਧਾਰੁ ॥
ਤਿਸੁ ਸਰਣਾਈ ਸਦਾ ਸੁਖੁ ਪਾਰਬ੍ਰਹਮੁ ਕਰਤਾਰੁ ॥੧॥
ਮਨ ਮੇਰੇ ਸਗਲ ਉਪਾਵ ਤਿਆਗੁ ॥
ਗੁਰੁ ਪੂਰਾ ਆਰਾਧਿ ਨਿਤ ਇਕਸੁ ਕੀ ਲਿਵ ਲਾਗੁ ॥੧॥ ਰਹਾਉ ॥
ਇਕੋ ਭਾਈ ਮਿਤੁ ਇਕੁ ਇਕੋ ਮਾਤ ਪਿਤਾ ॥
ਇਕਸ ਕੀ ਮਨਿ ਟੇਕ ਹੈ ਜਿਨਿ ਜੀਉ ਪਿੰਡੁ ਦਿਤਾ ॥
ਸੋ ਪ੍ਰਭੁ ਮਨਹੁ ਨ ਵਿਸਰੈ ਜਿਨਿ ਸਭੁ ਕਿਛੁ ਵਸਿ ਕੀਤਾ ॥੨॥
ਘਰਿ ਇਕੋ ਬਾਹਰਿ ਇਕੋ ਥਾਨ ਥਨੰਤਰਿ ਆਪਿ ॥
ਜੀਅ ਜੰਤ ਸਭਿ ਜਿਨਿ ਕੀਏ ਆਠ ਪਹਰ ਤਿਸੁ ਜਾਪਿ ॥
ਇਕਸੁ ਸੇਤੀ ਰਤਿਆ ਨ ਹੋਵੀ ਸੋਗ ਸੰਤਾਪੁ ॥੩॥

ਪਾਰਬ੍ਰਹਮੁ ਪ੍ਰਭੁ ਏਕੁ ਹੈ ਦੂਜਾ ਨਾਹੀ ਕੋਇ ॥
ਜੀਉ ਪਿੰਡੁ ਸਭੁ ਤਿਸ ਕਾ ਜੋ ਤਿਸੁ ਭਾਵੈ ਸੁ ਹੋਇ ॥
ਗੁਰਿ ਪੂਰੈ ਪੂਰਾ ਭਇਆ ਜਪਿ ਨਾਨਕ ਸਚਾ ਸੋਇ ॥੪॥੯॥੭੯॥

ਸਿਰੀਰਾਗੁ ਮਹਲਾ ੫ ॥
ਜਿਨਾ ਸਤਿਗੁਰ ਸਿਉ ਚਿਤੁ ਲਾਇਆ ਸੇ ਪੂਰੇ ਪਰਧਾਨ ॥
ਜਿਨ ਕਉ ਆਪਿ ਦਇਆਲੁ ਹੋਇ ਤਿਨ ਉਪਜੈ ਮਨਿ ਗਿਆਨੁ ॥
ਜਿਨ ਕਉ ਮਸਤਕਿ ਲਿਖਿਆ ਤਿਨ ਪਾਇਆ ਹਰਿ ਨਾਮੁ ॥੧॥
ਮਨ ਮੇਰੇ ਏਕੋ ਨਾਮੁ ਧਿਆਇ ॥
ਸਰਬ ਸੁਖਾ ਸੁਖ ਊਪਜਹਿ ਦਰਗਹ ਪੈਧਾ ਜਾਇ ॥੧॥ ਰਹਾਉ ॥

ਜਨਮ ਮਰਣ ਕਾ ਭਉ ਗਇਆ ਭਾਉ ਭਗਤਿ ਗੋਪਾਲ ॥
ਸਾਧੂ ਸੰਗਤਿ ਨਿਰਮਲਾ ਆਪਿ ਕਰੇ ਪ੍ਰਤਿਪਾਲ ॥
ਜਨਮ ਮਰਣ ਕੀ ਮਲੁ ਕਟੀਐ ਗੁਰ ਦਰਸਨੁ ਦੇਖਿ ਨਿਹਾਲ ॥੨॥
ਥਾਨ ਥਨੰਤਰਿ ਰਵਿ ਰਹਿਆ ਪਾਰਬ੍ਰਹਮੁ ਪ੍ਰਭੁ ਸੋਇ ॥
ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ ॥
ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ ॥੩॥

ਜਿਨ ਮਨਿ ਵਸਿਆ ਪਾਰਬ੍ਰਹਮੁ ਸੇ ਪੂਰੇ ਪਰਧਾਨ ॥
ਤਿਨ ਕੀ ਸੋਭਾ ਨਿਰਮਲੀ ਪਰਗਟੁ ਭਈ ਜਹਾਨ ॥
ਜਿਨੀ ਮੇਰਾ ਪ੍ਰਭੁ ਧਿਆਇਆ ਨਾਨਕ ਤਿਨ ਕੁਰਬਾਨ ॥੪॥੧੦॥੮੦॥

ਸਿਰੀਰਾਗੁ ਮਹਲਾ ੫ ॥
ਮਿਲਿ ਸਤਿਗੁਰ ਸਭੁ ਦੁਖੁ ਗਇਆ ਹਰਿ ਸੁਖੁ ਵਸਿਆ ਮਨਿ ਆਇ ॥

Sri Satguru Jagjit Singh Ji eLibrary NamdhariElibrary@gmail.com

ਰਖਿਅਕ ਹੈ। (ਉਸ) ਇਕੋ ਦਾ ਮਨ ਨੂੰ ਆਸਰਾ ਹੈ ਅਤੇ (ਉਹ) ਇਕੋ ਹੀ ਪ੍ਰਾਣਾਂ ਦਾ ਆਧਾਰ ਹੈ। ਉਸ ਪਾਰਬ੍ਰਹਮ, ਕਰਤਾ ਪੁਰਖ ਦੀ ਸ਼ਰਣ ਵਿਚ ਗਿਆਂ ਸਦਾ ਸੁਖ ਦੀ ਪ੍ਰਾਪਤੀ ਹੁੰਦੀ ਹੈ।੧। ਹੇ ਮੇਰੇ ਮਨ! ਸਾਰੇ ਉਪਾਵਾਂ ਦਾ ਤਿਆਗ ਕਰ ਦੇ। ਪੂਰੇ ਗੁਰੂ ਦੀ ਨਿਤ ਅਰਾਧਨਾ ਕਰ ਅਤੇ ਇਕੋ (ਪ੍ਰਭੂ) ਨਾਲ ਲਿਵ ਲਗਾਈ ਰਖ।੧।ਰਹਾਉ।

(ਉਹ) ਇਕੋ (ਪ੍ਰਭੂ) ਭਰਾ ਹੈ, ਇਕੋ ਮਿਤਰ ਹੈ ਅਤੇ (ਉਹ) ਇਕੋ ਹੀ ਮਾਤਾ ਪਿਤਾ ਹੈ। (ਉਸ) ਇਕੋ ਦੀ ਹੀ ਮਨ ਨੂੰ ਟੇਕ ਹੈ ਜਿਸ ਨੇ ਜਿੰਦ ਅਤੇ ਸ਼ਰੀਰ ਦਿੱਤੇ ਹਨ। ਉਹ ਪ੍ਰਭੂ ਮਨ ਵਿਚੋਂ ਵਿਸਰਨਾ ਨਹੀਂ ਚਾਹੀਦਾ, ਜਿਸ ਨੇ ਸਭ ਕੁਝ (ਆਪਣੇ) ਵਸ ਵਿਚ ਕੀਤਾ ਹੋਇਆ ਹੈ।੨। ਘਰ ਵਿਚ (ਉਹ) ਇਕੋ ਹੈ, ਬਾਹਿਰ ਵੀ (ਉਹ) ਇਕੋ ਹੀ ਹੈ। (ਉਹ ਸਭ) ਥਾਵਾਂ ਅਤੇ ਥਾਵਾਂ ਤੋਂ ਪਰੇ (*ਥਨੰਤਰਿ*) ਵੀ ਆਪ ਹੀ (ਵਿਦਮਾਨ) ਹੈ। ਜਿਸ ਨੇ ਸਾਰੇ ਜੀਵ ਜੰਤ ਪੈਦਾ ਕੀਤੇ ਹੋਏ ਹਨ ਉਸ ਦਾ ਅੱਠੋ ਪਹਿਰ ਜਪ ਕਰ। (ਉਸ) ਇਕੋ ਨਾਲ ਪ੍ਰੇਮ ਪਾਇਆਂ (*ਰਤਿਆ*) (ਫਿਰ ਕੋਈ) ਸੋਗ ਸੰਤਾਪ ਜਾਂ ਦੁਖ ਨਹੀਂ ਹੁੰਦਾ।੩।

ਪਾਰਬ੍ਰਹਮ ਪ੍ਰਭੂ (ਕੇਵਲ) ਇਕ ਹੈ, ਹੋਰ ਕੋਈ ਦੂਜਾ ਨਹੀਂ ਹੈ। ਜਿੰਦ ਅਤੇ ਸ਼ਰੀਰ ਉਸੇ ਦੇ ਹਨ। ਉਸ ਨੂੰ ਜੋ ਚੰਗਾ ਲਗਦਾ ਹੈ, ਉਹੀ ਹੁੰਦਾ ਹੈ। ਪੂਰੇ ਗੁਰੂ (ਦੀ ਸਿਖਿਆ ਅਨੁਸਾਰ ਚਲਣ ਵਾਲਾ) ਜੀਵਨ ਨੂੰ ਸੰਪੰਨ ਕਰਦਾ ਹੈ (ਅਰਥਾਤ ਸਫਲ-ਮਨੋਰਥ ਹੁੰਦਾ ਹੈ)। ਹੇ ਨਾਨਕ! ਉਸ ਸਤਿਸਰੂਪ (ਪ੍ਰਭੂ) ਦਾ ਸਦਾ ਸਿਮਰਨ ਕਰ।੪।੯।੭੯।

**ਸਿਰੀ ਰਾਗੁ ਮਹਲਾ ੫**

ਜਿਨ੍ਹਾਂ ਨੇ ਸਤਿਗੁਰੂ ਨਾਲ ਆਪਣਾ ਚਿੱਤ ਜੋੜ ਲਿਆ ਹੈ, ਉਹ (ਲੋਕ-ਪਰਲੋਕ ਵਿਚ) ਪ੍ਰਤਿਸ਼ਠਿਤ (*ਪਰਧਾਨ*) ਹੋ ਜਾਂਦੇ ਹਨ। ਜਿਨ੍ਹਾਂ ਉਤੇ ਆਪ (ਪ੍ਰਭੂ) ਦਿਆਲ ਹੁੰਦਾ ਹੈ, ਉਨ੍ਹਾਂ ਦੇ ਮਨ ਵਿਚ ਬ੍ਰਹਮ ਗਿਆਨ ਪੈਦਾ ਹੋ ਜਾਂਦਾ ਹੈ। ਜਿਨ੍ਹਾਂ ਦੇ ਮਸਤਕ ਉਤੇ (ਧੁਰ ਦਰਗਾਹੋਂ) ਲਿਖਿਆ ਹੁੰਦਾ ਹੈ, ਉਨ੍ਹਾਂ ਨੂੰ ਹੀ ਹਰਿ-ਨਾਮ ਦੀ ਪ੍ਰਾਪਤੀ ਹੁੰਦੀ ਹੈ।੧। ਹੇ ਮੇਰੇ ਮਨ! (ਤੂੰ) ਇਕ ਹਰਿ-ਨਾਮ ਨੂੰ ਹੀ ਸਿਮਰ। (ਨਾਮ ਸਿਮਰਨ ਵਾਲੇ ਦੇ ਮਨ ਵਿਚ) ਸਾਰਿਆਂ ਸੁਖਾਂ ਦਾ ਸੁਖ (ਸ੍ਰੇਸ਼ਠ ਸੁਖ) ਪੈਦਾ ਹੋ ਜਾਂਦਾ ਹੈ ਅਤੇ ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਾ ਸਹਿਤ (*ਪੈਧਾ*) ਜਾਂਦਾ ਹੈ।੧।ਰਹਾਉ।

ਪਰਮਾਤਮਾ ਦੀ ਭਾਉ ਭਗਤੀ (ਪ੍ਰੇਮ ਭਗਤੀ) ਨਾਲ ਜਨਮ ਮਰਨ ਦਾ ਡਰ ਖ਼ਤਮ ਹੋ ਜਾਂਦਾ ਹੈ (ਅਰਥਾਤ ਆਵਾਗਵਣ ਦਾ ਚੱਕਰ ਸਮਾਪਤ ਹੋ ਜਾਂਦਾ ਹੈ)। (ਉਹ ਸਾਧਕ) ਸਾਧ-ਸੰਗਤਿ (ਦੇ ਸੰਪਰਕ ਵਿਚ ਆਉਣ ਕਰਕੇ) ਪਵਿਤਰ ਹੋ ਜਾਂਦਾ ਹੈ ਅਤੇ (ਪਰਮਾਤਮਾ) ਆਪ ਉਸ ਦੀ ਸਾਂਭ-ਸੰਭਾਲ (*ਪ੍ਰਤਿਪਾਲ*) ਕਰਦਾ ਹੈ। (ਉਸ ਦੀ) ਜਨਮ-ਮਰਨ ਦੀ ਮੈਲ ਕਟੀ ਜਾਂਦੀ ਹੈ ਅਤੇ ਗੁਰੂ ਦਾ ਦਰਸ਼ਨ ਪ੍ਰਾਪਤ ਕਰਕੇ ਪ੍ਰਸੰਨ ਹੋ ਜਾਂਦਾ ਹੈ।੨। (ਸਭ) ਥਾਵਾਂ 'ਤੇ ਅਤੇ ਥਾਵਾਂ ਤੋਂ ਪਰੇ (*ਥਨੰਤਰਿ*) ਵੀ ਉਹ ਪਾਰਬ੍ਰਹਮ ਪ੍ਰਭੂ ਆਪ ਹੀ ਵਿਆਪ ਰਿਹਾ ਹੈ। ਸਾਰਿਆਂ (ਜੀਵਾਂ) ਦਾ ਦਾਤਾ ਇਕੋ (ਪ੍ਰਭੂ) ਹੀ ਹੈ, ਹੋਰ ਦੂਜਾ ਕੋਈ ਨਹੀਂ ਹੈ। ਉਸ (ਪਰਮਾਤਮਾ) ਦੀ ਸ਼ਰਣ ਵਿਚ ਜਾਣ ਨਾਲ (ਸੰਸਾਰਿਕਤਾ ਤੋਂ) ਖਲਾਸ ਹੋਈਦਾ (*ਛੁਟੀਐ*) ਹੈ ਅਤੇ (ਜੋ ਕੁਝ ਉਹ) ਕਰਨਾ ਚਾਹੁੰਦਾ ਹੈ, ਉਹੀ ਹੁੰਦਾ ਹੈ।੩।

ਜਿਨ੍ਹਾਂ ਦੇ ਮਨ ਵਿਚ ਪਾਰਬ੍ਰਹਮ ਵਸਿਆ ਹੋਇਆ ਹੈ, ਉਹ ਪੂਰੀ ਤਰ੍ਹਾਂ ਪ੍ਰਤਿਸ਼ਠਿਤ ਹਨ। ਉਨ੍ਹਾਂ ਦੀ ਸ਼ੋਭਾ ਬਹੁਤ ਪਵਿਤਰ ਹੈ ਅਤੇ (ਇਹ ਗੱਲ ਸਾਰੇ) ਸੰਸਾਰ ਵਿਚ ਸਪੱਸ਼ਟ ਹੈ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ ਮੇਰੇ ਪ੍ਰਭੂ ਦੀ ਅਰਾਧਨਾ ਕੀਤੀ ਹੈ, ਮੈਂ ਉਨ੍ਹਾਂ ਤੋਂ ਵਾਰਨੇ ਜਾਂਦਾ ਹਾਂ।੪।੧੦।੮੦।

**ਸਿਰੀ ਰਾਗੁ ਮਹਲਾ ੫**

ਸਤਿਗੁਰੂ ਦੇ ਮਿਲਣ ਨਾਲ ਸਾਰਾ ਦੁਖ ਦੂਰ ਹੋ ਜਾਂਦਾ ਹੈ ਅਤੇ ਈਸ਼ਵਰੀ ਆਨੰਦ ਆ ਕੇ ਮਨ ਵਿਚ ਵਸ ਜਾਂਦਾ ਹੈ। ਇਕ (ਪਰਮਾਤਮਾ) ਨਾਲ ਲਿਵ ਲਗਾਉਣ ਕਰਕੇ ਹਿਰਦੇ ਅੰਦਰ ਬ੍ਰਹਮੀ

Sri Satguru Jagjit Singh Ji eLibrary NamdhariElibrary@gmail.com

ਅੰਤਰਿ ਜੋਤਿ ਪ੍ਰਗਾਸੀਆ ਏਕਸੁ ਸਿਉ ਲਿਵ ਲਾਇ ॥
ਮਿਲਿ ਸਾਧੂ ਮੁਖੁ ਊਜਲਾ ਪੂਰਬਿ ਲਿਖਿਆ ਪਾਇ ॥
ਗੁਣ ਗੋਵਿੰਦ ਨਿਤ ਗਾਵਣੇ ਨਿਰਮਲ ਸਾਚੈ ਨਾਇ ॥੧॥
ਮੇਰੇ ਮਨ ਗੁਰ ਸਬਦੀ ਸੁਖੁ ਹੋਇ ॥
ਗੁਰ ਪੂਰੇ ਕੀ ਚਾਕਰੀ ਬਿਰਥਾ ਜਾਇ ਨ ਕੋਇ ॥੧॥ ਰਹਾਉ ॥

ਮਨ ਕੀਆ ਇਛਾਂ ਪੂਰੀਆ ਪਾਇਆ ਨਾਮੁ ਨਿਧਾਨੁ ॥
ਅੰਤਰਜਾਮੀ ਸਦਾ ਸੰਗਿ ਕਰਣੈਹਾਰੁ ਪਛਾਨੁ ॥
ਗੁਰ ਪਰਸਾਦੀ ਮੁਖੁ ਊਜਲਾ ਜਪਿ ਨਾਮੁ ਦਾਨੁ ਇਸਨਾਨੁ ॥
ਕਾਮੁ ਕ੍ਰੋਧੁ ਲੋਭੁ ਬਿਨਸਿਆ ਤਜਿਆ ਸਭੁ ਅਭਿਮਾਨੁ ॥੨॥
ਪਾਇਆ ਲਾਹਾ ਲਾਭੁ ਨਾਮੁ ਪੂਰਨ ਹੋਏ ਕਾਮ ॥
ਕਰਿ ਕਿਰਪਾ ਪ੍ਰਭਿ ਮੇਲਿਆ ਦੀਆ ਅਪਣਾ ਨਾਮੁ ॥
ਆਵਣ ਜਾਣਾ ਰਹਿ ਗਇਆ ਆਪਿ ਹੋਆ ਮਿਹਰਵਾਨੁ ॥
ਸਚੁ ਮਹਲੁ ਘਰੁ ਪਾਇਆ ਗੁਰ ਕਾ ਸਬਦੁ ਪਛਾਨੁ ॥੩॥

ਭਗਤ ਜਨਾ ਕਉ ਰਾਖਦਾ ਆਪਣੀ ਕਿਰਪਾ ਧਾਰਿ ॥
ਹਲਤਿ ਪਲਤਿ ਮੁਖ ਊਜਲੇ ਸਾਚੇ ਕੇ ਗੁਣ ਸਾਰਿ ॥
ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ ॥
ਪਾਰਬ੍ਰਹਮੁ ਸੁਖ ਸਾਗਰੋ ਨਾਨਕ ਸਦ ਬਲਿਹਾਰ ॥੪॥੧੧॥੮੧॥

ਸਿਰੀਰਾਗੁ ਮਹਲਾ ੫ ॥
ਪੂਰਾ ਸਤਿਗੁਰੁ ਜੇ ਮਿਲੈ ਪਾਈਐ ਸਬਦੁ ਨਿਧਾਨੁ ॥
ਕਰਿ ਕਿਰਪਾ ਪ੍ਰਭ ਆਪਣੀ ਜਪੀਐ ਅੰਮ੍ਰਿਤ ਨਾਮੁ ॥
ਜਨਮ ਮਰਣ ਦੁਖੁ ਕਾਟੀਐ ਲਾਗੈ ਸਹਜਿ ਧਿਆਨੁ ॥੧॥
ਮੇਰੇ ਮਨ ਪ੍ਰਭ ਸਰਣਾਈ ਪਾਇ ॥
ਹਰਿ ਬਿਨੁ ਦੂਜਾ ਕੋ ਨਹੀ ਏਕੋ ਨਾਮੁ ਧਿਆਇ ॥੧॥ ਰਹਾਉ ॥

ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ ॥
ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ ॥
ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ ॥੨॥
ਚਰਣ ਕਮਲ ਕਾ ਆਸਰਾ ਦੂਜਾ ਨਾਹੀ ਠਾਉ ॥
ਮੈ ਧਰ ਤੇਰੀ ਪਾਰਬ੍ਰਹਮ ਤੇਰੈ ਤਾਣਿ ਰਹਾਉ ॥
ਨਿਮਾਣਿਆ ਪ੍ਰਭੁ ਮਾਣੁ ਤੂੰ ਤੇਰੈ ਸੰਗਿ ਸਮਾਉ ॥੩॥
ਹਰਿ ਜਪੀਐ ਆਰਾਧੀਐ ਆਠ ਪਹਰ ਗੋਵਿੰਦੁ ॥
ਜੀਅ ਪ੍ਰਾਣ ਤਨੁ ਧਨੁ ਰਖੇ ਕਰਿ ਕਿਰਪਾ ਰਾਖੀ ਜਿੰਦੁ ॥
ਨਾਨਕ ਸਗਲੇ ਦੋਖ ਉਤਾਰਿਅਨੁ ਪ੍ਰਭੁ ਪਾਰਬ੍ਰਹਮ ਬਖਸਿੰਦੁ ॥੪॥੧੨॥੮੨॥

ਜੋਤਿ ਦਾ ਪ੍ਰਕਾਸ਼ ਹੋ ਜਾਂਦਾ (*ਪ੍ਰਗਾਸੀਆ*) ਹੈ। ਸਾਧੂ (ਗੁਰੂ) ਦੇ ਮਿਲਣ ਨਾਲ ਮੁਖ ਉਜਲਾ ਹੋ ਜਾਂਦਾ ਹੈ ਅਤੇ ਧੁਰ ਦਰਗਾਹ (*ਪੁਰਬਿ*) ਤੋਂ ਲਿਖੇ ਲੇਖ (ਦਾ ਫਲ) ਮਿਲ ਜਾਂਦਾ ਹੈ। (ਹੁਣ ਉਹ) ਨਿਤ ਹਰਿ ਦੇ ਗੁਣ ਗਾਉਂਦਾ ਹੈ ਅਤੇ ਸੱਚੇ ਨਾਮ ਕਰਕੇ ਪਵਿਤਰ ਹੋ ਜਾਂਦਾ ਹੈ।੧। ਹੇ ਮੇਰੇ ਮਨ! ਗੁਰੂ ਦੇ ਸ਼ਬਦ (ਉਪਦੇਸ਼) ਨਾਲ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ। ਪੂਰੇ ਗੁਰੂ ਦੀ ਕੀਤੀ ਸੇਵਾ (*ਚਾਕਰੀ*) ਕਿਸੇ ਦੀ ਵੀ ਵਿਅਰਥ ਨਹੀਂ ਜਾਂਦੀ।੧।ਰਹਾਉ।

ਹਰਿ-ਨਾਮ ਰੂਪ ਖ਼ਜ਼ਾਨਾ (*ਨਿਧਾਨੁ*) ਪ੍ਰਾਪਤ ਹੋ ਜਾਣ ਨਾਲ ਮਨ ਦੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। (ਉਸ ਸਾਧਕ ਦੇ) ਅੰਤਰਯਾਮੀ ਪ੍ਰਭੂ ਸਦਾ ਅੰਗ ਸੰਗ (ਹੋ ਜਾਂਦਾ ਹੈ) ਅਤੇ ਕਰਤਾ ਪੁਰਖ ਨਾਲ ਪਛਾਣ ਹੋ ਜਾਂਦੀ ਹੈ (ਅਰਥਾਤ ਉਸ ਨਾਲ ਨੇੜਤਾ ਕਾਇਮ ਹੋ ਜਾਂਦੀ ਹੈ)। ਗੁਰੂ ਦੀ ਕ੍ਰਿਪਾ ਨਾਲ ਨਾਮ-ਸਿਮਰਨ, ਪੁੰਨ-ਦਾਨ ਅਤੇ ਇਸ਼ਨਾਨ ਕਰਨ ਨਾਲ (ਸਾਧਕ ਦਾ) ਮੁਖ ਉਜਲਾ ਹੋ ਜਾਂਦਾ ਹੈ। (ਉਸ ਦੇ) ਕਾਮ, ਕ੍ਰੋਧ ਅਤੇ ਲੋਭ ਆਦਿ ਮਨੋਵਿਕਾਰ ਨਸ਼ਟ (*ਬਿਨਸਿਆ*) ਹੋ ਜਾਂਦੇ ਹਨ ਅਤੇ ਉਹ ਸਾਰਾ ਅਭਿਮਾਨ ਛਡ ਦਿੰਦਾ ਹੈ।੨। (ਉਸ ਨੇ) ਨਾਮ ਰੂਪ ਲਾਭ ਪ੍ਰਾਪਤ ਕਰ ਲਿਆ ਅਤੇ (ਉਸ ਦੀਆਂ) ਸਾਰੀਆਂ ਕਾਮਨਾਵਾਂ ਪੂਰੀਆਂ ਹੋ ਗਈਆਂ। ਪਰਮਾਤਮਾ ਨੇ ਕ੍ਰਿਪਾ ਕਰਕੇ ਉਸ ਨੂੰ ਨਾਲ ਮਿਲਾ ਲਿਆ ਅਤੇ ਆਪਣੇ ਨਾਮ ਦੀ ਬਖ਼ਸ਼ਿਸ਼ ਕਰ ਦਿੱਤੀ। ਆਪ ਪਰਮਾਤਮਾ ਦੇ ਮਿਹਰਬਾਨ ਹੋ ਜਾਣ ਨਾਲ (ਉਸ ਦਾ) ਆਵਾਗਵਣ ਸਮਾਪਤ ਹੋ ਗਿਆ। ਗੁਰੂ ਦੇ ਸ਼ਬਦ ਨੂੰ ਪਛਾਣਨ ਕਰਕੇ (ਉਸ ਨੇ) ਸੱਚੇ ਘਰ (ਈਸ਼ਵਰੀ ਦਰਗਾਹ) ਦੀ ਪ੍ਰਾਪਤੀ ਕਰ ਲਈ।੩।

ਪਰਮਾਤਮਾ ਆਪਣੀ ਕ੍ਰਿਪਾ ਨਾਲ ਭਗਤ-ਜਨਾਂ ਦੀ ਰਖਿਆ ਕਰਦਾ ਹੈ। ਸਤਿਸਰੂਪ ਪਰਮਾਤਮਾ ਦੇ ਗੁਣਾਂ ਨੂੰ ਯਾਦ (*ਸਾਰਿ*) ਕਰਨ ਕਰਕੇ (ਉਨ੍ਹਾਂ ਦਾ) ਲੋਕ-ਪਰਲੋਕ (*ਹਲਤਿ ਪਲਤਿ*) ਵਿਚ ਮੁਖ ਉਜਲਾ ਹੁੰਦਾ ਹੈ। (ਉਸ) ਅਪਾਰ ਪ੍ਰਭੂ ਦੇ ਪ੍ਰੇਮ ਵਿਚ ਰੰਗੇ ਹੋਏ (ਉਹ) ਅੱਠੇ ਪਹਿਰ (ਉਸ ਦਾ) ਗੁਣ-ਗਾਨ ਕਰਦੇ ਹਨ। (ਉਸ) ਪਾਰਬ੍ਰਹਮ, ਸੁਖ ਸਾਗਰ (ਪਰਮਾਤਮਾ ਤੋਂ) ਨਾਨਕ ਸਦਾ ਕੁਰਬਾਨ ਜਾਂਦਾ ਹੈ।੪।੧੧।੮੧।

**ਸਿਰੀ ਰਾਗੁ ਮਹਲਾ ੫**

ਜੇ ਪੂਰਾ ਸਤਿਗੁਰੂ ਮਿਲ ਜਾਵੇ, (ਤਾਂ ਉਸ ਪਾਸੋਂ) ਸ਼ਬਦ ਰੂਪ ਖ਼ਜ਼ਾਨਾ (*ਨਿਧਾਨੁ*) ਪ੍ਰਾਪਤ ਹੋ ਜਾਂਦਾ ਹੈ। ਹੇ ਪ੍ਰਭੂ! ਆਪਣੀ ਕ੍ਰਿਪਾ ਕਰ (ਤਾਂ ਜੋ ਅਸੀਂ) ਅੰਮ੍ਰਿਤ ਵਰਗਾ ਨਾਮ ਜਪ ਸਕੀਏ। (ਅਜਿਹਾ ਕਰਨ ਨਾਲ ਸਾਡਾ) ਜਨਮ ਮਰਨ ਦਾ ਦੁਖ ਕਟ ਜਾਏ ਅਤੇ ਸਹਿਜ ਸੁਭਾਵਿਕ ਢੰਗ ਨਾਲ (ਪ੍ਰਭੂ ਵਿਚ) ਧਿਆਨ ਲਗ ਜਾਏ।੧। ਹੇ ਮੇਰੇ ਮਨ! ਪ੍ਰਭੂ ਦੀ ਸ਼ਰਣ ਵਿਚ ਪੈ। ਹਰਿ ਤੋਂ ਬਿਨਾ (ਹੋਰ) ਦੂਜਾ ਕੋਈ ਨਹੀਂ ਹੈ, (ਇਸ ਲਈ) ਇਕੋ ਨਾਮ ਦੀ ਅਰਾਧਨਾ ਕਰ।੧।ਰਹਾਉ।

(ਉਸ ਪਰਮਾਤਮਾ ਦੀ) ਕੀਮਤ ਕਹੀ ਨਹੀਂ ਜਾ ਸਕਦੀ, ਉਹ ਗੁਣਾਂ ਦਾ ਅਥਾਹ ਸਮੁੰਦਰ ਹੈ। ਵੱਡਿਆਂ ਭਾਗਾਂ ਕਰਕੇ ਸਤਿਸੰਗਤ ਮਿਲਦੀ ਹੈ (ਜਿਥੇ) ਸੱਚੇ ਸ਼ਬਦ ਦਾ ਵਪਾਰ (*ਵਿਸਾਹੁ*) ਹੁੰਦਾ ਹੈ। (ਉਸ) ਸੁਖਾਂ ਦੇ ਸਾਗਰ ਦੀ ਸੇਵਾ ਕਰ ਜੋ ਬਾਦਸ਼ਾਹਾਂ ਦਾ ਬਾਦਸ਼ਾਹ ਹੈ (ਅਰਥਾਤ ਸ਼ਿਰੋਮਣੀ ਬਾਦਸ਼ਾਹ ਹੈ)।੨। (ਉਸ ਪਰਮਾਤਮਾ ਦੇ) ਚਰਣ-ਕਮਲਾਂ ਦਾ ਆਸਰਾ ਹੈ, (ਕਿਉਂਕਿ ਉਸ ਤੋਂ ਭਿੰਨ ਹੋਰ) ਦੂਜਾ ਠਿਕਾਣਾ ਨਹੀਂ ਹੈ। ਹੇ ਪਾਰਬ੍ਰਹਮ! ਮੈਨੂੰ ਤੇਰਾ ਹੀ ਆਸਰਾ ਜਾਂ ਟੇਕ (*ਧਰ*) ਹੈ ਅਤੇ ਤੇਰੇ ਹੀ ਜ਼ੋਰ (*ਤਾਣਿ*) ਕਰਕੇ ਟਿਕਿਆ ਹੋਇਆਂ ਹਾਂ। ਹੇ ਪ੍ਰਭੂ! ਤੂੰ ਨਿਮਾਣਿਆਂ ਦਾ ਮਾਣ ਹੈ, (ਮਿਹਰ ਕਰ ਕਿ ਮੈਂ) ਤੇਰੇ ਨਾਲ ਲੀਨ (*ਸਮਾਉ*) ਰਹਾਂ।੩। (ਹੇ ਜਿਗਿਆਸੂ!) ਅੱਠੇ ਪਹਿਰ ਹਰਿ (ਦਾ ਨਾਮ) ਜਪਣਾ ਚਾਹੀਦਾ ਹੈ ਅਤੇ (ਉਸ) ਗੋਬਿੰਦ ਦੀ ਆਰਾਧਨਾ ਕਰਨਾ ਚਾਹੀਦੀ ਹੈ। (ਉਸ ਨੇ ਸਾਡਾ) ਜੀਵਨ, ਪ੍ਰਾਣ, ਤਨ ਅਤੇ ਧਨ ਨੂੰ ਬਚਾਇਆ ਹੋਇਆ ਹੈ ਅਤੇ ਕ੍ਰਿਪਾ ਕਰਕੇ (ਸਾਡੀ) ਜਿੰਦ ਸੰਭਾਲੀ ਹੋਈ ਹੈ। ਹੇ ਨਾਨਕ! (ਉਹ) ਪ੍ਰਭੂ ਸਾਰਿਆਂ ਦੇ ਦੁਖਾਂ ਦਾ ਨਿਵਾਰਣ ਕਰਦਾ ਹੈ, (ਉਹ) ਪਾਰਬ੍ਰਹਮ ਸਭ ਨੂੰ ਬਖ਼ਸ਼ਣ ਵਾਲਾ (*ਬਖਸਿੰਦੁ*) ਹੈ।੪।੧੨।੮੨।

ਸਿਰੀਰਾਗੁ ਮਹਲਾ ੫ ॥
ਪ੍ਰੀਤਿ ਲਗੀ ਤਿਸੁ ਸਚ ਸਿਉ ਮਰੈ ਨ ਆਵੈ ਜਾਇ ॥
ਨਾ ਵੇਛੋੜਿਆ ਵਿਛੁੜੈ ਸਭ ਮਹਿ ਰਹਿਆ ਸਮਾਇ ॥
ਦੀਨ ਦਰਦ ਦੁਖ ਭੰਜਨਾ ਸੇਵਕ ਕੈ ਸਤ ਭਾਇ ॥
ਅਚਰਜ ਰੂਪੁ ਨਿਰੰਜਨੋ ਗੁਰਿ ਮੇਲਾਇਆ ਮਾਇ ॥੧॥
ਭਾਈ ਰੇ ਮੀਤੁ ਕਰਹੁ ਪ੍ਰਭੁ ਸੋਇ ॥
ਮਾਇਆ ਮੋਹ ਪਰੀਤਿ ਧ੍ਰਿਗੁ ਸੁਖੀ ਨ ਦੀਸੈ ਕੋਇ ॥੧॥ ਰਹਾਉ ॥

ਦਾਨਾ ਦਾਤਾ ਸੀਲਵੰਤੁ ਨਿਰਮਲੁ ਰੂਪੁ ਅਪਾਰੁ ॥
ਸਖਾ ਸਹਾਈ ਅਤਿ ਵਡਾ ਊਚਾ ਵਡਾ ਅਪਾਰੁ ॥
ਬਾਲਕੁ ਬਿਰਧਿ ਨ ਜਾਣੀਐ ਨਿਹਚਲੁ ਤਿਸੁ ਦਰਵਾਰੁ ॥
ਜੋ ਮੰਗੀਐ ਸੋਈ ਪਾਈਐ ਨਿਧਾਰਾ ਆਧਾਰੁ ॥੨॥
ਜਿਸੁ ਪੇਖਤ ਕਿਲਵਿਖ ਹਿਰਹਿ ਮਨਿ ਤਨਿ ਹੋਵੈ ਸਾਂਤਿ ॥
ਇਕ ਮਨਿ ਏਕੁ ਧਿਆਈਐ ਮਨ ਕੀ ਲਾਹਿ ਭਰਾਂਤਿ ॥
ਗੁਣ ਨਿਧਾਨੁ ਨਵਤਨੁ ਸਦਾ ਪੂਰਨ ਜਾ ਕੀ ਦਾਤਿ ॥
ਸਦਾ ਸਦਾ ਆਰਾਧੀਐ ਦਿਨੁ ਵਿਸਰਹੁ ਨਹੀ ਰਾਤਿ ॥੩॥

ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ ॥
ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ ॥
ਦੇਖੈ ਸੁਣੈ ਹਦੂਰਿ ਸਦ ਘਟਿ ਘਟਿ ਬ੍ਰਹਮੁ ਰਵਿੰਦੁ ॥
ਅਕਿਰਤਘਣਾ ਨੋ ਪਾਲਦਾ ਪ੍ਰਭ ਨਾਨਕ ਸਦ ਬਖਸਿੰਦੁ ॥੪॥੧੩॥੮੩॥

ਸਿਰੀਰਾਗੁ ਮਹਲਾ ੫ ॥
ਮਨੁ ਤਨੁ ਧਨੁ ਜਿਨਿ ਪ੍ਰਭਿ ਦੀਆ ਰਖਿਆ ਸਹਜਿ ਸਵਾਰਿ ॥
ਸਰਬ ਕਲਾ ਕਰਿ ਥਾਪਿਆ ਅੰਤਰਿ ਜੋਤਿ ਅਪਾਰ ॥
ਸਦਾ ਸਦਾ ਪ੍ਰਭੁ ਸਿਮਰੀਐ ਅੰਤਰਿ ਰਖੁ ਉਰ ਧਾਰਿ ॥੧॥
ਮੇਰੇ ਮਨ ਹਰਿ ਬਿਨੁ ਅਵਰੁ ਨ ਕੋਇ ॥
ਪ੍ਰਭ ਸਰਣਾਈ ਸਦਾ ਰਹੁ ਦੂਖੁ ਨ ਵਿਆਪੈ ਕੋਇ ॥੧॥ ਰਹਾਉ ॥

ਰਤਨ ਪਦਾਰਥ ਮਾਣਕਾ ਸੁਇਨਾ ਰੁਪਾ ਖਾਕੁ ॥
ਮਾਤ ਪਿਤਾ ਸੁਤ ਬੰਧਪਾ ਕੂੜੇ ਸਭੇ ਸਾਕ ॥
ਜਿਨਿ ਕੀਤਾ ਤਿਸਹਿ ਨ ਜਾਣਈ ਮਨਮੁਖ ਪਸੁ ਨਾਪਾਕ ॥੨॥
ਅੰਤਰਿ ਬਾਹਰਿ ਰਵਿ ਰਹਿਆ ਤਿਸ ਨੋ ਜਾਣੈ ਦੂਰਿ ॥
ਤ੍ਰਿਸਨਾ ਲਾਗੀ ਰਚਿ ਰਹਿਆ ਅੰਤਰਿ ਹਉਮੈ ਕੂਰਿ ॥
ਭਗਤੀ ਨਾਮ ਵਿਹੂਣਿਆ ਆਵਹਿ ਵੰਞਹਿ ਪੂਰ ॥੩॥

Sri Satguru Jagjit Singh Ji eLibrary NamdhariElibrary@gmail.com

**ਸਿਰੀ ਰਾਗੁ ਮਹਲਾ ੫**

(ਮੇਰੀ) ਪ੍ਰੀਤ ਉਸ ਸਤਿਸਰੂਪ ਨਾਲ ਲਗ ਗਈ ਹੈ (ਜੋ) ਨ ਮਰਦਾ ਹੈ ਅਤੇ ਨ ਵੀ ਆਵਾਗਵਣ ਵਿਚ ਪੈਂਦਾ ਹੈ। (ਉਹ) ਵਿਛੋੜਿਆਂ ਵੀ ਵਿਛੜਦਾ ਨਹੀਂ, (ਕਿਉਂਕਿ) ਸਭ ਵਿਚ ਸਮਾਇਆ ਹੋਇਆ ਹੈ। (ਉਹ) ਅਨਾਥਾਂ (*ਦੀਨ*) ਦੇ ਦੁਖ ਅਤੇ ਦਰਦ ਨੂੰ ਨਸ਼ਟ ਕਰਨ ਵਾਲਾ (*ਭੰਜਨਾ*) ਹੈ, ਸੇਵਕਾਂ ਪ੍ਰਤਿ ਸਦ-ਭਾਵਨਾ (*ਸਤ ਭਾਇ*) ਰਖਦਾ ਹੈ। (ਉਸ) ਮਾਇਆ ਮੁਕਤ ਪ੍ਰਭੂ ਦਾ ਰੂਪ ਬੜਾ ਵਿਚਿਤ੍ਰ ਹੈ। ਹੇ ਮੇਰੀ ਮਾਂ! (ਉਸ ਨਾਲ ਮੈਨੂੰ) ਗੁਰੂ ਨੇ ਮਿਲਾਇਆ ਹੈ।੧। ਹੇ ਭਾਈ! ਉਸ ਪਰਮਾਤਮਾ ਨੂੰ ਆਪਣਾ ਮਿਤਰ ਬਣਾ। (ਕਿਉਂਕਿ) ਮਾਇਆ-ਮੋਹ ਦੀ ਪ੍ਰੀਤ ਤਾਂ ਧਿਕਾਰਨਯੋਗ ਹੈ। (ਮਾਇਆ ਨਾਲ ਪ੍ਰੇਮ ਕਰਨ ਵਾਲਾ) ਕੋਈ ਵੀ ਸੁਖੀ ਨਹੀਂ ਦਿਸਦਾ।੧।ਰਹਾਉ।

(ਉਹ ਪਰਮਾਤਮਾ) ਸਭ ਕੁਝ ਜਾਣਨ ਵਾਲਾ (*ਦਾਨਾ*), ਦਾਤਾਰ, ਸ਼ਾਂਤ ਸੁਭਾ (*ਸੀਲਵੰਤੁ*) ਨਿਰਮਲ ਅਤੇ ਅਪਾਰ (ਸੁੰਦਰ) ਰੂਪ ਵਾਲਾ ਹੈ। (ਉਹ) ਮਿਤਰ (*ਸਖਾ*) ਹੈ, ਸਹਾਇਕ ਹੈ, ਬਹੁਤ ਵੱਡਾ ਹੈ, ਉੱਚਾ ਹੈ, ਮਹਾਨ ਹੈ ਅਤੇ ਬੇਅੰਤ (ਸਰੂਪ ਵਾਲਾ) ਹੈ। (ਉਸ ਨੂੰ) ਬਲਾਕ ਜਾਂ ਬਿਰਧ ਨਹੀਂ ਸਮਝਣਾ ਚਾਹੀਦਾ, ਉਸ ਦਾ ਦਰਬਾਰ ਸਦਾ ਸਥਿਰ ਹੈ। (ਉਸ ਤੋਂ) ਜੋ ਮੰਗੀਏ, ਉਹੀ ਪ੍ਰਾਪਤ ਹੋ ਜਾਂਦਾ ਹੈ। (ਉਹ) ਨਿਆਸਰਿਆਂ ਦਾ ਆਸਰਾ (*ਨਿਰਧਾਰਾ ਆਧਾਰੁ*) ਹੈ।੨। ਜਿਸ ਨੂੰ ਵੇਖਣ (*ਪੇਖਤ*) ਨਾਲ ਪਾਪ (*ਕਿਲਵਿਖ*) ਨਸ਼ਟ ਹੋ ਜਾਂਦੇ ਹਨ ਅਤੇ ਮਨ ਤੇ ਤਨ ਸ਼ਾਂਤ ਹੋ ਜਾਂਦੇ ਹਨ, (ਉਸ) ਇਕ ਨੂੰ ਮਨ ਦੇ ਭਰਮਾਂ ਨੂੰ ਦੂਰ ਕਰਕੇ ਸਿਮਰਨਾ ਚਾਹੀਦਾ ਹੈ। (ਉਹ) ਗੁਣਾਂ ਦਾ ਖ਼ਜ਼ਾਨਾ (*ਨਿਧਾਨੁ*) ਅਤੇ ਸਦਾ ਨਵੀਨ ਹੈ। ਉਸ ਦੀ ਦਾਤ (ਹਰ ਪੱਖੋਂ) ਪੂਰੀ ਹੁੰਦੀ ਹੈ। (ਉਸ ਨੂੰ) ਹਮੇਸ਼ਾਂ ਹਮੇਸ਼ਾਂ ਸਲਾਹੁਣਾ ਚਾਹੀਦਾ ਹੈ। (ਉਹ) ਦਿਨ ਜਾਂ ਰਾਤ (ਕਿਸੇ ਵੇਲੇ ਵੀ) ਵਿਸਰਨਾ ਨਹੀਂ ਚਾਹੀਦਾ।੩।

ਜਿਨ੍ਹਾਂ (ਸਾਧਕਾਂ) ਦੇ ਭਾਗਾਂ ਵਿਚ ਪਹਿਲਾਂ ਤੋਂ ਹੀ ਲਿਖਿਆ ਹੁੰਦਾ ਹੈ, ਉਨ੍ਹਾਂ ਦਾ ਮਿਤਰ ਪ੍ਰਭੂ (ਆਪ ਹੁੰਦਾ ਹੈ)। (ਉਸ ਪ੍ਰਭੂ ਅਗੇ ਸਾਧਕਾਂ ਨੂੰ) ਤਨ, ਮਨ ਅਤੇ ਧਨ ਅਰਪਿਤ ਕਰਨਾ ਚਾਹੀਦਾ ਹੈ। (ਇਥੋਂ ਤਕ ਕਿ) ਇਹ ਸਾਰੀ ਜਿੰਦ ਵੀ ਵਾਰ ਦੇਣੀ ਚਾਹੀਦੀ ਹੈ। (ਉਹ) ਹਮੇਸ਼ਾਂ ਵੇਖਦਾ, ਸੁਣਦਾ ਅਤੇ (ਸਭ ਥਾਂ) ਹਾਜ਼ਰ-ਨਾਜ਼ਰ (*ਹਦੂਰਿ*) ਹੈ। (ਉਹ) ਪਾਰਬ੍ਰਹਮ ਹਰ ਇਕ ਸ਼ਰੀਰ ਵਿਚ ਰਮਣ (*ਰਵਿੰਦੁ*) ਕਰ ਰਿਹਾ ਹੈ। (ਉਹ) ਪ੍ਰਭੂ ਅਕ੍ਰਿਤਘਣਾਂ ਨੂੰ ਵੀ ਪਾਲਦਾ ਹੈ। ਹੇ ਨਾਨਕ! (ਉਹ ਪਰਮਾਤਮਾ) ਸਦਾ ਬਖ਼ਸ਼ਣ ਵਾਲਾ ਹੈ।੪।੧੩।੮੩।

**ਸਿਰੀ ਰਾਗੁ ਮਹਲਾ ੫**

ਜਿਸ ਪਰਮਾਤਮਾ ਨੇ ਮਨ, ਤਨ ਅਤੇ ਧਨ ਦਿੱਤੇ ਹਨ ਅਤੇ (ਸ਼ਰੀਰ) ਸਹਿਜ ਢੰਗ ਨਾਲ ਸਵਾਰ ਕੇ ਰਖਿਆ ਹੈ। (ਇਸ ਸ਼ਰੀਰ ਨੂੰ) ਸਰਬ-ਕਲਾ ਨਾਲ ਸੰਪੰਨ ਕਰਕੇ ਥਾਪਿਆ ਹੈ ਅਤੇ (ਇਸ ਦੇ) ਅੰਦਰ ਅਪਾਰ ਜੋਤਿ (ਟਿਕਾ ਦਿੱਤੀ ਹੈ)। (ਉਸ) ਪਰਮਾਤਮਾ ਨੂੰ ਹਮੇਸ਼ਾਂ ਹਮੇਸ਼ਾਂ ਸਿਮਰਨਾ ਚਾਹੀਦਾ ਹੈ ਅਤੇ ਹਿਰਦੇ (*ਉਰ*) ਅੰਦਰ ਵਸਾਈ ਰਖਣਾ ਚਾਹੀਦਾ ਹੈ।੧। ਹੇ ਮੇਰੇ ਮਨ! ਹਰਿ ਤੋਂ ਬਿਨਾ ਹੋਰ ਕੋਈ ਨਹੀਂ ਹੈ। (ਇਸ ਲਈ) ਸਦਾ ਪ੍ਰਭੂ ਦੀ ਸ਼ਰਣ ਵਿਚ ਰਹੋ। (ਫਿਰ) ਕੋਈ ਦੁਖ ਨਹੀਂ ਲਗਦਾ।੧।ਰਹਾਉ।

ਰਤਨ, ਹੀਰੇ, ਸੋਨਾ, ਚਾਂਦੀ (*ਰੁਪਾ*) (ਸਭ) ਪਦਾਰਥ ਮਿੱਟੀ (ਦੇ ਸਮਾਨ ਹਨ)। ਮਾਤਾ, ਪਿਤਾ, ਪੁੱਤਰ, ਭਰਾ, ਭਾਈ (*ਬੰਧਪਾ*), (ਇਹ) ਸਾਰੇ ਕੂੜੇ ਸਾਕ ਸੰਬੰਧ ਹਨ। ਮਨਮੁਖ (ਉਸ ਨੂੰ) ਨਹੀਂ ਜਾਣਦਾ (ਸਿਮਰਦਾ) ਜਿਸ ਨੇ (ਇਹ ਸਭ ਕੁਝ) ਕੀਤਾ ਹੈ। (ਇਸ ਲਈ ਉਹ) ਅਪਵਿਤਰ (*ਨਾਪਾਕ*) ਹੈ।੨। (ਪ੍ਰਭੂ ਜੋ) ਅੰਦਰ ਬਾਹਿਰ (ਸਭ ਪਾਸੇ) ਵਿਚਰ ਰਿਹਾ ਹੈ, ਉਸ ਨੂੰ (ਮਨਮੁਖ) ਦੂਰ ਸਮਝਦਾ ਹੈ। (ਉਸ ਮਨਮੁਖ ਨੂੰ) ਤ੍ਰਿਸ਼ਨਾ ਲਗੀ ਹੋਈ ਹੈ, (ਉਸੇ ਵਿਚ) ਰੁਝਿਆ ਹੋਇਆ ਹੈ ਅਤੇ (ਉਸ ਦੇ) ਅੰਦਰ ਹਉਮੈ ਦਾ ਕੂੜ ਭਰਿਆ ਹੋਇਆ ਹੈ। ਭਗਤੀ ਅਤੇ ਨਾਮ ਤੋਂ ਵਾਂਝੇ (*ਵਿਹੂਣਿਆ*) (ਮਨਮੁਖਾਂ ਦੇ) ਪੂਰਾਂ ਦੇ ਪੂਰ ਆਉਂਦੇ ਜਾਂਦੇ ਹਨ।੩।

Sri Satguru Jagjit Singh Ji eLibrary NamdhariElibrary@gmail.com

ਰਾਖਿ ਲੇਹੁ ਪ੍ਰਭੁ ਕਰਣਹਾਰ ਜੀਅ ਜੰਤ ਕਰਿ ਦਇਆ ॥
ਬਿਨੁ ਪ੍ਰਭ ਕੋਇ ਨ ਰਖਨਹਾਰੁ ਮਹਾ ਬਿਕਟ ਜਮ ਭਇਆ ॥
ਨਾਨਕ ਨਾਮੁ ਨ ਵੀਸਰਉ ਕਰਿ ਅਪੁਨੀ ਹਰਿ ਮਇਆ ॥੪॥੧੪॥੮੪॥

ਸਿਰੀਰਾਗੁ ਮਹਲਾ ੫ ॥
ਮੇਰਾ ਤਨੁ ਅਰੁ ਧਨੁ ਮੇਰਾ ਰਾਜ ਰੂਪ ਮੈ ਦੇਸੁ ॥
ਸੁਤ ਦਾਰਾ ਬਨਿਤਾ ਅਨੇਕ ਬਹੁਤੁ ਰੰਗ ਅਰੁ ਵੇਸ ॥
ਹਰਿ ਨਾਮੁ ਰਿਦੈ ਨ ਵਸਈ ਕਾਰਜਿ ਕਿਤੈ ਨ ਲੇਖਿ ॥੧॥
ਮੇਰੇ ਮਨ ਹਰਿ ਹਰਿ ਨਾਮੁ ਧਿਆਇ ॥
ਕਰਿ ਸੰਗਤਿ ਨਿਤ ਸਾਧ ਕੀ ਗੁਰ ਚਰਣੀ ਚਿਤੁ ਲਾਇ ॥੧॥ ਰਹਾਉ ॥

ਨਾਮੁ ਨਿਧਾਨੁ ਧਿਆਈਐ ਮਸਤਕਿ ਹੋਵੈ ਭਾਗੁ ॥
ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥
ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥੨॥
ਕਰਿ ਸੰਗਤਿ ਤੂ ਸਾਧ ਕੀ ਅਠਸਠਿ ਤੀਰਥ ਨਾਉ ॥
ਜੀਉ ਪ੍ਰਾਣ ਮਨੁ ਤਨੁ ਹਰੇ ਸਾਚਾ ਏਹੁ ਸੁਆਉ ॥
ਐਥੈ ਮਿਲਹਿ ਵਡਾਈਆ ਦਰਗਹਿ ਪਾਵਹਿ ਥਾਉ ॥੩॥
ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥
ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥
ਨਾਨਕ ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ ॥੪॥੧੫॥੮੫॥

ਸਿਰੀਰਾਗੁ ਮਹਲਾ ੫ ॥
ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥
ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥
ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ ॥੧॥
ਮਨ ਮੇਰੇ ਸਤਿਗੁਰ ਸੇਵਾ ਸਾਰੁ ॥
ਕਰੇ ਦਇਆ ਪ੍ਰਭੁ ਆਪਣੀ ਇਕ ਨਿਮਖ ਨ ਮਨਹੁ ਵਿਸਾਰੁ ॥ ਰਹਾਉ ॥

ਗੁਣ ਗੋਵਿੰਦ ਨਿਤ ਗਾਵੀਅਹਿ ਅਵਗੁਣ ਕਟਣਹਾਰ ॥
ਬਿਨੁ ਹਰਿ ਨਾਮ ਨ ਸੁਖੁ ਹੋਇ ਕਰਿ ਡਿਠੇ ਬਿਸਥਾਰ ॥
ਸਹਜੇ ਸਿਫਤੀ ਰਤਿਆ ਭਵਜਲੁ ਉਤਰੇ ਪਾਰਿ ॥੨॥
ਤੀਰਥ ਵਰਤ ਲਖ ਸੰਜਮਾ ਪਾਈਐ ਸਾਧੂ ਧੂਰਿ ॥
ਲੂਕਿ ਕਮਾਵੈ ਕਿਸ ਤੇ ਜਾ ਵੇਖੈ ਸਦਾ ਹਦੂਰਿ ॥

ਹੇ ਪ੍ਰਭੂ ਕਰਣਹਾਰ! ਤੂੰ ਦਇਆ ਪੂਰਵਕ ਜੀਵ-ਜੰਤ ਨੂੰ ਸੁਰਖਿਅਤ ਕਰ ਦੇ। ਬਿਨਾ ਪ੍ਰਭੂ ਦੇ ਹੋਰ ਕੋਈ ਵੀ ਰਖਣ ਵਾਲਾ ਨਹੀਂ ਹੈ, (ਉਧਰ) ਜਮ ਬਹੁਤ ਭਿਆਨਕ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਹੇ ਹਰਿ! ਆਪਣੀ ਮਿਹਰ (*ਮਇਆ*) ਕਰ (ਤਾਂ ਜੋ ਮੈਂ) ਹਰਿ-ਨਾਮ ਨੂੰ ਨ ਵਿਸਾਰਾਂ।੪।੧੪।੮੪।

**ਸਿਰੀ ਰਾਗੁ ਮਹਲਾ ੫**

(ਜੇ ਕੋਈ ਮਨੁੱਖ ਇਹ ਸਮਝੇ ਕਿ ਇਹ) ਸ਼ਰੀਰ ਮੇਰਾ ਹੈ, ਧਨ ਮੇਰਾ ਹੈ, ਰਾਜ, ਰੂਪ ਅਤੇ ਦੇਸ ਮੇਰਾ ਹੈ। ਪੁੱਤਰ, ਪਤਨੀ (*ਦਾਰਾ*) ਅਤੇ ਅਨੇਕ ਇਸਤਰੀਆਂ (*ਬਨਿਤਾ*) ਅਤੇ ਬਹੁਤ ਤਰ੍ਹਾਂ ਰੰਗ-ਤਮਾਸ਼ੇ ਅਤੇ ਲਿਬਾਸ (ਮੇਰੇ ਹਨ)। (ਜੇ ਉਸ ਦੇ) ਹਿਰਦੇ ਵਿਚ ਨਾਮ ਨਹੀਂ ਵਸਦਾ (ਤਾਂ ਸਾਰੇ) ਕੰਮ-ਕਾਜ ਕਿਸੇ ਲੇਖੇ ਵਿਚ ਨਹੀਂ ਹਨ (ਅਰਥਾਤ ਵਿਅਰਥ ਹਨ)।੧। ਹੇ ਮੇਰੇ ਮਨ! ਹਰਿ-ਨਾਮ ਦੀ ਅਰਾਧਨਾ ਕਰ। ਹਮੇਸ਼ਾਂ ਸਾਧ-ਸੰਗਤ ਵਿਚ ਜਾ ਕੇ ਗੁਰੂ ਦੇ ਚਰਣਾਂ ਵਿਚ (ਆਪਣਾ) ਚਿਤ ਲਗਾ।੧।ਰਹਾਉ।

ਨਾਮ ਰੂਪ ਖ਼ਜ਼ਾਨੇ (*ਨਿਧਾਨੁ*) ਨੂੰ (ਤਦੇ) ਧਿਆਇਆ ਜਾ ਸਕਦਾ ਹੈ (ਜੇ) ਮੱਥੇ ਉਤੇ (ਸ਼ੁਭ) ਲੇਖ ਲਿਖਿਆ ਹੋਵੇ। ਗੁਰੂ ਦੇ ਚਰਣਾਂ ਵਿਚ ਲਗਣ ਨਾਲ ਸਾਰੇ ਕਾਰਜ ਸਵਾਰ ਲਏ ਜਾਂਦੇ ਹਨ। (ਫਿਰ) ਹਉਮੈ ਦੇ ਰੋਗ ਵਾਲਾ ਭਰਮ ਕਟਿਆ ਜਾਂਦਾ ਹੈ (ਅਰਥਾਤ ਖ਼ਤਮ ਹੋ ਜਾਂਦਾ ਹੈ) ਅਤੇ ਆਉਣਾ ਜਾਣਾ ਨਹੀਂ ਪੈਂਦਾ (ਭਾਵ ਆਵਾਗਵਣ ਦਾ ਚੱਕਰ ਖ਼ਤਮ ਹੋ ਜਾਂਦਾ ਹੈ)।੨। (ਹੇ ਭਾਈ!) ਤੂੰ ਸਾਧ (ਭਾਵ ਗੁਰੂ) ਦੀ ਸੰਗਤ ਕਰ (ਕਿਉਂਕਿ ਇਸ ਦਾ ਮਹਾਤਮ) ਅਠਸਠ ਤੀਰਥਾਂ ਵਿਚ ਇਸ਼ਨਾਨ ਕਰਨ ਦੇ ਤੁੱਲ ਹੈ। ਜਿੰਦ, ਪ੍ਰਾਣ, ਤਨ ਅਤੇ ਮਨ ਹਰੇ ਭਰੇ ਹੋ ਜਾਂਦੇ ਹਨ (ਅਰਥਾਤ ਪ੍ਰਸੰਨ ਹੋ ਜਾਂਦੇ ਹਨ)। ਇਹੀ (ਮਨੁੱਖ ਦਾ) ਸੱਚਾ ਜੀਵਨ-ਪ੍ਰਯੋਜਨ (*ਸੁਆਉ*) ਹੈ। (ਇਸ ਦੇ ਫਲਸਰੂਪ) ਇਸ ਲੋਕ ਵਿਚ ਵਡਿਆਈਆਂ ਮਿਲਦੀਆਂ ਹਨ ਅਤੇ ਈਸ਼ਵਰੀ ਦਰਗਾਹ ਵਿਚ ਠਿਕਾਣਾ ਪ੍ਰਾਪਤ ਹੁੰਦਾ ਹੈ।੩। ਕਰਨ ਕਰਾਵਣ ਵਾਲਾ ਪ੍ਰਭੂ ਆਪ ਹੈ, ਸਭ ਕੁਝ ਉਸੇ ਦੇ ਹੀ ਹੱਥ ਵਿਚ ਹੈ। (ਉਹ ਆਪ ਹੀ) ਮਾਰ ਕੇ (ਫਿਰ) ਆਪ ਹੀ ਜੀਵਿਤ ਕਰਦਾ ਹੈ। (ਹਰ ਇਕ ਦੇ) ਨਾਲ ਅੰਦਰ ਬਾਹਰ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਸਾਰਿਆਂ ਜੀਵਾਂ ਦੇ ਸੁਆਮੀ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ।੪।੧੫।੮੫।

**ਸਿਰੀ ਰਾਗੁ ਮਹਲਾ ੫**

ਗੁਰੂ ਦੇ ਮਿਹਰਬਾਨ ਹੋ ਜਾਣ ਨਾਲ (ਅਸੀਂ) ਆਪਣੇ ਪ੍ਰਭੂ ਦੀ ਸ਼ਰਣ ਵਿਚ ਪੈ ਗਏ ਹਾਂ। ਸਤਿਗੁਰੂ ਦੇ ਉਪਦੇਸ਼ਾਂ ਨਾਲ (ਸਾਡੇ) ਸਾਰੇ ਜੰਜਾਲ ਨਸ਼ਟ ਹੋ ਗਏ ਹਨ। (ਸਾਡੇ ਹਿਰਦੇ) ਅੰਦਰ ਰਾਮ-ਨਾਮ ਰੂਪ ਅੰਮ੍ਰਿਤ ਵਸ ਗਿਆ ਹੈ ਅਤੇ (ਪ੍ਰਭੂ ਦੀ) ਮਿਹਰ ਦੀ ਦ੍ਰਿਸ਼ਟੀ (*ਨਦਰਿ*) ਨਾਲ ਪ੍ਰਸੰਨ ਹੋ ਗਿਆ ਹੈ (ਅਰਥਾਤ ਖਿੜ ਗਿਆ ਹੈ)।੧। ਹੇ ਮੇਰੇ ਮਨ! ਸਤਿਗੁਰੂ ਦੀ ਸੇਵਾ ਯਾਦ (*ਸਾਰੁ*) ਰਖ (ਅਰਥਾਤ ਸਦਾ ਕਰਦਾ ਰਹਿ)। (ਇਸ ਸੇਵਾ ਕਾਰਣ) ਪ੍ਰਭੂ ਆਪਣੀ ਦਇਆ ਕਰਦਾ ਹੈ। (ਉਸ ਨੂੰ) ਇਕ ਛਿਣ ਲਈ ਵੀ ਮਨੋ ਭੁਲਾਣਾ ਨਹੀਂ ਚਾਹੀਦਾ।ਰਹਾਉ।

ਪਰਮਾਤਮਾ ਦਾ ਸਦਾ ਗੁਣ-ਗਾਨ ਕਰਨਾ ਚਾਹੀਦਾ ਹੈ (ਕਿਉਂਕਿ ਉਹ) ਔਗੁਣਾਂ ਨੂੰ ਕਟਣ ਵਾਲਾ ਹੈ। ਹਰਿ-ਨਾਮ (ਦੇ ਸਿਮਰਨ) ਬਾਝੋਂ (ਕਦੀ) ਸੁਖ ਨਹੀਂ ਹੁੰਦਾ, (ਅਸੀਂ) ਵਿਸਤਾਰ ਪੂਰਵਕ (ਯਤਨ) ਕਰਕੇ ਵੇਖ ਲਏ ਹਨ। (ਜੋ ਸਾਧਕ) ਸਹਿਜ ਸੁਭਾ (ਪਰਮਾਤਮਾ ਦੀ) ਉਸਤਤ ਵਿਚ ਲਗਿਆ ਹੋਇਆ ਹੈ, (ਉਹ) ਸੰਸਾਰ ਸਾਗਰ ਤੋਂ ਪਾਰ ਉਤਰ ਜਾਂਦਾ ਹੈ।੨। ਤੀਰਥਾਂ ਦੇ ਇਸ਼ਨਾਨ, ਵਰਤ ਅਤੇ ਲੱਖਾਂ ਸੰਜਮਾਂ (ਤੋਂ ਪ੍ਰਾਪਤ ਹੋਣ ਵਾਲਾ ਲਾਭ) ਸਾਧੂ ਦੀ ਧੂੜ ਤੋਂ ਪ੍ਰਾਪਤ ਹੋ ਜਾਂਦਾ ਹੈ। (ਹੇ ਭਾਈ ! ਤੂੰ) ਕਿਸ ਤੋਂ ਲੁਕ-ਛਿਪ (*ਲੂਕਿ*) ਕੇ ਕਰਮ ਕਰਦਾ ਹੈਂ, ਜਦੋਂ ਕਿ (ਪਰਮਾਤਮਾ ਹਰ ਥਾਂ)

Sri Satguru Jagjit Singh Ji eLibrary NamdhariElibrary@gmail.com

ਥਾਨ ਥਨੰਤਰਿ ਰਵਿ ਰਹਿਆ ਪ੍ਰਭੁ ਮੇਰਾ ਭਰਪੂਰਿ ॥੩॥
ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ ॥
ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ ॥
ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ ॥੪॥੧੬॥੮੬॥

ਸਿਰੀਰਾਗੁ ਮਹਲਾ ੫ ॥
ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥
ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ॥੧॥
ਮਨ ਮੇਰੇ ਰਾਮ ਨਾਮੁ ਜਪਿ ਜਾਪੁ ॥
ਮਨ ਇਛੇ ਫਲ ਭੁੰਚਿ ਤੂ ਸਭੁ ਚੂਕੈ ਸੋਗੁ ਸੰਤਾਪੁ ॥ ਰਹਾਉ ॥

ਜਿਸੁ ਕਾਰਣਿ ਤਨੁ ਧਾਰਿਆ ਸੋ ਪ੍ਰਭੁ ਡਿਠਾ ਨਾਲਿ ॥
ਜਲਿ ਥਲਿ ਮਹੀਅਲਿ ਪੂਰਿਆ ਪ੍ਰਭੁ ਆਪਣੀ ਨਦਰਿ ਨਿਹਾਲਿ ॥੨॥
ਮਨੁ ਤਨੁ ਨਿਰਮਲੁ ਹੋਇਆ ਲਾਗੀ ਸਾਚੁ ਪਰੀਤਿ ॥
ਚਰਣ ਭਜੇ ਪਾਰਬ੍ਰਹਮ ਕੇ ਸਭਿ ਜਪ ਤਪ ਤਿਨ ਹੀ ਕੀਤਿ ॥੩॥
ਰਤਨ ਜਵੇਹਰ ਮਾਣਿਕਾ ਅੰਮ੍ਰਿਤੁ ਹਰਿ ਕਾ ਨਾਉ ॥
ਸੂਖ ਸਹਜ ਆਨੰਦ ਰਸ ਜਨ ਨਾਨਕ ਹਰਿ ਗੁਣ ਗਾਉ ॥੪॥੧੭॥੮੭॥

ਸਿਰੀਰਾਗੁ ਮਹਲਾ ੫ ॥
ਸੋਈ ਸਾਸਤੁ ਸਉਣੁ ਸੋਇ ਜਿਤੁ ਜਪੀਐ ਹਰਿ ਨਾਉ ॥
ਚਰਣ ਕਮਲ ਗੁਰਿ ਧਨੁ ਦੀਆ ਮਿਲਿਆ ਨਿਥਾਵੇ ਥਾਉ ॥
ਸਾਚੀ ਪੂੰਜੀ ਸਚੁ ਸੰਜਮੋ ਆਠ ਪਹਰ ਗੁਣ ਗਾਉ ॥
ਕਰਿ ਕਿਰਪਾ ਪ੍ਰਭੁ ਭੇਟਿਆ ਮਰਣੁ ਨ ਆਵਣੁ ਜਾਉ ॥੧॥
ਮੇਰੇ ਮਨ ਹਰਿ ਭਜੁ ਸਦਾ ਇਕ ਰੰਗਿ ॥
ਘਟ ਘਟ ਅੰਤਰਿ ਰਵਿ ਰਹਿਆ ਸਦਾ ਸਹਾਈ ਸੰਗਿ ॥੧॥ ਰਹਾਉ ॥

ਸੁਖਾ ਕੀ ਮਿਤਿ ਕਿਆ ਗਣੀ ਜਾ ਸਿਮਰੀ ਗੋਵਿੰਦੁ ॥
ਜਿਨ ਚਾਖਿਆ ਸੇ ਤ੍ਰਿਪਤਾਸਿਆ ਉਹ ਰਸੁ ਜਾਣੈ ਜਿੰਦੁ ॥
ਸੰਤਾ ਸੰਗਤਿ ਮਨਿ ਵਸੈ ਪ੍ਰਭੁ ਪ੍ਰੀਤਮੁ ਬਖਸਿੰਦੁ ॥
ਜਿਨਿ ਸੇਵਿਆ ਪ੍ਰਭੁ ਆਪਣਾ ਸੋਈ ਰਾਜ ਨਰਿੰਦੁ ॥੨॥
ਅਉਸਰਿ ਹਰਿ ਜਸੁ ਗੁਣ ਰਮਣ ਜਿਤੁ ਕੋਟਿ ਮਜਨ ਇਸਨਾਨੁ ॥
ਰਸਨਾ ਉਚਰੈ ਗੁਣਵਤੀ ਕੋਇ ਨ ਪੁਜੈ ਦਾਨੁ ॥

Sri Satguru Jagjit Singh Ji eLibrary NamdhariElibrary@gmail.com

ਹਾਜ਼ਰ ਨਾਜ਼ਰ ਵੇਖ ਰਿਹਾ ਹੈ। ਮੇਰਾ ਪ੍ਰਭੂ ਥਾਵਾਂ ਅਤੇ ਥਾਵਾਂ ਤੋਂ ਪਰੇ (*ਥਨੰਤਰਿ*) ਵੀ ਪੂਰੀ ਤਰ੍ਹਾਂ ਰਮਣ ਕਰ ਰਿਹਾ ਹੈ।੩। (ਉਸ ਪ੍ਰਭੂ ਦੀ) ਬਾਦਸ਼ਾਹੀ ਸੱਚੀ ਹੈ, ਹੁਕਮ (*ਅਮਰੁ*) ਸੱਚਾ ਹੈ ਅਤੇ ਉਸ ਸੱਚੇ ਦਾ ਸਥਾਨ ਵੀ ਸਥਾਈ ਹੈ। (ਉਸ) ਸਤਿਸਰੂਪ ਪ੍ਰਭੂ ਨੇ ਸੱਚੀ ਕੁਦਰਤ ਧਾਰਣ ਕਰਕੇ, ਸੰਸਾਰ ਦੀ ਸਿਰਜਨਾ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਸਦਾ ਸਤਿਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ, ਮੈਂ (ਉਸ ਪ੍ਰਭੂ ਤੋਂ) ਹਮੇਸ਼ਾਂ ਹਮੇਸ਼ਾਂ ਕੁਰਬਾਨ ਜਾਂਦਾ ਹਾਂ।੪।੧੬।੮੬।

**ਸਿਰੀ ਰਾਗੁ ਮਹਲਾ ੫**

ਹੇ ਵਡਿਆਂ ਭਾਗਾਂ ਵਾਲੇ! (ਤੂੰ) ਹਰਿ-ਨਾਮ ਨੂੰ ਜਪਣ ਦਾ ਉਦਮ ਕਰ ਅਤੇ (ਪਰਮਾਤਮਾ ਦੇ ਨਾਮ ਰੂਪ ਧਨ ਦੀ) ਕਮਾਈ (*ਖਾਟਿ*) ਕਰ। ਸੰਤਾਂ ਦੀ ਸੰਗਤ ਵਿਚ ਹਰਿ-ਨਾਮ ਦਾ ਸਿਮਰਨ ਕਰ ਅਤੇ (ਇਸ ਤਰ੍ਹਾਂ) ਜਨਮ-ਜਨਮਾਂਤਰਾਂ ਦੀ ਮੈਲ ਨੂੰ ਕਟ।੧। ਹੇ ਮੇਰੇ ਮਨ! ਰਾਮ-ਨਾਮ ਦਾ ਜਾਪ ਜਪ। (ਅਜਿਹਾ ਕਰਨ ਨਾਲ) ਤੂੰ ਮਨ-ਇਛਿਤ ਫਲ ਖਾ (*ਭੁੰਚਿ*)। (ਇਸ ਤਰ੍ਹਾਂ) ਸਾਰੇ ਸੋਗ ਸੰਤਾਪ ਖ਼ਤਮ ਹੋ ਜਾਂਦੇ ਹਨ।ਰਹਾਉ।

(ਨਾਮ ਜਪਣ ਨਾਲ ਪ੍ਰਾਪਤੀ ਇਹ ਹੈ ਕਿ) ਜਿਸ (ਪਰਮਾਤਮਾ) ਨੂੰ ਪ੍ਰਾਪਤ ਕਰਨ ਲਈ (ਇਹ) ਸ਼ਰੀਰ ਧਾਰਣ ਕੀਤਾ ਹੈ, ਉਹ ਪ੍ਰਭੂ (ਆਪਣੇ) ਅੰਗ-ਸੰਗ ਵੇਖ ਲਈਦਾ ਹੈ। (ਉਸ ਨੂੰ ਵਿਸ਼ਵਾਸ ਹੋ ਗਿਆ ਕਿ) ਪ੍ਰਭੂ ਜਲ ਥਲ ਅਤੇ ਪੁਲਾੜ (*ਮਹੀਅਲਿ*) ਵਿਚ ਪੂਰੀ ਤਰ੍ਹਾਂ (ਵਿਆਪਤ ਹੈ) ਅਤੇ ਆਪਣੀ ਕ੍ਰਿਪਾ ਦ੍ਰਿਸ਼ਟੀ (*ਨਦਰਿ*) ਨਾਲ ਸਭ ਨੂੰ ਵੇਖ ਰਿਹਾ ਹੈ।੨। (ਪ੍ਰਭੂ ਨਾਲ) ਸੱਚੀ ਪ੍ਰੀਤ ਲਗਣ ਨਾਲ ਮਨ ਅਤੇ ਤਨ ਨਿਰਮਲ ਹੋ ਗਏ ਹਨ। (ਜਿਸ ਨੇ) ਪਾਰਬ੍ਰਹਮ ਦੇ ਚਰਣਾਂ ਦਾ ਸਿਮਰਨ ਕਰ ਲਿਆ ਹੈ, (ਉਸ ਨੇ ਮਾਨੋ) ਸਭ ਜਪ ਤਪ ਕਰ ਲਏ (*ਕੀਤਿ*) ਹਨ।੩। ਅੰਮ੍ਰਿਤ ਤੁੱਲ ਹਰਿ ਨਾਮ ਰਤਨ, ਜਵਾਹਰ ਅਤੇ ਮਾਣਕਾਂ (ਤੋਂ ਵੀ ਵਧ ਅਮੋਲਕ ਹੈ)। ਦਾਸ ਨਾਨਕ (ਦਾ ਕਥਨ ਹੈ ਕਿ ਹਰਿ-ਨਾਮ) ਸੁਖ, ਸਹਿਜ ਅਤੇ ਆਨੰਦ ਦੇਣ ਵਾਲਾ ਰਸ ਹੈ, (ਇਸ ਲਈ) ਹਰਿ ਦਾ ਗੁਣ-ਗਾਨ ਕਰੋ।੪।੧੭।੮੭।

**ਸਿਰੀ ਰਾਗੁ ਮਹਲਾ ੫**

(ਮੇਰੇ ਲਈ ਸਹੀ ਅਰਥਾਂ ਵਿਚ) ਉਹੀ ਧਰਮ ਸ਼ਾਸਤ੍ਰ ਅਤੇ ਜੋਤਿਸ਼ ਸ਼ਾਸਤ੍ਰ (*ਸਉਣੁ*) ਹਨ ਜਿਨ੍ਹਾਂ ਦੁਆਰਾ ਹਰਿ-ਨਾਮ ਜਪਿਆ ਜਾ ਸਕੇ। ਗੁਰੂ ਨੇ (ਆਪਣੇ) ਚਰਣ ਕਮਲ ਦੇ ਰੂਪ ਵਿਚ (ਜੋ) ਧਨ ਪ੍ਰਦਾਨ ਕੀਤਾ ਹੈ, (ਉਸ ਕਾਰਣ ਮੈਨੂੰ) ਨਿਥਾਵੇਂ ਨੂੰ ਥਾਂ ਮਿਲ ਗਈ ਹੈ। (ਮੇਰੇ ਪਾਸ ਹੁਣ) ਸੱਚੀ ਪੂੰਜੀ ਅਤੇ ਸੱਚਾ ਸੰਜਮ ਹਨ, (ਜਿਸ ਕਰਕੇ ਅਠੇ ਪਹਿਰ ਪਰਮਾਤਮਾ ਦੇ) ਗੁਣ ਗਾਉਂਦਾ ਹਾਂ। (ਗੁਰੂ ਨੇ) ਕ੍ਰਿਪਾ ਕਰਕੇ ਪ੍ਰਭੂ ਨਾਲ ਭੇਂਟ ਕਰਾ ਦਿੱਤੀ ਹੈ, (ਜਿਸ ਦੇ ਫਲਸਰੂਪ) ਮਰਨਾ ਅਤੇ ਆਉਣਾ ਜਾਣਾ (ਆਵਾਗਵਣ) ਖ਼ਤਮ ਹੋ ਗਿਆ ਹੈ।੧। ਹੇ ਮੇਰੇ ਮਨ! ਪਰਮਾਤਮਾ ਦਾ ਨਿਰੰਤਰ ਮਗਨਤਾ ਨਾਲ ਭਜਨ ਕਰ। (ਉਹ ਪ੍ਰਭੂ) ਹਰ ਇਕ ਸ਼ਰੀਰ ਵਿਚ ਵਿਆਪਕ ਹੋ ਰਿਹਾ ਹੈ ਅਤੇ ਸਦਾ ਅੰਗ-ਸੰਗ ਸਹਾਇਕ ਹੈ।੧।ਰਹਾਉ।

(ਜਦੋਂ ਮੈਂ) ਗੋਬਿੰਦ ਦਾ ਸਿਮਰਨ (*ਸਿਮਰੀ*) ਕਰਦਾ ਹਾਂ, (ਤਾਂ ਫਿਰ) ਸੁਖਾਂ ਦੀ ਗਿਣਤੀ ਕਿਵੇਂ ਕਰਾਂ? ਜਿਨ੍ਹਾਂ ਨੇ (ਹਰਿ-ਨਾਮ ਰਸ) ਚਖਿਆ ਹੈ, ਉਹ ਤ੍ਰਿਪਤ (*ਤ੍ਰਿਪਤਾਸਿਆ*) ਹੋ ਗਏ ਹਨ। (ਇਸ) ਰਸ (ਦੇ ਸੁਆਦ) ਨੂੰ ਉਹੀ ਜਿੰਦ ਜਾਣਦੀ ਹੈ (ਜਿਸ ਨੇ ਇਸ ਨੂੰ ਚਖਿਆ ਹੈ)। ਸੰਤਾਂ ਦੀ ਸੰਗਤ ਕਰਨ ਨਾਲ ਬਖ਼ਸ਼ਣ ਵਾਲਾ ਪ੍ਰੀਤਮ ਪ੍ਰਭੂ (ਸਦਾ) ਮਨ ਵਿਚ ਵਸਣ ਲਗਦਾ ਹੈ। ਜਿਨ੍ਹਾਂ ਨੇ ਆਪਣੇ ਪ੍ਰਭੂ ਦੀ ਭਗਤੀ ਕੀਤੀ ਹੈ, (ਉਹੀ) ਰਾਜੇ ਅਤੇ ਨਰਿੰਦਰ ਹਨ।੨। ਜਿਸ ਅਵਸਰ 'ਤੇ ਪਰਮਾਤਮਾ ਦੇ ਗੁਣਾਂ ਨੂੰ ਗਾਇਆ ਜਾਏ, (ਉਸ ਵੇਲੇ) ਕਰੋੜਾਂ ਤੀਰਥਾਂ ਦੇ ਇਸ਼ਨਾਨ (ਦਾ ਪੁੰਨ ਅਰਜਿਤ ਹੋ ਜਾਂਦਾ ਹੈ)। (ਜੋ) ਜੀਭ (ਹਰਿ-ਨਾਮ ਨੂੰ) ਉਚਾਰਦੀ ਹੈ, ਉਹ ਗੁਣਵੰਤੀ ਹੈ, ਉਸ ਦੀ

ਦ੍ਰਿਸਟਿ ਧਾਰਿ ਮਨਿ ਤਨਿ ਵਸੈ ਦਇਆਲ ਪੁਰਖੁ ਮਿਹਰਵਾਨੁ ॥
ਜੀਉ ਪਿੰਡੁ ਧਨੁ ਤਿਸ ਦਾ ਹਉ ਸਦਾ ਸਦਾ ਕੁਰਬਾਨੁ ॥੩॥

ਮਿਲਿਆ ਕਦੇ ਨ ਵਿਛੁੜੈ ਜੋ ਮੇਲਿਆ ਕਰਤਾਰਿ ॥
ਦਾਸਾ ਕੇ ਬੰਧਨ ਕਟਿਆ ਸਾਚੈ ਸਿਰਜਣਹਾਰਿ ॥
ਭੂਲਾ ਮਾਰਗਿ ਪਾਇਓਨੁ ਗੁਣ ਅਵਗੁਣ ਨ ਬੀਚਾਰਿ ॥
ਨਾਨਕ ਤਿਸੁ ਸਰਣਾਗਤੀ ਜਿ ਸਗਲ ਘਟਾ ਆਧਾਰੁ ॥੪॥੧੮॥੮੮॥

ਸਿਰੀਰਾਗੁ ਮਹਲਾ ੫ ॥
ਰਸਨਾ ਸਚਾ ਸਿਮਰੀਐ ਮਨੁ ਤਨੁ ਨਿਰਮਲੁ ਹੋਇ ॥
ਮਾਤ ਪਿਤਾ ਸਾਕ ਅਗਲੇ ਤਿਸੁ ਬਿਨੁ ਅਵਰੁ ਨ ਕੋਇ ॥
ਮਿਹਰ ਕਰੇ ਜੇ ਆਪਣੀ ਚਸਾ ਨ ਵਿਸਰੈ ਸੋਇ ॥੧॥
ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸੁ ॥
ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ ॥੧॥ ਰਹਾਉ ॥

ਸਾਹਿਬੁ ਮੇਰਾ ਨਿਰਮਲਾ ਤਿਸੁ ਬਿਨੁ ਰਹਣੁ ਨ ਜਾਇ ॥
ਮੇਰੈ ਮਨਿ ਤਨਿ ਭੁਖ ਅਤਿ ਅਗਲੀ ਕੋਈ ਆਣਿ ਮਿਲਾਵੈ ਮਾਇ ॥
ਚਾਰੇ ਕੁੰਡਾ ਭਾਲੀਆ ਸਹ ਬਿਨੁ ਅਵਰੁ ਨ ਜਾਇ ॥੨॥
ਤਿਸੁ ਆਗੈ ਅਰਦਾਸਿ ਕਰਿ ਜੋ ਮੇਲੇ ਕਰਤਾਰੁ ॥
ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥
ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥੩॥

ਪਰਵਦਗਾਰੁ ਸਾਲਾਹੀਐ ਜਿਸ ਦੇ ਚਲਤ ਅਨੇਕ ॥
ਸਦਾ ਸਦਾ ਆਰਾਧੀਐ ਏਹਾ ਮਤਿ ਵਿਸੇਖ ॥
ਮਨਿ ਤਨਿ ਮਿਠਾ ਤਿਸੁ ਲਗੈ ਜਿਸੁ ਮਸਤਕਿ ਨਾਨਕ ਲੇਖ ॥੪॥੧੯॥੮੯॥

ਸਿਰੀਰਾਗੁ ਮਹਲਾ ੫ ॥
ਸੰਤ ਜਨਹੁ ਮਿਲਿ ਭਾਈਹੋ ਸਚਾ ਨਾਮੁ ਸਮਾਲਿ ॥
ਤੋਸਾ ਬੰਧਹੁ ਜੀਅ ਕਾ ਐਥੈ ਓਥੈ ਨਾਲਿ ॥
ਗੁਰ ਪੂਰੇ ਤੇ ਪਾਈਐ ਅਪਣੀ ਨਦਰਿ ਨਿਹਾਲਿ ॥
ਕਰਮਿ ਪਰਾਪਤਿ ਤਿਸੁ ਹੋਵੈ ਜਿਸ ਨੋ ਹੋਇ ਦਇਆਲੁ ॥੧॥
ਮੇਰੇ ਮਨ ਗੁਰ ਜੇਵਡੁ ਅਵਰੁ ਨ ਕੋਇ ॥
ਦੂਜਾ ਥਾਉ ਨ ਕੋ ਸੁਝੈ ਗੁਰ ਮੇਲੇ ਸਚੁ ਸੋਇ ॥੧॥ ਰਹਾਉ ॥

ਸਗਲ ਪਦਾਰਥ ਤਿਸੁ ਮਿਲੇ ਜਿਨਿ ਗੁਰੁ ਡਿਠਾ ਜਾਇ ॥
ਗੁਰ ਚਰਣੀ ਜਿਨ ਮਨੁ ਲਗਾ ਸੇ ਵਡਭਾਗੀ ਮਾਇ ॥

ਬਰਾਬਰੀ ਕੋਈ ਪੁੰਨ-ਦਾਨ ਵੀ ਨਹੀਂ ਕਰ ਸਕਦਾ। (ਉਹ) ਦਿਆਲੂ ਪੁਰਖ ਅਤੇ ਮਿਹਰਬਾਨ ਕ੍ਰਿਪਾ ਦ੍ਰਿਸ਼ਟੀ ਧਾਰ ਕੇ (ਹਰ ਇਕ ਦੇ) ਤਨ ਅਤੇ ਮਨ ਵਿਚ ਵਸਦਾ ਹੈ। (ਇਹ) ਜਿੰਦ, ਸ਼ਰੀਰ ਅਤੇ ਧਨ ਉਸੇ ਦਾ ਹੈ। ਮੈਂ ਉਸ ਤੋਂ ਹਮੇਸ਼ਾਂ ਹਮੇਸ਼ਾਂ ਕੁਰਬਾਨ ਜਾਂਦਾ ਹਾਂ।੩।

ਜਿਸ ਨੂੰ ਕਰਤਾਰ ਨੇ ਆਪਣੇ ਨਾਲ ਮਿਲਾ ਲਿਆ ਹੈ, (ਉਹ) ਮਿਲਿਆ ਹੋਇਆ (ਫਿਰ) ਕਦੇ ਵੀ ਵਿਛੜਦਾ ਨਹੀਂ ਹੈ। ਸੱਚੇ ਸਿਰਜਨਹਾਰ ਨੇ ਦਾਸਾਂ ਦੇ (ਮਾਇਕ) ਬੰਧਨ ਕਟ ਦਿੱਤੇ ਹਨ। (ਉਹ ਪ੍ਰਭੂ) ਭੁਲੇ ਹੋਇਆਂ ਨੂੰ ਸਨਮਾਰਗ ਉਤੇ ਪਾ ਦਿੰਦਾ ਹੈ (ਅਤੇ ਉਨ੍ਹਾਂ ਦਾ) ਗੁਣ ਜਾਂ ਦੋਸ਼ ਨਹੀਂ ਵਿਚਾਰਦਾ। ਨਾਨਕ (ਦਾ ਕਥਨ ਹੈ ਕਿ ਮੈਂ) ਉਸ ਦੀ ਸ਼ਰਣ ਵਿਚ ਪਿਆ ਹਾਂ, ਜੋ ਸਾਰੇ ਜੀਵਾਂ (*ਘਟਾ*) ਦਾ (ਇਕ ਮਾਤ੍ਰ) ਆਧਾਰ ਹੈ।੪।੧੮।੮੮।

**ਸਿਰੀ ਰਾਗੁ ਮਹਲਾ ੫**

ਜੀਭ (*ਰਸਨਾ*) ਨਾਲ ਸੱਚੇ ਨਾਮ ਦਾ ਸਿਮਰਨ ਕਰਨ ਨਾਲ ਮਨ ਅਤੇ ਤਨ ਪਵਿਤਰ ਹੋ ਜਾਂਦੇ ਹਨ। ਮਾਤਾ, ਪਿਤਾ ਅਤੇ ਹੋਰ ਬਹੁਤ ਅਧਿਕ ਰਿਸ਼ਤੇਦਾਰ ਹਨ, (ਪਰ) ਉਸ ਪਰਮਾਤਮਾ ਤੋਂ ਬਿਨਾ ਹੋਰ ਕੋਈ (ਸੱਚਾ ਸੰਬੰਧੀ) ਨਹੀਂ ਹੈ। ਜੇ ਉਹ ਆਪਣੀ ਕ੍ਰਿਪਾ ਕਰੇ, (ਤਾਂ) ਉਹ ਛਿਣ (*ਚਸਾ*) ਲਈ ਵੀ ਵਿਸਾਰਿਆ ਨਹੀਂ ਜਾ ਸਕਦਾ।੧। ਹੇ ਮੇਰੇ ਮਨ! ਜਦੋਂ ਤਕ (ਸ਼ਰੀਰ ਵਿਚ) ਸੁਆਸ ਹਨ, (ਉਦੋਂ ਤਕ) ਸਤਿਸਰੂਪੀ ਪ੍ਰਭੂ ਦੀ ਅਰਾਧਨਾ ਕਰਦਾ ਰਹਿ। (ਉਸ) ਸਤਿਸਰੂਪ ਤੋਂ ਬਿਨਾ ਹੋਰ ਸਭ ਝੂਠ ਹੀ ਝੂਠ ਹੈ ਅਤੇ ਅੰਤ ਵਿਚ ਨਾਸ਼ (*ਬਿਨਾਸੁ*) ਹੋਣ ਵਾਲਾ ਹੈ।੧।ਰਹਾਉ।

ਮੇਰਾ ਸੁਆਮੀ (ਬਹੁਤ) ਪਵਿਤਰ ਹੈ। ਉਸ ਤੋਂ ਬਿਨਾ (ਮੇਰੇ ਤੋਂ) ਰਿਹਾ ਨਹੀਂ ਜਾ ਸਕਦਾ। ਮੇਰੇ ਮਨ ਅਤੇ ਤਨ ਵਿਚ (ਉਸ ਦੇ ਦਰਸ਼ਨ ਕਰਨ ਲਈ) ਬਹੁਤ ਹੀ ਅਧਿਕ ਭੁਖ ਹੈ। ਹੇ ਮਾਂ! ਮੈਨੂੰ ਕੋਈ (ਉਸ ਨੂੰ) ਲਿਆ ਕੇ ਮਿਲਾ ਦੇਵੇ। (ਮੈਂ) ਚਾਰੇ ਦਿਸ਼ਾਵਾਂ (*ਕੁੰਡਾ*) ਚੰਗੀ ਤਰ੍ਹਾਂ ਵੇਖ ਲਈਆਂ ਹਨ, (ਉਸ) ਪ੍ਰੀਤਮ ਤੋਂ ਬਿਨਾ ਹੋਰ ਕੋਈ ਸਥਾਨ ਨਹੀਂ ਹੈ।੨। (ਮਾਂ ਵਲੋਂ ਉਤਰ—) ਉਸ (ਗੁਰੂ) ਅਗੇ ਬੇਨਤੀ ਕਰ ਜੋ (ਤੈਨੂੰ) ਕਰਤਾਰ ਨਾਲ ਮਿਲਾ ਦੇਵੇ। ਸਤਿਗੁਰੂ ਨਾਮ ਬਖ਼ਸ਼ਣ ਵਾਲਾ ਹੈ, ਉਸ ਕੋਲ (ਨਾਮ ਦਾ) ਅਖੁਟ ਭੰਡਾਰ ਹੈ। (ਇਸ ਲਈ) ਹਮੇਸ਼ਾਂ ਹਮੇਸ਼ਾਂ ਉਸੇ ਦੀ ਉਸਤਤ ਕਰਨੀ ਚਾਹੀਦੀ ਹੈ (ਜਿਸ ਦਾ ਕੋਈ) ਅੰਤ ਜਾਂ ਆਰ-ਪਾਰ ਨਹੀਂ ਹੈ।੩।

(ਉਸ) ਪਾਲਣਹਾਰੇ (*ਪਰਵਦਗਾਰੁ*) ਦੀ ਸਰਾਹਨਾ ਕਰ ਜਿਸ ਦੇ ਅਨੇਕ ਚਰਿਤ੍ਰ ਹਨ। ਸਦਾ ਸਦਾ (ਉਸੇ ਦੀ) ਅਰਾਧਨਾ ਕਰਨੀ ਚਾਹੀਦੀ ਹੈ, ਇਹੀ ਮੇਰੀ ਵਿਸ਼ੇਸ਼ ਮਤਿ ਹੈ। ਉਸ ਦੇ ਮਨ ਅਤੇ ਤਨ ਨੂੰ (ਹਰਿ-ਨਾਮ ਦਾ ਸਿਮਰਨ) ਸੁਆਦਿਸ਼ਟ ਲਗਦਾ ਹੈ ਜਿਸ ਦੇ ਮਸਤਕ ਉਤੇ, ਹੇ ਨਾਨਕ! ਧੁਰ ਦਰਗਾਹੋਂ ਲੇਖ (ਲਿਖੇ ਹੋਣ)।੪।੧੯।੮੯।

**ਸਿਰੀ ਰਾਗੁ ਮਹਲਾ ੫**

ਹੇ ਭਰਾਵੋ! ਸੰਤ ਜਨਾਂ ਨਾਲ ਮਿਲ ਕੇ ਸੱਚੇ ਨਾਮ ਦੀ ਅਰਾਧਨਾ (*ਸਮਾਲਿ*) ਕਰੋ। (ਅਤੇ ਇਸ ਤਰ੍ਹਾਂ ਆਪਣੇ) ਜੀਵਨ ਦੇ ਰਾਹ ਦਾ ਖ਼ਰਚਾ (*ਤੋਸਾ*) (ਪੱਲੇ) ਬੰਨ੍ਹ ਲਵੋ, ਜੋ ਇਥੇ ਅਤੇ ਉਥੇ (ਤੁਹਾਡੇ) ਨਾਲ (ਨਿਭਦਾ ਹੈ)। ਪੂਰੇ ਗੁਰੂ ਦੁਆਰਾ ਨਾਮ ਰੂਪ ਤੋਸ਼ਾ ਪ੍ਰਾਪਤ ਹੁੰਦਾ ਹੈ, ਪਰ (ਮਿਲਦਾ ਉਦੋਂ ਹੈ ਜਦੋਂ ਪ੍ਰਭੂ) ਆਪਣੀ ਕ੍ਰਿਪਾ ਦ੍ਰਿਸ਼ਟੀ (*ਨਦਰਿ*) ਨਾਲ ਵੇਖਦਾ ਹੈ। ਉਸ ਨੂੰ ਬਖ਼ਸ਼ਿਸ਼ (*ਕਰਮਿ*) ਰਾਹੀਂ ਪ੍ਰਾਪਤ ਹੁੰਦਾ ਹੈ, ਜਿਸ ਉਤੇ (ਪ੍ਰਭੂ) ਦਿਆਲੂ ਹੁੰਦਾ ਹੈ।੧। ਹੇ ਮੇਰੇ ਮਨ! ਗੁਰੂ ਜਿੰਨਾ ਵੱਡਾ ਹੋਰ ਕੋਈ ਨਹੀਂ ਹੈ। (ਗੁਰੂ ਤੋਂ ਸਿਵਾ) ਹੋਰ ਕੋਈ ਥਾਂ ਨਹੀਂ ਸੁਝਦੀ। ਗੁਰੂ ਹੀ ਸਤਿਸਰੂਪ ਪ੍ਰਭੂ ਨਾਲ ਮੇਲ ਕਰਾਉਂਦਾ ਹੈ।੧।ਰਹਾਉ।

ਉਨ੍ਹਾਂ ਨੂੰ ਮਾਨੋ ਸਾਰਿਆਂ ਪਦਾਰਥਾਂ ਦੀ ਪ੍ਰਾਪਤੀ ਹੋ ਗਈ ਜਿਨ੍ਹਾਂ ਨੇ ਜਾ ਕੇ ਗੁਰੂ ਦੇ ਦਰਸ਼ਨ ਕੀਤੇ ਹਨ। ਹੇ ਮਾਂ! ਜਿਨ੍ਹਾਂ ਦਾ ਮਨ ਗੁਰੂ ਚਰਣਾਂ ਨਾਲ ਲਗ ਗਿਆ ਹੈ, ਉਹ ਵਡਿਆਂ ਭਾਗਾਂ

ਗੁਰੁ ਦਾਤਾ ਸਮਰਥੁ ਗੁਰੁ ਗੁਰੁ ਸਭ ਮਹਿ ਰਹਿਆ ਸਮਾਇ ॥
ਗੁਰੁ ਪਰਮੇਸਰੁ ਪਾਰਬ੍ਰਹਮੁ ਗੁਰੁ ਡੁਬਦਾ ਲਏ ਤਰਾਇ ॥੨॥
ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥
ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥
ਗੁਰਿ ਅੰਮ੍ਰਿਤ ਨਾਮੁ ਪੀਆਲਿਆ ਜਨਮ ਮਰਨ ਕਾ ਪਥੁ ॥
ਗੁਰੁ ਪਰਮੇਸਰੁ ਸੇਵਿਆ ਭੈ ਭੰਜਨੁ ਦੁਖ ਲਥੁ ॥੩॥

ਸਤਿਗੁਰੁ ਗਹਿਰ ਗਭੀਰੁ ਹੈ ਸੁਖ ਸਾਗਰੁ ਅਘਖੰਡੁ ॥
ਜਿਨਿ ਗੁਰੁ ਸੇਵਿਆ ਆਪਣਾ ਜਮਦੂਤ ਨ ਲਾਗੈ ਡੰਡੁ ॥
ਗੁਰ ਨਾਲਿ ਤੁਲਿ ਨ ਲਗਈ ਖੋਜਿ ਡਿਠਾ ਬ੍ਰਹਮੰਡੁ ॥
ਨਾਮੁ ਨਿਧਾਨੁ ਸਤਿਗੁਰਿ ਦੀਆ ਸੁਖੁ ਨਾਨਕ ਮਨ ਮਹਿ ਮੰਡੁ ॥੪॥੨੦॥੯੦॥

ਸਿਰੀਰਾਗੁ ਮਹਲਾ ੫ ॥
ਮਿਠਾ ਕਰਿ ਕੈ ਖਾਇਆ ਕਉੜਾ ਉਪਜਿਆ ਸਾਦੁ ॥
ਭਾਈ ਮੀਤ ਸੁਰਿਦ ਕੀਏ ਬਿਖਿਆ ਰਚਿਆ ਬਾਦੁ ॥
ਜਾਂਦੇ ਬਿਲਮ ਨ ਹੋਵਈ ਵਿਣੁ ਨਾਵੈ ਬਿਸਮਾਦੁ ॥੧॥
ਮੇਰੇ ਮਨ ਸਤਗੁਰ ਕੀ ਸੇਵਾ ਲਾਗੁ ॥
ਜੋ ਦੀਸੈ ਸੋ ਵਿਣਸਣਾ ਮਨ ਕੀ ਮਤਿ ਤਿਆਗੁ ॥੧॥ ਰਹਾਉ ॥

ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ ॥
ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ ॥
ਕਾਮ ਕ੍ਰੋਧ ਮਦਿ ਬਿਆਪਿਆ ਫਿਰਿ ਫਿਰਿ ਜੋਨੀ ਪਾਇ ॥੨॥
ਮਾਇਆ ਜਾਲੁ ਪਸਾਰਿਆ ਭੀਤਰਿ ਚੋਗ ਬਣਾਇ ॥
ਤ੍ਰਿਸਨਾ ਪੰਖੀ ਫਾਸਿਆ ਨਿਕਸੁ ਨ ਪਾਏ ਮਾਇ ॥
ਜਿਨਿ ਕੀਤਾ ਤਿਸਹਿ ਨ ਜਾਣਈ ਫਿਰਿ ਫਿਰਿ ਆਵੈ ਜਾਇ ॥੩॥

ਅਨਿਕ ਪ੍ਰਕਾਰੀ ਮੋਹਿਆ ਬਹੁ ਬਿਧਿ ਇਹੁ ਸੰਸਾਰੁ ॥
ਜਿਸ ਨੋ ਰਖੈ ਸੋ ਰਹੈ ਸੰਮ੍ਰਿਥੁ ਪੁਰਖੁ ਅਪਾਰੁ ॥
ਹਰਿ ਜਨ ਹਰਿ ਲਿਵ ਉਧਰੇ ਨਾਨਕ ਸਦ ਬਲਿਹਾਰੁ ॥੪॥੨੧॥੯੧॥

Sri Satguru Jagjit Singh Ji eLibrary NamdhariElibrary@gmail.com

ਵਾਲੇ ਹਨ। ਗੁਰੂ ਦਾਤਾ ਹੈ, ਗੁਰੂ ਸਰਬ ਸਮਰਥ ਹੈ, ਗੁਰੂ ਸਭ ਵਿਚ ਸਮਾਇਆ ਰਹਿੰਦਾ ਹੈ। ਗੁਰੂ ਪਾਰਬ੍ਰਹਮ ਪਰਮੇਸ਼ਵਰ ਹੈ, ਗੁਰੂ (ਭਵਸਾਗਰ ਵਿਚ) ਡੁਬਦੇ ਹੋਏ ਨੂੰ ਤਾਰ ਦਿੰਦਾ ਹੈ।੨। ਕਿਹੜੇ ਮੁਖ ਨਾਲ ਗੁਰੂ ਦੀ ਉਸਤਤ ਕੀਤੀ ਜਾਏ, (ਜੋ) ਕਰਣ-ਕਾਰਣ ਦੇ ਸਮਰਥ ਹੈ। ਉਹ ਮੱਥੇ ਸਥਿਰ (*ਨਿਹਚਲ*) ਹੋ ਗਏ ਹਨ, ਜਿਨ੍ਹਾਂ ਉਤੇ ਗੁਰੂ ਨੇ ਹੱਥ ਰਖ ਦਿੱਤਾ ਹੈ। ਗੁਰੂ ਨੇ (ਜਿਗਿਆਸੂਆਂ ਨੂੰ) ਨਾਮ ਰੂਪ ਅੰਮ੍ਰਿਤ ਪਿਲਾ ਦਿੱਤਾ ਹੈ ਜੋ ਜਨਮ ਮਰਨ ਦਾ ਪੱਥ ਹੈ (ਭਾਵ ਜਨਮ-ਮਰਨ ਦੇ ਚੱਕਰ ਤੋਂ ਬਚਣ ਦਾ ਪ੍ਰਹੇਜ਼ ਹੈ)। (ਉਨ੍ਹਾਂ ਨੇ) ਗੁਰੂ ਰੂਪ ਪਰਮੇਸ਼ਵਰ ਦੀ ਅਰਾਧਨਾ ਕੀਤੀ ਹੈ, (ਜੋ ਗੁਰੂ) ਭੈ ਨੂੰ ਨਸ਼ਟ ਕਰਨ ਵਾਲਾ ਅਤੇ ਦੁਖਾਂ ਦਾ ਨਾਸ਼ ਕਰਨ ਵਾਲਾ ਹੈ।੩।

ਸਤਿਗੁਰੂ ਬਹੁਤ ਡੂੰਘਾ ਅਤੇ ਅਥਾਹ ਹੈ, ਸੁਖਾਂ ਦਾ ਸਾਗਰ ਹੈ ਅਤੇ ਪਾਪਾਂ ਨੂੰ ਖੰਡਿਤ ਕਰਨ ਵਾਲਾ (*ਅਘਖੰਡੁ*) ਹੈ। ਜਿਨ੍ਹਾਂ ਨੇ ਆਪਣੇ ਗੁਰੂ ਦੀ ਸੇਵਾ ਕੀਤੀ ਹੈ, (ਉਨ੍ਹਾਂ ਨੂੰ) ਜਮਦੂਤਾਂ ਦਾ ਡੰਡਾ ਨਹੀਂ ਵਜਦਾ (ਜਾਂ ਜਮਦੂਤਾਂ ਵਲੋਂ ਸਜ਼ਾ ਨਹੀਂ ਮਿਲਦੀ)। ਗੁਰੂ ਦੇ ਬਰਾਬਰ ਕੋਈ ਪ੍ਰਤੀਤ ਨਹੀਂ ਹੁੰਦਾ, (ਮੈਂ) ਸਾਰਾ ਬ੍ਰਹਿਮੰਡ ਖੋਜ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਨਾਮ ਦਾ ਖ਼ਜ਼ਾਨਾ (*ਨਿਧਾਨੁ*) ਸਤਿਗੁਰੂ ਨੇ ਬਖ਼ਸ਼ਿਆ ਹੈ (ਉਸ ਨੇ ਆਪਣੇ) ਮਨ ਵਿਚ (ਸਥਾਈ ਤੌਰ 'ਤੇ) ਸੁਖ ਨੂੰ ਧਾਰਣ ਕਰ ਲਿਆ (*ਮੰਡੁ*) ਹੈ।੪।੨੦।੯੦।

**ਸਿਰੀ ਰਾਗੁ ਮਹਲਾ ੫**

(ਜਿਨ੍ਹਾਂ ਸੰਸਾਰਿਕ ਪਦਾਰਥਾਂ ਨੂੰ ਮਨੁੱਖ ਨੇ) ਮਿਠਾ ਸਮਝ ਕੇ ਖਾਇਆ ਹੈ, (ਪਰ ਉਸ ਨੂੰ ਉਨ੍ਹਾਂ ਤੋਂ) ਕੌੜਾ ਸੁਆਦ ਹੀ ਆਇਆ ਹੈ (ਅਰਥਾਤ ਅਧਿਆਤਮਿਕ ਮਾਰਗ ਵਿਚ ਸਫਲਤਾ ਪ੍ਰਾਪਤ ਕਰਨ ਲਈ ਰੁਕਾਵਟ ਬਣੇ ਹਨ)। (ਜਿਤਨੇ) ਭਰਾ, ਮਿਤਰ ਅਤੇ ਸ਼ੁਭ-ਚਿੰਤਕ (*ਸੁਰਿਦ*) ਬਣਾਏ ਹਨ (ਉਤਨਾ ਹੀ) ਮਾਇਆਵੀ (*ਬਿਖਿਆ*) ਵਾਦ-ਵਿਵਾਦ ਖੜਾ ਕੀਤਾ ਹੈ। (ਇਨ੍ਹਾਂ ਸਾਰਿਆਂ ਦੇ) ਨਸ਼ਟ ਹੋਣ 'ਤੇ ਦੇਰ ਨਹੀਂ ਲਗਦੀ, ਹਰਿ-ਨਾਮ ਤੋਂ ਬਿਨਾ ਹੈਰਾਨੀ (*ਬਿਸਮਾਦੁ*) ਦੀ ਸਥਿਤੀ ਪੈਦਾ ਹੋ ਜਾਂਦੀ ਹੈ।੧। ਹੇ ਮੇਰੇ ਮਨ! ਸਤਿਗੁਰੂ ਦੀ ਸੇਵਾ ਵਿਚ ਲਗ ਜਾ। (ਇਸ ਸੰਸਾਰ ਵਿਚ) ਜੋ (ਕੁਝ) ਦਿਸਦਾ ਹੈ, ਉਹ ਨਾਸ਼ਮਾਨ (*ਵਿਣਸਣਾ*) ਹੈ, (ਇਸ ਲਈ) ਆਪਣੀ ਮਨ ਦੀ ਮਤਿ ਨੂੰ ਤਿਆਗ ਦੇ (ਅਤੇ ਗੁਰੂ ਦੀ ਮਤਿ ਨੂੰ ਗ੍ਰਹਿਣ ਕਰ—ਅਰਥਾਤ ਮਨਮੁਖਤਾ ਤੋਂ ਗੁਰਮੁਖਤਾ ਵਲ ਯਾਤ੍ਰਾ ਕਰ।)।ਰਹਾਉ।

ਜਿਵੇਂ ਹਲਕਿਆ ਹੋਇਆ ਕੁੱਤਾ (*ਕੂਕਰੁ*) ਦਸਾਂ ਦਿਸ਼ਾਵਾਂ ਵਿਚ ਭਜਿਆ ਫਿਰਦਾ ਹੈ, (ਉਸੇ ਤਰ੍ਹਾਂ) ਲੋਭੀ ਵਿਅਕਤੀ ਵੀ (ਵਾਸਤਵਿਕਤਾ ਨੂੰ) ਨਹੀਂ ਸਮਝਦਾ ਅਤੇ ਖਾਣ ਯੋਗ ਅਤੇ ਨ ਖਾਣ ਯੋਗ (*ਭਖੁ ਅਭਖੁ*) ਸਭ ਕੁਝ ਖਾਈ ਜਾਂਦਾ ਹੈ। (ਉਹ) ਕਾਮ, ਕ੍ਰੋਧ ਦੇ ਨਸ਼ੇ (*ਮਦਿ*) ਵਿਚ ਮਦਹੋਸ਼ ਹੋਇਆ ਫਿਰ ਫਿਰ ਜੂਨਾਂ ਵਿਚ ਪੈਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ।)।੨। ਮਾਇਆ ਨੇ (ਸਾਰੇ ਸੰਸਾਰ ਵਿਚ ਆਪਣਾ) ਜਾਲ ਪਸਾਰਿਆ ਹੋਇਆ ਹੈ ਅਤੇ (ਉਸ ਵਿਚ ਖਾਣ ਲਈ ਸੰਸਾਰਿਕ ਪਦਾਰਥਾਂ ਅਤੇ ਵਾਸਨਾਵਾਂ ਦਾ) ਚੋਗਾ ਪਾਇਆ ਹੋਇਆ ਹੈ। ਹੇ ਮਾਂ! (ਉਸ ਜਾਲ ਵਿਚ) ਤ੍ਰਿਸ਼ਨਾ ਰੂਪ ਪੰਛੀ ਫਸਿਆ ਹੋਇਆ ਹੈ ਅਤੇ (ਕਿਸੇ ਤਰ੍ਹਾਂ ਉਸ ਤੋਂ) ਖ਼ਲਾਸ ਨਹੀਂ ਹੋ ਸਕਦਾ। (ਉਹ) ਜਿਸ (ਕਰਣਹਾਰ) ਪ੍ਰਭੂ ਨੇ ਸਿਰਜਨਾ ਕੀਤੀ ਹੈ, ਉਸ ਨੂੰ ਨਹੀਂ ਪਛਾਣਦਾ ਅਤੇ ਫਿਰ ਫਿਰ ਜੂਨਾਂ ਵਿਚ ਆਉਂਦਾ ਜਾਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ)।੩।

(ਮਾਇਆ ਨੇ) ਅਨੇਕ ਢੰਗਾਂ ਨਾਲ ਅਤੇ ਕਈ ਵਿਧੀਆਂ ਨਾਲ ਇਸ ਸੰਸਾਰ ਨੂੰ ਮੋਹਿਆ ਹੋਇਆ ਹੈ। ਜਿਸ ਦੀ ਉਹ ਸਰਬ ਸਮਰਥ, ਅਪਾਰ ਪੁਰਖ ਪਰਮਾਤਮਾ ਰਖਿਆ ਕਰੇ, ਉਹੀ (ਮਾਇਆਵੀ ਪ੍ਰਪੰਚ ਤੋਂ) ਬਚ ਸਕਦਾ ਹੈ। ਭਗਤ ਸਾਧਕ ਹਰਿ ਦੇ ਨਾਮ ਵਿਚ ਲਿਵ ਲਗਾਉਣ ਨਾਲ ਹੀ ਉਧਰਦੇ ਹਨ, ਨਾਨਕ (ਉਨ੍ਹਾਂ ਧਰਮੀਆਂ ਉਤੋਂ) ਕੁਰਬਾਨ ਜਾਂਦਾ ਹੈ।੪।੨੧।੯੧।

Sri Satguru Jagjit Singh Ji eLibrary NamdhariElibrary@gmail.com

ਸਿਰੀਰਾਗੁ ਮਹਲਾ ੫ ਘਰੁ ੨ ॥
ਗੋਇਲਿ ਆਇਆ ਗੋਇਲੀ ਕਿਆ ਤਿਸੁ ਡੰਫੁ ਪਸਾਰੁ ॥
ਮੁਹਲਤਿ ਪੁੰਨੀ ਚਲਣਾ ਤੂੰ ਸੰਮਲੁ ਘਰ ਬਾਰੁ ॥੧॥
ਹਰਿ ਗੁਣ ਗਾਉ ਮਨਾ ਸਤਿਗੁਰੁ ਸੇਵਿ ਪਿਆਰਿ ॥
ਕਿਆ ਥੋੜੜੀ ਬਾਤ ਗੁਮਾਨੁ ॥੧॥ ਰਹਾਉ ॥

ਜੈਸੇ ਰੈਣਿ ਪਰਾਹੁਣੇ ਉਠਿ ਚਲਸਹਿ ਪਰਭਾਤਿ ॥
ਕਿਆ ਤੂੰ ਰਤਾ ਗਿਰਸਤ ਸਿਉ ਸਭ ਫੁਲਾ ਕੀ ਬਾਗਾਤਿ ॥੨॥
ਮੇਰੀ ਮੇਰੀ ਕਿਆ ਕਰਹਿ ਜਿਨਿ ਦੀਆ ਸੋ ਪ੍ਰਭੁ ਲੋੜਿ ॥
ਸਰਪਰ ਉਠੀ ਚਲਣਾ ਛਡਿ ਜਾਸੀ ਲਖ ਕਰੋੜਿ ॥੩॥
ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥
ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥੪॥੨੨॥੯੨॥

ਸਿਰੀਰਾਗੁ ਮਹਲਾ ੫ ॥
ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥
ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥
ਮਨਿ ਬੈਰਾਗੁ ਭਇਆ ਦਰਸਨੁ ਦੇਖਣੈ ਕਾ ਚਾਉ ॥
ਧੰਨੁ ਸੁ ਤੇਰਾ ਥਾਨੁ ॥੧॥ ਰਹਾਉ ॥

ਜਿਚਰੁ ਵਸਿਆ ਕੰਤੁ ਘਰਿ ਜੀਉ ਜੀਉ ਸਭਿ ਕਹਾਤਿ ॥
ਜਾ ਉਠੀ ਚਲਸੀ ਕੰਤੜਾ ਤਾ ਕੋਇ ਨ ਪੁਛੈ ਤੇਰੀ ਬਾਤ ॥੨॥
ਪੇਈਅੜੈ ਸਹੁ ਸੇਵਿ ਤੂੰ ਸਾਹੁਰੜੈ ਸੁਖਿ ਵਸੁ ॥
ਗੁਰ ਮਿਲਿ ਚਜੁ ਅਚਾਰੁ ਸਿਖੁ ਤੁਧੁ ਕਦੇ ਨ ਲਗੈ ਦੁਖੁ ॥੩॥
ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥
ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥੪॥੨੩॥੯੩॥

ਸਿਰੀਰਾਗੁ ਮਹਲਾ ੫ ਘਰੁ ੬ ॥
ਕਰਣ ਕਾਰਣ ਏਕੁ ਓਹੀ ਜਿਨਿ ਕੀਆ ਆਕਾਰੁ ॥
ਤਿਸਹਿ ਧਿਆਵਹੁ ਮਨ ਮੇਰੇ ਸਰਬ ਕੋ ਆਧਾਰੁ ॥੧॥
ਗੁਰ ਕੇ ਚਰਨ ਮਨ ਮਹਿ ਧਿਆਇ ॥
ਛੋਡਿ ਸਗਲ ਸਿਆਣਪਾ ਸਾਚਿ ਸਬਦਿ ਲਿਵ ਲਾਇ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

**ਸਿਰੀ ਰਾਗੁ ਮਹਲਾ ੫ ਘਰੁ ੨**

ਡੰਗਰ ਚਾਰਨ ਵਾਲਾ ਚਰਵਾਹਾ (*ਗੋਇਲੀ*) ਚਰਾਗਾਹ (*ਗੋਇਲਿ*) ਵਿਚ ਆਇਆ ਹੋਇਆ ਹੈ, ਉਸ ਨੂੰ (ਆਪਣਾ ਸਾਮਾਨ) ਪਸਾਰਨ ਤੇ ਖਿਲਾਰਨ (*ਡੰਫੁ*) ਦੀ ਕੀ (ਲੋੜ) ਹੈ? (ਕਿਉਂਕਿ ਡੰਗਰ ਚਰਾਉਣ ਤੋਂ ਬਾਦ ਉਸ ਨੇ ਉਥੋਂ ਚਲੇ ਜਾਣਾ ਹੈ)। (ਇਸੇ ਤਰ੍ਹਾਂ ਦੀ ਸਥਿਤੀ ਮਨੁੱਖ ਦੀ ਹੈ, ਜਦੋਂ ਉਸ ਨੂੰ ਮਿਲੀ) ਆਯੂ ਪੂਰੀ ਹੋ (*ਮੁਹਲਤਿ ਪੁੰਨੀ*) ਜਾਏਗੀ (ਤਾਂ) ਉਸ ਨੂੰ ਚਲਣਾ ਹੋਵੇਗਾ। (ਇਸ ਲਈ ਹੇ ਭਾਈ!) ਤੂੰ ਆਪਣੇ ਘਰ ਬਾਰ ਦੇ ਸਾਮਾਨ ਨੂੰ ਸਾਂਭ (*ਸੰਮਲੁ*) ਕੇ ਰਖ।੧। ਹੇ ਮੇਰੇ ਮਨ! (ਤੂੰ) ਹਰਿ ਦੇ ਗੁਣ ਗਾ ਅਤੇ ਸਤਿਗੁਰੂ ਦੀ ਪ੍ਰੇਮ-ਪੂਰਵਕ ਸੇਵਾ ਕਰ। (ਤੂੰ ਸੰਸਾਰ ਦੀਆਂ ਪ੍ਰਾਪਤੀਆਂ ਦੀ) ਮਾਮੂਲੀ ਜਿਹੀ ਗੱਲ ਦਾ ਮਾਣ ਕਿਉਂ ਕਰਦਾ ਹੈ?।੧।ਰਹਾਉ।

ਜਿਵੇਂ ਰਾਤ ਨੂੰ ਆਏ ਪ੍ਰਾਹੁਣੇ, ਪ੍ਰਭਾਤ ਹੁੰਦਿਆਂ ਹੀ ਉਠ ਕੇ ਚਲ ਪੈਂਦੇ ਹਨ (ਤਿਵੇਂ ਹੀ ਮਨੁੱਖ ਦੀ ਸਥਿਤੀ ਹੈ, ਕਿਉਂਕਿ ਉਹ ਵੀ ਉਮਰ ਰੂਪੀ ਰਾਤ ਨੂੰ ਬਤੀਤ ਕਰਕੇ ਚਲ ਪੈਂਦੇ ਹਨ)। (ਇਸ ਲਈ ਹੇ ਜਿਗਿਆਸੂ!) ਤੂੰ ਗ੍ਰਿਹਸਥ ਵਿਚ ਕਿਉਂ ਮਗਨ ਹੈਂ? (ਇਹ) ਸਭ ਕੁਝ ਫੁਲਾਂ ਦੀ ਬਾਗ਼ੀਚੀ (*ਬਾਗਾਤਿ*) ਵਾਂਗ (ਥੁੜਚਿਰਾ ਹੈ)।੨। (ਹੇ ਪ੍ਰਾਣੀ!) ਤੂੰ 'ਮੇਰੀ ਮੇਰੀ' ਕਿਉਂ ਕਹਿ ਰਿਹਾ ਹੈਂ? ਜਿਸ (ਪ੍ਰਭੂ ਨੇ ਇਹ ਸਭ ਕੁਝ) ਦਿੱਤਾ ਹੈ, ਉਸ ਪ੍ਰਭੂ ਨੂੰ ਲੱਭਣ ਦਾ ਯਤਨ ਕਰ। ਹਰ ਹਾਲਤ (*ਸਰਪਰ*) ਵਿਚ (ਤੈਨੂੰ) ਇਥੋਂ ਚਲਣਾ ਹੋਵੇਗਾ ਅਤੇ ਲੱਖਾਂ ਕਰੋੜਾਂ (ਦੀ ਗਿਣਤੀ ਦਾ ਧਨ ਵੀ) ਛਡ ਕੇ ਜਾਣਾ ਹੋਵੇਗਾ।੩। ਚੌਰਾਸੀ ਲੱਖ ਜੂਨਾਂ ਵਿਚ ਭਟਕਦਿਆਂ (ਤੂੰ) ਦੁਰਲਭ (ਮਨੁੱਖ) ਜਨਮ ਪਾਇਆ ਹੈ। ਨਾਨਕ (ਦਾ ਕਥਨ ਹੈ ਕਿ ਹੇ ਭਾਈ!) ਤੂੰ ਹਰਿ-ਨਾਮ ਦਾ ਸਿਮਰਨ ਕਰ (ਕਿਉਂਕਿ ਮੌਤ ਦਾ) ਉਹ ਦਿਨ ਨੇੜੇ ਆ ਰਿਹਾ ਹੈ।੪।੨੨।੯੨।

**ਸਿਰੀ ਰਾਗੁ ਮਹਲਾ ੫**

ਹੇ ਦੇਹ ਰੂਪ ਇਸਤਰੀ! (ਤੂੰ) ਉਤਨਾ ਚਿਰ ਹੀ ਸੌਖੀ (*ਸੁਹੇਲੜੀ*) ਵਸੇਂਗੀ, ਜਿਤਨਾ ਚਿਰ ਜੀਵਾਤਮਾ ਰੂਪ ਸਾਥੀ (ਤੇਰੇ) ਨਾਲ ਹੈ। ਜਦੋਂ ਜੀਵਾਤਮਾ ਰੂਪ ਸਾਥੀ ਚਲਾ ਜਾਏਗਾ ਤਾਂ (ਤੂੰ) ਮਿੱਟੀ (*ਖਾਕੂ*) ਨਾਲ ਰਲ ਜਾਏਂਗੀ।੧। (ਜਿਸ) ਮਨ ਵਿਚ (ਸੰਸਾਰਿਕਤਾ ਤੋਂ) ਵੈਰਾਗ ਦਾ ਭਾਵ ਵਿਕਸਿਤ ਹੋ ਗਿਆ ਹੋਵੇ ਅਤੇ (ਪ੍ਰਭੂ ਦੇ) ਦਰਸ਼ਨ ਕਰਨ ਦੀ ਚਾਹ ਪੈਦਾ ਹੋ ਗਈ ਹੋਵੇ, (ਹੇ ਪ੍ਰਭੂ!) ਤੇਰਾ ਉਹ ਸਥਾਨ (ਅਰਥਾਤ ਸਾਧਕ ਦਾ ਹਿਰਦਾ) ਧੰਨ ਹੈ।੧।ਰਹਾਉ।

ਜਦੋਂ ਤਕ ਜੀਵਾਤਮਾ ਰੂਪੀ ਪਤੀ ਦੇਹ ਰੂਪ ਘਰ ਵਿਚ ਵਸਦਾ ਹੈ, (ਤਦੋਂ ਤਕ) ਸਭ 'ਜੀਉ ਜੀਉ' ਕਹਿੰਦੇ (*ਕਹਾਤਿ*) ਹਨ। ਜਦੋਂ ਜੀਵਾਤਮਾ ਰੂਪੀ ਕੰਤ (ਸ਼ਰੀਰ ਵਿਚੋਂ) ਨਿਕਲ ਕੇ ਚਲਾ ਜਾਏਗਾ, ਤਾਂ ਤੇਰੀ ਕੋਈ ਖ਼ਬਰ-ਸਾਰ ਵੀ ਨਹੀਂ ਲਏਗਾ।੨। ਇਸ ਸੰਸਾਰ ਰੂਪ ਪੇਕੇ ਘਰ ਵਿਚ ਤੂੰ ਆਪਣੇ ਸੁਆਮੀ ਦੀ ਸੇਵਾ ਕਰ। (ਇਸ ਦੇ ਫਲਸਰੂਪ) ਤੂੰ ਪਰਲੋਕ ਰੂਪ ਸਹੁਰੇ ਘਰ ਵਿਚ ਸੁਖ ਪੂਰਵਕ ਵਸੇਂਗੀ। (ਤੂੰ) ਗੁਰੂ ਦੇ ਸੰਪਰਕ ਵਿਚ ਆ ਕੇ (ਧਰਮ ਸਾਧਨਾ ਦਾ) ਚਜ ਅਤੇ ਆਚਾਰ ਸਿਖ, (ਫਿਰ) ਤੈਨੂੰ ਕਦੇ ਵੀ ਦੁਖ ਨਹੀਂ ਸਹਿਣਾ ਪਵੇਗਾ।੩। (ਇਸ ਸੰਸਾਰ ਵਿਚ ਪੈਦਾ ਹੋਏ) ਸਭ ਨੇ ਪਰਲੋਕ ਰੂਪ ਸਹੁਰੇ ਘਰ ਜਾਣਾ ਹੈ, ਸਾਰੀਆਂ ਹੀ ਮੁਕਲਾਵੇ ਜਾਣ ਵਾਲੀਆਂ ਹਨ। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਜੀਵ ਰੂਪ ਇਸਤਰੀਆਂ ਦਾ ਆਪਣੇ ਪਤੀ ਨਾਲ ਪਿਆਰ ਹੈ, (ਉਹ) ਸੋਹਾਗਣਾਂ ਧੰਨਤਾ ਯੋਗ ਹਨ।੪।੨੩।੯੩।

**ਸਿਰੀ ਰਾਗੁ ਮਹਲਾ ੫ ਘਰੁ ੬**

ਕਾਰਣ ਦਾ ਕਰਤਾ ਸਰੂਪ ਇਕ ਉਹੀ (ਪ੍ਰਭੂ) ਹੈ ਜਿਸ ਨੇ ਸਾਰੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। ਹੇ ਮੇਰੇ ਮਨ! ਉਸ ਦੀ ਆਰਾਧਨਾ ਕਰ ਜੋ ਸਭ ਦਾ ਆਧਾਰ ਹੈ।੧। (ਹੇ ਭਾਈ!) ਗੁਰੂ ਦੇ ਚਰਣਾਂ ਦਾ ਮਨ ਵਿਚ ਧਿਆਨ ਕਰ। ਸਭ ਤਰ੍ਹਾਂ ਦੀਆਂ ਸਿਆਣਪਾਂ ਨੂੰ ਛਡ ਕੇ ਸੱਚੇ ਸ਼ਬਦ ਵਿਚ ਲਿਵ ਲਗਾ ਲੈ।੧।ਰਹਾਉ।

Sri Satguru Jagjit Singh Ji eLibrary NamdhariElibrary@gmail.com

ਦੁਖੁ ਕਲੇਸੁ ਨ ਭਉ ਬਿਆਪੈ ਗੁਰ ਮੰਤ੍ਰੁ ਹਿਰਦੈ ਹੋਇ ॥
ਕੋਟਿ ਜਤਨਾ ਕਰਿ ਰਹੇ ਗੁਰ ਬਿਨੁ ਤਰਿਓ ਨ ਕੋਇ ॥੨॥
ਦੇਖਿ ਦਰਸਨੁ ਮਨੁ ਸਾਧਾਰੈ ਪਾਪ ਸਗਲੇ ਜਾਹਿ ॥
ਹਉ ਤਿਨ ਕੈ ਬਲਿਹਾਰਣੈ ਜਿ ਗੁਰ ਕੀ ਪੈਰੀ ਪਾਹਿ ॥੩॥
ਸਾਧਸੰਗਤਿ ਮਨਿ ਵਸੈ ਸਾਚੁ ਹਰਿ ਕਾ ਨਾਉ ॥
ਸੇ ਵਡਭਾਗੀ ਨਾਨਕਾ ਜਿਨਾ ਮਨਿ ਇਹੁ ਭਾਉ ॥੪॥੨੪॥੯੪॥

ਸਿਰੀਰਾਗੁ ਮਹਲਾ ੫ ॥
ਸੰਚਿ ਹਰਿ ਧਨੁ ਪੂਜਿ ਸਤਿਗੁਰੁ ਛੋਡਿ ਸਗਲ ਵਿਕਾਰ ॥
ਜਿਨਿ ਤੂੰ ਸਾਜਿ ਸਵਾਰਿਆ ਹਰਿ ਸਿਮਰਿ ਹੋਇ ਉਧਾਰੁ ॥੧॥
ਜਪਿ ਮਨ ਨਾਮੁ ਏਕੁ ਅਪਾਰੁ ॥
ਪ੍ਰਾਨ ਮਨੁ ਤਨੁ ਜਿਨਹਿ ਦੀਆ ਰਿਦੇ ਕਾ ਆਧਾਰੁ ॥੧॥ ਰਹਾਉ ॥

ਕਾਮਿ ਕ੍ਰੋਧਿ ਅਹੰਕਾਰਿ ਮਾਤੇ ਵਿਆਪਿਆ ਸੰਸਾਰੁ ॥
ਪਉ ਸੰਤ ਸਰਣੀ ਲਾਗੁ ਚਰਣੀ ਮਿਟੈ ਦੂਖੁ ਅੰਧਾਰੁ ॥੨॥
ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥
ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥੩॥
ਜੋ ਦੀਸੈ ਸੋ ਸਗਲ ਤੂੰਹੈ ਪਸਰਿਆ ਪਾਸਾਰੁ ॥
ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥੪॥੨੫॥੯੫॥

ਸਿਰੀਰਾਗੁ ਮਹਲਾ ੫ ॥
ਦੁਕ੍ਰਿਤ ਸੁਕ੍ਰਿਤ ਮੰਧੇ ਸੰਸਾਰੁ ਸਗਲਾਣਾ ॥
ਦੁਹਹੂੰ ਤੇ ਰਹਤ ਭਗਤੁ ਹੈ ਕੋਈ ਵਿਰਲਾ ਜਾਣਾ ॥੧॥
ਠਾਕੁਰੁ ਸਰਬੇ ਸਮਾਣਾ ॥
ਕਿਆ ਕਹਉ ਸੁਣਉ ਸੁਆਮੀ ਤੂੰ ਵਡ ਪੁਰਖੁ ਸੁਜਾਣਾ ॥੧॥ ਰਹਾਉ ॥

ਮਾਨ ਅਭਿਮਾਨ ਮੰਧੇ ਸੋ ਸੇਵਕੁ ਨਾਹੀ ॥
ਤਤ ਸਮਦਰਸੀ ਸੰਤਹੁ ਕੋਈ ਕੋਟਿ ਮੰਧਾਹੀ ॥੨॥
ਕਹਨ ਕਹਾਵਨ ਇਹੁ ਕੀਰਤਿ ਕਰਲਾ ॥
ਕਥਨ ਕਹਨ ਤੇ ਮੁਕਤਾ ਗੁਰਮੁਖਿ ਕੋਈ ਵਿਰਲਾ ॥੩॥
ਗਤਿ ਅਵਿਗਤਿ ਕਛੁ ਨਦਰਿ ਨ ਆਇਆ ॥
ਸੰਤਨ ਕੀ ਰੇਣੁ ਨਾਨਕ ਦਾਨੁ ਪਾਇਆ ॥੪॥੨੬॥੯੬॥

(ਜੇ) ਗੁਰੂ-ਮੰਤ੍ਰ ਹਿਰਦੇ ਵਿਚ ਹੋਏ (ਅਰਥਾਤ ਸੱਚੇ ਸ਼ਬਦ ਦੀ ਆਰਾਧਨਾ ਕੀਤੀ ਜਾਏ) ਤਾਂ ਦੁਖ ਅਤੇ ਕਲੇਸ਼ ਦਾ ਡਰ ਨਹੀਂ ਵਿਆਪ ਸਕਦਾ। (ਜਿਗਿਆਸੂ ਸੰਸਾਰ ਸਾਗਰ ਤੋਂ ਤਰਨ ਲਈ) ਕਰੋੜਾਂ ਯਤਨ ਕਰਦੇ ਰਹੇ ਹਨ, ਪਰ ਗੁਰੂ ਤੋਂ ਬਿਨਾ ਕੋਈ ਵੀ ਤਰ ਨਹੀਂ ਸਕਿਆ ਹੈ।੨। (ਗੁਰੂ ਦਾ) ਦਰਸ਼ਨ ਕਰਨ ਨਾਲ ਮਨ ਨੂੰ ਆਧਾਰ (*ਸਾਧਾਰੈ*) ਮਿਲ ਜਾਂਦਾ ਹੈ ਅਤੇ ਸਾਰੇ ਪਾਪ ਖ਼ਤਮ ਹੋ ਜਾਂਦੇ ਹਨ। ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ਜੋ ਗੁਰੂ ਦੇ ਚਰਣਾਂ ਉਤੇ ਡਿਗ ਪੈਂਦੇ ਹਨ।੩। ਸਾਧ ਸੰਗਤ ਰਾਹੀਂ ਹਰਿ ਦਾ ਸੱਚਾ ਨਾਮ ਮਨ ਵਿਚ ਵਸਦਾ ਹੈ। ਜਿਨ੍ਹਾਂ ਦੇ ਮਨ ਵਿਚ ਇਸ ਪ੍ਰਕਾਰ ਦਾ ਪ੍ਰੇਮ (*ਭਾਉ*) ਹੈ, ਹੇ ਨਾਨਕ! ਉਹ ਵਡਿਆਂ ਭਾਗਾਂ ਵਾਲੇ ਹਨ।੪।੨੪।੯੪।

**ਸਿਰੀ ਰਾਗੁ ਮਹਲਾ ੫**

(ਹੇ ਭਾਈ!) ਸਾਰੇ ਵਿਕਾਰ ਛਡ ਕੇ ਸਤਿਗੁਰੂ ਦੀ ਸੇਵਾ ਕਰ ਅਤੇ ਇਸ ਤਰ੍ਹਾਂ ਹਰਿ ਰੂਪ ਧਨ ਇਕੱਠਾ (*ਸੰਚਿ*) ਕਰ। ਜਿਸ (ਪਰਮਾਤਮਾ) ਨੇ ਤੈਨੂੰ ਪੈਦਾ ਕਰ ਕੇ ਸਵਾਰਿਆ ਹੈ, (ਉਸ) ਹਰਿ ਦੇ ਸਿਮਰਨ ਨਾਲ ਹੀ (ਤੇਰਾ) ਪਾਰ ਉਤਾਰਾ (*ਉਧਾਰੁ*) ਹੋਏਗਾ।੧। ਹੇ (ਮੇਰੇ) ਮਨ! (ਉਸ) ਇਕ ਅਪਾਰ (ਪਾਰਬ੍ਰਹਮ) ਦਾ ਨਾਮ ਜਪ, ਜਿਸ ਨੇ ਪ੍ਰਾਣ, ਮਨ ਅਤੇ ਤਨ ਪ੍ਰਦਾਨ ਕੀਤੇ ਹਨ ਅਤੇ (ਜੋ ਸਭ ਦੇ) ਹਿਰਦੇ ਦਾ ਆਧਾਰ ਹੈ।੧। ਰਹਾਉ।

(ਹੇ ਮੇਰੇ ਮਨ! ਜਿਨ੍ਹਾਂ ਨੂੰ) ਸੰਸਾਰ ਵਿਆਪਿਆ ਹੋਇਆ ਹੈ (ਅਰਥਾਤ ਜੋ ਸੰਸਾਰਿਕਤਾ ਵਿਚ ਮਗਨ ਹੋਏ ਫਿਰਦੇ ਹਨ), ਉਹ (ਅਸਲ ਵਿਚ) ਕਾਮ, ਕ੍ਰੋਧ ਅਤੇ ਹੰਕਾਰ ਵਿਚ ਮਸਤ (*ਮਾਤੇ*) ਹਨ। (ਤੂੰ) ਸੰਤਾਂ ਦੀ ਸ਼ਰਣ ਵਿਚ ਪੈ, ਗੁਰੂ ਦੇ ਚਰਣਾਂ ਨਾਲ ਚਿਤ ਜੋੜ (ਤਾਂ ਜੋ ਤੇਰਾ) ਦੁਖ ਅਤੇ ਅਗਿਆਨ (*ਅੰਧਾਰੁ*) ਮਿਟ ਜਾਏ।੨। (ਮਨੁੱਖ ਲਈ) ਇਹੀ ਸ੍ਰੇਸ਼ਠ ਕਰਣੀ ਹੈ ਕਿ (ਉਹ) ਸਤਿ, ਸੰਤੋਖ ਅਤੇ ਦਇਆ (ਆਦਿ ਗੁਣਾਂ) ਨੂੰ ਅਰਜਿਤ ਕਰੇ। ਜਿਸ ਉਤੇ ਨਿਰੰਕਾਰ ਪ੍ਰਭੂ ਕ੍ਰਿਪਾ ਕਰਦਾ ਹੈ, (ਉਹ) ਆਪਣੇਪਨ ਦੀ ਭਾਵਨਾ ਨੂੰ ਛਡ ਕੇ ਸਭ ਦੇ ਚਰਣਾਂ ਦੀ ਧੂੜ ਬਣ ਜਾਂਦਾ ਹੈ।੩। (ਹੇ ਪ੍ਰਭੂ!) ਜੋ ਦਿਸਦਾ (ਸੰਸਾਰ) ਹੈ, ਉਹ ਸਭ ਤੂੰ ਹੀ ਹੈਂ ਅਤੇ (ਸਭ ਕੁਝ ਤੇਰਾ ਹੀ) ਪਾਸਾਰ ਖਿਲਰਿਆ ਹੋਇਆ ਹੈ। ਨਾਨਕ ਦਾ ਕਥਨ ਹੈ ਕਿ ਗੁਰੂ (ਦੇ ਸੰਪਰਕ ਵਿਚ ਜਾਣ ਨਾਲ ਉਸ ਨੇ) ਭਰਮ ਨੂੰ ਖ਼ਤਮ ਕਰ ਦਿੱਤਾ ਹੈ। (ਫਲਸਰੂਪ ਹੁਣ) 'ਸਰਬਤ੍ਰ ਬ੍ਰਹਮ ਹੀ ਹੈ', ਦਾ ਵਿਚਾਰ (ਫੁਰਦਾ ਹੈ)।੪।੨੫।੯੫।

**ਸਿਰੀ ਰਾਗੁ ਮਹਲਾ ੫**

(ਹੇ ਭਾਈ!) ਸਾਰਾ ਸੰਸਾਰ ਮਾੜੇ (*ਦੁਕ੍ਰਿਤ*) ਅਤੇ ਚੰਗੇ (*ਸੁਕ੍ਰਿਤ*) ਕਰਮਾਂ ਵਿਚ (ਮੰਧੇ) ਹੀ (ਸਮਾਇਆ ਹੋਇਆ ਹੈ)। (ਇਨ੍ਹਾਂ) ਦੋਹਾਂ ਤੋਂ ਰਹਿਤ ਭਗਤ ਹੀ ਹੋ ਸਕਦਾ ਹੈ (ਪਰ ਅਜਿਹੇ ਭਗਤ) ਕੋਈ ਵਿਰਲੇ ਹੀ ਹੁੰਦੇ ਹਨ।੧। ਹੇ ਪਰਮਾਤਮਾ! (ਤੂੰ) ਸਭ ਵਿਚ ਸਮਾਇਆ ਹੋਇਆ ਹੈਂ। ਹੇ ਸੁਆਮੀ! ਮੈਂ ਕੀ ਕਹਾਂ ਅਤੇ ਕੀ ਸੁਣਾਂ, ਤੂੰ ਬਹੁਤ ਵੱਡਾ ਅਤੇ ਸੂਝਵਾਨ ਪੁਰਖ (ਪਰਮ ਸੱਤਾ) ਹੈਂ।੧। ਰਹਾਉ।

(ਇਸ ਸੰਸਾਰ ਵਿਚ) ਮਾਨ ਅਤੇ ਅਭਿਮਾਨ ਵਿਚ (ਜੋ ਫਸਿਆ ਰਹਿੰਦਾ ਹੈ), ਉਹ ਸੇਵਕ ਨਹੀਂ ਹੋ ਸਕਦਾ। ਹੇ ਸੰਤੋ! ਸਭ ਨੂੰ ਸਮਾਨ ਦ੍ਰਿਸ਼ਟੀ ਨਾਲ ਵੇਖਣ ਵਾਲਾ (*ਸਮਦਰਸੀ*) ਕਰੋੜਾਂ ਵਿਚ ਕੋਈ ਵਿਰਲਾ ਹੀ ਹੁੰਦਾ ਹੈ।੨। ਕਹਿਣ ਕਹਾਵਣ ਦੀਆਂ (ਗੱਲਾਂ) ਨੂੰ ਹੀ (ਲੋਕਾਂ ਨੇ) ਹਰਿ-ਜਸ ਦਾ ਮਾਰਗ (*ਕਰਲਾ*) ਮੰਨ ਲਿਆ ਹੈ। ਕਹਿਣ ਅਤੇ ਕਥਨ (ਤੋਂ ਜੋ) ਮੁਕਤ ਹੈ, (ਉਹ) ਕੋਈ ਵਿਰਲਾ ਗੁਰਮੁਖ ਹੀ ਹੋ ਸਕਦਾ ਹੈ।੩। ਹੇ ਨਾਨਕ! (ਜਿਨ੍ਹਾਂ ਨੇ) ਸੰਤਾਂ ਦੀ ਚਰਣ-ਧੂੜ ਦਾ ਦਾਨ ਪ੍ਰਾਪਤ ਕਰ ਲਿਆ ਹੈ, (ਉਨ੍ਹਾਂ ਨੂੰ) ਮੁਕਤ ਅਵਸਥਾ ਅਤੇ ਬੰਧ ਅਵਸਥਾ ਸੰਬੰਧੀ ਕੁਝ ਨਜ਼ਰ (*ਨਦਰਿ*) ਨਹੀਂ ਆਉਂਦਾ (ਅਰਥਾਤ ਉਹ ਇਨ੍ਹਾਂ ਤੋਂ ਬਹੁਤ ਉੱਚੇ ਉਠ ਜਾਂਦੇ ਹਨ)।੪।੨੬।੯੬।

Sri Satguru Jagjit Singh Ji eLibrary NamdhariElibrary@gmail.com

ਸਿਰੀਰਾਗੁ ਮਹਲਾ ੫ ਘਰੁ ੭ ॥
ਤੇਰੈ ਭਰੋਸੈ ਪਿਆਰੇ ਮੈ ਲਾਡ ਲਡਾਇਆ ॥
ਭੂਲਹਿ ਚੂਕਹਿ ਬਾਰਿਕ ਤੂੰ ਹਰਿ ਪਿਤਾ ਮਾਇਆ ॥੧॥
ਸੁਹੇਲਾ ਕਹਨੁ ਕਹਾਵਨੁ ॥ ਤੇਰਾ ਬਿਖਮੁ ਭਾਵਨੁ ॥੧॥ ਰਹਾਉ ॥

ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ ॥
ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥੨॥
ਪਿਤਾ ਹਉ ਜਾਨਉ ਨਾਹੀ ਤੇਰੀ ਕਵਨ ਜੁਗਤਾ ॥
ਬੰਧਨ ਮੁਕਤੁ ਸੰਤਹੁ ਮੇਰੀ ਰਾਖੈ ਮਮਤਾ ॥੩॥
ਭਏ ਕਿਰਪਾਲ ਠਾਕੁਰ ਰਹਿਓ ਆਵਣ ਜਾਣਾ ॥
ਗੁਰ ਮਿਲਿ ਨਾਨਕ ਪਾਰਬ੍ਰਹਮੁ ਪਛਾਣਾ ॥੪॥੨੭॥੯੭॥

ਸਿਰੀਰਾਗੁ ਮਹਲਾ ੫ ਘਰੁ ੧ ॥
ਸੰਤ ਜਨਾ ਮਿਲਿ ਭਾਈਆ ਕਟਿਅੜਾ ਜਮਕਾਲੁ ॥
ਸਚਾ ਸਾਹਿਬੁ ਮਨਿ ਵੁਠਾ ਹੋਆ ਖਸਮੁ ਦਇਆਲੁ ॥
ਪੂਰਾ ਸਤਿਗੁਰੁ ਭੇਟਿਆ ਬਿਨਸਿਆ ਸਭੁ ਜੰਜਾਲੁ ॥੧॥
ਮੇਰੇ ਸਤਿਗੁਰਾ ਹਉ ਤੁਧੁ ਵਿਟਹੁ ਕੁਰਬਾਣੁ ॥
ਤੇਰੇ ਦਰਸਨ ਕਉ ਬਲਿਹਾਰਣੈ ਤੁਸਿ ਦਿਤਾ ਅੰਮ੍ਰਿਤ ਨਾਮੁ ॥੧॥ ਰਹਾਉ ॥
ਜਿਨ ਤੂੰ ਸੇਵਿਆ ਭਾਉ ਕਰਿ ਸੇਈ ਪੁਰਖ ਸੁਜਾਨ ॥
ਤਿਨਾ ਪਿਛੈ ਛੁਟੀਐ ਜਿਨ ਅੰਦਰਿ ਨਾਮੁ ਨਿਧਾਨੁ ॥
ਗੁਰ ਜੇਵਡੁ ਦਾਤਾ ਕੋ ਨਹੀ ਜਿਨਿ ਦਿਤਾ ਆਤਮ ਦਾਨੁ ॥੨॥
ਆਏ ਸੇ ਪਰਵਾਣੁ ਹਹਿ ਜਿਨ ਗੁਰੁ ਮਿਲਿਆ ਸੁਭਾਇ ॥
ਸਚੇ ਸੇਤੀ ਰਤਿਆ ਦਰਗਹ ਬੈਸਣੁ ਜਾਇ ॥
ਕਰਤੇ ਹਥਿ ਵਡਿਆਈਆ ਪੂਰਬਿ ਲਿਖਿਆ ਪਾਇ ॥੩॥
ਸਚੁ ਕਰਤਾ ਸਚੁ ਕਰਣਹਾਰੁ ਸਚੁ ਸਾਹਿਬੁ ਸਚੁ ਟੇਕ ॥
ਸਚੋ ਸਚੁ ਵਖਾਣੀਐ ਸਚੋ ਬੁਧਿ ਬਿਬੇਕ ॥
ਸਰਬ ਨਿਰੰਤਰਿ ਰਵਿ ਰਹਿਆ ਜਪਿ ਨਾਨਕ ਜੀਵੈ ਏਕ ॥੪॥੨੮॥੯੮॥

ਸਿਰੀਰਾਗੁ ਮਹਲਾ ੫ ॥
ਗੁਰੁ ਪਰਮੇਸੁਰੁ ਪੂਜੀਐ ਮਨਿ ਤਨਿ ਲਾਇ ਪਿਆਰੁ ॥
ਸਤਿਗੁਰੁ ਦਾਤਾ ਜੀਅ ਕਾ ਸਭਸੈ ਦੇਇ ਅਧਾਰੁ ॥
ਸਤਿਗੁਰ ਬਚਨ ਕਮਾਵਣੇ ਸਚਾ ਏਹੁ ਵੀਚਾਰੁ ॥
ਬਿਨੁ ਸਾਧੂ ਸੰਗਤਿ ਰਤਿਆ ਮਾਇਆ ਮੋਹੁ ਸਭੁ ਛਾਰੁ ॥੧॥
ਮੇਰੇ ਸਾਜਨ ਹਰਿ ਹਰਿ ਨਾਮੁ ਸਮਾਲਿ ॥
ਸਾਧੂ ਸੰਗਤਿ ਮਨਿ ਵਸੈ ਪੂਰਨ ਹੋਵੈ ਘਾਲ ॥੧॥ ਰਹਾਉ ॥
ਗੁਰੁ ਸਮਰਥੁ ਅਪਾਰੁ ਗੁਰੁ ਵਡਭਾਗੀ ਦਰਸਨੁ ਹੋਇ ॥

**ਸਿਰੀ ਰਾਗੁ ਮਹਲਾ ੫ ਘਰੁ ੭**

ਹੇ ਪਿਆਰੇ (ਪ੍ਰੀਤਮ)! ਮੈਂ ਤੇਰੇ ਭਰੋਸੇ ਉਤੇ ਹੀ ਲਾਡ ਜਾਂ ਹਾਸ-ਵਿਲਾਸ ਕੀਤਾ ਹੈ। (ਇਸ ਦੌਰਾਨ ਕੁਝ) ਭੁਲ ਚੁਕ (ਹੋ ਗਈ ਹੋਵੇ, ਤਾਂ ਮਾਫ਼ ਕਰ ਦੇਣਾ ਕਿਉਂਕਿ) ਅਸੀਂ ਬੱਚੇ ਹਾਂ ਅਤੇ ਹੇ ਹਰਿ! ਤੂੰ ਮਾਤਾ ਪਿਤਾ ਹੈਂ।੧। (ਹੇ ਪ੍ਰਭੂ!) ਕਹਿਣਾ ਕਹਾਉਣਾ ਤਾਂ ਬਹੁਤ ਸੌਖਾ (*ਸੁਹੇਲਾ*) ਹੈ, ਪਰ ਤੇਰਾ ਭਾਣਾ (*ਭਾਵਨੁ*) ਮੰਨਣਾ ਬਹੁਤ ਔਖਾ ਹੈ।੧।ਰਹਾਉ।

(ਹੇ ਪ੍ਰਭੂ!) ਮੈਂ ਤੇਰੇ ਉਤੇ ਮਾਣ ਅਤੇ ਤ੍ਰਾਣ ਕਰਦਾ ਹਾਂ, (ਕਿਉਂਕਿ) ਮੈਂ (ਤੈਨੂੰ) ਆਪਣਾ ਸਮਝਦਾ ਹਾਂ। ਹੇ ਬੇਮੁਹਤਾਜ ਪਿਤਾ! ਤੂੰ ਸਭ ਦੇ ਅੰਦਰ ਅਤੇ ਸਭ ਦੇ ਬਾਹਰ (ਵਸਦਾ) ਹੈਂ।੨। ਹੇ ਪਿਤਾ! ਮੈਂ ਨਹੀਂ ਜਾਣਦਾ ਕਿ ਤੈਨੂੰ (ਪ੍ਰਸੰਨ ਕਰਨ ਦੀ) ਕਿਹੜੀ ਜੁਗਤ ਹੈ। ਹੇ ਸੰਤੋ! (ਉਹ ਪ੍ਰਭੂ) ਬੰਧਨਾਂ ਤੋਂ ਮੁਕਤ ਹੈ ਅਤੇ ਮੇਰੀ ਅਪਣਤ (*ਮਮਤਾ*) ਰਖਦਾ ਹੈ।੩। ਪ੍ਰਭੂ ਦੇ ਕਿਰਪਾਲੂ ਹੋਣ ਨਾਲ (ਸੰਸਾਰ ਦਾ) ਆਉਣਾ ਜਾਣਾ ਰੁਕ ਜਾਂਦਾ ਹੈ (ਅਰਥਾਤ ਆਵਾਗਵਣ ਖ਼ਤਮ ਹੋ ਜਾਂਦਾ ਹੈ)। ਹੇ ਨਾਨਕ! ਗੁਰੂ ਨੂੰ ਮਿਲਣ ਉਪਰੰਤ ਪਾਰਬ੍ਰਹਮ ਦੀ ਪਛਾਣ ਹੋ ਜਾਂਦੀ ਹੈ।੪।੨੭।੯੭।

**ਸਿਰੀ ਰਾਗੁ ਮਹਲਾ ੫ ਘਰੁ ੧**

ਸੰਤਾਂ ਅਤੇ (ਧਰਮੀ) ਭਰਾਵਾਂ ਨੂੰ ਮਿਲਣ ਨਾਲ ਜਮਕਾਲ (ਦਾ ਭੈ) ਕਟਿਆ ਗਿਆ (*ਕਟਿਅੜਾ*) ਹੈ। (ਉਹ) ਸਤਿਸਰੂਪ ਪਰਮਾਤਮਾ ਆਪ ਹੀ ਦਿਆਲ ਹੋ ਕੇ ਮਨ ਵਿਚ ਆ ਵਸਿਆ (*ਵੁਠਾ*) ਹੈ। ਪੂਰੇ ਗੁਰੂ ਦੇ ਮਿਲ ਪੈਣ ਨਾਲ (ਸੰਸਾਰ ਦਾ) ਸਾਰਾ ਜੰਜਾਲ ਮਿਟ ਗਿਆ ਹੈ।੧। ਹੇ ਮੇਰੇ ਸਤਿਗੁਰੂ! ਮੈਂ ਤੇਰੇ ਉਤੋਂ ਕੁਰਬਾਨ ਹਾਂ। (ਮੈਂ) ਤੇਰੇ ਦਰਸ਼ਨ ਤੋਂ ਬਲਿਹਾਰ ਹਾਂ (ਕਿਉਂਕਿ ਤੂੰ) ਪ੍ਰਸੰਨ (*ਤੁਸਿ*) ਹੋ ਕੇ ਅੰਮ੍ਰਿਤ ਰੂਪ ਨਾਮ ਪ੍ਰਦਾਨ ਕੀਤਾ ਹੈ।੧।ਰਹਾਉ।

ਜਿਨ੍ਹਾਂ ਨੇ ਤੈਨੂੰ ਪ੍ਰੇਮ ਪੂਰਵਕ ਸਿਮਰਿਆ ਹੈ, ਉਹੀ ਮਨੁੱਖ ਸਿਆਣੇ ਹਨ। ਜਿਨ੍ਹਾਂ ਦੇ ਅੰਦਰ ਨਾਮ ਦਾ ਖ਼ਜ਼ਾਨਾ (*ਨਿਧਾਨੁ*) ਹੈ, ਉਨ੍ਹਾਂ ਦੇ ਪਿਛੇ ਲਗ ਕੇ (ਸੰਸਾਰਿਕ ਬੰਧਨਾਂ ਤੋਂ) ਮੁਕਤ ਹੋ ਸਕੀਦਾ ਹੈ। ਗੁਰੂ ਵਰਗਾ ਵੱਡਾ ਦਾਤਾ ਕੋਈ ਨਹੀਂ ਹੋ ਸਕਦਾ ਜਿਸ ਨੇ ਆਤਮ-ਦਾਨ ਦਿੱਤਾ ਹੈ (ਅਰਥਾਤ ਆਤਮਿਕ ਸੂਝ ਪ੍ਰਦਾਨ ਕੀਤੀ ਹੈ)।੨। ਉਨ੍ਹਾਂ ਦਾ ਇਸ ਸੰਸਾਰ ਵਿਚ ਆਉਣਾ ਸਫਲ-ਮਨੋਰਥ ਹੈ ਜਿਨ੍ਹਾਂ ਨੂੰ ਪ੍ਰੇਮ ਸਹਿਤ (*ਸੁਭਾਇ*) ਗੁਰੂ ਦਾ ਮੇਲ ਪ੍ਰਾਪਤ ਹੋਇਆ ਹੈ। (ਜੋ) ਸੱਚੇ ਪ੍ਰਭੂ ਨਾਲ ਰਚ ਮਿਚ ਗਏ ਹਨ, (ਉਨ੍ਹਾਂ ਨੂੰ) ਈਸ਼ਵਰੀ ਦਰਗਾਹ ਵਿਚ ਠਿਕਾਣਾ ਮਿਲਦਾ ਹੈ। (ਇਸ ਪ੍ਰਕਾਰ ਦੀਆਂ) ਵਡਿਆਈਆਂ ਦੇਣਾ ਪਰਮਾਤਮਾ ਦੇ ਹੱਥ ਵਿਚ ਹੈ ਅਤੇ ਪਹਿਲਾਂ ਦੇ ਲਿਖੇ ਲੇਖ ਅਨੁਸਾਰ ਪ੍ਰਾਪਤੀ ਹੁੰਦੀ ਹੈ।੩। (ਪ੍ਰਭੂ) ਸੱਚੇ ਅਰਥਾਂ ਵਿਚ (ਸ੍ਰਿਸ਼ਟੀ ਦਾ) ਕਰਤਾ ਹੈ, ਉਹੀ ਸੱਚਾ ਕਰਣਹਾਰ ਹੈ ਅਤੇ (ਉਸ) ਸੱਚੇ ਸਾਹਿਬ ਦੀ (ਸਭ ਨੂੰ) ਸੱਚੀ ਟੇਕ ਹੈ। (ਉਸ ਨੂੰ) ਸੱਚਾ ਹੀ ਸੱਚਾ ਬਖਾਨ ਕੀਤਾ ਜਾਂਦਾ ਹੈ, (ਉਹ) ਸੱਚੀ ਬਿਬੇਕ ਬੁੱਧੀ ਵਾਲਾ ਹੈ। (ਉਹ ਪ੍ਰਭੂ) ਸਭ ਪਾਸੇ ਨਿਰੰਤਰ ਵਿਆਪ ਰਿਹਾ ਹੈ, ਨਾਨਕ (ਦਾ ਕਥਨ ਹੈ ਕਿ ਮੈਂ ਉਸ) ਇਕ ਨੂੰ ਸਿਮਰਦਾ ਹੋਇਆ ਜੀਉਂਦਾ ਹਾਂ।੪।੨੮।੯੮।

**ਸਿਰੀ ਰਾਗੁ ਮਹਲਾ ੫**

ਮਨ ਅਤੇ ਤਨ ਦੇ ਪਿਆਰ ਸਹਿਤ ਗੁਰੂ ਰੂਪ ਪਰਮੇਸ਼ਵਰ ਦੀ ਅਰਾਧਨਾ ਕਰਨੀ ਚਾਹੀਦੀ ਹੈ। ਸਤਿਗੁਰੂ ਜੀਵਨ ਪ੍ਰਦਾਨ ਕਰਨ ਵਾਲਾ ਅਤੇ ਸਾਰਿਆਂ ਨੂੰ ਆਧਾਰ ਬਖ਼ਸ਼ਣ ਵਾਲਾ ਹੈ। ਸਤਿਗੁਰੂ ਦੇ ਸ਼ਬਦ ਨੂੰ ਕਮਾਉਣਾ ਇਹ ਹੀ ਸੱਚਾ ਵਿਚਾਰ ਹੈ। ਸਾਧ ਸੰਗਤ ਵਿਚ ਪਿਆਰ ਪਾਏ (*ਰਤਿਆ*) ਬਿਨਾ, ਮਾਇਆ ਦਾ ਸਾਰਾ ਮੋਹ ਰਾਖ (*ਛਾਰੁ*) ਦੇ ਸਮਾਨ ਹੈ।੧। ਹੇ ਮੇਰੇ ਮਿਤਰ! ਹਰਿ ਹਰਿ ਨਾਮ ਨੂੰ (ਹਿਰਦੇ ਵਿਚ) ਯਾਦ ਕਰ। ਸਾਧ-ਸੰਗਤ ਨਾਲ (ਹਰਿ ਨਾਮ) ਮਨ ਵਿਚ ਵਸਦਾ ਹੈ ਅਤੇ (ਜਿਗਿਆਸੂ ਦੀ) ਸਾਧਨਾ (*ਘਾਲ*) ਫਲੀਭੂਤ ਹੁੰਦੀ ਹੈ।੧।ਰਹਾਉ।

ਗੁਰੂ (ਹਰ ਪੱਖੋਂ) ਸਮਰਥ ਹੈ, ਅਪਾਰ ਹੈ, ਵਡਿਆਂ ਭਾਗਾਂ ਨਾਲ (ਉਸ ਦੇ) ਦਰਸ਼ਨ ਪ੍ਰਾਪਤ

Sri Satguru Jagjit Singh Ji eLibrary NamdhariElibrary@gmail.com

ਗੁਰੁ ਅਗੋਚਰੁ ਨਿਰਮਲਾ ਗੁਰ ਜੇਵਡੁ ਅਵਰੁ ਨ ਕੋਇ ॥
ਗੁਰੁ ਕਰਤਾ ਗੁਰੁ ਕਰਣਹਾਰੁ ਗੁਰਮੁਖਿ ਸਚੀ ਸੋਇ ॥
ਗੁਰ ਤੇ ਬਾਹਰਿ ਕਿਛੁ ਨਹੀ ਗੁਰੁ ਕੀਤਾ ਲੋੜੇ ਸੁ ਹੋਇ ॥੨॥
ਗੁਰੁ ਤੀਰਥੁ ਗੁਰੁ ਪਾਰਜਾਤੁ ਗੁਰੁ ਮਨਸਾ ਪੂਰਣਹਾਰੁ ॥
ਗੁਰੁ ਦਾਤਾ ਹਰਿ ਨਾਮੁ ਦੇਇ ਉਧਰੈ ਸਭੁ ਸੰਸਾਰੁ ॥
ਗੁਰੁ ਸਮਰਥੁ ਗੁਰੁ ਨਿਰੰਕਾਰੁ ਗੁਰੁ ਊਚਾ ਅਗਮ ਅਪਾਰੁ ॥
ਗੁਰ ਕੀ ਮਹਿਮਾ ਅਗਮ ਹੈ ਕਿਆ ਕਥੇ ਕਥਨਹਾਰੁ ॥੩॥

ਜਿਤੜੇ ਫਲ ਮਨਿ ਬਾਛੀਅਹਿ ਤਿਤੜੇ ਸਤਿਗੁਰ ਪਾਸਿ ॥
ਪੂਰਬ ਲਿਖੇ ਪਾਵਣੇ ਸਾਚੁ ਨਾਮੁ ਦੇ ਰਾਸਿ ॥
ਸਤਿਗੁਰ ਸਰਣੀ ਆਇਆਂ ਬਾਹੁੜਿ ਨਹੀ ਬਿਨਾਸੁ ॥
ਹਰਿ ਨਾਨਕ ਕਦੇ ਨ ਵਿਸਰਉ ਏਹੁ ਜੀਉ ਪਿੰਡੁ ਤੇਰਾ ਸਾਸੁ ॥੪॥੨੯॥੯੯॥

ਸਿਰੀਰਾਗੁ ਮਹਲਾ ੫ ॥
ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥
ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥
ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥੧॥
ਭਾਈ ਰੇ ਸਾਚੀ ਸਤਿਗੁਰ ਸੇਵ ॥
ਸਤਿਗੁਰ ਤੁਠੈ ਪਾਈਐ ਪੂਰਨ ਅਲਖ ਅਭੇਵ ॥੧॥ ਰਹਾਉ ॥
ਸਤਿਗੁਰ ਵਿਟਹੁ ਵਾਰਿਆ ਜਿਨਿ ਦਿਤਾ ਸਚੁ ਨਾਉ ॥
ਅਨਦਿਨੁ ਸਚੁ ਸਲਾਹਣਾ ਸਚੇ ਕੇ ਗੁਣ ਗਾਉ ॥
ਸਚੁ ਖਾਣਾ ਸਚੁ ਪੈਨਣਾ ਸਚੇ ਸਚਾ ਨਾਉ ॥੨॥
ਸਾਸਿ ਗਿਰਾਸਿ ਨ ਵਿਸਰੈ ਸਫਲੁ ਮੂਰਤਿ ਗੁਰੁ ਆਪਿ ॥
ਗੁਰ ਜੇਵਡੁ ਅਵਰੁ ਨ ਦਿਸਈ ਆਠ ਪਹਰ ਤਿਸੁ ਜਾਪਿ ॥
ਨਦਰਿ ਕਰੇ ਤਾ ਪਾਈਐ ਸਚੁ ਨਾਮੁ ਗੁਣਤਾਸਿ ॥੩॥
ਗੁਰੁ ਪਰਮੇਸਰੁ ਏਕੁ ਹੈ ਸਭ ਮਹਿ ਰਹਿਆ ਸਮਾਇ ॥
ਜਿਨ ਕਉ ਪੂਰਬਿ ਲਿਖਿਆ ਸੇਈ ਨਾਮੁ ਧਿਆਇ ॥
ਨਾਨਕ ਗੁਰ ਸਰਣਾਗਤੀ ਮਰੈ ਨ ਆਵੈ ਜਾਇ ॥੪॥੩੦॥੧੦੦॥

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਘਰੁ ੧ ਅਸਟਪਦੀਆ ॥
ਆਖਿ ਆਖਿ ਮਨੁ ਵਾਵਣਾ ਜਿਉ ਜਿਉ ਜਾਪੈ ਵਾਇ ॥
ਜਿਸ ਨੋ ਵਾਇ ਸੁਣਾਈਐ ਸੋ ਕੇਵਡੁ ਕਿਤੁ ਥਾਇ ॥
ਆਖਣ ਵਾਲੇ ਜੇਤੜੇ ਸਭਿ ਆਖਿ ਰਹੇ ਲਿਵ ਲਾਇ ॥੧॥
ਬਾਬਾ ਅਲਹੁ ਅਗਮ ਅਪਾਰੁ ॥
ਪਾਕੀ ਨਾਈ ਪਾਕ ਥਾਇ ਸਚਾ ਪਰਵਦਿਗਾਰੁ ॥੧॥ ਰਹਾਉ ॥

ਹੁੰਦੇ ਹਨ। ਗੁਰੂ ਅਗੋਚਰ (ਇੰਦ੍ਰੀਆਂ ਦੀ ਪਹੁੰਚ ਤੋਂ ਪਰੇ) ਅਤੇ ਨਿਰਮਲ ਹੈ, ਗੁਰੂ ਦੇ ਸਮਾਨ ਹੋਰ ਕੋਈ ਵੱਡਾ ਨਹੀਂ ਹੈ। ਗੁਰੂ ਕਰਤਾ ਹੈ, ਗੁਰੂ (ਸਭ ਨੂੰ) ਕਰਨ ਵਾਲਾ ਹੈ, ਗੁਰੂ ਦੇ ਉਪਦੇਸ਼ (ਨੂੰ ਗ੍ਰਹਿਣ ਕਰਨ ਨਾਲ) ਸੱਚੀ ਸ਼ੋਭਾ ਮਿਲਦੀ ਹੈ। ਗੁਰੂ (ਦੀ ਸ਼ਕਤੀ ਸੀਮਾ) ਤੋਂ ਬਾਹਰ ਕੁਝ ਨਹੀਂ ਹੈ, (ਜੋ) ਗੁਰੂ ਕਰਨਾ ਚਾਹੁੰਦਾ ਹੈ, ਉਹੀ ਕੁਝ ਹੁੰਦਾ ਹੈ।੨। ਗੁਰੂ (ਵਾਸਤਵਿਕ) ਤੀਰਥ ਹੈ, ਗੁਰੂ (ਮਨੋਕਾਮਨਾਵਾਂ ਪੂਰੀਆਂ ਕਰਨ ਵਾਲਾ) ਪਾਰਜਾਤ ਬ੍ਰਿਛ ਹੈ, ਗੁਰੂ (ਜਿਗਿਆਸੂ ਦੀਆਂ) ਇੱਛਾਵਾਂ (*ਮਨਸਾ*) ਪੂਰਣ ਕਰਨ ਵਾਲਾ ਹੈ। ਗੁਰੂ ਦਾਤਾ ਹੈ, ਹਰਿਨਾਮ ਪ੍ਰਦਾਨ ਕਰਦਾ ਹੈ (ਜਿਸ ਦੇ ਫਲਸਰੂਪ) ਸਾਰਾ ਸੰਸਾਰ ਤਰ ਜਾਂਦਾ ਹੈ। ਗੁਰੂ (ਸਰਬ-ਕਲਾ) ਸਮਰਥ ਹੈ, ਗੁਰੂ ਨਿਰੰਕਾਰ ਸਰੂਪ ਹੈ, ਗੁਰੂ (ਬਹੁਤ) ਉੱਚਾ, ਅਪਾਰ ਅਤੇ ਅਗਮ ਹੈ। ਗੁਰੂ ਦੀ ਮਹਾਨਤਾ ਪਹੁੰਚ ਤੋਂ ਪਰੇ ਹੈ, (ਉਸ ਬਾਰੇ) ਕਥਨ ਕਰਨ ਵਾਲਾ ਕੀ ਬਿਆਨ ਕਰੇ।੩।

ਜਿਤਨੇ ਵੀ ਫਲ ਮਨ ਵਿਚ ਇੱਛੇ (*ਬਾਛੀਅਹਿ*) ਜਾਂਦੇ ਹਨ, ਉਤਨੇ ਹੀ ਸਤਿਗੁਰੂ ਦੇ ਪਾਸ (ਉਪਲਬਧ) ਹਨ। (ਇਹ ਫਲ) ਪਹਿਲਾਂ ਲਿਖੇ ਲੇਖ ਅਨੁਸਾਰ ਹੀ ਪਾਈਦੇ ਹਨ। (ਪਰਮਾਤਮਾ ਦਾ) ਸੱਚਾ ਨਾਮ ਹੀ (ਸਥਾਈ) ਪੂੰਜੀ (*ਰਾਸਿ*) ਹੈ। ਸਤਿਗੁਰੂ ਦੀ ਸ਼ਰਣ ਵਿਚ ਪੈਣ ਨਾਲ, ਫਿਰ (*ਬਾਹੁੜਿ*) ਵਿਨਾਸ਼ ਨੂੰ ਪ੍ਰਾਪਤ ਨਹੀਂ ਹੋਈਦਾ। ਹੇ ਹਰਿ! ਨਾਨਕ (ਦੀ ਇਹ ਇੱਛਾ ਹੈ ਕਿ ਮੈਂ ਤੈਨੂੰ) ਕਦੇ ਵੀ ਨ ਭੁਲਾਂ, (ਮੇਰੀ) ਇਹ ਜਿੰਦ, ਸ਼ਰੀਰ ਅਤੇ ਸੁਆਸ (ਸਭ) ਤੇਰੇ ਹੀ (ਦਿੱਤੇ ਹਨ)।੪।੨੯।੯੯।

**ਸਿਰੀ ਰਾਗੁ ਮਹਲਾ ੫**

ਹੇ ਸੰਤੋ! ਹੇ ਭਰਾਓ! (ਚੰਗੀ ਤਰ੍ਹਾਂ) ਸੁਣ ਲਵੋ, ਸੱਚੇ ਨਾਮ (ਦੀ ਆਰਾਧਨਾ ਨਾਲ ਹੀ) ਸੰਸਾਰਿਕ ਬੰਧਨਾਂ ਤੋਂ ਛੁਟਕਾਰਾ (*ਛੂਟਨੁ*) ਮਿਲਦਾ ਹੈ। ਗੁਰੂ ਦੇ ਚਰਣਾਂ ਨੂੰ ਪੂਜਣਾ ਅਤੇ ਹਰਿ-ਨਾਮ (ਨੂੰ ਜਪਣਾ ਹੀ ਸੱਚਾ) ਤੀਰਥ ਹੈ। (ਅਜਿਹੀ ਸਾਧਨਾ ਕਰਨ ਵਾਲੇ) ਈਸ਼ਵਰੀ ਦਰਗਾਹ ਵਿਚ ਮੰਨੇ ਜਾਂਦੇ ਹਨ ਅਤੇ ਨਿਥਾਵਿਆਂ ਨੂੰ ਠਿਕਾਣਾ ਮਿਲਦਾ ਹੈ।੧। ਹੇ ਭਾਈ! ਸਤਿਗੁਰੂ ਦੀ ਸੇਵਾ ਹੀ ਸੱਚੀ ਹੈ। ਸਤਿਗੁਰੂ ਦੇ ਪ੍ਰਸੰਨ ਹੋਣ ਨਾਲ ਹੀ ਪੂਰਣ, ਅਲਖ ਅਤੇ ਅਭੇਵ ਦੀ ਪ੍ਰਾਪਤੀ ਹੁੰਦੀ ਹੈ।੧।ਰਹਾਉ।

(ਮੈਂ) ਸਤਿਗੁਰੂ ਤੋਂ ਕੁਰਬਾਨ ਹਾਂ ਜਿਸ ਨੇ ਸੱਚਾ ਨਾਮ ਪ੍ਰਦਾਨ ਕੀਤਾ ਹੈ। (ਮੈਂ) ਹਰ ਰੋਜ਼ (*ਅਨਦਿਨੁ*) ਸੱਚੇ ਨਾਮ ਦੀ ਸਰਾਹਨਾ ਕਰਦਾ ਹਾਂ ਅਤੇ ਸੱਚੇ ਦੇ ਗੁਣ ਗਾਉਂਦਾ ਹਾਂ। (ਮੇਰੇ ਲਈ) ਸਤਿਸਰੂਪ ਹੀ ਖ਼ੁਰਾਕ ਹੈ, ਸਤਿਸਰੂਪ ਹੀ ਬਸਤ੍ਰ ਹੈ ਅਤੇ (ਉਸ) ਸਤਿਸਰੂਪ ਦਾ ਸੱਚਾ ਨਾਮ (ਹਰ ਵੇਲੇ ਜਪਦਾ ਹਾਂ)।੨। ਗੁਰੂ ਆਪ ਇਕ ਸਫਲ ਸ਼ਖ਼ਸੀਅਤ ਹੈ, (ਉਹ ਜਿਗਿਆਸੂ ਨੂੰ) ਸੁਆਸ-ਗਿਰਾਸ ਨਹੀਂ ਭੁਲਣਾ ਚਾਹੀਦਾ। ਗੁਰੂ (ਦੇ ਸਮਾਨ) ਵੱਡਾ ਹੋਰ ਕੋਈ ਨਹੀਂ ਦਿਸਦਾ, (ਇਸ ਕਰਕੇ) ਅੱਠੇ ਪਹਿਰ ਉਸ ਦਾ ਸਿਮਰਨ ਕਰਨਾ ਚਾਹੀਦਾ ਹੈ। (ਜੇ ਗੁਰੂ) ਮਿਹਰ ਦੀ ਨਜ਼ਰ ਕਰੇ ਤਾਂ ਗੁਣਾਂ ਦਾ ਖ਼ਜ਼ਾਨਾ (*ਗੁਣਤਾਸਿ*) ਸੱਚਾ ਨਾਮ ਹਾਸਲ ਹੋ ਜਾਂਦਾ ਹੈ।੩। ਗੁਰੂ ਅਤੇ ਪਰਮੇਸ਼ਵਰ ਇਕੋ ਹੀ ਹਨ, ਉਹ ਸਾਰਿਆਂ ਵਿਚ ਸਮਾ ਰਿਹਾ ਹੈ। ਜਿਨ੍ਹਾਂ ਦੇ ਭਾਗਾਂ ਵਿਚ ਪਹਿਲਾਂ ਤੋਂ ਹੀ ਲਿਖਿਆ ਹੈ, ਉਹ ਨਾਮ ਦਾ ਸਿਮਰਨ ਕਰਦੇ ਹਨ। ਹੇ ਨਾਨਕ! ਜੋ ਗੁਰੂ ਦੀ ਸ਼ਰਣ ਵਿਚ ਪੈ ਜਾਂਦੇ ਹਨ, (ਉਹ) ਫਿਰ ਮਰਦੇ ਅਤੇ ਆਉਂਦੇ ਜਾਂਦੇ ਨਹੀਂ ਹਨ (ਅਰਥਾਤ ਉਨ੍ਹਾਂ ਦਾ ਆਵਾਗਵਣ ਕਟ ਜਾਂਦਾ ਹੈ)।੪।੩੦।੧੦੦।

**ਸਿਰੀ ਰਾਗੁ ਮਹਲਾ ੧ ਘਰੁ ੧ ਅਸਟਪਦੀਆ**

(ਪਰਮਾਤਮਾ ਦਾ ਨਾਮ) ਕਹਿ ਕਹਿ ਕੇ ਮਨ ਰੂਪ ਵਾਜੇ ਨੂੰ ਵਜਾਈਦਾ ਹੈ, ਜਿਉਂ ਜਿਉਂ (ਉਸ ਦੀ ਵਡਿਆਈ ਦਾ) ਬੋਧ ਹੁੰਦਾ ਹੈ, (ਤਿਉਂ ਤਿਉਂ ਮਨ ਦੇ ਵਾਜੇ ਨੂੰ) ਵਜਾਈ ਜਾਈਦਾ ਹੈ। ਜਿਸ (ਪ੍ਰਭੂ) ਨੂੰ (ਮਨ ਦਾ ਵਾਜਾ) ਵਜਾ ਕੇ ਸੁਣਾਈਦਾ ਹੈ, ਉਹ ਕਿਤਨਾ ਕੁ ਵੱਡਾ ਹੈ ਅਤੇ ਕਿਸ ਥਾਂ (ਬਿਰਾਜਮਾਨ ਹੈ)? (ਉਸ ਸੰਬੰਧੀ) ਜਿਤਨੇ ਵੀ ਆਖਣ ਵਾਲੇ ਹਨ, ਸਭ ਲਿਵ ਲਗਾ ਕੇ ਆਖਦੇ ਰਹਿੰਦੇ ਹਨ।੧। ਹੇ ਬਾਬਾ! ਪਰਮਾਤਮਾ ਅਗਮ ਅਤੇ ਅਪਾਰ ਹੈ। ਉਹ ਪਵਿਤਰ (*ਪਾਕੀ*) ਨਾਂ ਵਾਲਾ, ਸ਼ੁਭ ਸਥਾਨ ਵਾਲਾ ਅਤੇ ਸੱਚਾ ਪਾਲਣਹਾਰ (*ਪਰਵਦਿਗਾਰੁ*) ਹੈ।੧।ਰਹਾਉ।

Sri Satguru Jagjit Singh Ji eLibrary NamdhariElibrary@gmail.com

ਤੇਰਾ ਹੁਕਮੁ ਨ ਜਾਪੀ ਕੇਤੜਾ ਲਿਖਿ ਨ ਜਾਣੈ ਕੋਇ ॥
ਜੇ ਸਉ ਸਾਇਰ ਮੇਲੀਅਹਿ ਤਿਲੁ ਨ ਪੁਜਾਵਹਿ ਰੋਇ ॥
ਕੀਮਤਿ ਕਿਨੈ ਨ ਪਾਈਆ ਸਭਿ ਸੁਣਿ ਸੁਣਿ ਆਖਹਿ ਸੋਇ ॥੨॥
ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥
ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥
ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੩॥
ਪੁਛਿ ਨ ਸਾਜੇ ਪੁਛਿ ਨ ਢਾਹੇ ਪੁਛਿ ਨ ਦੇਵੈ ਲੇਇ ॥
ਆਪਣੀ ਕੁਦਰਤਿ ਆਪੇ ਜਾਣੈ ਆਪੇ ਕਰਣੁ ਕਰੇਇ ॥
ਸਭਨਾ ਵੇਖੈ ਨਦਰਿ ਕਰਿ ਜੈ ਭਾਵੈ ਤੈ ਦੇਇ ॥੪॥

ਥਾਵਾ ਨਾਵ ਨ ਜਾਣੀਅਹਿ ਨਾਵਾ ਕੇਵਡੁ ਨਾਉ ॥
ਜਿਥੈ ਵਸੈ ਮੇਰਾ ਪਾਤਿਸਾਹੁ ਸੋ ਕੇਵਡੁ ਹੈ ਥਾਉ ॥
ਅੰਬੜਿ ਕੋਇ ਨ ਸਕਈ ਹਉ ਕਿਸ ਨੋ ਪੁਛਣਿ ਜਾਉ ॥੫॥
ਵਰਨਾ ਵਰਨ ਨ ਭਾਵਨੀ ਜੇ ਕਿਸੈ ਵਡਾ ਕਰੇਇ ॥
ਵਡੇ ਹਥਿ ਵਡਿਆਈਆ ਜੈ ਭਾਵੈ ਤੈ ਦੇਇ ॥
ਹੁਕਮਿ ਸਵਾਰੇ ਆਪਣੈ ਚਸਾ ਨ ਢਿਲ ਕਰੇਇ ॥੬॥
ਸਭੁ ਕੋ ਆਖੈ ਬਹੁਤੁ ਬਹੁਤੁ ਲੈਣੈ ਕੈ ਵੀਚਾਰਿ ॥
ਕੇਵਡੁ ਦਾਤਾ ਆਖੀਐ ਦੇ ਕੈ ਰਹਿਆ ਸੁਮਾਰਿ ॥
ਨਾਨਕ ਤੋਟਿ ਨ ਆਵਈ ਤੇਰੇ ਜੁਗਹ ਜੁਗਹ ਭੰਡਾਰ ॥੭॥੧॥

ਮਹਲਾ ੧ ॥
ਸਭੇ ਕੰਤ ਮਹੇਲੀਆ ਸਗਲੀਆ ਕਰਹਿ ਸੀਗਾਰੁ ॥
ਗਣਤ ਗਣਾਵਣਿ ਆਈਆ ਸੂਹਾ ਵੇਸੁ ਵਿਕਾਰੁ ॥
ਪਾਖੰਡਿ ਪ੍ਰੇਮੁ ਨ ਪਾਈਐ ਖੋਟਾ ਪਾਜੁ ਖੁਆਰੁ ॥੧॥
ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥
ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥੧॥ ਰਹਾਉ ॥

ਗੁਰ ਸਬਦੀ ਸੀਗਾਰੀਆ ਤਨੁ ਮਨੁ ਪਿਰ ਕੈ ਪਾਸਿ ॥
ਦੁਇ ਕਰ ਜੋੜਿ ਖੜੀ ਤਕੈ ਸਚੁ ਕਹੈ ਅਰਦਾਸਿ ॥
ਲਾਲਿ ਰਤੀ ਸਚ ਭੈ ਵਸੀ ਭਾਇ ਰਤੀ ਰੰਗਿ ਰਾਸਿ ॥੨॥

ਤੇਰਾ ਹੁਕਮ ਕਿਤਨਾ ਵੱਡਾ ਹੈ, ਇਹ ਪਤਾ ਨਹੀਂ ਚਲਦਾ। (ਉਸ ਹੁਕਮ ਨੂੰ) ਕੋਈ ਲਿਖਣਾ ਵੀ ਨਹੀਂ ਜਾਣਦਾ (ਕਿਉਂਕਿ ਉਹ ਬਹੁਤ ਮਹਾਨ ਹੈ, ਕਥਨ ਦੀ ਸੀਮਾ ਤੋਂ ਪਰੇ ਹੈ)। ਜੇ ਸੈਂਕੜੇ ਕਵੀ (*ਸਾਇਰ*) ਇਕੱਠੇ ਕਰ ਲਈਏ, (ਤਾਂ ਵੀ ਉਸ ਦੀ ਵਡਿਆਈ ਤਕ) ਤਿਲ ਮਾਤ੍ਰ ਵੀ ਨਹੀਂ ਪਹੁੰਚ (*ਪੁਜਾਵਹਿ*) ਸਕਦੇ (ਅਤੇ ਅਸਮਰਥ ਹੋਣ ਕਰਕੇ) ਰੋ ਪੈਂਦੇ ਹਨ। (ਅਸਲ ਵਿਚ ਉਸ ਦੇ ਹੁਕਮ ਦੀ) ਕੋਈ ਕੀਮਤ ਨਹੀਂ ਪਾ ਸਕਦਾ, ਸਭ ਸੁਣ ਸੁਣ ਕੇ ਹੀ ਉਸ ਬਾਰੇ ਕਹੀ ਜਾਂਦੇ ਹਨ।੨। ਪੀਰ, ਪੈਗੰਬਰ, ਸਾਲਕ (ਰਸਤਾ ਦਸਣ ਵਾਲੇ), ਸਾਦਕ (ਨਿਸ਼ਠਾਵਾਨ), ਸ਼ੋਹਦੇ (*ਸੁਹਦੇ*—ਸਿਧੇ ਸਾਦੇ ਮਸਕੀਨ ਦਰਵੇਸ਼) ਅਤੇ ਸ਼ਹੀਦ, ਸ਼ੇਖ, ਮਸ਼ਾਇਕ (ਬਹੁਤ ਸ਼ੇਖ), ਕਾਜ਼ੀ, ਮੁੱਲਾ ਅਤੇ (ਰੱਬੀ ਦਰਬਾਰ ਵਿਚ) ਜੋ ਪਹੁੰਚੇ ਹੋਏ ਫ਼ਕੀਰ ਲੋਕ ਹਨ। ਉਨ੍ਹਾਂ ਨੂੰ ਬਹੁਤ ਪ੍ਰਾਪਤੀ ਹੁੰਦੀ ਹੈ ਅਤੇ (ਉਹ ਸਦਾ) ਦੁਆ (*ਦਰੂਦ*) ਕਰਦੇ ਰਹਿੰਦੇ ਹਨ।੩। (ਪਰਮਾਤਮਾ ਕਿਸੇ ਤੋਂ) ਨ ਪੁਛ ਕੇ ਸਾਜਦਾ ਹੈ, ਨ ਪੁਛ ਕੇ ਢਾਹੁੰਦਾ ਹੈ ਅਤੇ ਨ ਹੀ ਪੁਛ ਕੇ ਦਿੰਦਾ ਲੈਂਦਾ ਹੈ। ਉਹ ਆਪਣੀ ਕੁਦਰਤ (ਸ਼ਕਤੀ) ਨੂੰ ਆਪ ਹੀ ਸਮਝਦਾ ਹੈ ਅਤੇ ਆਪ ਹੀ ਕਾਰਣ ਅਤੇ ਕਰਤਾ ਹੈ। (ਉਹ ਸਭ ਉਤੇ) ਕ੍ਰਿਪਾ ਦ੍ਰਿਸ਼ਟੀ (*ਨਦਰਿ*) ਕਰਦਾ ਹੈ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਦਿੰਦਾ ਹੈ।੪।

(ਉਸ ਪਰਮਾਤਮਾ ਦੀਆਂ) ਥਾਵਾਂ ਦੇ ਨਾਂ ਜਾਣੇ ਨਹੀਂ ਜਾਂਦੇ (ਅਤੇ ਉਨ੍ਹਾਂ) ਨਾਵਾਂ ਵਿਚੋਂ (ਉਸ ਦਾ) ਕਿਤਨਾ ਕੁ ਵੱਡਾ ਨਾਮ ਹੈ? (ਇਹ ਵੀ ਪਤਾ ਨਹੀਂ ਚਲਦਾ) ਜਿਥੇ ਮੇਰਾ ਪ੍ਰਭੂ ਵਸਦਾ ਹੈ, ਉਹ ਕਿਤਨਾ ਵੱਡਾ ਸਥਾਨ ਹੈ? ਉਥੇ ਕੋਈ ਪਹੁੰਚ (*ਅੰਬੜਿ*) ਨਹੀਂ ਸਕਦਾ, ਮੈਂ (ਉਸ ਸੰਬੰਧੀ) ਕਿਸ ਨੂੰ ਪੁਛਣ ਜਾਵਾਂ।੫। ਜੇ (ਪਰਮਾਤਮਾ ਕਿਸੇ ਜਾਤਿ ਨੂੰ) ਵੱਡਾ ਕਰ ਦੇਵੇ, ਤਾਂ ਦੂਜੀਆਂ ਜਾਤੀਆਂ ਵਾਲਿਆਂ ਨੂੰ ਚੰਗਾ ਨਹੀਂ ਲਗਦਾ। (ਉਸ) ਸ੍ਰੇਸ਼ਠ ਪਰਮਾਤਮਾ ਦੇ ਹੱਥ ਵਿਚ ਵਡਿਆਈਆਂ ਹਨ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਦਿੰਦਾ ਹੈ। ਜਿਸ ਨੂੰ ਆਪਣੇ ਹੁਕਮ ਨਾਲ ਸਵਾਰਨਾ ਚਾਹੁੰਦਾ ਹੈ, (ਤਾਂ) ਛਿਣ ਭਰ (*ਚਸਾ*) ਲਈ ਵੀ ਦੇਰ ਨਹੀਂ ਕਰਦਾ।੬। ਸਭ ਕੋਈ (ਉਸ ਨੂੰ) ਬਹੁਤ ਬਹੁਤ ਵੱਡਾ ਕਹਿੰਦਾ ਹੈ, (ਉਨ੍ਹਾਂ ਦਾ) ਮਨੋਰਥ (ਦਾਤਾਂ) ਲੈਣਾ ਹੁੰਦਾ ਹੈ। (ਉਸ ਪ੍ਰਭੂ ਨੂੰ) ਕਿਤਨਾ ਵੱਡਾ ਦਾਤਾ ਕਿਹਾ ਜਾਏ? (ਪਰ ਕਿਹਾ ਨਹੀਂ ਜਾ ਸਕਦਾ ਕਿਉਂਕਿ ਉਹ) ਜੋ ਕੁਝ ਦੇ ਰਿਹਾ ਹੈ, (ਉਹ) ਗਿਣਤੀ (*ਸੁਮਾਰਿ*) ਤੋਂ ਪਰੇ ਹੈ। ਹੇ ਪ੍ਰਭੂ! ਨਾਨਕ (ਦਾ ਕਥਨ ਹੈ ਕਿ) ਤੇਰੇ ਭੰਡਾਰ ਜੁਗਾਂ ਜੁਗਾਂਤਰਾਂ ਤਕ ਭਰੇ ਰਹਿੰਦੇ ਹਨ, (ਉਨ੍ਹਾਂ ਵਿਚ) ਕਦੇ ਵੀ ਘਾਟ (*ਤੋਟਿ*) ਨਹੀਂ ਹੁੰਦੀ।੭।੧।

**ਮਹਲਾ ੧**

ਜੀਵ ਰੂਪੀ ਸਾਰੀਆਂ ਇਸਤਰੀਆਂ ਪਰਮਾਤਮਾ (*ਕੰਤ*) ਦੀਆਂ ਹਨ ਅਤੇ ਸਾਰੀਆਂ ਹੀ (ਉਸ ਪਤੀ ਰੂਪ ਪ੍ਰਭੂ ਨੂੰ ਰੀਝਾਉਣ ਲਈ) ਸ਼ਿੰਗਾਰ ਕਰਦੀਆਂ ਹਨ। (ਪਰ ਜੋ ਇਸਤਰੀਆਂ ਕੇਵਲ) ਗਿਣਤੀ ਗਿਣਾਉਣ ਆਈਆਂ ਹਨ (ਅਰਥਾਤ ਵਿਖਾਵਾ ਕਰਨ ਆਈਆਂ ਹਨ) (ਉਨ੍ਹਾਂ ਦਾ ਗੂੜ੍ਹਾ ਲਾਲ) ਲਿਬਾਸ ਵਿਕਾਰ-ਗ੍ਰਸਤ ਹੈ। ਪਾਖੰਡ ਕਰਨ ਨਾਲ (ਪ੍ਰਭੂ ਦਾ) ਪ੍ਰੇਮ ਪ੍ਰਾਪਤ ਨਹੀਂ ਹੁੰਦਾ, ਝੂਠਾ ਵਿਖਾਵਾ (ਆਖ਼ਿਰ) ਖ਼ੁਆਰ ਹੀ ਕਰਦਾ ਹੈ।੧। (ਹੇ ਪ੍ਰਭੂ!) ਜੋ ਤੈਨੂੰ ਚੰਗੀਆਂ ਲਗਦੀਆਂ ਹਨ, (ਉਹ) ਸੋਹਾਗਣਾਂ ਹਨ। (ਤੂੰ) ਆਪਣੀ ਕ੍ਰਿਪਾ ਨਾਲ (ਉਨ੍ਹਾਂ ਨੂੰ) ਸਵਾਰ ਲੈਂਦਾ ਹੈ। ਇਸ ਜੁਗਤ ਨਾਲ ਹੀ ਪ੍ਰਭੂ ਜੀਵ ਰੂਪੀ ਇਸਤਰੀ ਨਾਲ ਰਮਣ ਕਰਦਾ ਹੈ (ਅਰਥਾਤ ਸੰਯੋਗ ਅਵਸਥਾ ਪ੍ਰਦਾਨ ਕਰਦਾ ਹੈ)।੧।ਰਹਾਉ।

(ਜੋ ਜੀਵ ਰੂਪੀ ਇਸਤਰੀ) ਗੁਰੂ ਦੇ ਸ਼ਬਦ ਦੁਆਰਾ (ਆਪਣਾ) ਸ਼ਿੰਗਾਰ ਕਰਦੀ ਹੈ ਅਤੇ ਤਨ ਮਨ ਨੂੰ ਪ੍ਰੀਤਮ-ਪ੍ਰਭੂ ਨੂੰ ਅਰਪਿਤ ਕਰਦੀ ਹੈ, ਦੋਵੇਂ ਹੱਥ ਜੋੜ ਕੇ ਸਤਿਸਰੂਪ ਪ੍ਰਭੂ ਦੇ ਆਸਰੇ ਨੂੰ ਵੇਖਦੀ ਹੈ (ਜਾਂ ਹੁਕਮ ਨੂੰ ਉਡੀਕਦੀ ਹੈ) ਅਤੇ ਪ੍ਰਾਰਥਨਾ ਕਰਦੀ ਹੈ; (ਉਹ) ਪਰਮਾਤਮਾ (*ਲਾਲਿ*) ਦੇ ਪ੍ਰੇਮ ਵਿਚ ਰੰਗੀ ਰਹਿੰਦੀ ਹੈ, (ਉਸ ਦੇ) ਭੈ ਵਿਚ ਟਿਕੀ ਰਹਿੰਦੀ ਹੈ, (ਉਸ ਦੇ) ਪ੍ਰੇਮ ਵਿਚ ਰੰਗੀ ਰਹਿੰਦੀ ਹੈ ਅਤੇ (ਉਸ ਦਾ) ਪ੍ਰੇਮ ਸਾਰਥਕ (*ਰਾਸਿ*) ਹੋ ਜਾਂਦਾ ਹੈ।੨। (ਜੋ ਪ੍ਰੀਤਮ ਦੀ) ਸੇਵਿਕਾ ਬਣ

Sri Satguru Jagjit Singh Ji eLibrary NamdhariElibrary@gmail.com

ਪ੍ਰਿਅ ਕੀ ਚੇਰੀ ਕਾਂਢੀਐ ਲਾਲੀ ਮਾਨੈ ਨਾਉ ॥
ਸਾਚੀ ਪ੍ਰੀਤਿ ਨ ਤੁਟਈ ਸਾਚੇ ਮੇਲਿ ਮਿਲਾਉ ॥
ਸਬਦਿ ਰਤੀ ਮਨੁ ਵੇਧਿਆ ਹਉ ਸਦ ਬਲਿਹਾਰੈ ਜਾਉ ॥੩॥
ਸਾ ਧਨ ਰੰਡ ਨ ਬੈਸਈ ਜੇ ਸਤਿਗੁਰ ਮਾਹਿ ਸਮਾਇ ॥
ਪਿਰੁ ਰੀਸਾਲੂ ਨਉਤਨੋ ਸਾਚਉ ਮਰੈ ਨ ਜਾਇ ॥
ਨਿਤ ਰਵੈ ਸੋਹਾਗਣੀ ਸਾਚੀ ਨਦਰਿ ਰਜਾਇ ॥੪॥

ਸਾਚੁ ਧੜੀ ਧਨ ਮਾਡੀਐ ਕਾਪੜੁ ਪ੍ਰੇਮ ਸੀਗਾਰੁ ॥
ਚੰਦਨੁ ਚੀਤਿ ਵਸਾਇਆ ਮੰਦਰੁ ਦਸਵਾ ਦੁਆਰੁ ॥
ਦੀਪਕੁ ਸਬਦਿ ਵਿਗਾਸਿਆ ਰਾਮ ਨਾਮੁ ਉਰ ਹਾਰੁ ॥੫॥
ਨਾਰੀ ਅੰਦਰਿ ਸੋਹਣੀ ਮਸਤਕਿ ਮਣੀ ਪਿਆਰੁ ॥
ਸੋਭਾ ਸੁਰਤਿ ਸੁਹਾਵਣੀ ਸਾਚੈ ਪ੍ਰੇਮਿ ਅਪਾਰ ॥
ਬਿਨੁ ਪਿਰ ਪੁਰਖੁ ਨ ਜਾਣਈ ਸਾਚੇ ਗੁਰ ਕੈ ਹੇਤਿ ਪਿਆਰਿ ॥੬॥
ਨਿਸਿ ਅੰਧਿਆਰੀ ਸੁਤੀਏ ਕਿਉ ਪਿਰ ਬਿਨੁ ਰੈਣਿ ਵਿਹਾਇ ॥
ਅੰਕੁ ਜਲਉ ਤਨੁ ਜਾਲੀਅਉ ਮਨੁ ਧਨੁ ਜਲਿ ਬਲਿ ਜਾਇ ॥
ਜਾ ਧਨ ਕੰਤਿ ਨ ਰਾਵੀਆ ਤਾ ਬਿਰਥਾ ਜੋਬਨੁ ਜਾਇ ॥੭॥
ਸੇਜੈ ਕੰਤ ਮਹੇਲੜੀ ਸੂਤੀ ਬੂਝ ਨ ਪਾਇ ॥
ਹਉ ਸੁਤੀ ਪਿਰੁ ਜਾਗਣਾ ਕਿਸ ਕਉ ਪੂਛਉ ਜਾਇ ॥
ਸਤਿਗੁਰਿ ਮੇਲੀ ਭੈ ਵਸੀ ਨਾਨਕ ਪ੍ਰੇਮੁ ਸਖਾਇ ॥੮॥੨॥

ਸਿਰੀਰਾਗੁ ਮਹਲਾ ੧ ॥
ਆਪੇ ਗੁਣ ਆਪੇ ਕਥੈ ਆਪੇ ਸੁਣਿ ਵੀਚਾਰੁ ॥
ਆਪੇ ਰਤਨੁ ਪਰਖਿ ਤੂੰ ਆਪੇ ਮੋਲੁ ਅਪਾਰੁ ॥
ਸਾਚਉ ਮਾਨੁ ਮਹਤੁ ਤੂੰ ਆਪੇ ਦੇਵਣਹਾਰੁ ॥੧॥
ਹਰਿ ਜੀਉ ਤੂੰ ਕਰਤਾ ਕਰਤਾਰੁ ॥
ਜਿਉ ਭਾਵੈ ਤਿਉ ਰਾਖੁ ਤੂੰ ਹਰਿ ਨਾਮੁ ਮਿਲੈ ਆਚਾਰੁ ॥੧॥ ਰਹਾਉ ॥

ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥
ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ ॥
ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ ॥੨॥
ਆਪੇ ਸਾਗਰੁ ਬੋਹਿਥਾ ਆਪੇ ਪਾਰੁ ਅਪਾਰੁ ॥
ਸਾਚੀ ਵਾਟ ਸੁਜਾਣੁ ਤੂੰ ਸਬਦਿ ਲਘਾਵਣਹਾਰੁ ॥

Sri Satguru Jagjit Singh Ji eLibrary NamdhariElibrary@gmail.com

ਕੇ ਨਾਮ ਦੀ ਅਰਾਧਨਾ ਕਰਦੀ ਹੈ, (ਉਸ ਨੂੰ) ਪਰਮਾਤਮਾ ਦੀ ਦਾਸੀ ਕਿਹਾ ਜਾਂਦਾ ਹੈ। (ਉਸ ਦੀ) ਸੱਚੀ ਪ੍ਰੀਤ ਕਦੇ ਟੁਟਦੀ ਨਹੀਂ ਅਤੇ ਸਤਿਸਰੂਪ ਨਾਲ ਸਦਾ ਮੇਲ ਬਣਿਆ ਰਹਿੰਦਾ ਹੈ। (ਜੋ) ਸ਼ਬਦ ਦੇ ਪ੍ਰੇਮ ਵਿਚ ਰੰਗੀਜ ਕੇ ਆਪਣੇ ਮਨ ਨੂੰ ਵਿੰਨ੍ਹ ਲੈਂਦੀ ਹੈ, ਮੈਂ (ਉਸ ਤੋਂ) ਸਦਾ ਬਲਿਹਾਰੇ ਜਾਂਦਾ ਹਾਂ।੩। (ਜੋ) ਜੀਵ-ਇਸਤਰੀ ਸਤਿਗੁਰੂ (ਨੂੰ ਸਭ ਕੁਝ ਅਰਪਿਤ ਕਰਕੇ ਉਸ ਵਿਚ) ਸਮਾਈ ਰਹਿੰਦੀ ਹੈ, ਉਹ (ਕਦੇ ਵੀ) ਰੰਡੀ ਨਹੀਂ ਹੁੰਦੀ (ਅਰਥਾਤ ਸਦਾ ਸੋਹਾਗਣ ਬਣੀ ਰਹਿੰਦੀ ਹੈ)। ਪ੍ਰੀਤਮ ਰਸਿਕ ਹੈ, ਸਦਾ ਨਵਾਂ ਹੈ, ਸਤਿਸਰੂਪ ਹੈ, ਨ ਜੰਮਦਾ ਹੈ ਅਤੇ ਨ ਮਰਦਾ ਹੈ। (ਉਹ) ਸੋਹਾਗਣ ਨਿਤ (ਪ੍ਰਭੂ ਦਾ) ਸੰਯੋਗ ਸੁਖ ਮਾਣਦੀ ਹੈ ਅਤੇ (ਉਸ ਦੀ) ਸੱਚੀ ਕ੍ਰਿਪਾ-ਦ੍ਰਿਸ਼ਟੀ ਅਤੇ ਰਜ਼ਾ ਵਿਚ ਰਹਿੰਦੀ ਹੈ।੪।

(ਉਹ) ਇਸਤਰੀ ਸੱਚ ਦੀਆਂ ਪਟੀਆਂ (*ਧੜੀ*) ਨਾਲ (ਆਪਣੇ ਆਪ ਨੂੰ) ਸਵਾਰਦੀ (*ਮਾਡੀਐ*) ਹੈ, ਪ੍ਰੇਮ ਦਾ ਸ਼ਿੰਗਾਰ (ਉਸ ਦੇ) ਬਸਤ੍ਰ ਹਨ। (ਪਤੀ ਪਰਮੇਸ਼ਵਰ ਨੂੰ) ਚਿੱਤ ਵਿਚ ਵਸਾਉਣਾ ਮਾਨੋ ਚੰਦਨ ਹੈ ਅਤੇ ਦਸਵਾਂ ਦੁਆਰ (ਭਾਵ ਸ੍ਰੇਸ਼ਠ ਅਵਸਥਾ ਵਿਚ ਪਹੁੰਚਣਾ ਉਸ ਦਾ) ਨਿਵਾਸ (*ਮੰਦਰੁ*) ਹੈ। (ਉਸ ਨੇ) ਸ਼ਬਦ ਰੂਪ ਦੀਪਕ ਨਾਲ (ਨਿਵਾਸ ਵਿਚ) ਪ੍ਰਕਾਸ਼ ਕੀਤਾ ਹੋਇਆ ਹੈ ਅਤੇ ਰਾਮ-ਨਾਮ ਦਾ ਗੱਲ (*ਉਰ*) ਵਿਚ ਹਾਰ ਪਾਇਆ ਹੋਇਆ ਹੈ।੫। (ਹੋਰਨਾਂ) ਨਾਰੀਆਂ ਵਿਚ ਸੁੰਦਰ ਲਗਣ ਲਈ (ਉਸ ਨੇ) ਮਸਤਕ ਉਪਰ ਪਤੀ-ਪ੍ਰੇਮ ਦੀ ਮਣੀ ਧਾਰਣ ਕੀਤੀ ਹੋਈ ਹੈ। (ਉਸ ਦੀ) ਸ਼ੋਭਾ ਨੇ ਸੱਚੇ ਪ੍ਰਭੂ ਦੇ ਪ੍ਰੇਮ ਵਿਚ ਸੁਰਤਿ ਨੂੰ ਸੁਹਾਵਣਾ ਬਣਾਇਆ ਹੋਇਆ ਹੈ। ਸੱਚੇ ਗੁਰੂ ਦੇ ਹਿਤ ਅਤੇ ਪ੍ਰੇਮ ਕਾਰਣ (ਉਹ) ਪ੍ਰਭੂ ਤੋਂ ਬਿਨਾ ਹੋਰ ਕਿਸੇ ਪੁਰਖ ਨੂੰ ਨਹੀਂ ਜਾਣਦੀ।੬। (ਮਾਇਆ ਰੂਪ) ਹਨੇਰੀ ਰਾਤ ਵਿਚ ਸੁਤੀ ਹੋਈ ਦੀ ਪ੍ਰੀਤਮ ਤੋਂ ਬਿਨਾ ਜੀਵਨ ਰੂਪ ਰਾਤ ਕਿਵੇਂ ਕਟੇਗੀ? (ਉਸ ਇਸਤਰੀ ਦੇ) ਸ਼ਰੀਰ ਦੇ ਅੰਗ, ਤਨ, ਮਨ ਅਤੇ ਧਨ (ਸਭ ਕੁਝ) ਸੜ ਜਾਣ, ਜਿਸ ਇਸਤਰੀ ਨਾਲ ਪ੍ਰਭੂ-ਪਤੀ ਨੇ ਰਮਣ ਨਹੀਂ ਕੀਤਾ। ਉਸ (ਇਸਤਰੀ) ਦਾ ਜੋਬਨ ਵਿਅਰਥ ਚਲਾ ਜਾਂਦਾ ਹੈ।੭। (ਮਾਇਆ ਦੇ ਪ੍ਰਭਾਵ ਵਿਚ) ਸੁਤੀ ਹੋਈ ਇਸਤਰੀ ਸਮਝ ਹੀ ਨਹੀਂ ਸਕਦੀ ਕਿ (ਉਸ ਦਾ) ਪ੍ਰੀਤਮ ਸੇਜ ਉਤੇ ਸਥਿਤ ਹੈ। (ਉਹ ਸੋਚਦੀ ਹੈ ਕਿ) ਮੈਂ ਸੁਤੀ ਹੋਈ ਹਾਂ ਅਤੇ ਪ੍ਰੀਤਮ ਜਾਗਦਾ ਹੈ, (ਮੈਂ ਨੀਂਦਰ ਤੋਂ ਛੁਟਕਾਰਾ ਪ੍ਰਾਪਤ ਕਰਨ ਲਈ) ਕਿਸ ਕੋਲੋਂ ਪੁਛਣ ਜਾਵਾਂ? (ਉਤਰ ਹੈ—) ਹੇ ਨਾਨਕ! ਜਿਸ ਨੂੰ ਸਤਿਗੁਰੂ ਨੇ ਮਿਲਾ ਲਿਆ ਹੈ, (ਉਹ ਪਰਮਾਤਮਾ ਦੇ) ਭੈ ਵਿਚ ਵਸਦੀ ਹੈ ਅਤੇ (ਈਸ਼ਵਰੀ) ਪ੍ਰੇਮ ਹੀ (ਉਸ ਦਾ) ਸਾਥੀ ਹੈ।੮।੨।

**ਸਿਰੀ ਰਾਗੁ ਮਹਲਾ ੧**

(ਪਰਮਾਤਮਾ) ਆਪ ਗੁਣ-ਰੂਪ ਹੈ, ਆਪ ਹੀ (ਉਨ੍ਹਾਂ ਗੁਣਾਂ ਦਾ) ਕਥਨ ਕਰਦਾ ਹੈ ਅਤੇ ਆਪ ਹੀ (ਉਨ੍ਹਾਂ ਨੂੰ) ਸੁਣ ਕੇ ਵਿਚਾਰ (ਮਗਨ ਹੁੰਦਾ ਹੈ)। ਤੂੰ ਆਪ ਹੀ ਰਤਨ ਅਤੇ (ਰਤਨਾਂ ਦਾ) ਪਾਰਖੂ (*ਪਰਖਿ*) ਹੈਂ ਅਤੇ ਆਪ ਹੀ (ਰਤਨਾਂ ਦਾ) ਅਪਾਰ ਮੁੱਲ ਪਾਉਣ ਵਾਲਾ ਹੈ। ਤੂੰ ਆਪ ਹੀ ਸੱਚਾ ਮਾਣ ਅਤੇ ਵਡਿਆਈ (*ਮਹਤੁ*) ਹੈਂ ਅਤੇ ਆਪ ਹੀ ਦੇਣ ਵਾਲਾ ਹੈਂ।੧। ਹੇ ਪ੍ਰਭੂ ਜੀ! ਤੂੰ ਆਪ ਹੀ (ਸ੍ਰਿਸ਼ਟੀ ਦੀ ਸਿਰਜਨਾ) ਕਰਨ ਵਾਲਾ ਅਤੇ ਕਰਤਾਰ ਹੈਂ। ਜਿਵੇਂ ਤੇਰੀ ਇੱਛਾ ਹੈ, ਉਸੇ ਤਰ੍ਹਾਂ (ਮੈਨੂੰ) ਰਖ ਲੈ। (ਬਸ ਮੇਰੀ ਇਕੋ ਬੇਨਤੀ ਹੈ ਕਿ ਮੈਨੂੰ) ਹਰਿ-ਨਾਮ (ਦਾ ਸਿਮਰਨ ਹੀ) ਜੀਵਨ-ਜੁਗਤ (*ਆਚਾਰੁ*) ਵਜੋਂ ਪ੍ਰਾਪਤ ਹੋਵੇ।੧।ਰਹਾਉ।

(ਉਹ ਪ੍ਰਭੂ) ਆਪ ਹੀ ਨਿਰਮਲ ਹੀਰਾ ਹੈ ਅਤੇ ਆਪ ਹੀ ਮਜੀਠ ਵਰਗੇ ਪੱਕੇ ਰੰਗ ਵਾਲਾ ਹੈ। ਆਪ ਹੀ ਉਜਲਾ ਮੋਤੀ ਹੈ ਅਤੇ ਆਪ ਹੀ ਭਗਤ ਅਤੇ (ਉਨ੍ਹਾਂ ਨੂੰ ਪਰਮਾਤਮਾ ਨਾਲ ਮਿਲਾਉਣ ਵਾਲਾ) ਵਿਚੋਲਾ (*ਬਸੀਠੁ*) ਹੈ। ਹਰ ਇਕ ਦੇ ਹਿਰਦੇ ਵਿਚ ਵਸਣ ਵਾਲੇ ਪ੍ਰਗਟ ਅਤੇ ਗੁਪਤ (*ਅਡੀਠੁ*) ਰੂਪ ਵਾਲੇ (ਪ੍ਰਭੂ ਦੀ) ਗੁਰੂ ਦੇ ਸ਼ਬਦ ਦੁਆਰਾ ਉਸਤਤ ਕਰਨੀ ਚਾਹੀਦੀ ਹੈ।੨। (ਉਹ ਪਰਮਾਤਮਾ) ਆਪ ਸਮੁੰਦਰ ਹੈ, ਆਪ ਹੀ ਜਹਾਜ਼ (*ਬੋਹਿਥਾ*) ਹੈ ਅਤੇ ਆਪ ਹੀ ਉਰਾਰ-ਪਾਰ ਹੈ। (ਹੇ ਪ੍ਰਭੂ! ਤੂੰ ਆਪ) ਸੱਚਾ ਰਸਤਾ (*ਵਾਟ*) ਹੈਂ, ਸਭ ਕੁਝ ਜਾਣਦਾ ਹੈਂ ਅਤੇ (ਆਪ ਹੀ) ਗੁਰੂ-ਸ਼ਬਦ ਰਾਹੀਂ (ਉਸ

Sri Satguru Jagjit Singh Ji eLibrary NamdhariElibrary@gmail.com

ਨਿਡਰਿਆ ਡਰੁ ਜਾਣੀਐ ਬਾਝੁ ਗੁਰੂ ਗੁਬਾਰੁ ॥੩॥
ਅਸਥਿਰੁ ਕਰਤਾ ਦੇਖੀਐ ਹੋਰੁ ਕੇਤੀ ਆਵੈ ਜਾਇ ॥
ਆਪੇ ਨਿਰਮਲੁ ਏਕੁ ਤੂੰ ਹੋਰ ਬੰਧੀ ਧੰਧੈ ਪਾਇ ॥
ਗੁਰਿ ਰਾਖੇ ਸੇ ਉਬਰੇ ਸਾਚੇ ਸਿਉ ਲਿਵ ਲਾਇ ॥੪॥

ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ ॥
ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ ॥
ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ ॥੫॥
ਜਿਨੀ ਸਚੁ ਪਛਾਣਿਆ ਸੇ ਸੁਖੀਏ ਜੁਗ ਚਾਰਿ ॥
ਹਉਮੈ ਤ੍ਰਿਸਨਾ ਮਾਰਿ ਕੈ ਸਚੁ ਰਖਿਆ ਉਰ ਧਾਰਿ ॥
ਜਗ ਮਹਿ ਲਾਹਾ ਏਕੁ ਨਾਮੁ ਪਾਈਐ ਗੁਰ ਵੀਚਾਰਿ ॥੬॥

ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ ॥
ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥
ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥੭॥
ਊਚਾ ਊਚਉ ਆਖੀਐ ਕਹਉ ਨ ਦੇਖਿਆ ਜਾਇ ॥
ਜਹ ਦੇਖਾ ਤਹ ਏਕੁ ਤੂੰ ਸਤਿਗੁਰਿ ਦੀਆ ਦਿਖਾਇ ॥
ਜੋਤਿ ਨਿਰੰਤਰਿ ਜਾਣੀਐ ਨਾਨਕ ਸਹਜਿ ਸੁਭਾਇ ॥੮॥੩॥

ਸਿਰੀਰਾਗੁ ਮਹਲਾ ੧ ॥
ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥
ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥
ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥੧॥
ਭਾਈ ਰੇ ਇਉ ਸਿਰਿ ਜਾਣਹੁ ਕਾਲੁ ॥
ਜਿਉ ਮਛੀ ਤਿਉ ਮਾਣਸਾ ਪਵੈ ਅਚਿੰਤਾ ਜਾਲੁ ॥੧॥ ਰਹਾਉ ॥

ਸਭੁ ਜਗੁ ਬਾਧੋ ਕਾਲ ਕੋ ਬਿਨੁ ਗੁਰ ਕਾਲੁ ਅਫਾਰੁ ॥
ਸਚਿ ਰਤੇ ਸੇ ਉਬਰੇ ਦੁਬਿਧਾ ਛੋਡਿ ਵਿਕਾਰ ॥
ਹਉ ਤਿਨ ਕੈ ਬਲਿਹਾਰਣੈ ਦਰਿ ਸਚੈ ਸਚਿਆਰ ॥੨॥
ਸੀਚਾਨੇ ਜਿਉ ਪੰਖੀਆ ਜਾਲੀ ਬਧਿਕ ਹਾਥਿ ॥
ਗੁਰਿ ਰਾਖੇ ਸੇ ਉਬਰੇ ਹੋਰਿ ਫਾਥੇ ਚੋਗੈ ਸਾਥਿ ॥
ਬਿਨੁ ਨਾਵੈ ਚੁਣਿ ਸੁਟੀਅਹਿ ਕੋਇ ਨ ਸੰਗੀ ਸਾਥਿ ॥੩॥

Sri Satguru Jagjit Singh Ji eLibrary NamdhariElibrary@gmail.com

ਰਸਤੇ ਉਤੇ) ਪਾਰ ਉਤਾਰਨ ਵਾਲਾ ਹੈਂ। (ਉਸ ਰਸਤੇ ਉਤੇ ਰੱਬੀ ਡਰ ਤੋਂ) ਨ ਡਰਨ ਵਾਲਿਆਂ ਨੂੰ ਡਰ ਲਗਦਾ ਹੈ (ਕਿਉਂਕਿ) ਗੁਰੂ-ਸ਼ਬਦ ਤੋਂ ਬਿਨਾ ਸਭ ਅੰਧਕਾਰ (*ਗੁਬਾਰੁ*) ਹੀ ਹੈ।੩। (ਇਸ ਸੰਸਾਰ ਵਿਚ ਕੇਵਲ) ਕਰਤਾਰ ਹੀ ਸਥਾਈ ਵਿਖੀਂਦਾ ਹੈ, ਹੋਰ ਕਿਤਨੀ (ਖ਼ਲਕਤ) ਆਉਂਦੀ ਜਾਂਦੀ (ਅਰਥਾਤ ਜੰਮਦੀ ਮਰਦੀ) ਰਹਿੰਦੀ ਹੈ। (ਹੇ ਪ੍ਰਭੂ!) ਤੂੰ ਇਕੋ ਇਕ ਇਸ ਸੰਸਾਰ ਵਿਚ ਨਿਰਮਲ ਹੈਂ, ਹੋਰ (ਸਾਰੀ ਸ੍ਰਿਸ਼ਟੀ ਨੂੰ ਤੂੰ) ਧੰਧਿਆਂ ਵਿਚ ਪਾ ਕੇ ਬੰਨ੍ਹਿਆ ਹੋਇਆ ਹੈ। (ਜਿਨ੍ਹਾਂ ਨੂੰ ਮਾਇਆਵੀ ਪ੍ਰਪੰਚ ਤੋਂ) ਗੁਰੂ ਨੇ ਬਚਾ ਲਿਆ ਹੈ, ਉਹੀ ਸਤਿਸਰੂਪ (ਪਰਮਾਤਮਾ) ਨਾਲ ਲਿਵ ਲਗਾ ਕੇ ਮੁਕਤ ਹੋ ਗਏ (*ਉਬਰੇ*) ਹਨ।੪।

ਪਰਮਾਤਮਾ ਨੂੰ ਨਾਮ (*ਸਬਦਿ*) (ਰਾਹੀਂ ਉਹੀ) ਪਛਾਣਦੇ ਹਨ (ਜੋ) ਗੁਰੂ ਦੇ ਉਪਦੇਸ਼ (*ਵਾਕਿ*) ਕਰਕੇ ਸਤਿਸਰੂਪ ਦੇ ਰੰਗ ਵਿਚ ਰੰਗੇ ਹੋਏ ਹਨ। ਜਿਸ ਨੂੰ ਸੱਚੇ ਘਰ (ਅਰਥਾਤ ਪਰਮਾਤਮਾ ਦੀ ਦਰਗਾਹ) ਵਿਚ ਠਿਕਾਣਾ (*ਓਤਾਕੁ*) ਮਿਲ ਜਾਂਦਾ ਹੈ, ਉਸ ਦੇ ਸ਼ਰੀਰ ਉਤੇ (ਵਿਕਾਰਾਂ ਦੀ) ਮੈਲ ਨਹੀਂ ਲਗ ਸਕਦੀ। (ਜੇ ਪਰਮਾਤਮਾ) ਮਿਹਰ ਕਰੇ ਤਾਂ ਸੱਚੇ (ਨਾਮ) ਦੀ ਪ੍ਰਾਪਤੀ ਹੋ ਸਕਦੀ ਹੈ। ਨਾਮ ਤੋਂ ਬਿਨਾ ਹੋਰ ਕਾਹਦੇ ਸਾਕ ਹਨ? (ਅਰਥਾਤ ਸਾਕ-ਸੰਬੰਧ ਝੂਠੇ ਹਨ)।੫। ਜਿਨ੍ਹਾਂ ਨੇ ਸਤਿਸਰੂਪ ਨੂੰ ਪਛਾਣ ਲਿਆ ਹੈ, ਉਹ ਚੌਹਾਂ ਯੁਗਾਂ ਵਿਚ (ਅਰਥਾਤ ਸਦਾ ਹੀ) ਸੁਖੀ ਰਹਿੰਦੇ ਹਨ। (ਕਿਉਂਕਿ ਉਨ੍ਹਾਂ ਨੇ) ਹਉਮੈ ਅਤੇ ਤ੍ਰਿਸ਼ਨਾ ਨੂੰ ਮਾਰ ਕੇ ਸੱਚੇ (ਨਾਮ) ਨੂੰ ਹਿਰਦੇ (*ਉਰ*) ਵਿਚ ਧਾਰਣ ਕਰ ਲਿਆ ਹੈ। (ਇਸ) ਸੰਸਾਰ ਵਿਚ (ਪਰਮਾਤਮਾ ਦਾ) ਇਕ ਨਾਮ ਹੀ ਲਾਭ (*ਲਾਹਾ*) ਹੈ ਜਿਸ ਦੀ ਪ੍ਰਾਪਤੀ ਗੁਰੂ ਦੇ ਦਸੇ ਵਿਚਾਰ (ਜੁਗਤ) ਅਨੁਸਾਰ ਹੀ ਹੋ ਸਕਦੀ ਹੈ।੬।

(ਜੇ) ਸੱਚੇ ਨਾਮ ਦਾ ਸੌਦਾ (*ਵਖਰੁ*) ਲਦ ਲਈਏ, (ਤਾਂ) ਸਦਾ ਲਾਭ ਹੁੰਦਾ ਹੈ ਅਤੇ ਸੱਚੇ ਨਾਮ ਦੀ ਪੂੰਜੀ (ਹਾਸਲ ਹੁੰਦੀ ਹੈ)। (ਅਜਿਹਾ ਵਪਾਰ ਕਰਨ ਨਾਲ) ਸੱਚੀ ਦਰਗਾਹ ਵਿਚ ਬੈਠਣਾ (*ਬੈਸਈ*) ਮਿਲਦਾ ਹੈ ਜਿਥੇ ਸੱਚੀ ਭਗਤੀ ਅਤੇ ਬੇਨਤੀ ਹੁੰਦੀ ਹੈ। (ਹਿਰਦੇ ਵਿਚ) ਪਰਮਾਤਮਾ ਦੇ ਨਾਮ ਦੇ ਪ੍ਰਕਾਸ਼ (*ਪਰਗਾਸਿ*) ਨਾਲ (ਕਰਮਾਂ ਦਾ) ਲੇਖਾ ਪ੍ਰਤਿਸ਼ਠਾ ਪੂਰਵਕ ਨਿਬੜ ਜਾਂਦਾ ਹੈ।੭। (ਹੇ ਪ੍ਰਭੂ! ਸਾਰੇ ਤੈਨੂੰ) ਉੱਚੇ ਤੋਂ ਉੱਚਾ ਕਹਿੰਦੇ ਹਨ, ਪਰ ਕਹਿਣ ਨਾਲ (ਤੂੰ) ਵੇਖਿਆ ਨਹੀਂ ਜਾ ਸਕਦਾ। (ਜਦੋਂ) ਸਤਿਗੁਰੂ ਨੇ (ਤੇਰਾ ਸਰੂਪ) ਵਿਖਾ ਦਿੱਤਾ, ਤਾਂ ਜਿਥੇ ਵੇਖਦਾ ਹਾਂ ਉਥੇ ਬਸ ਇਕ ਤੂੰ ਹੀ ਤੂੰ ਦਿਖਦਾ ਹੈਂ। ਹੇ ਨਾਨਕ! ਸਹਿਜ ਸੁਭਾ ਹੀ (ਪਰਮਾਤਮਾ ਦੀ) ਜੋਤਿ ਸਭ ਪਾਸੇ ਇਕ-ਰਸ (*ਨਿਰੰਤਰਿ*) ਪ੍ਰਤੀਤ ਹੁੰਦੀ ਹੈ।੮।੩।

**ਸਿਰੀ ਰਾਗੁ ਮਹਲਾ ੧**

ਮਛਲੀ ਨੇ ਜਾਲ (ਦੇ ਆਕਰਸ਼ਣ) ਨੂੰ ਨ ਵਿਚਾਰਿਆ ਅਤੇ ਡੂੰਘੇ (*ਅਸਗਾਹੁ*) ਸਮੁੰਦਰ ਨੂੰ ਖਾਰਾ ਹੀ (ਸਮਝਿਆ)। (ਉਸ) ਸੁੰਦਰ ਅਤੇ ਸਿਆਣੀ (ਮਛਲੀ ਨੇ ਜਾਲ ਦਾ) ਕਿਉਂ ਵਿਸ਼ਵਾਸ (*ਵੇਸਾਹੁ*) ਕਰ ਲਿਆ? (ਵਿਸ਼ਵਾਸ) ਕਰਨ ਕਰਕੇ ਹੀ ਪਕੜੀ ਗਈ, (ਹੁਣ ਉਸ ਦੇ) ਸਿਰ ਤੋਂ (*ਸਿਰਾਹੁ*) ਮੌਤ ਨਹੀਂ ਟਲ ਸਕਦੀ।੧। ਹੇ ਭਾਈ! (ਮਾਇਆਵੀ ਜਾਲ ਵਿਚ ਫਸੇ ਹੋਣ ਕਾਰਣ ਤੁਸੀਂ) ਕਾਲ ਨੂੰ ਇਸੇ ਤਰ੍ਹਾਂ ਸਿਰ ਉਤੇ ਸਮਝੋ। ਮਛਲੀ ਵਾਂਗ ਹੀ ਮਨੁੱਖਾਂ ਨੂੰ ਅਚਾਨਕ (ਮੌਤ ਦਾ) ਜਾਲ ਫਸਾ ਲੈਂਦਾ ਹੈ।੧।ਰਹਾਉ।

ਸਾਰਾ ਜਗਤ ਮੌਤ ਦਾ ਬੰਨ੍ਹਿਆ ਹੋਇਆ ਹੈ। ਗੁਰੂ (ਦੇ ਉਪਦੇਸ਼ ਤੋਂ) ਬਿਨਾ ਕਾਲ ਆਫਰਿਆ ਫਿਰਦਾ ਹੈ। (ਜੋ) ਦ੍ਵੈਤ ਭਾਵ (*ਦੁਬਿਧਾ*) ਅਤੇ ਵਿਕਾਰਾਂ ਨੂੰ ਛਡ ਕੇ ਸੱਚੇ ਨਾਮ ਵਿਚ ਲੀਨ ਹੋ ਜਾਂਦੇ ਹਨ, ਉਹ (ਕਾਲ ਦੀ ਮਾਰ ਤੋਂ) ਬਚ ਜਾਂਦੇ ਹਨ। (ਜੋ) ਸੱਚੀ ਦਰਗਾਹ ਵਿਚ ਸਚਿਆਰ (ਮੰਨੇ ਜਾਂਦੇ) ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੨। ਜਿਵੇਂ ਬਾਜ਼ (*ਸੀਚਾਨੇ*) ਪੰਛੀਆਂ ਨੂੰ (ਪਕੜਨ ਲਈ ਆਕਾਸ਼ ਵਿਚ ਉਡਦਾ ਫਿਰਦਾ ਹੈ, ਉਸੇ ਤਰ੍ਹਾਂ) ਸ਼ਿਕਾਰੀ (*ਬਧਿਕ*) ਦੇ ਹੱਥ ਵਿਚ ਜਾਲ ਹੈ। (ਜਿਨ੍ਹਾਂ ਦੀ) ਗੁਰੂ ਰਖਿਆ ਕਰਦਾ ਹੈ, ਉਹੀ ਬਚਦੇ (*ਉਬਰੇ*) ਹਨ, ਹੋਰ (ਮਾਇਆਵੀ) ਚੋਗੇ ਸਹਿਤ (ਜਾਲ ਵਿਚ) ਫਸ ਜਾਂਦੇ ਹਨ। ਨਾਮ ਤੋਂ ਬਿਨਾ (ਉਨ੍ਹਾਂ ਨੂੰ) ਛਾਂਟ ਕੇ ਬਾਹਰ ਸੁਟ ਦਿੱਤਾ ਜਾਂਦਾ ਹੈ ਅਤੇ (ਅਜਿਹੀ ਅਵਸਥਾ ਵਿਚ ਉਨ੍ਹਾਂ ਦਾ) ਕੋਈ ਵੀ ਸੰਗੀ ਸਾਥੀ ਨਹੀਂ ਹੁੰਦਾ।੩। (ਅਜਿਹੀ ਮੌਤੇ ਮਰਨ

Sri Satguru Jagjit Singh Ji eLibrary NamdhariElibrary@gmail.com

ਰਸਤੇ ਉਤੇ) ਪਾਰ ਉਤਾਰਨ ਵਾਲਾ ਹੈਂ। (ਉਸ ਰਸਤੇ ਉਤੇ ਰੱਬੀ ਡਰ ਤੋਂ) ਨ ਡਰਨ ਵਾਲਿਆਂ ਨੂੰ ਡਰ ਲਗਦਾ ਹੈ (ਕਿਉਂਕਿ) ਗੁਰੂ-ਸ਼ਬਦ ਤੋਂ ਬਿਨਾ ਸਭ ਅੰਧਕਾਰ (*ਗੁਬਾਰੁ*) ਹੀ ਹੈ।੩। (ਇਸ ਸੰਸਾਰ ਵਿਚ ਕੇਵਲ) ਕਰਤਾਰ ਹੀ ਸਥਾਈ ਵਿਖੀਂਦਾ ਹੈ, ਹੋਰ ਕਿਤਨੀ (ਖ਼ਲਕਤ) ਆਉਂਦੀ ਜਾਂਦੀ (ਅਰਥਾਤ ਜੰਮਦੀ ਮਰਦੀ) ਰਹਿੰਦੀ ਹੈ। (ਹੇ ਪ੍ਰਭੂ !) ਤੂੰ ਇਕੋ ਇਕ ਇਸ ਸੰਸਾਰ ਵਿਚ ਨਿਰਮਲ ਹੈਂ, ਹੋਰ (ਸਾਰੀ ਸ੍ਰਿਸ਼ਟੀ ਨੂੰ ਤੂੰ) ਧੰਧਿਆਂ ਵਿਚ ਪਾ ਕੇ ਬੰਨ੍ਹਿਆ ਹੋਇਆ ਹੈ। (ਜਿਨ੍ਹਾਂ ਨੂੰ ਮਾਇਆਵੀ ਪ੍ਰਪੰਚ ਤੋਂ) ਗੁਰੂ ਨੇ ਬਚਾ ਲਿਆ ਹੈ, ਉਹੀ ਸਤਿਸਰੂਪ (ਪਰਮਾਤਮਾ) ਨਾਲ ਲਿਵ ਲਗਾ ਕੇ ਮੁਕਤ ਹੋ ਗਏ (*ਉਬਰੇ*) ਹਨ।੪।

ਪਰਮਾਤਮਾ ਨੂੰ ਨਾਮ (*ਸਬਦਿ*) (ਰਾਹੀਂ ਉਹੀ) ਪਛਾਣਦੇ ਹਨ (ਜੋ) ਗੁਰੂ ਦੇ ਉਪਦੇਸ਼ (*ਵਾਕਿ*) ਕਰਕੇ ਸਤਿਸਰੂਪ ਦੇ ਰੰਗ ਵਿਚ ਰੰਗੇ ਹੋਏ ਹਨ। ਜਿਸ ਨੂੰ ਸੱਚੇ ਘਰ (ਅਰਥਾਤ ਪਰਮਾਤਮਾ ਦੀ ਦਰਗਾਹ) ਵਿਚ ਠਿਕਾਣਾ (*ਓਤਾਕੁ*) ਮਿਲ ਜਾਂਦਾ ਹੈ, ਉਸ ਦੇ ਸ਼ਰੀਰ ਉਤੇ (ਵਿਕਾਰਾਂ ਦੀ) ਮੈਲ ਨਹੀਂ ਲਗ ਸਕਦੀ। (ਜੇ ਪਰਮਾਤਮਾ) ਮਿਹਰ ਕਰੇ ਤਾਂ ਸੱਚੇ (ਨਾਮ) ਦੀ ਪ੍ਰਾਪਤੀ ਹੋ ਸਕਦੀ ਹੈ। ਨਾਮ ਤੋਂ ਬਿਨਾ ਹੋਰ ਕਾਹਦੇ ਸਾਕ ਹਨ ? (ਅਰਥਾਤ ਸਾਕ-ਸੰਬੰਧ ਝੂਠੇ ਹਨ)।੫। ਜਿਨ੍ਹਾਂ ਨੇ ਸਤਿਸਰੂਪ ਨੂੰ ਪਛਾਣ ਲਿਆ ਹੈ, ਉਹ ਚੌਹਾਂ ਯੁਗਾਂ ਵਿਚ (ਅਰਥਾਤ ਸਦਾ ਹੀ) ਸੁਖੀ ਰਹਿੰਦੇ ਹਨ। (ਕਿਉਂਕਿ ਉਨ੍ਹਾਂ ਨੇ) ਹਉਮੈ ਅਤੇ ਤ੍ਰਿਸ਼ਨਾ ਨੂੰ ਮਾਰ ਕੇ ਸੱਚੇ (ਨਾਮ) ਨੂੰ ਹਿਰਦੇ (*ਉਰ*) ਵਿਚ ਧਾਰਣ ਕਰ ਲਿਆ ਹੈ। (ਇਸ) ਸੰਸਾਰ ਵਿਚ (ਪਰਮਾਤਮਾ ਦਾ) ਇਕ ਨਾਮ ਹੀ ਲਾਭ (*ਲਾਹਾ*) ਹੈ ਜਿਸ ਦੀ ਪ੍ਰਾਪਤੀ ਗੁਰੂ ਦੇ ਦਸੇ ਵਿਚਾਰ (ਜੁਗਤ) ਅਨੁਸਾਰ ਹੀ ਹੋ ਸਕਦੀ ਹੈ।੬।

(ਜੇ) ਸੱਚੇ ਨਾਮ ਦਾ ਸੌਦਾ (*ਵਖਰੁ*) ਲਦ ਲਈਏ, (ਤਾਂ) ਸਦਾ ਲਾਭ ਹੁੰਦਾ ਹੈ ਅਤੇ ਸੱਚੇ ਨਾਮ ਦੀ ਪੂੰਜੀ (ਹਾਸਲ ਹੁੰਦੀ ਹੈ)। (ਅਜਿਹਾ ਵਪਾਰ ਕਰਨ ਨਾਲ) ਸੱਚੀ ਦਰਗਾਹ ਵਿਚ ਬੈਠਣਾ (*ਬੈਸਣੀ*) ਮਿਲਦਾ ਹੈ ਜਿਥੇ ਸੱਚੀ ਭਗਤੀ ਅਤੇ ਬੇਨਤੀ ਹੁੰਦੀ ਹੈ। (ਹਿਰਦੇ ਵਿਚ) ਪਰਮਾਤਮਾ ਦੇ ਨਾਮ ਦੇ ਪ੍ਰਕਾਸ਼ (*ਪਰਗਾਸਿ*) ਨਾਲ (ਕਰਮਾਂ ਦਾ) ਲੇਖਾ ਪ੍ਰਤਿਸ਼ਠਾ ਪੂਰਵਕ ਨਿਬੜ ਜਾਂਦਾ ਹੈ।੭। (ਹੇ ਪ੍ਰਭੂ ! ਸਾਰੇ ਤੈਨੂੰ) ਉੱਚੇ ਤੋਂ ਉੱਚਾ ਕਹਿੰਦੇ ਹਨ, ਪਰ ਕਹਿਣ ਨਾਲ (ਤੂੰ) ਵੇਖਿਆ ਨਹੀਂ ਜਾ ਸਕਦਾ। (ਜਦੋਂ) ਸਤਿਗੁਰੂ ਨੇ (ਤੇਰਾ ਸਰੂਪ) ਵਿਖਾ ਦਿੱਤਾ, ਤਾਂ ਜਿਥੇ ਵੇਖਦਾ ਹਾਂ ਉਥੇ ਬਸ ਇਕ ਤੂੰ ਹੀ ਤੂੰ ਦਿਖਦਾ ਹੈਂ। ਹੇ ਨਾਨਕ ! ਸਹਿਜ ਸੁਭਾ ਹੀ (ਪਰਮਾਤਮਾ ਦੀ) ਜੋਤਿ ਸਭ ਪਾਸੇ ਇਕ-ਰਸ (*ਨਿਰੰਤਰਿ*) ਪ੍ਰਤੀਤ ਹੁੰਦੀ ਹੈ।੮।੩।

**ਸਿਰੀ ਰਾਗੁ ਮਹਲਾ ੧**

ਮਛਲੀ ਨੇ ਜਾਲ (ਦੇ ਆਕਰਸ਼ਣ) ਨੂੰ ਨ ਵਿਚਾਰਿਆ ਅਤੇ ਡੂੰਘੇ (*ਅਸਗਾਹੁ*) ਸਮੁੰਦਰ ਨੂੰ ਖਾਰਾ ਹੀ (ਸਮਝਿਆ)। (ਉਸ) ਸੁੰਦਰ ਅਤੇ ਸਿਆਣੀ (ਮਛਲੀ ਨੇ ਜਾਲ ਦਾ) ਕਿਉਂ ਵਿਸ਼ਵਾਸ (*ਵੇਸਾਹੁ*) ਕਰ ਲਿਆ ? (ਵਿਸ਼ਵਾਸ) ਕਰਨ ਕਰਕੇ ਹੀ ਪਕੜੀ ਗਈ, (ਹੁਣ ਉਸ ਦੇ) ਸਿਰ ਤੋਂ (*ਸਿਰਾਹੁ*) ਮੌਤ ਨਹੀਂ ਟਲ ਸਕਦੀ।੧। ਹੇ ਭਾਈ ! (ਮਾਇਆਵੀ ਜਾਲ ਵਿਚ ਫਸੇ ਹੋਣ ਕਾਰਣ ਤੁਸੀਂ) ਕਾਲ ਨੂੰ ਇਸੇ ਤਰ੍ਹਾਂ ਸਿਰ ਉਤੇ ਸਮਝੋ। ਮਛਲੀ ਵਾਂਗ ਹੀ ਮਨੁੱਖਾਂ ਨੂੰ ਅਚਾਨਕ (ਮੌਤ ਦਾ) ਜਾਲ ਫਸਾ ਲੈਂਦਾ ਹੈ।੧।ਰਹਾਉ।

ਸਾਰਾ ਜਗਤ ਮੌਤ ਦਾ ਬੰਨ੍ਹਿਆ ਹੋਇਆ ਹੈ। ਗੁਰੂ (ਦੇ ਉਪਦੇਸ਼ ਤੋਂ) ਬਿਨਾ ਕਾਲ ਆਫਰਿਆ ਫਿਰਦਾ ਹੈ। (ਜੋ) ਦ੍ਵੈਤ ਭਾਵ (*ਦੁਬਿਧਾ*) ਅਤੇ ਵਿਕਾਰਾਂ ਨੂੰ ਛਡ ਕੇ ਸੱਚੇ ਨਾਮ ਵਿਚ ਲੀਨ ਹੋ ਜਾਂਦੇ ਹਨ, ਉਹ (ਕਾਲ ਦੀ ਮਾਰ ਤੋਂ) ਬਚ ਜਾਂਦੇ ਹਨ। (ਜੋ) ਸੱਚੀ ਦਰਗਾਹ ਵਿਚ ਸਚਿਆਰ (ਮੰਨੇ ਜਾਂਦੇ) ਹਨ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੨। ਜਿਵੇਂ ਬਾਜ਼ (*ਸੀਚਾਨੇ*) ਪੰਛੀਆਂ ਨੂੰ (ਪਕੜਨ ਲਈ ਆਕਾਸ਼ ਵਿਚ ਉਡਦਾ ਫਿਰਦਾ ਹੈ, ਉਸੇ ਤਰ੍ਹਾਂ) ਸ਼ਿਕਾਰੀ (*ਬਧਿਕ*) ਦੇ ਹੱਥ ਵਿਚ ਜਾਲ ਹੈ। (ਜਿਨ੍ਹਾਂ ਦੀ) ਗੁਰੂ ਰਖਿਆ ਕਰਦਾ ਹੈ, ਉਹੀ ਬਚਦੇ (*ਉਬਰੇ*) ਹਨ, ਹੋਰ (ਮਾਇਆਵੀ) ਚੋਗੇ ਸਹਿਤ (ਜਾਲ ਵਿਚ) ਫਸ ਜਾਂਦੇ ਹਨ। ਨਾਮ ਤੋਂ ਬਿਨਾ (ਉਨ੍ਹਾਂ ਨੂੰ) ਛਾਂਟ ਕੇ ਬਾਹਰ ਸੁਟ ਦਿੱਤਾ ਜਾਂਦਾ ਹੈ ਅਤੇ (ਅਜਿਹੀ ਅਵਸਥਾ ਵਿਚ ਉਨ੍ਹਾਂ ਦਾ) ਕੋਈ ਵੀ ਸੰਗੀ ਸਾਥੀ ਨਹੀਂ ਹੁੰਦਾ।੩। (ਅਜਿਹੀ ਮੌਤੇ ਮਰਨ



Sri Satguru Jagjit Singh Ji eLibrary NamdhariElibrary@gmail.com

ਸਚੋ ਸਚਾ ਆਖੀਐ ਸਚੇ ਸਚਾ ਥਾਨੁ ॥
ਜਿਨੀ ਸਚਾ ਮੰਨਿਆ ਤਿਨ ਮਨਿ ਸਚੁ ਧਿਆਨੁ ॥
ਮਨਿ ਮੁਖਿ ਸੂਚੇ ਜਾਣੀਅਹਿ ਗੁਰਮੁਖਿ ਜਿਨਾ ਗਿਆਨੁ ॥੪॥

ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥
ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥
ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥੫॥
ਬਾਝੁ ਗੁਰੂ ਗੁਬਾਰੁ ਹੈ ਬਿਨੁ ਸਬਦੈ ਬੂਝ ਨ ਪਾਇ ॥
ਗੁਰਮਤੀ ਪਰਗਾਸੁ ਹੋਇ ਸਚਿ ਰਹੈ ਲਿਵ ਲਾਇ ॥
ਤਿਥੈ ਕਾਲੁ ਨ ਸੰਚਰੈ ਜੋਤੀ ਜੋਤਿ ਸਮਾਇ ॥੬॥
ਤੂੰਹੈ ਸਾਜਨੁ ਤੂੰ ਸੁਜਾਣੁ ਤੂੰ ਆਪੇ ਮੇਲਣਹਾਰੁ ॥
ਗੁਰ ਸਬਦੀ ਸਾਲਾਹੀਐ ਅੰਤੁ ਨ ਪਾਰਾਵਾਰੁ ॥
ਤਿਥੈ ਕਾਲੁ ਨ ਅਪੜੈ ਜਿਥੈ ਗੁਰ ਕਾ ਸਬਦੁ ਅਪਾਰੁ ॥੭॥
ਹੁਕਮੀ ਸਭੇ ਊਪਜਹਿ ਹੁਕਮੀ ਕਾਰ ਕਮਾਹਿ ॥
ਹੁਕਮੀ ਕਾਲੈ ਵਸਿ ਹੈ ਹੁਕਮੀ ਸਾਚਿ ਸਮਾਹਿ ॥
ਨਾਨਕ ਜੋ ਤਿਸੁ ਭਾਵੈ ਸੋ ਥੀਐ ਇਨਾ ਜੰਤਾ ਵਸਿ ਕਿਛੁ ਨਾਹਿ ॥੮॥੪॥

ਸਿਰੀਰਾਗੁ ਮਹਲਾ ੧ ॥
ਮਨਿ ਜੂਠੈ ਤਨਿ ਜੂਠਿ ਹੈ ਜਿਹਵਾ ਜੂਠੀ ਹੋਇ ॥
ਮੁਖਿ ਝੂਠੈ ਝੂਠੁ ਬੋਲਣਾ ਕਿਉ ਕਰਿ ਸੂਚਾ ਹੋਇ ॥
ਬਿਨੁ ਅਭ ਸਬਦ ਨ ਮਾਂਜੀਐ ਸਾਚੇ ਤੇ ਸਚੁ ਹੋਇ ॥੧॥
ਮੁੰਧੇ ਗੁਣਹੀਣੀ ਸੁਖੁ ਕੇਹਿ ॥
ਪਿਰੁ ਰਲੀਆ ਰਸਿ ਮਾਣਸੀ ਸਾਚਿ ਸਬਦਿ ਸੁਖੁ ਨੇਹਿ ॥੧॥ ਰਹਾਉ ॥

ਪਿਰੁ ਪਰਦੇਸੀ ਜੇ ਥੀਐ ਧਨ ਵਾਂਢੀ ਝੂਰੇਇ ॥
ਜਿਉ ਜਲਿ ਥੋੜੈ ਮਛੁਲੀ ਕਰਣ ਪਲਾਵ ਕਰੇਇ ॥
ਪਿਰ ਭਾਵੈ ਸੁਖੁ ਪਾਈਐ ਜਾ ਆਪੇ ਨਦਰਿ ਕਰੇਇ ॥੨॥
ਪਿਰੁ ਸਾਲਾਹੀ ਆਪਣਾ ਸਖੀ ਸਹੇਲੀ ਨਾਲਿ ॥
ਤਨਿ ਸੋਹੈ ਮਨੁ ਮੋਹਿਆ ਰਤੀ ਰੰਗਿ ਨਿਹਾਲਿ ॥
ਸਬਦਿ ਸਵਾਰੀ ਸੋਹਣੀ ਪਿਰੁ ਰਾਵੇ ਗੁਣ ਨਾਲਿ ॥੩॥



Sri Satguru Jagjit Singh Ji eLibrary NamdhariElibrary@gmail.com

ਤੋਂ ਬਚਣ ਲਈ) ਸਦਾ ਸਥਿਰ ਰਹਿਣ ਵਾਲੇ ਸਤਿਸਰੂਪੀ ਪਰਮਾਤਮਾ ਦਾ ਸਿਮਰਨ (*ਆਖੀਐ*) ਕਰਨਾ ਚਾਹੀਦਾ ਹੈ (ਕਿਉਂਕਿ ਉਸ) ਸਤਿਸਰੂਪ ਦਾ ਸਥਾਨ ਸਦੀਵੀ ਹੈ। ਜਿਨ੍ਹਾਂ ਨੇ ਸੱਚੇ ਪਰਮਾਤਮਾ ਨੂੰ ਮੰਨ ਲਿਆ ਹੈ, ਉਨ੍ਹਾਂ ਦੇ ਮਨ ਵਿਚ ਸਦਾ ਸੱਚੇ ਨਾਮ ਦਾ ਧਿਆਨ ਲਗਾ ਰਹਿੰਦਾ ਹੈ। ਜਿਨ੍ਹਾਂ ਨੇ ਗੁਰੂ ਦੇ ਉਪਦੇਸ਼ ਦੁਆਰਾ ਗਿਆਨ (ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਦੇ) ਮਨ ਅਤੇ ਮੁਖ ਨੂੰ ਸੁੱਚਾ ਸਮਝਣਾ ਚਾਹੀਦਾ ਹੈ।੪।

ਸਤਿਗੁਰੂ ਅਗੇ ਬੇਨਤੀ ਕਰਨੀ ਚਾਹੀਦੀ ਹੈ ਕਿ (ਉਹ ਪਰਮਾਤਮਾ ਰੂਪ) ਸੱਜਣ ਨੂੰ ਮਿਲਾ ਦੇਵੇ। (ਅਜਿਹੇ) ਸੱਜਣ ਦੇ ਮਿਲਣ ਨਾਲ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਜਮਦੂਤ ਜ਼ਹਿਰ ਖਾ ਕੇ ਮਰ ਜਾਂਦੇ ਹਨ (ਅਰਥਾਤ ਜੀਵ ਦਾ ਪਿਛਾ ਛਡ ਦਿੰਦੇ ਹਨ)। (ਸੱਜਣ ਦੇ ਮਿਲ ਪੈਣ ਨਾਲ) ਮੈਂ ਸਦਾ ਨਾਮ ਵਿਚ ਵਸਦਾ ਰਹਿ ਸਕਦਾ ਹਾਂ ਅਤੇ ਨਾਮ ਮੇਰੇ ਮਨ ਵਿਚ ਆ ਟਿਕਦਾ ਹੈ।੫। ਗੁਰੂ ਤੋਂ ਬਿਨਾ (ਅਗਿਆਨ ਦਾ) ਅੰਧਕਾਰ (*ਗੁਬਾਰੁ*) ਪਸਰਿਆ ਰਹਿੰਦਾ ਹੈ ਅਤੇ ਗੁਰੂ ਦੇ ਸ਼ਬਦ ਤੋਂ ਬਿਨਾ (ਅਗਿਆਨ ਤੋਂ ਮੁਕਤ ਹੋਣ ਦੀ ਗੱਲ) ਸੁਝ ਨਹੀਂ ਸਕਦੀ। ਗੁਰੂ ਦੇ ਉਪਦੇਸ਼ ਨਾਲ (ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ ਅਤੇ (ਫਿਰ) ਸਤਿਸਰੂਪ ਪਰਮਾਤਮਾ ਵਿਚ ਲਿਵ ਲਗੀ ਰਹਿੰਦੀ ਹੈ। ਉਥੇ ਕਾਲ ਦੀ ਪਹੁੰਚ (*ਸੰਚਰੈ*) ਨਹੀਂ ਹੁੰਦੀ ਅਤੇ ਜੀਵ ਦੀ ਜੋਤਿ ਬ੍ਰਹਮੀ ਜੋਤਿ ਵਿਚ ਸਮਾਈ ਰਹਿੰਦੀ ਹੈ।੬। (ਅਜਿਹੀ ਅਵਸਥਾ ਵਿਚ ਹੇ ਪ੍ਰਭੂ!) ਤੂੰ ਹੀ (ਸਾਧਕ ਦਾ) ਸੱਜਣ ਹੈਂ, ਤੂੰ ਹੀ ਸਭ ਕੁਝ ਜਾਣਨ ਵਾਲਾ ਹੈਂ ਅਤੇ ਤੂੰ ਆਪ ਹੀ (ਆਪਣੇ ਨਾਲ) ਮਿਲਾਉਣ ਵਾਲਾ ਹੈਂ। ਗੁਰੂ ਦੇ ਸ਼ਬਦ ਦੁਆਰਾ (ਉਸ ਪਰਮਾਤਮਾ ਦੀ) ਉਸਤਤ ਕਰਨੀ ਚਾਹੀਦੀ ਹੈ, (ਜਿਸ ਦਾ ਕੋਈ) ਅੰਤ ਜਾਂ ਉਰਾਰ-ਪਾਰ ਨਹੀਂ ਹੈ। ਜਿਥੇ ਗੁਰੂ ਦੇ ਅਪਾਰ ਸ਼ਬਦ (ਦੀ ਮੌਜੂਦਗੀ) ਹੈ, ਉਥੇ ਕਾਲ ਪਹੁੰਚ ਨਹੀਂ ਸਕਦਾ।੭। (ਸੰਸਾਰ ਦੇ) ਸਾਰੇ ਜੀਵ ਹੁਕਮ ਅਨੁਸਾਰ ਪੈਦਾ ਹੁੰਦੇ ਹਨ ਅਤੇ ਹੁਕਮ ਦੇ ਅਨੁਰੂਪ (ਸਾਰਾ) ਕਾਰ-ਵਿਹਾਰ ਕਰਦੇ ਹਨ। ਹੁਕਮ ਅਨੁਸਾਰ ਹੀ (ਸਾਰਾ ਸੰਸਾਰ) ਕਾਲ ਦੇ ਵਸ ਵਿਚ ਹੁੰਦਾ ਹੈ ਅਤੇ ਹੁਕਮ ਕਰਕੇ ਹੀ ਸਤਿਸਰੂਪ ਵਿਚ ਸਮਾ ਜਾਂਦਾ ਹੈ। ਹੇ ਨਾਨਕ! ਉਸ (ਪ੍ਰਭੂ) ਨੂੰ ਜੋ ਚੰਗਾ ਲਗਦਾ ਹੈ, ਉਹੀ ਹੁੰਦਾ ਹੈ. ਇਨ੍ਹਾਂ (ਦੁਨਿਆਵੀ) ਜੀਵਾਂ ਦੇ ਵਸ ਵਿਚ ਕੁਝ ਨਹੀਂ ਹੈ।੮।੪।

**ਸਿਰੀ ਰਾਗੁ ਮਹਲਾ ੧**

ਮਨ ਦੇ ਜੂਠੇ ਹੋਣ ਨਾਲ ਸ਼ਰੀਰ ਵਿਚ ਵੀ ਜੂਠ (ਪਸਰ ਜਾਂਦੀ ਹੈ) ਅਤੇ (ਫਿਰ) ਜੀਭ ਵੀ ਜੂਠੀ ਹੋ ਜਾਂਦੀ ਹੈ। ਝੂਠੇ ਮੁਖ ਤੋਂ ਝੂਠ ਹੀ ਬੋਲਿਆ ਜਾਂਦਾ ਹੈ। (ਇਸ ਝੂਠ ਤੋਂ ਮਨੁੱਖ) ਕਿਵੇਂ ਸੁੱਚਾ ਹੋ ਸਕਦਾ ਹੈ ? (ਉਤਰ ਹੈ—) ਅੰਤਹਕਰਣ (*ਅਭ*) ਨੂੰ ਸ਼ਬਦ ਨਾਲ ਮਾਂਜੇ ਬਿਨਾ ਸੱਚੇ ਨਾਮ ਅਤੇ ਸਤਿਸਰੂਪ ਦੀ ਪ੍ਰਾਪਤੀ ਨਹੀਂ ਹੁੰਦੀ ਹੈ।੧। ਹੇ ਜੀਵ ਰੂਪ ਗੁਣਹੀਨ ਇਸਤਰੀਏ! (ਗੁਣਾਂ ਤੋਂ ਸਖਣੇ ਹੋਣ ਤੇ) ਕਾਹਦਾ ਸੁਖ। ਉਹੀ (ਇਸਤਰੀ) ਪ੍ਰੀਤਮ ਨਾਲ ਸੰਯੋਗ ਦਾ ਆਨੰਦ ਮਾਣਦੀ ਹੈ, ਜਿਸ ਨੇ ਸੱਚੇ ਸ਼ਬਦ ਨਾਲ ਪ੍ਰੇਮ ਕਰਕੇ ਸੁਖ ਮਾਣਿਆ ਹੁੰਦਾ ਹੈ।੧।ਰਹਾਉ।

ਜੇ ਪਰਮਾਤਮਾ ਰੂਪ ਪਤੀ ਪਰਦੇਸੀ ਹੋ ਜਾਏ (ਤਾਂ) ਵਿਛੁੜੀ ਹੋਈ ਜੀਵ ਰੂਪ ਇਸਤਰੀ ਝੂਰਦੀ ਰਹਿੰਦੀ ਹੈ, ਜਿਵੇਂ ਥੋੜੇ ਜਲ ਵਿਚ ਮਛਲੀ ਵਿਰਲਾਪ ਕਰਦੀ ਰਹਿੰਦੀ ਹੈ (ਅਰਥਾਤ ਤੜਪਦੀ ਰਹਿੰਦੀ ਹੈ)। (ਜੇ) ਪਰਮੇਸ਼ਵਰ ਰੂਪ ਪਤੀ ਨੂੰ ਚੰਗਾ ਲਗੇ (ਤਾਂ ਹੀ ਜੀਵ-ਇਸਤ੍ਰਰੀ) ਸੁਖ ਪ੍ਰਾਪਤ ਕਰਦੀ ਹੈ, ਜਦੋਂ (ਪਰਮਾਤਮਾ) ਆਪ ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ।੨। (ਜਦੋਂ ਜੀਵ-ਇਸਤਰੀ) ਸਖੀਆਂ ਸਹੇਲੀਆਂ (ਭਾਵ ਸਤਿਸੰਗੀਆਂ) ਨਾਲ ਆਪਣੇ ਪ੍ਰੀਤਮ ਦੀ ਉਸਤਤ ਕਰਦੀ ਹੈ, (ਤਾਂ ਉਸ ਦਾ) ਤਨ ਸ਼ੋਭਾਸ਼ਾਲੀ ਹੋ ਜਾਂਦਾ ਹੈ, ਮਨ (ਪ੍ਰੀਤਮ ਦੇ ਪ੍ਰੇਮ ਵਿਚ) ਮੋਹਿਆ ਜਾਂਦਾ ਹੈ ਅਤੇ ਪ੍ਰੇਮ ਦੇ ਰੰਗ ਵਿਚ ਰੰਗੀਜ ਕੇ (ਉਸ ਦਾ) ਦਰਸ਼ਨ ਕਰਦੀ ਹੈ। (ਉਹ) ਸ਼ਬਦ ਨਾਲ ਸਵਾਰੇ ਜਾਣ ਕਾਰਣ ਸੁੰਦਰ ਬਣ ਜਾਂਦੀ ਹੈ ਅਤੇ ਗੁਣਾਂ ਸਹਿਤ ਹੋਣ ਕਰਕੇ ਪ੍ਰੀਤਮ ਉਸ ਨੂੰ ਪਿਆਰ ਕਰਦਾ ਹੈ।੩। ਖੋਟੇ (ਮਨ ਵਾਲੀ)



Sri Satguru Jagjit Singh Ji eLibrary NamdhariElibrary@gmail.com

ਕਾਮਣਿ ਕਾਮਿ ਨ ਆਵਈ ਖੋਟੀ ਅਵਗਣਿਆਰਿ ॥
ਨਾ ਸੁਖੁ ਪੇਈਐ ਸਾਹੁਰੈ ਝੂਠਿ ਜਲੀ ਵੇਕਾਰਿ ॥
ਆਵਣੁ ਵੰਞਣੁ ਡਾਖੜੋ ਛੋਡੀ ਕੰਤਿ ਵਿਸਾਰਿ ॥੪॥

ਪਿਰ ਕੀ ਨਾਰਿ ਸੁਹਾਵਣੀ ਮੁਤੀ ਸੋ ਕਿਤੁ ਸਾਦਿ ॥
ਪਿਰ ਕੈ ਕਾਮਿ ਨ ਆਵਈ ਬੋਲੇ ਫਾਦਿਲੁ ਬਾਦਿ ॥
ਦਰਿ ਘਰਿ ਢੋਈ ਨਾ ਲਹੈ ਛੂਟੀ ਦੂਜੈ ਸਾਦਿ ॥੫॥
ਪੰਡਿਤ ਵਾਚਹਿ ਪੋਥੀਆ ਨਾ ਬੂਝਹਿ ਵੀਚਾਰੁ ॥
ਅਨ ਕਉ ਮਤੀ ਦੇ ਚਲਹਿ ਮਾਇਆ ਕਾ ਵਾਪਾਰੁ ॥
ਕਥਨੀ ਝੂਠੀ ਜਗੁ ਭਵੈ ਰਹਣੀ ਸਬਦੁ ਸੁ ਸਾਰੁ ॥੬॥
ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥
ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥
ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥੭॥
ਸਭਿ ਗੁਣਵੰਤੀ ਆਖੀਅਹਿ ਮੈ ਗੁਣੁ ਨਾਹੀ ਕੋਇ ॥
ਹਰਿ ਵਰੁ ਨਾਰਿ ਸੁਹਾਵਣੀ ਮੈ ਭਾਵੈ ਪ੍ਰਭੁ ਸੋਇ ॥
ਨਾਨਕ ਸਬਦਿ ਮਿਲਾਵੜਾ ਨਾ ਵੇਛੋੜਾ ਹੋਇ ॥੮॥੫॥

ਸਿਰੀਰਾਗੁ ਮਹਲਾ ੧ ॥
ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥
ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥
ਜੇਹਾ ਰਾਧੇ ਤੇਹਾ ਲੁਣੈ ਬਿਨੁ ਗੁਣ ਜਨਮੁ ਵਿਣਾਸੁ ॥੧॥
ਮੁੰਧੇ ਗੁਣ ਦਾਸੀ ਸੁਖੁ ਹੋਇ ॥
ਅਵਗਣ ਤਿਆਗਿ ਸਮਾਈਐ ਗੁਰਮਤਿ ਪੂਰਾ ਸੋਇ ॥੧॥ ਰਹਾਉ ॥

ਵਿਣੁ ਰਾਸੀ ਵਾਪਾਰੀਆ ਤਕੇ ਕੁੰਡਾ ਚਾਰਿ ॥
ਮੂਲੁ ਨ ਬੁਝੈ ਆਪਣਾ ਵਸਤੁ ਰਹੀ ਘਰ ਬਾਰਿ ॥
ਵਿਣੁ ਵਖਰ ਦੁਖੁ ਅਗਲਾ ਕੂੜਿ ਮੁਠੀ ਕੂੜਿਆਰਿ ॥੨॥
ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥



Sri Satguru Jagjit Singh Ji eLibrary NamdhariElibrary@gmail.com

ਅਤੇ ਔਗੁਣਾਂ ਵਾਲੀ ਜੀਵ-ਇਸਤਰੀ ਕਿਸੇ ਕੰਮ ਦੀ ਨਹੀਂ ਹੁੰਦੀ। (ਉਸ ਨੂੰ) ਨ ਪੇਕੇ ਘਰ (ਭਾਵ ਇਸ ਸੰਸਾਰ ਵਿਚ) ਅਤੇ ਨ ਸਹੁਰੇ ਘਰ (ਭਾਵ ਪਰਲੋਕ ਵਿਚ) ਸੁਖ ਮਿਲਦਾ ਹੈ, (ਬਸ) ਝੂਠ ਅਤੇ ਵਿਕਾਰਾਂ ਵਿਚ ਸੜਦੀ ਰਹਿੰਦੀ ਹੈ। ਪਰਮਾਤਮਾ ਰੂਪ ਪਤੀ ਦੇ ਵਿਸਾਰ ਕੇ ਛਡ ਦਿੱਤੇ ਜਾਣ 'ਤੇ ਉਹ ਜਨਮ-ਮਰਨ ਦੇ ਔਖੇ (*ਝਾਖੜੋ*) ਚੱਕਰ ਵਿਚ (ਉਲਝੀ ਰਹਿੰਦੀ ਹੈ)।੪।

ਉਹ ਪਰਮਾਤਮਾ ਰੂਪ ਪਤੀ ਦੀ ਸੁੰਦਰ ਇਸਤਰੀ ਸੀ, ਕਿਸ ਸੁਆਦ ਕਰਕੇ ਛੁਟੜ ਹੋ ਗਈ? (ਇਸ ਲਈ ਕਿ) ਪਤੀ ਦੇ ਕਿਸੇ ਕੰਮ ਨਹੀਂ ਆਉਂਦੀ ਅਤੇ ਵਿਅਰਥ (*ਫਾਦਿਲੁ*) ਦੇ ਵਾਦ ਵਿਵਾਦ (*ਬਾਦਿ*) ਕਰਦੀ ਹੈ ਅਤੇ ਕੁਬੋਲ ਬੋਲਦੀ ਹੈ। ਦ੍ਵੈਤ ਭਾਵ (*ਦੂਜੈ ਸਾਦਿ*) ਕਰਕੇ (ਉਹ) ਛੁਟੜ ਹੋ ਗਈ, ਫਿਰ ਉਸ ਨੂੰ ਪ੍ਰੀਤਮ ਦੇ ਘਰ ਕੋਈ ਆਸਰਾ (*ਢੋਈ*) ਨਹੀਂ ਮਿਲਦਾ।੫। ਪੰਡਿਤ ਭਾਵੇਂ ਪੋਥੀਆਂ ਪੜ੍ਹਦੇ ਹਨ, (ਪਰ ਵਾਸਤਵਿਕ) ਵਿਚਾਰ ਦੀ ਡੂੰਘਾਈ ਤਕ ਨਹੀਂ ਪਹੁੰਚਦੇ। (ਉਹ) ਹੋਰਨਾਂ ਨੂੰ ਸਿਖਿਆ ਦੇ ਕੇ (ਸੰਸਾਰ ਤੋਂ) ਚਲੇ ਜਾਂਦੇ ਹਨ, (ਇਹ ਸਭ ਕੁਝ ਇਕ ਪ੍ਰਕਾਰ ਨਾਲ) ਮਾਇਆਵੀ ਵਪਾਰ ਹੈ। (ਇਸ ਤਰ੍ਹਾਂ) ਝੂਠੀ ਕਥਨੀ ਕਾਰਣ (ਸਾਰਾ) ਜਗਤ (ਆਵਾਗਵਣ ਦੇ ਚੱਕਰ ਵਿਚ) ਘੁੰਮਦਾ ਰਹਿੰਦਾ ਹੈ। ਸ਼ਬਦ ਨੂੰ (ਹਿਰਦੇ ਵਿਚ ਵਸਾਉਣ ਵਾਲੀ) ਰਹਿਣੀ (ਜੀਵਨ-ਜੁਗਤ) ਹੀ ਸ੍ਰੇਸ਼ਠ ਹੈ।੬। ਕਿਤਨੇ ਹੀ ਪੰਡਿਤ ਅਤੇ ਜੋਤਿਸ਼ੀ ਵੇਦਾਂ (ਭਾਵ ਸ਼ਾਸਤ੍ਰਾਂ) ਦਾ ਵਿਚਾਰ ਕਰਦੇ ਹਨ। (ਉਹ ਹੋਰਨਾਂ ਨਾਲ) ਵਾਦ-ਵਿਵਾਦ ਜਾਂ ਵਿਰੋਧ ਅਤੇ ਸ਼ਲਾਘਾ ਕਰਦੇ ਰਹਿੰਦੇ ਹਨ। (ਇਸ) ਵਿਵਾਦ ਕਾਰਣ ਉਨ੍ਹਾਂ ਦਾ ਜਨਮ-ਮਰਨ (ਦਾ ਗੇੜ ਚਲਦਾ ਰਹਿੰਦਾ ਹੈ)। (ਪਰ ਧਿਆਨ ਰਹੇ ਕਿ) ਬਿਨਾ ਗੁਰੂ ਦੀ ਮਿਹਰ ਦੇ ਕਹਿਣ ਸੁਣਨ ਅਥਵਾ ਗਿਆਨ ਉਪਦੇਸ਼ ਕਰਨ ਨਾਲ (ਆਵਾਗਵਣ ਦੇ ਚੱਕਰ ਤੋਂ) ਖਲਾਸੀ ਸੰਭਵ ਨਹੀਂ ਹੈ।੭। ਸਾਰੀਆਂ ਜੀਵ-ਇਸਤਰੀਆਂ ਗੁਣਵਾਨ ਕਹੀਆਂ ਜਾਂਦੀਆਂ ਹਨ, (ਪਰ) ਮੇਰੇ ਵਿਚ ਕੋਈ ਗੁਣ ਨਹੀਂ ਹੈ। ਪਰਮਾਤਮਾ ਰੂਪ ਪਤੀ ਦੀ ਇਸਤਰੀ ਸ਼ੋਭਾਸ਼ਾਲੀ ਹੈ, (ਮੈਂ ਵੀ ਅਜਿਹੀ ਬਣ ਸਕਦੀ ਹਾਂ ਜੇ) ਮੈਨੂੰ ਵੀ ਪ੍ਰਭੂ ਚੰਗਾ ਲਗਣ ਲਗ ਜਾਏ। ਹੇ ਨਾਨਕ! (ਜਿਸ ਦਾ ਪਰਮਾਤਮਾ ਨਾਲ) ਸ਼ਬਦ ਦੁਆਰਾ ਮਿਲਾਪ ਹੋ ਜਾਂਦਾ ਹੈ, (ਉਸ ਦਾ ਫਿਰ ਕਦੇ ਵੀ) ਵਿਛੋੜਾ ਨਹੀਂ ਹੁੰਦਾ।੮।੫।

**ਸਿਰੀ ਰਾਗੁ ਮਹਲਾ ੧**

(ਜੇ) ਜਪ, ਤਪ ਅਤੇ ਸੰਜਮ ਕੀਤੇ ਜਾਣ ਅਤੇ ਤੀਰਥਾਂ ਵਿਚ ਨਿਵਾਸ ਕਰ ਲਿਆ ਜਾਏ; ਪੁੰਨ ਦਾਨ ਵਰਗੀਆਂ ਚੰਗਿਆਈਆਂ ਵੀ ਕੀਤੀਆਂ ਜਾਣ, (ਪਰ) ਬਿਨਾ ਸੱਚੇ ਨਾਮ ਦੇ ਉਸ (ਸਾਧਕ) ਨੂੰ ਕੀ ਲਾਭ ਪ੍ਰਾਪਤ ਹੋਵੇਗਾ। (ਅਸਲ ਵਿਚ ਮਨੁੱਖ) ਜੋ ਕੁਝ ਬੀਜਦਾ ਹੈ, ਉਹੀ ਵਢਦਾ ਹੈ। ਬਿਨਾ (ਅਧਿਆਤਮਿਕ) ਗੁਣਾਂ ਦੇ ਜਨਮ ਵਿਅਰਥ (*ਵਿਣਾਸੁ*) ਹੈ।੧। ਹੇ (ਜੀਵ ਰੂਪ) ਇਸਤਰੀਏ! (ਅਧਿਆਤਮਿਕ) ਗੁਣਾਂ ਦੀ ਦਾਸੀ ਬਣਨ ਨਾਲ ਹੀ (ਅਰਥਾਤ ਗੁਣ ਗ੍ਰਹਿਣ ਕਰਨ ਨਾਲ ਹੀ) ਸੁਖ ਦੀ ਪ੍ਰਾਪਤੀ ਹੁੰਦੀ ਹੈ। ਔਗੁਣਾਂ ਨੂੰ ਤਿਆਗਣ ਨਾਲ ਹੀ (ਸਤਿਸਰੂਪ ਵਿਚ) ਸਮਾਈ ਹੁੰਦੀ ਹੈ। ਗੁਰੂ ਦੀ ਸਿਖਿਆ ਨਾਲ ਹੀ ਕੋਈ ਪੂਰਣ ਹੁੰਦਾ ਹੈ (ਅਰਥਾਤ ਪ੍ਰਭੂ ਪ੍ਰਾਪਤੀ ਲਈ ਸੁਪਾਤਰ ਬਣਦਾ ਹੈ)।੧।ਰਹਾਉ।

ਬਿਨਾ ਪੂੰਜੀ ਦੇ ਵਪਾਰੀ ਚੌਹਾਂ ਪਾਸੇ ਝਾਕਦਾ ਰਹਿੰਦਾ ਹੈ। (ਉਹ) ਆਪਣੀ ਵਾਸਤਵਿਕਤਾ ਨੂੰ ਨਹੀਂ ਸਮਝਦਾ, (ਭਾਵੇਂ ਉਸ ਦੀ) ਵਸਤੂ ਘਰ ਦੇ ਦੁਆਰ ਉਤੇ ਪਈ ਹੈ (ਅਰਥਾਤ ਸਭ ਕੁਝ ਉਸ ਦੇ ਅੰਦਰ ਵਸਦਾ ਹੈ, ਪਰ ਉਸ ਨੂੰ ਇਸ ਤੱਥ ਦੀ ਸੋਝੀ ਨਹੀਂ ਹੈ)। (ਹਰਿ-ਨਾਮ ਦੇ) ਸੌਦੇ (*ਵਖਰ*) ਤੋਂ ਬਿਨਾ (ਉਸ ਨੂੰ) ਬਹੁਤ ਦੁਖ ਹੁੰਦਾ ਹੈ ਅਤੇ (ਉਹ ਜੀਵ ਰੂਪ) ਝੂਠੀ ਇਸਤਰੀ (*ਕੂੜਿਆਰਿ*) (ਸੰਸਾਰ ਦੇ) ਝੂਠੇ ਕੰਮਾਂ (ਵਿਚ ਖਚਿਤ ਹੋਣ ਕਾਰਣ) ਲੁਟੀ ਜਾਂਦੀ ਹੈ।੨। (ਜੋ ਸਾਧਕ) ਨਾਮ-ਰਤਨ ਨੂੰ ਵਿਚਾਰ-ਪੂਰਵਕ ਪਰਖਦਾ ਹੈ, (ਉਸ ਨੂੰ) ਦਿਨ ਰਾਤ ਨਵੇਂ ਤੋਂ ਨਵਾਂ ਲਾਭ ਪ੍ਰਾਪਤ ਹੁੰਦਾ ਹੈ (ਅਰਥਾਤ



Sri Satguru Jagjit Singh Ji eLibrary NamdhariElibrary@gmail.com

ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥
ਵਣਜਾਰਿਆ ਸਿਉ ਵਣਜੁ ਕਰਿ ਗੁਰਮੁਖਿ ਬ੍ਰਹਮੁ ਬੀਚਾਰਿ ॥੩॥
ਸੰਤਾਂ ਸੰਗਤਿ ਪਾਈਐ ਜੇ ਮੇਲੇ ਮੇਲਣਹਾਰੁ ॥
ਮਿਲਿਆ ਹੋਇ ਨ ਵਿਛੁੜੈ ਜਿਸੁ ਅੰਤਰਿ ਜੋਤਿ ਅਪਾਰ ॥
ਸਚੈ ਆਸਣਿ ਸਚਿ ਰਹੈ ਸਚੈ ਪ੍ਰੇਮ ਪਿਆਰ ॥੪॥

ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥
ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥
ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ ॥੫॥
ਸਾ ਧਨ ਖਰੀ ਸੁਹਾਵਣੀ ਜਿਨਿ ਪਿਰੁ ਜਾਤਾ ਸੰਗਿ ॥
ਮਹਲੀ ਮਹਲਿ ਬੁਲਾਈਐ ਸੋ ਪਿਰੁ ਰਾਵੇ ਰੰਗਿ ॥
ਸਚਿ ਸੁਹਾਗਣਿ ਸਾ ਭਲੀ ਪਿਰਿ ਮੋਹੀ ਗੁਣ ਸੰਗਿ ॥੬॥
ਭੂਲੀ ਭੂਲੀ ਥਲਿ ਚੜਾ ਥਲਿ ਚੜਿ ਡੂਗਰਿ ਜਾਉ ॥
ਬਨ ਮਹਿ ਭੂਲੀ ਜੇ ਫਿਰਾ ਬਿਨੁ ਗੁਰ ਬੂਝ ਨ ਪਾਉ ॥
ਨਾਵਹੁ ਭੂਲੀ ਜੇ ਫਿਰਾ ਫਿਰਿ ਫਿਰਿ ਆਵਉ ਜਾਉ ॥੭॥
ਪੁਛਹੁ ਜਾਇ ਪਧਾਊਆ ਚਲੇ ਚਾਕਰ ਹੋਇ ॥
ਰਾਜਨੁ ਜਾਣਹਿ ਆਪਣਾ ਦਰਿ ਘਰਿ ਠਾਕ ਨ ਹੋਇ ॥
ਨਾਨਕ ਏਕੋ ਰਵਿ ਰਹਿਆ ਦੂਜਾ ਅਵਰੁ ਨ ਕੋਇ ॥੮॥੬॥

ਸਿਰੀਰਾਗੁ ਮਹਲਾ ੧ ॥
ਗੁਰ ਤੇ ਨਿਰਮਲੁ ਜਾਣੀਐ ਨਿਰਮਲ ਦੇਹ ਸਰੀਰੁ ॥
ਨਿਰਮਲੁ ਸਾਚੋ ਮਨਿ ਵਸੈ ਸੋ ਜਾਣੈ ਅਭ ਪੀਰ ॥
ਸਹਜੈ ਤੇ ਸੁਖੁ ਅਗਲੋ ਨਾ ਲਾਗੈ ਜਮ ਤੀਰੁ ॥੧॥
ਭਾਈ ਰੇ ਮੈਲੁ ਨਾਹੀ ਨਿਰਮਲ ਜਲਿ ਨਾਇ ॥
ਨਿਰਮਲੁ ਸਾਚਾ ਏਕੁ ਤੂ ਹੋਰੁ ਮੈਲੁ ਭਰੀ ਸਭ ਜਾਇ ॥੧॥ ਰਹਾਉ ॥

ਹਰਿ ਕਾ ਮੰਦਰੁ ਸੋਹਣਾ ਕੀਆ ਕਰਣੈਹਾਰਿ ॥
ਰਵਿ ਸਸਿ ਦੀਪ ਅਨੂਪ ਜੋਤਿ ਤ੍ਰਿਭਵਣਿ ਜੋਤਿ ਅਪਾਰ ॥
ਹਾਟ ਪਟਣ ਗੜ ਕੋਠੜੀ ਸਚੁ ਸਉਦਾ ਵਾਪਾਰ ॥੨॥



Sri Satguru Jagjit Singh Ji eLibrary NamdhariElibrary@gmail.com

ਅਧਿਆਤਮਿਕ ਲਾਭ ਅਰਜਿਤ ਕਰਦਾ ਹੈ)। (ਬ੍ਰਹਮ ਗਿਆਨ ਦੀ ਪ੍ਰਾਪਤੀ ਨਾਲ ਉਹ) ਆਪਣੇ ਘਰ ਵਿਚ ਹੀ ਹਰਿ-ਨਾਮ ਰੂਪ ਵਸਤੂ ਪ੍ਰਾਪਤ ਕਰ ਲੈਂਦਾ ਹੈ ਅਤੇ (ਇਸ ਤਰ੍ਹਾਂ ਸੰਸਾਰ ਤੋਂ) ਜੀਵਨ-ਮਨੋਰਥ ਵਿਚ ਸਫਲ ਹੋ ਕੇ ਜਾਂਦਾ ਹੈ। (ਉਹ ਸਤਿਸੰਗੀ) ਵਪਾਰੀਆਂ ਨਾਲ ਵਪਾਰ ਕਰਦਾ ਹੈ ਅਤੇ ਗੁਰੂ ਦੇ ਉਪਦੇਸ਼ ਅਨੁਸਾਰ ਬ੍ਰਹਮ ਸੰਬੰਧੀ ਵਿਚਾਰ ਕਰਦਾ ਹੈ।੩। ਜੇ ਮਿਲਾਪ ਕਰਾਉਣ ਵਾਲਾ ਮੇਲ ਕਰਾ ਦੇਵੇ ਤਾਂ ਸੰਤਾਂ ਦੀ ਸੰਗਤ ਨਾਲ (ਹਰਿ-ਨਾਮ ਦੀ) ਪ੍ਰਾਪਤੀ ਹੁੰਦੀ ਹੈ। ਜਿਸ (ਸਾਧਕ ਦੇ) ਅੰਦਰ ਅਪਾਰ ਬ੍ਰਹਮੀ (ਜੋਤਿ ਸਮਾ ਜਾਂਦੀ ਹੈ), ਉਹ (ਪਰਮ ਸੱਤਾ ਨਾਲ) ਮਿਲਿਆ ਹੋਇਆ ਕਦੇ ਵੀ ਵਿਛੜਦਾ ਨਹੀਂ ਹੈ। ਉਹ ਸੱਚੇ ਆਸਣ ਉਤੇ ਸਥਾਈ ਤੌਰ 'ਤੇ ਟਿਕਿਆ ਰਹਿੰਦਾ ਹੈ ਅਤੇ (ਈਸ਼ਵਰ ਦੇ) ਸੱਚੇ ਪ੍ਰੇਮ ਦੀ ਚਾਹਨਾ (ਪਾਲੀ ਰਖਦਾ ਹੈ)।੪।

ਜਿਨ੍ਹਾਂ (ਸਾਧਕਾਂ ਨੇ) ਆਪਣੇ ਆਪ ਦੀ ਪਛਾਣ ਕਰ ਲਈ ਹੈ, ਉਹ ਆਪਣੇ ਸ਼ਰੀਰ ਵਿਚ ਹੀ (ਪਰਮਾਤਮਾ ਦਾ) ਸੁੰਦਰ ਨਿਵਾਸ ਪ੍ਰਾਪਤ ਕਰ ਲੈਂਦੇ ਹਨ। ਸੱਚੇ ਨਾਮ ਵਿਚ ਮਗਨ ਹੋਣ ਨਾਲ ਹੀ ਸਤਿਸਰੂਪ ਪਲੇ ਪੈਂਦਾ ਹੈ। ਸਤਿਸਰੂਪ ਦੇ ਸੱਚੇ ਨਾਮ ਵਿਚ ਲਿਵ ਜੋੜਨ ਨਾਲ ਤਿੰਨਾਂ ਲੋਕਾਂ ਵਿਚ ਉਸ ਦੀ ਵਿਆਪਤੀ ਹੀ ਅਨੁਭਵ ਹੁੰਦੀ ਹੈ।੫। ਜਿਸ (ਸਾਧਕ ਰੂਪ) ਇਸਤਰੀ ਨੂੰ ਪਰਮਾਤਮਾ ਰੂਪ ਪਤੀ ਨੇ ਆਪਣੇ ਸੰਗ ਵਿਚ ਮਹਿਸੂਸ ਕੀਤਾ ਹੈ, ਉਹ ਬਹੁਤ ਹੀ ਸੁੰਦਰ (ਸ਼ੋਭਾਸ਼ਾਲੀ) ਹੈ। (ਫਿਰ) ਪਰਮਾਤਮਾ (*ਮਹਲੀ*) (ਉਸ ਨੂੰ ਆਪਣੇ) ਮਹਲ ਵਿਚ ਬੁਲਾਉਂਦਾ ਹੈ ਅਤੇ ਉਹ ਪ੍ਰੀਤਮ ਨਾਲ ਪ੍ਰੇਮ-ਪੂਰਵਕ ਰਮਣ ਕਰਦੀ ਹੈ। (ਜਿਸ ਨੂੰ) ਪ੍ਰਭੂ ਰੂਪ ਪਤੀ ਆਪਣੇ ਗੁਣਾਂ ਨਾਲ ਮੋਹ ਲੈਂਦਾ ਹੈ, ਉਹ ਸਚਮੁਚ ਸ੍ਰੇਸ਼ਠ ਸੋਹਾਗਣ ਹੈ।੬। (ਮਾਇਆਵੀ ਪ੍ਰਲੋਭਨਾਂ ਕਰਕੇ ਜੀਵਨ ਮਾਰਗ ਤੋਂ) ਭੁਲੀ ਹੋਈ ਜੇ (ਮੈਂ ਜੀਵ ਰੂਪ) ਇਸਤਰੀ ਥਲਾਂ ਵਿਚ ਫਿਰਦੀ ਹੋਈ ਟਿਬਿਆਂ ਉਤੇ ਜਾ ਚੜ੍ਹਾਂ, ਫਿਰ ਪਰਬਤਾਂ ਉਤੇ ਚੜ੍ਹ ਜਾਵਾਂ ਅਤੇ ਜੰਗਲਾਂ ਵਿਚ ਵੀ ਭੁਲੀ ਹੋਈ ਫਿਰਦੀ ਰਹਾਂ, (ਪਰ) ਬਿਨਾ ਗੁਰੂ ਦੇ (ਵਾਸਤਵਿਕ ਗਿਆਨ ਨੂੰ) ਸਮਝਿਆ ਨਹੀਂ ਜਾ ਸਕਦਾ। ਸੱਚੇ ਨਾਮ ਨੂੰ ਭੁਲਾ ਕੇ (ਜੇ ਮੈਂ) ਫਿਰਦੀ ਰਹਾਂ, (ਤਾਂ) ਬਾਰ ਬਾਰ ਆਵਾਗਵਣ ਦੇ ਚੱਕਰ ਵਿਚ ਪਈ ਰਹਾਂਗੀ।੭। (ਜੇ ਈਸ਼ਵਰੀ ਦਰਗਾਹ ਵਿਚ ਜਾਣਾ ਹੈ ਤਾਂ ਉਨ੍ਹਾਂ) ਰਾਹੀਆਂ ਨੂੰ ਜਾ ਕੇ ਪੁਛ ਜੋ ਸੇਵਕ ਭਾਵ ਨਾਲ (ਜੀਵਨ ਮਾਰਗ ਉਪਰ) ਚਲ ਰਹੇ ਹਨ। (ਉਹ) ਪਰਮਾਤਮਾ ਨੂੰ ਹੀ ਆਪਣਾ ਰਾਜਾ (ਸੁਆਮੀ) ਸਮਝਦੇ ਹਨ ਅਤੇ (ਉਨ੍ਹਾਂ ਨੂੰ) ਪ੍ਰਭੂ ਦੀ ਦਰਗਾਹ ਵਿਚ ਕੋਈ ਰੋਕ-ਟੋਕ ਨਹੀਂ ਹੁੰਦੀ। ਹੇ ਨਾਨਕ! ਹਰ ਥਾਂ ਉਤੇ ਪਰਮਾਤਮਾ ਹੀ ਵਿਆਪਕ ਹੈ, (ਉਸ ਤੋਂ ਭਿੰਨ) ਹੋਰ ਕੋਈ ਦੂਜਾ ਨਹੀਂ ਹੈ।੮।੬।

**ਸਿਰੀ ਰਾਗੁ ਮਹਲਾ ੧**

ਗੁਰੂ ਦੁਆਰਾ ਨਿਰਮਲ ਪ੍ਰਭੂ ਦੀ ਪਛਾਣ ਪ੍ਰਾਪਤ ਹੁੰਦੀ ਹੈ ਅਤੇ (ਉਸ ਨੂੰ ਜਾਣਨ ਨਾਲ ਮਨੁੱਖ ਦੇ ਸੂਖਮ ਅਤੇ ਸਥੂਲ ਦੋਵੇਂ) ਸ਼ਰੀਰ ਪਵਿਤਰ (ਹੋ ਜਾਂਦੇ ਹਨ)। ਉਹ ਨਿਰਮਲ ਸਤਿਸਰੂਪ ਪ੍ਰਭੂ ਮਨ ਵਿਚ ਵਸ ਜਾਂਦਾ ਹੈ, ਜੋ (ਮਨੁੱਖ ਦੇ) ਅੰਦਰ ਦੀ ਵੇਦਨਾ (*ਪੀਰ*) ਨੂੰ ਜਾਣਦਾ ਹੈ। (ਮਨ ਵਿਚ ਪ੍ਰਭੂ ਦੇ ਟਿਕਣ ਨਾਲ ਪੈਦਾ ਹੋਈ) ਸਹਿਜ ਅਵਸਥਾ ਦੁਆਰਾ ਬਹੁਤ ਅਧਿਕ ਆਤਮਿਕ ਆਨੰਦ (*ਸੁਖੁ*) ਪ੍ਰਾਪਤ ਹੁੰਦਾ ਹੈ ਅਤੇ ਜਮ ਦਾ ਤੀਰ (ਅਰਥਾਤ ਕਾਲ ਦਾ ਪ੍ਰਭਾਵ) ਵੀ ਨਹੀਂ ਲਗਦਾ।੧। ਹੇ ਭਾਈ! ਨਾਮ ਰੂਪ ਨਿਰਮਲ ਜਲ ਨਾਲ ਇਸ਼ਨਾਨ ਕਰਨ 'ਤੇ (ਮਨ ਦੀ) ਮੈਲ ਖ਼ਤਮ ਹੋ ਜਾਂਦੀ ਹੈ। (ਇਸ ਵਾਸਤੇ ਪਰਮਾਤਮਾ ਅਗੇ ਬੇਨਤੀ ਕਰ ਕਿ ਹੇ ਪ੍ਰਭੂ!) ਨਿਰਮਲ ਸਰੂਪ ਵਾਲਾ ਸਦਾ ਸਥਿਰ ਤੂੰ ਹੀ ਹੈਂ, (ਸੰਸਾਰ ਦੀਆਂ) ਹੋਰ ਸਭ ਥਾਵਾਂ ਮੈਲ ਨਾਲ ਭਰੀਆਂ ਹੋਈਆਂ ਹਨ।੧। ਰਹਾਉ।

ਸਿਰਜਨਹਾਰ ਪਰਮਾਤਮਾ ਨੇ ਸ੍ਰਿਸ਼ਟੀ ਦੇ ਰੂਪ ਵਿਚ ਸੁੰਦਰ ਮਹਲ (*ਮੰਦਰੁ*) ਬਣਾਇਆ ਹੋਇਆ ਹੈ। ਅਨੁਪਮ ਪ੍ਰਕਾਸ਼ ਵਾਲੇ ਸੂਰਜ (*ਰਵਿ*) ਅਤੇ ਚੰਦ੍ਰਮਾ (*ਸਸਿ*) ਰੂਪ ਦੀਪਕ (ਉਸ ਵਿਚ ਜਗ ਰਹੇ ਹਨ) ਅਤੇ ਤਿੰਨਾਂ ਲੋਕਾਂ ਵਿਚ (ਉਸ ਦੀ) ਅਪਾਰ ਜੋਤਿ (ਵਿਆਪਤ ਹੈ)। ਹਟੀਆਂ, ਨਗਰ (ਪਟਣ), ਕਿਲ੍ਹੇ (*ਗੜ੍ਹ*), ਕੋਠੜੀਆਂ (ਦੀ ਰੌਣਕ ਹੈ ਅਤੇ ਉਨ੍ਹਾਂ ਵਿਚ) ਸਤਿਸਰੂਪ ਪਰਮਾਤਮਾ ਦਾ ਹੀ



Sri Satguru Jagjit Singh Ji eLibrary NamdhariElibrary@gmail.com

ਗਿਆਨ ਅੰਜਨੁ ਭੈ ਭੰਜਨਾ ਦੇਖੁ ਨਿਰੰਜਨ ਭਾਇ ॥
ਗੁਪਤੁ ਪ੍ਰਗਟੁ ਸਭ ਜਾਣੀਐ ਜੇ ਮਨੁ ਰਾਖੈ ਠਾਇ ॥
ਐਸਾ ਸਤਿਗੁਰੁ ਜੇ ਮਿਲੈ ਤਾ ਸਹਜੇ ਲਏ ਮਿਲਾਇ ॥੩॥
ਕਸਿ ਕਸਵਟੀ ਲਾਈਐ ਪਰਖੇ ਹਿਤੁ ਚਿਤੁ ਲਾਇ ॥
ਖੋਟੇ ਠਉਰ ਨ ਪਾਇਨੀ ਖਰੇ ਖਜਾਨੈ ਪਾਇ ॥
ਆਸ ਅੰਦੇਸਾ ਦੂਰਿ ਕਰਿ ਇਉ ਮਲੁ ਜਾਇ ਸਮਾਇ ॥੪॥

ਸੁਖ ਕਉ ਮਾਗੈ ਸਭੁ ਕੋ ਦੁਖੁ ਨ ਮਾਗੈ ਕੋਇ ॥
ਸੁਖੈ ਕਉ ਦੁਖੁ ਅਗਲਾ ਮਨਮੁਖਿ ਬੂਝ ਨ ਹੋਇ ॥
ਸੁਖ ਦੁਖ ਸਮ ਕਰਿ ਜਾਣੀਅਹਿ ਸਬਦਿ ਭੇਦਿ ਸੁਖੁ ਹੋਇ ॥੫॥
ਬੇਦੁ ਪੁਕਾਰੇ ਵਾਚੀਐ ਬਾਣੀ ਬ੍ਰਹਮ ਬਿਆਸੁ ॥
ਮੁਨਿ ਜਨ ਸੇਵਕ ਸਾਧਿਕਾ ਨਾਮਿ ਰਤੇ ਗੁਣਤਾਸੁ ॥
ਸਚਿ ਰਤੇ ਸੇ ਜਿਣਿ ਗਏ ਹਉ ਸਦ ਬਲਿਹਾਰੈ ਜਾਸੁ ॥੬॥
ਚਹੁ ਜੁਗਿ ਮੈਲੇ ਮਲੁ ਭਰੇ ਜਿਨ ਮੁਖਿ ਨਾਮੁ ਨ ਹੋਇ ॥
ਭਗਤੀ ਭਾਇ ਵਿਹੂਣਿਆ ਮੁਹੁ ਕਾਲਾ ਪਤਿ ਖੋਇ ॥
ਜਿਨੀ ਨਾਮੁ ਵਿਸਾਰਿਆ ਅਵਗਣ ਮੁਠੀ ਰੋਇ ॥੭॥
ਖੋਜਤ ਖੋਜਤ ਪਾਇਆ ਡਰੁ ਕਰਿ ਮਿਲੈ ਮਿਲਾਇ ॥
ਆਪੁ ਪਛਾਣੈ ਘਰਿ ਵਸੈ ਹਉਮੈ ਤ੍ਰਿਸਨਾ ਜਾਇ ॥
ਨਾਨਕ ਨਿਰਮਲ ਊਜਲੇ ਜੋ ਰਾਤੇ ਹਰਿ ਨਾਇ ॥੮॥੭॥

ਸਿਰੀਰਾਗੁ ਮਹਲਾ ੧ ॥
ਸੁਣਿ ਮਨ ਭੂਲੇ ਬਾਵਰੇ ਗੁਰ ਕੀ ਚਰਣੀ ਲਾਗੁ ॥
ਹਰਿ ਜਪਿ ਨਾਮੁ ਧਿਆਇ ਤੂ ਜਮੁ ਡਰਪੈ ਦੁਖ ਭਾਗੁ ॥
ਦੂਖੁ ਘਣੋ ਦੋਹਾਗਣੀ ਕਿਉ ਥਿਰੁ ਰਹੈ ਸੁਹਾਗੁ ॥੧॥
ਭਾਈ ਰੇ ਅਵਰੁ ਨਾਹੀ ਮੈ ਥਾਉ ॥
ਮੈ ਧਨੁ ਨਾਮੁ ਨਿਧਾਨੁ ਹੈ ਗੁਰਿ ਦੀਆ ਬਲਿ ਜਾਉ ॥੧॥ ਰਹਾਉ ॥



Sri Satguru Jagjit Singh Ji eLibrary NamdhariElibrary@gmail.com

ਵਣਜ ਵਪਾਰ ਹੋ ਰਿਹਾ ਹੈ।੨। (ਜਿਸ ਜਿਗਿਆਸੂ ਦੇ ਨੇਤਰਾਂ ਵਿਚ ਗੁਰੂ ਦੁਆਰਾ ਪ੍ਰਦਤ) ਗਿਆਨ ਦਾ ਸੁਰਮਾ (ਪੈ ਜਾਂਦਾ ਹੈ ਉਸ ਦਾ ਸੰਸਾਰਿਕ) ਭੈ ਨਸ਼ਟ ਹੋ ਜਾਂਦਾ ਹੈ ਅਤੇ (ਫਿਰ ਉਹ) ਪ੍ਰੇਮ ਪੂਰਵਕ ਪ੍ਰਭੂ ਨੂੰ ਵੇਖ ਲੈਂਦਾ ਹੈ। ਜੇ ਮਨ ਨੂੰ ਇਕ ਥਾਂ (*ਠਾਇ*) ਉਤੇ ਟਿਕਾ ਲਈਏ ਤਾਂ ਪ੍ਰਤਖ ਜਾਂ ਪਰੋਖ (ਅਪ੍ਰਤਖ) ਰੂਪ ਵਿਚ ਸਭ ਪਾਸੇ (ਪਰਮਾਤਮਾ ਨੂੰ ਵਿਆਪਕ) ਜਾਣ ਲਈਦਾ ਹੈ। ਜੇ ਅਜਿਹਾ ਸਮਰਥ ਸਤਿਗੁਰੂ ਮਿਲ ਜਾਏ ਤਾਂ (ਉਹ ਪਰਮਾਤਮਾ ਨਾਲ) ਸਹਿਜ ਸੁਭਾ ਹੀ ਮਿਲਾ ਦਿੰਦਾ ਹੈ।੩। (ਪਰਮਾਤਮਾ ਆਪਣੇ ਪੈਦਾ ਕੀਤੇ ਮਨੁੱਖਾਂ ਨੂੰ) ਕਸਵਟੀ ਉਪਰ ਕਸ ਕੇ ਬੜੇ ਸਨੇਹ ਅਤੇ ਧਿਆਨ ਨਾਲ ਪਰਖਦਾ ਹੈ। (ਆਤਮਿਕ ਆਨੰਦ ਤੋਂ ਸਖਣੇ) ਖੋਟੇ ਵਿਅਕਤੀਆਂ ਨੂੰ (ਉਥੇ ਕੋਈ) ਸਥਾਨ ਪ੍ਰਾਪਤ ਨਹੀਂ ਹੁੰਦਾ ਅਤੇ ਖਰਿਆਂ ਨੂੰ (ਈਸ਼ਵਰੀ) ਖ਼ਜ਼ਾਨੇ ਵਿਚ ਪਾ ਦਿੱਤਾ ਜਾਂਦਾ ਹੈ (ਭਾਵ ਸਵੀਕਾਰ ਕਰ ਲਿਆ ਜਾਂਦਾ ਹੈ)। (ਹੇ ਭਾਈ! ਤੂੰ ਆਪਣੇ ਅੰਦਰੋਂ) ਆਸਾਂ ਅਤੇ ਫ਼ਿਕਰਾਂ (*ਅੰਦੇਸਾ*) ਨੂੰ ਦੂਰ ਕਰ ਦੇ। ਇਸ ਤਰ੍ਹਾਂ (ਵਿਕਾਰਾਂ ਦੀ) ਮੈਲ ਖ਼ਤਮ ਹੋ ਜਾਏਗੀ ਅਤੇ (ਤੇਰੀ ਸੁਰਤਿ ਪਰਮਾਤਮਾ ਵਿਚ) ਸਮਾਹਿਤ ਹੋ ਜਾਵੇਗੀ।੪।

(ਇਸ ਸੰਸਾਰ ਵਿਚ) ਸਭ ਲੋਕ ਸੁਖ ਦੀ ਇੱਛਾ ਕਰਦੇ ਹਨ, (ਪਰ) ਦੁਖ ਨੂੰ ਕੋਈ ਵੀ ਨਹੀਂ ਮੰਗਦਾ। ਸੁਖਾਂ ਦੀ ਆਸ ਕਰਨ ਵਾਲੇ (*ਸੁਖੈ*) ਨੂੰ ਹੋਰ ਜ਼ਿਆਦਾ ਦੁਖ ਮਿਲਦਾ ਹੈ, (ਪਰ ਉਸ) ਮਨਮੁਖ ਨੂੰ (ਇਸ ਗੱਲ ਦੀ) ਸੋਝੀ ਨਹੀਂ ਹੈ। (ਮਨੁੱਖ ਨੂੰ) ਦੁਖ ਅਤੇ ਸੁਖ ਬਰਾਬਰ (*ਸਮਕਰ*) ਸਮਝਣੇ ਚਾਹੀਦੇ ਹਨ, ਗੁਰੂ ਦੇ ਸ਼ਬਦ ਦੁਆਰਾ (ਮਨ ਨੂੰ) ਵਿੰਨ੍ਹਣ 'ਤੇ ਹੀ (ਸਥਾਈ) ਸੁਖ ਦੀ ਪ੍ਰਾਪਤੀ ਹੁੰਦੀ ਹੈ।੫। ਬਿਆਸ ਮੁਨੀ ਪੁਕਾਰ ਪੁਕਾਰ ਕੇ ਕਹਿ ਰਿਹਾ ਹੈ ਕਿ ਬ੍ਰਹਮਾ ਦੁਆਰਾ ਰਚੀ ਵੇਦ ਬਾਣੀ ਨੂੰ ਪੜ੍ਹਨਾ ਚਾਹੀਦਾ ਹੈ। (ਪਰ ਸੱਚੇ ਅਰਥਾਂ ਵਿਚ ਉਹੀ) ਮੁਨੀ, ਸੇਵਕ ਅਤੇ ਸਾਧਕ (*ਸਾਧਿਕਾ*) ਹਨ ਜੋ ਗੁਣਾਂ ਦੇ ਖ਼ਜ਼ਾਨੇ (ਪਰਮਾਤਮਾ) ਦੇ ਨਾਮ ਵਿਚ ਰੰਗੇ ਹੋਏ ਹਨ। (ਜੋ) ਸਤਿਸਰੂਪ ਦੇ ਰੰਗ ਵਿਚ ਰੰਗੇ ਗਏ ਹਨ, ਉਹ (ਜੀਵਨ ਦੀ ਖੇਡ) ਜਿਤ ਜਾਂਦੇ ਹਨ, ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ।੬। ਜਿਨ੍ਹਾਂ ਦੇ ਮੁਖ ਤੋਂ ਨਾਮ (ਦਾ ਉਚਾਰਨ) ਨਹੀਂ ਹੁੰਦਾ, ਉਹ ਚੌਹਾਂ ਯੁਗਾਂ ਵਿਚ (ਅਰਥਾਤ ਹਮੇਸ਼ਾਂ ਲਈ) ਮੈਲੇ (ਕਹੇ ਜਾਂਦੇ ਹਨ) ਅਤੇ (ਸਦਾ) ਮੈਲ ਨਾਲ ਭਰੇ ਰਹਿੰਦੇ ਹਨ। ਭਗਤੀ ਦੀ ਭਾਵਨਾ ਤੋਂ ਵਾਂਝੇ ਵਿਅਕਤੀਆਂ ਦਾ (ਈਸ਼ਵਰੀ ਦਰਗਾਹ ਵਿਚ) ਮੂੰਹ ਕਾਲਾ ਹੁੰਦਾ ਹੈ ਅਤੇ (ਆਪਣੀ) ਪਤਿ ਖ਼ਤਮ ਕਰ ਲੈਂਦੇ ਹਨ। ਜਿਸ (ਜੀਵ ਰੂਪ ਇਸਤਰੀ) ਨੇ ਨਾਮ ਨੂੰ ਭੁਲਾ ਦਿੱਤਾ ਹੈ, ਉਹ ਔਗੁਣਾਂ ਦੁਆਰਾ ਠਗੇ ਜਾਣ 'ਤੇ ਰੋਂਦੀ ਰਹਿੰਦੀ ਹੈ।੭। ਬਾਰ ਬਾਰ ਖੋਜਣ ਨਾਲ ਹੀ ਪਤਾ ਚਲਦਾ ਹੈ ਕਿ ਪਰਮਾਤਮਾ ਦਾ ਡਰ ਮੰਨਣ ਨਾਲ ਹੀ (ਗੁਰੂ ਦੁਆਰਾ) ਮਿਲਾਇਆ (ਪ੍ਰਭੂ) ਮਿਲ ਪੈਂਦਾ ਹੈ। (ਜੋ ਮਨੁੱਖ ਗੁਰੂ ਦੀ ਸਿਖਿਆ ਰਾਹੀਂ) ਆਪਣੇ ਆਪ ਨੂੰ ਪਛਾਣ ਲੈਂਦਾ ਹੈ, (ਤਾਂ ਉਹ ਭਟਕਣ ਤੋਂ ਬਚ ਕੇ) ਆਪਣੇ ਅੰਦਰ ਟਿਕ ਜਾਂਦਾ ਹੈ (ਅਰਥਾਤ ਉਸ ਦਾ ਮਨ ਸਥਿਰ ਹੋ ਜਾਂਦਾ ਹੈ) ਅਤੇ (ਉਸ ਦੇ ਅੰਦਰੋਂ) ਹਉਮੈ ਅਤੇ ਤ੍ਰਿਸ਼ਨਾ ਨਸ਼ਟ ਹੋ ਜਾਂਦੀਆਂ ਹਨ। ਹੇ ਨਾਨਕ! ਜੋ (ਮਨੁੱਖ) ਪਰਮਾਤਮਾ ਦੇ ਨਾਮ ਵਿਚ ਰੰਗੇ ਜਾਂਦੇ ਹਨ, ਉਹ ਨਿਰਮਲ ਅਤੇ ਉਜਲੇ (ਸਰੂਪ ਵਾਲੇ ਹਨ)।੮।੭।

**ਸਿਰੀ ਰਾਗੁ ਮਹਲਾ ੧**

ਹੇ ਭੁਲੇ ਹੋਏ ਮੂਰਖ ਮਨ! (ਮੇਰੀ ਗੱਲ) ਸੁਣ ਅਤੇ ਗੁਰੂ ਦੇ ਚਰਣਾਂ ਨਾਲ ਲਗ ਜਾ। ਤੂੰ ਪਰਮਾਤਮਾ ਦਾ ਜਾਪ ਕਰਕੇ (ਉਸ ਦੇ) ਨਾਮ ਦੀ ਆਰਾਧਨਾ ਕਰ। (ਅਜਿਹਾ ਕਰਨ ਨਾਲ) ਜਮ ਡਰ ਜਾਂਦਾ ਹੈ ਅਤੇ ਦੁਖ ਭਜ ਜਾਂਦਾ ਹੈ। (ਪ੍ਰਭੂ ਪਤੀ ਤੋਂ ਵਿਛੁੰਨੀ) ਦੋਹਾਗਣ (ਰੂਪ ਜੀਵ ਇਸਤਰੀ) ਨੂੰ ਬਹੁਤ ਦੁਖ ਹੁੰਦਾ ਹੈ, (ਉਸ ਦਾ) ਸੁਹਾਗ ਕਿਵੇਂ ਸਥਿਰ ਰਹਿ ਸਕਦਾ ਹੈ।੧। ਹੇ ਭਾਈ! ਮੇਰੇ ਲਈ ਹੋਰ ਕੋਈ ਥਾਂ-ਠਿਕਾਣਾ ਨਹੀਂ ਹੈ। ਨਾਮ ਦਾ ਖ਼ਜ਼ਾਨਾ ਹੀ ਮੇਰਾ ਧਨ ਹੈ, (ਜੋ) ਗੁਰੂ ਨੇ ਪ੍ਰਦਾਨ ਕੀਤਾ ਹੈ। (ਉਸ ਗੁਰੂ ਤੋਂ ਮੈਂ) ਬਲਿਹਾਰ ਜਾਂਦਾ ਹਾਂ।੧।ਰਹਾਉ।



Sri Satguru Jagjit Singh Ji eLibrary NamdhariElibrary@gmail.com

ਗੁਰਮਤਿ ਪਤਿ ਸਾਬਾਸਿ ਤਿਸੁ ਤਿਸ ਕੈ ਸੰਗਿ ਮਿਲਾਉ ॥
ਤਿਸੁ ਬਿਨੁ ਘੜੀ ਨ ਜੀਵਊ ਬਿਨੁ ਨਾਵੈ ਮਰਿ ਜਾਉ ॥
ਮੈ ਅੰਧੁਲੇ ਨਾਮੁ ਨ ਵੀਸਰੈ ਟੇਕ ਟਿਕੀ ਘਰਿ ਜਾਉ ॥੨॥
ਗੁਰੂ ਜਿਨਾ ਕਾ ਅੰਧੁਲਾ ਚੇਲੇ ਨਾਹੀ ਠਾਉ ॥
ਬਿਨੁ ਸਤਿਗੁਰ ਨਾਉ ਨ ਪਾਈਐ ਬਿਨੁ ਨਾਵੈ ਕਿਆ ਸੁਆਉ ॥
ਆਇ ਗਇਆ ਪਛੁਤਾਵਣਾ ਜਿਉ ਸੁੰਞੈ ਘਰਿ ਕਾਉ ॥੩॥
ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ ॥
ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ॥
ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥੪॥

ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥
ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥
ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ ॥੫॥
ਸਬਦਿ ਰਤੇ ਸੇ ਨਿਰਮਲੇ ਤਜਿ ਕਾਮ ਕ੍ਰੋਧੁ ਅਹੰਕਾਰੁ ॥
ਨਾਮੁ ਸਲਾਹਨਿ ਸਦ ਸਦਾ ਹਰਿ ਰਾਖਹਿ ਉਰ ਧਾਰਿ ॥
ਸੋ ਕਿਉ ਮਨਹੁ ਵਿਸਾਰੀਐ ਸਭ ਜੀਆ ਕਾ ਆਧਾਰੁ ॥੬॥
ਸਬਦਿ ਮਰੈ ਸੋ ਮਰਿ ਰਹੈ ਫਿਰਿ ਮਰੈ ਨ ਦੂਜੀ ਵਾਰ ॥
ਸਬਦੈ ਹੀ ਤੇ ਪਾਈਐ ਹਰਿ ਨਾਮੇ ਲਗੈ ਪਿਆਰੁ ॥
ਬਿਨੁ ਸਬਦੈ ਜਗੁ ਭੂਲਾ ਫਿਰੈ ਮਰਿ ਜਨਮੈ ਵਾਰੋ ਵਾਰ ॥੭॥
ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥
ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥
ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥੮॥੮॥

ਸਿਰੀਰਾਗੁ ਮਹਲਾ ੧ ॥
ਬਿਨੁ ਪਿਰ ਧਨ ਸੀਗਾਰੀਐ ਜੋਬਨੁ ਬਾਦਿ ਖੁਆਰੁ ॥
ਨਾ ਮਾਣੇ ਸੁਖਿ ਸੇਜੜੀ ਬਿਨੁ ਪਿਰ ਬਾਦਿ ਸੀਗਾਰੁ ॥
ਦੂਖੁ ਘਣੋ ਦੋਹਾਗਣੀ ਨਾ ਘਰਿ ਸੇਜ ਭਤਾਰੁ ॥੧॥



Sri Satguru Jagjit Singh Ji eLibrary NamdhariElibrary@gmail.com

ਉਸ (ਗੁਰੂ ਨੂੰ) ਸ਼ਾਬਾਸ਼ ਹੈ ਜਿਸ ਦੀ ਸਿਖਿਆ ਕਰਕੇ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। (ਮੇਰਾ ਮਨ ਕਰਦਾ ਹੈ ਕਿ ਮੈਂ) ਉਸ ਗੁਰੂ ਦੀ ਸੰਗਤ (ਸਦਾ) ਮਾਣਦਾ ਰਹਾਂ। ਮੈਂ ਉਸ ਤੋਂ ਬਿਨਾ ਇਕ ਘੜੀ ਭਰ ਵੀ ਜੀ ਨਹੀਂ ਸਕਦਾ, (ਪਰਮਾਤਮਾ ਦੇ) ਨਾਮ ਤੋਂ ਬਿਨਾ ਮੇਰੀ ਆਤਮਿਕ ਮ੍ਰਿਤੂ ਹੋ ਜਾਂਦੀ ਹੈ। (ਹੇ ਪ੍ਰਭੂ !) ਮੇਰੇ ਵਰਗੇ (ਅਗਿਆਨ ਕਾਰਣ ਹੋਏ) ਅੰਨ੍ਹੇ ਨੂੰ ਨਾਮ ਨ ਵਿਸਰੇ, (ਕਿਉਂਕਿ ਉਸੇ ਦਾ) ਆਸਰਾ (*ਟੇਕ*) ਲੈ ਕੇ ਮੈਂ (ਆਪਣੇ ਵਾਸਤਵਿਕ) ਘਰ ਨੂੰ ਜਾਂਦਾ ਹਾਂ।੨। ਜਿਨ੍ਹਾਂ ਦੇ ਗੁਰੂ (ਮਾਇਆ ਦੇ ਪ੍ਰਭਾਵ ਕਰਕੇ) ਅੰਨ੍ਹੇ ਹਨ, (ਉਨ੍ਹਾਂ ਦੇ) ਚੇਲਿਆਂ ਨੂੰ ਵੀ (ਕੋਈ ਅਧਿਆਤਮਿਕ) ਸਥਿਰਤਾ ਪ੍ਰਾਪਤ ਨਹੀਂ ਹੋ ਸਕਦੀ। ਸਤਿਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਨਹੀਂ ਹੋ ਸਕਦੀ ਅਤੇ ਨਾਮ ਤੋਂ ਬਿਨਾ (ਫਿਰ ਜੀਵਨ ਦਾ) ਕੀ ਮਨੋਰਥ ਹੈ? (ਨਾਮ ਦੀ ਪ੍ਰਾਪਤੀ ਤੋਂ ਬਿਨਾ ਵਿਅਕਤੀ) ਇਸ ਸੰਸਾਰ ਵਿਚ ਆ ਕੇ ਪਛਤਾਉਂਦਾ ਹੋਇਆ ਪਰਤਦਾ ਹੈ ਜਿਵੇਂ ਸੁੰਨੇ ਘਰ ਵਿਚ ਕਾਂ (ਆ ਕੇ ਨਿਰਾਸ਼ ਜਾਂਦਾ ਹੈ)।੩। ਨਾਮ ਤੋਂ ਬਿਨਾ ਸ਼ਰੀਰ ਨੂੰ ਦੁਖ (ਸਹਿਣ ਪੈਂਦਾ ਹੈ ਅਤੇ ਉਹ ਇਸ ਤਰ੍ਹਾਂ ਕਿਰਦਾ ਜਾਂਦਾ ਹੈ) ਜਿਵੇਂ ਕਲਰੀ ਕੰਧ (ਕਿਰਦੀ ਰਹਿੰਦੀ ਹੈ)। ਤਦੋਂ ਤਕ (ਉਸ ਪਰਮਾਤਮਾ ਦੇ) ਨਿਵਾਸ ਵਾਲਾ ਸਥਾਨ (ਅਰਥਾਤ ਆਤਮਿਕ ਅਵਸਥਾ) ਪ੍ਰਾਪਤ ਨਹੀਂ ਹੁੰਦਾ, ਜਦੋਂ ਤਕ ਸਤਿਸਰੂਪ ਪਰਮਾਤਮਾ ਚਿੱਤ ਵਿਚ ਨਹੀਂ ਵਸਦਾ। (ਗੁਰੂ ਦੇ) ਸ਼ਬਦ ਵਿਚ ਰੰਗੇ ਜਾਣ ਨਾਲ ਵਾਸਤਵਿਕ ਘਰ ਦੀ ਪ੍ਰਾਪਤੀ ਹੋ ਜਾਂਦੀ ਹੈ ਅਤੇ ਨਿਤ ਤੁਰੀਆ ਪਦ (ਵਾਸਨਾ-ਮੁਕਤ ਸਥਿਤੀ) ਦੀ ਉਪਲਬਧੀ ਹੋ ਜਾਂਦੀ ਹੈ।੪।

(ਤੁਰੀਆ ਪਦ ਦੀ ਪ੍ਰਾਪਤੀ ਲਈ) ਮੈਂ ਆਪਣੇ ਗੁਰੂ ਨੂੰ ਪੁੱਛਾਂਗਾ ਅਤੇ ਗੁਰੂ ਨੂੰ ਪੁਛ ਕੇ (ਉਸ ਦੀ ਦਸੀ) ਕਾਰ ਕਮਾਵਾਂਗਾ। (ਮੈਂ) ਸ਼ਬਦ ਦੀ ਸਰਾਹਨਾ ਕਰਾਂਗਾ (ਜਿਸ ਦੇ ਫਲਸਰੂਪ ਪਰਮਾਤਮਾ ਮੇਰੇ) ਮਨ ਵਿਚ ਆ ਵਸੇਗਾ ਅਤੇ ਹਉਮੈ ਤੋਂ ਪੈਦਾ ਹੋਣ ਵਾਲੇ ਸਾਰੇ ਦੁਖ ਨਸ਼ਟ ਹੋ ਜਾਣਗੇ। (ਫਿਰ) ਸਹਿਜ ਸੁਭਾ (ਪਰਮਾਤਮਾ ਨਾਲ) ਮੇਰਾ ਮੇਲ ਹੋ ਜਾਏਗਾ ਅਤੇ ਸਤਿਸਰੂਪ ਪਰਮਾਤਮਾ ਨਾਲ (ਮੈਂ) ਸਥਾਈ ਤੌਰ 'ਤੇ ਮਿਲਿਆ ਰਹਾਂਗਾ।੫। ਜੋ ਕਾਮ, ਕ੍ਰੋਧ ਅਤੇ ਹੰਕਾਰ (ਆਦਿ ਮਨੋਵਿਕਾਰਾਂ ਨੂੰ) ਤਿਆਗ ਕੇ ਸ਼ਬਦ ਵਿਚ ਰੰਗੇ ਜਾਂਦੇ ਹਨ, ਉਹ ਪਵਿਤਰ ਹੋ ਜਾਂਦੇ ਹਨ। (ਉਹ) ਸਦਾ ਨਾਮ ਦੀ ਸ਼ਲਾਘਾ ਕਰਦੇ ਹਨ ਅਤੇ ਪਰਮਾਤਮਾ ਨੂੰ ਸਦਾ ਹਿਰਦੇ (*ਉਰ*) ਵਿਚ ਧਾਰਣ ਕਰੀ ਰਖਦੇ ਹਨ। (ਹੇ ਭਾਈ !) ਉਸ ਨੂੰ ਮਨ ਵਿਚੋਂ ਕਿਉਂ ਭੁਲਾਇਆ ਜਾਏ (ਜੋ) ਸਾਰਿਆਂ ਜੀਵਾਂ ਦਾ ਆਸਰਾ ਹੈ।੬। (ਜੋ ਸਾਧਕ) ਸ਼ਬਦ ਵਿਚ ਆਪਣੇ ਆਪ ਨੂੰ ਗ਼ਰਕ ਕਰ ਦਿੰਦਾ ਹੈ, (ਉਸ ਦੇ ਵਿਕਾਰ) ਮਰ ਜਾਂਦੇ ਹਨ ਅਤੇ ਫਿਰ ਉਹ ਦੂਜੀ ਵਾਰ (ਆਤਮਿਕ ਤੌਰ 'ਤੇ) ਨਹੀਂ ਮਰਦਾ। ਸ਼ਬਦ ਦੀ ਸਾਧਨਾ ਦੁਆਰਾ (ਪਰਮਾਤਮਾ ਨੂੰ) ਪ੍ਰਾਪਤ ਕਰੀਦਾ ਹੈ ਅਤੇ ਹਰਿ-ਨਾਮ ਨਾਲ ਪਿਆਰ ਪੈਂਦਾ ਹੈ। ਸ਼ਬਦ ਤੋਂ ਬਿਨਾ ਸਾਰਾ ਜਗਤ ਭੁਲਿਆ ਫਿਰ ਰਿਹਾ ਹੈ। (ਫਲਸਰੂਪ) ਬਾਰ ਬਾਰ ਜੰਮਦਾ ਅਤੇ ਮਰਦਾ ਰਹਿੰਦਾ ਹੈ।੭। (ਦੁਨੀਆ ਦੇ ਸਾਰੇ ਲੋਕ) ਆਪਣੇ ਆਪ ਨੂੰ ਸਲਾਹੁੰਦੇ ਹਨ (ਤਾਂ ਜੋ ਉਨ੍ਹਾਂ ਦੀ ਪ੍ਰਤਿਸ਼ਠਾ) ਵੱਡੀ ਤੋਂ ਵੱਡੀ ਹੋਏ। (ਪਰ) ਗੁਰੂ ਤੋਂ ਬਿਨਾ ਆਪਣੇ ਆਪ ਨੂੰ ਸਮਝਿਆ ਨਹੀਂ ਜਾ ਸਕਦਾ, (ਗਿਆਨ ਦੀਆਂ ਗੱਲਾਂ ਦੇ) ਕਹਿਣ ਸੁਣਨ ਨਾਲ ਕੁਝ ਨਹੀਂ ਸਵਰਦਾ। ਹੇ ਨਾਨਕ ! ਗੁਰੂ ਦੇ ਸ਼ਬਦ ਰਾਹੀਂ ਹੀ (ਆਪਣੇ ਆਪ ਨੂੰ) ਪਛਾਣਿਆ ਜਾ ਸਕਦਾ ਹੈ। (ਆਪੇ ਦੀ ਪਛਾਣ ਤੋਂ ਬਾਦ) ਕੋਈ ਹਉਮੈ ਦੀ ਗੱਲ ਨਹੀਂ ਕਰਦਾ (ਅਰਥਾਤ ਹਰ ਕੋਈ ਆਤਮਿਕ ਤੌਰ 'ਤੇ ਸਥਿਰ ਅਵਸਥਾ ਨੂੰ ਪ੍ਰਾਪਤ ਕਰ ਲੈਂਦਾ ਹੈ)।੮।੮।

**ਸਿਰੀ ਰਾਗੁ ਮਹਲਾ ੧**

ਪਤੀ ਤੋਂ ਬਿਨਾ ਇਸਤਰੀ ਦਾ ਕੀਤਾ ਹੋਇਆ ਸ਼ਿੰਗਾਰ ਅਤੇ ਜਵਾਨੀ ਵਿਅਰਥ ਹੈ; (ਉਸ ਨੂੰ ਜੀਵਨ ਭਰ) ਖ਼ੁਆਰੀ ਹੁੰਦੀ ਹੈ। (ਉਹ ਇਸਤਰੀ) ਪਤੀ ਦੀ ਸੇਜ ਦਾ ਆਨੰਦ ਨਹੀਂ ਮਾਣ ਸਕਦੀ ਅਤੇ (ਉਸ ਦਾ ਸ਼ਿੰਗਾਰ) ਨਿਰਰਥਕ ਹੈ। ਦੋਹਾਗਣ ਇਸਤਰੀ ਨੂੰ ਬਹੁਤ ਦੁਖ ਵਿਆਪਦਾ ਹੈ (ਕਿਉਂਕਿ ਉਸ ਦੇ ਹਿਰਦੇ ਰੂਪ ਘਰ ਦੀ) ਸੇਜ ਉਤੇ ਪਤੀ ਨਹੀਂ (ਆਉਂਦਾ)।੧। ਹੇ ਮੇਰੇ ਮਨ ! ਰਾਮ-ਨਾਮ ਦਾ



Sri Satguru Jagjit Singh Ji eLibrary NamdhariElibrary@gmail.com

ਮਨ ਰੇ ਰਾਮ ਜਪਹੁ ਸੁਖੁ ਹੋਇ ॥
ਬਿਨੁ ਗੁਰ ਪ੍ਰੇਮੁ ਨ ਪਾਈਐ ਸਬਦਿ ਮਿਲੈ ਰੰਗੁ ਹੋਇ ॥੧॥ ਰਹਾਉ ॥

ਗੁਰ ਸੇਵਾ ਸੁਖੁ ਪਾਈਐ ਹਰਿ ਵਰੁ ਸਹਜਿ ਸੀਗਾਰੁ ॥
ਸਚਿ ਮਾਣੇ ਪਿਰ ਸੇਜੜੀ ਗੂੜਾ ਹੇਤੁ ਪਿਆਰੁ ॥
ਗੁਰਮੁਖਿ ਜਾਣਿ ਸਿਞਾਣੀਐ ਗੁਰਿ ਮੇਲੀ ਗੁਣ ਚਾਰੁ ॥੨॥
ਸਚਿ ਮਿਲਹੁ ਵਰ ਕਾਮਣੀ ਪਿਰਿ ਮੋਹੀ ਰੰਗੁ ਲਾਇ ॥
ਮਨੁ ਤਨੁ ਸਾਚਿ ਵਿਗਸਿਆ ਕੀਮਤਿ ਕਹਣੁ ਨ ਜਾਇ ॥
ਹਰਿ ਵਰੁ ਘਰਿ ਸੋਹਾਗਣੀ ਨਿਰਮਲ ਸਾਚੈ ਨਾਇ ॥੩॥
ਮਨ ਮਹਿ ਮਨੂਆ ਜੇ ਮਰੈ ਤਾ ਪਿਰੁ ਰਾਵੈ ਨਾਰਿ ॥
ਇਕਤੁ ਤਾਗੈ ਰਲਿ ਮਿਲੈ ਗਲਿ ਮੋਤੀਅਨ ਕਾ ਹਾਰੁ ॥
ਸੰਤ ਸਭਾ ਸੁਖੁ ਊਪਜੈ ਗੁਰਮੁਖਿ ਨਾਮ ਅਧਾਰੁ ॥੪॥

ਖਿਨ ਮਹਿ ਉਪਜੈ ਖਿਨਿ ਖਪੈ ਖਿਨੁ ਆਵੈ ਖਿਨੁ ਜਾਇ ॥
ਸਬਦੁ ਪਛਾਣੈ ਰਵਿ ਰਹੈ ਨਾ ਤਿਸੁ ਕਾਲੁ ਸੰਤਾਇ ॥
ਸਾਹਿਬੁ ਅਤੁਲੁ ਨ ਤੋਲੀਐ ਕਥਨਿ ਨ ਪਾਇਆ ਜਾਇ ॥੫॥
ਵਾਪਾਰੀ ਵਣਜਾਰਿਆ ਆਏ ਵਜਹੁ ਲਿਖਾਇ ॥
ਕਾਰ ਕਮਾਵਹਿ ਸਚ ਕੀ ਲਾਹਾ ਮਿਲੈ ਰਜਾਇ ॥
ਪੂੰਜੀ ਸਾਚੀ ਗੁਰੁ ਮਿਲੈ ਨਾ ਤਿਸੁ ਤਿਲੁ ਨ ਤਮਾਇ ॥੬॥
ਗੁਰਮੁਖਿ ਤੋਲਿ ਤੋੁਲਾਇਸੀ ਸਚੁ ਤਰਾਜੀ ਤੋਲੁ ॥
ਆਸਾ ਮਨਸਾ ਮੋਹਣੀ ਗੁਰਿ ਠਾਕੀ ਸਚੁ ਬੋਲੁ ॥
ਆਪਿ ਤੁਲਾਏ ਤੋਲਸੀ ਪੂਰੇ ਪੂਰਾ ਤੋਲੁ ॥੭॥
ਕਥਨੈ ਕਹਣਿ ਨ ਛੁਟੀਐ ਨਾ ਪੜਿ ਪੁਸਤਕ ਭਾਰ ॥
ਕਾਇਆ ਸੋਚ ਨ ਪਾਈਐ ਬਿਨੁ ਹਰਿ ਭਗਤਿ ਪਿਆਰ ॥
ਨਾਨਕ ਨਾਮੁ ਨ ਵੀਸਰੈ ਮੇਲੇ ਗੁਰੁ ਕਰਤਾਰ ॥੮॥੯॥

ਸਿਰੀਰਾਗੁ ਮਹਲਾ ੧ ॥
ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥



Sri Satguru Jagjit Singh Ji eLibrary NamdhariElibrary@gmail.com

ਸਿਮਰਨ ਕਰੋ, (ਇਸ ਨਾਲ ਤੈਨੂੰ) ਸੁਖ ਦੀ ਪ੍ਰਾਪਤੀ ਹੋਵੇਗੀ। ਗੁਰੂ ਤੋਂ ਬਿਨਾ (ਪਰਮਾਤਮਾ ਦਾ) ਪ੍ਰੇਮ ਪ੍ਰਾਪਤ ਨਹੀਂ ਹੁੰਦਾ। ਸ਼ਬਦ ਵਿਚ ਜੁੜਨ ਨਾਲ (ਪਰਮਾਤਮਾ ਦੇ ਸੰਯੋਗ ਦਾ) ਆਨੰਦ ਮਿਲਦਾ ਹੈ।੧ ਰਹਾਉ।

ਗੁਰੂ ਦੀ ਸੇਵਾ ਨਾਲ ਹੀ (ਅਧਿਆਤਮਿਕ) ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਹਰਿ ਰੂਪ ਪਤੀ ਸਹਿਜ ਭਾਵ ਦੇ ਸ਼ਿੰਗਾਰ (ਕੀਤਿਆਂ ਮਿਲਦਾ ਹੈ)। (ਉਹ ਜੀਵ-ਇਸਤਰੀ) ਸਤਿਸਰੂਪ ਪ੍ਰੀਤਮ ਦੀ ਸੇਜ ਦਾ ਆਨੰਦ ਮਾਣਦੀ ਹੈ (ਜਿਸ ਦਾ ਪ੍ਰਭੂ ਨਾਲ) ਗੂੜ੍ਹਾ ਪ੍ਰੇਮ ਹੁੰਦਾ ਹੈ। ਗੁਰੂ ਦੀ ਸਿਖਿਆ ਅਨੁਸਾਰ ਚਲ ਕੇ (ਪਰਮਾਤਮਾ ਦੀ) ਸਿੰਞਾਣ ਪਾਈ ਜਾ ਸਕਦੀ ਹੈ (ਕਿਉਂਕਿ) ਗੁਰੂ ਨੇ ਹੀ ਗੁਣ ਅਤੇ ਆਚਾਰ (ਸਿਖਾ ਕੇ) ਪ੍ਰਭੂ ਨਾਲ ਮਿਲਾਇਆ ਹੈ।੨। ਹੇ ਜੀਵ-ਰੂਪ ਇਸਤਰੀ! ਸਤਿਸਰੂਪ ਪ੍ਰਭੂ ਨਾਲ ਮਿਲੀ ਰਹਿ (ਕਿਉਂਕਿ) ਪ੍ਰੀਤਮ ਪ੍ਰੇਮ ਵਿਚ ਰੰਗ ਕੇ ਮੋਹਿਤ ਕਰ ਲੈਂਦਾ ਹੈ। (ਉਸ ਇਸਤਰੀ ਦਾ) ਮਨ ਅਤੇ ਤਨ ਸੱਚੇ ਪਰਮਾਤਮਾ ਨਾਲ ਜੁੜ ਕੇ ਖਿੜ ਜਾਂਦੇ ਹਨ। (ਉਸ ਦੇ ਮਹੱਤਵ ਦਾ) ਮੁੱਲ ਨਹੀਂ ਪਾਇਆ ਜਾ ਸਕਦਾ। (ਉਹ) ਸੋਹਾਗਣ ਹਰਿ ਰੂਪ ਵਰ ਨੂੰ ਹਿਰਦੇ ਰੂਪ ਘਰ ਵਿਚ ਹੀ ਪਾ ਲੈਂਦੀ ਹੈ ਅਤੇ ਸੱਚੇ ਨਾਮ ਵਿਚ (ਜੁੜ ਕੇ) ਪਵਿਤਰ ਹੋ ਜਾਂਦੀ ਹੈ।੩। ਜੇ ਪ੍ਰਕਾਸ਼ਮਈ ਮਨ ਨਾਲ ਅੰਧਕਾਰਮਈ ਮਨ ਮਾਰ ਲਿਆ ਜਾਏ (ਤਾਂ ਉਹ) ਇਸਤਰੀ ਪ੍ਰੀਤਮ ਦਾ ਸੰਯੋਗ-ਆਨੰਦ ਮਾਣ ਸਕਦੀ ਹੈ। (ਉਹ ਫਿਰ ਪ੍ਰਭੂ ਨਾਲ ਇਸ ਤਰ੍ਹਾਂ ਇਕਮਿਕ ਹੋ ਜਾਂਦੀ ਹੈ ਜਿਵੇਂ) ਇਕੋ ਧਾਗੇ ਵਿਚ ਪਰੁਚ ਕੇ ਮੋਤੀਆਂ ਦਾ ਹਾਰ ਗਲ ਵਿਚ ਪਾਈਦਾ ਹੈ। ਸੰਤ ਸਭਾ (ਅਰਥਾਤ ਸਤਸੰਗਤ) ਵਿਚ ਬੈਠਿਆਂ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ। (ਇਹ ਸੁਖ ਉਹੀ ਮਾਣਦੀਆਂ ਹਨ ਜਿਨ੍ਹਾਂ ਨੂੰ) ਗੁਰੂ ਦੀ ਸਿਖਿਆ ਦੁਆਰਾ ਨਾਮ ਦਾ ਆਸਰਾ ਮਿਲਦਾ ਹੈ।੪।

(ਨਾਮ ਤੋਂ ਬਿਨਾ ਮਨ ਮਾਇਆ ਦੇ ਪ੍ਰਭਾਵ ਕਾਰਣ) ਛਿਣ ਵਿਚ ਉਪਜ ਪੈਂਦਾ ਹੈ ਅਤੇ ਛਿਣ ਵਿਚ ਹੀ ਨਸ਼ਟ ਹੋ ਜਾਂਦਾ ਹੈ, ਛਿਣ ਵਿਚ ਹੀ ਆਉਂਦਾ ਅਤੇ ਚਲਾ ਜਾਂਦਾ ਹੈ (ਅਰਥਾਤ ਚੰਚਲ ਬਣਿਆ ਰਹਿੰਦਾ ਹੈ)। ਜੋ ਸ਼ਬਦ ਨੂੰ ਪਛਾਣ ਲੈਂਦਾ ਹੈ, (ਉਹ ਪ੍ਰਭੂ ਨਾਲ) ਜੁੜਿਆ ਰਹਿੰਦਾ ਹੈ ਅਤੇ ਉਸ ਨੂੰ ਮੌਤ ਦਾ ਡਰ ਦੁਖੀ ਨਹੀਂ ਕਰ ਸਕਦਾ। ਪਰਮਾਤਮਾ ਅਤੁਲ ਹੈ, (ਉਸ ਨੂੰ) ਤੋਲਿਆ ਨਹੀਂ ਜਾ ਸਕਦਾ। (ਉਸ ਦੀ ਪ੍ਰਾਪਤੀ ਸਿਮਰਨ ਰਾਹੀਂ ਹੀ ਹੁੰਦੀ ਹੈ) ਕਥਨਾਂ ਨਾਲ ਉਸ ਨੂੰ ਪ੍ਰਾਪਤ ਨਹੀਂ ਕੀਤਾ ਜਾ ਸਕਦਾ।੫। (ਸਾਰੇ ਜੀਵ ਰੂਪ) ਵਪਾਰੀ ਅਤੇ ਵਣਜਾਰੇ ਆਪਣੀ ਉਜਰਤ (ਧੁਰ ਦਰਗਾਹੋਂ) ਲਿਖਾ ਕੇ ਆਉਂਦੇ ਹਨ। (ਜੋ ਜੀਵ) ਸੱਚ ਦੀ ਕਮਾਈ ਕਰਦੇ ਹਨ, (ਉਨ੍ਹਾਂ ਨੂੰ) ਈਸ਼ਵਰੀ ਇੱਛਾ (*ਰਜਾਇ*) ਅਨੁਸਾਰ ਲਾਭ ਪ੍ਰਾਪਤ ਹੁੰਦਾ ਹੈ। (ਜਿਸ ਜੀਵ ਨੂੰ) ਗੁਰੂ ਰੂਪ ਪੂੰਜੀ ਮਿਲ ਜਾਂਦੀ ਹੈ, ਉਸ ਦੇ ਅੰਦਰ ਤਿਲ ਮਾਤ੍ਰ ਵੀ ਲਾਲਚ (*ਤਮਾਇ*) ਨਹੀਂ ਰਹਿੰਦਾ।੬। ਗੁਰੂ ਦੀ ਸਿਖਿਆ ਅਨੁਸਾਰ ਚਲਣ ਵਾਲਾ ਵਿਅਕਤੀ ਹੀ ਸੱਚ ਦੀ ਤਕੜੀ ਉਤੇ ਸੱਚ ਦੇ ਤੋਲਾਂ ਨਾਲ ਤੋਲੇ ਜਾਣ 'ਤੇ ਪੂਰਾ ਉਤਰਦਾ ਹੈ। ਗੁਰੂ (ਨੇ ਆਪਣੇ) ਸੱਚੇ ਬੋਲਾਂ ਰਾਹੀਂ (ਉਸ ਗੁਰਮੁਖ ਨੂੰ) ਮੋਹ ਲੈਣ ਵਾਲੀ ਆਸਾ-ਮਨਸਾ (ਦੇ ਪ੍ਰਭਾਵ) ਨੂੰ ਠਲ੍ਹ ਪਾ ਦਿੱਤੀ ਹੈ। (ਉਹ ਪਰਮਾਤਮਾ) ਆਪ ਹੀ (ਗੁਰਮੁਖ ਵਿਅਕਤੀ ਨੂੰ) ਤੁਲਵਾਉਂਦਾ ਹੈ ਅਤੇ ਆਪ ਹੀ ਤੋਲਦਾ ਹੈ, (ਉਸ) ਪੂਰੇ ਦਾ ਤੋਲ (ਸਦਾ) ਪੂਰਾ ਹੀ ਰਹਿੰਦਾ ਹੈ।੭। ਕਥਨ ਕਰਨ ਨਾਲ ਜਾਂ ਢੇਰ ਸਾਰੀਆਂ ਪੁਸਤਕਾਂ ਪੜ੍ਹਨ ਨਾਲ (ਮਾਇਆਵੀ ਪ੍ਰਭਾਵ ਤੋਂ) ਖਲਾਸੀ ਨਹੀਂ ਹੁੰਦੀ। ਬਿਨਾ ਹਰਿ ਦੀ ਭਗਤੀ ਅਤੇ ਪ੍ਰੇਮ ਦੇ ਸ਼ਰੀਰ ਦੀ ਕੇਵਲ ਸੁਚਮਤਾ ਨਾਲ (ਪ੍ਰਭੂ ਦੇ ਸੰਯੋਗ ਸੁਖ ਦੀ) ਪ੍ਰਾਪਤੀ ਨਹੀਂ ਹੁੰਦੀ। ਹੇ ਨਾਨਕ! (ਜਿਸ ਨੂੰ) ਗੁਰੂ ਪਰਮਾਤਮਾ ਨਾਲ ਮਿਲਾ ਦਿੰਦਾ ਹੈ, (ਫਿਰ ਉਸ ਨੂੰ) ਨਾਮ ਨਹੀਂ ਭੁਲਦਾ।੮।੯।

**ਸਿਰੀ ਰਾਗੁ ਮਹਲਾ ੧**

ਜੇ ਪੂਰਾ ਸਤਿਗੁਰੂ ਮਿਲ ਜਾਏ, (ਤਾਂ ਪਰਮਾਤਮਾ ਦੇ ਗੁਣਾਂ ਦੇ) ਵਿਚਾਰ ਰੂਪ ਰਤਨ ਦੀ



Sri Satguru Jagjit Singh Ji eLibrary NamdhariElibrary@gmail.com

ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥
ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥੧॥
ਭਾਈ ਰੇ ਗੁਰ ਬਿਨੁ ਗਿਆਨੁ ਨ ਹੋਇ ॥
ਪੂਛਹੁ ਬ੍ਰਹਮੇ ਨਾਰਦੈ ਬੇਦ ਬਿਆਸੈ ਕੋਇ ॥੧॥ ਰਹਾਉ ॥

ਗਿਆਨੁ ਧਿਆਨੁ ਧੁਨਿ ਜਾਣੀਐ ਅਕਥੁ ਕਹਾਵੈ ਸੋਇ ॥
ਸਫਲਿਓ ਬਿਰਖੁ ਹਰੀਆਵਲਾ ਛਾਵ ਘਣੇਰੀ ਹੋਇ ॥
ਲਾਲ ਜਵੇਹਰ ਮਾਣਕੀ ਗੁਰ ਭੰਡਾਰੈ ਸੋਇ ॥੨॥
ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥
ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥
ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥੩॥
ਭਵਜਲੁ ਬਿਖਮੁ ਡਰਾਵਣੋ ਨਾ ਕੰਧੀ ਨਾ ਪਾਰੁ ॥
ਨਾ ਬੇੜੀ ਨਾ ਤੁਲਹੜਾ ਨਾ ਤਿਸੁ ਵੰਝੁ ਮਲਾਰੁ ॥
ਸਤਿਗੁਰੁ ਭੈ ਕਾ ਬੋਹਿਥਾ ਨਦਰੀ ਪਾਰਿ ਉਤਾਰੁ ॥੪॥

ਇਕੁ ਤਿਲੁ ਪਿਆਰਾ ਵਿਸਰੈ ਦੁਖੁ ਲਾਗੈ ਸੁਖੁ ਜਾਇ ॥
ਜਿਹਵਾ ਜਲਉ ਜਲਾਵਣੀ ਨਾਮੁ ਨ ਜਪੈ ਰਸਾਇ ॥
ਘਟੁ ਬਿਨਸੈ ਦੁਖੁ ਅਗਲੋ ਜਮੁ ਪਕੜੈ ਪਛੁਤਾਇ ॥੫॥
ਮੇਰੀ ਮੇਰੀ ਕਰਿ ਗਏ ਤਨੁ ਧਨੁ ਕਲਤੁ ਨ ਸਾਥਿ ॥
ਬਿਨੁ ਨਾਵੈ ਧਨੁ ਬਾਦਿ ਹੈ ਭੂਲੋ ਮਾਰਗਿ ਆਥਿ ॥
ਸਾਚਉ ਸਾਹਿਬੁ ਸੇਵੀਐ ਗੁਰਮੁਖਿ ਅਕਥੋ ਕਾਥਿ ॥੬॥
ਆਵੈ ਜਾਇ ਭਵਾਈਐ ਪਇਐ ਕਿਰਤਿ ਕਮਾਇ ॥
ਪੂਰਬਿ ਲਿਖਿਆ ਕਿਉ ਮੇਟੀਐ ਲਿਖਿਆ ਲੇਖੁ ਰਜਾਇ ॥
ਬਿਨੁ ਹਰਿ ਨਾਮ ਨ ਛੁਟੀਐ ਗੁਰਮਤਿ ਮਿਲੈ ਮਿਲਾਇ ॥੭॥
ਤਿਸੁ ਬਿਨੁ ਮੇਰਾ ਕੋ ਨਹੀ ਜਿਸ ਕਾ ਜੀਉ ਪਰਾਨੁ ॥
ਹਉਮੈ ਮਮਤਾ ਜਲਿ ਬਲਉ ਲੋਭੁ ਜਲਉ ਅਭਿਮਾਨੁ ॥
ਨਾਨਕ ਸਬਦੁ ਵੀਚਾਰੀਐ ਪਾਈਐ ਗੁਣੀ ਨਿਧਾਨੁ ॥੮॥੧੦॥



Sri Satguru Jagjit Singh Ji eLibrary NamdhariElibrary@gmail.com

ਪ੍ਰਾਪਤੀ ਹੋ ਜਾਂਦੀ ਹੈ। (ਜੇ) ਆਪਣੇ ਗੁਰੂ ਨੂੰ ਮਨ ਅਰਪਿਤ ਕਰ ਦੇਈਏ (ਅਰਥਾਤ ਮਨ ਨੂੰ ਗੁਰੂ ਦੀ ਸਿਖਿਆ ਦਾ ਅਨੁਸਾਰੀ ਬਣਾ ਦੇਈਏ), ਤਾਂ ਸਭ ਦਾ (ਸਾਂਝਾ) ਪਿਆਰ ਮਿਲ ਜਾਂਦਾ ਹੈ। (ਗੁਰੂ ਦੀ ਮਿਹਰ ਨਾਲ) ਮੁਕਤੀ (ਪ੍ਰਾਪਤ ਕਰਾ ਦੇਣ ਵਾਲਾ ਨਾਮ ਰੂਪ) ਪਦਾਰਥ ਪ੍ਰਾਪਤ ਹੋ ਜਾਂਦਾ ਹੈ (ਜੋ) ਔਗੁਣਾਂ ਨੂੰ ਖ਼ਤਮ ਕਰਨ ਦੇ ਸਮਰਥ ਹੁੰਦਾ ਹੈ।੧। ਹੇ ਭਾਈ! ਗੁਰੂ ਤੋਂ ਬਿਨਾ (ਬ੍ਰਹਮ) ਗਿਆਨ ਦੀ ਪ੍ਰਾਪਤੀ ਨਹੀਂ ਹੋ ਸਕਦੀ (ਭਾਵੇਂ ਆਪਣੀ ਤਸੱਲੀ ਲਈ) ਕੋਈ ਬ੍ਰਹਮਾ, ਨਾਰਦ ਜਾਂ ਵੇਦ-ਵਿਆਸ ਨੂੰ ਪੁਛ ਲਏ।੧।ਰਹਾਉ।

(ਉਸ ਗੁਰੂ ਰਾਹੀਂ ਹੀ) ਬ੍ਰਹਮ-ਗਿਆਨ, ਸੁਰਤਿ, ਸ਼ਬਦ ਦੀ ਧੁਨੀ ਆਦਿ ਦੀ ਸਮਝ ਪੈਂਦੀ ਹੈ ਅਤੇ ਉਹੀ ਅਕਥਨੀਯ (ਪ੍ਰਭੂ) ਸੰਬੰਧੀ ਕਥਨ ਕਰਵਾਉਂਦਾ ਹੈ। (ਗੁਰੂ) ਇਕ ਫਲਦਾਰ ਅਤੇ ਹਰਾ ਭਰਾ ਬ੍ਰਿਛ ਹੈ (ਜਿਸ ਦੀ) ਛਾਂ ਸੰਘਣੀ ਹੁੰਦੀ ਹੈ। ਲਾਲ, ਜਵਾਹਰ ਅਤੇ ਮਾਣਕ (ਵਰਗਾ ਨਾਮ ਰੂਪ ਕੀਮਤੀ ਰਤਨ) ਉਸ ਗੁਰੂ ਦੇ ਭੰਡਾਰੇ ਵਿਚ ਮਿਲਦਾ ਹੈ।੨। ਪਵਿਤਰ ਨਾਮ ਨਾਲ ਪ੍ਰੇਮ ਕਰਨ (ਦੀ ਬਿਰਤੀ) ਗੁਰੂ ਦੇ ਖ਼ਜ਼ਾਨੇ ਤੋਂ ਪ੍ਰਾਪਤ ਹੁੰਦੀ ਹੈ। ਸੱਚੇ ਨਾਮ ਰੂਪ ਅਪਾਰ ਸੌਦਾ (ਪ੍ਰਭੂ ਦੀ) ਕ੍ਰਿਪਾ ਦੁਆਰਾ ਸੰਜਿਆ ਜਾ ਸਕਦਾ ਹੈ। ਸਤਿਗੁਰੂ ਸੁਖ ਪ੍ਰਦਾਨ ਕਰਨ ਵਾਲਾ, ਦੂਖਾਂ ਨੂੰ ਨਸ਼ਟ ਕਰਨ ਵਾਲਾ ਅਤੇ ਵਿਕਾਰਾਂ ਰੂਪੀ ਦੈਂਤਾਂ ਨੂੰ ਮਾਰਨ ਵਾਲਾ (*ਅਸੁਰ ਸੰਘਾਰੁ*) ਹੈ।੩। ਸੰਸਾਰ ਸਾਗਰ (*ਭਵ ਜਲੁ*) ਬੜਾ ਕਠਿਨ (*ਬਿਖਮੁ*) ਅਤੇ ਭਿਆਨਕ ਹੈ। (ਇਸ ਦਾ) ਨ ਕੋਈ ਕੰਢਾ ਹੈ ਅਤੇ ਨ ਹੀ ਉਰਾਰ-ਪਾਰ ਹੈ। (ਇਸ ਭਵਸਾਗਰ ਨੂੰ ਪਾਰ ਕਰਨ ਲਈ) ਨ ਬੇੜੀ ਹੈ, ਨ ਤੁਲਹਾ ਹੈ, ਨ ਚੱਪੂ ਹੈ ਅਤੇ ਨ ਹੀ ਮਲਾਹ ਹੈ। ਸਤਿਗੁਰੂ ਭਵਸਾਗਰ (*ਭੈ*) ਦਾ ਮਾਨੋਂ ਜਹਾਜ਼ ਹੈ (ਜੋ ਆਪਣੀ) ਕ੍ਰਿਪਾ ਦ੍ਰਿਸ਼ਟੀ ਨਾਲ (ਜਿਗਿਆਸੂ ਨੂੰ) ਪਾਰ ਉਤਾਰ ਦਿੰਦਾ ਹੈ।੪।

ਇਕ ਛਿਣ ਲਈ ਵੀ (ਜੇ) ਪ੍ਰੀਤਮ ਵਿਸਰ ਜਾਏ (ਤਾਂ) ਸੁਖ ਚਲਾ ਜਾਂਦਾ ਹੈ ਅਤੇ ਦੁਖ ਆਣ ਘੇਰਦਾ ਹੈ। ਸੜਨ ਜੋਗੀ (*ਜਲਾਵਣੀ*) (ਉਹ) ਜੀਭ ਸੜ ਜਾਏ, ਜੋ ਪ੍ਰੇਮ ਪੂਰਵਕ ਨਾਮ ਨਹੀਂ ਜਪਦੀ। (ਨਾਮ ਨ ਜਪਣ ਵਾਲੇ ਦਾ) ਸ਼ਰੀਰ ਨਸ਼ਟ ਹੋ ਜਾਂਦਾ ਹੈ, ਦੁਖ ਬਹੁਤ ਵਧ ਜਾਂਦਾ ਹੈ ਅਤੇ (ਅੰਤ ਵੇਲੇ) ਜਮ ਪਕੜ ਲੈਂਦਾ ਹੈ, (ਜਿਸ ਦੇ ਫਲਸਰੂਪ ਵਿਅਕਤੀ ਨਾਮ ਨ ਜਪਣ ਕਾਰਣ) ਪਛਤਾਉਂਦਾ ਹੈ।੫। (ਨਾਮ ਤੋਂ ਵਾਂਝੇ ਵਿਅਕਤੀ) ਮੇਰੀ ਮੇਰੀ ਕਰਕੇ (ਇਸ ਸੰਸਾਰ ਤੋਂ) ਚਲੇ ਗਏ, (ਉਨ੍ਹਾਂ ਦੇ) ਨਾਲ ਸ਼ਰੀਰ, ਧਨ ਅਤੇ ਇਸਤਰੀ (*ਕਲਤੁ*) ਕੋਈ ਵੀ ਨਹੀਂ ਗਿਆ। ਨਾਮ ਦੀ ਆਰਾਧਨਾ ਤੋਂ ਬਿਨਾ ਧਨ-ਸੰਪਤੀ ਵਿਅਰਥ ਹੈ (ਕਿਉਂਕਿ ਮਨੁੱਖ) ਮਾਇਆ (*ਆਥਿ*) ਦੇ ਮਾਰਗ ਉਤੇ ਪੈ ਕੇ ਭੁਲ ਜਾਂਦਾ ਹੈ। (ਹਮੇਸ਼ਾਂ) ਸੱਚੇ ਸਾਹਿਬ ਦੀ ਸੇਵਾ ਕਰਨੀ ਚਾਹੀਦੀ ਹੈ। ਗੁਰੂ ਦੀ ਸਿਖਿਆ ਰਾਹੀਂ ਨ ਕਥੇ ਜਾ ਸਕਣ ਵਾਲਾ (ਪਰਮਾਤਮਾ) ਕਥਿਆ ਜਾ ਸਕਦਾ ਹੈ (ਅਰਥਾਤ ਉਸ ਦੀ ਵਾਸਤਵਿਕਤਾ ਦੀ ਸੂਝ ਪ੍ਰਾਪਤ ਹੋ ਜਾਂਦੀ ਹੈ)।੬। ਕੀਤੇ ਹੋਏ ਕਰਮਾਂ (*ਕਿਰਤਿ ਕਮਾਇ*) ਦੇ ਫਲ ਅਨੁਸਾਰ (ਜੀਵ) ਆਉਂਦਾ ਜਾਂਦਾ ਅਤੇ ਆਵਾਗਵਣ ਦੇ ਚੱਕਰ ਵਿਚ ਫਿਰਦਾ ਰਹਿੰਦਾ ਹੈ। (ਧੁਰ ਦਰਗਾਹੋਂ) ਪਹਿਲਾਂ ਦਾ ਲਿਖਿਆ ਹੋਇਆ ਲੇਖ ਕਿਵੇਂ ਮੇਟਿਆ ਜਾ ਸਕਦਾ ਹੈ (ਕਿਉਂਕਿ ਉਹ) ਈਸ਼ਵਰੀ ਇੱਛਾ ਨਾਲ ਲਿਖਿਆ ਹੁੰਦਾ ਹੈ। ਹਰਿਨਾਮ (ਦੀ ਆਰਾਧਨਾ) ਤੋਂ ਬਿਨਾ (ਭਵ-ਬੰਧਨ ਤੋਂ) ਛੁਟਕਾਰਾ ਨਹੀਂ ਮਿਲਦਾ। ਗੁਰੂ ਦੀ ਸਿਖਿਆ ਰਾਹੀਂ (ਨਾਮ) ਦੀ ਪ੍ਰਾਪਤੀ ਹੁੰਦੀ ਹੈ ਅਤੇ (ਫਿਰ ਉਹ ਪਰਮਾਤਮਾ ਨਾਲ) ਮਿਲਾ ਦਿੰਦਾ ਹੈ।੭। ਉਸ (ਪਰਮਾਤਮਾ) ਤੋਂ ਬਿਨਾ ਜਿਸ ਦੀ ਜਿੰਦ ਅਤੇ ਪ੍ਰਾਣ ਹਨ, ਮੇਰਾ ਕੋਈ ਵੀ (ਸਹਾਇਕ) ਨਹੀਂ ਹੈ। (ਮੇਰੀ) ਹਉਮੈ, ਮਮਤਾ, ਲੋਭ ਅਤੇ ਅਭਿਮਾਨ (ਸਭ) ਸੜ ਜਾਣ। ਹੇ ਨਾਨਕ! ਸ਼ਬਦ ਦਾ ਵਿਚਾਰ ਕਰਨਾ ਚਾਹੀਦਾ ਹੈ (ਜਿਸ ਕਰਕੇ) ਗੁਣਾਂ ਦੇ ਖ਼ਜ਼ਾਨੇ (*ਗੁਣੀ ਨਿਧਾਨੁ*) ਪਰਮਾਤਮਾ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ।੮।੧੦।



Sri Satguru Jagjit Singh Ji eLibrary NamdhariElibrary@gmail.com

ਸਿਰੀਰਾਗੁ ਮਹਲਾ ੧ ॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਕਮਲੇਹਿ ॥
ਲਹਰੀ ਨਾਲਿ ਪਛਾੜੀਐ ਭੀ ਵਿਗਸੈ ਅਸਨੇਹਿ ॥
ਜਲ ਮਹਿ ਜੀਅ ਉਪਾਇ ਕੈ ਬਿਨੁ ਜਲ ਮਰਣੁ ਤਿਨੇਹਿ ॥੧॥
ਮਨ ਰੇ ਕਿਉ ਛੂਟਹਿ ਬਿਨੁ ਪਿਆਰ ॥
ਗੁਰਮੁਖਿ ਅੰਤਰਿ ਰਵਿ ਰਹਿਆ ਬਖਸੇ ਭਗਤਿ ਭੰਡਾਰ ॥੧॥ ਰਹਾਉ ॥

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥
ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥
ਬਿਨੁ ਜਲ ਘੜੀ ਨ ਜੀਵਈ ਪ੍ਰਭੁ ਜਾਣੈ ਅਭ ਪੀਰ ॥੨॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥
ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥
ਕਰਮਿ ਮਿਲੈ ਸੋ ਪਾਈਐ ਕਿਰਤੁ ਪਇਆ ਸਿਰਿ ਦੇਹ ॥੩॥
ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਜਲ ਦੁਧ ਹੋਇ ॥
ਆਵਟਣੁ ਆਪੇ ਖਵੈ ਦੁਧ ਕਉ ਖਪਣਿ ਨ ਦੇਇ ॥
ਆਪੇ ਮੇਲਿ ਵਿਛੁੰਨਿਆ ਸਚਿ ਵਡਿਆਈ ਦੇਇ ॥੪॥

ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਕਵੀ ਸੂਰ ॥
ਖਿਨੁ ਪਲੁ ਨੀਦ ਨ ਸੋਵਈ ਜਾਣੈ ਦੂਰਿ ਹਜੂਰਿ ॥
ਮਨਮੁਖਿ ਸੋਝੀ ਨਾ ਪਵੈ ਗੁਰਮੁਖਿ ਸਦਾ ਹਜੂਰਿ ॥੫॥
ਮਨਮੁਖਿ ਗਣਤ ਗਣਾਵਣੀ ਕਰਤਾ ਕਰੇ ਸੁ ਹੋਇ ॥
ਤਾ ਕੀ ਕੀਮਤਿ ਨਾ ਪਵੈ ਜੇ ਲੋਚੈ ਸਭੁ ਕੋਇ ॥
ਗੁਰਮਤਿ ਹੋਇ ਤ ਪਾਈਐ ਸਚਿ ਮਿਲੈ ਸੁਖੁ ਹੋਇ ॥੬॥
ਸਚਾ ਨੇਹੁ ਨ ਤੁਟਈ ਜੇ ਸਤਿਗੁਰੁ ਭੇਟੈ ਸੋਇ ॥
ਗਿਆਨ ਪਦਾਰਥੁ ਪਾਈਐ ਤ੍ਰਿਭਵਣ ਸੋਝੀ ਹੋਇ ॥
ਨਿਰਮਲੁ ਨਾਮੁ ਨ ਵੀਸਰੈ ਜੇ ਗੁਣ ਕਾ ਗਾਹਕੁ ਹੋਇ ॥੭॥
ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥
ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥
ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ ॥੮॥

ਬਿਨੁ ਗੁਰ ਪ੍ਰੀਤਿ ਨ ਊਪਜੈ ਹਉਮੈ ਮੈਲੁ ਨ ਜਾਇ ॥
ਸੋਹੰ ਆਪੁ ਪਛਾਣੀਐ ਸਬਦਿ ਭੇਦਿ ਪਤੀਆਇ ॥



Sri Satguru Jagjit Singh Ji eLibrary NamdhariElibrary@gmail.com

ਸਿਰੀ ਰਾਗੁ ਮਹਲਾ ੧

ਹੇ ਮਨ! (ਤੂੰ) ਪਰਮਾਤਮਾ ਨਾਲ ਇਸ ਤਰ੍ਹਾਂ ਦੀ ਪ੍ਰੀਤ ਕਰ ਜਿਸ ਤਰ੍ਹਾਂ ਦੀ ਕਮਲ ਦਾ ਫੁਲ ਜਲ (ਨਾਲ ਕਰਦਾ ਹੈ)। (ਉਹ ਪਾਣੀ ਦੀਆਂ) ਲਹਿਰਾਂ ਨਾਲ ਪਛਾੜੇ ਜਾਣ ਦੇ ਬਾਵਜੂਦ ਪ੍ਰੇਮ ਕਾਰਣ ਖਿੜਦਾ ਹੈ। (ਪਰਮਾਤਮਾ) ਜਲ ਵਿਚ ਜੀਵ ਪੈਦਾ ਕਰਕੇ, ਉਨ੍ਹਾਂ ਦਾ ਜਲ ਨਾਲ (ਅਜਿਹਾ ਪਰਸਪਰ ਸਨੇਹ ਕਾਇਮ ਕਰ ਦਿੰਦਾ ਹੈ ਕਿ) ਬਿਨਾ ਜਲ ਦੇ ਉਨ੍ਹਾਂ ਦੀ ਮ੍ਰਿਤੂ ਹੋ ਜਾਂਦੀ ਹੈ।੧। ਹੇ ਮਨ! (ਤੂੰ ਪ੍ਰਭੂ ਨਾਲ) ਪਿਆਰ ਪਾਏ ਬਿਨਾ (ਸੰਸਾਰਿਕ ਪ੍ਰਪੰਚ ਤੋਂ) ਕਿਵੇਂ ਮੁਕਤ ਹੋ ਸਕਦਾ ਹੈਂ ? ਗੁਰਮੁਖ (ਵਿਅਕਤੀ) ਦੇ ਹਿਰਦੇ ਅੰਦਰ (ਪ੍ਰਭੂ ਹਰ ਵੇਲੇ) ਵਸਿਆ ਰਹਿੰਦਾ ਹੈ ਅਤੇ ਭਗਤੀ ਦੇ ਖ਼ਜ਼ਾਨੇ ਬਖ਼ਸ਼ਦਾ ਹੈ।੧।ਰਹਾਉ।

ਹੇ ਮਨ! (ਤੂੰ) ਹਰਿ ਨਾਲ ਇਸ ਤਰ੍ਹਾਂ ਦਾ ਪ੍ਰੇਮ ਕਰ, ਜਿਹੋ ਜਿਹਾ ਮੱਛਲੀ ਜਲ (*ਨੀਰ*) ਨਾਲ ਕਰਦੀ ਹੈ। ਜਿਉਂ ਜਿਉਂ (ਪਾਣੀ) ਵਧਦਾ ਜਾਂਦਾ ਹੈ, ਤਿਉਂ ਤਿਉਂ (ਉਸ ਨੂੰ) ਬਹੁਤ ਅਧਿਕ ਸੁਖ ਹੁੰਦਾ ਰਹਿੰਦਾ ਹੈ, (ਉਸ ਦੇ) ਮਨ, ਤਨ ਅਤੇ ਸ਼ਰੀਰ ਵਿਚ ਠੰਢ ਦਾ ਸੰਚਾਰ ਹੁੰਦਾ ਹੈ। ਜਲ ਤੋਂ ਬਿਨਾ (ਮੱਛਲੀ) ਇਕ ਘੜੀ ਲਈ ਵੀ ਜੀ ਨਹੀਂ ਸਕਦੀ, (ਉਸ ਦੇ) ਅੰਦਰ (*ਅਭ*) ਦੀ ਪੀੜ ਨੂੰ ਪ੍ਰਭੂ ਹੀ ਜਾਣਦਾ ਹੈ।੨। ਹੇ ਮਨ !(ਤੂੰ) ਪ੍ਰਭੂ ਨਾਲ ਇਹੋ ਜਿਹਾ ਸਨੇਹ ਕਰ ਜਿਹੋ ਜਿਹਾ ਪਪੀਹਾ ਮੀਂਹ (ਨਾਲ ਕਰਦਾ ਹੈ)। (ਹਰ ਪਾਸੇ) ਸਰੋਵਰ ਜਲ ਨਾਲ ਭਰੇ ਹੋਏ ਹੋਣ ਅਤੇ ਧਰਤੀ (*ਥਲੁ*) ਹਰਿਆਵਲੀ ਹੋਵੇ (ਪਰ ਇਹ ਸਾਰੇ) ਕਿਸ ਕੰਮ ਦੇ ਹਨ, (ਜੇ) ਇਕ (ਸ੍ਵਾਤੀ) ਬੂੰਦ (ਉਸ ਦੇ ਮੂੰਹ ਵਿਚ) ਨ ਪਵੇ। (ਪਰ ਸ੍ਵਾਤੀ ਬੂੰਦ) ਈਸ਼ਵਰੀ ਮਿਹਰ ਹੋਵੇ ਤਾਂ ਪਾਈਦੀ ਹੈ, ਨਹੀਂ ਤਾਂ ਕੀਤੇ ਹੋਏ ਕਰਮਾਂ ਦਾ ਫਲ ਸਿਰ ਅਤੇ ਸ਼ਰੀਰ ਉਤੇ ਸਹਿਣਾ ਪੈਂਦਾ ਹੈ।੩। ਹੇ ਮਨ! (ਤੂੰ) ਈਸ਼ਵਰ ਨਾਲ ਇਸ ਪ੍ਰਕਾਰ ਦੀ ਪ੍ਰੀਤ ਕਰ ਜਿਸ ਪ੍ਰਕਾਰ ਦੀ ਜਲ ਅਤੇ ਦੁੱਧ ਦੀ ਹੁੰਦੀ ਹੈ। (ਦੁੱਧ ਵਿਚ ਪਿਆ ਪਾਣੀ) ਉਬਾਲਣ (ਦਾ ਸੇਕ) ਆਪ ਸਹਾਰਦਾ (*ਖਵੈ*) ਹੈ (ਪਰ) ਦੁੱਧ ਨੂੰ ਸੜਨ (*ਖਪਣਿ*) ਨਹੀਂ ਦਿੰਦਾ। (ਪਰਮਾਤਮਾ) ਵਿਛੜਿਆ ਹੋਇਆਂ ਨੂੰ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ ਅਤੇ ਸੱਚੀ ਪ੍ਰਤਿਸ਼ਠਾ ਪ੍ਰਦਾਨ ਕਰਦਾ ਹੈ।੪।

ਹੇ ਮਨ! (ਤੂੰ) ਪਰਮ-ਸੱਤਾ ਨਾਲ ਅਜਿਹੀ ਪ੍ਰੀਤ ਕਰ ਜਿਹੋ ਜਿਹੀ ਚਕਵੀ ਸੂਰਜ ਨਾਲ (ਕਰਦੀ ਹੈ)। (ਉਹ) ਇਕ ਛਿਣ ਲਈ ਵੀ ਨਹੀਂ ਸੌਂਦੀ (ਕਿਉਂਕਿ ਸੂਰਜ ਦੇ ਡੁਬ ਜਾਣ ਕਰਕੇ) ਦੂਰ ਸਥਿਤ (ਸੂਰਜ) ਨੂੰ ਆਪਣੇ ਪਾਸ ਹੀ ਸਮਝਦੀ ਹੈ। (ਇਸ ਤੱਥ ਦੀ) ਸੂਝ ਮਨਮੁਖ ਨੂੰ ਨਹੀਂ ਹੋ ਸਕਦੀ, ਪਰ ਗੁਰਮੁਖ ਸਦਾ (ਪ੍ਰਭੂ ਦੀ) ਹਜ਼ੂਰੀ ਵਿਚ ਰਹਿੰਦਾ ਹੈ।੫। ਮਨਮੁਖ (ਆਪਣੇ ਮਨ ਨੂੰ) ਗਿਣਤੀਆਂ ਗਿਣਤੀਆਂ ਵਿਚ ਪਾਈ ਰਖਦਾ ਹੈ (ਪਰ) ਹੁੰਦਾ ਉਹੀ ਕੁਝ ਹੈ (ਜੋ) ਕਰਤਾਰ ਕਰਦਾ ਹੈ। ਜੇ ਸਭ ਕੋਈ ਉਸ (ਪਰਮਾਤਮਾ) ਦਾ ਮੁੱਲਾਂਕਣ ਕਰਨਾ ਲੋਚੇ, (ਤਾਂ ਵੀ) ਉਸ ਦੀ ਕੀਮਤ ਨਹੀਂ ਪਾਈ ਜਾ ਸਕਦੀ। ਗੁਰੂ ਦੀ ਸਿਖਿਆ ਹਾਸਲ ਹੋਵੇ, ਤਾਂ (ਪ੍ਰਭੂ ਦੀ ਕੀਮਤ) ਪਾਈ ਜਾ ਸਕਦੀ ਹੈ। ਸਤਿਸਰੂਪੀ ਪਰਮਾਤਮਾ ਦੇ ਮਿਲ ਪੈਣ ਨਾਲ ਸੱਚੇ ਸੁਖ ਦੀ ਪ੍ਰਾਪਤੀ ਹੁੰਦੀ ਹੈ।੬। ਜੇ ਸਤਿਗੁਰੂ (ਕ੍ਰਿਪਾ ਪੂਰਵਕ) ਉਸ (ਪ੍ਰਭੂ) ਨਾਲ ਮੇਲ ਕਰਾ ਦੇਵੇ (ਤਾਂ ਇਸ ਤਰ੍ਹਾਂ ਦਾ) ਸੱਚਾ ਪ੍ਰੇਮ ਟੁੱਟਦਾ ਨਹੀਂ ਹੈ। (ਅਜਿਹੇ ਪ੍ਰੇਮ ਦੇ ਫਲਸਰੂਪ) ਬ੍ਰਹਮ ਗਿਆਨ ਰੂਪ ਪਦਾਰਥ ਦੀ ਪ੍ਰਾਪਤੀ ਹੁੰਦੀ ਹੈ ਅਤੇ ਤਿੰਨਾਂ ਲੋਕਾਂ ਦੀ ਸੂਝ ਹਾਸਲ ਹੋ ਜਾਂਦੀ ਹੈ। (ਗੁਰੂ ਦੀ ਕ੍ਰਿਪਾ ਦੇ ਸਿੱਟੇ ਵਜੋਂ ਜੋ ਵਿਅਕਤੀ) ਗੁਣਾਂ ਦਾ ਖ਼ਰੀਦਦਾਰ ਹੋ ਜਾਵੇ (ਤਾਂ ਉਸ ਨੂੰ) ਨਿਰਮਲ ਨਾਮ (ਕਦੇ ਵੀ) ਨਹੀਂ ਭੁਲਦਾ।੭। ਜੋ (ਜੀਵ ਰੂਪ) ਪੰਛੀ (ਸੰਸਾਰ ਰੂਪ) ਸਰੋਵਰ ਉਪਰ (*ਸਰ ਤਲਿ*) ਚੋਗਾ ਚੁਗਦੇ ਸਨ, ਉਹ ਆਪਣੇ ਜੀਵਨ ਦੀ ਖੇਡ ਰਚਾ ਕੇ ਚਲੇ ਗਏ ਹਨ। (ਇਹ) ਖੇਡ ਅਜ ਜਾਂ ਕਲ ਮੁਕ ਜਾਣ ਵਾਲੀ ਹੈ, (ਇਸ ਨੂੰ) ਘੜੀ ਜਾਂ ਪਲ ਵਿਚ ਖੇਡ ਕੇ (ਜੀਵ ਨੇ) ਚਲਾ ਜਾਣਾ ਹੈ। ਜਿਸ ਨੂੰ (ਪਰਮਾਤਮਾ ਆਪ) ਮਿਲਾਉਂਦਾ ਹੈ, ਉਹੀ ਮਿਲਦਾ ਹੈ ਅਤੇ ਜਾ ਕੇ ਈਸ਼ਵਰ ਦਰਗਾਹ ਵਿਚ ਸ੍ਰੇਸ਼ਠ ਸਥਾਨ ਪ੍ਰਾਪਤ ਕਰਦਾ ਹੈ।੮।

ਗੁਰੂ (ਦੀ ਸਿਖਿਆ ਤੋਂ) ਬਿਨਾ ਸੱਚਾ ਪ੍ਰੇਮ ਪੈਦਾ ਨਹੀਂ ਹੁੰਦਾ ਅਤੇ ਨ ਹਉਮੈ ਦੀ ਮੈਲ ਖ਼ਤਮ ਹੁੰਦੀ ਹੈ। ਸ਼ਬਦ ਦੁਆਰਾ (ਮਨ ਦੇ) ਵਿੰਨ੍ਹੇ ਜਾਣ 'ਤੇ ਹੀ ਉਹ ਪਤੀਜਦਾ ਹੈ ਅਤੇ 'ਉਹ ਮੈਂ ਹਾਂ'



Sri Satguru Jagjit Singh Ji eLibrary NamdhariElibrary@gmail.com

ਗੁਰਮੁਖਿ ਆਪੁ ਪਛਾਣੀਐ ਅਵਰ ਕਿ ਕਰੇ ਕਰਾਇ ॥੯॥
ਮਿਲਿਆ ਕਾ ਕਿਆ ਮੇਲੀਐ ਸਬਦਿ ਮਿਲੇ ਪਤੀਆਇ ॥
ਮਨਮੁਖਿ ਸੋਝੀ ਨਾ ਪਵੈ ਵੀਛੁੜਿ ਚੋਟਾ ਖਾਇ ॥
ਨਾਨਕ ਦਰੁ ਘਰੁ ਏਕੁ ਹੈ ਅਵਰੁ ਨ ਦੂਜੀ ਜਾਇ ॥੧੦॥੧੧॥

ਸਿਰੀਰਾਗੁ ਮਹਲਾ ੧ ॥
ਮਨਮੁਖਿ ਭੁਲੈ ਭੁਲਾਈਐ ਭੂਲੀ ਠਉਰ ਨ ਕਾਇ ॥
ਗੁਰ ਬਿਨੁ ਕੋ ਨ ਦਿਖਾਵਈ ਅੰਧੀ ਆਵੈ ਜਾਇ ॥
ਗਿਆਨ ਪਦਾਰਥੁ ਖੋਇਆ ਠਗਿਆ ਮੁਠਾ ਜਾਇ ॥੧॥
ਬਾਬਾ ਮਾਇਆ ਭਰਮਿ ਭੁਲਾਇ ॥
ਭਰਮਿ ਭੁਲੀ ਡੋਹਾਗਣੀ ਨਾ ਪਿਰ ਅੰਕਿ ਸਮਾਇ ॥੧॥ ਰਹਾਉ ॥

ਭੂਲੀ ਫਿਰੈ ਦਿਸੰਤਰੀ ਭੂਲੀ ਗ੍ਰਿਹੁ ਤਜਿ ਜਾਇ ॥
ਭੂਲੀ ਡੂੰਗਰਿ ਥਲਿ ਚੜੈ ਭਰਮੈ ਮਨੁ ਡੋਲਾਇ ॥
ਧੁਰਹੁ ਵਿਛੁੰਨੀ ਕਿਉ ਮਿਲੈ ਗਰਬਿ ਮੁਠੀ ਬਿਲਲਾਇ ॥੨॥
ਵਿਛੁੜਿਆ ਗੁਰੁ ਮੇਲਸੀ ਹਰਿ ਰਸਿ ਨਾਮ ਪਿਆਰਿ ॥
ਸਾਚਿ ਸਹਜਿ ਸੋਭਾ ਘਣੀ ਹਰਿ ਗੁਣ ਨਾਮ ਅਧਾਰਿ ॥
ਜਿਉ ਭਾਵੈ ਤਿਉ ਰਖੁ ਤੂੰ ਮੈ ਤੁਝ ਬਿਨੁ ਕਵਨੁ ਭਤਾਰੁ ॥੩॥
ਅਖਰ ਪੜਿ ਪੜਿ ਭੁਲੀਐ ਭੇਖੀ ਬਹੁਤੁ ਅਭਿਮਾਨੁ ॥
ਤੀਰਥ ਨਾਤਾ ਕਿਆ ਕਰੇ ਮਨ ਮਹਿ ਮੈਲੁ ਗੁਮਾਨੁ ॥
ਗੁਰ ਬਿਨੁ ਕਿਨਿ ਸਮਝਾਈਐ ਮਨੁ ਰਾਜਾ ਸੁਲਤਾਨੁ ॥੪॥

ਪ੍ਰੇਮ ਪਦਾਰਥੁ ਪਾਈਐ ਗੁਰਮੁਖਿ ਤਤੁ ਵੀਚਾਰੁ ॥
ਸਾ ਧਨ ਆਪੁ ਗਵਾਇਆ ਗੁਰ ਕੈ ਸਬਦਿ ਸੀਗਾਰੁ ॥
ਘਰ ਹੀ ਸੋ ਪਿਰੁ ਪਾਇਆ ਗੁਰ ਕੈ ਹੇਤਿ ਅਪਾਰੁ ॥੫॥
ਗੁਰ ਕੀ ਸੇਵਾ ਚਾਕਰੀ ਮਨੁ ਨਿਰਮਲੁ ਸੁਖੁ ਹੋਇ ॥
ਗੁਰ ਕਾ ਸਬਦੁ ਮਨਿ ਵਸਿਆ ਹਉਮੈ ਵਿਚਹੁ ਖੋਇ ॥
ਨਾਮੁ ਪਦਾਰਥੁ ਪਾਇਆ ਲਾਭੁ ਸਦਾ ਮਨਿ ਹੋਇ ॥੬॥
ਕਰਮਿ ਮਿਲੈ ਤਾ ਪਾਈਐ ਆਪਿ ਨ ਲਇਆ ਜਾਇ ॥
ਗੁਰ ਕੀ ਚਰਣੀ ਲਗਿ ਰਹੁ ਵਿਚਹੁ ਆਪੁ ਗਵਾਇ ॥



Sri Satguru Jagjit Singh Ji eLibrary NamdhariElibrary@gmail.com

(ਅਰਥਾਤ ਪਰਮਾਤਮਾ ਨਾਲ ਅਭੇਦਤਾ) ਦੀ ਆਪਣੇ ਆਪ ਨੂੰ ਪਛਾਣ ਹੁੰਦੀ ਹੈ। ਗੁਰੂ ਦੀ ਸਿਖਿਆ ਦੁਆਰਾ (ਮਨੁੱਖ) ਆਪਣੇ ਆਪ ਨੂੰ (ਆਪਣੇ ਵਾਸਤਵਿਕ ਸਰੂਪ ਨੂੰ) ਪਛਾਣਦਾ ਹੈ, ਹੋਰ (ਉਪਾ) ਕਰਨ ਨਾਲ ਕੁਝ ਵੀ ਨਹੀਂ ਸਵਰਦਾ।੯। (ਗੁਰੂ ਦੇ) ਸ਼ਬਦ ਦੁਆਰਾ ਮਿਲ ਕੇ (ਜਿਨ੍ਹਾਂ ਦੀ) ਤਸਲੀ ਹੋ ਜਾਂਦੀ ਹੈ, (ਉਨ੍ਹਾਂ) ਮਿਲਿਆਂ ਹੋਇਆਂ ਨੂੰ ਹੋਰ ਕੀ ਮਿਲਾਉਣਾ ਹੋਇਆ। ਮਨਮੁਖ ਵਿਅਕਤੀ ਨੂੰ (ਇਸ ਤੱਥ ਦੀ) ਸੋਝੀ ਨਹੀਂ ਹੁੰਦੀ, (ਉਹ ਪਰਮਾਤਮਾ ਨਾਲੋਂ) ਵਿਛੜ ਕੇ (ਥਾਂ ਥਾਂ) ਠੋਕਰਾਂ ਖਾਂਦਾ ਫਿਰਦਾ ਹੈ। ਹੇ ਨਾਨਕ! (ਜੀਵ ਦਾ ਠਿਕਾਣਾ) ਇਕ ਪਰਮਾਤਮਾ ਦਾ ਦਰ ਹੈ, (ਉਸ ਤੋਂ ਭਿੰਨ) ਹੋਰ ਕੋਈ ਸਥਾਨ ਨਹੀਂ ਹੈ।੧੦।੧੧।

**ਸਿਰੀ ਰਾਗੁ ਮਹਲਾ ੧**

ਮਨਮੁਖ (ਰੂਪ ਇਸਤਰੀ ਮਾਇਆ ਦੇ) ਭੁਲਾਇਆਂ ਭੁਲ ਜਾਂਦੀ ਹੈ, (ਫਿਰ ਉਹ) ਭੁਲੀ ਹੋਈ ਕਿਸੇ ਠਿਕਾਣੇ ਉਤੇ ਨਹੀਂ ਪਹੁੰਚ ਸਕਦੀ। ਗੁਰੂ ਤੋਂ ਬਿਨਾ ਕੋਈ ਮਾਰਗ-ਦਰਸ਼ਨ ਨਹੀਂ ਕਰਾ ਸਕਦਾ, (ਸਾਰੀ ਖ਼ਲਕਤ ਅਗਿਆਨ ਕਾਰਣ) ਅੰਨ੍ਹੀ ਹੋਈ ਆਉਂਦੀ ਜਾਂਦੀ ਰਹਿੰਦੀ ਹੈ। (ਮਾਇਆ ਦੇ ਪ੍ਰਭਾਵ ਕਾਰਣ ਜੋ ਵਿਅਕਤੀ) ਗਿਆਨ ਰੂਪ ਪਦਾਰਥ ਨੂੰ ਖੋਹ ਬਹਿੰਦਾ ਹੈ, (ਉਹ) ਠਗਿਆ ਅਤੇ ਲੁਟਿਆ ਹੋਇਆ (ਇਸ ਸੰਸਾਰ ਤੋਂ) ਜਾਂਦਾ ਹੈ।੧। ਹੇ ਭਾਈ! (ਜੀਵਾਂ ਨੂੰ) ਮਾਇਆ ਨੇ ਭੁਲੇਖੇ ਵਿਚ ਪਾਇਆ ਹੋਇਆ ਹੈ। (ਮਾਇਆ ਦੇ) ਭਰਮਾਉਣ ਕਾਰਣ ਭੁਲੀ ਹੋਈ ਜੀਵ ਰੂਪ ਇਸਤਰੀ ਮੰਦਭਾਗਣ ਹੈ, (ਉਹ) ਪ੍ਰੀਤਮ ਦਾ ਸੰਯੋਗ ਸੁਖ ਨਹੀਂ ਮਾਣ ਸਕਦੀ।੧।ਰਹਾਉ।

(ਮਾਇਆ ਦੀ ਭਲਾਈ ਹੋਈ ਜੀਵ ਰੂਪ ਇਸਤਰੀ) ਭੁਲੀ ਹੋਈ ਘਰ ਬਾਰ ਛਡ ਕੇ ਦੇਸ-ਦੇਸਾਂਤਰਾਂ ਵਿਚ ਫਿਰਦੀ ਹੈ। ਭੁਲੀ ਹੋਈ ਹੀ ਕਦੇ ਪਹਾੜਾਂ (*ਡੂੰਗਰਿ*) ਉਤੇ ਅਤੇ ਕਦੇ ਥਲਾਂ ਵਿਚ (ਭਟਕਦੀ ਰਹਿੰਦੀ ਹੈ) ਅਤੇ ਉਸ ਦਾ ਮਨ ਭਰਮ ਵਿਚ ਡੋਲਦਾ ਰਹਿੰਦਾ ਹੈ। (ਪਰਮਾਤਮਾ ਦੀ) ਧੁਰ ਦਰਗਾਹ ਤੋਂ ਹੀ (ਉਹ) ਵਿਛੜੀ ਹੋਈ (*ਵਿਛੁੰਨੀ*) ਹੈ, (ਫਿਰ ਉਹ) ਕਿਵੇਂ ਮਿਲ ਸਕਦੀ ਹੈ? ਹੰਕਾਰ ਦੀ ਠੱਗੀ ਹੋਈ ਉਹ ਕੁਰਲਾਉਂਦੀ ਰਹਿੰਦੀ ਹੈ।੨। (ਪਰਮਾਤਮਾ ਤੋਂ) ਵਿਛੜਿਆਂ ਹੋਇਆਂ ਨੂੰ ਗੁਰੂ ਹਰਿ-ਪ੍ਰੇਮ ਅਤੇ ਨਾਮ ਦੇ ਪਿਆਰ (ਰਾਹੀਂ ਫਿਰ) ਮਿਲਾ ਦਿੰਦਾ ਹੈ। ਹਰਿ ਦੇ ਗੁਣਾਂ ਕਰਕੇ ਨਾਮ ਦੇ ਆਸਰੇ ਸਤਿਸਰੂਪ ਪਰਮਾਤਮਾ ਨਾਲ ਸਹਿਜ ਸੁਭਾ (ਟਿਕ ਜਾਈਦਾ ਹੈ, ਇਸ ਨਾਲ) ਬਹੁਤ ਅਧਿਕ ਸ਼ੋਭਾ ਹੁੰਦੀ ਹੈ। (ਹੇ ਪ੍ਰਭੂ!) ਜਿਸ ਤਰ੍ਹਾਂ ਤੈਨੂੰ ਚੰਗਾ ਲਗੇ, ਉਸੇ ਤਰ੍ਹਾਂ ਤੂੰ (ਆਪਣੇ ਚਰਣਾਂ ਵਿਚ) ਮੈਨੂੰ ਰਖ ਲੈ। ਤੇਰੇ ਤੋਂ ਬਿਨਾ ਮੇਰਾ ਕੋਈ ਸਾਈਂ-ਖਸਮ ਨਹੀਂ ਹੈ।੩। ਵਿਦਿਆ (*ਅਖਰ*) ਪੜ੍ਹ ਪੜ੍ਹ ਕੇ (ਵਾਸਤਵਿਕਤਾ ਨੂੰ) ਭੁਲ ਜਾਈਦਾ ਹੈ, ਭੇਖ ਧਾਰਣ ਕਰਨ ਨਾਲ ਬਹੁਤ ਹੰਕਾਰ ਹੋ ਜਾਂਦਾ ਹੈ। ਤੀਰਥਾਂ ਉਤੇ ਇਸ਼ਨਾਨ ਕਰਨ ਨਾਲ ਕੁਝ ਨਹੀਂ ਸਵਰਦਾ (ਕਿਉਂਕਿ) ਮਨ ਉਪਰ ਹੰਕਾਰ ਦੀ ਬਹੁਤ ਮੈਲ ਚੜ੍ਹੀ ਹੋਈ ਹੈ। (ਵਾਸਤਵਿਕਤਾ ਤੋਂ ਖੁੰਝ ਕੇ) ਮਨ ਰਾਜਾ ਅਤੇ ਬਾਦਸ਼ਾਹ ਬਣ ਬੈਠਦਾ ਹੈ, ਗੁਰੂ ਬਿਨਾ ਮਨ ਨੂੰ ਕੌਣ ਸਮਝਾ ਸਕਦਾ ਹੈ?।੪।

ਗੁਰੂ ਦੀ ਸਿਖਿਆ ਨਾਲ (ਮੂਲ) ਤੱਤ੍ਵ ਨੂੰ ਵਿਚਾਰ ਕੇ (ਪ੍ਰਭੂ ਦੇ) ਪ੍ਰੇਮ ਰੂਪ ਪਦਾਰਥ ਨੂੰ ਪਾ ਲਈਦਾ ਹੈ। ਗੁਰੂ ਦੇ ਸ਼ਬਦ ਨਾਲ (ਆਪਣੇ ਆਪ ਨੂੰ) ਸ਼ਿੰਗਾਰ ਕੇ ਜਿਸ ਜੀਵ ਰੂਪ ਇਸਤਰੀ ਨੇ ਆਪਣੇ-ਪਨ ਦੀ ਭਾਵਨਾ ਨੂੰ ਖ਼ਤਮ ਕੀਤਾ ਹੈ, ਉਸ ਨੇ ਗੁਰੂ ਵਲੋਂ ਬਖ਼ਸ਼ੇ ਪ੍ਰੇਮ ਰਾਹੀਂ ਆਪਣੇ ਹਿਰਦੇ ਰੂਪ ਘਰ ਵਿਚ ਹੀ ਅਪਾਰ ਪ੍ਰੀਤਮ ਨੂੰ ਪਾ ਲਿਆ ਹੈ।੫। ਗੁਰੂ ਦੀ ਸੇਵਾ ਰੂਪ ਕੀਤੀ ਚਾਕਰੀ ਨਾਲ ਮਨ ਨਿਰਮਲ ਹੋ ਜਾਂਦਾ ਹੈ ਅਤੇ ਆਤਮਿਕ ਸੁਖ ਮਿਲਦਾ ਹੈ। ਗੁਰੂ-ਸ਼ਬਦ ਮਨ ਵਿਚ ਵਸ ਜਾਣ ਨਾਲ (ਸਾਧਕ) ਹਉਮੈ ਨੂੰ ਅੰਦਰੋਂ ਖ਼ਤਮ ਕਰ ਦਿੰਦਾ ਹੈ। ਨਾਮ ਰੂਪ ਪਦਾਰਥ ਦੀ ਪ੍ਰਾਪਤੀ ਨਾਲ ਮਨ ਵਿਚ ਸਦਾ ਲਾਭ ਹੀ ਹੁੰਦਾ ਹੈ।੬। (ਪਰਮਾਤਮਾ ਦੀ) ਮਿਹਰ ਨਾਲ (ਨਾਮ ਪਦਾਰਥ ਦੀ) ਪ੍ਰਾਪਤੀ ਹੁੰਦੀ ਹੈ, ਆਪਣੇ ਬਲਬੂਤੇ 'ਤੇ (ਉਸ ਨੂੰ) ਹਾਸਲ ਨਹੀਂ ਕੀਤਾ ਜਾ ਸਕਦਾ। (ਹੇ ਭਾਈ!) ਆਪਣੇਪਨ ਦੀ ਭਾਵਨਾ ਨੂੰ ਅੰਦਰੋਂ ਕਢ ਕੇ ਗੁਰੂ ਦੇ ਚਰਣਾਂ ਨਾਲ ਜੁੜਿਆ ਰਹਿ। (ਕਿਉਂਕਿ) ਸੱਚੇ (ਗੁਰੂ) ਦੇ ਪ੍ਰੇਮ



Sri Satguru Jagjit Singh Ji eLibrary NamdhariElibrary@gmail.com

ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥੭॥
ਭੁਲਣ ਅੰਦਰਿ ਸਭੁ ਕੋ ਅਭੁਲੁ ਗੁਰੂ ਕਰਤਾਰੁ ॥
ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥
ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥੮॥੧੨॥

ਸਿਰੀਰਾਗੁ ਮਹਲਾ ੧ ॥
ਤ੍ਰਿਸਨਾ ਮਾਇਆ ਮੋਹਣੀ ਸੁਤ ਬੰਧਪ ਘਰ ਨਾਰਿ ॥
ਧਨਿ ਜੋਬਨਿ ਜਗੁ ਠਗਿਆ ਲਬਿ ਲੋਭਿ ਅਹੰਕਾਰਿ ॥
ਮੋਹ ਠਗਉਲੀ ਹਉ ਮੁਈ ਸਾ ਵਰਤੈ ਸੰਸਾਰਿ ॥੧॥
ਮੇਰੇ ਪ੍ਰੀਤਮਾ ਮੈ ਤੁਝ ਬਿਨੁ ਅਵਰੁ ਨ ਕੋਇ ॥
ਮੈ ਤੁਝ ਬਿਨੁ ਅਵਰੁ ਨ ਭਾਵਈ ਤੂੰ ਭਾਵਹਿ ਸੁਖੁ ਹੋਇ ॥੧॥ ਰਹਾਉ ॥

ਨਾਮੁ ਸਾਲਾਹੀ ਰੰਗ ਸਿਉ ਗੁਰ ਕੈ ਸਬਦਿ ਸੰਤੋਖੁ ॥
ਜੋ ਦੀਸੈ ਸੋ ਚਲਸੀ ਕੂੜਾ ਮੋਹੁ ਨ ਵੇਖੁ ॥
ਵਾਟ ਵਟਾਊ ਆਇਆ ਨਿਤ ਚਲਦਾ ਸਾਥੁ ਦੇਖੁ ॥੨॥
ਆਖਣਿ ਆਖਹਿ ਕੇਤੜੇ ਗੁਰ ਬਿਨੁ ਬੂਝ ਨ ਹੋਇ ॥
ਨਾਮੁ ਵਡਾਈ ਜੇ ਮਿਲੈ ਸਚਿ ਰਪੈ ਪਤਿ ਹੋਇ ॥
ਜੋ ਤੁਧੁ ਭਾਵਹਿ ਸੇ ਭਲੇ ਖੋਟਾ ਖਰਾ ਨ ਕੋਇ ॥੩॥
ਗੁਰ ਸਰਣਾਈ ਛੁਟੀਐ ਮਨਮੁਖ ਖੋਟੀ ਰਾਸਿ ॥
ਅਸਟ ਧਾਤੁ ਪਾਤਿਸਾਹ ਕੀ ਘੜੀਐ ਸਬਦਿ ਵਿਗਾਸਿ ॥
ਆਪੇ ਪਰਖੇ ਪਾਰਖੂ ਪਵੈ ਖਜਾਨੈ ਰਾਸਿ ॥੪॥

ਤੇਰੀ ਕੀਮਤਿ ਨਾ ਪਵੈ ਸਭ ਡਿਠੀ ਠੋਕਿ ਵਜਾਇ ॥
ਕਹਣੈ ਹਾਥ ਨ ਲਭਈ ਸਚਿ ਟਿਕੈ ਪਤਿ ਪਾਇ ॥
ਗੁਰਮਤਿ ਤੂੰ ਸਾਲਾਹਣਾ ਹੋਰੁ ਕੀਮਤਿ ਕਹਣੁ ਨ ਜਾਇ ॥੫॥
ਜਿਤੁ ਤਨਿ ਨਾਮੁ ਨ ਭਾਵਈ ਤਿਤੁ ਤਨਿ ਹਉਮੈ ਵਾਦੁ ॥
ਗੁਰ ਬਿਨੁ ਗਿਆਨੁ ਨ ਪਾਈਐ ਬਿਖਿਆ ਦੂਜਾ ਸਾਦੁ ॥
ਬਿਨੁ ਗੁਣ ਕਾਮਿ ਨ ਆਵਈ ਮਾਇਆ ਫੀਕਾ ਸਾਦੁ ॥੬॥
ਆਸਾ ਅੰਦਰਿ ਜੰਮਿਆ ਆਸਾ ਰਸ ਕਸ ਖਾਇ ॥
ਆਸਾ ਬੰਧਿ ਚਲਾਈਐ ਮੁਹੇ ਮੁਹਿ ਚੋਟਾ ਖਾਇ ॥
ਅਵਗਣਿ ਬਧਾ ਮਾਰੀਐ ਛੂਟੈ ਗੁਰਮਤਿ ਨਾਇ ॥੭॥



Sri Satguru Jagjit Singh Ji eLibrary NamdhariElibrary@gmail.com

ਵਿਚ ਰੰਗੀਜਣ ਨਾਲ ਸਥਾਈ ਪਰਮਾਤਮਾ ਮਿਲ ਜਾਂਦਾ ਹੈ।੭। (ਇਸ ਸੰਸਾਰ ਵਿਚ) ਸਭ ਕੋਈ ਭੁਲਣਹਾਰ ਹੈ, ਬਸ ਕਰਤਾਰ ਰੂਪ ਗੁਰੂ ਦੀ ਭੁਲਣ ਤੋਂ ਰਹਿਤ ਹੈ। (ਜੋ) ਗੁਰੂ ਦੀ ਮਤਿ ਰਾਹੀਂ ਆਪਣੇ ਮਨ ਨੂੰ ਸਮਝਾ ਲੈਂਦਾ ਹੈ, ਉਸੇ ਦੇ ਅੰਦਰ (ਪਰਮਾਤਮਾ ਲਈ) ਪਿਆਰ ਦੀ ਭਾਵਨਾ ਪੈਦਾ ਹੁੰਦੀ ਹੈ। ਹੇ ਨਾਨਕ! (ਜਿਸ ਨੂੰ) ਗੁਰੂ ਦਾ ਸ਼ਬਦ ਅਪਾਰ ਪ੍ਰਭੂ ਨਾਲ ਮਿਲਾ ਦਿੰਦਾ ਹੈ, ਉਸ ਨੂੰ ਸਤਿਸਰੂਪ ਕਦੇ ਵੀ ਨਹੀਂ ਭੁਲਦਾ (ਅਰਥਾਤ ਉਸ ਦਾ ਮਨ ਸਦਾ ਈਸ਼ਵਰੀ ਯਾਦ ਵਿਚ ਜੁੜਿਆ ਰਹਿੰਦਾ ਹੈ)।੮।੧੨।

**ਸਿਰੀ ਰਾਗੁ ਮਹਲਾ ੧**

ਪੁੱਤਰ, ਭਾਈ, ਘਰ ਅਤੇ ਇਸਤਰੀ (ਦੇ ਰੂਪ ਵਿਚ) ਮਾਇਆਵੀ ਤ੍ਰਿਸ਼ਨਾ (ਸਭ ਨੂੰ) ਮੋਹਿਤ ਕਰ ਰਹੀ ਹੈ। ਧਨ, ਜਵਾਨੀ, ਲਬ-ਲੋਭ ਅਤੇ ਹੰਕਾਰ ਨੇ ਜਗਤ ਨੂੰ ਠਗਿਆ ਹੋਇਆ ਹੈ। ਮੋਹ ਰੂਪੀ ਠਗ-ਬੂਟੀ (*ਠਗਉਲੀ*) ਨੇ ਮੈਨੂੰ (ਆਤਮਿਕ ਤੌਰ 'ਤੇ) ਮਾਰ ਦਿੱਤਾ ਹੈ, ਉਹ ਸਾਰੇ ਸੰਸਾਰ ਵਿਚ ਵਰਤ ਰਹੀ ਹੈ।੧। ਹੇ ਮੇਰੇ ਪ੍ਰੀਤਮ! ਮੇਰਾ ਤੇਰੇ ਤੋਂ ਬਿਨਾ ਹੋਰ ਕੋਈ (ਮਦਦਗਾਰ) ਨਹੀਂ ਹੈ। ਮੈਨੂੰ ਤੇਰੇ ਤੋਂ ਬਿਨਾ ਹੋਰ ਕੋਈ ਚੰਗਾ ਨਹੀਂ ਲਗਦਾ, ਤੇਰੇ ਚੰਗਾ ਲਗਣ 'ਤੇ ਮੈਨੂੰ ਆਤਮਿਕ ਸੁਖ ਮਿਲਦਾ ਹੈ।੧।ਰਹਾਉ।

(ਹੇ ਮਨ!) ਗੁਰੂ ਦੇ ਸ਼ਬਦ ਦੁਆਰਾ ਸੰਤੋਖ ਨੂੰ ਧਾਰਣ ਕਰਕੇ ਪ੍ਰੇਮ ਪੂਰਵਕ (ਪਰਮਾਤਮਾ ਦੇ) ਨਾਮ ਦੀ ਸਰਾਹਨਾ ਕਰ। (ਇਸ ਸੰਸਾਰ ਵਿਚ) ਜੋ ਦਿਸ ਰਿਹਾ ਹੈ, ਉਹ ਚਲਾਇਮਾਨ ਹੈ (ਅਰਥਾਤ ਨਸ਼ਟ ਹੋਣ ਵਾਲਾ ਹੈ), (ਇਸ ਲਈ) ਨਾਸ਼ਮਾਨ ਸੰਸਾਰ (*ਕੂੜੇ*) ਨੂੰ ਮੋਹ ਨਾਲ ਨ ਵੇਖ। (ਤੂੰ) ਰਸਤੇ ਦਾ ਰਾਹੀ ਬਣ ਕੇ ਆਇਆ ਹੈਂ, (ਰਸਤੇ ਦੇ) ਸਾਥ ਨੂੰ ਸਦਾ ਚਲਾਇਮਾਨ ਹੀ ਵੇਖ।੨। (ਮਾਇਆਵੀ ਪ੍ਰਭਾਵ ਨੂੰ ਖ਼ਤਮ ਕਰਨ ਦੀ ਗੱਲ) ਕਹਿਣ ਕਹਾਣ ਵਾਲੇ ਤਾਂ ਕਿਤਨੇ ਹੀ ਹਨ, (ਪਰੰਤੂ) ਗੁਰੂ ਤੋਂ ਬਿਨਾ ਸਹੀ ਬੋਧ ਪ੍ਰਾਪਤ ਨਹੀਂ ਹੁੰਦਾ। ਨਾਮ-ਰੂਪ ਵਡਿਆਈ ਜੇ ਮਿਲ ਜਾਏ, (ਤਾਂ) ਸਤਿਸਰੂਪ ਦੇ ਪਿਆਰ ਵਿਚ ਰੰਗੇ ਜਾਣ 'ਤੇ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। (ਹੇ ਪ੍ਰਭੂ!) ਜੋ ਤੈਨੂੰ ਚੰਗੇ ਲਗਦੇ ਹਨ, ਉਹੀ ਭਲੇ ਹਨ, (ਇਸ ਸੰਸਾਰ ਵਿਚ) ਕੋਈ ਵੀ ਖਰਾ ਜਾਂ ਖੋਟਾ ਨਹੀਂ ਹੈ।੩। ਗੁਰੂ ਦੀ ਸ਼ਰਣ ਵਿਚ ਜਾਣ ਨਾਲ (ਸੰਸਾਰਿਕਤਾ ਤੋਂ) ਖਲਾਸੀ ਮਿਲਦੀ ਹੈ, ਮਨਮੁਖ (ਵਿਅਕਤੀ) ਪਾਸ ਖੋਟੀ ਰਾਸ-ਪੂੰਜੀ ਹੈ (ਅਰਥਾਤ ਉਸ ਦਾ ਕਰਮਾਚਾਰ ਘਟੀਆ ਹੈ)। ਪਰਮਾਤਮਾ ਰੂਪੀ ਬਾਦਸ਼ਾਹ ਦੀ ਅੱਠ ਧਾਤਾਂ (ਵਾਲੀ ਮਨੁੱਖੀ ਕਾਇਆ ਜੇ ਗੁਰੂ ਦੇ) ਸ਼ਬਦ (ਦੀ ਟਕਸਾਲ) ਵਿਚ ਘੜੀ ਜਾਵੇ ਤਾਂ ਇਸ ਵਿਚ ਖੇੜਾ (*ਵਿਗਾਸਿ*) ਹੁੰਦਾ ਹੈ। (ਉਸ ਕਾਇਆ ਨੂੰ) ਆਪ ਹੀ ਪ੍ਰਭੂ-ਰੂਪ ਪਾਰਖੂ ਪਰਖਦਾ ਹੈ ਅਤੇ (ਜੋ) ਠੀਕ (*ਰਾਸਿ*) ਹੁੰਦੀ ਹੈ, ਉਸ ਨੂੰ ਖ਼ਜ਼ਾਨੇ ਵਿਚ ਜਮਾ ਕਰ ਲੈਂਦਾ ਹੈ (ਅਰਥਾਤ ਸਵੀਕਾਰ ਕਰ ਲੈਂਦਾ ਹੈ)।੪।

ਮੈਂ ਠੋਕ ਵਜਾ ਕੇ ਸਾਰੀ (ਦ੍ਰਿਸ਼ਟੀ) ਵੇਖ ਲਈ ਹੈ, (ਪਰ ਕਿਸੇ ਤੋਂ ਵੀ) ਤੇਰਾ ਮੁੱਲਾਂਕਣ ਨਹੀਂ ਕੀਤਾ ਜਾ ਸਕਦਾ। ਕਹਿਣ ਨਾਲ (ਤੇਰੇ ਗੁਣਾਂ ਦੀ) ਥਾਹ ਪਾਈ ਨਹੀਂ ਜਾ ਸਕਦੀ। (ਜੋ ਵਿਅਕਤੀ) ਸਤਿਸਰੂਪ ਪ੍ਰਭੂ (ਦੇ ਧਿਆਨ ਵਿਚ) ਟਿਕਦਾ ਹੈ, (ਉਹੀ) ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ। ਗੁਰੂ ਦੀ ਮਤਿ ਅਨੁਸਾਰ ਤੈਨੂੰ ਸਲਾਹੁਣਾ ਚਾਹੀਦਾ ਹੈ, ਹੋਰ (ਕਿਸੇ ਸਾਧਨ ਰਾਹੀਂ ਤੇਰੀ) ਕੀਮਤ ਨਹੀਂ ਪਾਈ ਜਾ ਸਕਦੀ।੫। ਜਿਸ ਸ਼ਰੀਰ ਵਿਚ ਨਾਮ ਚੰਗਾ ਨਹੀਂ ਲਗਦਾ, ਉਸ ਸ਼ਰੀਰ ਵਿਚ ਹਉਮੈ ਦਾ ਬਖੇੜਾ ਖੜਾ ਰਹਿੰਦਾ ਹੈ। ਗੁਰੂ ਤੋਂ ਬਿਨਾ ਬ੍ਰਹਮ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਵਿਸ਼ੇ ਵਾਸਨਾਵਾਂ (ਦਾ ਚੱਕਰ) ਦ੍ਵੈਤ-ਭਾਵ ਦੇ ਸਵਾਦ ਵਰਗਾ ਹੈ। ਬਿਨਾ ਗੁਣਾਂ ਦੇ (ਮਨੁੱਖ ਦੇਹ) ਕਿਸੇ ਕੰਮ ਦੀ ਨਹੀਂ, ਮਾਇਆ ਦਾ ਸੁਆਦ ਤਾਂ ਫਿਕਾ ਹੈ।੬। (ਮਨੁੱਖ) ਆਸਾਂ ਦਾ ਬੰਨ੍ਹਿਆ ਜੰਮਦਾ ਹੈ ਅਤੇ ਆਸਾਂ ਕਰਕੇ ਹੀ (ਸੰਸਾਰ ਵਿਚ) ਖਟੇ ਮਿਠੇ ਰਸਾਂ ਦਾ ਸੇਵਨ ਕਰਦਾ ਹੈ। ਆਸਾ ਵਿਚ ਬੰਨ੍ਹਿਆ ਹੋਇਆ (ਇਸ ਸੰਸਾਰ ਤੋਂ) ਤੋਰਿਆ ਜਾਂਦਾ ਹੈ। (ਆਸਾਂ ਵਿਚ ਉਲਝਿਆ ਹੋਇਆ) ਮੂੰਹੋਂ ਮੂੰਹ ਚੋਟਾਂ ਖਾਂਦਾ ਹੈ। ਔਗੁਣਾਂ ਦਾ ਬੰਨ੍ਹਿਆ ਹੋਇਆ ਮਾਰ ਸਹਿੰਦਾ ਰਹਿੰਦਾ ਹੈ। ਗੁਰੂ ਦੇ ਮਤਿ ਦੁਆਰਾ ਨਾਮ (ਨਾਲ ਜੁੜਨ 'ਤੇ ਹੀ ਔਗੁਣਾਂ ਤੋਂ) ਮੁਕਤ ਹੁੰਦਾ ਹੈ।੭। (ਹੇ ਪ੍ਰਭੂ!) ਸਭ ਥਾਵਾਂ 'ਤੇ ਇਕ ਤੂੰ ਹੀ (ਵਿਆਪਕ ਹੈਂ)।



Sri Satguru Jagjit Singh Ji eLibrary NamdhariElibrary@gmail.com

ਸਰਬੇ ਥਾਈ ਏਕੁ ਤੂੰ ਜਿਉ ਭਾਵੈ ਤਿਉ ਰਾਖੁ ॥
ਗੁਰਮਤਿ ਸਾਚਾ ਮਨਿ ਵਸੈ ਨਾਮੁ ਭਲੋ ਪਤਿ ਸਾਖੁ ॥
ਹਉਮੈ ਰੋਗੁ ਗਵਾਈਐ ਸਬਦਿ ਸਚੈ ਸਚੁ ਭਾਖੁ ॥੮॥
ਆਕਾਸੀ ਪਾਤਾਲਿ ਤੂੰ ਤ੍ਰਿਭਵਣਿ ਰਹਿਆ ਸਮਾਇ ॥
ਆਪੇ ਭਗਤੀ ਭਾਉ ਤੂੰ ਆਪੇ ਮਿਲਹਿ ਮਿਲਾਇ ॥
ਨਾਨਕ ਨਾਮੁ ਨ ਵੀਸਰੈ ਜਿਉ ਭਾਵੈ ਤਿਵੈ ਰਜਾਇ ॥੯॥੧੩॥

ਸਿਰੀਰਾਗੁ ਮਹਲਾ ੧ ॥
ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥
ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥
ਜਿਉ ਭਾਵੈ ਤਿਉ ਰਾਖੁ ਤੂੰ ਮੈ ਹਰਿ ਨਾਮੁ ਅਧਾਰੁ ॥੧॥
ਮਨ ਰੇ ਸਾਚੀ ਖਸਮ ਰਜਾਇ ॥
ਜਿਨਿ ਤਨੁ ਮਨੁ ਸਾਜਿ ਸੀਗਾਰਿਆ ਤਿਸੁ ਸੇਤੀ ਲਿਵ ਲਾਇ ॥੧॥ ਰਹਾਉ ॥

ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥
ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥
ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥੨॥
ਅਰਧ ਸਰੀਰੁ ਕਟਾਈਐ ਸਿਰਿ ਕਰਵਤੁ ਧਰਾਇ ॥
ਤਨੁ ਹੈਮੰਚਲਿ ਗਾਲੀਐ ਭੀ ਮਨ ਤੇ ਰੋਗੁ ਨ ਜਾਇ ॥
ਹਰਿ ਨਾਮੈ ਤੁਲਿ ਨ ਪੁਜਈ ਸਭ ਡਿਠੀ ਠੋਕਿ ਵਜਾਇ ॥੩॥
ਕੰਚਨ ਕੇ ਕੋਟ ਦਤੁ ਕਰੀ ਬਹੁ ਹੈਵਰ ਗੈਵਰ ਦਾਨੁ ॥
ਭੂਮਿ ਦਾਨੁ ਗਊਆ ਘਣੀ ਭੀ ਅੰਤਰਿ ਗਰਬੁ ਗੁਮਾਨੁ ॥
ਰਾਮ ਨਾਮਿ ਮਨੁ ਬੇਧਿਆ ਗੁਰਿ ਦੀਆ ਸਚੁ ਦਾਨੁ ॥੪॥

ਮਨਹਠ ਬੁਧੀ ਕੇਤੀਆ ਕੇਤੇ ਬੇਦ ਬੀਚਾਰ ॥
ਕੇਤੇ ਬੰਧਨ ਜੀਅ ਕੇ ਗੁਰਮੁਖਿ ਮੋਖ ਦੁਆਰ ॥
ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ ॥੫॥
ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥
ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥
ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥੬॥
ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥
ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥



Sri Satguru Jagjit Singh Ji eLibrary NamdhariElibrary@gmail.com

ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਉਸੇ ਤਰ੍ਹਾਂ ਰਖ। ਗੁਰੂ ਦੀ ਮਤਿ ਲਿਆਂ ਸੱਚਾ ਪਰਮਾਤਮਾ ਮਨ ਵਿਚ ਵਸਦਾ ਹੈ, (ਉਸ ਪ੍ਰਭੂ ਦਾ) ਨਾਮ ਚੰਗਾ ਹੈ, ਉਸ ਨਾਲ ਪ੍ਰਤਿਸ਼ਠਾ ਅਤੇ ਸਾਖ (ਕਾਇਮ ਹੁੰਦੀ ਹੈ)। ਸੱਚੇ ਸ਼ਬਦ ਰਾਹੀਂ ਸੱਚੇ ਨਾਮ ਦੇ ਸਿਮਰਨ ਨਾਲ ਹਉਮੈ ਦਾ ਰੋਗ ਨਸ਼ਟ ਹੋ ਜਾਂਦਾ ਹੈ।੮। (ਹੇ ਪ੍ਰਭੂ !) ਤੂੰ ਆਕਾਸ਼ਾਂ, ਪਾਤਾਲਾਂ ਅਤੇ ਤਿੰਨ ਲੋਕਾਂ (*ਤ੍ਰਿਭਵਣਿ*) ਵਿਚ ਸਮਾ ਰਿਹਾ ਹੈਂ। ਤੂੰ ਆਪ ਭਗਤੀ ਹੈਂ, (ਆਪ ਹੀ) ਪ੍ਰੇਮ ਹੈਂ ਅਤੇ ਆਪ ਹੀ (ਜੀਵਾਂ ਨੂੰ) ਮਿਲਦਾ ਅਤੇ ਮਿਲਾਉਂਦਾ ਹੈਂ। ਹੇ ਨਾਨਕ ! (ਪਰਮਾਤਮਾ ਦਾ) ਨਾਮ ਵਿਸਰਨਾ ਨਹੀਂ ਚਾਹੀਦਾ, (ਉਸ ਨੂੰ) ਜਿਵੇਂ ਚੰਗਾ ਲਗਦਾ ਹੈ, ਉਸੇ ਤਰ੍ਹਾਂ (ਉਸ ਦੀ) ਇੱਛਾ (ਦਾ ਵਰਤਾਰਾ ਹੁੰਦਾ ਹੈ)।੯।੧੩।

**ਸਿਰੀ ਰਾਗੁ ਮਹਲਾ ੧**

(ਮੇਰਾ) ਮਨ ਰਾਮ-ਨਾਮ ਨਾਲ ਵਿੰਨ੍ਹਿਆ ਗਿਆ ਹੈ, (ਅਜਿਹੀ ਸਥਿਤੀ ਪ੍ਰਾਪਤੀ ਹੋ ਜਾਣ ਤੋਂ ਬਾਦ ਮੈਂ ਕਿਸੇ ਪ੍ਰਾਪਤੀ ਸੰਬੰਧੀ) ਹੋਰ ਕੀ ਵਿਚਾਰ ਕਰਾਂ? ਸ਼ਬਦ ਵਿਚ ਸੁਰਤਿ ਨੂੰ ਜੋੜਨ ਨਾਲ ਆਤਮਿਕ ਸੁਖ ਪੈਦਾ ਹੁੰਦਾ ਹੈ ਅਤੇ ਪ੍ਰਭੂ ਦੇ (ਪ੍ਰੇਮ-ਰੰਗ ਵਿਚ) ਰੰਗੀਜਣ ਨਾਲ ਸ੍ਰੇਸ਼ਠ ਸੁਖ ਅਥਵਾ ਆਨੰਦ (ਮਿਲ ਜਾਂਦਾ ਹੈ)। (ਹੇ ਪ੍ਰਭੂ !) ਜਿਵੇਂ ਤੈਨੂੰ ਚੰਗਾ ਲਗੇ, ਉਸੇ ਤਰ੍ਹਾਂ ਮੈਨੂੰ ਰਖ ਅਤੇ ਹਰਿ-ਨਾਮ ਦਾ ਆਸਰਾ ਬਖ਼ਸ਼।੧। ਹੇ ਮਨ! ਪਰਮੇਸ਼ਵਰ ਰੂਪ ਪਤੀ ਦੀ ਰਜ਼ਾ ਸੱਚੀ ਅਥਵਾ ਸਹੀ ਹੈ। (ਹੇ ਜਿਗਿਆਸੂ !) ਜਿਸ ਨੇ (ਤੇਰੇ) ਤਨ ਅਤੇ ਮਨ ਨੂੰ ਸਿਰਜ ਕੇ ਸੁੰਦਰ ਰੂਪ ਪ੍ਰਦਾਨ ਕੀਤਾ ਹੈ, ਉਸ ਨਾਲ (ਸੱਚੀ) ਲਿਵ ਲਗਾ।੧।ਰਹਾਉ।

ਸ਼ਰੀਰ ਦੇ ਇਕ ਰਤੀ ਜਿੰਨੇ ਤੋਲ ਦੇ ਟੁਕੜੇ ਕਟ ਕਟ ਕੇ ਅਗਨੀ ਵਿਚ ਅਰਪਿਤ ਕਰੀਏ, ਤਨ ਅਤੇ ਮਨ ਨੂੰ ਹਵਨ ਦੀਆਂ ਲਕੜੀਆਂ ਬਣਾ ਕੇ ਹਰ ਰੋਜ਼ ਅੱਗ ਵਿਚ ਸਾੜਦੇ ਜਾਈਏ, (ਪਰ) ਜੇ ਇਸ ਪ੍ਰਕਾਰ ਦੇ ਲੱਖਾਂ ਕਰਮ-ਕਾਂਡ ਕਰ ਲਈਏ, (ਤਾਂ ਵੀ) ਹਰਿ-ਨਾਮ (ਦੇ ਮਹੱਤਵ ਨੂੰ) ਨਹੀਂ ਪਹੁੰਚ ਸਕਦੇ।੨। ਸਿਰ ਉਪਰ ਕਲਵਤ੍ਰ ਧਰਾ ਕੇ ਸ਼ਰੀਰ ਨੂੰ ਅੱਧਾ ਅੱਧਾ ਕਟ ਦਿੱਤਾ ਜਾਏ, ਸ਼ਰੀਰ ਨੂੰ ਹਿਮਾਲਾ ਪਰਬਤ ਵਿਚ ਗਾਲ ਦਿੱਤਾ ਜਾਏ, ਤਾਂ ਵੀ ਮਨ ਵਿਚੋਂ ਹਉਮੈ-ਰੂਪ ਰੋਗ ਖ਼ਤਮ ਨਹੀਂ ਹੁੰਦਾ। (ਮੈਂ) ਸਭ ਤਰ੍ਹਾਂ ਦੇ (ਕਰਮ-ਕਾਂਡ ਅਤੇ ਉਨ੍ਹਾਂ ਦੀ ਮਰਯਾਦਾ ਨੂੰ) ਚੰਗੀ ਤਰ੍ਹਾਂ ਠੋਕ ਵਜਾ ਕੇ ਵੇਖ ਲਿਆ ਹੈ ਕਿ (ਇਨ੍ਹਾਂ ਵਿਚੋਂ ਕੋਈ ਵੀ) ਹਰਿ-ਨਾਮ ਦੇ ਬਰਾਬਰ ਨਹੀਂ ਹੋ ਸਕਦਾ।੩। (ਜੇ) ਸੋਨੇ ਦੇ ਕਿਲ੍ਹੇ ਪ੍ਰਦਾਨ ਕੀਤੇ ਜਾਣ ਅਤੇ ਬਹੁਤ ਸਾਰੇ ਹਾਥੀ (*ਗੈਵਰ*) ਅਤੇ ਘੋੜੇ (*ਹੈਵਰ*) ਦਾਨ ਦਿੱਤੇ ਜਾਣ, ਧਰਤੀ ਅਤੇ ਬਹੁਤ ਸਾਰੀਆਂ ਗਊਆਂ ਦਾਨ ਦਿੱਤੀਆਂ ਜਾਣ, (ਪਰ) ਤਾਂ ਵੀ ਮਨ ਅੰਦਰ ਮਾਣ ਅਤੇ ਹੰਕਾਰ ਬਣੇ ਰਹਿੰਦੇ ਹਨ। (ਜਿਸ ਨੂੰ) ਗੁਰੂ ਨੇ ਸੱਚਾ ਨਾਮ ਬਖ਼ਸ਼ਿਆ ਹੈ, ਉਨ੍ਹਾਂ ਦਾ ਮਨ ਰਾਮ-ਨਾਮ ਵਿਚ ਪਰਚ ਜਾਂਦਾ ਹੈ।੪।

(ਇਸ ਸੰਸਾਰ ਵਿਚ) ਕਿਤਨੇ ਹੀ ਮਨ-ਹਠ, ਬੌਧਿਕ ਵਿਲਾਸ ਅਤੇ ਕਿਤਨੇ ਹੀ ਵੇਦ (ਆਦਿ ਧਰਮ ਪੁਸਤਕਾਂ ਦੇ) ਵਿਚਾਰ ਹਨ। ਕਿਤਨੇ ਹੀ (ਹੋਰ ਕਰਮ) ਜੀਵਾਂ ਲਈ ਬੰਧਨ ਬਣੇ ਹੋਏ ਹਨ, (ਪਰ) ਗੁਰੂ ਦੀ ਮਤਿ ਦੁਆਰਾ ਹੀ ਮੁਕਤੀ ਦਾ ਦੁਆਰ (ਖੁਲ੍ਹਦਾ ਹੈ)। (ਇਹ ਸਭ ਕਰਮ) ਸੱਚੇ ਨਾਮ ਤੋਂ ਉਰੇ ਹਨ, (ਇਨ੍ਹਾਂ ਸਭ ਤੋਂ) ਉਪਰ ਸੱਚੇ ਨਾਮ ਦੀ ਆਰਾਧਨਾ ਵਾਲਾ ਆਚਰਣ (*ਸਚੁ ਆਚਾਰੁ*) ਹੈ।੫। (ਪਰਮਾਤਮਾ ਦੇ ਪੈਦਾ ਕੀਤੇ ਹੋਏ) ਸਾਰਿਆਂ ਜੀਵਾਂ ਨੂੰ ਚੰਗਾ ਕਹਿਣਾ ਚਾਹੀਦਾ ਹੈ, ਕੋਈ ਵੀ ਘਟੀਆ ਦ੍ਰਿਸ਼ਟੀਗੋਚਰ ਨਹੀਂ ਹੁੰਦਾ। ਇਕੋ ਪ੍ਰਭੂ ਨੇ ਹੀ ਸਾਰੇ ਜੀਵ (*ਭਾਂਡੇ*) ਸਵਾਰੇ ਹਨ ਅਤੇ ਤਿੰਨਾਂ ਲੋਕਾਂ (*ਲੋਇ*) (ਦੇ ਜੀਵਾਂ ਵਿਚ) ਇਕੋ ਜੋਤਿ ਵਿਦਮਾਨ ਹੈ। (ਪਰਮਾਤਮਾ ਦੀ) ਕ੍ਰਿਪਾ ਹੋਏ (ਤਾਂ ਹੀ) ਸੱਚੇ ਨਾਮ ਦੀ ਪ੍ਰਾਪਤੀ ਹੁੰਦੀ ਹੈ, ਧੁਰ ਦਰਗਾਹ ਦੀ ਬਖ਼ਸ਼ਿਸ਼ ਨੂੰ ਕੋਈ ਮਿਟਾ ਨਹੀਂ ਸਕਦਾ।੬। (ਜਦੋਂ ਕੋਈ) ਸੰਤ ਸਾਧਕ (ਕਿਸੇ ਹੋਰ) ਸਾਧਕ ਨੂੰ ਮਿਲਦਾ ਹੈ, (ਤਾਂ) ਗੁਰੂ ਦੇ ਪ੍ਰੇਮ ਦੁਆਰਾ (ਉਸ ਦੇ ਮਨ ਵਿਚ) ਸੰਤੋਖ ਆ ਵਸਦਾ ਹੈ। (ਜੇ ਮਨੁੱਖ) ਸਤਿਗੁਰੂ (ਦੀ ਸਿਖਿਆ) ਵਿਚ ਲੀਨ ਰਹੇ (ਤਾਂ) ਨ ਕਥਨ ਕੀਤੇ ਜਾ ਸਕਣ ਵਾਲੇ (ਪਰਮਾਤਮਾ) ਦੀ ਕਥਾ ਵਿਚਾਰੀ ਜਾ ਸਕਦੀ ਹੈ।



Sri Satguru Jagjit Singh Ji eLibrary NamdhariElibrary@gmail.com

ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ ॥੭॥
ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥
ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥
ਨਾਨਕ ਨਾਮੁ ਨ ਵੀਸਰੈ ਛੂਟੈ ਸਬਦੁ ਕਮਾਇ ॥੮॥੧੪॥

ਸਿਰੀਰਾਗੁ ਮਹਲਾ ੧ ॥
ਚਿਤੇ ਦਿਸਹਿ ਧਉਲਹਰ ਬਗੇ ਬੰਕ ਦੁਆਰ ॥
ਕਰਿ ਮਨ ਖੁਸੀ ਉਸਾਰਿਆ ਦੂਜੈ ਹੇਤਿ ਪਿਆਰਿ ॥
ਅੰਦਰੁ ਖਾਲੀ ਪ੍ਰੇਮ ਬਿਨੁ ਢਹਿ ਢੇਰੀ ਤਨੁ ਛਾਰੁ ॥੧॥
ਭਾਈ ਰੇ ਤਨੁ ਧਨੁ ਸਾਥਿ ਨ ਹੋਇ ॥
ਰਾਮ ਨਾਮੁ ਧਨੁ ਨਿਰਮਲੋ ਗੁਰੁ ਦਾਤਿ ਕਰੇ ਪ੍ਰਭੁ ਸੋਇ ॥੧॥ ਰਹਾਉ ॥

ਰਾਮ ਨਾਮੁ ਧਨੁ ਨਿਰਮਲੋ ਜੇ ਦੇਵੈ ਦੇਵਣਹਾਰੁ ॥
ਆਗੈ ਪੂਛ ਨ ਹੋਵਈ ਜਿਸੁ ਬੇਲੀ ਗੁਰੁ ਕਰਤਾਰੁ ॥
ਆਪਿ ਛਡਾਏ ਛੁਟੀਐ ਆਪੇ ਬਖਸਣਹਾਰੁ ॥੨॥
ਮਨਮੁਖੁ ਜਾਣੈ ਆਪਣੇ ਧੀਆ ਪੂਤ ਸੰਜੋਗੁ ॥
ਨਾਰੀ ਦੇਖਿ ਵਿਗਾਸੀਅਹਿ ਨਾਲੇ ਹਰਖੁ ਸੁ ਸੋਗੁ ॥
ਗੁਰਮੁਖਿ ਸਬਦਿ ਰੰਗਾਵਲੇ ਅਹਿਨਿਸਿ ਹਰਿ ਰਸੁ ਭੋਗੁ ॥੩॥
ਚਿਤੁ ਚਲੈ ਵਿਤੁ ਜਾਵਣੋ ਸਾਕਤ ਡੋਲਿ ਡੋਲਾਇ ॥
ਬਾਹਰਿ ਢੂੰਢਿ ਵਿਗੁਚੀਐ ਘਰ ਮਹਿ ਵਸਤੁ ਸੁਥਾਇ ॥
ਮਨਮੁਖਿ ਹਉਮੈ ਕਰਿ ਮੁਸੀ ਗੁਰਮੁਖਿ ਪਲੈ ਪਾਇ ॥੪॥

ਸਾਕਤ ਨਿਰਗੁਣਿਆਰਿਆ ਆਪਣਾ ਮੂਲੁ ਪਛਾਣੁ ॥
ਰਕਤੁ ਬਿੰਦੁ ਕਾ ਇਹੁ ਤਨੋ ਅਗਨੀ ਪਾਸਿ ਪਿਰਾਣੁ ॥
ਪਵਣੈ ਕੈ ਵਸਿ ਦੇਹੁਰੀ ਮਸਤਕਿ ਸਚੁ ਨੀਸਾਣੁ ॥੫॥
ਬਹੁਤਾ ਜੀਵਣੁ ਮੰਗੀਐ ਮੁਆ ਨ ਲੋੜੈ ਕੋਇ ॥
ਸੁਖ ਜੀਵਣੁ ਤਿਸੁ ਆਖੀਐ ਜਿਸੁ ਗੁਰਮੁਖਿ ਵਸਿਆ ਸੋਇ ॥
ਨਾਮ ਵਿਹੂਣੇ ਕਿਆ ਗਣੀ ਜਿਸੁ ਹਰਿ ਗੁਰ ਦਰਸੁ ਨ ਹੋਇ ॥੬॥
ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ ॥
ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ ॥



Sri Satguru Jagjit Singh Ji eLibrary NamdhariElibrary@gmail.com

(ਫਿਰ ਮਨੁੱਖ) ਨਾਮ-ਰੂਪ ਅੰਮ੍ਰਿਤ ਪੀ ਕੇ ਸੰਤੁਸ਼ਟ ਹੋ ਜਾਂਦਾ ਹੈ ਅਤੇ ਈਸ਼ਵਰੀ ਦਰਗਾਹ ਵਿਚ ਪ੍ਰਤਿਸ਼ਠਾ ਸਹਿਤ ਜਾਂਦਾ ਹੈ।੭। ਹਰ ਇਕ ਸ਼ਰੀਰ (*ਘਟਿ*) ਵਿਚ (ਅਨਹਦ ਨਾਦ ਦੀ) ਵੀਣਾ (*ਕਿੰਗੁਰੀ*) ਵਜ ਰਹੀ ਹੈ, (ਜੋ ਗੁਰੂ ਦੇ) ਸ਼ਬਦ ਵਿਚ ਸਹਿਜ ਸੁਭਾ ਜੁੜਿਆਂ ਹੀ ਹਰ ਰੋਜ਼ ਸੁਣਾਈ ਦਿੰਦੀ ਹੈ। ਜੋ ਕੋਈ ਵਿਰਲਾ ਸਾਧਕ ਗੁਰੂ ਦੀ ਸਿਖਿਆ ਅਨੁਸਾਰ ਮਨ ਨੂੰ ਸਮਝਾ ਲੈਂਦਾ ਹੈ, ਉਸ ਨੂੰ (ਇਸ ਵੀਣਾ ਦੀ ਧੁਨੀ ਦੀ) ਸੋਝੀ ਪੈ ਜਾਂਦੀ ਹੈ। ਹੇ ਨਾਨਕ! (ਅਜਿਹੇ ਮਨੁੱਖ ਨੂੰ) ਨਾਮ ਨਹੀਂ ਭੁਲਦਾ। ਸ਼ਬਦ ਨੂੰ ਕਮਾਉਣ ਨਾਲ (ਉਸ ਦੀ) ਖਲਾਸੀ ਹੁੰਦੀ ਹੈ।੮।੧੪।

**ਸਿਰੀ ਰਾਗੁ ਮਹਲਾ ੧**

(ਸੁੰਦਰ) ਚਿਤਰਕਾਰੀ ਵਾਲੇ (ਜੋ) ਸਫ਼ੈਦ ਮਹਲ-ਮਾੜੀਆਂ ਦਿਸਦੇ ਹਨ ਅਤੇ (ਉਨ੍ਹਾਂ ਦੇ) ਸੁੰਦਰ (*ਬੰਕ*) ਸਫ਼ੈਦ (*ਬਗੇ*) ਦੁਆਰ ਹਨ, (ਉਨ੍ਹਾਂ ਨੂੰ) ਪ੍ਰਸੰਨ ਚਿਤ ਹੋ ਕੇ ਉਸਾਰਿਆ ਗਿਆ ਹੈ। (ਇਹ ਸਭ ਕੁਝ ਪਰਮਾਤਮਾ ਤੋਂ ਹਟ ਕੇ) ਦ੍ਵੈਤ-ਭਾਵ ਇਹ ਪ੍ਰੇਮ ਕਾਰਣ ਹੋਇਆ ਹੈ। (ਇਹ ਮਹਲ) ਪ੍ਰੇਮ ਭਾਵ ਤੋਂ ਬਿਨਾ ਹੋਣ ਕਰਕੇ ਅੰਦਰੋਂ ਸਖਣੇ ਅਤੇ ਢਹਿ ਢੇਰੀ (ਹੋ ਜਾਣ ਵਾਲੇ ਹਨ, ਇਸੇ ਤਰ੍ਹਾਂ ਈਸ਼ਵਰੀ ਪ੍ਰੇਮ ਤੋਂ ਬਿਨਾ) ਮਨੁੱਖੀ ਸ਼ਰੀਰ ਸੁਆਹ ਮਾਤ੍ਰ ਹੈ।੧। ਹੇ ਭਾਈ! (ਮਰਨ ਵੇਲੇ) ਸ਼ਰੀਰ ਅਤੇ ਧਨ ਪਰਲੋਕ ਵਿਚ ਨਾਲ ਨਹੀਂ ਜਾਂਦੇ। (ਮਰਨ ਉਪਰੰਤ ਨਾਲ ਜਾਣ ਵਾਲਾ) ਰਾਮ-ਨਾਮ ਹੀ ਨਿਰਮਲ ਧਨ ਹੈ, (ਜੇ) ਪ੍ਰਭੂ ਦੀ ਮਿਹਰ ਨਾਲ ਗੁਰੂ ਉਹ ਬਖ਼ਸ਼ਿਸ ਕਰ ਦੇਵੇ।੧।ਰਹਾਉ।

ਰਾਮ-ਨਾਮ ਨਿਰਮਲ ਧਨ ਹੈ ਜੇ ਦੇਣ ਵਾਲਾ ਪ੍ਰਭੂ ਪ੍ਰਦਾਨ ਕਰ ਦੇਵੇ। (ਇਸ ਧਨ ਨੂੰ ਪ੍ਰਾਪਤ ਕਰਨ ਵਾਲੇ ਦੀ) ਈਸ਼ਵਰੀ ਦਰਗਾਹ (*ਅਗੈ*) ਵਿਚ (ਕਿਸੇ ਪ੍ਰਕਾਰ ਦੀ) ਪੁਛ ਪੜਤਾਲ ਨਹੀਂ ਹੁੰਦੀ (ਕਿਉਂਕਿ) ਉਸ ਦਾ ਸਹਾਇਕ ਖ਼ੁਦ ਗੁਰੂ-ਕਰਤਾਰ ਹੋ ਜਾਂਦਾ ਹੈ। (ਜੇ ਉਹ ਪ੍ਰਭੂ ਮਾਇਕ ਪ੍ਰਪੰਚ ਤੋਂ) ਆਪ ਖ਼ਲਾਸ ਕਰਾਏ ਤਾਂ ਹੀ ਖ਼ਲਾਸੀ ਹੋ ਸਕਦੀ ਹੈ, (ਉਹ) ਆਪ ਹੀ ਬਖ਼ਸ਼ਣ ਵਾਲਾ ਹੈ।੨। ਮਨਮੁਖ ਵਿਅਕਤੀ ਧੀਆਂ ਪੁੱਤਰਾਂ ਨੂੰ ਆਪਣਾ ਸਮਝਦਾ ਹੈ, (ਪਰ ਅਸਲ ਵਿਚ ਪੂਰਬਲੇ ਕਰਮਾਂ ਦੇ) ਸੰਜੋਗਵਸ (ਇਨ੍ਹਾਂ ਦਾ ਮੇਲ ਹੁੰਦਾ ਹੈ)। (ਮਨਮੁਖ ਵਿਅਕਤੀ) ਇਸਤਰੀ ਨੂੰ ਵੇਖ ਕੇ ਖ਼ੁਸ਼ ਹੁੰਦੇ ਹਨ (ਪਰ ਉਹ ਇਹ ਨਹੀਂ ਸਮਝਦੇ ਕਿ) ਪ੍ਰਸੰਨਤਾ ਦੇ ਨਾਲ ਗ਼ਮੀ (*ਸੋਗੁ*) ਵੀ ਹੈ। ਗੁਰਮੁਖ ਵਿਅਕਤੀ ਗੁਰੂ ਦੇ ਸ਼ਬਦ ਦੇ ਰਸੀਏ (*ਰੰਗਾਵਲੇ*) ਹੁੰਦੇ ਹਨ ਅਤੇ ਦਿਨ ਰਾਤ (*ਅਹਿਨਿਸਿ*) ਹਰਿ-ਨਾਮ ਦਾ ਰਸ-ਭੋਗ ਕਰਦੇ ਹਨ (ਅਰਥਾਤ ਨਾਮ ਦੇ ਸਿਮਰਨ ਵਿਚ ਮਗਨ ਰਹਿੰਦੇ ਹਨ)।੩। ਧਨ ਦੇ ਨੁਕਸਾਨ ਨਾਲ ਮਾਇਆਧਾਰੀ (*ਸਾਕਤ*) ਦਾ ਚਿੱਤ ਅਸਥਿਰ ਹੋ ਕੇ ਡੋਲਦਾ ਹੈ। (ਉਹ ਸਥਿਰਤਾ ਪ੍ਰਦਾਨ ਕਰਨ ਵਾਲੀ ਵਸਤੂ ਨੂੰ) ਬਾਹਰ ਢੂੰਢ ਦੇ ਖੁਆਰ (*ਵਿਗੁਚੀਐ*) ਹੁੰਦਾ ਹੈ, ਪਰ ਉਹ ਵਸਤੂ ਹਿਰਦੇ ਰੂਪ ਘਰ ਵਿਚ ਹੀ ਉਚਿਤ ਸਥਾਨ 'ਤੇ ਪਈ ਹੈ। ਮਨਮੁਖ ਰੂਪ ਇਸਤਰੀ ਹਉਮੈ ਕਾਰਣ ਲੁਟੀ ਜਾਂਦੀ ਹੈ, (ਪਰ) ਗੁਰਮੁਖ ਰੂਪ ਇਸਤਰੀ (ਨਾਮ ਪਦਾਰਥ ਨੂੰ) ਪ੍ਰਾਪਤ ਕਰ ਲੈਂਦੀ ਹੈ।੪।

ਹੇ ਗੁਣਾਂ ਤੋਂ ਵਾਂਝੇ ਸਾਕਤ (ਮਨਮੁਖ)! (ਤੂੰ) ਆਪਣੀ ਵਾਸਤਵਿਕਤਾ ਨੂੰ ਪਛਾਣ। ਇਹ ਸ਼ਰੀਰ (ਮਾਤਾ ਦੇ) ਲਹੂ (*ਰਕਤੁ*) ਅਤੇ (ਪਿਤਾ ਦੇ) ਵੀਰਜ (*ਬਿੰਦੁ*) ਦਾ (ਬਣਿਆ ਹੈ)। (ਅੰਤ ਵਿਚ) ਇਸ ਨੇ ਅਗਨੀ ਪਾਸ ਜਾਣਾ (*ਪਿਰਾਣੁ*) ਹੈ। ਇਹ ਸ਼ਰੀਰ ਸੁਆਸਾਂ (*ਪਵਣੈ*) ਉਤੇ ਆਧਾਰਿਤ ਹੈ; (ਇਹ) ਸੱਚ ਰੂਪ ਨਿਸ਼ਾਨ (ਹਰ ਮਨੁੱਖ ਦੇ) ਮਸਤਕ ਉਤੇ (ਉਕਰਿਆ ਹੋਇਆ ਹੈ)।੫। (ਇਸ ਸੰਸਾਰ ਵਿਚ ਹਰ ਕੋਈ) ਬਹੁਤਾ ਜੀਵਨ (ਲੰਮੀ ਉਮਰ) ਮੰਗਦਾ ਹੈ ਅਤੇ ਕੋਈ ਵੀ ਮਰਨਾ ਨਹੀਂ ਚਾਹੁੰਦਾ। ਉਸ ਦਾ ਜੀਵਨ ਸੁਖੀ ਕਿਹਾ ਜਾ ਸਕਦਾ ਹੈ ਜਿਸ ਗੁਰਮੁਖ ਦੇ ਹਿਰਦੇ ਵਿਚ ਉਹ (ਪਰਮਾਤਮਾ) ਆ ਵਸਦਾ ਹੈ। ਨਾਮ ਤੋਂ ਵਿਛੁੰਨੇ (ਮਨੁੱਖ) ਦੀ ਕੀ ਗਿਣਤੀ ਹੈ ਜਿਸ ਨੂੰ ਹਰਿ ਰੂਪ ਗੁਰੂ ਦੇ ਦਰਸ਼ਨ ਨਹੀਂ ਹੋਏ ਹਨ।੬। ਜਿਵੇਂ ਰਾਤ ਨੂੰ ਸੁਪਨੇ ਵਿਚ (ਕੋਈ) ਭੁਲੇਖਾ ਖਾ ਜਾਂਦਾ ਹੈ ਅਤੇ (ਉਹ ਭੁਲੇਖਾ ਤਦ ਤਕ ਬਣਿਆ ਰਹਿੰਦਾ ਹੈ) ਜਦ ਤਕ ਨੀਂਦ ਰਹਿੰਦੀ ਹੈ। ਇਸੇ ਤਰ੍ਹਾਂ ਮਾਇਆ ਰੂਪ ਸੱਪਣੀ ਦੇ ਵਸ ਵਿਚ ਜੀਵ ਹੈ, (ਇਸ ਕਰਕੇ ਉਸ ਦੇ ਅੰਦਰ) ਹਉਮੈ ਅਤੇ ਦ੍ਵੈਤ-ਭਾਵ (ਬਣਿਆ ਰਹਿੰਦਾ ਹੈ)। ਗੁਰੂ ਦੀ



Sri Satguru Jagjit Singh Ji eLibrary NamdhariElibrary@gmail.com

ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ ॥੭॥
ਅਗਨਿ ਮਰੈ ਜਲੁ ਪਾਈਐ ਜਿਉ ਬਾਰਿਕ ਦੂਧੈ ਮਾਇ ॥
ਬਿਨੁ ਜਲ ਕਮਲ ਸੁ ਨਾ ਥੀਐ ਬਿਨੁ ਜਲ ਮੀਨੁ ਮਰਾਇ ॥
ਨਾਨਕ ਗੁਰਮੁਖਿ ਹਰਿ ਰਸਿ ਮਿਲੈ ਜੀਵਾ ਹਰਿ ਗੁਣ ਗਾਇ ॥੮॥੧੫॥

ਸਿਰੀਰਾਗੁ ਮਹਲਾ ੧ ॥
ਡੂੰਗਰੁ ਦੇਖਿ ਡਰਾਵਣੋ ਪੇਈਅੜੈ ਡਰੀਆਸੁ ॥
ਊਚਉ ਪਰਬਤੁ ਗਾਖੜੋ ਨਾ ਪਉੜੀ ਤਿਤੁ ਤਾਸੁ ॥
ਗੁਰਮੁਖਿ ਅੰਤਰਿ ਜਾਣਿਆ ਗੁਰਿ ਮੇਲੀ ਤਰੀਆਸੁ ॥੧॥
ਭਾਈ ਰੇ ਭਵਜਲੁ ਬਿਖਮੁ ਡਰਾਂਉ ॥
ਪੂਰਾ ਸਤਿਗੁਰੁ ਰਸਿ ਮਿਲੈ ਗੁਰੁ ਤਾਰੇ ਹਰਿ ਨਾਉ ॥੧॥ ਰਹਾਉ ॥

ਚਲਾ ਚਲਾ ਜੇ ਕਰੀ ਜਾਣਾ ਚਲਣਹਾਰੁ ॥
ਜੋ ਆਇਆ ਸੋ ਚਲਸੀ ਅਮਰੁ ਸੁ ਗੁਰੁ ਕਰਤਾਰੁ ॥
ਭੀ ਸਚਾ ਸਾਲਾਹਣਾ ਸਚੈ ਥਾਨਿ ਪਿਆਰੁ ॥੨॥
ਦਰ ਘਰ ਮਹਲਾ ਸੋਹਣੇ ਪਕੇ ਕੋਟ ਹਜਾਰ ॥
ਹਸਤੀ ਘੋੜੇ ਪਾਖਰੇ ਲਸਕਰ ਲਖ ਅਪਾਰ ॥
ਕਿਸ ਹੀ ਨਾਲਿ ਨ ਚਲਿਆ ਖਪਿ ਖਪਿ ਮੁਏ ਅਸਾਰ ॥੩॥
ਸੁਇਨਾ ਰੁਪਾ ਸੰਚੀਐ ਮਾਲੁ ਜਾਲੁ ਜੰਜਾਲੁ ॥
ਸਭ ਜਗ ਮਹਿ ਦੋਹੀ ਫੇਰੀਐ ਬਿਨੁ ਨਾਵੈ ਸਿਰਿ ਕਾਲੁ ॥
ਪਿੰਡੁ ਪੜੈ ਜੀਉ ਖੇਲਸੀ ਬਦਫੈਲੀ ਕਿਆ ਹਾਲੁ ॥੪॥

ਪੁਤਾ ਦੇਖਿ ਵਿਗਸੀਐ ਨਾਰੀ ਸੇਜ ਭਤਾਰ ॥
ਚੋਆ ਚੰਦਨੁ ਲਾਈਐ ਕਾਪੜੁ ਰੂਪੁ ਸੀਗਾਰੁ ॥
ਖੇਹੂ ਖੇਹ ਰਲਾਈਐ ਛੋਡਿ ਚਲੈ ਘਰ ਬਾਰੁ ॥੫॥
ਮਹਰ ਮਲੂਕ ਕਹਾਈਐ ਰਾਜਾ ਰਾਉ ਕਿ ਖਾਨੁ ॥
ਚਉਧਰੀ ਰਾਉ ਸਦਾਈਐ ਜਲਿ ਬਲੀਐ ਅਭਿਮਾਨ ॥
ਮਨਮੁਖਿ ਨਾਮੁ ਵਿਸਾਰਿਆ ਜਿਉ ਡਵਿ ਦਧਾ ਕਾਨੁ ॥੬॥
ਹਉਮੈ ਕਰਿ ਕਰਿ ਜਾਇਸੀ ਜੋ ਆਇਆ ਜਗ ਮਾਹਿ ॥
ਸਭੁ ਜਗੁ ਕਾਜਲ ਕੋਠੜੀ ਤਨੁ ਮਨੁ ਦੇਹ ਸੁਆਹਿ ॥
ਗੁਰਿ ਰਾਖੇ ਸੇ ਨਿਰਮਲੇ ਸਬਦਿ ਨਿਵਾਰੀ ਭਾਹਿ ॥੭॥



Sri Satguru Jagjit Singh Ji eLibrary NamdhariElibrary@gmail.com

ਸਿਖਿਆ (ਪ੍ਰਾਪਤ) ਹੋ ਜਾਣ 'ਤੇ ਇਹ ਵਿਚਾਰਿਆ (ਜਾ ਸਕਦਾ ਹੈ ਕਿ) ਇਸ ਜਗਤ ਨੂੰ ਸੁਪਨੇ ਦੇ ਸਮਾਨ ਵੇਖੋ (*ਲੋਇ*)।੭। ਜਿਵੇਂ ਜਲ ਪਾਉਣ ਨਾਲ ਅਗਨੀ ਬੁਝ (*ਮਰੈ*) ਜਾਂਦੀ ਹੈ ਅਤੇ ਜਿਵੇਂ ਬਾਲਕ ਮਾਂ ਦੇ ਦੁੱਧ (ਨਾਲ ਤ੍ਰਿਪਦਾ ਹੈ)। ਜਲ ਤੋਂ ਬਿਨਾ ਕਮਲ ਦਾ ਫੁਲ ਨਹੀਂ ਰਹਿ ਸਕਦਾ (*ਥੀਐ*) ਅਤੇ ਜਲ ਤੋਂ ਬਿਨਾ ਮੱਛਲੀ ਮਰ ਜਾਂਦੀ ਹੈ। ਹੇ ਨਾਨਕ! (ਮੈਨੂੰ) ਗੁਰੂ ਦੀ ਸਿਖਿਆ ਦੁਆਰਾ ਹਰਿ-ਰਸ ਦੀ ਪ੍ਰਾਪਤੀ ਹੁੰਦੀ ਹੈ ਅਤੇ ਹਰਿ ਦੇ ਗੁਣ ਗਾ ਕੇ (ਮੈਂ) ਜੀਉਂਦਾ ਹਾਂ।੮।੧੫।

**ਸਿਰੀ ਰਾਗੁ ਮਹਲਾ ੧**

(ਉੱਚੇ ਅਤੇ) ਡਰਾਵਣੇ ਪਰਬਤ (ਅਰਥਾਤ ਅਪਹੁੰਚ ਅਥਵਾ ਅਗੰਮ ਈਸ਼ਵਰੀ ਦਰਗਾਹ) ਨੂੰ ਵੇਖ ਕੇ (ਜੀਵ ਰੂਪ ਇਸਤਰੀ) ਪੇਕੇ ਘਰ (ਅਰਥਾਤ ਇਸ ਸੰਸਾਰ) ਵਿਚ ਡਰ ਗਈ ਹੈ। (ਕਿਉਂਕਿ ਪਰਮਾਤਮਾ ਦੇ) ਉੱਚੇ ਪਰਬਤ ਉਤੇ ਸਥਿਤ (ਘਰ ਤਕ) ਪਹੁੰਚਣਾ ਬਹੁਤ ਔਖਾ (*ਗਾਖੜੋ*) ਹੈ। (ਉਸ ਉਤੇ ਚੜ੍ਹਨ ਲਈ ਕੋਈ) ਕੋਈ ਪੌੜੀ ਵੀ ਲਗੀ ਹੋਈ ਨਹੀਂ ਹੈ। ਗੁਰਮੁਖ ਰੂਪ ਇਸਤਰੀ ਨੇ ਹਿਰਦੇ ਵਿਚ (ਵਾਸਤਵਿਕਤਾ ਨੂੰ) ਸਮਝ ਲਿਆ ਹੈ। ਗੁਰੂ ਨੇ (ਅਜਿਹੀ ਇਸਤਰੀ ਨੂੰ ਪ੍ਰਭੂ ਨਾਲ) ਮਿਲਾ ਦਿੱਤਾ ਹੈ ਅਤੇ (ਉਹ ਭਵਸਾਗਰ) ਤਰ ਗਈ ਹੈ।੧। ਹੇ ਭਾਈ! ਸੰਸਾਰ ਰੂਪ ਭਵਸਾਗਰ ਬਹੁਤ ਡਰਾਉਣਾ ਅਤੇ (ਉਸ ਨੂੰ ਤਰਨਾ) ਔਖਾ (*ਬਿਖਮੁ*) ਹੈ। ਪਰ ਜੇ ਪੂਰਾ ਸਤਿਗੁਰੂ ਪ੍ਰਸੰਨਤਾ ਪੂਰਵਕ ਮਿਲ ਪਵੇ (ਤਾਂ) ਉਹ ਹਰਿ-ਨਾਮ ਪ੍ਰਦਾਨ ਕਰਕੇ (ਭਵਸਾਗਰ ਤੋਂ) ਤਾਰ ਦਿੰਦਾ ਹੈ।੧।ਰਹਾਉ।

ਜੇ (ਮੈਂ) ਚਲੇ ਜਾਣ (ਦੀ ਗੱਲ ਚੇਤੇ) ਰਖਾਂ ਤਾਂ ਜਾਣ ਸਕਦਾ ਹਾਂ (ਕਿ ਸੰਸਾਰ) ਚਲਣਹਾਰ ਹੈ। ਅਸਲ ਵਿਚ (ਸੰਸਾਰ ਵਿਚ) ਜੋ ਆਇਆ ਹੈ, ਉਸ ਨੇ ਜ਼ਰੂਰ ਜਾਣਾ ਹੈ। ਬਸ ਗੁਰੂ ਕਰਤਾਰ ਹੀ (ਇਸ ਦੁਨੀਆ ਵਿਚ) ਅਮਰ ਹੈ। ਤਾਂ ਵੀ (ਸਾਨੂੰ) ਸਤਿਸਰੂਪ ਪ੍ਰਭੂ ਦੀ ਸਰਾਹਨਾ ਕਰਨੀ ਚਾਹੀਦੀ ਹੈ ਅਤੇ ਉਸ ਦੇ ਸੱਚੇ ਦੁਆਰ ਨਾਲ ਪ੍ਰੇਮ ਪਾਣਾ ਚਾਹੀਦਾ ਹੈ।੨। ਸੋਹਣੇ ਦਰਵਾਜ਼ਿਆਂ ਵਾਲੇ ਘਰ, ਮਹਲ, ਹਜ਼ਾਰਾਂ ਪੱਕੇ ਕਿਲ੍ਹੇ (*ਕੋਟ*), ਹਾਥੀ (*ਹਸਤੀ*), ਘੋੜੇ, ਕਾਠੀਆਂ (*ਪਾਖਰੇ*) ਅਤੇ ਲੱਖਾਂ ਬੇਅੰਤ (*ਅਪਾਰ*) ਸੈਨਾ-ਦਲ (*ਲਸਕਰ*) ਆਦਿ ਕਿਸੇ ਨਾਲ ਨਹੀਂ ਗਏ, ਬੇਖਬਰ (*ਅਸਾਰ*) ਲੋਕ (ਵਿਅਰਥ ਵਿਚ ਹੀ) ਖਪ ਖਪ ਕੇ ਮਰਦੇ ਰਹੇ ਹਨ।੩। (ਜੇ) ਸੋਨੇ ਅਤੇ ਚਾਂਦੀ ਨੂੰ ਇਕੱਠਾ ਕਰੀ ਜਾਈਏ (*ਸੰਚੀਐ*), (ਤਾਂ) ਇਹ ਮਾਲ (ਸੰਸਾਰਿਕਤਾ ਵਿਚ ਫਸਾਉਣ ਲਈ) ਬੰਧਨ ਅਤੇ ਜਾਲ ਬਣਦਾ ਜਾਂਦਾ ਹੈ। (ਬੇਸ਼ਕ ਸਾਰੇ ਜਗਤ ਵਿਚ ਆਪਣੀ ਸ਼ਕਤੀ ਦੀ) ਦੁਹਾਈ (*ਦੋਹੀ*) ਫਿਰਾ ਦੇਈਏ, (ਪਰ ਪਰਮਾਤਮਾ ਦੇ) ਨਾਮ ਤੋਂ ਬਿਨਾ ਸਿਰ ਉਤੇ ਕਾਲ (ਖੜਾ ਰਹਿੰਦਾ ਹੈ)। (ਜਦ) ਜੀਵ (ਆਪਣੀ ਜੀਵਨ-ਲੀਲਾ) ਖੇਡ ਚੁਕੇਗਾ ਤਾਂ ਸ਼ਰੀਰ (*ਪਿੰਡੁ*) ਢਹਿ ਪਵੇਗਾ, (ਉਦੋਂ) ਮੰਦੇ ਕਰਮ ਕਰਨ ਵਾਲਿਆਂ (*ਬਦਫੈਲੀ*) ਦਾ ਕੀ ਹਾਲ ਹੋਵੇਗਾ (ਅਰਥਾਤ ਉਨ੍ਹਾਂ ਦੀ ਬਹੁਤ ਮਾੜੀ ਹਾਲਤ ਹੋਵੇਗੀ)।੪।

(ਮਾਪੇ) ਪੁੱਤਰਾਂ ਨੂੰ ਵੇਖ ਕੇ ਪ੍ਰਸੰਨ ਹੁੰਦੇ ਹਨ ਅਤੇ ਇਸਤਰੀ ਪਤੀ ਦੀ ਸੇਜ ਨੂੰ (ਵੇਖ ਕੇ ਪੁਲਕਿਤ ਹੁੰਦੀ ਹੈ)। (ਸ਼ਰੀਰ ਉਤੇ) ਅਤਰ (*ਚੋਆ*) ਅਤੇ ਚੰਦਨ ਲਗਾਇਆ ਜਾਂਦਾ ਹੈ ਅਤੇ ਕਪੜੇ ਪਾ ਕੇ ਸ਼ਿੰਗਾਰ ਕੀਤਾ ਜਾਂਦਾ ਹੈ। (ਪਰ ਅੰਤ ਵਿਚ ਇਹ ਸ਼ਰੀਰ) ਮਿੱਟੀ ਹੋ ਕੇ ਮਿੱਟੀ ਵਿਚ ਰਲ ਜਾਂਦਾ ਹੈ (ਅਤੇ ਸੰਸਾਰਿਕ ਪ੍ਰਾਪਤੀਆਂ ਉਤੇ ਮਾਣ ਕਰਨ ਵਾਲੇ) ਘਰ ਬਾਹਰ ਛਡ ਕੇ ਤੁਰ ਜਾਂਦੇ ਹਨ।੫। ਸਰਦਾਰ (*ਮਹਰ*), ਬਾਦਸ਼ਾਹ (*ਮਲੂਕ*), ਰਾਜਾ, ਰਾਉ ਜਾਂ ਖ਼ਾਨ ਅਖਵਾਉਣ ਵਾਲੇ ਅਤੇ ਚੌਧਰੀ, ਰਾਜਵਾੜੇ ਸਦਵਾਉਣ ਵਾਲੇ ਹੰਕਾਰ ਵਿਚ ਸੜਦੇ ਮਰਦੇ ਰਹਿੰਦੇ ਹਨ। ਮਨਮੁਖ ਨਾਮ ਨੂੰ ਵਿਸਾਰ ਦਿੰਦਾ ਹੈ, (ਉਸ ਦੀ ਸਥਿਤੀ) ਜੰਗਲ ਦੀ ਅੱਗ (*ਡਵਿ*) ਨਾਲ ਸੜੇ ਹੋਏ ਕਾਨੇ ਵਰਗੀ ਹੋ ਜਾਂਦੀ ਹੈ।੬। ਇਸ ਜਗਤ ਵਿਚ ਜੋ ਵੀ ਆਇਆ ਹੈ, ਹਉਮੈ ਕਰ ਕਰਕੇ ਚਲਾ ਜਾਏਗਾ। ਸਾਰਾ ਸੰਸਾਰ ਕਾਜਲ (ਸੁਰਮੇ) ਦੀ ਕੋਠੜੀ ਵਰਗਾ ਹੈ। (ਇਸ ਦੇ ਮੋਹ ਵਿਚ ਜੋ ਵਿਅਕਤੀ ਵੀ ਪਵੇਗਾ, ਉਸ ਦਾ) ਤਨ, ਮਨ ਅਤੇ ਦੇਹ ਸੁਆਹ ਹੋ ਜਾਣਗੇ। (ਜਿਨ੍ਹਾਂ ਦੀ) ਗੁਰੂ ਨੇ ਰਖਿਆ ਕਰ ਲਈ ਹੈ, ਉਹੀ ਨਿਰਮਲ ਹਨ, ਗੁਰੂ ਨੇ ਸ਼ਬਦ ਰਾਹੀਂ ਉਨ੍ਹਾਂ ਦੀ ਹਉਮੈ ਅਥਵਾ ਤ੍ਰਿਸ਼ਨਾ ਰੂਪ ਅਗਨੀ ਨੂੰ ਦੂਰ ਕਰ ਦਿੱਤਾ ਹੈ।੭।



Sri Satguru Jagjit Singh Ji eLibrary NamdhariElibrary@gmail.com

ਨਾਨਕ ਤਰੀਐ ਸਚਿ ਨਾਮਿ ਸਿਰਿ ਸਾਹਾ ਪਾਤਿਸਾਹੁ ॥
ਮੈ ਹਰਿ ਨਾਮੁ ਨ ਵੀਸਰੈ ਹਰਿ ਨਾਮੁ ਰਤਨੁ ਵੇਸਾਹੁ ॥
ਮਨਮੁਖ ਭਉਜਲਿ ਪਚਿ ਮੁਏ ਗੁਰਮੁਖਿ ਤਰੇ ਅਥਾਹੁ ॥੮॥੧੬॥

ਸਿਰੀਰਾਗੁ ਮਹਲਾ ੧ ਘਰੁ ੨ ॥
ਮੁਕਾਮੁ ਕਰਿ ਘਰਿ ਬੈਸਣਾ ਨਿਤ ਚਲਣੈ ਕੀ ਧੋਖ ॥
ਮੁਕਾਮੁ ਤਾ ਪਰੁ ਜਾਣੀਐ ਜਾ ਰਹੈ ਨਿਹਚਲੁ ਲੋਕ ॥੧॥
ਦੁਨੀਆ ਕੈਸਿ ਮੁਕਾਮੇ ॥
ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥੧॥ ਰਹਾਉ ॥

ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥
ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵ ਸਥਾਨਿ ॥੨॥
ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥
ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥੩॥
ਸੁਲਤਾਨ ਖਾਨ ਮਲੂਕ ਉਮਰੇ ਗਏ ਕਰਿ ਕਰਿ ਕੂਚੁ ॥
ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥੪॥

ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥
ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥੫॥
ਅਲਾਹੁ ਅਲਖੁ ਅਗੰਮੁ ਕਾਦਰੁ ਕਰਣਹਾਰੁ ਕਰੀਮੁ ॥
ਸਭ ਦੁਨੀ ਆਵਣ ਜਾਵਣੀ ਮੁਕਾਮੁ ਏਕੁ ਰਹੀਮੁ ॥੬॥
ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥
ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥੭॥
ਦਿਨ ਰਵਿ ਚਲੈ ਨਿਸਿ ਸਸਿ ਚਲੈ ਤਾਰਿਕਾ ਲਖ ਪਲੋਇ ॥
ਮੁਕਾਮੁ ਓਹੀ ਏਕੁ ਹੈ ਨਾਨਕਾ ਸਚੁ ਬੁਗੋਇ ॥੮॥੧੭॥
ਮਹਲੇ ਪਹਿਲੇ ਸਤਾਰਹ ਅਸਟਪਦੀਆ ॥

ਸਿਰੀਰਾਗੁ ਮਹਲਾ ੩ ਘਰੁ ੧ ਅਸਟਪਦੀਆ ੧ੴ ਸਤਿਗੁਰ ਪ੍ਰਸਾਦਿ ॥
ਗੁਰਮੁਖਿ ਕ੍ਰਿਪਾ ਕਰੇ ਭਗਤਿ ਕੀਜੈ ਬਿਨੁ ਗੁਰ ਭਗਤਿ ਨ ਹੋਇ ॥
ਆਪੈ ਆਪੁ ਮਿਲਾਏ ਬੂਝੈ ਤਾ ਨਿਰਮਲੁ ਹੋਵੈ ਕੋਇ ॥
ਹਰਿ ਜੀਉ ਸਚਾ ਸਚੀ ਬਾਣੀ ਸਬਦਿ ਮਿਲਾਵਾ ਹੋਇ ॥੧॥



Sri Satguru Jagjit Singh Ji eLibrary NamdhariElibrary@gmail.com

ਹੇ ਨਾਨਕ! ਸਭ ਸ਼ਾਹਾਂ ਬਾਦਸ਼ਾਹਾਂ ਦੇ ਸਿਰ ਉਪਰ ਸਥਿਤ ਪ੍ਰਭੂ ਦੇ ਸੱਚੇ ਨਾਮ (ਦੀ ਆਰਾਧਨਾ) ਦੁਆਰਾ ਇਸ ਸੰਸਾਰ ਤੋਂ ਤਰ ਜਾਈਦਾ ਹੈ। ਮੈਨੂੰ ਹਰਿ ਦਾ ਨਾਮ ਵਿਸਰਨਾ ਨਹੀਂ ਚਾਹੀਦਾ, (ਕਿਉਂਕਿ) ਹਰਿ-ਨਾਮ ਰੂਪ ਰਤਨ ਹੀ (ਮੇਰੀ) ਰਾਸ-ਪੂੰਜੀ ਅਥਵਾ ਵਣਜ (*ਵੇਸਾਹੁ*) ਹੈ। ਮਨਮੁਖ ਵਿਅਕਤੀ ਭਵ-ਸਾਗਰ ਵਿਚ ਖੁਆਰ ਹੋ ਕੇ ਮਰ ਜਾਂਦੇ ਹਨ ਅਤੇ ਗੁਰਮੁਖ (ਇਸ) ਡੂੰਘੇ (ਭਵਜਲ) ਨੂੰ ਤਰ ਜਾਂਦੇ ਹਨ।੮।੧੬।

**ਸਿਰੀ ਰਾਗੁ ਮਹਲਾ ੧ ਘਰੁ ੨**

(ਇਸ ਸੰਸਾਰ ਨੂੰ) ਪੱਕਾ ਠਿਕਾਣਾ (*ਮੁਕਾਮੁ*) ਸਮਝ ਕੇ ਘਰ ਵਿਚ ਬੈਠਣਾ (ਸੰਭਵ ਕਿਵੇਂ ਹੋ ਸਕਦਾ ਹੈ? ਜਦੋਂ ਕਿ) ਹਰ ਵੇਲੇ (ਸੰਸਾਰ ਤੋਂ) ਚਲੇ ਜਾਣ ਦੀ ਧੁਖਧੁਖੀ ਲਗੀ ਰਹਿੰਦੀ ਹੈ। ਪੱਕਾ ਠਿਕਾਣਾ ਤਾਂ ਸਮਝੀਏ ਜੇ ਇਹ ਦੁਨੀਆ ਸਥਾਈ (*ਨਿਹਚਲੁ*) ਹੋਵੇ।੧। ਦੁਨੀਆ ਨੂੰ ਪੱਕਾ ਠਿਕਾਣਾ ਕਿਵੇਂ ਕਿਹਾ ਜਾ ਸਕਦਾ ਹੈ ? (ਇਸ ਲਈ) ਆਸਥਾ (*ਸਿਦਕੁ*) ਨੂੰ ਕਰਣੀ (ਸ੍ਰੇਸ਼ਠ ਕਰਮਾਚਾਰ) ਬਣਾ ਕੇ (ਅਧਿਆਤਮਿਕ ਮਾਰਗ ਉਤੇ ਚਲਣ ਲਈ) ਖ਼ਰਚਾ ਪਲੇ ਬੰਨ੍ਹ ਲਵੋ ਅਤੇ ਰਾਮ-ਨਾਮ ਨਾਲ ਜੁੜੇ ਰਹੋ।੧।ਰਹਾਉ।

(ਇਸ ਸੰਸਾਰ ਵਿਚ) ਜੋਗੀ ਆਸਣ ਲਗਾ ਕੇ ਬੈਠਦਾ ਹੈ ਅਤੇ ਮੁੱਲਾਂ ਮਸਜਿਦ-ਰੂਪ ਸਥਾਨ ਵਿਚ ਬੈਠਦਾ ਹੈ। ਪੰਡਿਤ ਲੋਕ (ਮੰਦਿਰਾਂ ਵਿਚ ਬੈਠ ਕੇ) ਪੋਥੀਆਂ (ਧਰਮ ਪੁਸਤਕਾਂ) ਦਾ ਬਖਾਨ ਕਰਦੇ ਹਨ ਅਤੇ ਸਿੱਧ ਲੋਕ ਦੇਵਾਲਿਆਂ (*ਦੇਵ ਸਥਾਨਿ*) ਵਿਚ ਬੈਠਦੇ ਹਨ।੨। (ਆਪਣੇ ਆਪ ਨੂੰ) ਦੇਵਤੇ (ਸੁਰ), ਸਿੱਧ, ਗਣ, ਗੰਧਰਬ (ਦੇਵਤਿਆਂ ਦੇ ਗਾਇਕ), ਮੁਨੀਜਨ, ਸ਼ੇਖ, ਪੀਰ, ਸਰਦਾਰ (*ਸਲਾਰ*) (ਅਖਵਾਉਣ ਵਾਲੇ) ਵਾਰੋ ਵਾਰੀ ਚਲੇ (*ਕੂਚ*) ਗਏ ਹਨ। (ਬਾਕੀ) ਹੋਰ ਰਹਿੰਦੇ ਵੀ ਚਲਣ ਵਾਲੇ ਹੀ ਹਨ।੩। ਸੁਲਤਾਨ, ਖ਼ਾਨ, ਬਾਦਸ਼ਾਹ (*ਮਲੂਕ*), ਅਮੀਰ ਲੋਕ, ਸਭ ਕੂਚ ਕਰ ਗਏ ਹਨ। ਹੇ ਮਨ! ਸਮਝ ਲੈ ਕਿ ਘੜੀ ਜਾਂ ਪਲ (*ਮੁਹਤਿ*) ਵਿਚ ਤੂੰ ਵੀ (ਇਥੋਂ) ਚਲੇ ਜਾਣਾ ਹੈ ਅਤੇ (ਪਰਲੋਕ) ਪਹੁੰਚ ਜਾਣਾ ਹੈ।੪।

ਉਪਦੇਸ਼ਾਂ (*ਸਬਦਾਹ*) ਰਾਹੀਂ ਤਾਂ (ਹਰ ਕੋਈ) ਬਖਾਨ ਕਰ ਲੈਂਦਾ ਹੈ, ਪਰ ਕੋਈ ਵਿਰਲਾ ਹੀ (ਵਾਸਤਵਿਕਤਾ ਨੂੰ) ਸਮਝ ਸਕਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਜਲ, ਥਲ ਅਤੇ ਖਗੋਲ (*ਮਹੀਅਲਿ*) ਵਿਚ ਉਹੀ ਪਰਮਾਤਮਾ ਵਿਆਪਕ ਹੈ।੫। ਸਾਰੀ ਦੁਨੀਆ ਆਉਣ ਜਾਣ ਵਾਲੀ ਹੈ, ਸਥਾਈ ਠਿਕਾਣੇ ਵਾਲਾ ਤਾਂ ਦਿਆਲੂ (*ਰਹੀਮੁ*) ਪਰਮਾਤਮਾ ਹੀ ਹੈ ਜੋ ਅਲ੍ਹਾ, ਅਲੱਖ, ਅਗੰਮ (ਅਪਹੁੰਚ), ਕੁਦਰਤ ਦਾ ਸੁਆਮੀ (*ਕਾਦਰੁ*), ਸੰਸਾਰ ਦਾ ਕਰਤਾ ਅਤੇ ਕ੍ਰਿਪਾ ਕਰਨ ਵਾਲਾ ਆਦਿ (ਨਾਂਵਾਂ ਨਾਲ ਯਾਦ ਕੀਤਾ ਜਾਂਦਾ ਹੈ)।੬। ਸਦਾ ਕਾਇਮ ਰਹਿਣ ਵਾਲਾ (*ਮੁਕਾਮੁ*) ਉਸ ਨੂੰ ਕਿਹਾ ਜਾਂਦਾ ਹੈ ਜਿਸ ਦੇ ਸਿਰ (*ਸਿਸਿ*) ਉਪਰ (ਮੌਤ ਦਾ) ਲੇਖ ਲਿਖਿਆ ਨ ਹੋਵੇ। ਆਕਾਸ਼, ਧਰਤੀ (ਆਦਿ ਸਭ ਕੁਝ) ਚਲਾਇਮਾਨ ਹੈ, (ਪਰ) ਸਥਾਈ ਰਹਿਣ ਵਾਲਾ ਉਹ ਇਕ (ਪਰਮਾਤਮਾ) ਹੀ ਹੈ।੭। ਨਾਨਕ ਸੱਚ ਕਹਿੰਦਾ ਹੈ ਕਿ ਸਥਾਈ ਤੌਰ 'ਤੇ ਟਿਕਣ ਵਾਲਾ ਉਹ ਇਕ ਪਰਮਾਤਮਾ ਹੀ ਹੈ, (ਹੋਰ) ਦਿਨ ਅਤੇ ਸੂਰਜ ਨਾਸ਼ਮਾਨ ਹਨ, ਰਾਤ ਤੇ ਚੰਦ੍ਰਮਾ ਨਾਸ਼ਵੰਤ ਹਨ, ਲੱਖਾਂ ਤਾਰੇ ਲੋਪ (*ਪਲੋਇ*) ਹੋਣ ਵਾਲੇ ਹਨ।੮।੧੭। ਮਹਲੇ ਪਹਿਲੇ ਦੀਆਂ 17 ਅਸ਼ਟਪਦੀਆਂ।

**ਸਿਰੀ ਰਾਗੁ ਮਹਲਾ ੩ ਘਰੁ ੧ ਅਸਟਪਦੀਆ**

(ਜੇ) ਗੁਰੂ ਕ੍ਰਿਪਾ ਕਰੇ (ਤਾਂ ਹੀ) ਭਗਤੀ ਕੀਤੀ ਜਾ ਸਕਦੀ ਹੈ, ਗੁਰੂ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ। (ਜੇ) ਕੋਈ (ਸਾਧਕ) ਆਪਣੇ ਆਪ ਨੂੰ (ਮੂਲ) ਆਪੇ ਨਾਲ ਮਿਲਾਉਣ ਦੀ ਜੁਗਤ ਸਮਝ ਲਏ ਤਾਂ (ਉਹ) ਨਿਰਮਲ ਹੋ ਜਾਂਦਾ ਹੈ। ਪਰਮਾਤਮਾ ਸੱਚਾ ਹੈ, (ਉਸ ਦੀ) ਬਾਣੀ ਸੱਚੀ ਹੈ, (ਗੁਰੂ ਦੇ) ਸ਼ਬਦ ਰਾਹੀਂ (ਪਰਮਾਤਮਾ ਨਾਲ) ਮੇਲ ਹੁੰਦਾ ਹੈ।੧। ਹੇ ਭਾਈ! (ਈਸ਼ਵਰੀ) ਭਗਤੀ ਤੋਂ ਵਿਛੁੰਨਾ



Sri Satguru Jagjit Singh Ji eLibrary NamdhariElibrary@gmail.com

ਭਾਈ ਰੇ ਭਗਤਿਹੀਣੁ ਕਾਹੇ ਜਗਿ ਆਇਆ ॥
ਪੂਰੇ ਗੁਰ ਕੀ ਸੇਵ ਨ ਕੀਨੀ ਬਿਰਥਾ ਜਨਮੁ ਗਵਾਇਆ ॥੧॥ ਰਹਾਉ ॥

ਆਪੇ ਹਰਿ ਜਗਜੀਵਨੁ ਦਾਤਾ ਆਪੇ ਬਖਸਿ ਮਿਲਾਏ ॥
ਜੀਅ ਜੰਤ ਏ ਕਿਆ ਵੇਚਾਰੇ ਕਿਆ ਕੋ ਆਖਿ ਸੁਣਾਏ ॥
ਗੁਰਮੁਖਿ ਆਪੇ ਦੇ ਵਡਿਆਈ ਆਪੇ ਸੇਵ ਕਰਾਏ ॥੨॥
ਦੇਖਿ ਕੁਟੰਬੁ ਮੋਹਿ ਲੋਭਾਣਾ ਚਲਦਿਆ ਨਾਲਿ ਨ ਜਾਈ ॥
ਸਤਿਗੁਰੁ ਸੇਵਿ ਗੁਣ ਨਿਧਾਨੁ ਪਾਇਆ ਤਿਸ ਕੀ ਕੀਮ ਨ ਪਾਈ ॥
ਪ੍ਰਭੁ ਸਖਾ ਹਰਿ ਜੀਉ ਮੇਰਾ ਅੰਤੇ ਹੋਇ ਸਖਾਈ ॥੩॥
ਪੇਈਅੜੈ ਜਗਜੀਵਨੁ ਦਾਤਾ ਮਨਮੁਖਿ ਪਤਿ ਗਵਾਈ ॥
ਬਿਨੁ ਸਤਿਗੁਰ ਕੋ ਮਗੁ ਨ ਜਾਣੈ ਅੰਧੇ ਠਉਰ ਨ ਕਾਈ ॥
ਹਰਿ ਸੁਖਦਾਤਾ ਮਨਿ ਨਹੀ ਵਸਿਆ ਅੰਤਿ ਗਇਆ ਪਛੁਤਾਈ ॥੪॥

ਪੇਈਅੜੈ ਜਗਜੀਵਨੁ ਦਾਤਾ ਗੁਰਮਤਿ ਮੰਨਿ ਵਸਾਇਆ ॥
ਅਨਦਿਨੁ ਭਗਤਿ ਕਰਹਿ ਦਿਨੁ ਰਾਤੀ ਹਉਮੈ ਮੋਹੁ ਚੁਕਾਇਆ ॥
ਜਿਸੁ ਸਿਉ ਰਾਤਾ ਤੈਸੋ ਹੋਵੈ ਸਚੇ ਸਚਿ ਸਮਾਇਆ ॥੫॥
ਆਪੇ ਨਦਰਿ ਕਰੇ ਭਾਉ ਲਾਏ ਗੁਰ ਸਬਦੀ ਬੀਚਾਰਿ ॥
ਸਤਿਗੁਰੁ ਸੇਵਿਐ ਸਹਜੁ ਊਪਜੈ ਹਉਮੈ ਤ੍ਰਿਸਨਾ ਮਾਰਿ ॥
ਹਰਿ ਗੁਣਦਾਤਾ ਸਦ ਮਨਿ ਵਸੈ ਸਚੁ ਰਖਿਆ ਉਰ ਧਾਰਿ ॥੬॥
ਪ੍ਰਭੁ ਮੇਰਾ ਸਦਾ ਨਿਰਮਲਾ ਮਨਿ ਨਿਰਮਲਿ ਪਾਇਆ ਜਾਇ ॥
ਨਾਮੁ ਨਿਧਾਨੁ ਹਰਿ ਮਨਿ ਵਸੈ ਹਉਮੈ ਦੁਖੁ ਸਭੁ ਜਾਇ ॥
ਸਤਿਗੁਰਿ ਸਬਦੁ ਸੁਣਾਇਆ ਹਉ ਸਦ ਬਲਿਹਾਰੈ ਜਾਉ ॥੭॥
ਆਪਣੈ ਮਨਿ ਚਿਤਿ ਕਹੈ ਕਹਾਏ ਬਿਨੁ ਗੁਰ ਆਪੁ ਨ ਜਾਈ ॥
ਹਰਿ ਜੀਉ ਭਗਤਿ ਵਛਲੁ ਸੁਖਦਾਤਾ ਕਰਿ ਕਿਰਪਾ ਮੰਨਿ ਵਸਾਈ ॥
ਨਾਨਕ ਸੋਭਾ ਸੁਰਤਿ ਦੇਇ ਪ੍ਰਭੁ ਆਪੇ ਗੁਰਮੁਖਿ ਦੇ ਵਡਿਆਈ ॥੮॥੧॥੧੮॥

ਸਿਰੀਰਾਗੁ ਮਹਲਾ ੩ ॥
ਹਉਮੈ ਕਰਮ ਕਮਾਵਦੇ ਜਮਡੰਡੁ ਲਗੈ ਤਿਨ ਆਇ ॥
ਜਿ ਸਤਿਗੁਰੁ ਸੇਵਨਿ ਸੇ ਉਬਰੇ ਹਰਿ ਸੇਤੀ ਲਿਵ ਲਾਇ ॥੧॥



Sri Satguru Jagjit Singh Ji eLibrary NamdhariElibrary@gmail.com

(ਮਨੁੱਖ) ਇਸ ਜਗਤ ਵਿਚ ਕਿਸ ਲਈ ਆਇਆ ਹੈ ? (ਅਰਥਾਤ ਉਸ ਦਾ ਆਉਣਾ ਵਿਅਰਥ ਹੈ) (ਕਿਉਂਕਿ ਉਸ ਨੇ) ਪੂਰੇ ਗੁਰੂ ਦੀ ਸੇਵਾ ਨ ਕਰਕੇ ਆਪਣਾ ਜਨਮ ਬੇਫ਼ਾਇਦਾ ਗਵਾ ਦਿੱਤਾ ਹੈ।੧।ਰਹਾਉ।

ਪ੍ਰਭੂ ਆਪ ਹੀ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਹੈ ਅਤੇ ਆਪ ਹੀ ਬਖ਼ਸ਼ਿਸ਼ ਕਰਕੇ (ਆਪਣੇ ਨਾਲ) ਮਿਲਾ ਲੈਂਦਾ ਹੈ। ਇਹ ਜੀਵ ਜੰਤ ਵਿਚਾਰੇ ਕੀ ਹਨ ਅਤੇ (ਕਿਸੇ ਨੂੰ) ਕੀ ਆਖ ਕੇ ਸੁਣਾ ਸਕਦੇ ਹਨ। ਗੁਰੂ ਰਾਹੀਂ (ਪ੍ਰਭੂ) ਆਪ ਵਡਿਆਈ ਦਿੰਦਾ ਹੈ ਅਤੇ ਆਪ ਹੀ ਆਪਣੀ ਸੇਵਾ ਕਰਾਉਂਦਾ ਹੈ।੨। (ਮਨੁੱਖ ਆਪਣੇ) ਪਰਿਵਾਰ (*ਕੁਟੰਬੁ*) ਨੂੰ ਵੇਖ ਕੇ ਮੋਹ ਵਿਚ ਲੋਭਾਇਮਾਨ ਹੋ ਜਾਂਦਾ ਹੈ (ਪਰ ਉਸ ਨੂੰ ਇਸ ਗੱਲ ਦਾ ਬੋਧ ਨਹੀਂ ਕਿ ਪਰਲੋਕ ਨੂੰ) ਚਲਦਿਆਂ (ਇਹ ਸਭ ਕੁਝ) ਨਾਲ ਨਹੀਂ ਜਾਂਦਾ। (ਜਿਸ ਨੇ) ਸਤਿਗੁਰੂ ਦੀ ਸੇਵਾ ਕਰਕੇ ਪ੍ਰਭੂ (*ਗੁਣ ਨਿਧਾਨੁ*) ਨੂੰ ਪਾ ਲਿਆ ਹੈ, ਉਸ ਦੇ ਮਹੱਤਵ ਨੂੰ ਦਰਸਾਇਆ ਨਹੀਂ ਜਾ ਸਕਦਾ। ਪ੍ਰਭੂ ਮੇਰਾ ਮਿਤਰ ਹੈ, ਪਰਮਾਤਮਾ ਹੀ ਜੀਵਨ ਦੇ ਅੰਤ-ਕਾਲ ਵਿਚ ਮੇਰਾ ਮਦਦਗਾਰ ਹੈ।੩। ਇਸ ਲੋਕ (*ਪੇਈਅੜੈ*) ਵਿਚ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਦਾਤੇ ਪ੍ਰਭੂ (ਤੋਂ ਮੂੰਹ ਮੋੜ ਕੇ) ਮਨਮੁਖ ਨੇ ਆਪਣੀ ਪ੍ਰਤਿਸ਼ਠਾ ਖ਼ਤਮ ਕਰ ਲਈ ਹੈ। ਸਤਿਗੁਰੂ ਤੋਂ ਬਿਨਾ ਕੋਈ ਵੀ (ਅਧਿਆਤਮਿਕ) ਮਾਰਗ (*ਮਗੁ*) ਨੂੰ ਸਮਝ ਨਹੀਂ ਸਕਦਾ। ਅਗਿਆਨੀ (ਮਨਮੁਖ) ਨੂੰ ਕੋਈ ਠੌਰ ਠਿਕਾਣਾ ਨਹੀਂ ਮਿਲਦਾ। ਸੁਖ ਪ੍ਰਦਾਨ ਕਰਨ ਵਾਲਾ ਹਰਿ (ਜਿਸ ਦੇ) ਮਨ ਵਿਚ ਨਹੀਂ ਵਸਿਆ, (ਉਹ) ਅੰਤ ਵਿਚ (ਇਸ ਸੰਸਾਰ ਤੋਂ) ਪਛਤਾਉਂਦਾ ਹੋਇਆ ਜਾਂਦਾ ਹੈ।੪।

ਇਸ ਜਗਤ (*ਪੇਈਅੜੈ*) ਵਿਚ (ਜਿਸ ਨੇ) ਗੁਰੂ ਦੀ ਮਤਿ ਲੈ ਕੇ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਦਾਤਾਰ ਨੂੰ ਮਨ ਵਿਚ ਵਸਾਇਆ ਹੈ, (ਉਹ) ਹਰ ਰੋਜ਼ (*ਅਨਦਿਨੁ*), ਦਿਨ ਰਾਤ ਭਗਤੀ ਕਰਦਾ ਹੈ ਅਤੇ (ਉਸ ਨੇ) ਹਉਮੈ ਤੇ ਮਾਇਆ ਦਾ ਮੋਹ ਖ਼ਤਮ ਕਰ ਦਿੱਤਾ ਹੈ। (ਜੋ) ਜਿਸ ਦੇ (ਪ੍ਰੇਮ ਰੰਗ ਵਿਚ) ਰੰਗਿਆ ਜਾਂਦਾ ਹੈ, (ਉਹ) ਉਸੇ ਵਰਗਾ ਹੋ ਜਾਂਦਾ ਹੈ। ਸਤਿਸਰੂਪ ਪ੍ਰਭੂ (ਦੇ ਰੰਗ ਵਿਚ ਰੰਗੇ ਜਾਣ ਤੇ ਜਿਗਿਆਸੂ ਵੀ) ਸੱਚਾ ਹੋ ਜਾਂਦਾ ਹੈ।੫। (ਪਰਮਾਤਮਾ) ਆਪ ਹੀ ਮਿਹਰ (*ਨਦਰਿ*) ਕਰਕੇ (ਮਨੁੱਖ ਨੂੰ) ਪ੍ਰੇਮ ਵਿਚ ਲਗਾਉਂਦਾ ਹੈ ਅਤੇ ਗੁਰੂ ਦੇ ਸ਼ਬਦ ਰਾਹੀਂ (ਉਹ ਪਰਮਾਤਮਾ ਦੀ ਮਹਾਨਤਾ ਸੰਬੰਧੀ) ਵਿਚਾਰ ਕਰਦਾ ਹੈ। ਸਤਿਗੁਰੂ ਦੀ ਸੇਵਾ ਕਰਨ ਨਾਲ ਹਉਮੈ ਅਤੇ ਤ੍ਰਿਸ਼ਨਾ ਨੂੰ ਮਾਰ ਕੇ ਸਹਿਜ ਅਵਸਥਾ ਪੈਦਾ ਹੁੰਦੀ ਹੈ। ਸਾਰਿਆਂ ਗੁਣਾਂ ਦਾ ਪ੍ਰਦਾਤਾ ਪ੍ਰਭੂ ਹਰ ਵੇਲੇ ਮਨ ਵਿਚ ਵਸਦਾ ਹੈ ਅਤੇ (ਸਾਧਕ ਆਪਣੇ) ਹਿਰਦੇ ਵਿਚ ਪਰਮਾਤਮਾ ਨੂੰ ਧਾਰਣ ਕਰੀ ਰਖਦਾ ਹੈ।੬। ਮੇਰਾ ਪ੍ਰਭੂ ਸਦਾ ਨਿਰਮਲ ਹੈ ਅਤੇ ਨਿਰਮਲ ਮਨ ਨਾਲ ਹੀ (ਉਹ) ਪਾਇਆ ਜਾ ਸਕਦਾ ਹੈ। (ਮਨੁੱਖ ਦੇ) ਮਨ ਵਿਚ ਨਾਮ ਦੇ ਖ਼ਜ਼ਾਨੇ (*ਨਿਧਾਨੁ*) ਪਰਮਾਤਮਾ ਦੇ ਵਸ ਜਾਣ ਨਾਲ ਹਉਮੈ ਦਾ ਸਾਰਾ ਦੁਖ ਦੂਰ ਹੋ ਜਾਂਦਾ ਹੈ। (ਜਿਸ ਨੂੰ) ਸਤਿਗੁਰੂ ਨੇ ਸ਼ਬਦ ਸੁਣਾ ਦਿੱਤਾ ਹੈ, (ਮੈਂ ਉਸ ਤੋਂ) ਸਦਾ ਕੁਰਬਾਨ ਜਾਂਦਾ ਹਾਂ।੭। (ਜੇ ਕੋਈ ਸਾਧਕ) ਆਪਣੇ ਮਨ ਅਤੇ ਚਿੱਤ ਵਿਚ ਕਹੇ (ਅਤੇ ਹੋਰਾਂ ਤੋਂ ਵੀ) ਅਖਵਾਏ (ਕਿ ਮੈਂ ਆਪਣੇਪਨ ਦੀ ਭਾਵਨਾ ਦੂਰ ਕਰ ਦਿੱਤੀ ਹੈ, ਪਰ ਵਾਸਤਵਿਕਤਾ ਇਹ ਹੈ ਕਿ) ਗੁਰੂ (ਦੇ ਉਪਦੇਸ਼ ਤੋਂ) ਬਿਨਾ ਆਪਾ-ਭਾਵ ਨਹੀਂ ਜਾਂਦਾ। ਪਰਮਾਤਮਾ ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ ਹੈ, (ਸਭ ਨੂੰ) ਸੁਖ ਪ੍ਰਦਾਨ ਕਰਨ ਵਾਲਾ ਹੈ, (ਜਿਸ ਉਤੇ) ਕ੍ਰਿਪਾ ਕਰਦਾ ਹੈ, ਉਸ ਦੇ ਮਨ ਵਿਚ ਹੀ (ਆਪਣੇ ਆਪ ਨੂੰ) ਵਸਾਉਂਦਾ ਹੈ। ਹੇ ਨਾਨਕ! ਪ੍ਰਭੂ ਆਪ ਹੀ ਸ਼ੋਭਾ ਅਤੇ ਸੁਰਤਿ (ਧਿਆਨ) ਬਖ਼ਸ਼ਦਾ ਹੈ ਅਤੇ ਆਪ ਹੀ ਗੁਰਮੁਖ ਸਾਧਕ ਨੂੰ ਪ੍ਰਤਿਸ਼ਠਾ ਪ੍ਰਦਾਨ ਕਰਦਾ ਹੈ।੮।੧।੧੮।

**ਸਿਰੀ ਰਾਗੁ ਮਹਲਾ ੩**

(ਜੋ ਲੋਕ) ਹਉਮੈ ਵਾਲੇ ਕਰਮ ਕਰਦੇ ਹਨ, ਉਨ੍ਹਾਂ ਨੂੰ ਜਮ ਦਾ ਡੰਡਾ ਆ ਕੇ ਲਗਦਾ ਹੈ। ਜੋ ਸਤਿਗੁਰੂ ਦੀ ਸੇਵਾ ਕਰਦੇ ਹਨ, ਉਹ ਹਰਿ ਨਾਲ ਸੁਰਤਿ ਜੋੜ ਕੇ (ਸੰਸਾਰ ਸਾਗਰ ਤੋਂ) ਤਰ ਜਾਂਦੇ



Sri Satguru Jagjit Singh Ji eLibrary NamdhariElibrary@gmail.com

ਮਨ ਰੇ ਗੁਰਮੁਖਿ ਨਾਮੁ ਧਿਆਇ ॥
ਧੁਰਿ ਪੂਰਬਿ ਕਰਤੈ ਲਿਖਿਆ ਤਿਨਾ ਗੁਰਮਤਿ ਨਾਮਿ ਸਮਾਇ ॥੧॥ ਰਹਾਉ ॥

ਵਿਣੁ ਸਤਿਗੁਰ ਪਰਤੀਤਿ ਨ ਆਵਈ ਨਾਮਿ ਨ ਲਾਗੋ ਭਾਉ ॥
ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ ॥੨॥
ਜੇ ਹਰਿ ਹਰਿ ਕੀਚੈ ਬਹੁਤੁ ਲੋਚੀਐ ਕਿਰਤੁ ਨ ਮੇਟਿਆ ਜਾਇ ॥
ਹਰਿ ਕਾ ਭਾਣਾ ਭਗਤੀ ਮੰਨਿਆ ਸੇ ਭਗਤ ਪਏ ਦਰਿ ਥਾਇ ॥੩॥
ਗੁਰੁ ਸਬਦੁ ਦਿੜਾਵੈ ਰੰਗ ਸਿਉ ਬਿਨੁ ਕਿਰਪਾ ਲਇਆ ਨ ਜਾਇ ॥
ਜੇ ਸਉ ਅੰਮ੍ਰਿਤੁ ਨੀਰੀਐ ਭੀ ਬਿਖੁ ਫਲੁ ਲਾਗੈ ਧਾਇ ॥੪॥

ਸੇ ਜਨ ਸਚੇ ਨਿਰਮਲੇ ਜਿਨ ਸਤਿਗੁਰ ਨਾਲਿ ਪਿਆਰੁ ॥
ਸਤਿਗੁਰ ਕਾ ਭਾਣਾ ਕਮਾਵਦੇ ਬਿਖੁ ਹਉਮੈ ਤਜਿ ਵਿਕਾਰੁ ॥੫॥
ਮਨਹਠਿ ਕਿਤੈ ਉਪਾਇ ਨ ਛੂਟੀਐ ਸਿਮ੍ਰਿਤਿ ਸਾਸਤ੍ ਸੋਧਹੁ ਜਾਇ ॥
ਮਿਲਿ ਸੰਗਤਿ ਸਾਧੂ ਉਬਰੇ ਗੁਰ ਕਾ ਸਬਦੁ ਕਮਾਇ ॥੬॥
ਹਰਿ ਕਾ ਨਾਮੁ ਨਿਧਾਨੁ ਹੈ ਜਿਸੁ ਅੰਤੁ ਨ ਪਾਰਾਵਾਰੁ ॥
ਗੁਰਮੁਖਿ ਸੇਈ ਸੋਹਦੇ ਜਿਨ ਕਿਰਪਾ ਕਰੇ ਕਰਤਾਰੁ ॥੭॥
ਨਾਨਕ ਦਾਤਾ ਏਕੁ ਹੈ ਦੂਜਾ ਅਉਰੁ ਨ ਕੋਇ ॥
ਗੁਰ ਪਰਸਾਦੀ ਪਾਈਐ ਕਰਮਿ ਪਰਾਪਤਿ ਹੋਇ ॥੮॥੨॥੧੯॥

ਸਿਰੀਰਾਗੁ ਮਹਲਾ ੩ ॥
ਪੰਖੀ ਬਿਰਖਿ ਸੁਹਾਵੜਾ ਸਚੁ ਚੁਗੈ ਗੁਰ ਭਾਇ ॥
ਹਰਿ ਰਸੁ ਪੀਵੈ ਸਹਜਿ ਰਹੈ ਉਡੈ ਨ ਆਵੈ ਜਾਇ ॥
ਨਿਜ ਘਰਿ ਵਾਸਾ ਪਾਇਆ ਹਰਿ ਹਰਿ ਨਾਮਿ ਸਮਾਇ ॥੧॥
ਮਨ ਰੇ ਗੁਰ ਕੀ ਕਾਰ ਕਮਾਇ ॥
ਗੁਰ ਕੈ ਭਾਣੈ ਜੇ ਚਲਹਿ ਤਾ ਅਨਦਿਨੁ ਰਾਚਹਿ ਹਰਿ ਨਾਇ ॥੧॥ ਰਹਾਉ ॥

ਪੰਖੀ ਬਿਰਖ ਸੁਹਾਵੜੇ ਊਡਹਿ ਚਹੁ ਦਿਸਿ ਜਾਹਿ ॥
ਜੇਤਾ ਊਡਹਿ ਦੁਖ ਘਣੇ ਨਿਤ ਦਾਝਹਿ ਤੈ ਬਿਲਲਾਹਿ ॥
ਬਿਨੁ ਗੁਰ ਮਹਲੁ ਨ ਜਾਪਈ ਨਾ ਅੰਮ੍ਰਿਤ ਫਲ ਪਾਹਿ ॥੨॥
ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ ॥
ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥



Sri Satguru Jagjit Singh Ji eLibrary NamdhariElibrary@gmail.com

(*ਉਬਰਰੇ*) ਹਨ।੧। ਹੇ (ਮੇਰੇ) ਮਨ! ਗੁਰੂ ਦੀ ਸਿਖਿਆ ਦੁਆਰਾ ਨਾਮ ਦੀ ਆਰਾਧਨਾ ਕਰ। (ਜਿਨ੍ਹਾਂ ਦੇ ਮੱਥੇ ਉਤੇ) ਪਹਿਲਾਂ ਤੋਂ ਹੀ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ, ਉਨ੍ਹਾਂ ਦੀ ਗੁਰੂ ਦੀ ਮਤਿ ਰਾਹੀਂ ਨਾਮ ਵਿਚ ਸਮਾਈ ਹੋ ਜਾਂਦੀ ਹੈ।੧। ਰਹਾਉ।

ਸਤਿਗੁਰੂ ਤੋਂ ਬਿਨਾ ਵਿਸ਼ਵਾਸ (*ਪਰਤੀਤਿ*) ਪੈਦਾ ਨਹੀਂ ਹੁੰਦਾ ਅਤੇ ਨਾਮ ਨਾਲ ਪਿਆਰ ਨਹੀਂ ਪੈਂਦਾ। (ਗੁਰੂ ਤੋਂ ਬਿਨਾ ਮਨੁੱਖ) ਸੁਪਨੇ ਵਿਚ ਵੀ ਸੁਖ ਪ੍ਰਾਪਤ ਨਹੀਂ ਕਰ ਸਕਦਾ, ਦੁਖ ਵਿਚ ਹੀ ਸੌਂਦਾ ਅਤੇ ਸਮਾਇਆ ਰਹਿੰਦਾ ਹੈ।੨। ਜੇ ਕੋਈ ਹਰਿ ਹਰਿ ਜਪਣ ਦੀ ਲੋਚਾ ਕਰੇ (ਤਾਂ ਵੀ) ਕੀਤੇ ਹੋਏ ਕਰਮਾਂ (*ਕਿਰਤੁ*) ਨੂੰ ਮਿਟਾਇਆ ਨਹੀਂ ਜਾ ਸਕਦਾ। ਪਰਮਾਤਮਾ ਦੇ ਭਾਣੇ ਨੂੰ (ਜਿਨ੍ਹਾਂ) ਭਗਤ ਜਨਾਂ ਨੇ ਮੰਨਿਆ ਹੈ, ਉਹੀ ਭਗਤ ਪਰਮਾਤਮਾ ਦੇ ਦੁਆਰ ਉਤੇ ਪ੍ਰਵਾਨ ਚੜ੍ਹਦੇ ਹਨ।੩। ਗੁਰੂ ਸ਼ਬਦ ਨੂੰ ਪ੍ਰੇਮ ਪੂਰਵਕ (ਸਾਧਕ ਦੇ ਮਨ ਵਿਚ) ਦ੍ਰਿੜ੍ਹ ਕਰਾਉਂਦਾ ਹੈ, (ਪਰ ਪ੍ਰਭੂ ਦੀ) ਕ੍ਰਿਪਾ ਤੋਂ ਬਿਨਾ (ਸ਼ਬਦ) ਹਾਸਲ ਨਹੀਂ ਕੀਤਾ ਜਾ ਸਕਦਾ। ਜੇ (ਮਨਮੁਖ ਰੂਪ ਬ੍ਰਿਛ ਨੂੰ) ਸੌ ਵਾਰ ਅੰਮ੍ਰਿਤ-ਜਲ ਨਾਲ ਸਿੰਜੀਏ, ਫਿਰ ਵੀ ਉਸ ਨੂੰ ਵਿਸ਼-ਫਲ ਹੀ ਲਗਦਾ ਹੈ (ਅਰਥਾਤ ਮਨਮੁਖ ਦੇ ਚਰਿਤ੍ਰ ਵਿਚ ਤਬਦੀਲੀ ਨਹੀਂ ਆਉਂਦੀ)।੪।

ਉਹ ਮਨੁੱਖ ਸੱਚੇ ਅਤੇ ਨਿਰਮਲ ਹਨ, ਜਿਨ੍ਹਾਂ ਦਾ ਸਤਿਗੁਰੂ ਦੇ ਨਾਲ ਪਿਆਰ ਹੈ। (ਉਹ) ਹਉਮੈ ਦੇ ਵਿਕਾਰ ਨੂੰ ਤਿਆਗ (*ਤਜਿ*) ਕੇ ਸਤਿਗੁਰੂ ਦੇ ਭਾਣੇ ਅਨੁਸਾਰ (ਜੀਵਨ ਦੀ) ਕਮਾਈ ਕਰਦੇ ਹਨ।੫। ਮਨ-ਹਠ ਨਾਲ (ਕੀਤੇ ਹੋਏ ਕਰਮਾਂ ਕਰਕੇ) ਕਿਸੇ ਵੀ ਉਪਾ ਦੁਆਰਾ ਖਲਾਸੀ ਨਹੀਂ ਹੁੰਦੀ। (ਇਸ ਗੱਲ ਦਾ ਨਿਸਚਾ ਕਰਨ ਲਈ) ਸਮ੍ਰਿਤੀਆਂ ਅਤੇ ਸ਼ਾਸਤ੍ਰਾਂ ਨੂੰ ਸੋਧ ਕੇ ਵੇਖ ਲਵੋ। ਸਾਧ ਸੰਗਤ ਵਿਚ ਜਾ ਕੇ ਗੁਰੂ ਦੇ ਸ਼ਬਦ ਦੀ ਕਮਾਈ ਕਰਨ ਨਾਲ ਹੀ ਉਧਾਰ ਹੁੰਦਾ ਹੈ।੬। ਹਰਿ ਦਾ ਨਾਮ (ਸਭ ਪ੍ਰਕਾਰ ਦੇ ਗੁਣਾਂ ਦਾ) ਖ਼ਜ਼ਾਨਾ (*ਨਿਧਾਨੁ*) ਹੈ, ਜਿਸ ਦਾ ਕੋਈ ਅੰਤ ਜਾ ਆਰ-ਪਾਰ ਨਹੀਂ ਹੈ। ਉਹੀ ਗੁਰਮੁਖ ਸ਼ੋਭਦੇ ਹਨ ਜਿਨ੍ਹਾਂ ਉਪਰ ਪਰਮਾਤਮਾ (ਆਪ) ਕ੍ਰਿਪਾ ਕਰਦਾ ਹੈ।੭। ਹੇ ਨਾਨਕ! ਇਕ (ਪਰਮਾਤਮਾ ਹੀ ਸੱਚਾ) ਦਾਤਾ ਹੈ, ਹੋਰ ਦੂਜਾ ਕੋਈ ਨਹੀਂ ਹੈ। (ਪਰਮਾਤਮਾ ਦਾ ਨਾਮ) ਗੁਰੂ ਦੀ ਕ੍ਰਿਪਾ ਨਾਲ ਪ੍ਰਾਪਤ ਹੁੰਦਾ ਹੈ ਅਤੇ (ਗੁਰੂ ਦੀ ਪ੍ਰਾਪਤੀ ਪਰਮਾਤਮਾ ਦੀ) ਮਿਹਰ ਨਾਲ ਹੁੰਦੀ ਹੈ।੮।੨।੧੯।

**ਸਿਰੀ ਰਾਗੁ ਮਹਲਾ ੩**

ਸ਼ਰੀਰ ਰੂਪ ਬ੍ਰਿਛ ਉਪਰ ਜੀਵ-ਰੂਪ ਪੱਛੀ (ਬੈਠ ਕੇ) ਗੁਰੂ ਦੇ ਪ੍ਰੇਮ ਨਾਲ ਸਥਾਈ ਪ੍ਰਭੂ (ਦੇ ਨਾਮ) ਦਾ ਚੋਗਾ ਚੁਗਦਾ ਹੈ, (ਉਹ ਸਚਮੁਚ) ਸ਼ੋਭਾਸ਼ਾਲੀ (*ਸੁਹਾਵੜਾ*) ਹੁੰਦਾ ਹੈ। (ਉਹ) ਹਰਿ-ਰਸ ਨੂੰ ਪਾਨ ਕਰਦਾ ਹੈ, ਸਹਿਜ ਅਵਸਥਾ ਵਿਚ ਰਹਿੰਦਾ ਹੈ, (ਉਹ ਨ) ਉਡਦਾ ਹੈ (ਅਰਥਾਤ ਮਾਇਆਵੀ ਪ੍ਰਲੋਭਨਾਂ ਵਿਚ ਭਟਕਦਾ ਨਹੀਂ ਹੈ) ਅਤੇ ਨ ਹੀ ਆਉਣ ਜਾਣ (ਜਨਮ-ਮਰਨ) ਦੇ ਚੱਕਰ ਵਿਚ ਪੈਂਦਾ ਹੈ। (ਉਹ ਆਪਣੇ) ਨਿਜ (ਮੂਲ) ਘਰ ਦਾ ਵਾਸ ਪ੍ਰਾਪਤ ਕਰ ਲੈਂਦਾ ਹੈ ਅਤੇ ਪਰਮਾਤਮਾ ਦੇ ਨਾਮ ਵਿਚ ਸਮਾਇਆ ਰਹਿੰਦਾ ਹੈ।੧। ਹੇ (ਮੇਰੇ) ਮਨ! ਗੁਰੂ (ਦੁਆਰਾ ਦਸੀ) ਕਮਾਈ ਕਰ। ਜੇ (ਤੂੰ) ਗੁਰੂ ਦੀ ਇੱਛਾ ਅਨੁਸਾਰ ਚਲੇਂਗਾ, ਤਾਂ ਹਰ ਰੋਜ਼ (*ਅਨਦਿਨੁ*) ਹਰਿ ਦੇ ਨਾਮ ਵਿਚ ਮਗਨ ਰਹੇਂਗਾ।੧। ਰਹਾਉ।

(ਮਨਮੁਖ ਰੂਪ) ਪੰਛੀ ਸ਼ਰੀਰ-ਰੂਪ ਬ੍ਰਿਛ ਉਤੇ ਸਜਦੇ ਹਨ, (ਪਰ ਮਾਇਆਵੀ ਖਿਚ ਕਾਰਣ) ਚੌਹਾਂ ਪਾਸੇ ਉਡਦੇ ਫਿਰਦੇ ਹਨ (ਅਰਥਾਤ ਭਟਕਦੇ ਫਿਰਦੇ ਹਨ)। (ਉਹ) ਜਿਤਨਾ ਉਡਦੇ ਹਨ (ਉਤਨਾ ਹੀ) ਅਧਿਕ ਦੁਖ ਸਹਾਰਦੇ ਹਨ, ਨਿਤ ਸੜਦੇ ਅਤੇ ਵਿਲਕਦੇ ਹਨ। ਬਿਨਾ ਗੁਰੂ (ਦੀ ਕ੍ਰਿਪਾ ਦੇ) ਪ੍ਰਭੂ ਦੇ ਮਹਲ ਦਾ ਬੋਧ ਨਹੀਂ ਹੁੰਦਾ ਅਤੇ ਨ ਹੀ ਨਾਮ ਰੂਪ ਅੰਮ੍ਰਿਤ ਫਲ ਦੀ ਪ੍ਰਾਪਤੀ ਹੁੰਦੀ ਹੈ।੨। ਗੁਰਮੁਖ ਬ੍ਰਹਮ-ਰੂਪ ਇਕ ਹਰਾ-ਭਰਾ (ਬ੍ਰਿਛ) ਹੈ ਅਤੇ ਸਤਿਸਰੂਪ ਪਰਮਾਤਮਾ ਵਿਚ ਸਹਿਜ ਸੁਭਾ ਸਮਾਇਆ ਰਹਿੰਦਾ ਹੈ। (ਪਰਮਾਤਮਾ ਦੇ) ਇਕ ਸ਼ਬਦ ਵਿਚ ਲਿਵ ਲਗਾ ਕੇ (ਮਾਇਆ ਦੀਆਂ) ਤਿੰਨ ਸ਼ਾਖਾਵਾਂ (ਤਿੰਨ ਗੁਣਾਂ—ਸਤੋ, ਰਜੋ, ਤਮੋ) ਨੂੰ ਦੂਰ ਕਰ ਦਿੰਦਾ ਹੈ। (ਉਸ ਨੂੰ ਅਹਿਸਾਸ ਹੋ ਜਾਂਦਾ ਹੈ



Sri Satguru Jagjit Singh Ji eLibrary NamdhariElibrary@gmail.com

ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥੩॥
ਮਨਮੁਖ ਊਭੇ ਸੁਕਿ ਗਏ ਨਾ ਫਲੁ ਤਿੰਨਾ ਛਾਉ ॥
ਤਿੰਨਾ ਪਾਸਿ ਨ ਬੈਸੀਐ ਓਨਾ ਘਰੁ ਨ ਗਿਰਾਉ ॥
ਕਟੀਅਹਿ ਤੈ ਨਿਤ ਜਾਲੀਅਹਿ ਓਨਾ ਸਬਦੁ ਨ ਨਾਉ ॥੪॥

ਹੁਕਮੇ ਕਰਮ ਕਮਾਵਣੇ ਪਇਐ ਕਿਰਤਿ ਫਿਰਾਉ ॥
ਹੁਕਮੇ ਦਰਸਨੁ ਦੇਖਣਾ ਜਹ ਭੇਜਹਿ ਤਹ ਜਾਉ ॥
ਹੁਕਮੇ ਹਰਿ ਹਰਿ ਮਨਿ ਵਸੈ ਹੁਕਮੇ ਸਚਿ ਸਮਾਉ ॥੫॥
ਹੁਕਮੁ ਨ ਜਾਣਹਿ ਬਪੁੜੇ ਭੂਲੇ ਫਿਰਹਿ ਗਵਾਰ ॥
ਮਨਹਠਿ ਕਰਮ ਕਮਾਵਦੇ ਨਿਤ ਨਿਤ ਹੋਹਿ ਖੁਆਰੁ ॥
ਅੰਤਰਿ ਸਾਂਤਿ ਨ ਆਵਈ ਨਾ ਸਚਿ ਲਗੈ ਪਿਆਰੁ ॥੬॥
ਗੁਰਮੁਖੀਆ ਮੁਹ ਸੋਹਣੇ ਗੁਰ ਕੈ ਹੇਤਿ ਪਿਆਰਿ ॥
ਸਚੀ ਭਗਤੀ ਸਚਿ ਰਤੇ ਦਰਿ ਸਚੈ ਸਚਿਆਰ ॥
ਆਏ ਸੇ ਪਰਵਾਣੁ ਹੈ ਸਭ ਕੁਲ ਕਾ ਕਰਹਿ ਉਧਾਰੁ ॥੭॥
ਸਭ ਨਦਰੀ ਕਰਮ ਕਮਾਵਦੇ ਨਦਰੀ ਬਾਹਰਿ ਨ ਕੋਇ ॥
ਜੈਸੀ ਨਦਰਿ ਕਰਿ ਦੇਖੈ ਸਚਾ ਤੈਸਾ ਹੀ ਕੋ ਹੋਇ ॥
ਨਾਨਕ ਨਾਮਿ ਵਡਾਈਆ ਕਰਮਿ ਪਰਾਪਤਿ ਹੋਇ ॥੮॥੩॥੨੦॥

ਸਿਰੀਰਾਗੁ ਮਹਲਾ ੩ ॥
ਗੁਰਮੁਖਿ ਨਾਮੁ ਧਿਆਈਐ ਮਨਮੁਖਿ ਬੂਝ ਨ ਪਾਇ ॥
ਗੁਰਮੁਖਿ ਸਦਾ ਮੁਖ ਊਜਲੇ ਹਰਿ ਵਸਿਆ ਮਨਿ ਆਇ ॥
ਸਹਜੇ ਹੀ ਸੁਖੁ ਪਾਈਐ ਸਹਜੇ ਰਹੈ ਸਮਾਇ ॥੧॥
ਭਾਈ ਰੇ ਦਾਸਨਿ ਦਾਸਾ ਹੋਇ ॥
ਗੁਰ ਕੀ ਸੇਵਾ ਗੁਰ ਭਗਤਿ ਹੈ ਵਿਰਲਾ ਪਾਏ ਕੋਇ ॥੧॥ ਰਹਾਉ ॥

ਸਦਾ ਸੁਹਾਗੁ ਸੁਹਾਗਣੀ ਜੇ ਚਲਹਿ ਸਤਿਗੁਰ ਭਾਇ ॥
ਸਦਾ ਪਿਰੁ ਨਿਹਚਲੁ ਪਾਈਐ ਨਾ ਓਹੁ ਮਰੈ ਨ ਜਾਇ ॥
ਸਬਦਿ ਮਿਲੀ ਨਾ ਵੀਛੁੜੈ ਪਿਰ ਕੈ ਅੰਕਿ ਸਮਾਇ ॥੨॥
ਹਰਿ ਨਿਰਮਲੁ ਅਤਿ ਊਜਲਾ ਬਿਨੁ ਗੁਰ ਪਾਇਆ ਨ ਜਾਇ ॥
ਪਾਠੁ ਪੜੈ ਨਾ ਬੂਝਈ ਭੇਖੀ ਭਰਮਿ ਭੁਲਾਇ ॥
ਗੁਰਮਤੀ ਹਰਿ ਸਦਾ ਪਾਇਆ ਰਸਨਾ ਹਰਿ ਰਸੁ ਸਮਾਇ ॥੩॥
ਮਾਇਆ ਮੋਹੁ ਚੁਕਾਇਆ ਗੁਰਮਤੀ ਸਹਜਿ ਸੁਭਾਇ ॥



Sri Satguru Jagjit Singh Ji eLibrary NamdhariElibrary@gmail.com

ਕਿ) ਹਰਿ ਆਪ ਹੀ ਇਕ ਮਾਤ੍ਰ ਨਾਮ ਰੂਪ ਅੰਮ੍ਰਿਤ ਫਲ ਹੈ, ਉਹ ਆਪ ਹੀ (ਇਹ) ਫਲ ਖਵਾ ਦਿੰਦਾ ਹੈ।੩। ਮਨਮੁਖ ਰੂਪ ਬ੍ਰਿਛ ਖੜੋਤੇ ਖੜੋਤੇ ਸੁਕ ਜਾਂਦੇ ਹਨ, ਨ ਉਨ੍ਹਾਂ ਨੂੰ ਫਲ ਲਗਦੇ ਹਨ ਅਤੇ ਨ ਹੀ ਉਨ੍ਹਾਂ ਦੀ ਛਾਂ ਹੁੰਦੀ ਹੈ। ਉਨ੍ਹਾਂ (ਮਨਮੁਖਾਂ) ਪਾਸ ਬੈਠਣਾ ਨਹੀਂ ਚਾਹੀਦਾ (ਕਿਉਂਕਿ) ਉਨ੍ਹਾਂ ਦਾ ਨ ਘਰ ਹੁੰਦਾ ਹੈ ਅਤੇ ਨ ਹੀ ਪਿੰਡ (ਅਰਥਾਤ ਉਨ੍ਹਾਂ ਦਾ ਕੋਈ ਠਿਕਾਣਾ ਜਾਂ ਧੁਰਾ ਨਹੀਂ ਹੁੰਦਾ)। (ਉਨ੍ਹਾਂ ਮਨਮੁਖ ਰੂਪ ਬ੍ਰਿਛਾਂ ਨੂੰ) ਨਿਤ ਕਟਿਆ ਅਤੇ ਸਾੜਿਆ ਜਾਂਦਾ ਹੈ। ਉਨ੍ਹਾਂ ਪਾਸ ਨ (ਗੁਰੂ ਦਾ) ਸ਼ਬਦ ਹੁੰਦਾ ਹੈ ਅਤੇ ਨ ਹੀ (ਪਰਮਾਤਮਾ ਦਾ) ਨਾਮ।੪।

(ਮਨੁੱਖ ਈਸ਼ਵਰੀ) ਹੁਕਮ ਅਨੁਸਾਰ ਕਰਮ ਕਰਦੇ ਹਨ ਅਤੇ ਕੀਤੇ ਹੋਏ ਕਰਮਾਂ (*ਕਿਰਤਿ*) ਅਨੁਸਾਰ ਹੀ ਆਵਾਗਵਣ ਦੇ ਚੱਕਰ ਵਿਚ ਪੈਂਦੇ ਹਨ। ਹੁਕਮ ਅਨੁਸਾਰ ਹੀ (ਉਨ੍ਹਾਂ ਵਿਚੋਂ ਕੋਈ ਪ੍ਰਭੂ ਦਾ) ਦਰਸ਼ਨ ਕਰ ਸਕਦਾ ਹੈ। ਜਿਧਰ (ਪ੍ਰਭੂ ਉਨ੍ਹਾਂ ਨੂੰ) ਭੇਜਦਾ ਹੈ, ਉਧਰ ਹੀ (ਉਹ) ਜਾਂਦੇ ਹਨ। (ਪ੍ਰਭੂ ਦੇ) ਹੁਕਮ ਨਾਲ ਹੀ ਹਰਿ-ਨਾਮ ਮਨ ਵਿਚ ਵਸਦਾ ਹੈ ਅਤੇ ਹੁਕਮ ਨਾਲ ਹੀ ਸਤਿਸਰੂਪ ਵਿਚ ਲੀਨਤਾ ਹੁੰਦੀ ਹੈ।੫। ਕਈ ਵਿਚਾਰੇ ਹੁਕਮ (ਦੇ ਭੇਦ) ਨੂੰ ਨਹੀਂ ਸਮਝਦੇ ਅਤੇ ਉਹ ਮੂਰਖ (*ਗਾਵਾਰ*) ਭੁਲੇ ਫਿਰਦੇ ਹਨ (ਅਰਥਾਤ ਕੁਰਾਹੇ ਪਏ ਰਹਿੰਦੇ ਹਨ)। (ਉਹ) ਮਨ ਦੇ ਹਠ ਅਨੁਸਾਰ ਕਰਮ ਕਮਾਉਂਦੇ ਹਨ ਅਤੇ ਨਿਤ ਨਿਤ ਖੁਆਰ ਹੁੰਦੇ ਰਹਿੰਦੇ ਹਨ। (ਉਨ੍ਹਾਂ ਦੇ) ਅੰਦਰ ਨ ਸ਼ਾਂਤੀ ਆਉਂਦੀ ਹੈ ਅਤੇ ਨ ਹੀ ਸੱਚੇ ਪਰਮਾਤਮਾ ਨਾਲ ਪਿਆਰ ਪੈਂਦਾ ਹੈ।੬। ਗੁਰਮੁਖ ਵਿਅਕਤੀਆਂ ਦੇ, ਗੁਰੂ ਦੇ ਪਿਆਰ ਵਿਚ ਟਿਕਣ ਕਾਰਣ, ਮੁਖ ਉਜਲੇ ਹੁੰਦੇ ਹਨ। ਉਹ ਸੱਚੀ ਭਗਤੀ ਕਾਰਣ ਸੱਚੇ ਪ੍ਰਭੂ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ ਅਤੇ ਸੱਚੇ ਪ੍ਰਭੂ ਦੀ ਦਰਗਾਹ ਵਿਚ ਪ੍ਰਵਾਨ ਚੜ੍ਹਦੇ ਹਨ। ਇਸ ਪ੍ਰਕਾਰ ਦੇ ਸਾਧਕਾਂ ਦਾ (ਜਗਤ ਵਿਚ) ਆਉਣਾ ਸਵੀਕਾਰਨ ਯੋਗ ਹੈ, (ਉਹ ਆਪਣਾ ਹੀ ਨਹੀਂ) ਸਾਰੀ ਕੁਲ ਦਾ ਪਾਰ-ਉਤਾਰਾ ਕਰਦੇ ਹਨ।੭। ਸਾਰੇ ਜੀਵ ਪਰਮਾਤਮਾ ਦੇ ਨਜ਼ਰ ਅਧੀਨ ਕਰਮ ਕਰਦੇ ਹਨ, (ਉਸ ਦੀ) ਨਜ਼ਰ ਤੋਂ ਬਾਹਰ ਕੋਈ ਵੀ ਨਹੀਂ ਹੈ। ਜਿਸ ਪ੍ਰਕਾਰ ਦੀ ਨਜ਼ਰ ਨਾਲ ਪ੍ਰਭੂ ਵੇਖਦਾ ਹੈ, ਉਹੋ ਜਿਹਾ ਹੀ ਕੋਈ ਹੋ ਜਾਂਦਾ ਹੈ। ਹੇ ਨਾਨਕ! ਨਾਮ ਦੀ ਆਰਾਧਨਾ ਨਾਲ ਵਡਿਆਈਆਂ ਮਿਲਦੀਆਂ ਹਨ ਅਤੇ (ਨਾਮ ਦੀ ਪ੍ਰਾਪਤੀ) ਈਸ਼ਵਰੀ ਮਿਹਰ ਨਾਲ ਹੁੰਦੀ ਹੈ।੮।੩।੨੦।

**ਸਿਰੀ ਰਾਗੁ ਮਹਲਾ ੩**

ਗੁਰਮੁਖ (ਵਿਅਕਤੀ) ਨਾਮ ਦੀ ਆਰਾਧਨਾ ਕਰਦੇ ਹਨ, ਪਰ ਮਨਮੁਖ ਨੂੰ (ਨਾਮ ਸਿਮਰਨ ਦੇ ਮਹੱਤਵ ਦੀ) ਸੂਝ ਨਹੀਂ ਪੈਂਦੀ। ਗੁਰਮੁਖ ਵਿਅਕਤੀਆਂ ਦੇ ਮੁਖ (ਈਸ਼ਵਰੀ ਦਰਗਾਹ ਵਿਚ) ਸਦਾ ਉਜਲੇ ਹੁੰਦੇ ਹਨ (ਕਿਉਂਕਿ ਉਨ੍ਹਾਂ ਦੇ) ਮਨ ਵਿਚ ਪਰਮਾਤਮਾ ਆ ਵਸਦਾ ਹੈ। ਉਹ ਸਹਿਜ ਅਵਸਥਾ ਵਿਚ ਆਤਮਿਕ ਸੁਖ ਪਾਉਂਦੇ ਹਨ ਅਤੇ ਸਹਿਜ ਅਵਸਥਾ ਵਿਚ ਹੀ ਸਮਾਏ ਰਹਿੰਦੇ ਹਨ।੧। ਹੇ ਭਾਈ! ਪਰਮਾਤਮਾ ਦੇ ਸੇਵਕਾਂ ਦਾ ਸੇਵਕ ਬਣਿਆ ਰਹਿ। ਗੁਰੂ ਦੀ ਸੇਵਾ ਉਸ ਦੀ ਭਗਤੀ ਹੀ ਹੈ, ਕੋਈ ਵਿਰਲਾ ਹੀ ਇਸ ਨੂੰ ਪ੍ਰਾਪਤ ਕਰਦਾ ਹੈ।੧।ਰਹਾਉ।

(ਸਾਧਕ ਰੂਪ ਜੋ ਇਸਤਰੀਆਂ) ਸਤਿਗੁਰੂ ਦੇ ਭਾਣੇ ਵਿਚ ਚਲਦੀਆਂ ਹਨ, ਉਹ ਸਦਾ ਸੁਭਾਗ ਵੰਤੀਆਂ ਸੋਹਾਗਣਾਂ ਰਹਿੰਦੀਆਂ ਹਨ। (ਉਹ) ਸਦਾ ਸਦੀਵੀ ਪਰਮਾਤਮਾ ਰੂਪ ਪਤੀ ਪ੍ਰਾਪਤ ਕਰ ਲੈਂਦੀਆਂ ਹਨ, ਉਹ (ਪ੍ਰਭੂ) ਨ ਮਰਦਾ ਹੈ ਅਤੇ ਨ ਜੰਮਦਾ (*ਜਾਇ*) ਹੈ। (ਗੁਰੂ ਦੇ) ਸ਼ਬਦ ਰਾਹੀਂ (ਜੋ ਜੀਵ ਰੂਪ ਇਸਤਰੀ ਪ੍ਰਭੂ ਨਾਲ) ਮਿਲ ਜਾਂਦੀ ਹੈ, ਉਹ ਕਦੇ ਵੀ ਵਿਛੜਦੀ ਨਹੀਂ, ਪਰਮਾਤਮਾ ਰੂਪ ਪ੍ਰੀਤਮ ਦੇ ਸ਼ਰੀਰ ਵਿਚ ਸਮਾਈ ਰਹਿੰਦੀ ਹੈ।੨। ਹਰਿ ਨਿਰਮਲ ਅਤੇ ਉਜਲਾ ਹੈ, (ਜੋ) ਗੁਰੂ ਤੋਂ ਬਿਨਾ ਪ੍ਰਾਪਤ ਨਹੀਂ ਹੋ ਸਕਦਾ। (ਧਾਰਮਿਕ ਪੁਸਤਕਾਂ ਦਾ ਨਿਰਾ) ਪਾਠ ਕਰਨ ਨਾਲ ਵਾਸਤਵਿਕਤਾ ਦਾ ਬੋਧ ਨਹੀਂ ਹੁੰਦਾ। ਭੇਖਾਂ ਵਿਚ ਰੁਝੇ ਰਹਿਣ ਵਾਲਾ (ਸਾਧਕ) ਭਰਮਾਂ ਵਿਚ ਹੀ ਭੁਲਿਆ ਰਹਿੰਦਾ ਹੈ। ਹਮੇਸ਼ਾਂ ਗੁਰੂ ਦੀ ਮਤਿ ਦੁਆਰਾ ਪ੍ਰਭੂ ਦੀ ਪ੍ਰਾਪਤੀ ਹੁੰਦੀ ਹੈ ਅਤੇ ਜੀਭ (*ਰਸਨਾ*) ਹਰਿ-ਰਸ ਵਿਚ ਲੀਨ ਹੋ ਜਾਂਦੀ ਹੈ।੩। ਗੁਰੂ ਦੀ ਮਤਿ (ਅਨੁਸਾਰ ਚਲਣ ਨਾਲ) ਮਾਇਆ ਦਾ ਮੋਹ ਸਹਿਜ ਸੁਭਾ ਖ਼ਤਮ ਹੋ



Sri Satguru Jagjit Singh Ji eLibrary NamdhariElibrary@gmail.com

ਬਿਨੁ ਸਬਦੈ ਜਗੁ ਦੁਖੀਆ ਫਿਰੈ ਮਨਮੁਖਾ ਨੋ ਗਈ ਖਾਇ ॥
ਸਬਦੇ ਨਾਮੁ ਧਿਆਈਐ ਸਬਦੇ ਸਚਿ ਸਮਾਇ ॥੪॥

ਮਾਇਆ ਭੂਲੇ ਸਿਧ ਫਿਰਹਿ ਸਮਾਧਿ ਨ ਲਗੈ ਸੁਭਾਇ ॥
ਤੀਨੇ ਲੋਅ ਵਿਆਪਤ ਹੈ ਅਧਿਕ ਰਹੀ ਲਪਟਾਇ ॥
ਬਿਨੁ ਗੁਰ ਮੁਕਤਿ ਨ ਪਾਈਐ ਨਾ ਦੁਬਿਧਾ ਮਾਇਆ ਜਾਇ ॥੫॥
ਮਾਇਆ ਕਿਸ ਨੋ ਆਖੀਐ ਕਿਆ ਮਾਇਆ ਕਰਮ ਕਮਾਇ ॥
ਦੁਖਿ ਸੁਖਿ ਏਹੁ ਜੀਉ ਬਧੁ ਹੈ ਹਉਮੈ ਕਰਮ ਕਮਾਇ ॥
ਬਿਨੁ ਸਬਦੈ ਭਰਮੁ ਨ ਚੂਕਈ ਨਾ ਵਿਚਹੁ ਹਉਮੈ ਜਾਇ ॥੬॥
ਬਿਨੁ ਪ੍ਰੀਤੀ ਭਗਤਿ ਨ ਹੋਵਈ ਬਿਨੁ ਸਬਦੈ ਥਾਇ ਨ ਪਾਇ ॥
ਸਬਦੇ ਹਉਮੈ ਮਾਰੀਐ ਮਾਇਆ ਕਾ ਭ੍ਰਮੁ ਜਾਇ ॥
ਨਾਮੁ ਪਦਾਰਥੁ ਪਾਈਐ ਗੁਰਮੁਖਿ ਸਹਜਿ ਸੁਭਾਇ ॥੭॥
ਬਿਨੁ ਗੁਰ ਗੁਣ ਨ ਜਾਪਨੀ ਬਿਨੁ ਗੁਣ ਭਗਤਿ ਨ ਹੋਇ ॥
ਭਗਤਿ ਵਛਲੁ ਹਰਿ ਮਨਿ ਵਸਿਆ ਸਹਜਿ ਮਿਲਿਆ ਪ੍ਰਭੁ ਸੋਇ ॥
ਨਾਨਕ ਸਬਦੇ ਹਰਿ ਸਾਲਾਹੀਐ ਕਰਮਿ ਪਰਾਪਤਿ ਹੋਇ ॥੮॥੪॥੨੧॥

ਸਿਰੀਰਾਗੁ ਮਹਲਾ ੩ ॥
ਮਾਇਆ ਮੋਹੁ ਮੇਰੈ ਪ੍ਰਭਿ ਕੀਨਾ ਆਪੇ ਭਰਮਿ ਭੁਲਾਏ ॥
ਮਨਮੁਖਿ ਕਰਮ ਕਰਹਿ ਨਹੀ ਬੂਝਹਿ ਬਿਰਥਾ ਜਨਮੁ ਗਵਾਏ ॥
ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ ॥੧॥
ਮਨ ਰੇ ਨਾਮੁ ਜਪਹੁ ਸੁਖੁ ਹੋਇ ॥
ਗੁਰੁ ਪੂਰਾ ਸਾਲਾਹੀਐ ਸਹਜਿ ਮਿਲੈ ਪ੍ਰਭੁ ਸੋਇ ॥੧॥ ਰਹਾਉ ॥

ਭਰਮੁ ਗਇਆ ਭਉ ਭਾਗਿਆ ਹਰਿ ਚਰਣੀ ਚਿਤੁ ਲਾਇ ॥
ਗੁਰਮੁਖਿ ਸਬਦੁ ਕਮਾਈਐ ਹਰਿ ਵਸੈ ਮਨਿ ਆਇ ॥
ਘਰਿ ਮਹਲਿ ਸਚਿ ਸਮਾਈਐ ਜਮਕਾਲੁ ਨ ਸਕੈ ਖਾਇ ॥੨॥
ਨਾਮਾ ਛੀਬਾ ਕਬੀਰੁ ਜੋੁਲਾਹਾ ਪੂਰੇ ਗੁਰ ਤੇ ਗਤਿ ਪਾਈ ॥
ਬ੍ਰਹਮ ਕੇ ਬੇਤੇ ਸਬਦੁ ਪਛਾਣਹਿ ਹਉਮੈ ਜਾਤਿ ਗਵਾਈ ॥
ਸੁਰਿ ਨਰ ਤਿਨ ਕੀ ਬਾਣੀ ਗਾਵਹਿ ਕੋਇ ਨ ਮੇਟੈ ਭਾਈ ॥੩॥
ਦੈਤ ਪੁਤੁ ਕਰਮ ਧਰਮ ਕਿਛੁ ਸੰਜਮ ਨ ਪੜੈ ਦੂਜਾ ਭਾਉ ਨ ਜਾਣੈ ॥



Sri Satguru Jagjit Singh Ji eLibrary NamdhariElibrary@gmail.com

ਜਾਂਦਾ ਹੈ (ਅਰਥਾਤ ਸਹਿਜ ਅਵਸਥਾ ਪ੍ਰਾਪਤ ਹੋ ਜਾਂਦੀ ਹੈ)। ਗੁਰੂ ਦੇ ਸ਼ਬਦ ਤੋਂ ਬਿਨਾ ਸਾਰਾ ਜਗਤ ਦੁਖੀ ਫਿਰਦਾ ਹੈ, ਮਨਮੁਖਾਂ ਨੂੰ (ਮਾਇਆਵੀ ਪ੍ਰਲੋਭਨ ਆਤਮਿਕ ਤੌਰ 'ਤੇ) ਖ਼ਤਮ ਕਰੀ ਜਾ ਰਹੇ ਹਨ। ਗੁਰੂ ਦੇ ਸ਼ਬਦ ਰਾਹੀਂ ਨਾਮ ਦੀ ਆਰਾਧਨਾ ਹੁੰਦੀ ਹੈ ਅਤੇ ਸ਼ਬਦ ਰਾਹੀਂ ਹੀ ਸਤਿਸਰੂਪ ਪਰਮਾਤਮਾ ਵਿਚ ਸਮਾਈ ਹੁੰਦੀ ਹੈ।੪।

ਮਾਇਆ (ਦੇ ਪ੍ਰਭਾਵ) ਕਾਰਣ ਸਿੱਧ ਲੋਕ ਵੀ ਮਾਰਗ ਤੋਂ ਖੁੰਝੇ ਫਿਰਦੇ ਹਨ ਅਤੇ ਸਹਿਜ ਸੁਭਾ ਸਮਾਧੀ ਨਹੀਂ ਲਗਾ ਸਕਦੇ। (ਮਾਇਆ) ਤਿੰਨਾਂ ਲੋਕਾਂ ਵਿਚ ਵਿਆਪਤ ਹੈ ਅਤੇ (ਸਭ ਨਾਲ) ਬਹੁਤ ਅਧਿਕ ਲਿਪਟੀ ਹੋਈ ਹੈ। ਗੁਰੂ ਤੋਂ ਬਿਨਾ ਮੁਕਤੀ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਨ ਹੀ ਮਾਇਆ ਅਤੇ ਦੁਬਿਧਾ ਦੀ ਸਮਾਪਤੀ ਹੁੰਦੀ ਹੈ।੫। ਮਾਇਆ ਕਿਸ ਨੂੰ ਕਹਿੰਦੇ ਹਨ ਅਤੇ ਮਾਇਆ ਕਿਹੜੇ ਕੰਮ ਕਰਦੀ ਹੈ? ਇਹ ਜੀਵ ਸੁਖ ਅਤੇ ਦੁਖ ਵਿਚ ਬੰਨ੍ਹਿਆ ਹੋਇਆ ਹੈ ਅਤੇ ਹਉਮੈ ਵਿਚ ਹੀ ਕਰਮ ਕਰਦਾ ਹੈ। ਗੁਰੂ ਦੇ ਸ਼ਬਦ ਤੋਂ ਬਿਨਾ ਭਰਮ ਖ਼ਤਮ ਨਹੀਂ ਹੁੰਦਾ ਅਤੇ ਨ ਹੀ (ਮਨ) ਵਿਚੋਂ ਹਉਮੈ ਜਾਂਦੀ ਹੁੰਦੀ ਹੈ।੬। ਪ੍ਰੇਮ ਤੋਂ ਬਿਨਾ ਭਗਤੀ ਨਹੀਂ ਹੋ ਸਕਦੀ ਅਤੇ ਗੁਰੂ ਦੇ ਸ਼ਬਦ ਤੋਂ ਬਿਨਾ (ਪਰਮਾਤਮਾ ਦੇ ਦੁਆਰ ਉਤੇ) ਸਥਾਨ ਨਹੀਂ ਮਿਲ ਸਕਦਾ। (ਗੁਰੂ ਦੇ) ਸ਼ਬਦ ਰਾਹੀਂ ਹਉਮੈ ਮਾਰੀ ਜਾਂਦੀ ਹੈ ਅਤੇ ਮਾਇਆ ਦਾ ਭਰਮ ਖ਼ਤਮ ਹੋ ਜਾਂਦਾ ਹੈ। ਗੁਰੂ ਦੀ ਸਿਖਿਆ ਦੁਆਰਾ ਨਾਮ ਰੂਪ ਪਦਾਰਥ ਦੀ ਸਹਿਜ ਸੁਭਾ ਪ੍ਰਾਪਤੀ ਹੋ ਜਾਂਦੀ ਹੈ।੭। ਗੁਰੂ ਤੋਂ ਬਿਨਾ (ਪਰਮਾਤਮਾ ਦੇ) ਗੁਣਾਂ ਦਾ ਬੋਧ ਨਹੀਂ ਹੁੰਦਾ ਹੈ ਅਤੇ ਬਿਨਾ ਗੁਣਾਂ ਦੇ ਭਗਤੀ ਸੰਪੰਨ ਨਹੀਂ ਹੋ ਸਕਦੀ। ਭਗਤ/ਭਗਤੀ ਨੂੰ ਪਿਆਰ ਕਰਨ ਵਾਲਾ (*ਭਗਤਿ ਵਛਲੁ*) ਹਰਿ ਮਨ ਵਿਚ ਵਸ ਜਾਂਦਾ ਹੈ ਅਤੇ ਸਹਿਜ ਸੁਭਾ ਉਹ ਪ੍ਰਭੂ ਮਿਲ ਜਾਂਦਾ ਹੈ। ਹੇ ਨਾਨਕ! ਗੁਰੂ ਦੇ ਸ਼ਬਦ ਰਾਹੀਂ ਪ੍ਰਭੂ ਦੀ ਸਰਾਹਨਾ ਕਰਨੀ ਚਾਹੀਦੀ ਹੈ, (ਪਰ ਇਹ ਦਾਤ) ਮਿਹਰ ਵਜੋਂ ਪ੍ਰਾਪਤ ਹੁੰਦੀ ਹੈ।੮।੪।੨੧।

**ਸਿਰੀ ਰਾਗੁ ਮਹਲਾ ੩**

ਮਾਇਆ ਦਾ ਮੋਹ ਮੇਰੇ ਪ੍ਰਭੂ ਨੇ ਆਪ ਹੀ ਪੈਦਾ ਕੀਤਾ ਹੈ ਅਤੇ ਆਪ ਹੀ (ਮਨੁੱਖਾਂ ਨੂੰ) ਭਰਮਾਂ ਵਿਚ ਭੁਲਾਇਆ ਹੋਇਆ ਹੈ। ਮਨਮੁਖ (ਵਿਅਕਤੀ ਧਾਰਮਿਕ) ਕਰਮ-(ਕਾਂਡ) ਕਰਦੇ ਰਹਿੰਦੇ ਹਨ, (ਪਰ ਇਹ) ਨਹੀਂ ਸਮਝਦੇ (ਕਿ ਉਹ ਕੁਰਾਹੇ ਪਏ ਹੋਏ ਹਨ) ਅਤੇ (ਆਪਣਾ) ਜਨਮ ਵਿਅਰਥ ਵਿਚ ਜ਼ਾਇਆ ਕਰ ਰਹੇ ਹਨ। ਗੁਰਬਾਣੀ ਇਸ ਜਗਤ ਵਿਚ ਪ੍ਰਕਾਸ਼ ਦੇ ਸਮਾਨ ਹੈ (ਜਿਸ ਦੇ ਚਾਨਣੇ ਵਿਚ ਸਾਧਕ ਸਹੀ ਮਾਰਗ ਉਤੇ ਚਲਦਾ ਹੈ)। (ਪਰਮਾਤਮਾ ਦੀ) ਮਿਹਰ ਨਾਲ (ਗੁਰਬਾਣੀ ਮਨੁੱਖ ਦੇ) ਮਨ ਵਿਚ ਆ ਕੇ ਵਸਦੀ ਹੈ।੧। ਹੇ (ਮੇਰੇ) ਮਨ! ਨਾਮ ਦਾ ਸਿਮਰਨ ਕਰੋ, (ਇਸ ਨਾਲ ਅਧਿਆਤਮਿਕ) ਸੁਖ ਦੀ ਪ੍ਰਾਪਤੀ ਹੁੰਦੀ ਹੈ। ਪੂਰੇ ਗੁਰੂ ਦੀ ਸਰਾਹਨਾ ਕਰਨੀ ਚਾਹੀਦੀ ਹੈ, (ਫਿਰ) ਸਹਿਜ ਸੁਭਾ ਪ੍ਰਭੂ ਨਾਲ ਮੇਲ ਹੋ ਜਾਂਦਾ ਹੈ।੧।ਰਹਾਉ।

ਹਰਿ-ਚਰਣਾਂ ਵਿਚ ਚਿੱਤ ਲਗਾਉਣ ਨਾਲ ਭਰਮ ਨਸ਼ਟ ਹੋ ਜਾਂਦਾ ਹੈ ਅਤੇ (ਮੌਤ ਦਾ) ਡਰ ਚਲਾ ਜਾਂਦਾ ਹੈ। ਗੁਰੂ ਦੀ ਸਿਖਿਆ ਦੁਆਰਾ ਸ਼ਬਦ ਦੀ ਆਰਾਧਨਾ ਕਰਨੀ ਚਾਹੀਦੀ ਹੈ, (ਅਜਿਹਾ ਕਰਨ ਨਾਲ) ਹਰਿ ਮਨ ਵਿਚ ਆ ਵਸਦਾ ਹੈ। ਨਿਜ ਘਰ (*ਘਰਿ ਮਹਲਿ*) (ਵਿਚ ਟਿਕਣ ਨਾਲ) ਸਤਿਸਰੂਪ ਪਰਮਾਤਮਾ ਵਿਚ ਸਮਾਈਦਾ ਹੈ, (ਫਿਰ) ਜਮਕਾਲ ਖਾ ਨਹੀਂ ਸਕਦਾ (ਅਰਥਾਤ ਜਮਕਾਲ ਦਾ ਪ੍ਰਭਾਵ ਖ਼ਤਮ ਹੋ ਜਾਂਦਾ ਹੈ)।੨। ਨਾਮਾ ਛੀਂਬਾ ਸੀ ਅਤੇ ਕਬੀਰ ਜੁਲਾਹਾ ਸੀ। (ਨੀਵੀਆਂ ਜਾਤਾਂ ਨਾਲ ਸੰਬੰਧਿਤ ਹੋਣ ਦੇ ਬਾਵਜੂਦ) ਪੂਰੇ ਗੁਰੂ ਦੁਆਰਾ (ਉਨ੍ਹਾਂ ਨੇ) ਪਰਮ-ਗਤਿ ਪ੍ਰਾਪਤ ਕੀਤੀ। (ਉਹ) ਬ੍ਰਹਮ ਨੂੰ ਜਾਣਨ ਵਾਲੇ (*ਬੇਤੇ*) ਅਤੇ ਸ਼ਬਦ ਨੂੰ ਪਛਾਣਨ ਵਾਲੇ ਸਨ, (ਇਸ ਲਈ ਉਨ੍ਹਾਂ ਨੇ) ਹਉਮੈ ਦਾ ਮੂਲ (*ਜਾਤਿ*) ਹੀ ਖ਼ਤਮ ਕਰ ਦਿੱਤਾ। ਉਨ੍ਹਾਂ ਦੀ ਬਾਣੀ ਨੂੰ ਦੇਵਤੇ ਅਤੇ ਮਨੁੱਖ ਗਾਉਂਦੇ ਹਨ। (ਉਨ੍ਹਾਂ ਦੀ ਪ੍ਰਤਿਸ਼ਠਾ ਨੂੰ) ਕੋਈ ਵੀ ਨਹੀਂ ਮਿਟਾ ਸਕਦਾ।੩। (ਹਰਨਾਖਸ਼) ਦੈਂਤ ਦੇ ਪੁੱਤਰ (ਪ੍ਰਹਿਲਾਦ) ਨੇ ਕਰਮ, ਧਰਮ ਅਤੇ (ਇੰਦ੍ਰੀਆਂ ਦੇ) ਸੰਜਮ ਬਾਰੇ ਕੁਝ (ਪੁਸਤਕਾਂ) ਨਹੀਂ ਪੜ੍ਹੀਆਂ ਸਨ



Sri Satguru Jagjit Singh Ji eLibrary NamdhariElibrary@gmail.com

ਸਤਿਗੁਰੁ ਭੇਟਿਐ ਨਿਰਮਲੁ ਹੋਆ ਅਨਦਿਨੁ ਨਾਮੁ ਵਖਾਣੈ ॥
ਏਕੋ ਪੜੈ ਏਕੋ ਨਾਉ ਬੁਝੈ ਦੂਜਾ ਅਵਰੁ ਨ ਜਾਣੈ ॥੪॥

ਖਟੁ ਦਰਸਨ ਜੋਗੀ ਸੰਨਿਆਸੀ ਬਿਨੁ ਗੁਰ ਭਰਮਿ ਭੁਲਾਏ ॥
ਸਤਿਗੁਰੁ ਸੇਵਹਿ ਤਾ ਗਤਿ ਮਿਤਿ ਪਾਵਹਿ ਹਰਿ ਜੀਉ ਮੰਨਿ ਵਸਾਏ ॥
ਸਚੀ ਬਾਣੀ ਸਿਉ ਚਿਤੁ ਲਾਗੈ ਆਵਣੁ ਜਾਣੁ ਰਹਾਏ ॥੫॥
ਪੰਡਿਤ ਪੜਿ ਪੜਿ ਵਾਦੁ ਵਖਾਣਹਿ ਬਿਨੁ ਗੁਰ ਭਰਮਿ ਭੁਲਾਏ ॥
ਲਖ ਚਉਰਾਸੀਹ ਫੇਰੁ ਪਇਆ ਬਿਨੁ ਸਬਦੈ ਮੁਕਤਿ ਨ ਪਾਏ ॥
ਜਾ ਨਾਉ ਚੇਤੈ ਤਾ ਗਤਿ ਪਾਏ ਜਾ ਸਤਿਗੁਰੁ ਮੇਲਿ ਮਿਲਾਏ ॥੬॥
ਸਤਸੰਗਤਿ ਮਹਿ ਨਾਮੁ ਹਰਿ ਉਪਜੈ ਜਾ ਸਤਿਗੁਰੁ ਮਿਲੈ ਸੁਭਾਏ ॥
ਮਨੁ ਤਨੁ ਅਰਪੀ ਆਪੁ ਗਵਾਈ ਚਲਾ ਸਤਿਗੁਰ ਭਾਏ ॥
ਸਦ ਬਲਿਹਾਰੀ ਗੁਰ ਅਪੁਨੇ ਵਿਟਹੁ ਜਿ ਹਰਿ ਸੇਤੀ ਚਿਤੁ ਲਾਏ ॥੭॥
ਸੋ ਬ੍ਰਾਹਮਣੁ ਬ੍ਰਹਮੁ ਜੋ ਬਿੰਦੇ ਹਰਿ ਸੇਤੀ ਰੰਗਿ ਰਾਤਾ ॥
ਪ੍ਰਭੁ ਨਿਕਟਿ ਵਸੈ ਸਭਨਾ ਘਟ ਅੰਤਰਿ ਗੁਰਮੁਖਿ ਵਿਰਲੈ ਜਾਤਾ ॥
ਨਾਨਕ ਨਾਮੁ ਮਿਲੈ ਵਡਿਆਈ ਗੁਰ ਕੈ ਸਬਦਿ ਪਛਾਤਾ ॥੮॥੫॥੨੨॥

ਸਿਰੀਰਾਗੁ ਮਹਲਾ ੩ ॥
ਸਹਜੈ ਨੋ ਸਭ ਲੋਚਦੀ ਬਿਨੁ ਗੁਰ ਪਾਇਆ ਨ ਜਾਇ ॥
ਪੜਿ ਪੜਿ ਪੰਡਿਤ ਜੋਤਕੀ ਥਕੇ ਭੇਖੀ ਭਰਮਿ ਭੁਲਾਇ ॥
ਗੁਰ ਭੇਟੇ ਸਹਜੁ ਪਾਇਆ ਆਪਣੀ ਕਿਰਪਾ ਕਰੇ ਰਜਾਇ ॥੧॥
ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥
ਸਬਦੈ ਹੀ ਤੇ ਸਹਜੁ ਊਪਜੈ ਹਰਿ ਪਾਇਆ ਸਚੁ ਸੋਇ ॥੧॥ ਰਹਾਉ ॥

ਸਹਜੇ ਗਾਵਿਆ ਥਾਇ ਪਵੈ ਬਿਨੁ ਸਹਜੈ ਕਥਨੀ ਬਾਦਿ ॥
ਸਹਜੇ ਹੀ ਭਗਤਿ ਊਪਜੈ ਸਹਜਿ ਪਿਆਰਿ ਬੈਰਾਗਿ ॥
ਸਹਜੈ ਹੀ ਤੇ ਸੁਖ ਸਾਤਿ ਹੋਇ ਬਿਨੁ ਸਹਜੈ ਜੀਵਣੁ ਬਾਦਿ ॥੨॥
ਸਹਜਿ ਸਾਲਾਹੀ ਸਦਾ ਸਦਾ ਸਹਜਿ ਸਮਾਧਿ ਲਗਾਇ ॥
ਸਹਜੇ ਹੀ ਗੁਣ ਊਚਰੈ ਭਗਤਿ ਕਰੇ ਲਿਵ ਲਾਇ ॥



Sri Satguru Jagjit Singh Ji eLibrary NamdhariElibrary@gmail.com

ਅਤੇ ਨ ਹੀ ਦ੍ਵੈਤ-ਭਾਵ ਨੂੰ ਜਾਣਦਾ ਸੀ। ਸਤਿਗੁਰੂ ਦੇ ਸੰਪਰਕ ਵਿਚ ਆਉਣ ਕਾਰਣ (ਉਹ) ਨਿਰਮਲ ਹੋ ਗਿਆ ਅਤੇ ਹਰ ਰੋਜ਼ (*ਅਨਦਿਨੁ*) ਨਾਮ ਦੀ ਆਰਾਧਨਾ ਕਰਨ ਲਗ ਗਿਆ। (ਉਹ) ਇਕੋ ਪਰਮਾਤਮਾ ਬਾਰੇ ਪੜ੍ਹਦਾ ਸੀ, ਇਕੋ ਨਾਮ ਨੂੰ ਸਮਝਦਾ ਸੀ ਅਤੇ (ਪ੍ਰਭੂ ਤੋਂ ਬਿਨਾ) ਕਿਸੇ ਹੋਰ ਨੂੰ ਨਹੀਂ ਸੀ ਜਾਣਦਾ।੪।

ਛੇ ਭੇਖਾਂ ਵਾਲੇ ਜੋਗੀ ਅਤੇ ਸੰਨਿਆਸੀ, ਗੁਰੂ ਤੋਂ ਬਿਨਾ ਭਰਮਾਂ ਵਿਚ ਭੁਲੇ ਪਏ ਹਨ। (ਜੇ ਉਹ) ਸਤਿਗੁਰੂ ਦੀ ਸੇਵਾ ਕਰਨ, ਤਾਂ ਹੀ ਆਤਮ-ਗਿਆਨ ਪ੍ਰਾਪਤ ਕਰ ਸਕਦੇ ਹਨ ਅਤੇ ਹਰਿ ਜੀ ਨੂੰ (ਆਪਣੇ) ਮਨ ਵਿਚ ਵਸਾ ਸਕਦੇ ਹਨ। (ਉਨ੍ਹਾਂ ਦਾ) ਸੱਚੀ ਬਾਣੀ ਨਾਲ ਚਿੱਤ ਲਗ ਸਕਦਾ ਹੈ ਅਤੇ ਆਉਣ ਜਾਣ (ਅਰਥਾਤ ਆਵਾਗਵਣ ਦਾ ਚੱਕਰ) ਮੁਕ ਸਕਦਾ ਹੈ।੫। ਪੰਡਿਤ ਲੋਕ (ਧਰਮ ਗ੍ਰੰਥਾਂ ਅਤੇ ਸ਼ਾਸਤ੍ਰਾਂ ਨੂੰ) ਪੜ੍ਹ ਪੜ੍ਹ ਕੇ ਸਿੱਧਾਂਤਿਕ ਚਰਚਾ ਦਾ ਬਖਾਨ ਕਰਦੇ ਹਨ, (ਪਰ) ਗੁਰੂ ਤੋਂ ਬਿਨਾ (ਉਹ) ਭਰਮ ਵਿਚ ਭੁਲੇ ਪਏ ਹਨ। (ਫਲਸਰੂਪ ਉਨ੍ਹਾਂ ਨੂੰ) ਚੌਰਾਸੀ ਲੱਖ ਜੂਨਾਂ ਵਾਲਾ ਗੇੜ ਪਿਆ ਰਹਿੰਦਾ ਹੈ, ਗੁਰੂ ਦੇ ਸ਼ਬਦ ਤੋਂ ਬਿਨਾ (ਉਨ੍ਹਾਂ ਦੀ) ਮੁਕਤੀ ਨਹੀਂ ਹੋ ਸਕਦੀ। ਜਦੋਂ ਉਹ ਨਾਮ ਦਾ ਸਿਮਰਨ ਕਰਦੇ ਹਨ, ਤਾਂ ਹੀ ਆਪਣਾ ਉੱਧਾਰ (*ਗਤਿ*) ਕਰ ਸਕਦੇ ਹਨ। (ਪਰ ਇਹ ਸਭ ਕੁਝ ਉਦੋਂ ਹੀ ਸੰਭਵ ਹੈ) ਜਦੋਂ ਸਤਿਗੁਰੂ (ਪਰਮਾਤਮਾ ਨਾਲ) ਮੇਲ ਮਿਲਾ ਦਿੰਦਾ ਹੈ।੬। ਜਦੋਂ ਸਤਿਗੁਰੂ ਸਹਿਜ ਸੁਭਾ ਮਿਲ ਜਾਂਦਾ ਹੈ (ਤਾਂ ਉਸ ਦੀ) ਸੱਚੀ ਸੰਗਤ ਕਰਕੇ ਹਰਿ-ਨਾਮ ਉਪਜ ਪੈਂਦਾ ਹੈ। (ਗੁਰੂ ਦੇ ਮਿਲ ਪੈਣ ਨਾਲ ਮੈਂ ਚਾਹੁੰਦਾ ਹਾਂ ਕਿ) ਮਨ ਅਤੇ ਤਨ ਗੁਰੂ ਦੇ ਅਰਪਿਤ ਕਰ ਦਿਆਂ ਅਤੇ ਆਪਾ-ਭਾਵ ਨੂੰ ਖ਼ਤਮ ਕਰਕੇ ਸਤਿਗੁਰੂ ਦੀ ਇੱਛਾ ਅਨੁਸਾਰ ਚਲਾਂ। (ਮੈਂ) ਆਪਣੇ ਗੁਰੂ ਤੋਂ ਸਦਾ ਬਲਿਹਾਰੇ ਜਾਂਦਾ ਹਾਂ ਜੋ ਹਰਿ ਨਾਲ ਮੇਰਾ ਚਿੱਤ ਜੋੜ ਦਿੰਦਾ ਹੈ।੭। (ਸਹੀ ਅਰਥਾਂ ਵਿਚ) ਉਹ ਬ੍ਰਾਹਮਣ ਹੈ ਜੋ ਬ੍ਰਹਮ ਨੂੰ ਪਛਾਣਦਾ (*ਬਿੰਦੇ*) ਹੈ ਅਤੇ ਹਰਿ ਦੇ ਪ੍ਰੇਮ ਨਾਲ ਰੰਗਿਆ ਹੋਇਆ ਹੈ। ਪ੍ਰਭੂ ਸਭ ਜੀਵਾਂ ਦੇ ਨੇੜੇ ਸ਼ਰੀਰਾਂ/ਹਿਰਦਿਆਂ ਵਿਚ ਵਸਦਾ ਹੈ (ਪਰ) ਕੋਈ ਵਿਰਲਾ ਗੁਰਮੁਖ ਹੀ ਇਸ ਨੂੰ ਸਮਝ ਸਕਦਾ ਹੈ। ਹੇ ਨਾਨਕ! ਨਾਮ ਨਾਲ ਹੀ ਪ੍ਰਤਿਸ਼ਠਾ ਮਿਲਦੀ ਹੈ ਅਤੇ ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਨਾਲ) ਜਾਣ ਪਛਾਣ ਹੁੰਦੀ ਹੈ।੮।੫।੨੨।

**ਸਿਰੀ ਰਾਗੁ ਮਹਲਾ ੩**

ਸਭ ਕੋਈ ਸਹਿਜ ਅਵਸਥਾ ਦੀ ਪ੍ਰਾਪਤੀ ਦਾ ਚਾਹਵਾਨ ਹੈ, (ਪਰੰਤੂ) ਗੁਰੂ ਤੋਂ ਬਿਨਾ (ਉਸ ਨੂੰ) ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਪੰਡਿਤ ਅਤੇ ਜੋਤਿਸ਼ੀ ਲੋਕ (ਸ਼ਾਸਤ੍ਰਾਂ ਅਤੇ ਜੋਤਿਸ਼ ਦੇ ਗ੍ਰੰਥਾਂ ਨੂੰ) ਪੜ੍ਹ ਪੜ੍ਹ ਕੇ ਥਕ ਗਏ ਹਨ ਅਤੇ (ਛੇ) ਭੇਖਾਂ ਵਾਲੇ (ਸਾਧੂ) ਵੀ ਭਰਮਾਂ ਵਿਚ ਭੁਲੇ ਹੋਏ ਹਨ। (ਜੇ) ਪਰਮਾਤਮਾ (ਉਨ੍ਹਾਂ ਉਤੇ) ਆਪਣੀ ਇੱਛਾ ਦੁਆਰਾ ਕ੍ਰਿਪਾ ਕਰੇ, (ਤਾਂ ਉਹ) ਗੁਰੂ ਨੂੰ ਮਿਲ ਕੇ ਸਹਿਜ ਅਵਸਥਾ ਨੂੰ ਪ੍ਰਾਪਤ ਕਰ ਲੈਂਦੇ ਹਨ।੧। ਹੇ ਭਾਈ! ਗੁਰੂ ਤੋਂ ਬਿਨਾ ਸਹਿਜ ਅਵਸਥਾ ਦੀ ਪ੍ਰਾਪਤੀ ਨਹੀਂ ਹੁੰਦੀ। (ਗੁਰੂ ਦੇ) ਸ਼ਬਦ ਤੋਂ ਹੀ ਸਹਿਜ ਅਵਸਥਾ ਪੈਦਾ ਹੁੰਦੀ ਹੈ ਅਤੇ ਉਸ ਦੁਆਰਾ ਸਤਿਸਰੂਪ ਹਰਿ ਪਾਈਦਾ ਹੈ।੧।ਰਹਾਉ।

ਸਹਿਜ ਅਵਸਥਾ (ਅਰਥਾਤ ਮਾਨਸਿਕ ਟਿਕਾਉ ਦੀ ਅਵਸਥਾ) ਵਿਚ ਕੀਤਾ (ਹਰਿ-ਜਸ ਦਾ) ਗਾਇਨ ਪ੍ਰਵਾਨ ਚੜ੍ਹਦਾ ਹੈ। ਸਹਿਜ ਅਵਸਥਾ ਤੋਂ ਬਿਨ (ਹਰ ਪ੍ਰਕਾਰ ਦੇ ਅਧਿਆਤਮਿਕ) ਕਥਨ ਵਿਅਰਥ (*ਬਾਦਿ*) ਹਨ। ਮਾਨਸਿਕ ਟਿਕਾਉ ਤੋਂ ਹੀ ਭਗਤੀ (ਦੀ ਭਾਵਨਾ) ਉਤਪੰਨ ਹੁੰਦੀ ਹੈ, ਉਸੇ ਤੋਂ ਈਸ਼ਵਰੀ ਪ੍ਰੇਮ ਅਤੇ ਵੈਰਾਗ (ਦੀ ਭਾਵਨਾ ਦਾ ਵਿਕਾਸ ਹੁੰਦਾ ਹੈ)। ਸਹਿਜ ਅਵਸਥਾ ਨਾਲ ਹੀ ਸੁਖ ਅਤੇ ਸ਼ਾਂਤੀ ਦੀ ਉਪਲਬਧੀ ਹੁੰਦੀ ਹੈ। ਮਨ ਦੀ ਸਥਿਰਤਾ ਤੋਂ ਬਿਨਾ (ਮਨੁੱਖ ਦਾ) ਜੀਵਨ ਵਿਅਰਥ ਹੈ।੨। (ਹੇ ਭਾਈ!) ਆਤਮਿਕ ਸਥਿਰਤਾ (*ਸਹਿਜ*) ਵਿਚ ਸਮਾਧਿ ਲਗਾ ਕੇ ਹਰ ਵੇਲੇ ਹਮੇਸ਼ਾਂ ਸਹਿਜ ਭਾਵ ਨਾਲ ਪਰਮਾਤਮਾ ਦੀ ਉਸਤਤ ਕਰ। ਸਹਿਜ ਅਵਸਥਾ ਵਿਚ ਟਿਕ ਕੇ (ਜੋ) ਪਰਮਾਤਮਾ ਦਾ ਗੁਣ-ਗਾਨ ਕਰਦਾ ਹੈ ਅਤੇ ਲਿਵ ਲਗਾ ਕੇ ਭਗਤੀ ਕਰਦਾ ਹੈ, ਗੁਰੂ ਦੇ ਸ਼ਬਦ



Sri Satguru Jagjit Singh Ji eLibrary NamdhariElibrary@gmail.com

ਸਬਦੇ ਹੀ ਹਰਿ ਮਨਿ ਵਸੈ ਰਸਨਾ ਹਰਿ ਰਸੁ ਖਾਇ ॥੩॥
ਸਹਜੇ ਕਾਲੁ ਵਿਡਾਰਿਆ ਸਚ ਸਰਣਾਈ ਪਾਇ ॥
ਸਹਜੇ ਹਰਿ ਨਾਮੁ ਮਨਿ ਵਸਿਆ ਸਚੀ ਕਾਰ ਕਮਾਇ ॥
ਸੇ ਵਡਭਾਗੀ ਜਿਨੀ ਪਾਇਆ ਸਹਜੇ ਰਹੇ ਸਮਾਇ ॥੪॥

ਮਾਇਆ ਵਿਚਿ ਸਹਜੁ ਨ ਊਪਜੈ ਮਾਇਆ ਦੂਜੈ ਭਾਇ ॥
ਮਨਮੁਖ ਕਰਮ ਕਮਾਵਣੇ ਹਉਮੈ ਜਲੈ ਜਲਾਇ ॥
ਜੰਮਣੁ ਮਰਣੁ ਨ ਚੂਕਈ ਫਿਰਿ ਫਿਰਿ ਆਵੈ ਜਾਇ ॥੫॥
ਤ੍ਰਿਹੁ ਗੁਣਾ ਵਿਚਿ ਸਹਜੁ ਨ ਪਾਈਐ ਤ੍ਰੈ ਗੁਣ ਭਰਮਿ ਭੁਲਾਇ ॥
ਪੜੀਐ ਗੁਣੀਐ ਕਿਆ ਕਥੀਐ ਜਾ ਮੁੰਢਹੁ ਘੁਥਾ ਜਾਇ ॥
ਚਉਥੇ ਪਦ ਮਹਿ ਸਹਜੁ ਹੈ ਗੁਰਮੁਖਿ ਪਲੈ ਪਾਇ ॥੬॥
ਨਿਰਗੁਣ ਨਾਮੁ ਨਿਧਾਨੁ ਹੈ ਸਹਜੇ ਸੋਝੀ ਹੋਇ ॥
ਗੁਣਵੰਤੀ ਸਾਲਾਹਿਆ ਸਚੇ ਸਚੀ ਸੋਇ ॥
ਭੁਲਿਆ ਸਹਜਿ ਮਿਲਾਇਸੀ ਸਬਦਿ ਮਿਲਾਵਾ ਹੋਇ ॥੭॥
ਬਿਨੁ ਸਹਜੈ ਸਭੁ ਅੰਧੁ ਹੈ ਮਾਇਆ ਮੋਹੁ ਗੁਬਾਰੁ ॥
ਸਹਜੇ ਹੀ ਸੋਝੀ ਪਈ ਸਚੈ ਸਬਦਿ ਅਪਾਰਿ ॥
ਆਪੇ ਬਖਸਿ ਮਿਲਾਇਅਨੁ ਪੂਰੇ ਗੁਰ ਕਰਤਾਰਿ ॥੮॥

ਸਹਜੇ ਅਦਿਸਟੁ ਪਛਾਣੀਐ ਨਿਰਭਉ ਜੋਤਿ ਨਿਰੰਕਾਰੁ ॥
ਸਭਨਾ ਜੀਆ ਕਾ ਇਕੁ ਦਾਤਾ ਜੋਤੀ ਜੋਤਿ ਮਿਲਾਵਣਹਾਰੁ ॥
ਪੂਰੈ ਸਬਦਿ ਸਲਾਹੀਐ ਜਿਸ ਦਾ ਅੰਤੁ ਨ ਪਾਰਾਵਾਰੁ ॥੯॥
ਗਿਆਨੀਆ ਕਾ ਧਨੁ ਨਾਮੁ ਹੈ ਸਹਜਿ ਕਰਹਿ ਵਾਪਾਰੁ ॥
ਅਨਦਿਨੁ ਲਾਹਾ ਹਰਿ ਨਾਮੁ ਲੈਨਿ ਅਖੁਟ ਭਰੇ ਭੰਡਾਰ ॥
ਨਾਨਕ ਤੋਟਿ ਨ ਆਵਈ ਦੀਏ ਦੇਵਣਹਾਰਿ ॥੧੦॥੬॥੨੩॥

ਸਿਰੀਰਾਗੁ ਮਹਲਾ ੩ ॥
ਸਤਿਗੁਰਿ ਮਿਲਿਐ ਫੇਰੁ ਨ ਪਵੈ ਜਨਮ ਮਰਣ ਦੁਖੁ ਜਾਇ ॥
ਪੂਰੈ ਸਬਦਿ ਸਭ ਸੋਝੀ ਹੋਈ ਹਰਿ ਨਾਮੈ ਰਹੈ ਸਮਾਇ ॥੧॥
ਮਨ ਮੇਰੇ ਸਤਿਗੁਰ ਸਿਉ ਚਿਤੁ ਲਾਇ ॥
ਨਿਰਮਲੁ ਨਾਮੁ ਸਦ ਨਵਤਨੋ ਆਪਿ ਵਸੈ ਮਨਿ ਆਇ ॥੧॥ ਰਹਾਉ ॥



Sri Satguru Jagjit Singh Ji eLibrary NamdhariElibrary@gmail.com

ਦੁਆਰਾ (ਉਸ ਦੇ) ਮਨ ਵਿਚ ਹਰਿ ਵਸਦਾ ਹੈ ਅਤੇ ਜੀਭ (*ਰਸਨਾ*) ਹਰਿ ਰਸ ਦਾ ਆਨੰਦ ਮਾਣਦੀ ਹੈ।੩। ਸੱਚੇ ਪ੍ਰਭੂ ਦੀ ਸ਼ਰਣ ਵਿਚ ਆ ਕੇ ਸਹਿਜ ਅਵਸਥਾ ਵਿਚ ਰਹਿਣ ਵਾਲੇ ਨੇ ਕਾਲ ਨੂੰ ਦੂਰ ਕਰ ਦਿੱਤਾ (*ਵਿਡਾਰਿਆ*) ਹੈ। ਟਿਕੀ ਹੋਈ ਅਵਸਥਾ ਵਿਚ ਹੀ ਹਰਿ-ਨਾਮ ਮਨ ਵਿਚ ਵਸਦਾ ਹੈ ਅਤੇ ਸੱਚੀ ਕਮਾਈ ਕੀਤੀ ਜਾਂਦੀ ਹੈ। ਉਹ (ਸਾਧਕ) ਵਡਿਆਂ ਭਾਗਾਂ ਵਾਲੇ ਹਨ ਜਿਨ੍ਹਾਂ ਨੇ ਹਰਿ ਨੂੰ ਪ੍ਰਾਪਤ ਕਰ ਲਿਆ ਹੈ। (ਉਹ ਹਮੇਸ਼ਾਂ) ਆਤਮਿਕ ਸਥਿਰਤਾ ਦੀ ਅਵਸਥਾ ਵਿਚ ਮਗਨ ਰਹਿੰਦੇ ਹਨ।੪।

ਮਾਇਆ (ਤੋਂ ਪ੍ਰਭਾਵਿਤ ਹੋਣ ਦੀ ਸਥਿਤੀ ਵਿਚ) ਆਤਮਿਕ ਸਥਿਰਤਾ ਪੈਦਾ ਨਹੀਂ ਹੁੰਦੀ, (ਕਿਉਂਕਿ) ਮਾਇਆ ਦ੍ਵੈਤ-ਭਾਵ ਵਾਲੀ ਹੈ। ਮਨੁਮੁਖਾਂ ਵਾਲੇ ਕਰਮ ਕਰਨ ਨਾਲ (ਮਨੁੱਖ) ਹਉਮੈ ਵਿਚ ਸੜਦਾ ਅਤੇ ਸਾੜਦਾ ਹੈ। (ਉਸ ਦਾ) ਜਨਮ-ਮਰਨ ਸਮਾਪਤ ਨਹੀਂ ਹੁੰਦਾ ਅਤੇ ਬਾਰ ਬਾਰ (ਇਸ ਸੰਸਾਰ ਵਿਚ) ਆਉਂਦਾ ਜਾਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਫਸਿਆ ਰਹਿੰਦਾ ਹੈ)।੫। (ਮਾਇਆ ਦੇ) ਤਿੰਨ ਗੁਣਾਂ (ਰਜੋ, ਸਤੋ, ਤਮੋ) ਵਿਚ ਮਗਨ ਹੋਇਆਂ ਸਹਿਜ ਅਵਸਥਾ ਪ੍ਰਾਪਤ ਨਹੀਂ ਹੋ ਸਕਦੀ, (ਕਿਉਂਕਿ) ਤਿੰਨ ਗੁਣ ਹੀ (ਮਨੁੱਖ ਨੂੰ) ਭਰਮਾਂ ਵਿਚ ਭੁਲਾਉਂਦੇ ਹਨ। (ਅਜਿਹੇ ਮਨੁੱਖਾਂ ਦੇ ਧਰਮ ਪੁਸਤਕਾਂ ਨੂੰ) ਪੜ੍ਹਨ ਅਤੇ ਵਿਚਾਰਨ (*ਗੁਣੀਐ*) ਬਾਰੇ ਕੀ ਕਿਹਾ ਜਾਵੇ (ਜਦੋਂ ਕਿ ਮਨੁੱਖ ਤਿੰਨ ਗੁਣਾਂ ਵਿਚ ਖਚਿਤ ਹੋ ਕੇ ਪ੍ਰਭੂ-ਭਗਤੀ ਦੇ) ਮੂਲ ਕਰਤੱਵ ਤੋਂ ਹੀ ਖੁੰਜ ਗਿਆ ਹੈ। ਸਹਿਜ ਦੀ ਅਵਸਥਾ ਚੌਥੇ ਪਦ (ਤੁਰੀਆਵਸਥਾ) ਵਿਚ ਪ੍ਰਾਪਤ ਹੁੰਦੀ ਹੈ, ਜੋ ਗੁਰੂ ਦੀ ਸਿਖਿਆ ਰਾਹੀਂ ਹਾਸਲ ਹੁੰਦੀ ਹੈ।੬। ਨਿਰਗੁਣ (ਪ੍ਰਭੂ) ਦਾ ਨਾਮ (ਅਮੋਲਕ) ਖ਼ਜ਼ਾਨਾ (*ਨਿਧਾਨੁ*) ਹੈ ਜਿਸ ਦੀ ਸੋਝੀ ਸਹਿਜ ਅਵਸਥਾ ਵਿਚ ਹੀ ਹੁੰਦੀ ਹੈ। ਗੁਣਾਂ ਵਾਲੀ ਜੀਵ-ਇਸਤਰੀ ਹੀ ਪ੍ਰਭੂ ਦੀ ਉਸਤਤ ਕਰਦੀ ਹੈ। ਸਤਿਸਰੂਪ (ਪਰਮਾਤਮਾ ਦੀ ਆਰਾਧਨਾ ਕਾਰਣ ਮਨੁੱਖ ਦੀ) ਸੱਚੀ ਸ਼ੋਭਾ ਹੁੰਦੀ ਹੈ। (ਸੱਚੇ ਮਾਰਗ ਤੋਂ) ਭੁਲਿਆਂ ਹੋਇਆਂ ਨੂੰ (ਪਰਮਾਤਮਾ ਆਪ ਹੀ) ਸਹਿਜ ਅਵਸਥਾ ਵਿਚ ਮਿਲਾ ਦਿੰਦਾ ਹੈ, (ਪਰ ਇਹ) ਮਿਲਾਪ ਗੁਰੂ ਦੇ ਸ਼ਬਦ ਰਾਹੀਂ ਹੀ ਸੰਭਵ ਹੁੰਦਾ ਹੈ।੭। ਸਹਿਜ ਅਵਸਥਾ ਜਾਂ ਮਾਨਸਿਕ ਟਿਕਾਉ ਤੋਂ ਬਿਨਾ ਸਭ (ਪਾਸੇ ਮਾਇਆ ਦੀ) ਅਗਿਆਨਤਾ ਦਾ ਪਸਾਰਾ ਹੈ। (ਇਹ ਸਭ) ਮਾਇਆ ਦੇ ਮੋਹ ਦਾ ਹੀ ਅੰਧਕਾਰ ਹੈ। ਮਾਨਸਿਕ ਟਿਕਾਉ ਨਾਲ ਹੀ ਅਪਾਰ ਸੱਚੇ ਸ਼ਬਦ ਦੀ ਸਮਝ ਆਉਂਦੀ ਹੈ। ਪੂਰਣ ਗੁਰੂ-ਕਰਤਾਰ ਆਪ ਹੀ ਬਖ਼ਸ਼ਿਸ਼ ਕਰਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੮।

ਸਹਿਜ ਅਵਸਥਾ ਵਿਚ ਹੀ ਨ ਦ੍ਰਿਸ਼ਟੀਗੋਚਰ ਹੋ ਸਕਣ ਵਾਲੇ ਨਿਰਭਉ, ਜੋਤਿ ਸਰੂਪ ਨਿਰੰਕਾਰ ਦੀ ਪਛਾਣ ਪ੍ਰਾਪਤ ਹੁੰਦੀ ਹੈ। (ਸੰਸਾਰ ਦੇ) ਸਾਰਿਆਂ ਜੀਵਾਂ ਦਾ ਇਕੋ ਦਾਤਾ ਹੈ (ਜੋ ਜੀਵ ਦੀ) ਜੋਤਿ ਨੂੰ (ਬ੍ਰਹਮੀ) ਜੋਤਿ ਵਿਚ ਮਿਲਾ ਦੇਣ ਵਾਲਾ ਹੈ। ਜਿਸ (ਪਰਮਾਤਮਾ ਦਾ) ਅੰਤ ਅਤੇ ਆਰ-ਪਾਰ ਨਹੀਂ ਹੈ, (ਉਸ ਦੀ) ਉਪਾਸਨਾ ਪੂਰੇ ਗੁਰੂ ਦੇ ਸ਼ਬਦ ਰਾਹੀਂ ਕਰਨੀ ਚਾਹੀਦੀ ਹੈ।੯। (ਬ੍ਰਹਮ ਨੂੰ ਸਮਝਣ ਵਾਲੇ) ਗਿਆਨੀ ਸਾਧਕਾਂ ਦਾ ਨਾਮ ਹੀ ਧਨ (ਮੂੜੀ) ਹੈ, (ਜਿਸ ਦਾ) ਵਪਾਰ (ਉਹ) ਸਹਿਜ ਅਵਸਥਾ ਵਿਚ ਕਰਦੇ ਹਨ। (ਉਹ) ਹਰ ਰੋਜ਼ (*ਅਨਦਿਨੁ*) ਹਰਿ ਨਾਮ ਦਾ ਲਾਭ ਪ੍ਰਾਪਤ ਕਰਦੇ ਹਨ ਅਤੇ ਉਨ੍ਹਾਂ ਦੇ (ਨਾਮ ਧਨ ਨਾਲ) ਭਰੇ ਹੋਏ ਭੰਡਾਰ ਕਦੇ ਮੁਕਦੇ ਨਹੀਂ ਹਨ। ਹੇ ਨਾਨਕ! (ਇਨ੍ਹਾਂ ਖ਼ਜ਼ਾਨਿਆਂ ਵਿਚ) ਕਦੇ ਤੋਟ ਨਹੀਂ ਆਉਂਦੀ (ਕਿਉਂਕਿ) ਪ੍ਰਭੂ ਨੇ ਆਪ ਪ੍ਰਦਾਨ ਕੀਤੇ ਹੋਏ ਹਨ।੧੦।੬।੨੩।

**ਸਿਰੀ ਰਾਗੁ ਮਹਲਾ ੩**

ਸਤਿਗੁਰੂ ਦੇ ਮਿਲਣ ਨਾਲ (ਆਵਾਗਵਣ ਦਾ) ਫੇਰਾ ਨਹੀਂ ਪੈਂਦਾ ਅਤੇ ਜਨਮ-ਮਰਨ ਦਾ ਦੁਖ ਖ਼ਤਮ ਹੋ ਜਾਂਦਾ ਹੈ। (ਜਿਸ ਨੂੰ) ਪੂਰੇ ਗੁਰੂ ਰਾਹੀਂ ਸ਼ਬਦ ਦੀ ਸਭ ਸੋਝੀ ਹੋ ਜਾਂਦੀ ਹੈ, (ਉਹ) ਹਰਿਨਾਮ ਵਿਚ ਹੀ ਲੀਨ ਰਹਿੰਦਾ ਹੈ।੧। ਹੇ ਮੇਰੇ ਮਨ! ਸਤਿਗੁਰੂ ਨਾਲ ਆਪਣਾ ਚਿੱਤ ਜੋੜ। (ਪ੍ਰਭੂ ਦਾ) ਨਿਰਮਲ ਨਾਮ ਸਦਾ ਨਵੀਨ ਹੈ, ਆਪੇ ਹੀ ਮਨ ਵਿਚ ਆ ਵਸਦਾ ਹੈ।੧।ਰਹਾਉ।



Sri Satguru Jagjit Singh Ji eLibrary NamdhariElibrary@gmail.com

ਹਰਿ ਜੀਉ ਰਾਖਹੁ ਅਪੁਨੀ ਸਰਣਾਈ ਜਿਉ ਰਾਖਹਿ ਤਿਉ ਰਹਣਾ ॥
ਗੁਰ ਕੈ ਸਬਦਿ ਜੀਵਤੁ ਮਰੈ ਗੁਰਮੁਖਿ ਭਵਜਲੁ ਤਰਣਾ ॥੨॥
ਵਡੈ ਭਾਗਿ ਨਾਉ ਪਾਈਐ ਗੁਰਮਤਿ ਸਬਦਿ ਸੁਹਾਈ ॥
ਆਪੇ ਮਨਿ ਵਸਿਆ ਪ੍ਰਭੁ ਕਰਤਾ ਸਹਜੇ ਰਹਿਆ ਸਮਾਈ ॥੩॥
ਇਕਨਾ ਮਨਮੁਖਿ ਸਬਦੁ ਨ ਭਾਵੈ ਬੰਧਨਿ ਬੰਧਿ ਭਵਾਇਆ ॥
ਲਖ ਚਉਰਾਸੀਹ ਫਿਰਿ ਫਿਰਿ ਆਵੈ ਬਿਰਥਾ ਜਨਮੁ ਗਵਾਇਆ ॥੪॥

ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ ॥
ਅਨਦਿਨੁ ਗੁਣ ਗਾਵਹਿ ਸਦ ਨਿਰਮਲ ਸਹਜੇ ਨਾਮਿ ਸਮਾਤੇ ॥੫॥
ਗੁਰਮੁਖਿ ਅੰਮ੍ਰਿਤ ਬਾਣੀ ਬੋਲਹਿ ਸਭ ਆਤਮ ਰਾਮੁ ਪਛਾਣੀ ॥
ਏਕੋ ਸੇਵਨਿ ਏਕੁ ਅਰਾਧਹਿ ਗੁਰਮੁਖਿ ਅਕਥ ਕਹਾਣੀ ॥੬॥
ਸਚਾ ਸਾਹਿਬੁ ਸੇਵੀਐ ਗੁਰਮੁਖਿ ਵਸੈ ਮਨਿ ਆਇ ॥
ਸਦਾ ਰੰਗਿ ਰਾਤੇ ਸਚ ਸਿਉ ਅਪੁਨੀ ਕਿਰਪਾ ਕਰੇ ਮਿਲਾਇ ॥੭॥
ਆਪੇ ਕਰੇ ਕਰਾਏ ਆਪੇ ਇਕਨਾ ਸੁਤਿਆ ਦੇਇ ਜਗਾਇ ॥
ਆਪੇ ਮੇਲਿ ਮਿਲਾਇਦਾ ਨਾਨਕ ਸਬਦਿ ਸਮਾਇ ॥੮॥੭॥੨੪॥

ਸਿਰੀਰਾਗੁ ਮਹਲਾ ੩ ॥
ਸਤਿਗੁਰਿ ਸੇਵਿਐ ਮਨੁ ਨਿਰਮਲਾ ਭਏ ਪਵਿਤੁ ਸਰੀਰ ॥
ਮਨਿ ਆਨੰਦੁ ਸਦਾ ਸੁਖੁ ਪਾਇਆ ਭੇਟਿਆ ਗਹਿਰ ਗੰਭੀਰੁ ॥
ਸਚੀ ਸੰਗਤਿ ਬੈਸਣਾ ਸਚਿ ਨਾਮਿ ਮਨੁ ਧੀਰ ॥੧॥
ਮਨ ਰੇ ਸਤਿਗੁਰੁ ਸੇਵਿ ਨਿਸੰਗੁ ॥
ਸਤਿਗੁਰੁ ਸੇਵਿਐ ਹਰਿ ਮਨਿ ਵਸੈ ਲਗੈ ਨ ਮੈਲੁ ਪਤੰਗੁ ॥੧॥ ਰਹਾਉ ॥

ਸਚੈ ਸਬਦਿ ਪਤਿ ਊਪਜੈ ਸਚੇ ਸਚਾ ਨਾਉ ॥
ਜਿਨੀ ਹਉਮੈ ਮਾਰਿ ਪਛਾਣਿਆ ਹਉ ਤਿਨ ਬਲਿਹਾਰੈ ਜਾਉ ॥
ਮਨਮੁਖ ਸਚੁ ਨ ਜਾਣਨੀ ਤਿਨ ਠਉਰ ਨ ਕਤਹੂ ਥਾਉ ॥੨॥
ਸਚੁ ਖਾਣਾ ਸਚੁ ਪੈਨਣਾ ਸਚੇ ਹੀ ਵਿਚਿ ਵਾਸੁ ॥
ਸਦਾ ਸਚਾ ਸਾਲਾਹਣਾ ਸਚੈ ਸਬਦਿ ਨਿਵਾਸੁ ॥
ਸਭੁ ਆਤਮ ਰਾਮੁ ਪਛਾਣਿਆ ਗੁਰਮਤੀ ਨਿਜ ਘਰਿ ਵਾਸੁ ॥੩॥
ਸਚੁ ਵੇਖਣੁ ਸਚੁ ਬੋਲਣਾ ਤਨੁ ਮਨੁ ਸਚਾ ਹੋਇ ॥
ਸਚੀ ਸਾਖੀ ਉਪਦੇਸੁ ਸਚੁ ਸਚੇ ਸਚੀ ਸੋਇ ॥
ਜਿੰਨੀ ਸਚੁ ਵਿਸਾਰਿਆ ਸੇ ਦੁਖੀਏ ਚਲੇ ਰੋਇ ॥੪॥



Sri Satguru Jagjit Singh Ji eLibrary NamdhariElibrary@gmail.com

ਹੇ ਪ੍ਰਭੂ ਜੀ! (ਸਾਨੂੰ) ਆਪਣੀ ਸ਼ਰਣ ਵਿਚ ਰਖੋ, ਜਿਵੇਂ (ਤੁਸੀਂ) ਰਖੋਗੇ ਤਿਵੇਂ ਅਸੀਂ ਰਹਾਂਗੇ। (ਜੋ ਸਾਧਕ) ਗੁਰੂ ਦੇ ਸ਼ਬਦ ਵਿਚ ਜੀਉਂਦਿਆਂ ਹੀ ਮਰ ਜਾਂਦਾ ਹੈ, (ਉਹ) ਗੁਰਮੁਖ ਸੰਸਾਰ ਸਾਗਰ (*ਭਵਜਲੁ*) ਤੋਂ ਤਰ ਜਾਂਦਾ ਹੈ।੨। ਚੰਗੀ ਕਿਸਮਤ ਨਾਲ ਹੀ ਨਾਮ ਪ੍ਰਾਪਤ ਹੁੰਦਾ ਹੈ, ਗੁਰੂ ਦੀ ਮਤਿ ਅਤੇ ਸ਼ਬਦ ਰਾਹੀਂ (ਜੀਵਨ) ਸੁਹਾਵਣਾ ਹੋ ਜਾਂਦਾ ਹੈ। (ਸ੍ਰਿਸ਼ਟੀ ਦਾ) ਕਰਤਾ ਪਰਮਾਤਮਾ ਆਪ ਹੀ ਮਨ ਵਿਚ ਆ ਕੇ ਵਸ ਜਾਂਦਾ ਹੈ ਅਤੇ (ਮਨੁੱਖ) ਸਹਿਜ ਅਵਸਥਾ ਵਿਚ ਟਿਕਿਆ ਰਹਿੰਦਾ ਹੈ।੩। ਕਈ ਅਜਿਹੇ ਮਨਮੁਖ ਹਨ, (ਜਿਨ੍ਹਾਂ ਨੂੰ) ਸ਼ਬਦ ਚੰਗਾ ਨਹੀਂ ਲਗਦਾ। (ਉਨ੍ਹਾਂ ਨੂੰ ਮਾਇਆ ਦੇ ਬੰਧਨਾਂ ਵਿਚ) ਬੰਨ੍ਹ ਕੇ (ਆਵਾਗਵਣ ਵਿਚ) ਫਿਰਾਇਆ ਜਾਂਦਾ ਹੈ। (ਉਹ) ਚੌਰਾਸੀ ਲੱਖ ਜੂਨਾਂ ਮੁੜ ਮੁੜ ਕੇ ਆਉਂਦੇ ਹਨ ਅਤੇ (ਆਪਣਾ ਕੀਮਤੀ) ਜਨਮ ਵਿਅਰਥ ਵਿਚ ਗਵਾ ਦਿੰਦੇ ਹਨ।੪।

ਭਗਤਾਂ ਦੇ ਮਨ ਵਿਚ ਸਦਾ ਆਨੰਦ ਦੀ ਸਥਿਤੀ ਬਣੀ ਰਹਿੰਦੀ ਹੈ ਅਤੇ ਸੱਚੇ ਸ਼ਬਦ ਦੇ ਰੰਗ ਵਿਚ ਰੰਗੇ ਰਹਿੰਦੇ ਹਨ। ਹਰ ਰੋਜ਼ (*ਅਨਦਿਨੁ*) ਸਦਾ ਨਿਰਮਲ ਰਹਿਣ ਵਾਲੇ (ਪ੍ਰਭੂ) ਦੇ ਗੁਣ ਗਾਉਂਦੇ ਰਹਿੰਦੇ ਹਨ ਅਤੇ ਸਹਿਜ ਸੁਭਾ ਨਾਮ ਵਿਚ ਮਗਨ ਰਹਿੰਦੇ ਹਨ।੫। ਗੁਰਮੁਖ (ਵਿਅਕਤੀ) ਅੰਮ੍ਰਿਤ ਤੁੱਲ ਮਿਠੇ ਬੋਲ ਬੋਲਦੇ ਹਨ (ਕਿਉਂਕਿ ਉਹ) ਸਭ ਦੀ ਅੰਤਰ ਆਤਮਾ ਵਿਚ ਇਕੋ ਰਾਮ ਨੂੰ ਹੀ ਪਛਾਣਦੇ ਹਨ। (ਉਹ) ਇਕੋ (ਪਰਮਾਤਮਾ) ਨੂੰ ਸੇਵਦੇ ਹਨ, ਇਕੋ ਦੀ ਆਰਾਧਨਾ ਕਰਦੇ ਹਨ, ਗੁਰਮੁਖ ਵਿਅਕਤੀਆਂ ਦੀ ਸਥਿਤੀ ਕਥਨ ਤੋਂ ਬਾਹਰ ਹੈ।੬। (ਜੋ ਸਦਾ) ਸੱਚੇ ਪਰਮਾਤਮਾ ਦੀ ਸੇਵਾ ਕਰਦੇ ਰਹਿੰਦੇ ਹਨ, (ਉਨ੍ਹਾਂ) ਗੁਰਮੁਖਾਂ ਦੇ ਮਨ ਵਿਚ (ਪ੍ਰਭੂ) ਆ ਵਸਦਾ ਹੈ। (ਜੋ) ਸਦਾ ਸਤਿਸਰੂਪ ਪ੍ਰਭੂ ਦੇ ਪ੍ਰੇਮ ਵਿਚ ਰੰਗੇ ਰਹਿੰਦੇ ਹਨ, (ਉਨ੍ਹਾਂ ਨੂੰ ਪਰਮਾਤਮਾ) ਆਪਣੀ ਕ੍ਰਿਪਾ ਦੁਆਰਾ (ਆਪਣੇ ਵਿਚ) ਮਿਲਾ ਲੈਂਦਾ ਹੈ।੭। (ਉਹ ਪਰਮਾਤਮਾ) ਆਪ ਹੀ ਕਰਦਾ ਹੈ ਅਤੇ ਆਪ ਹੀ ਕਰਾਉਂਦਾ ਹੈ। ਕਈਆਂ ਨੂੰ (ਮਾਇਆ ਦੇ ਪ੍ਰਭਾਵ ਕਾਰਣ ਅਗਿਆਨਤਾ ਵਿਚ) ਸੁਤਿਆਂ ਹੋਇਆਂ ਨੂੰ ਜਗਾ ਕੇ ਦਿੰਦਾ ਹੈ। ਹੇ ਨਾਨਕ! (ਉਹ ਪ੍ਰਭੂ) ਆਪ ਹੀ ਮੇਲ ਮਿਲਾਉਂਦਾ ਹੈ ਅਤੇ (ਆਪ ਹੀ) ਸ਼ਬਦ ਵਿਚ ਲੀਨ ਕਰ ਦਿੰਦਾ ਹੈ।੮।੭।੨੪।

**ਸਿਰੀ ਰਾਗੁ ਮਹਲਾ ੩**

ਸਤਿਗੁਰੂ ਦੀ ਸੇਵਾ ਕਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ ਅਤੇ ਸ਼ਰੀਰ ਵੀ ਪਵਿਤਰ (ਹੋ ਜਾਂਦਾ ਹੈ)। (ਅਜਿਹੇ ਸਾਧਕ ਦੇ) ਮਨ ਵਿਚ ਆਨੰਦ ਵਸ ਜਾਂਦਾ ਹੈ ਅਤੇ (ਉਹ) ਸਦਾ ਲਈ ਸੁਖ ਪ੍ਰਾਪਤ ਕਰਦਾ ਹੈ, (ਉਸ ਨੂੰ) ਗਹਿਰ ਗੰਭੀਰ (ਪ੍ਰਭੂ) ਮਿਲ ਪੈਂਦਾ ਹੈ। ਸੱਚੀ ਸੰਗਤ ਵਿਚ ਬੈਠਣ ਨਾਲ ਸੱਚੇ ਨਾਮ ਕਰਕੇ ਮਨ ਵਿਚ ਧੀਰਜ ਪੈਦਾ ਹੁੰਦਾ ਹੈ।੧। ਹੇ (ਮੇਰੇ) ਮਨ! ਸਤਿਗੁਰੂ ਦੀ ਨਿਸੰਗ ਹੋ ਕੇ ਸੇਵਾ ਕਰ। ਸਤਿਗੁਰੂ ਦੀ ਸੇਵਾ ਕਰਨ ਨਾਲ ਪਰਮਾਤਮਾ ਮਨ ਵਿਚ ਵਸ ਜਾਂਦਾ ਹੈ ਅਤੇ ਕਿਸੇ ਵੀ ਅੰਗ (*ਪਤੰਗੁ*-ਪ੍ਰਤਿ ਅੰਗ) ਨੂੰ ਮੈਲ ਨਹੀਂ ਲਗਦੀ।੧। ਰਹਾਉ।

ਸੱਚੇ ਸ਼ਬਦ (ਨਾਲ ਜੁੜਿਆਂ) ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। (ਇਸ ਪ੍ਰਕਾਰ ਦੇ) ਸੱਚੇ (ਸਾਧਕਾਂ ਪਾਸ) ਸੱਚਾ ਨਾਮ ਹੁੰਦਾ ਹੈ। ਜਿਨ੍ਹਾਂ (ਸਾਧਕਾਂ) ਨੇ ਹਉਮੈ ਨੂੰ ਮਾਰ ਕੇ (ਪਰਮਾਤਮਾ ਨੂੰ) ਪਛਾਣ ਲਿਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ। ਮਨਮੁਖ ਵਿਅਕਤੀ ਸੱਚੇ ਪਰਮਾਤਮਾ ਨੂੰ ਨਹੀਂ ਸਮਝਦੇ, ਉਨ੍ਹਾਂ ਨੂੰ ਕਿਤੇ ਵੀ ਠੌਰ ਠਿਕਾਣਾ ਨਹੀਂ ਮਿਲਦਾ ਹੈ।੨। (ਜਿਨ੍ਹਾਂ ਸਾਧਕਾਂ ਦਾ) ਸੱਚਾ ਨਾਮ ਭੋਜਨ ਬਣ ਜਾਂਦਾ ਹੈ, ਸੱਚਾ ਨਾਮ ਹੀ ਪੁਸ਼ਾਕ ਹੋ ਜਾਂਦੀ ਹੈ ਅਤੇ ਸੱਚੇ ਨਾਮ ਵਿਚ ਹੀ ਵਾਸਾ ਬਣਾ ਲੈਂਦੇ ਹਨ (ਅਰਥਾਤ ਟਿਕੇ ਰਹਿੰਦੇ ਹਨ), (ਉਹ) ਸਦਾ ਸੱਚੇ ਨਾਮ ਦੀ ਸਰਾਹਨਾ ਕਰਦੇ ਹਨ ਅਤੇ ਸੱਚੇ ਸ਼ਬਦ ਵਿਚ ਹੀ ਨਿਵਾਸ ਕਰਦੇ ਹਨ। (ਉਨ੍ਹਾਂ ਨੇ) ਸਭ ਦੀ ਅੰਤਰ ਆਤਮਾ ਵਿਚ ਰਾਮ (ਨੂੰ ਵਿਆਪਕ ਹੋਇਆ) ਪਛਾਣ ਲਿਆ ਹੈ। ਗੁਰੂ ਦੀ ਮਤਿ ਦੁਆਰਾ (ਉਨ੍ਹਾਂ ਦੇ) ਅੰਤਰ ਆਤਮੇ ਵਿਚ ਸਦਾ ਟਿਕਾਉ ਬਣਿਆ ਰਹਿੰਦਾ ਹੈ।੩। (ਉਨ੍ਹਾਂ ਦਾ) ਵੇਖਣਾ ਅਤੇ ਬੋਲਣਾ ਸੱਚਾ ਹੁੰਦਾ ਹੈ ਅਤੇ ਤਨ ਤੇ ਮਨ ਵੀ ਸੱਚਾ ਹੁੰਦਾ ਹੈ। (ਉਨ੍ਹਾਂ ਦੀ) ਸਿਖਿਆ ਅਤੇ ਉਪਦੇਸ਼ ਸੱਚੇ ਹੁੰਦੇ ਹਨ ਅਤੇ ਸ਼ੋਭਾ ਵੀ ਸੱਚੀ ਹੁੰਦੀ ਹੈ। ਜਿਨ੍ਹਾਂ ਨੇ ਸੱਚੇ ਨਾਮ ਨੂੰ ਭੁਲਾ



Sri Satguru Jagjit Singh Ji eLibrary NamdhariElibrary@gmail.com

ਸਤਿਗੁਰੁ ਜਿਨੀ ਨ ਸੇਵਿਓ ਸੇ ਕਿਤੁ ਆਏ ਸੰਸਾਰਿ ॥
ਜਮ ਦਰਿ ਬਧੇ ਮਾਰੀਅਹਿ ਕੂਕ ਨ ਸੁਣੈ ਪੂਕਾਰ ॥
ਬਿਰਥਾ ਜਨਮੁ ਗਵਾਇਆ ਮਰਿ ਜੰਮਹਿ ਵਾਰੋ ਵਾਰ ॥੫॥
ਏਹੁ ਜਗੁ ਜਲਤਾ ਦੇਖਿ ਕੈ ਭਜਿ ਪਏ ਸਤਿਗੁਰ ਸਰਣਾ ॥
ਸਤਿਗੁਰਿ ਸਚੁ ਦਿੜਾਇਆ ਸਦਾ ਸਚਿ ਸੰਜਮਿ ਰਹਣਾ ॥
ਸਤਿਗੁਰ ਸਚਾ ਹੈ ਬੋਹਿਥਾ ਸਬਦੇ ਭਵਜਲੁ ਤਰਣਾ ॥੬॥
ਲਖ ਚਉਰਾਸੀਹ ਫਿਰਦੇ ਰਹੇ ਬਿਨੁ ਸਤਿਗੁਰ ਮੁਕਤਿ ਨ ਹੋਈ ॥
ਪੜਿ ਪੜਿ ਪੰਡਿਤ ਮੋਨੀ ਥਕੇ ਦੂਜੈ ਭਾਇ ਪਤਿ ਖੋਈ ॥
ਸਤਿਗੁਰਿ ਸਬਦੁ ਸੁਣਾਇਆ ਬਿਨੁ ਸਚੇ ਅਵਰੁ ਨ ਕੋਈ ॥੭॥
ਜੋ ਸਚੈ ਲਾਏ ਸੇ ਸਚਿ ਲਗੇ ਨਿਤ ਸਚੀ ਕਾਰ ਕਰੰਨਿ ॥
ਤਿਨਾ ਨਿਜ ਘਰਿ ਵਾਸਾ ਪਾਇਆ ਸਚੈ ਮਹਲਿ ਰਹੰਨਿ ॥
ਨਾਨਕ ਭਗਤ ਸੁਖੀਏ ਸਦਾ ਸਚੈ ਨਾਮਿ ਰਚੰਨਿ ॥੮॥੧੭॥੮॥੨੫॥

ਸਿਰੀਰਾਗੁ ਮਹਲਾ ੫ ॥
ਜਾ ਕਉ ਮੁਸਕਲੁ ਅਤਿ ਬਣੈ ਢੋਈ ਕੋਇ ਨ ਦੇਇ ॥
ਲਾਗੂ ਹੋਏ ਦੁਸਮਨਾ ਸਾਕ ਭਿ ਭਜਿ ਖਲੇ ॥
ਸਭੋ ਭਜੈ ਆਸਰਾ ਚੁਕੈ ਸਭੁ ਅਸਰਾਉ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਲਗੈ ਨ ਤਤੀ ਵਾਉ ॥੧॥
ਸਾਹਿਬੁ ਨਿਤਾਣਿਆ ਕਾ ਤਾਣੁ ॥
ਆਇ ਨ ਜਾਈ ਥਿਰੁ ਸਦਾ ਗੁਰ ਸਬਦੀ ਸਚੁ ਜਾਣੁ ॥੧॥ ਰਹਾਉ ॥

ਜੇ ਕੋ ਹੋਵੈ ਦੁਬਲਾ ਨੰਗ ਭੁਖ ਕੀ ਪੀਰ ॥
ਦਮੜਾ ਪਲੈ ਨਾ ਪਵੈ ਨਾ ਕੋ ਦੇਵੈ ਧੀਰ ॥
ਸੁਆਰਥੁ ਸੁਆਉ ਨ ਕੋ ਕਰੇ ਨਾ ਕਿਛੁ ਹੋਵੈ ਕਾਜੁ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਹਚਲੁ ਹੋਵੈ ਰਾਜੁ ॥੨॥
ਜਾ ਕਉ ਚਿੰਤਾ ਬਹੁਤੁ ਬਹੁਤੁ ਦੇਹੀ ਵਿਆਪੈ ਰੋਗੁ ॥
ਗ੍ਰਿਸਤਿ ਕੁਟੰਬਿ ਪਲੇਟਿਆ ਕਦੇ ਹਰਖੁ ਕਦੇ ਸੋਗੁ ॥
ਗਉਣੁ ਕਰੇ ਚਹੁ ਕੁੰਟ ਕਾ ਘੜੀ ਨ ਬੈਸਣੁ ਸੋਇ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਨੁ ਮਨੁ ਸੀਤਲੁ ਹੋਇ ॥੩॥
ਕਾਮਿ ਕਰੋਧਿ ਮੋਹਿ ਵਸਿ ਕੀਆ ਕਿਰਪਨ ਲੋਭਿ ਪਿਆਰੁ ॥
ਚਾਰੇ ਕਿਲਵਿਖ ਉਨਿ ਅਘ ਕੀਏ ਹੋਆ ਅਸੁਰ ਸੰਘਾਰੁ ॥



Sri Satguru Jagjit Singh Ji eLibrary NamdhariElibrary@gmail.com

ਦਿੱਤਾ ਹੈ, (ਉਹ ਇਸ ਸੰਸਾਰ ਵਿਚੋਂ) ਦੁਖੀ ਹੋ ਕੇ ਜਾਂਦੇ ਹਨ।੪।

ਜਿਨ੍ਹਾਂ ਨੇ ਸਤਿਗੁਰੂ ਦੀ ਆਰਾਧਨਾ ਨਹੀਂ ਕੀਤੀ, ਉਹ ਕਿਸ ਲਈ ਸੰਸਾਰ ਵਿਚ ਆਏ ਹਨ ? (ਅਜਿਹੇ ਲੋਕਾਂ ਨੂੰ) ਜਮ ਦੇ ਦੁਆਰ ਉਤੇ ਬੰਨ੍ਹ ਕੇ ਮਾਰਿਆ ਜਾਂਦਾ ਹੈ ਅਤੇ (ਉਨ੍ਹਾਂ ਦੀ ਕੋਈ) ਕੂਕ ਪੁਕਾਰ ਨਹੀਂ ਸੁਣਦਾ। (ਉਨ੍ਹਾਂ ਨੇ) ਵਿਅਰਥ ਵਿਚ ਆਪਣਾ ਜਨਮ ਗਵਾ ਦਿੱਤਾ ਹੈ ਅਤੇ ਬਾਰ ਬਾਰ ਜੰਮਦੇ ਮਰਦੇ ਰਹਿੰਦੇ ਹਨ।੫। (ਜੋ ਸਾਧਕ) ਇਸ ਸੰਸਾਰ ਨੂੰ (ਮਨੋਵਿਕਾਰਾਂ ਦੀ ਅੱਗ ਵਿਚ) ਸੜਦਾ ਵੇਖ ਕੇ ਸਤਿਗੁਰੂ ਦੀ ਸ਼ਰਣ ਵਿਚ ਭਜ ਕੇ ਜਾ ਪੈਂਦੇ ਹਨ, (ਉਨ੍ਹਾਂ ਨੂੰ) ਸਤਿਗੁਰੂ ਸੱਚਾ ਨਾਮ ਦ੍ਰਿੜ੍ਹ ਕਰਾ ਦਿੰਦਾ ਹੈ ਅਤੇ (ਉਹ)ਸਦਾ ਸੱਚ ਦੇ ਸੰਜਮ ਵਿਚ ਰਹਿਣ ਲਗ ਜਾਂਦੇ ਹਨ। ਸੱਚਾ ਸਤਿਗੁਰੂ (ਭਵਸਾਗਰ ਵਿਚੋਂ) ਤਰਨ ਦਾ ਜਹਾਜ਼ (*ਬੋਹਿਥਾ*) ਹੈ। ਗੁਰੂ ਦੇ ਸ਼ਬਦ ਨਾਲ ਹੀ ਸੰਸਾਰ ਸਾਗਰ ਨੂੰ ਤਰਿਆ ਜਾ ਸਕਦਾ ਹੈ।੬। (ਮਨਮੁਖ ਵਿਅਕਤੀ) ਚੌਰਾਸੀ ਲੱਖ ਜੂਨਾਂ ਵਿਚ ਫਿਰਦੇ ਰਹਿੰਦੇ ਹਨ, ਗੁਰੂ ਤੋਂ ਬਿਨਾ (ਉਨ੍ਹਾਂ ਨੂੰ) ਮੁਕਤੀ ਪ੍ਰਾਪਤ ਨਹੀਂ ਹੁੰਦੀ। ਪੰਡਿਤ ਲੋਕ (ਧਰਮ ਪੁਸਤਕਾਂ) ਪੜ੍ਹ ਪੜ੍ਹ ਕੇ ਅਤੇ ਮੋਨੀ (ਚੁਪ ਰਹਿ ਰਹਿ ਕੇ) ਥਕ ਗਏ, ਪਰ ਦ੍ਵੈਤ-ਭਾਵ ਕਾਰਣ (ਉਨ੍ਹਾਂ ਨੇ) ਆਪਣੀ ਪ੍ਰਤਿਸ਼ਠਾ ਖ਼ਤਮ ਕਰ ਲਈ। ਸਤਿਗੁਰੂ ਨੇ ਸ਼ਬਦ ਰਾਹੀਂ (ਸੰਸਾਰ ਵਾਸੀਆਂ ਨੂੰ) ਦਸ ਦਿੱਤਾ ਹੈ ਕਿ (ਇਸ ਸੰਸਾਰ ਵਿਚ) ਸਤਿਸਰੂਪ ਪਰਮਾਤਮਾ ਤੋਂ ਬਿਨਾ ਹੋਰ ਕੋਈ ਨਹੀਂ ਹੈ।੭। ਜਿਨ੍ਹਾਂ ਨੂੰ ਸੱਚੇ ਪਰਮਾਤਮਾ ਨੇ (ਸੱਚ ਨਾਲ) ਲਗਾਇਆ ਹੋਇਆ ਹੈ, ਉਹੀ ਸੱਚੇ ਨਾਮ ਵਿਚ ਲਗਦੇ ਹਨ ਅਤੇ ਹਰ ਰੋਜ਼ ਸੱਚੀ ਕਮਾਈ ਕਰਦੇ ਹਨ। ਉਨ੍ਹਾਂ ਨੇ ਆਪਣੇ ਵਾਸਤਵਿਕ ਘਰ ਵਿਚ ਨਿਵਾਸ ਪ੍ਰਾਪਤ ਕਰ ਲਿਆ ਹੈ ਅਤੇ ਉਹ ਸੱਚੇ ਪਰਮਾਤਮਾ ਦੀ ਦਰਗਾਹ ਵਿਚ ਰਹਿੰਦੇ ਹਨ। ਹੇ ਨਾਨਕ ! ਭਗਤ ਲੋਕ ਸਦਾ ਸੁਖੀ ਹਨ (ਕਿਉਂਕਿ ਉਹ) ਸਦਾ ਸੱਚੇ ਨਾਮ ਵਿਚ ਮਗਨ ਰਹਿੰਦੇ ਹਨ।੮।੧੭।੮।੨੫।

**ਸਿਰੀ ਰਾਗੁ ਮਹਲਾ ੫**

ਜਿਸ ਨੂੰ ਡਾਢੀ ਮੁਸ਼ਕਲ ਆ ਬਣੇ ਅਤੇ ਕੋਈ ਵੀ (ਉਸ ਨੂੰ) ਸਹਾਰਾ ਨ ਦੇਵੇ, ਦੁਸ਼ਮਨ ਮਗਰ ਪੈ ਜਾਣ ਅਤੇ ਸਕੇ-ਸੰਬੰਧੀ (ਮਦਦ ਕਰਨੋਂ) ਭਜ ਜਾਣ। ਸਭ ਤਰ੍ਹਾਂ ਦਾ ਆਸਰਾ ਦੂਰ ਹੋ ਜਾਏ ਅਤੇ ਸਭ ਤਰ੍ਹਾਂ ਦਾ ਸਹਾਰਾ ਮੁਕ ਜਾਏ। (ਅਜਿਹੀ ਸਥਿਤੀ ਵਿਚ ਜੇ) ਉਸ ਨੂੰ ਪਰਮਾਤਮਾ ਚੇਤੇ ਆ ਜਾਵੇ, ਤਾਂ ਉਸ ਨੂੰ ਤੱਤੀ ਹਵਾ ਵੀ ਨਹੀਂ ਲਗ ਸਕਦੀ (ਅਰਥਾਤ ਸਾਰੇ ਵਿਰੋਧੀ ਉਸ ਨੂੰ ਕਿਸੇ ਪ੍ਰਕਾਰ ਦਾ ਕੋਈ ਨੁਕਸਾਨ ਨਹੀਂ ਪਹੁੰਚਾ ਸਕਦੇ)।੧। (ਹੇ ਭਾਈ !) ਪਰਮਾਤਮਾ ਕਮਜ਼ੋਰਾਂ ਦਾ ਜ਼ੋਰ ਹੈ। ਨ ਉਹ ਆਉਂਦਾ ਹੈ, ਨ ਜਾਂਦਾ ਹੈ, ਸਦਾ ਸਥਿਰ ਹੈ। (ਉਸ) ਸਤਿਸਰੂਪ ਨੂੰ ਗੁਰੂ ਦੇ ਸ਼ਬਦ ਰਾਹੀਂ ਪਛਾਣ।੧। ਰਹਾਉ।

ਜੇ ਕੋਈ (ਵਿਅਕਤੀ) ਦੁਰਬਲ ਹੋ ਜਾਏ ਅਤੇ ਭੁਖ ਨੰਗ ਦੀ ਪੀੜ (ਨਾਲ ਪੀੜਿਤ ਹੋਏ), (ਕਿਸੇ ਤੋਂ ਮੰਗਿਆਂ) ਪੈਸਾ ਵੀ ਪਲੈ ਨ ਪੈਂਦਾ ਹੋਵੇ ਅਤੇ ਨ ਕੋਈ ਧੀਰਜ ਦੇਣ ਵਾਲਾ ਹੋਵੇ, (ਉਸ ਦਾ) ਸੁਆਰਥ (ਪੂਰਾ ਕਰਨ ਲਈ) ਕੋਈ ਵੀ ਸੁਆਗਤ (*ਸੁਆਉ*) ਨ ਕਰਦਾ ਹੋਵੇ ਅਤੇ ਕੋਈ ਕਾਰਜ ਵੀ ਸਿਰੇ ਨ ਚੜ੍ਹੇ। (ਅਜਿਹੀ ਵਿਕਟ ਸਥਿਤੀ ਵਿਚ ਵੀ ਜੇ) ਉਸ ਨੂੰ ਪਾਰਬ੍ਰਹਮ ਧਿਆਨ ਵਿਚ ਆ ਜਾਵੇ, ਤਾਂ (ਉਸ ਦੀ ਸਥਿਤੀ) ਅਟਲ ਰਾਜ-ਪ੍ਰਾਪਤੀ ਵਾਲੀ ਹੋ ਜਾਂਦੀ ਹੈ।੨। ਜਿਸ (ਮਨੁੱਖ) ਨੂੰ ਬਹੁਤ ਚਿੰਤਾ (ਰਹਿੰਦੀ ਹੋਵੇ) ਅਤੇ ਸ਼ਰੀਰ ਨੂੰ ਬਹੁਤ ਰੋਗ ਲਗਿਆ ਹੋਵੇ, ਗ੍ਰਿਹਸਥ ਅਤੇ ਪਰਿਵਾਰ ਵਿਚ ਲਪੇਟਿਆ (ਫਸਿਆ) ਹੋਵੇ, ਕਦੇ ਖ਼ੁਸ਼ੀ ਅਤੇ ਕਦੇ ਗ਼ਮੀ (ਘੇਰੀ ਰਖਦੀਆਂ ਹੋਣ), ਚੌਹਾਂ ਪਾਸੇ ਫਿਰਦਾ ਰਹੇ ਅਤੇ ਘੜੀ ਭਰ ਲਈ ਬੈਠਣਾ ਅਤੇ ਸੌਣਾ ਨ ਮਿਲੇ (ਅਰਥਾਤ ਚੈਨ ਪ੍ਰਾਪਤ ਨ ਹੋਵੇ)। (ਅਜਿਹੀ ਅਵਸਥਾ ਵਿਚ ਜੇ) ਉਸ ਦੇ ਚਿੱਤ ਵਿਚ ਪਰਮਾਤਮਾ ਆ ਵਸੈ, (ਤਾਂ ਉਸ ਦਾ) ਤਨ ਅਤੇ ਮਨ ਸ਼ਾਂਤ ਹੋ ਜਾਂਦੇ ਹਨ।੩। (ਜੇ ਕਿਸੇ ਮਨੁੱਖ ਨੂੰ) ਕਾਮ, ਕ੍ਰੋਧ ਅਤੇ ਮੋਹ ਨੇ ਵਸ ਵਿਚ ਕੀਤਾ ਹੋਇਆ ਹੋਵੇ ਅਤੇ (ਉਸ) ਕੰਜੂਸ (*ਕਿਰਪਨ*) ਨੂੰ ਲੋਭ ਨਾਲ ਪਿਆਰ ਹੋਵੇ, ਉਸ ਨੇ ਚੌਹਾਂ ਤਰ੍ਹਾਂ ਦੇ ਪਾਪ ਅਤੇ ਅਧਰਮ (*ਅਘ*) ਕੀਤੇ ਹੋਣ ਅਤੇ ਰਾਖਸ਼ਾਂ (*ਅਸੁਰ*) ਵਰਗਾ ਹਿੰਸਕ (*ਸੰਘਾਰੁ*) ਹੋ ਗਿਆ ਹੋਵੇ। (ਜਿਸ



Sri Satguru Jagjit Singh Ji eLibrary NamdhariElibrary@gmail.com

ਪੋਥੀ ਗੀਤ ਕਵਿਤ ਕਿਛੁ ਕਦੇ ਨ ਕਰਨਿ ਧਰਿਆ ॥
ਚਿਤਿ ਆਵੈ ਓਸੁ ਪਾਰਬ੍ਰਹਮੁ ਤਾ ਨਿਮਖ ਸਿਮਰਤ ਤਰਿਆ ॥੪॥

ਸਾਸਤ ਸਿੰਮ੍ਰਿਤਿ ਬੇਦ ਚਾਰਿ ਮੁਖਾਗਰ ਬਿਚਰੇ ॥
ਤਪੇ ਤਪੀਸਰ ਜੋਗੀਆ ਤੀਰਥਿ ਗਵਨੁ ਕਰੇ ॥
ਖਟੁ ਕਰਮਾ ਤੇ ਦੁਗੁਣੇ ਪੂਜਾ ਕਰਤਾ ਨਾਇ ॥
ਰੰਗੁ ਨ ਲਗੀ ਪਾਰਬ੍ਰਹਮ ਤਾ ਸਰਪਰ ਨਰਕੇ ਜਾਇ ॥੫॥
ਰਾਜ ਮਿਲਕ ਸਿਕਦਾਰੀਆ ਰਸ ਭੋਗਣ ਬਿਸਥਾਰ ॥
ਬਾਗ ਸੁਹਾਵੇ ਸੋਹਣੇ ਚਲੈ ਹੁਕਮੁ ਅਫਾਰ ॥
ਰੰਗ ਤਮਾਸੇ ਬਹੁ ਬਿਧੀ ਚਾਇ ਲਗਿ ਰਹਿਆ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਸਰਪ ਕੀ ਜੂਨਿ ਗਇਆ ॥੬॥
ਬਹੁਤੁ ਧਨਾਢਿ ਅਚਾਰਵੰਤੁ ਸੋਭਾ ਨਿਰਮਲ ਰੀਤਿ ॥
ਮਾਤ ਪਿਤਾ ਸੁਤ ਭਾਈਆ ਸਾਜਨ ਸੰਗਿ ਪਰੀਤਿ ॥
ਲਸਕਰ ਤਰਕਸਬੰਦ ਬੰਦ ਜੀਉ ਜੀਉ ਸਗਲੀ ਕੀਤ ॥
ਚਿਤਿ ਨ ਆਇਓ ਪਾਰਬ੍ਰਹਮੁ ਤਾ ਖੜਿ ਰਸਾਤਲਿ ਦੀਤ ॥੭॥

ਕਾਇਆ ਰੋਗੁ ਨ ਛਿਦ੍ਰੁ ਕਿਛੁ ਨਾ ਕਿਛੁ ਕਾੜਾ ਸੋਗੁ ॥
ਮਿਰਤੁ ਨ ਆਵੀ ਚਿਤਿ ਤਿਸੁ ਅਹਿਨਿਸਿ ਭੋਗੈ ਭੋਗੁ ॥
ਸਭ ਕਿਛੁ ਕੀਤੋਨੁ ਆਪਣਾ ਜੀਇ ਨ ਸੰਕ ਧਰਿਆ ॥
ਚਿਤਿ ਨ ਆਇਓ ਪਾਰਬ੍ਰਹਮੁ ਜਮਕੰਕਰ ਵਸਿ ਪਰਿਆ ॥੮॥
ਕਿਰਪਾ ਕਰੇ ਜਿਸੁ ਪਾਰਬ੍ਰਹਮੁ ਹੋਵੈ ਸਾਧੂ ਸੰਗੁ ॥
ਜਿਉ ਜਿਉ ਓਹੁ ਵਧਾਈਐ ਤਿਉ ਤਿਉ ਹਰਿ ਸਿਉ ਰੰਗੁ ॥
ਦੁਹਾ ਸਿਰਿਆ ਕਾ ਖਸਮੁ ਆਪਿ ਅਵਰੁ ਨ ਦੂਜਾ ਥਾਉ ॥
ਸਤਿਗੁਰ ਤੁਠੈ ਪਾਇਆ ਨਾਨਕ ਸਚਾ ਨਾਉ ॥੯॥੧॥੨੬॥

ਸਿਰੀਰਾਗੁ ਮਹਲਾ ੫ ਘਰੁ ੫ ॥
ਜਾਨਉ ਨਹੀ ਭਾਵੈ ਕਵਨ ਬਾਤਾ ॥
ਮਨ ਖੋਜਿ ਮਾਰਗੁ ॥੧॥ ਰਹਾਉ ॥
ਧਿਆਨੀ ਧਿਆਨੁ ਲਾਵਹਿ ॥ ਗਿਆਨੀ ਗਿਆਨੁ ਕਮਾਵਹਿ ॥
ਪ੍ਰਭੁ ਕਿਨ ਹੀ ਜਾਤਾ ॥੧॥
ਭਗਉਤੀ ਰਹਤ ਜੁਗਤਾ ॥ ਜੋਗੀ ਕਹਤ ਮੁਕਤਾ ॥
ਤਪਸੀ ਤਪਹਿ ਰਾਤਾ ॥੨॥
ਮੋਨੀ ਮੋਨਿਧਾਰੀ ॥ ਸਨਿਆਸੀ ਬ੍ਰਹਮਚਾਰੀ ॥
ਉਦਾਸੀ ਉਦਾਸਿ ਰਾਤਾ ॥੩॥
ਭਗਤਿ ਨਵੈ ਪਰਕਾਰਾ ॥ ਪੰਡਿਤੁ ਵੇਦੁ ਪੁਕਾਰਾ ॥
ਗਿਰਸਤੀ ਗਿਰਸਤਿ ਧਰਮਾਤਾ ॥੪॥



Sri Satguru Jagjit Singh Ji eLibrary NamdhariElibrary@gmail.com

ਨੇ) ਕਦੇ ਵੀ ਕੋਈ ਧਰਮ ਪੁਸਤਕ, ਧਾਰਮਿਕ ਪਦ ਅਥਵਾ ਕਵਿਤਾ ਕੰਨਾਂ ਵਿਚ ਨ ਪਾਈ ਹੋਵੇ (ਅਰਥਾਤ ਸੁਣੀ ਨ ਹੋਵੇ)। (ਅਜਿਹੇ ਨੀਚ ਆਚਾਰ ਵਾਲੇ ਵਿਅਕਤੀ ਨੂੰ ਜੇ) ਪ੍ਰਭੂ ਚੇਤੇ ਆ ਜਾਵੇ, ਤਾਂ ਛਿਣ ਭਰ ਲਈ ਸਿਮਰਨ ਕਰਨ ਨਾਲ (ਭਵ ਸਾਗਰ ਤੋਂ) ਤਰ ਜਾਂਦਾ ਹੈ।੪।

(ਜੇ ਕੋਈ) ਚਾਰ ਵੇਦਾਂ ਅਤੇ (ਸਾਰੇ) ਸ਼ਾਸਤ੍ਰਾਂ ਅਤੇ ਸਮ੍ਰਿਤੀਆਂ ਨੂੰ ਜ਼ਬਾਨੀ ਉਚਾਰਦਾ ਅਤੇ ਵਿਚਾਰਦਾ ਹੋਵੇ, (ਵੱਡੇ ਵੱਡੇ) ਤਪਸਵੀਆਂ ਅਤੇ ਜੋਗੀਆਂ ਵਾਂਗ ਤੀਰਥਾਂ ਦੀ ਯਾਤ੍ਰਾ (*ਗਵਨੁ*) ਕਰਦਾ ਹੋਵੇ ਅਤੇ ਇਸ਼ਨਾਨ ਕਰਕੇ ਛੇ ਕਰਮਾਂ ਤੋਂ ਦੁਗਣੇ (ਭਾਵ ਬਾਰ੍ਹਾਂ) ਕਰਮ ਕਰਕੇ (ਦੇਵੀ-ਦੇਵਤਿਆਂ ਦੀ) ਪੂਜਾ ਕਰਦਾ ਹੋਵੇ। (ਪਰ ਜੇ ਉਸ ਦਾ) ਪਰਮਾਤਮਾ ਨਾਲ ਪ੍ਰੇਮ ਨਹੀਂ ਪੈਂਦਾ, ਤਾਂ (ਉਹ) ਅਵੱਸ਼ ਨਰਕ ਵਿਚ ਜਾਂਦਾ ਹੈ।੫। (ਜੇ ਕਿਸੇ ਮਨੁੱਖ ਨੂੰ) ਰਾਜ, ਮਾਲਕੀਅਤਾਂ ਅਤੇ ਸਰਦਾਰੀਆਂ ਮਿਲਦੀਆਂ ਹੋਣ, ਵਿਸਤ੍ਰਿਤ ਰਸ-ਭੋਗ ਕਰਦਾ ਹੋਵੇ, (ਉਸ ਪਾਸ) ਸੁੰਦਰ ਅਤੇ ਸੁਹਾਵਣੇ ਬਾਗ਼ ਹੋਣ, (ਅਤੇ ਉਸ) ਆਫਰੇ ਹੋਏ ਦਾ ਹੁਕਮ ਚਲਦਾ ਹੋਵੇ, ਕਈ ਪ੍ਰਕਾਰ ਦੇ ਰੰਗ-ਤਮਾਸ਼ਿਆਂ ਵਿਚ ਬੜੇ ਚਾਉ ਨਾਲ ਮਗਨ ਹੋਵੇ। (ਜੇ ਉਸ ਨੂੰ) ਪਰਮਾਤਮਾ ਯਾਦ ਨਹੀਂ ਆਉਂਦਾ, ਤਾਂ (ਉਸ ਨੂੰ ਨਿਸਚੇ ਹੀ) ਸੱਪ ਦੀ ਜੂਨ ਵਿਚ ਪਿਆ ਸਮਝੋ।੬। (ਜੇ ਕੋਈ ਮਨੁੱਖ) ਬਹੁਤ ਧਨਵਾਨ, ਚੰਗੇ ਆਚਾਰ ਵਾਲਾ, ਸ਼ੋਭਾਸ਼ਾਲੀ ਅਤੇ ਨਿਰਮਲ ਵਿਵਹਾਰ ਵਾਲਾ ਹੋਵੇ, (ਜੇ ਉਸ ਦਾ) ਮਾਤਾ ਪਿਤਾ, ਪੁੱਤਰਾਂ, ਭਰਾਵਾਂ ਅਤੇ ਸੱਜਣਾਂ-ਮਿੱਤਰਾਂ ਨਾਲ ਪ੍ਰੇਮ ਹੋਵੇ, ਸ਼ਸਤ੍ਰਧਾਰੀ ਫ਼ੌਜ ਬੰਦਨਾ ਕਰਦੀ ਹੋਵੇ ਅਤੇ ਸਾਰੀ (ਖ਼ਲਕਤ) ਜੀ ਜੀ ਕਰਦੀ ਹੋਵੇ, (ਪਰ ਜੇ ਉਸ ਦੇ) ਚਿੱਤ ਵਿਚ ਪਰਮਾਤਮਾ ਨਹੀਂ ਵਸਦਾ, ਤਾਂ (ਉਸ ਨੂੰ) ਲੈ ਜਾ ਕੇ ਨਰਕ ਵਿਚ (ਸੁਟ) ਦਿੱਤਾ ਜਾਂਦਾ ਹੈ।੭।

(ਜੇ ਕਿਸੇ ਮਨੁੱਖ ਦੇ) ਸ਼ਰੀਰ ਨੂੰ ਕੋਈ ਰੋਗ ਨ (ਲਗਾ ਹੋਵੇ), ਨ ਕੋਈ ਜ਼ਖ਼ਮ (ਖਾਇਆ ਹੋਵੇ) ਅਤੇ ਕਿਸੇ ਤਰ੍ਹਾਂ ਦਾ ਫ਼ਿਕਰ ਅਤੇ ਸੋਗ ਨ ਹੋਵੇ, ਉਸ ਦੇ ਚਿੱਤ ਵਿਚ ਮੌਤ (ਦਾ ਡਰ ਵੀ) ਨ ਆਉਂਦਾ ਹੋਵੇ ਅਤੇ ਦਿਨ ਰਾਤ ਭੋਗ ਵਿਲਾਸ ਕਰਦਾ ਹੋਵੇ, ਦਿਲ ਵਿਚ ਕਿਸੇ ਪ੍ਰਕਾਰ ਦਾ ਸ਼ੰਕਾ ਧਾਰਿਆਂ (ਦੁਨੀਆ ਦਾ) ਸਭ ਕੁਝ ਆਪਣੇ ਵਸ ਵਿਚ ਕਰ ਲਿਆ ਹੋਵੇ। (ਪਰ ਜੇ ਉਸ ਦੇ) ਚਿੱਤ ਵਿਚ ਪਰਮਾਤਮਾ ਨਹੀਂ ਆਉਂਦਾ, (ਤਾਂ ਉਹ) ਜਮਗਣਾਂ ਦੇ ਵਸ ਵਿਚ ਪੈਂਦਾ ਹੈ।੮। ਜਿਸ ਉਤੇ ਪਰਮਾਤਮਾ ਕ੍ਰਿਪਾ ਕਰਦਾ ਹੈ, ਉਸ ਨੂੰ ਸਾਧ-ਸੰਗਤ (ਪ੍ਰਾਪਤ) ਹੁੰਦੀ ਹੈ। ਜਿਉਂ ਜਿਉਂ ਉਸ (ਸੰਗਤ) ਨੂੰ ਹੋਰ ਵਧਾਉਂਦਾ ਜਾਂਦਾ ਹੈ, ਤਿਉਂ ਤਿਉਂ ਪਰਮਾਤਮਾ ਨਾਲ ਪ੍ਰੇਮ (ਅਧਿਕ ਹੁੰਦਾ ਜਾਂਦਾ ਹੈ)। ਲੋਕ-ਪਰਲੋਕ ਦਾ ਸੁਆਮੀ ਉਹ ਪਰਮਾਤਮਾ ਆਪ ਹੀ ਹੈ, ਉਸ ਤੋਂ ਬਿਨਾ ਹੋਰ ਕੋਈ ਸਥਾਨ (ਠਿਕਾਣਾ) ਨਹੀਂ ਹੈ। ਹੇ ਨਾਨਕ! ਸਤਿਗੁਰੂ ਦੇ ਕ੍ਰਿਪਾਲੂ ਹੋਣ 'ਤੇ ਸੱਚੇ ਨਾਮ ਦੀ ਪ੍ਰਾਪਤੀ ਹੋ ਜਾਂਦੀ ਹੈ।੯।੧।੨੬।

**ਸਿਰੀ ਰਾਗੁ ਮਹਲਾ ੫ ਘਰੁ ੫**

(ਮੈਂ) ਨਹੀਂ ਜਾਣਦਾ (ਕਿ ਪਰਮਾਤਮਾ ਨੂੰ) ਕਿਹੜੀ ਗੱਲ ਚੰਗੀ ਲਗਦੀ ਹੈ। ਹੇ ਮਨ! (ਤੂੰ ਉਹ) ਮਾਰਗ ਲਭ (ਜਿਸ ਉਤੇ ਚਲ ਕੇ ਤੂੰ ਪਰਮਾਤਮਾ ਤਕ ਪਹੁੰਚ ਸਕੇਂ)।੧।ਰਹਾਉ। ਧਿਆਨੀ (ਲੋਕ) ਧਿਆਨ ਲਗਾਉਂਦੇ ਹਨ। ਗਿਆਨੀ ਗਿਆਨ (ਪ੍ਰਾਪਤੀ ਦੀ) ਕਮਾਈ ਕਰਦੇ ਹਨ। (ਪਰ) ਪਰਮਾਤਮਾ ਨੂੰ ਕਿਸੇ ਵਿਰਲੇ ਨੇ ਹੀ ਜਾਣਿਆ ਹੈ।੧। (ਪਰਮਾਤਮਾ ਨੂੰ ਮਿਲਣ ਲਈ) ਭਾਗਵਤ ਉਪਾਸਕ ਜੁਗਤਾਂ ਕਰਦੇ ਰਹਿੰਦੇ ਹਨ। ਜੋਗੀ (ਜੋਗ ਸਾਧਨਾ ਰਾਹੀਂ ਆਪਣੇ ਆਪ ਨੂੰ) ਮੁਕਤ ਕਹਿੰਦੇ ਹਨ। ਤਪਸਵੀ ਤਪ ਵਿਚ ਮਗਨ ਹਨ।੨। ਮੋਨੀ ਨੇ ਚੁਪ ਸਾਧੀ ਹੋਈ ਹੈ। ਸੰਨਿਆਸੀ (ਸੰਨਿਆਸ ਵਿਚ), ਬ੍ਰਹਮਚਾਰੀ (ਬ੍ਰਹਮਚਰਯ ਵਿਚ) ਅਤੇ ਉਦਾਸੀ ਉਦਾਸੀਨਤਾ (ਦੀ ਜੁਗਤ) ਵਿਚ ਲੀਨ ਹੈ।੩। (ਕੋਈ ਕਹਿੰਦਾ ਹੈ) ਭਗਤੀ ਨੌਂ ਪ੍ਰਕਾਰ ਦੀ ਹੈ, ਪੰਡਿਤ ਵੇਦਾਂ ਨੂੰ ਉਚਾਰਦਾ ਹੈ। ਗ੍ਰਿਹਸਥੀ ਗ੍ਰਿਹਸਥ ਧਰਮ ਵਿਚ ਮਸਤ ਹੈ।੪।



Sri Satguru Jagjit Singh Ji eLibrary NamdhariElibrary@gmail.com

ਇਕ ਸਬਦੀ ਬਹੁ ਰੂਪਿ ਅਵਧੂਤਾ ॥ ਕਾਪੜੀ ਕਉਤੇ ਜਾਗੂਤਾ ॥
ਇਕਿ ਤੀਰਥਿ ਨਾਤਾ ॥੫॥
ਨਿਰਹਾਰ ਵਰਤੀ ਆਪਰਸਾ ॥ ਇਕਿ ਲੂਕਿ ਨ ਦੇਵਹਿ ਦਰਸਾ ॥
ਇਕਿ ਮਨ ਹੀ ਗਿਆਤਾ ॥੬॥
ਘਾਟਿ ਨ ਕਿਨ ਹੀ ਕਹਾਇਆ ॥ ਸਭ ਕਹਤੇ ਹੈ ਪਾਇਆ ॥
ਜਿਸੁ ਮੇਲੇ ਸੋ ਭਗਤਾ ॥੭॥
ਸਗਲ ਉਕਤਿ ਉਪਾਵਾ ॥ ਤਿਆਗੀ ਸਰਨਿ ਪਾਵਾ ॥
ਨਾਨਕੁ ਗੁਰ ਚਰਣਿ ਪਰਾਤਾ ॥੮॥੨॥੨੭॥

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਘਰੁ ੩ ॥
ਜੋਗੀ ਅੰਦਰਿ ਜੋਗੀਆ ॥ ਤੂੰ ਭੋਗੀ ਅੰਦਰਿ ਭੋਗੀਆ ॥
ਤੇਰਾ ਅੰਤੁ ਨ ਪਾਇਆ ਸੁਰਗਿ ਮਛਿ ਪਇਆਲਿ ਜੀਉ ॥੧॥
ਹਉ ਵਾਰੀ ਹਉ ਵਾਰਣੈ ਕੁਰਬਾਣੁ ਤੇਰੇ ਨਾਵ ਨੋ ॥੧॥ ਰਹਾਉ ॥

ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥
ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥੨॥
ਪਰਗਟਿ ਪਾਹਾਰੈ ਜਾਪਦਾ ॥ ਸਭੁ ਨਾਵੈ ਨੋ ਪਰਤਾਪਦਾ ॥
ਸਤਿਗੁਰ ਬਾਝੁ ਨ ਪਾਇਓ ਸਭ ਮੋਹੀ ਮਾਇਆ ਜਾਲਿ ਜੀਉ ॥੩॥
ਸਤਿਗੁਰ ਕਉ ਬਲਿ ਜਾਈਐ ॥ ਜਿਤੁ ਮਿਲਿਐ ਪਰਮ ਗਤਿ ਪਾਈਐ ॥
ਸੁਰਿ ਨਰ ਮੁਨਿ ਜਨ ਲੋਚਦੇ ਸੋ ਸਤਿਗੁਰਿ ਦੀਆ ਬੁਝਾਇ ਜੀਉ ॥੪॥
ਸਤਸੰਗਤਿ ਕੈਸੀ ਜਾਣੀਐ ॥ ਜਿਥੈ ਏਕੋ ਨਾਮੁ ਵਖਾਣੀਐ ॥
ਏਕੋ ਨਾਮੁ ਹੁਕਮੁ ਹੈ ਨਾਨਕ ਸਤਿਗੁਰਿ ਦੀਆ ਬੁਝਾਇ ਜੀਉ ॥੫॥
ਇਹੁ ਜਗਤੁ ਭਰਮਿ ਭੁਲਾਇਆ ॥ ਆਪਹੁ ਤੁਧੁ ਖੁਆਇਆ ॥
ਪਰਤਾਪੁ ਲਗਾ ਦੋਹਾਗਣੀ ਭਾਗ ਜਿਨਾ ਕੇ ਨਾਹਿ ਜੀਉ ॥੬॥

ਦੋਹਾਗਣੀ ਕਿਆ ਨੀਸਾਣੀਆ ॥ਖਸਮਹੁ ਘੁਥੀਆ ਫਿਰਹਿ ਨਿਮਾਣੀਆ ॥
ਮੈਲੇ ਵੇਸ ਤਿਨਾ ਕਾਮਣੀ ਦੁਖੀ ਰੈਣਿ ਵਿਹਾਇ ਜੀਉ ॥੭॥
ਸੋਹਾਗਣੀ ਕਿਆ ਕਰਮੁ ਕਮਾਇਆ ॥ਪੂਰਬਿ ਲਿਖਿਆ ਫਲੁ ਪਾਇਆ ॥
ਨਦਰਿ ਕਰੇ ਕੈ ਆਪਣੀ ਆਪੇ ਲਏ ਮਿਲਾਇ ਜੀਉ ॥੮॥
ਹੁਕਮੁ ਜਿਨਾ ਨੋ ਮਨਾਇਆ ॥ਤਿਨ ਅੰਤਰਿ ਸਬਦੁ ਵਸਾਇਆ ॥
ਸਹੀਆ ਸੇ ਸੋਹਾਗਣੀ ਜਿਨ ਸਹ ਨਾਲਿ ਪਿਆਰੁ ਜੀਉ ॥੯॥
ਜਿਨਾ ਭਾਣੇ ਕਾ ਰਸੁ ਆਇਆ ॥ਤਿਨ ਵਿਚਹੁ ਭਰਮੁ ਚੁਕਾਇਆ ॥
ਨਾਨਕ ਸਤਿਗੁਰੁ ਐਸਾ ਜਾਣੀਐ ਜੋ ਸਭਸੈ ਲਏ ਮਿਲਾਇ ਜੀਉ ॥੧੦॥



Sri Satguru Jagjit Singh Ji eLibrary NamdhariElibrary@gmail.com

ਕੋਈ ਇਕ-ਸ਼ਬਦੀ (ਅਲੱਖਧਾਰੀ ਸਾਧ ਹੈ), ਕੋਈ ਬਹੁਰੂਪੀ ਹੈ, ਕੋਈ ਨਾਗਾ (*ਅਵਧੂਤਾ*) ਹੈ, ਕੋਈ (ਵਿਸ਼ੇਸ਼ ਤਰ੍ਹਾਂ ਦਾ) ਕਪੜਾ ਧਾਰਣ ਕਰਦਾ ਹੈ, ਕੋਈ ਨਾਟਕ-ਚੇਟਕ (*ਕਉਤੇ*) ਕਰਦਾ ਹੈ, ਕੋਈ ਜਗਰਾਤੇ (*ਜਾਗੂਤਾ*) ਕਟਣ ਵਾਲਾ ਹੈ ਅਤੇ ਕਈ ਤੀਰਥਾਂ ਉਤੇ ਨਹਾਉਂਦਾ ਹੈ।੫। ਕੋਈ ਬਿਨਾ ਆਹਾਰ ਕੀਤੇ ਵਰਤ ਧਾਰਣ ਕਰਨ ਵਾਲਾ ਅਤੇ ਕੋਈ ਦੂਜਿਆਂ ਨਾਲ ਨ ਛੋਹਣ ਵਾਲਾ (*ਆਪਰਸਾ*) ਹੈ। ਕਈ ਲੁਕ ਕੇ ਰਹਿਣ ਵਾਲੇ ਹਨ, (ਕਿਸੇ ਨੂੰ) ਦਰਸ਼ਨ ਨਹੀਂ ਦਿੰਦੇ। ਇਕ ਮਨ ਵਿਚ ਹੀ ਗਿਆਨੀ ਬਣੇ ਬੈਠੇ ਹਨ।੬। ਕਿਸੇ ਨੇ ਵੀ (ਆਪਣੀ ਸਾਧਨਾ ਨੂੰ ਕਿਸੇ ਦੂਜੇ ਤੋਂ) ਘਟ ਨਹੀਂ ਅਖਵਾਇਆ। ਸਭ ਕਹਿੰਦੇ ਹਨ (ਕਿ ਅਸੀਂ ਪਰਮਾਤਮਾ ਨੂੰ) ਪ੍ਰਾਪਤ ਕਰ ਲਿਆ ਹੈ। (ਪਰ) ਜਿਸ ਨੂੰ (ਪਰਮਾਤਮਾ ਆਪਣੇ ਨਾਲ) ਮਿਲਾ ਲੈਂਦਾ ਹੈ, ਉਹੀ (ਸੱਚੇ ਅਰਥਾਂ ਵਿਚ) 'ਭਗਤ' ਹੈ।੭। ਹੇ ਨਾਨਕ! (ਮੈਂ) ਸਾਰੀਆਂ ਦਲੀਲਾਂ ਤੇ ਜੁਗਤਾਂ (ਸਾਧਨਾ-ਵਿਧੀਆਂ) ਨੂੰ ਤਿਆਗ ਕੇ (ਪਰਮਾਤਮਾ ਦੀ) ਸ਼ਰਣ ਵਿਚ ਪੈ ਗਿਆ ਹਾਂ। (ਇਸ ਤਰ੍ਹਾਂ) ਗੁਰੂ ਦੇ ਚਰਣਾਂ ਵਿਚ ਪਿਆ ਹਾਂ।੮।੨।੨੭।

**ਸਿਰੀ ਰਾਗੁ ਮਹਲਾ ੧ ਘਰੁ ੩**

(ਹੇ ਪ੍ਰਭੂ!) ਤੂੰ ਜੋਗੀ ਅੰਦਰ ਜੋਗੀ ਰੂਪ ਵਿਚ (ਬੈਠਾ ਹੈਂ) ਅਤੇ ਭੋਗੀ ਅੰਦਰ ਭੋਗੀ ਰੂਪ ਵਿਚ (ਸਥਿਤ ਹੈਂ)। ਸਵਰਗ ਲੋਕ, ਮਾਤ ਲੋਕ (*ਮਛਿ*) ਅਤੇ ਪਾਤਾਲ ਲੋਕ (*ਪਇਆਲਿ*) (ਵਿਚ ਵਸਦੇ ਕਿਸੇ ਨੇ ਵੀ) ਤੇਰਾ ਅੰਤ ਨਹੀਂ ਪਾਇਆ ਹੈ।੧। (ਹੇ ਪਰਮਾਤਮਾ!) ਮੈਂ (ਤੇਰੇ ਤੋਂ) ਵਾਰਨੇ ਜਾਂਦਾ ਹਾਂ, ਮੈਂ ਤੇਰੇ ਨਾਮ ਤੋਂ ਸਦਕੇ ਅਤੇ ਕੁਰਬਾਨ ਜਾਂਦਾ ਹਾਂ।੧।ਰਹਾਉ।

(ਹੇ ਈਸ਼ਵਰ!) ਤੂੰ ਸੰਸਾਰ ਦੀ ਸਿਰਜਨਾ ਕੀਤੀ ਹੈ। ਹਰ ਇਕ ਜੀਵ ਨੂੰ (ਆਪਣੇ) ਕੰਮ-ਧੰਧੇ ਵਿਚ ਲਗਾਇਆ ਹੈ। ਕੁਦਰਤ ਦੀ ਖੇਡ ਰਚ ਕੇ (ਤੂੰ) ਆਪਣੀ ਕੀਤੀ ਹੋਈ (ਸ੍ਰਿਸ਼ਟੀ) ਨੂੰ ਵੇਖ ਰਿਹਾ ਹੈਂ।੨। (ਤੂੰ) ਕੁਦਰਤ ਦੇ ਪਸਾਰੇ (*ਪਾਹਾਰੈ*) ਵਿਚ ਪ੍ਰਤੱਖ ਦਿਸ ਰਿਹਾ ਹੈਂ। ਸਭ ਕੋਈ (ਤੇਰੇ) ਨਾਮ ਨੂੰ ਲੋਚਦਾ (*ਪਰਤਾਪਦਾ*) ਹੈ। ਸਤਿਗੁਰੂ ਤੋਂ ਬਿਨਾ (ਕਿਸੇ ਨੇ ਵੀ ਸਤਿਸਰੂਪ ਨੂੰ) ਪ੍ਰਾਪਤ ਨਹੀਂ ਕੀਤਾ (ਕਿਉਂਕਿ) ਸਾਰੀ (ਲੋਕਾਈ) ਮਾਇਆ ਦੇ ਜਾਲ ਵਿਚ ਮੋਹੀ ਹੋਈ ਹੈ।੩। ਸਤਿਗੁਰੂ ਤੋਂ ਬਲਿਹਾਰ ਜਾਣਾ ਚਾਹੀਦਾ ਹੈ (ਕਿਉਂਕਿ) ਉਸ ਦੇ ਮਿਲਣ ਨਾਲ ਹੀ ਪਰਮ-ਗਤਿ ਪ੍ਰਾਪਤ ਹੁੰਦੀ ਹੈ। (ਜਿਸ ਪਦਾਰਥ ਨੂੰ) ਦੇਵਤੇ (*ਸੁਰਿ*), ਮਨੁੱਖ ਅਤੇ ਮੁਨੀ ਲੋਕ ਲੋਚ ਰਹੇ ਹਨ, ਉਸ ਦੀ ਸਤਿਗੁਰੂ ਨੇ ਸੋਝੀ ਕਰਾ ਦਿੱਤੀ ਹੈ।੪। ਸਤਿਸੰਗਤ ਨੂੰ ਕਿਹੋ ਜਿਹਾ ਸਮਝਿਆ ਜਾਵੇ? (ਉਤਰ ਹੈ—) ਜਿਥੇ ਇਕੋ ਪਰਮਾਤਮਾ ਦੇ ਨਾਮ ਦਾ ਬਖਾਨ ਹੁੰਦਾ ਹੋਵੇ। (ਸਤਿਸੰਗਤ ਵਿਚ) ਇਕੋ ਨਾਮ (ਨੂੰ ਜਪਣਾ ਈਸ਼ਵਰੀ) ਹੁਕਮ ਹੈ। (ਇਹ ਗੱਲ) ਹੇ ਨਾਨਕ! ਸਤਿਗੁਰੂ ਨੇ ਸਮਝਾ ਦਿੱਤੀ ਹੈ।੫। ਇਹ ਜਗਤ (ਮਾਇਆ ਨੇ) ਭਰਮ ਵਿਚ ਭੁਲਾਇਆ ਹੋਇਆ ਹੈ, (ਪਰ ਹੇ ਪ੍ਰਭੂ!) ਤੂੰ ਆਪ ਹੀ ਖੁਆਰ ਕੀਤਾ ਹੋਇਆ ਹੈ। ਜਿਨ੍ਹਾਂ ਦੇ ਭਾਗ ਚੰਗੇ ਨਹੀਂ ਹਨ (ਉਨ੍ਹਾਂ) ਦੋਹਾਗਣਾਂ ਨੂੰ ਦੁਖ ਲਗਾ ਹੋਇਆ ਹੈ।੬।

ਮੰਦਭਾਗਣ ਇਸਤਰੀਆਂ ਦੇ ਕਿਹੜੇ ਲੱਛਣ ਹਨ? (ਉਹ) ਪ੍ਰਭੂ ਰੂਪ ਪਤੀ ਤੋਂ ਵਿਛੁੰਨੀਆਂ ਨਿਮਾਣਿਆਂ ਵਾਂਗ ਭਟਕਦੀਆਂ ਫਿਰਦੀਆਂ ਹਨ। ਉਨ੍ਹਾਂ ਮੰਦਭਾਗਣਾਂ ਦੇ ਮਲੀਨ ਬਸਤ੍ਰ ਹਨ (ਅਰਥਾਤ ਭ੍ਰਸ਼ਟੇ ਹੋਏ ਸਰੂਪ ਵਾਲੀਆਂ ਹਨ), ਉਨ੍ਹਾਂ ਦੀ ਜੀਵਨ ਰੂਪੀ ਰਾਤ ਦੁਖਾਂ ਵਿਚ ਬੀਤਦੀ ਹੈ।੭। ਸੌਭਾਗਵੰਤੀਆਂ (ਭਗਤ ਸਾਧਕਾਂ) ਨੇ ਕਿਹੜਾ (ਸ੍ਰੇਸ਼ਠ) ਕਰਮ ਕੀਤਾ ਹੋਇਆ ਹੈ? (ਜਿਸ ਦੇ ਫਲਸਰੂਪ ਉਹ ਮਹਾਨਤਾ ਦੇ ਪਾਤਰ ਬਣ ਸਕੀਆਂ ਹਨ)। (ਉਤਰ ਹੈ—) ਪਿਛਲੇ ਜਨਮਾਂ ਵਿਚ ਕੀਤੇ ਹੋਏ ਕਰਮਾਂ ਦੇ ਫਲ ਵਜੋਂ (ਇਹ) ਪ੍ਰਾਪਤੀ ਹੋਈ ਹੈ। (ਪਰਮਾਤਮਾ) ਆਪਣੀ ਕ੍ਰਿਪਾ ਦ੍ਰਿਸ਼ਟੀ ਨਾਲ (ਉਨ੍ਹਾਂ ਨੂੰ) ਆਪਣੇ ਨਾਲ ਮਿਲਾ ਲੈਂਦਾ ਹੈ।੮। (ਪਰਮਾਤਮਾ ਨੇ) ਜਿਨ੍ਹਾਂ ਨੂੰ ਆਪਣਾ ਹੁਕਮ ਮਨਾਇਆ ਹੈ, ਉਨ੍ਹਾਂ ਅੰਦਰ ਸ਼ਬਦ ਨੂੰ ਟਿਕਾਇਆ ਹੈ। ਉਹ ਸਹੇਲੀਆਂ (ਗੁਰਮੁਖ ਵਿਅਕਤੀ) ਸੁਭਾਗਣਾਂ ਹਨ ਜਿਨ੍ਹਾਂ ਦਾ ਪਰਮਾਤਮਾ ਰੂਪ ਪਤੀ ਨਾਲ ਪ੍ਰੇਮ ਹੈ।੯। ਜਿਨ੍ਹਾਂ (ਸਾਧਕਾਂ ਨੂੰ) ਭਾਣਾ ਮੰਨਣ ਦਾ ਆਨੰਦ ਪ੍ਰਾਪਤ ਹੋ ਜਾਂਦਾ ਹੈ, ਉਹ ਆਪਣੇ ਅੰਦਰੋਂ ਭਰਮ ਕਢ ਦਿੰਦੇ ਹਨ। ਹੇ ਨਾਨਕ! ਸਤਿਗੁਰੂ ਨੂੰ ਅਜਿਹਾ (ਕ੍ਰਿਪਾਲੂ)



Sri Satguru Jagjit Singh Ji eLibrary NamdhariElibrary@gmail.com

ਸਤਿਗੁਰਿ ਮਿਲਿਐ ਫਲੁ ਪਾਇਆ ॥ਜਿਨਿ ਵਿਚਹੁ ਅਹਕਰਣੁ ਚੁਕਾਇਆ ॥
ਦੁਰਮਤਿ ਕਾ ਦੁਖੁ ਕਟਿਆ ਭਾਗੁ ਬੈਠਾ ਮਸਤਕਿ ਆਇ ਜੀਉ ॥੧੧॥
ਅੰਮ੍ਰਿਤੁ ਤੇਰੀ ਬਾਣੀਆ ॥ਤੇਰਿਆ ਭਗਤਾ ਰਿਦੈ ਸਮਾਣੀਆ ॥
ਸੁਖ ਸੇਵਾ ਅੰਦਰਿ ਰਖਿਐ ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥੧੨॥
ਸਤਿਗੁਰੁ ਮਿਲਿਆ ਜਾਣੀਐ ॥ਜਿਤੁ ਮਿਲਿਐ ਨਾਮੁ ਵਖਾਣੀਐ ॥
ਸਤਿਗੁਰ ਬਾਝੁ ਨ ਪਾਇਓ ਸਭ ਥਕੀ ਕਰਮ ਕਮਾਇ ਜੀਉ ॥੧੩॥

ਹਉ ਸਤਿਗੁਰ ਵਿਟਹੁ ਘੁਮਾਇਆ ॥ ਜਿਨਿ ਭ੍ਰਮਿ ਭੁਲਾ ਮਾਰਗਿ ਪਾਇਆ ॥
ਨਦਰਿ ਕਰੇ ਜੇ ਆਪਣੀ ਆਪੇ ਲਏ ਰਲਾਇ ਜੀਉ ॥੧੪॥
ਤੂੰ ਸਭਨਾ ਮਾਹਿ ਸਮਾਇਆ ॥ ਤਿਨਿ ਕਰਤੈ ਆਪੁ ਲੁਕਾਇਆ ॥
ਨਾਨਕ ਗੁਰਮੁਖਿ ਪਰਗਟੁ ਹੋਇਆ ਜਾ ਕਉ ਜੋਤਿ ਧਰੀ ਕਰਤਾਰਿ ਜੀਉ ॥੧੫॥
ਆਪੇ ਖਸਮਿ ਨਿਵਾਜਿਆ ॥ ਜੀਉ ਪਿੰਡੁ ਦੇ ਸਾਜਿਆ ॥
ਆਪਣੇ ਸੇਵਕ ਕੀ ਪੈਜ ਰਖੀਆ ਦੁਇ ਕਰ ਮਸਤਕਿ ਧਾਰਿ ਜੀਉ ॥੧੬॥
ਸਭਿ ਸੰਜਮ ਰਹੇ ਸਿਆਣਪਾ ॥ ਮੇਰਾ ਪ੍ਰਭੁ ਸਭੁ ਕਿਛੁ ਜਾਣਦਾ ॥
ਪ੍ਰਗਟ ਪ੍ਰਤਾਪੁ ਵਰਤਾਇਓ ਸਭੁ ਲੋਕੁ ਕਰੈ ਜੈਕਾਰੁ ਜੀਉ ॥੧੭॥

ਮੇਰੇ ਗੁਣ ਅਵਗਨ ਨ ਬੀਚਾਰਿਆ ॥ ਪ੍ਰਭਿ ਅਪਣਾ ਬਿਰਦੁ ਸਮਾਰਿਆ ॥
ਕੰਠਿ ਲਾਇ ਕੈ ਰਖਿਓਨੁ ਲਗੈ ਨ ਤਤੀ ਵਾਉ ਜੀਉ ॥੧੮॥
ਮੈ ਮਨਿ ਤਨਿ ਪ੍ਰਭੂ ਧਿਆਇਆ ॥ ਜੀਇ ਇਛਿਅੜਾ ਫਲੁ ਪਾਇਆ ॥
ਸਾਹ ਪਾਤਿਸਾਹ ਸਿਰਿ ਖਸਮੁ ਤੂੰ ਜਪਿ ਨਾਨਕ ਜੀਵੈ ਨਾਉ ਜੀਉ ॥੧੯॥
ਤੁਧੁ ਆਪੇ ਆਪੁ ਉਪਾਇਆ ॥ ਦੂਜਾ ਖੇਲੁ ਕਰਿ ਦਿਖਲਾਇਆ ॥
ਸਭੁ ਸਚੋ ਸਚੁ ਵਰਤਦਾ ਜਿਸੁ ਭਾਵੈ ਤਿਸੈ ਬੁਝਾਇ ਜੀਉ ॥੨੦॥
ਗੁਰ ਪਰਸਾਦੀ ਪਾਇਆ ॥ ਤਿਥੈ ਮਾਇਆ ਮੋਹੁ ਚੁਕਾਇਆ ॥
ਕਿਰਪਾ ਕਰਿ ਕੈ ਆਪਣੀ ਆਪੇ ਲਏ ਸਮਾਇ ਜੀਉ ॥੨੧॥

ਗੋਪੀ ਨੈ ਗੋਆਲੀਆ ॥ ਤੁਧੁ ਆਪੇ ਗੋਇ ਉਠਾਲੀਆ ॥
ਹੁਕਮੀ ਭਾਂਡੇ ਸਾਜਿਆ ਤੂੰ ਆਪੇ ਭੰਨਿ ਸਵਾਰਿ ਜੀਉ ॥੨੨॥
ਜਿਨ ਸਤਿਗੁਰ ਸਿਉ ਚਿਤੁ ਲਾਇਆ ॥ ਤਿਨੀ ਦੂਜਾ ਭਾਉ ਚੁਕਾਇਆ ॥
ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥੨੩॥



Sri Satguru Jagjit Singh Ji eLibrary NamdhariElibrary@gmail.com

ਸਮਝਣਾ ਚਾਹੀਦਾ ਹੈ ਜੋ ਸਭ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ।੧੦।

ਸਤਿਗੁਰੂ ਦੇ ਮਿਲਣ ਨਾਲ (ਕਿਸ) ਫਲ ਦੀ ਪ੍ਰਾਪਤੀ ਹੁੰਦੀ ਹੈ? (ਉਤਰ ਹੈ—) ਉਹ (ਮਨੁੱਖ ਅੰਦਰੋਂ) ਹੰਕਾਰ ਦੂਰ ਕਰ ਦਿੰਦਾ ਹੈ। ਦੁਰਮਤਿ (ਦੁਆਰਾ ਪ੍ਰਾਪਤ ਹੋਇਆ) ਦੁਖ ਕਟਿਆ ਜਾਂਦਾ ਹੈ ਅਤੇ ਮਸਤਕ ਉਤੇ ਭਾਗ ਚਮਕ ਪੈਂਦਾ ਹੈ (ਅਰਥਾਤ ਉਸ ਦੀ ਕਿਸਮਤ ਚੰਗੀ ਹੋ ਜਾਂਦੀ ਹੈ)।੧੧। ਤੇਰੀ ਬਾਣੀ ਅਮਰਤਾ ਪ੍ਰਦਾਨ ਕਰਨ ਵਾਲੀ ਹੈ ਅਤੇ (ਉਹ) ਤੇਰੇ ਭਗਤਾਂ ਦੇ ਹਿਰਦੇ ਵਿਚ ਵਸਦੀ ਹੈ। (ਤੇਰੀ) ਸੇਵਾ (ਦੀ ਭਾਵਨਾ) ਨੂੰ ਅੰਦਰ ਟਿਕਾਉਣ ਨਾਲ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ (ਤੂੰ) ਆਪਣੀ ਮਿਹਰ ਦੀ ਦ੍ਰਿਸ਼ਟੀ ਨਾਲ (ਸੰਸਾਰ ਸਾਗਰ ਤੋਂ) ਪਾਰ ਲੰਘਾ ਦਿੰਦਾ ਹੈਂ।੧੨। ਸਤਿਗੁਰੂ (ਤਦੋਂ) ਮਿਲਿਆ ਸਮਝਣਾ ਚਾਹੀਦਾ ਹੈ, ਜਿਸ ਦੇ ਮਿਲਣ ਨਾਲ ਨਾਮ ਦਾ ਬਖਾਨ ਕੀਤਾ ਜਾ ਸਕੇ। ਸਤਿਗੁਰੂ ਤੋਂ ਬਿਨਾ (ਨਾਮ ਦੀ) ਪ੍ਰਾਪਤੀ ਨਹੀਂ ਹੋ ਸਕਦੀ, ਭਾਵੇਂ ਸਾਰੀ (ਲੋਕਾਈ) ਕਰਮਾਚਾਰ ਕਰ ਕਰ ਕੇ ਥਕ ਗਈ ਹੈ।੧੩।

ਮੈਂ ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨੇ ਭਰਮਾਂ ਵਿਚ ਭੁਲੇ ਹੋਏ ਨੂੰ ਸਹੀ ਮਾਰਗ ਉਤੇ ਪਾਇਆ ਹੈ। ਜੇ (ਉਹ) ਆਪਣੀ ਕ੍ਰਿਪਾ-ਦ੍ਰਿਸ਼ਟੀ ਕਰੇ (ਤਾਂ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ।੧੪। (ਹੇ ਪ੍ਰਭੂ!) ਤੂੰ ਸਾਰਿਆਂ (ਜੀਵਾਂ) ਵਿਚ ਸਮਾਇਆ ਹੋਇਆ ਹੈਂ। (ਪਰ) ਉਨ੍ਹਾਂ ਵਿਚ ਕਰਤਾ ਪੁਰਖ ਨੇ ਆਪਣੇ ਆਪ ਨੂੰ ਅਦ੍ਰਿਸ਼ ਰਖਿਆ ਹੋਇਆ ਹੈ। ਹੇ ਨਾਨਕ! (ਉਹ ਪ੍ਰਭੂ) ਗੁਰਮੁਖ ਦੁਆਰਾ ਪ੍ਰਤਖ ਹੁੰਦਾ ਹੈ ਜਿਸ ਗੁਰਮੁਖ (ਗੁਰੂ) ਵਿਚ ਕਰਤਾਰ ਨੇ ਆਪ ਅਗੰਮੀ ਜੋਤਿ ਧਰੀ ਹੋਈ ਹੈ।੧੫। ਪਰਮਾਤਮਾ ਨੇ ਆਪ ਹੀ (ਆਪਣੇ ਸੇਵਕ ਨੂੰ) ਵਡਿਆਇਆ ਹੈ ਅਤੇ ਜਿੰਦ ਤੇ ਸ਼ਰੀਰ ਦੇ ਕੇ ਸਿਰਜਿਆ ਹੈ। ਆਪ ਹੀ ਦੋਵੇਂ ਹੱਥ (*ਕਰ*) ਸੇਵਕ ਦੇ ਮਸਤਕ ਉਤੇ ਧਰ ਕੇ (ਉਸ ਦੀ) ਲਾਜ ਰਖਦਾ ਹੈ।੧੬। (ਪ੍ਰਭੂ ਦੀ ਕ੍ਰਿਪਾ ਕਰਕੇ ਮੇਰੇ) ਸੰਜਮ ਅਤੇ ਸਿਆਣਪਾਂ ਬੇਲੋੜੀਆਂ ਹੋ ਗਈਆਂ ਹਨ, (ਕਿਉਂਕਿ) ਮੇਰਾ ਪ੍ਰਭੂ ਸਭ ਕੁਝ ਜਾਣਨ ਵਾਲਾ (ਅੰਤਰਯਾਮੀ) ਹੈ। (ਉਸ ਨੇ) ਆਪਣਾ ਪ੍ਰਤਾਪ ਜ਼ਾਹਿਰਾ ਰੂਪ ਵਿਚ ਵਰਤਾਇਆ ਹੈ, (ਫਲਸਰੂਪ) ਸਾਰੇ ਲੋਕ (ਅਰਥਾਤ ਸੰਪੂਰਣ ਜਗਤ) ਜੈ ਜੈਕਾਰ ਕਰ ਰਿਹਾ ਹੈ।੧੭।

ਪ੍ਰਭੂ ਨੇ ਮੇਰੇ ਗੁਣਾਂ ਅਤੇ ਔਗੁਣਾਂ ਨੂੰ ਨਹੀਂ ਵਿਚਾਰਿਆ ਹੈ, (ਉਸ ਨੇ ਤਾਂ ਸ਼ਰਣ ਆਏ ਨੂੰ ਕੰਠ ਲਗਾਉਣ ਵਾਲੇ ਆਪਣੇ ਪਰੰਪਰਾਗਤ) ਬਿਰਦ (ਕਰੱਤਵ-ਧਰਮ) ਨੂੰ ਪਾਲਿਆ ਹੈ। (ਪਰਮਾਤਮਾ ਨੇ ਮੈਨੂੰ) ਗਲੇ ਨਾਲ ਲਗਾ ਕੇ ਸੁਰਖਿਅਤ ਕੀਤਾ ਹੈ, (ਹੁਣ ਮੈਨੂੰ ਕੋਈ) ਸੰਕਟ ਪ੍ਰਭਾਵਿਤ ਨਹੀਂ ਕਰ ਸਕਦਾ।੧੮। ਮੈਂ ਮਨ ਅਤੇ ਤਨ ਨਾਲ ਪ੍ਰਭੂ ਦੀ ਆਰਾਧਨਾ ਕੀਤੀ ਹੈ (ਜਿਸ ਕਰਕੇ) ਮਨ-ਇਛਿਤ ਫਲ ਪਾ ਲਿਆ ਹੈ। (ਹੇ ਪ੍ਰਭੂ!) ਸ਼ਾਹਾਂ ਅਤੇ ਬਾਦਸ਼ਾਹਾਂ ਦੇ ਸਿਰਾਂ ਉਪਰ ਤੂੰ ਹੀ ਸੁਆਮੀ ਹੈਂ। ਨਾਨਕ ਤੇਰਾ ਨਾਮ ਜਪ ਜਪ ਕੇ ਜੀਉਂਦਾ ਹੈ।੧੯। (ਹੇ ਪ੍ਰਭੂ!) ਤੂੰ ਆਪਣੇ ਆਪ ਹੀ (ਜਗਤ ਦੀ) ਸਿਰਜਨਾ ਕੀਤੀ ਹੈ ਅਤੇ ਦ੍ਵੈਤ-ਭਾਵ ਵਾਲੀ (ਮਾਇਆਵੀ) ਖੇਡ ਰਚਾ ਕੇ ਵਿਖਾਈ ਹੈ। (ਸਭ ਥਾਂ) ਸਤਿਸਰੂਪ ਪਰਮਾਤਮਾ ਵਿਆਪਕ ਹੈ, (ਇਹ ਭੇਦ) ਜਿਸ ਨੂੰ ਚਾਹੇ, ਬੁਝਾ ਦਿੰਦਾ ਹੈ।੨੦। ਗੁਰੂ ਦੀ ਕ੍ਰਿਪਾ ਨਾਲ (ਪਰਮਾਤਮਾ ਦਾ ਇਹ ਭੇਦ ਜਿਸ ਨੇ) ਪਾ ਲਿਆ, ਉਸ ਦੇ ਹਿਰਦੇ ਵਿਚੋਂ ਮਾਇਆ ਪ੍ਰਤਿ ਮੋਹ ਖ਼ਤਮ ਕਰ ਦਿੱਤਾ ਹੈ। ਆਪਣੀ ਕ੍ਰਿਪਾ ਕਰਕੇ ਆਪ ਹੀ (ਸੱਚੇ ਸਾਧਕ ਨੂੰ) ਆਪਣੇ ਵਿਚ ਲੀਨ ਕਰ ਲਿਆ ਹੈ।੨੧।

(ਹੇ ਪ੍ਰਭੂ! ਤੂੰ ਆਪ ਹੀ) ਗੋਪੀ, ਜਮੁਨਾ ਨਦੀ (*ਨੈ*) ਅਤੇ ਕ੍ਰਿਸ਼ਨ-ਗੋਪਾਲ (*ਗੋਆਲੀਆ*) ਹੈਂ। ਤੂੰ ਆਪ ਹੀ (ਕ੍ਰਿਸ਼ਨ ਰੂਪ ਹੋ ਕੇ) ਧਰਤੀ (*ਗੋਇ*) (ਅਰਥਾਤ ਗੋਵਰਧਨ ਪਰਬਤ) ਨੂੰ ਉਠਾਇਆ ਹੈ। (ਤੂੰ ਆਪਣੇ) ਹੁਕਮ ਨਾਲ ਜੀਵ ਰੂਪ ਭਾਂਡਿਆਂ ਨੂੰ ਸਿਰਜਦਾ ਹੈਂ ਅਤੇ ਆਪ ਹੀ (ਉਨ੍ਹਾਂ ਨੂੰ) ਭੰਨ ਕੇ (ਫਿਰ) ਸਵਾਰ ਦਿੰਦਾ ਹੈ।੨੨। ਜਿਨ੍ਹਾਂ ਨੇ ਸਤਿਗੁਰੂ ਨਾਲ ਚਿੱਤ ਜੋੜ ਲਿਆ ਹੈ, ਉਨ੍ਹਾਂ ਨੇ (ਆਪਣੇ ਮਨੋ) ਦ੍ਵੈਤ-ਭਾਵ ਨੂੰ ਖ਼ਤਮ ਕਰ ਦਿੱਤਾ ਹੈ। ਉਨ੍ਹਾਂ ਪ੍ਰਾਣੀਆਂ ਦੀ ਅੰਤਰ-ਜੋਤਿ ਨਿਰਮਲ ਹੋ ਜਾਂਦੀ ਹੈ (ਅਰਥਾਤ ਉਨ੍ਹਾਂ ਦੀ ਸੋਚ ਸਾਤਵਿਕ ਹੋ ਜਾਂਦੀ ਹੈ) ਅਤੇ ਉਹ (ਆਪਣਾ) ਜਨਮ ਸਵਾਰ ਕੇ (ਈਸ਼ਵਰੀ



Sri Satguru Jagjit Singh Ji eLibrary NamdhariElibrary@gmail.com

ਤੇਰੀਆ ਸਦਾ ਸਦਾ ਚੰਗਿਆਈਆ ॥ ਮੈ ਰਾਤਿ ਦਿਹੈ ਵਡਿਆਈਆਂ ॥
ਅਣਮੰਗਿਆ ਦਾਨੁ ਦੇਵਣਾ ਕਹੁ ਨਾਨਕ ਸਚੁ ਸਮਾਲਿ ਜੀਉ ॥੨੪॥੧॥

ਸਿਰੀਰਾਗੁ ਮਹਲਾ ੫ ॥
ਪੈ ਪਾਇ ਮਨਾਈ ਸੋਇ ਜੀਉ ॥
ਸਤਿਗੁਰ ਪੁਰਖਿ ਮਿਲਾਇਆ ਤਿਸੁ ਜੇਵਡੁ ਅਵਰੁ ਨ ਕੋਇ ਜੀਉ ॥੧॥ ਰਹਾਉ ॥
ਗੋਸਾਈ ਮਿਹੰਡਾ ਇਠੜਾ ॥ ਅੰਮ ਅਬੇ ਥਾਵਹੁ ਮਿਠੜਾ ॥
ਭੈਣ ਭਾਈ ਸਭਿ ਸਜਣਾ ਤੁਧੁ ਜੇਹਾ ਨਾਹੀ ਕੋਇ ਜੀਉ ॥੧॥
ਤੇਰੈ ਹੁਕਮੇ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥
ਨਾਉ ਬੀਜਣ ਲਗਾ ਆਸ ਕਰਿ ਹਰਿ ਬੋਹਲ ਬਖਸ ਜਮਾਇ ਜੀਉ ॥੨॥

ਹਉ ਗੁਰ ਮਿਲਿ ਇਕੁ ਪਛਾਣਦਾ ॥ ਦੁਯਾ ਕਾਗਲੁ ਚਿਤਿ ਨ ਜਾਣਦਾ ॥
ਹਰਿ ਇਕਤੈ ਕਾਰੈ ਲਾਇਓਨੁ ਜਿਉ ਭਾਵੈ ਤਿੰਵੈ ਨਿਬਾਹਿ ਜੀਉ ॥੩॥
ਤੁਸੀ ਭੋਗਿਹੁ ਭੁੰਚਹੁ ਭਾਈਹੋ ॥
ਗੁਰਿ ਦੀਬਾਣਿ ਕਵਾਇ ਪੈਨਾਈਓ ॥
ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥੪॥

ਹਉ ਆਇਆ ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥
ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥੫॥
ਹਉ ਵਾਰੀ ਘੁੰਮਾ ਜਾਵਦਾ ॥ ਇਕ ਸਾਹਾ ਤੁਧੁ ਧਿਆਇਦਾ ॥
ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥੬॥
ਹਰਿ ਇਠੈ ਨਿਤ ਧਿਆਇਦਾ ॥ ਮਨਿ ਚਿੰਦੀ ਸੋ ਫਲੁ ਪਾਇਦਾ ॥
ਸਭੇ ਕਾਜ ਸਵਾਰਿਅਨੁ ਲਾਹੀਅਨੁ ਮਨ ਕੀ ਭੁਖ ਜੀਉ ॥੭॥

ਮੈ ਛਡਿਆ ਸਭੋ ਧੰਧੜਾ ॥ ਗੋਸਾਈ ਸੇਵੀ ਸਚੜਾ ॥
ਨਉ ਨਿਧਿ ਨਾਮੁ ਨਿਧਾਨੁ ਹਰਿ ਮੈ ਪਲੈ ਬਧਾ ਛਿਕਿ ਜੀਉ ॥੮॥
ਮੈ ਸੁਖੀ ਹੂੰ ਸੁਖੁ ਪਾਇਆ ॥ ਗੁਰਿ ਅੰਤਰਿ ਸਬਦੁ ਵਸਾਇਆ ॥
ਸਤਿਗੁਰਿ ਪੁਰਖਿ ਵਿਖਾਲਿਆ ਮਸਤਕਿ ਧਰਿ ਕੈ ਹਥੁ ਜੀਉ ॥੯॥
ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥
ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥



Sri Satguru Jagjit Singh Ji eLibrary NamdhariElibrary@gmail.com

ਦਰਗਾਹ ਵਲ) ਪ੍ਰਸਥਾਨ ਕਰਦੇ ਹਨ।੨੩। (ਹੇ ਪ੍ਰਭੂ ! ਮੈਂ) ਤੇਰੀਆਂ ਸਦਾ ਸਦੀਵੀ ਚੰਗਿਆਈਆਂ ਨੂੰ ਰਾਤ-ਦਿਨ ਸਲਾਹੁੰਦਾ ਹਾਂ। ਹੇ ਨਾਨਕ ! (ਉਸ) ਸਤਿਸਰੂਪ ਪਰਮਾਤਮਾ ਨੂੰ ਸਦਾ ਯਾਦ ਰਖ ਜੋ ਬਿਨਾ ਮੰਗੇ (ਸਭ ਨੂੰ) ਦਾਨ ਦੇ ਰਿਹਾ ਹੈ।੨੪।੧।

**ਸਿਰੀ ਰਾਗੁ ਮਹਲਾ ੫**

(ਮੈਂ) ਪੈਰੀਂ ਪੈ ਕੇ ਉਸ (ਗੁਰੂ) ਨੂੰ ਮਨਾਉਂਦੀ ਹਾਂ, (ਜਿਸ ਨੇ ਮੈਨੂੰ) ਸਤਿਗੁਰੂ ਪੁਰਖ ਮਿਲਾ ਦਿੱਤਾ ਹੈ, ਉਸ ਵਰਗਾ ਵੱਡਾ ਹੋਰ ਕੋਈ ਵੀ ਨਹੀਂ ਹੈ।੧।ਰਹਾਉ। ਮੇਰਾ ਸੁਆਮੀ (*ਗੋਸਾਈ*) ਬਹੁਤ ਪਿਆਰਾ (*ਇਠੜਾ*) ਹੈ। ਮਾਤਾ (*ਅੰਮ*) ਅਤੇ ਪਿਤਾ (*ਅਬੇ*) ਨਾਲੋਂ ਵੀ ਮਿਠਾ ਹੈ। ਭੈਣ, ਭਰਾ ਅਤੇ ਸਭ ਸੱਜਣਾਂ-ਮਿਤਰਾਂ (ਵਿਚੋਂ ਕੋਈ ਵੀ) (ਹੇ ਪ੍ਰਭੂ !) ਤੇਰੇ ਵਰਗਾ ਨਹੀਂ ਹੈ।੧। ਤੇਰੇ ਹੁਕਮ ਨਾਲ ਹੀ ਸਾਵਣ ਦਾ ਮਹੀਨਾ ਆਇਆ ਹੈ। ਮੈਂ ਸਦਾਚਾਰ ਦਾ ਹਲ ਜੋੜਿਆ ਹੈ। (ਮੈਂ ਤੇਰੇ) ਨਾਮ ਦਾ ਬੀਜ (ਆਪਣੇ ਹਿਰਦੇ ਰੂਪ ਧਰਤੀ ਵਿਚ) ਬੀਜਣ ਲਗਿਆ ਹਾਂ, ਇਸ ਆਸ ਨਾਲ ਕਿ ਹੇ ਹਰਿ ਜੀ ! (ਆਪਣੀ) ਬਖ਼ਸ਼ਿਸ਼ ਦਾ ਬੋਹਲ (ਅਨਾਜ ਦਾ ਢੇਰ) ਪੈਦਾ ਕਰ ਦਿਓ।੨।

(ਮੈਂ) ਗੁਰੂ ਨੂੰ ਮਿਲ ਕੇ (ਉਸ ਦੇ ਸੰਪਰਕ ਵਿਚ ਆ ਕੇ) ਕੇਵਲ ਇਕ ਪਰਮਾਤਮਾ ਦੀ ਪਛਾਣ ਕੀਤੀ ਹੈ। (ਮੈਂ ਉਸ ਤੋਂ ਭਿੰਨ ਕੋਈ) ਦੂਜਾ ਕਾਗ਼ਜ਼ (ਅਰਥਾਤ ਲੇਖ) ਆਪਣੇ ਚਿੱਤ ਵਿਚ ਨਹੀਂ ਜਾਣਦਾ। ਪਰਮਾਤਮਾ ਨੇ (ਮੈਨੂੰ ਆਪਣੇ ਨਾਮ-ਸਿਮਰਨ ਦੇ) ਇਕੋ ਕਾਰਜ ਵਿਚ ਲਗਾਇਆ ਹੋਇਆ ਹੈ। ਜਿਵੇਂ ਉਸ ਨੂੰ ਚੰਗਾ ਲਗੇ, ਉਸੇ ਤਰ੍ਹਾਂ ਸਿਰੇ ਲਗਾ ਦੇਵੇ।੩। ਹੇ ਭਰਾਓ ! ਤੁਸੀਂ ਵੀ (ਹਰਿ-ਨਾਮ ਰਸ ਨੂੰ) ਭੋਗੋ ਅਤੇ ਖਾਓ। (ਅਜਿਹਾ ਕਰਨ ਕਰਕੇ ਮੈਨੂੰ) ਗੁਰੂ ਨੇ ਪਰਮਾਤਮਾ ਦੀ ਕਚਹਿਰੀ ਵਿਚ ਪੁਸ਼ਾਕਾ (*ਕਵਾਇ*) ਪਵਾ ਦਿੱਤਾ ਹੈ (ਆਦਰ ਮਾਣ ਦਿਵਾਇਆ ਹੈ)। ਮੈਂ ਸ਼ਰੀਰ ਰੂਪ ਪਿੰਡ ਦਾ ਚੌਧਰੀ (*ਮਾਹਰੁ*) ਬਣ ਗਿਆ ਹਾਂ ਅਤੇ (ਵਿਰੋਧੀ ਰੁਚੀਆਂ ਵਾਲੇ) ਪੰਜ ਵਿਕਾਰਾਂ ਨੂੰ ਆਪਣੇ ਕਾਬੂ ਵਿਚ ਕਰ ਲਿਆ ਹੈ।੪।

(ਹੇ ਪ੍ਰਭੂ !) ਮੈਂ ਤੇਰੀ ਸ਼ਰਣ (*ਸਾਮ੍ਹੈ*) ਵਿਚ ਆਇਆ ਹਾਂ। ਪੰਜ ਕਿਰਸਾਣ (ਅਰਥਾਤ ਪੰਜ ਕਰਮ-ਇੰਦ੍ਰੀਆਂ) ਮੇਰੇ ਮੁਜ਼ਾਰੇ (ਕਾਸ਼ਤਕਾਰ) ਹਨ। ਕੋਈ ਵੀ ਮੇਰੀ ਅਧੀਨਗੀ (ਕੰਧਾ ਦੇਣ ਦੀ ਬਿਰਤੀ) ਤੋਂ ਇਨਕਾਰੀ ਨਹੀਂ ਹੋ ਸਕਦਾ (*ਹੰਘਈ*)। ਹੇ ਨਾਨਕ ! (ਆਕੀਆਂ ਨੂੰ ਕਾਬੂ ਕਰ ਲੈਣ ਨਾਲ) ਪਿੰਡ ਘੁਘ ਵਸ ਗਿਆ ਹੈ (ਅਰਥਾਤ ਮੇਰੇ ਸ਼ਰੀਰ ਵਿਚ ਚੰਗੇ ਗੁਣਾਂ ਦਾ ਬਹੁਤ ਅਧਿਕ ਸੰਚਾਰ ਹੋ ਗਿਆ ਹੈ)।੫। (ਹੇ ਪ੍ਰਭੂ ! ਮੈਂ ਤੇਰੇ ਤੋਂ) ਵਾਰਨੇ ਜਾਂਦਾ ਹਾਂ, ਸਦਕੇ ਜਾਂਦਾ ਹਾਂ। ਨਿਰੰਤਰ (*ਇਕ ਸਾਹਾ*) ਤੇਰੀ ਆਰਾਧਨਾ ਕਰ ਰਿਹਾ ਹਾਂ। (ਤੁਸੀਂ ਮੇਰਾ) ਉਜੜਿਆ ਹੋਇਆ ਸ਼ਰੀਰ ਰੂਪ ਪਿੰਡ/ਨਗਰ (*ਥੇਹੁ*) ਵਸਾ ਦਿੱਤਾ ਹੈ, (ਮੈਂ) ਤੁਹਾਡੇ ਤੋਂ ਕੁਰਬਾਨ ਜਾਂਦਾ ਹਾਂ।੬। (ਮੈਂ) ਪਿਆਰੇ (*ਇਠੈ*) ਹਰਿ ਨੂੰ ਨਿਤ ਸਿਮਰਦਾ ਹਾਂ। ਮਨ ਵਿਚ ਚਿਤਵਿਆ (*ਚਿੰਦੀ*) ਫਲ ਪ੍ਰਾਪਤ ਕਰਦਾ ਹਾਂ। (ਪ੍ਰਭੂ ਨੇ ਮੇਰੇ) ਸਾਰੇ ਕੰਮ ਸਵਾਰ ਦਿੱਤੇ ਹਨ ਅਤੇ ਮੇਰੇ ਮਨ ਦੀ ਭੁਖ ਨੂੰ ਦੂਰ ਕਰਕੇ (ਸਥਾਈ ਤੌਰ 'ਤੇ ਤ੍ਰਿਪਤ ਕਰ ਦਿੱਤਾ ਹੈ)।੭।

(ਤ੍ਰਿਪਤ ਹੋ ਜਾਣ ਕਾਰਣ) ਮੈਂ ਸਾਰੇ ਸੰਸਾਰਿਕ ਧੰਧੇ ਛਡ ਦਿੱਤੇ ਹਨ। (ਬਸ), ਸੱਚੇ ਸੁਆਮੀ ਨੂੰ ਯਾਦ ਕਰਦਾ ਹਾਂ। ਨੌਂ ਨਿਧੀਆਂ ਤੋਂ ਵੀ ਸ੍ਰੇਸ਼ਠ ਪਰਮਾਤਮਾ ਦੇ ਨਾਮ ਦਾ ਖ਼ਜ਼ਾਨਾ ਮੈਂ ਆਪਣੇ ਪਲੇ ਨਾਲ ਕਸ ਕੇ (*ਛਿਕਿ*) ਬੰਨ੍ਹ ਲਿਆ ਹੈ।੮। ਮੈਂ ਸੁਖਾਂ ਦੇ ਸੁਖ (ਭਾਵ ਸ੍ਰੇਸ਼ਠ ਸੁਖ) ਨੂੰ ਪ੍ਰਾਪਤ ਕਰ ਲਿਆ ਹੈ, (ਕਿਉਂਕਿ) ਗੁਰੂ ਨੇ ਮੇਰੇ ਅੰਦਰ ਸ਼ਬਦ ਨੂੰ ਵਸਾ ਦਿੱਤਾ ਹੈ। ਸਤਿਗੁਰੂ ਨੇ ਮੇਰੇ ਮਸਤਕ ਉਪਰ ਹੱਥ ਧਰ ਕੇ ਕਰਤਾ ਪੁਰਖ ਦੇ ਦਰਸ਼ਨ ਕਰਾ ਦਿੱਤੇ ਹਨ।੯। ਮੈਂ ਸੱਚੇ ਧਰਮ ਨੂੰ ਵਿਕਸਿਤ ਕਰਨ ਦੀ ਸੰਸਥਾ ਬਣਾਈ ਹੈ। (ਉਸ ਧਰਮਸ਼ਾਲਾ ਵਿਚ ਸ਼ਾਮਲ ਕਰਨ ਲਈ ਮੈਂ) ਗੁਰਸਿੱਖਾਂ ਨੂੰ ਲਭ ਲਭ ਕੇ ਲੈ ਆਇਆ ਹਾਂ। (ਮੈਂ ਉਨ੍ਹਾਂ ਗੁਰਸਿੱਖਾਂ ਦੇ) ਪੈਰ ਧੋਂਦਾ ਹਾਂ, ਪੱਖਾ ਝਲਦਾ ਹਾਂ ਅਤੇ ਨਿਵ ਨਿਵ ਕੇ ਉਨ੍ਹਾਂ ਦੇ ਪੈਰਾਂ ਨੂੰ ਛੋਹੰਦਾ ਹਾਂ।੧੦।



Sri Satguru Jagjit Singh Ji eLibrary NamdhariElibrary@gmail.com

ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥
ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥
ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥
ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥
ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥
ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥੧੩॥

ਝਿੰਮਿ ਝਿੰਮਿ ਅੰਮ੍ਰਿਤੁ ਵਰਸਦਾ ॥ ਬੋਲਾਇਆ ਬੋਲੀ ਖਸਮ ਦਾ ॥
ਬਹੁ ਮਾਣੁ ਕੀਆ ਤੁਧੁ ਉਪਰੇ ਤੂੰ ਆਪੇ ਪਾਇਹਿ ਥਾਇ ਜੀਉ ॥੧੪॥
ਤੇਰਿਆ ਭਗਤਾ ਭੁਖ ਸਦ ਤੇਰੀਆ ॥ ਹਰਿ ਲੋਚਾ ਪੂਰਨ ਮੇਰੀਆ ॥
ਦੇਹੁ ਦਰਸੁ ਸੁਖਦਾਤਿਆ ਮੈ ਗਲ ਵਿਚਿ ਲੈਹੁ ਮਿਲਾਇ ਜੀਉ ॥੧੫॥
ਤੁਧੁ ਜੇਵਡੁ ਅਵਰੁ ਨ ਭਾਲਿਆ ॥ ਤੂੰ ਦੀਪ ਲੋਅ ਪਇਆਲਿਆ ॥
ਤੂੰ ਥਾਨਿ ਥਨੰਤਰਿ ਰਵਿ ਰਹਿਆ ਨਾਨਕ ਭਗਤਾ ਸਚੁ ਅਧਾਰੁ ਜੀਉ ॥੧੬॥
ਹਉ ਗੋਸਾਈ ਦਾ ਪਹਿਲਵਾਨੜਾ ॥ ਮੈ ਗੁਰ ਮਿਲਿ ਉਚ ਦੁਮਾਲੜਾ ॥
ਸਭ ਹੋਈ ਛਿੰਝ ਇਕਠੀਆ ਦਯੁ ਬੈਠਾ ਵੇਖੈ ਆਪਿ ਜੀਉ ॥੧੭॥
ਵਾਤ ਵਜਨਿ ਟੰਮਕ ਭੇਰੀਆ ॥ ਮਲ ਲਥੇ ਲੈਦੇ ਫੇਰੀਆ ॥
ਨਿਹਤੇ ਪੰਜਿ ਜੁਆਨ ਮੈ ਗੁਰ ਥਾਪੀ ਦਿਤੀ ਕੰਡਿ ਜੀਉ ॥੧੮॥

ਸਭ ਇਕਠੇ ਹੋਇ ਆਇਆ ॥ ਘਰਿ ਜਾਸਨਿ ਵਾਟ ਵਟਾਇਆ ॥
ਗੁਰਮੁਖਿ ਲਾਹਾ ਲੈ ਗਏ ਮਨਮੁਖ ਚਲੇ ਮੂਲੁ ਗਵਾਇ ਜੀਉ ॥੧੯॥
ਤੂੰ ਵਰਨਾ ਚਿਹਨਾ ਬਾਹਰਾ ॥ ਹਰਿ ਦਿਸਹਿ ਹਾਜਰੁ ਜਾਹਰਾ ॥
ਸੁਣਿ ਸੁਣਿ ਤੁਝੈ ਧਿਆਇਦੇ ਤੇਰੇ ਭਗਤ ਰਤੇ ਗੁਣਤਾਸੁ ਜੀਉ ॥੨੦॥
ਮੈ ਜੁਗਿ ਜੁਗਿ ਦਯੈ ਸੇਵੜੀ ॥ ਗੁਰਿ ਕਟੀ ਮਿਹਡੀ ਜੇਵੜੀ ॥
ਹਉ ਬਾਹੁੜਿ ਛਿੰਝ ਨ ਨਚਊ ਨਾਨਕ ਅਉਸਰੁ ਲਧਾ ਭਾਲਿ ਜੀਉ ॥੨੧॥੨॥੨੯॥

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਮਹਲਾ ੧ ਪਹਰੇ ਘਰੁ ੧ ॥

ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥
ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥



Sri Satguru Jagjit Singh Ji eLibrary NamdhariElibrary@gmail.com

(ਲੋਕਾਂ ਕੋਲੋਂ ਗੁਰੂ ਦੇ ਜਸ ਦੀਆਂ) ਗੱਲਾਂ ਸੁਣ ਸੁਣ ਕੇ ਮੈਂ ਗੁਰੂ ਪਾਸ ਆਇਆ ਹਾਂ। (ਗੁਰੂ ਨੇ ਮੈਨੂੰ ਆਪਣੇ ਉਪਦੇਸ਼ ਨਾਲ) ਨਾਮ, ਦਾਨ ਅਤੇ ਇਸ਼ਨਾਨ ਦ੍ਰਿੜ੍ਹ ਕਰਾ ਦਿੱਤੇ ਹਨ। ਹੇ ਨਾਨਕ! ਗੁਰੂ ਨੇ ਸਾਰਿਆਂ ਨੂੰ ਸੱਚੀ ਬੇੜੀ ਉਪਰ ਚੜ੍ਹਾ ਦਿੱਤਾ ਹੈ (ਜਿਸ ਕਰ ਕੇ) ਸਾਰਾ ਸੰਸਾਰ ਮੁਕਤ ਹੋ ਗਿਆ ਹੈ।੧੧। (ਹੇ ਪ੍ਰਭੂ! ਮੇਰੀ) ਬੇਨਤੀ ਕੰਨ ਦੇ ਕੇ ਸੁਣੋ ਕਿ ਸਾਰੀ ਸ੍ਰਿਸ਼ਟੀ (ਤੈਨੂੰ) ਦਿਨ-ਰਾਤ ਸਿਮਰਦੀ ਹੈ। (ਮੈਂ) ਸਾਰੀ (ਦੁਨੀਆ) ਠੋਕ ਵਜਾ ਕੇ ਵੇਖ ਲਈ ਹੈ (ਕੋਈ ਵੀ ਭਵਸਾਗਰ ਤੋਂ ਪਾਰ ਕਰਾ ਸਕਣ ਦੇ ਸਮਰਥ ਨਹੀਂ, ਤੂੰ) ਆਪ ਹੀ ਪ੍ਰਸੰਨ ਹੋ ਕੇ (ਸਭ ਨੂੰ) ਭਵ-ਬੰਧਨ ਤੋਂ ਛੁਡਾ ਲੈਂਦਾ ਹੈਂ।੧੨। ਹੁਣ ਪਰਮਾਤਮਾ ਦਾ ਹੁਕਮ ਹੋ ਗਿਆ ਹੈ, ਕੋਈ ਵੀ ਕਿਸੇ ਉਤੇ ਦਬਾਓ ਪਾ ਕੇ ਉਸ ਨੂੰ ਦੁਖੀ ਨਹੀਂ ਕਰਦਾ (ਅਰਥਾਤ ਵਾਸਨਾਵਾਂ ਦੀ ਹੋੜ ਬੰਦ ਹੋ ਗਈ ਹੈ)। ਸਾਰੀ ਦੁਨੀਆ ਸੁਖਪੂਰਵਕ ਵਸਣ ਲਗ ਗਈ ਹੈ (*ਵੁਠੀਆ*) ਅਤੇ ਨਿਮਰਤਾ ਭਰਿਆ ਰਾਜ ਕਾਇਮ ਹੋ ਗਿਆ ਹੈ।੧੩।

(ਮੇਰੇ ਹਿਰਦੇ ਵਿਚ) ਅੰਮ੍ਰਿਤ ਰਸ ਹੌਲੀ ਹੌਲੀ ਵਰ੍ਹ ਰਿਹਾ ਹੈ। (ਮੈਂ ਪਰਮਾਤਮਾ ਦਾ) ਬੁਲਾਇਆ ਹੋਇਆ ਹੀ ਬੋਲਦਾ ਹਾਂ। (ਹੇ ਪ੍ਰਭੂ! ਮੈਂ) ਤੇਰੇ ਉਪਰ ਬਹੁਤ ਮਾਣ ਕੀਤਾ ਹੈ। (ਇਸ ਲਈ ਕਿ) ਤੂੰ ਆਪ (ਮੈਨੂੰ) ਪ੍ਰਵਾਨ ਕਰ ਲਵੇਂਗਾ (ਅਰਥਾਤ ਆਪਣੇ ਨਾਲ ਮਿਲਾ ਲਵੇਂਗਾ)।੧੪। (ਹੇ ਪ੍ਰਭੂ!) ਤੇਰੇ ਭਗਤਾਂ ਨੂੰ ਸਦਾ ਤੇਰੇ (ਦਰਸ਼ਨ ਦੀ) ਭੁਖ ਰਹਿੰਦੀ ਹੈ। ਹੇ ਹਰਿ! ਮੇਰੀ ਵੀ ਇਹ ਇੱਛਾ ਪੂਰੀ ਕਰ ਦਿਓ। ਹੇ ਸੁਖਾਂ ਦੇ ਦਾਤੇ! (ਮੈਨੂੰ ਵੀ ਆਪਣਾ) ਦਰਸ਼ਨ ਦਿਓ ਅਤੇ ਮੈਨੂੰ ਆਪਣੇ ਗਲੇ ਨਾਲ ਮਿਲਾ ਲਵੋ।੧੫। (ਹੇ ਪ੍ਰਭੂ!) ਤੇਰੇ ਵਰਗਾ ਵੱਡਾ ਕੋਈ ਹੋਰ ਨਹੀਂ ਲਭਿਆ। ਤੂੰ ਸਭ ਦੀਪਾਂ, ਲੋਕਾਂ ਅਤੇ ਪਾਤਾਲਾਂ ਵਿਚ (ਵਿਆਪਕ ਹੈਂ)। ਤੂੰ ਸਭ ਥਾਵਾਂ ਅਤੇ ਥਾਵਾਂ ਤੋਂ ਪਰੇ ਵੀ ਵਿਆਪ ਰਿਹਾ ਹੈਂ। ਹੇ ਨਾਨਕ! ਭਗਤਾਂ ਨੂੰ ਸਤਿਸਰੂਪ ਪ੍ਰਭੂ ਦਾ ਹੀ ਆਸਰਾ ਹੈ।੧੬। ਮੈਂ (ਆਪਣੇ) ਸੁਆਮੀ ਦਾ ਨਿੱਕਾ ਜਿਹਾ ਪਹਿਲਵਾਨ ਹਾਂ, (ਪਰ) ਗੁਰੂ ਦੇ ਮੇਲ ਨਾਲ ਉੱਚੇ ਦੁਮਾਲੇ ਵਾਲਾ ਹੋ ਗਿਆ ਹਾਂ। ਸਭ ਲੋਕ ਘੋਲ ਦੇ ਅਖਾੜੇ ਵਿਚ ਇਕੱਠੇ ਹੋ ਗਏ ਹਨ (ਅਰਥਾਤ ਸੰਸਾਰ ਰੂਪ ਅਖਾੜੇ ਵਿਚ ਇਕੱਠੇ ਹੋ ਗਏ ਹਨ)। ਪਰਮਾਤਮਾ ਆਪ ਬੈਠਾ ਹੋਇਆ (ਇਸ ਅਖਾੜੇ ਨੂੰ) ਵੇਖ ਰਿਹਾ ਹੈ।੧੭। ਵਾਜੇ ਵਜ ਰਹੇ ਹਨ, ਢੋਲ ਅਤੇ ਨਫ਼ੀਰੀਆਂ ਵਜ ਰਹੀਆਂ ਹਨ। ਪਹਿਲਵਾਨ (ਅਖਾੜੇ ਵਿਚ) ਉਤਰ ਕੇ ਫੇਰੀਆਂ ਲੈ ਰਹੇ ਹਨ। ਗੁਰੂ ਦੁਆਰਾ ਪਿਠ ਉਤੇ ਥਾਪੀ ਦੇਣ ਨਾਲ ਮੈਂ ਪੰਜ ਜਵਾਨ (ਕਾਮਾਦਿਕ ਪੰਜ ਵਿਕਾਰ) ਢਾਹ (*ਨਿਹਤੇ*) ਲਏ ਹਨ।੧੮।

ਸਭ (ਮਨੁੱਖ ਇਸ ਸੰਸਾਰ ਰੂਪ ਅਖਾੜੇ ਵਿਚ) ਇਕੱਠੇ ਹੀ ਆਏ ਹਨ (ਅਰਥਾਤ ਮਨੁੱਖ ਜੂਨ ਵਿਚ ਆਏ ਹਨ), ਪਰ ਸਭ ਆਪਣਾ ਆਪਣਾ ਰਾਹ ਬਦਲ ਕੇ ਘਰ ਜਾਣਗੇ (ਅਰਥਾਤ ਕਰਮਾਂ ਅਨੁਸਾਰ ਜੂਨਾਂ ਧਾਰਣ ਕਰਨਗੇ)। ਗੁਰਮੁਖ (ਸਾਧਕ) ਲਾਭ ਉਠਾ ਕੇ ਜਾਂਦੇ ਹਨ ਅਤੇ ਮਨਮੁਖ (ਵਿਅਕਤੀ) ਆਪਣਾ ਮੂਲ ਵੀ ਗਵਾ ਜਾਂਦੇ ਹਨ।੧੯। (ਹੇ ਪ੍ਰਭੂ!) ਤੂੰ ਰੰਗਾਂ ਅਤੇ ਚਿੰਨ੍ਹਾਂ ਦੀ ਸੀਮਾ ਤੋਂ ਬਾਹਰ ਹੈਂ, (ਪਰ ਫਿਰ ਵੀ ਹੇ ਹਰਿ!) ਤੂੰ ਪ੍ਰਤਖ ਰੂਪ ਵਿਚ ਦਿਖਦਾ ਹੈਂ। (ਤੇਰੇ ਉਪਾਸਕ ਤੇਰੀਆਂ) ਸਿਫ਼ਤਾਂ ਸੁਣ ਸੁਣ ਕੇ ਤੈਨੂੰ ਆਰਾਧਦੇ ਹਨ। ਹੇ ਗੁਣਾਂ ਦੇ ਖ਼ਜ਼ਾਨੇ! (*ਗੁਣਤਾਸ*) ਤੇਰੇ ਭਗਤ (ਤੇਰੇ ਨਾਮ ਦੇ ਪ੍ਰੇਮ ਵਿਚ) ਮਗਨ ਹਨ।੨੦। ਹੇ ਨਾਨਕ! ਮੈਂ ਜੁਗਾਂ ਜੁਗਾਂਤਰਾਂ ਤੋਂ ਪ੍ਰਭੂ (*ਦਯ*) ਦੀ ਭਗਤੀ ਕਰਦਾ ਰਹਿੰਦਾ ਹਾਂ, ਗੁਰੂ ਨੇ ਮੇਰੀ (*ਮਿਹਡੀ*) (ਮੋਹ ਮਾਇਆ ਦੀ) ਰੱਸੀ (*ਜੇਵੜੀ*) ਕਟ ਦਿੱਤੀ ਹੈ। ਹੁਣ ਮੈਂ ਦੁਬਾਰਾ ਜਗਤ ਰੂਪ ਅਖਾੜੇ ਵਿਚ ਆ ਕੇ ਨਚਣਾ ਨਹੀਂ ਹੈ, (ਕਿਉਂਕਿ ਗੁਰੂ ਦੀ ਮਿਹਰ ਨਾਲ ਮੈਂ) ਯਤਨ-ਪੂਰਵਕ ਨਾਮ ਸਿਮਰਨ ਦਾ ਅਵਸਰ ਲਭ ਲਿਆ ਹੈ।੨੧।੨।੨੯।

**ਸਿਰੀ ਰਾਗੁ ਮਹਲਾ ੧ ਪਹਰੇ ਘਰੁ ੧**

(ਸੰਸਾਰ ਵਿਚ ਵਣਜ ਕਰਨ ਆਏ ਹੇ ਮਨੁੱਖ ਰੂਪ) ਵਣਜਾਰੇ ਮਿਤਰ! ਜੀਵਨ ਰੂਪ ਰਾਤ ਦੇ ਪਹਿਲੇ ਪਹਿਰ ਵਿਚ ਪਰਮਾਤਮਾ ਦੇ ਹੁਕਮ ਨਾਲ (ਜੀਵ ਮਾਤਾ ਦੇ) ਗਰਭ ਵਿਚ ਆਉਂਦਾ ਹੈ। ਹੇ ਵਣਜਾਰੇ ਮਿਤਰ! (ਗਰਭ) ਅੰਦਰ ਉਲਟਾ (*ਉਰਧ*) ਲਟਕਿਆ ਹੋਇਆ ਤਪਸਿਆ ਕਰਦਾ ਹੈ ਅਤੇ



Sri Satguru Jagjit Singh Ji eLibrary NamdhariElibrary@gmail.com

ਖਸਮ ਸੇਤੀ ਅਰਦਾਸਿ ਵਖਾਣੈ ਉਰਧ ਧਿਆਨਿ ਲਿਵ ਲਾਗਾ ॥
ਨਾ ਮਰਜਾਦੁ ਆਇਆ ਕਲਿ ਭੀਤਰਿ ਬਾਹੁੜਿ ਜਾਸੀ ਨਾਗਾ ॥
ਜੈਸੀ ਕਲਮ ਵੁੜੀ ਹੈ ਮਸਤਕਿ ਤੈਸੀ ਜੀਅੜੇ ਪਾਸਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹੁਕਮਿ ਪਇਆ ਗਰਭਾਸਿ ॥੧॥

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਵਿਸਰਿ ਗਇਆ ਧਿਆਨੁ ॥
ਹਥੋ ਹਥਿ ਨਚਾਈਐ ਵਣਜਾਰਿਆ ਮਿਤ੍ਰਾ ਜਿਉ ਜਸੁਦਾ ਘਰਿ ਕਾਨੁ ॥
ਹਥੋ ਹਥਿ ਨਚਾਈਐ ਪ੍ਰਾਣੀ ਮਾਤ ਕਹੈ ਸੁਤੁ ਮੇਰਾ ॥
ਚੇਤਿ ਅਚੇਤ ਮੂੜ ਮਨ ਮੇਰੇ ਅੰਤਿ ਨਹੀ ਕਛੁ ਤੇਰਾ ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਮਨ ਭੀਤਰਿ ਧਰਿ ਗਿਆਨੁ ॥
ਕਹੁ ਨਾਨਕ ਪ੍ਰਾਣੀ ਦੂਜੈ ਪਹਰੈ ਵਿਸਰਿ ਗਇਆ ਧਿਆਨੁ ॥੨॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਨ ਜੋਬਨ ਸਿਉ ਚਿਤੁ ॥
ਹਰਿ ਕਾ ਨਾਮੁ ਨ ਚੇਤਹੀ ਵਣਜਾਰਿਆ ਮਿਤ੍ਰਾ ਬਧਾ ਛੁਟਹਿ ਜਿਤੁ ॥
ਹਰਿ ਕਾ ਨਾਮੁ ਨ ਚੇਤੈ ਪ੍ਰਾਣੀ ਬਿਕਲੁ ਭਇਆ ਸੰਗਿ ਮਾਇਆ ॥
ਧਨ ਸਿਉ ਰਤਾ ਜੋਬਨਿ ਮਤਾ ਅਹਿਲਾ ਜਨਮੁ ਗਵਾਇਆ ॥
ਧਰਮ ਸੇਤੀ ਵਾਪਾਰੁ ਨ ਕੀਤੋ ਕਰਮੁ ਨ ਕੀਤੋ ਮਿਤੁ ॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਧਨ ਜੋਬਨ ਸਿਉ ਚਿਤੁ ॥੩॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਲਾਵੀ ਆਇਆ ਖੇਤੁ ॥
ਜਾ ਜਮਿ ਪਕੜਿ ਚਲਾਇਆ ਵਣਜਾਰਿਆ ਮਿਤ੍ਰਾ ਕਿਸੈ ਨ ਮਿਲਿਆ ਭੇਤੁ ॥
ਭੇਤੁ ਚੇਤੁ ਹਰਿ ਕਿਸੈ ਨ ਮਿਲਿਓ ਜਾ ਜਮਿ ਪਕੜਿ ਚਲਾਇਆ ॥
ਝੂਠਾ ਰੁਦਨੁ ਹੋਆ ਦੁੋਆਲੈ ਖਿਨ ਮਹਿ ਭਇਆ ਪਰਾਇਆ ॥
ਸਾਈ ਵਸਤੁ ਪਰਾਪਤਿ ਹੋਈ ਜਿਸੁ ਸਿਉ ਲਾਇਆ ਹੇਤੁ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਲਾਵੀ ਲੁਣਿਆ ਖੇਤੁ ॥੪॥੧॥

ਸਿਰੀਰਾਗੁ ਮਹਲਾ ੧ ॥
ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਾਲਕ ਬੁਧਿ ਅਚੇਤੁ ॥
ਖੀਰੁ ਪੀਐ ਖੇਲਾਈਐ ਵਣਜਾਰਿਆ ਮਿਤ੍ਰਾ ਮਾਤ ਪਿਤਾ ਸੁਤ ਹੇਤੁ ॥
ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥



Sri Satguru Jagjit Singh Ji eLibrary NamdhariElibrary@gmail.com

(ਉਸ ਅਵਸਥਾ ਤੋਂ ਮੁਕਤ ਹੋਣ ਲਈ) ਪ੍ਰਭੂ ਅਗੇ ਬੇਨਤੀ ਵੀ ਕਰਦਾ ਹੈ। ਉਲਟੇ ਲਟਕ ਕੇ ਪਰਮਾਤਮਾ (ਦੇ ਚਰਨਾਂ ਵਿਚ) ਧਿਆਨ ਮਗਨ ਹੋਇਆ ਪ੍ਰਾਰਥਨਾ ਕਰਦਾ ਹੈ। ਅਮਰਯਾਦਿਤ ਸਥਿਤੀ ਵਿਚ (ਭਾਵ ਨੰਗਿਆਂ ਹੀ) ਕਲਿਯੁਗ (ਅਰਥਾਤ ਸੰਸਾਰ) ਵਿਚ ਆਉਂਦਾ ਹੈ ਅਤੇ ਫਿਰ (*ਬਾਹੁੜਿ*) ਨੰਗਿਆ ਹੀ ਵਾਪਸ ਜਾਂਦਾ ਹੈ। ਜਿਹੋ ਜਿਹੀ (ਕਰਮ-ਫਲਾਂ ਨੂੰ ਲਿਖਣ ਵਾਲੀ ਈਸ਼ਵਰੀ) ਕਲਮ ਮਸਤਕ ਉਪਰ ਚਲੀ (*ਵੁੜੀ*) ਹੈ, ਉਹੋ ਜਿਹੀ (ਕਰਮਾਂ ਦੀ ਪੂੰਜੀ) ਜੀਵ ਦੇ ਪਾਸ ਹੁੰਦੀ ਹੈ। ਨਾਨਕ ! ਦਾ ਕਥਨ ਹੈ ਕਿ ਜੀਵ ਨੇ ਜੀਵਨ ਰੂਪ ਰਾਤ ਦੇ ਪਹਿਲੇ ਪਹਿਰ ਵਿਚ ਈਸ਼ਵਰੀ ਹੁਕਮ ਨਾਲ (ਮਾਤਾ ਦੇ) ਗਰਭ ਵਿਚ ਨਿਵਾਸ ਪਾਇਆ ਹੈ।੧।

ਹੇ ਵਣਜਾਰੇ ਮਿਤਰ ! ਆਯੂ ਰੂਪ ਰਾਤ ਦੇ ਦੂਜੇ ਪਹਿਰ ਵਿਚ (ਜਨਮ ਲੈਣ ਉਪਰੰਤ ਜੀਵ ਪ੍ਰਭੂ ਦੇ ਚਰਣਾਂ ਵਿਚ ਲਗਿਆ) ਧਿਆਨ ਭੁਲ ਜਾਂਦਾ ਹੈ। ਹੇ ਵਰਣਜਾਰੇ ਮਿਤਰ! (ਪੈਦਾ ਹੋਣ ਤੋਂ ਬਾਦ ਬੱਚੇ ਨੂੰ) ਹੱਥਾਂ ਉਤੇ ਚੁਕ ਚੁਕ ਕੇ (ਖ਼ੁਸ਼ੀ ਨਾਲ) ਖਿਡਾਇਆ ਜਾਂਦਾ ਹੈ, ਜਿਵੇਂ ਯਸ਼ੋਦਾ ਦੇ ਘਰ ਸ੍ਰੀ ਕ੍ਰਿਸ਼ਨ (ਨੂੰ ਪ੍ਰੇਮ ਪੂਰਵਕ ਖਿਡਾਇਆ ਜਾਂਦਾ ਸੀ)। ਪ੍ਰਾਣੀ ਨੂੰ ਹੱਥਾਂ ਵਿਚ ਨਚਾਉਂਦਿਆਂ ਮਾਤਾ ਕਹਿੰਦੀ ਹੈ ਕਿ (ਇਹ) ਮੇਰਾ ਪੁੱਤਰ ਹੈ। ਹੇ ਮੇਰੇ ਅਚੇਤ ਅਤੇ ਮੂਰਖ ਮਨ! ਯਾਦ ਰਖ ਕਿ ਅੰਤ ਕਾਲ ਵੇਲੇ ਕੋਈ ਵੀ (ਤੇਰਾ ਸੰਬੰਧੀ) ਨਹੀਂ ਹੈ। ਜਿਸ ਨੇ (ਤੇਰੀ) ਰਚਨਾ ਕੀਤੀ ਹੈ, ਉਸ ਨੂੰ ਆਪਣੇ ਅੰਦਰ (*ਭੀਤਰਿ*) (ਸਹੀ) ਗਿਆਨ ਧਾਰਣ ਕਰਕੇ (ਤੂੰ) ਪਛਾਣਦਾ ਨਹੀਂ। ਨਾਨਕ ! ਦਾ ਕਥਨ ਹੈ ਕਿ ਜੀਵ ਆਯੂ ਰੂਪ ਰਾਤ ਦੇ ਦੂਜੇ ਪਹਿਰ ਵਿਚ (ਪਰਮਾਤਮਾ ਵਿਚ) ਧਿਆਨ ਲਗਾਉਣਾ ਭੁਲ ਗਿਆ ਹੈ।੨।

ਹੇ ਵਣਜਾਰੇ ਮਿਤਰ! ਉਮਰ ਰੂਪ ਰਾਤ ਦੇ ਤੀਜੇ ਪਹਿਰ ਵਿਚ (ਜੀਵ ਦਾ) ਚਿੱਤ ਧਨ ਅਤੇ ਜਵਾਨੀ ਵਿਚ ਲਗ ਜਾਂਦਾ ਹੈ। ਹੇ ਵਣਜਾਰੇ ਮਿਤਰ! (ਤੂੰ) ਪਰਮਾਤਮਾ ਦੇ ਨਾਮ ਦੀ ਆਰਾਧਨਾ ਨਹੀਂ ਕਰਦਾ, ਜਿਸ ਕਰਕੇ (ਤੂੰ) ਬੰਧਨ-ਮੁਕਤ ਹੋ ਸਕਦਾ ਹੈਂ। ਜੀਵ ਹਰਿ ਦੇ ਨਾਮ ਦਾ ਸਿਮਰਨ ਨਹੀਂ ਕਰਦਾ ਅਤੇ ਮਾਇਆ ਦੀ ਸੰਗਤ ਵਿਚ ਵਿਆਕੁਲ ਹੋਇਆ ਫਿਰਦਾ ਹੈ। ਧਨ ਵਿਚ ਮਗਨ ਹੋਇਆ ਅਤੇ ਜਵਾਨੀ ਵਿਚ ਮਸਤਿਆ ਹੋਇਆ ਵਿਅਰਥ (*ਅਹਿਲਾ*) ਜਨਮ ਗਵਾ ਲੈਂਦਾ ਹੈ। (ਉਸ ਨੇ) ਧਰਮ ਆਧਾਰਿਤ ਕੰਮ ਨਹੀਂ ਕੀਤਾ ਅਤੇ ਸ਼ੁਭ ਕਰਮਾਂ ਨੂੰ ਆਪਣਾ ਮਿਤਰ ਨਹੀਂ ਬਣਾਇਆ। ਨਾਨਕ ਦਾ ਕਥਨ ਹੈ ਕਿ ਉਮਰ ਦੇ ਤੀਜੇ ਪਹਿਰ ਵਿਚ ਜੀਵ ਦਾ ਧਨ ਅਤੇ ਜਵਾਨੀ ਵਿਚ ਚਿੱਤ ਲਗ ਜਾਂਦਾ ਹੈ।੩।

ਹੇ ਵਣਜਾਰੇ ਮਿਤਰ! ਜ਼ਿੰਦਗੀ ਰੂਪ ਰਾਤ ਦੇ ਚੌਥੇ ਪਹਿਰ ਵਿਚ (ਜੀਵਨ ਰੂਪ) ਖੇਤ ਨੂੰ ਵਢਣ ਵਾਲਾ (*ਲਾਵੀ*) (ਜਮ) ਪਹੁੰਚ ਜਾਂਦਾ ਹੈ। ਹੇ ਵਣਜਾਰੇ ਮਿਤਰ ! ਜਦੋਂ (ਜੀਵ ਨੂੰ) ਜਮ ਪਕੜ ਦੇ ਤੋਰ ਲੈਂਦਾ ਹੈ, (ਤਾਂ) ਕਿਸੇ (ਸਾਕ ਸੰਬੰਧੀ) ਨੂੰ ਇਸ ਦਾ ਭੇਦ ਮਾਲੂਮ ਨਹੀਂ ਹੁੰਦਾ। ਪਰਮਾਤਮਾ ਦਾ ਭੇਦ ਅਤੇ ਸੋਚ (*ਚੇਤੁ*) ਕਿਸੇ ਨੂੰ ਸਮਝ ਨਹੀਂ ਆਉਂਦੀ, ਜਦੋਂ ਜਮ ਪਕੜ ਕੇ ਅਗੇ ਤੋਰ ਲੈਂਦਾ ਹੈ। (ਉਸ ਮਰੇ ਹੋਏ ਜੀਵ ਦੇ) ਆਲੇ-ਦੁਆਲੇ ਝੂਠਾ ਰੋਣਾ ਧੋਣਾ ਸ਼ੁਰੂ ਹੋ ਜਾਂਦਾ ਹੈ, (ਆਪਣਾ ਕਿਹਾ ਜਾਣ ਵਾਲਾ ਜੀਵ) ਛਿਣ ਭਰ ਵਿਚ ਪਰਾਇਆ ਹੋ ਜਾਂਦਾ ਹੈਂ (ਅਰਥਾਤ ਉਸ ਨਾਲ ਸੰਸਾਰਿਕ ਸੰਬੰਧ ਟੁਟ ਜਾਂਦੇ ਹਨ)। (ਉਸ ਨੂੰ ਮਰਨ ਉਪਰੰਤ) ਉਹੀ ਵਸਤੂ ਪ੍ਰਾਪਤ ਹੁੰਦੀ ਹੈ, ਜਿਸ ਨਾਲ (ਉਸ ਨੇ ਜੀਵਨ ਭਰ) ਹਿਤ ਕੀਤਾ ਸੀ। ਨਾਨਕ ਦਾ ਕਥਨ ਹੈ ਕਿ ਚੌਥੇ ਪਹਿਰ ਵਿਚ ਜੀਵ ਦਾ (ਜੀਵਨ ਰੂਪ) ਖੇਤ ਜਮ ਰੂਪ ਵਾਢੀ ਕਟ ਲੈਂਦਾ (*ਲੁਣਿਆ*) ਹੈ।੪।੧।

**ਸਿਰੀ ਰਾਗੁ ਮਹਲਾ ੧**

ਹੇ ਵਣਜਾਰੇ ਮਿਤਰ! ਜੀਵਨ ਰੂਪ ਰਾਤ ਦੇ ਪਹਿਲੇ ਪਹਿਰ ਵਿਚ ਜੀਵ ਬਾਲ ਬੁੱਧੀ ਵਾਲਾ ਅਵਾਣ ਹੁੰਦਾ ਹੈ। ਹੇ ਵਣਜਾਰੇ ਮਿਤਰ! (ਉਹ ਮਾਤਾ ਦਾ) ਦੁੱਧ ਪੀਂਦਾ ਹੈ ਅਤੇ (ਹੋਰਨਾਂ ਦੁਆਰਾ) ਖਿਡਾਇਆ ਜਾਂਦਾ ਹੈ, (ਫਿਰ) ਮਾਤਾ-ਪਿਤਾ ਦਾ ਪੁੱਤਰ (*ਸੁਤ*) ਨਾਲ ਪਿਆਰ (ਹੋ ਜਾਂਦਾ ਹੈ)। ਮਾਤਾ-ਪਿਤਾ ਦਾ ਪੁੱਤਰ ਨਾਲ ਬਹੁਤ ਅਧਿਕ (*ਘਨੇਰਾ*) ਪ੍ਰੇਮ (ਪੈ ਜਾਂਦਾ ਹੈ); ਇਹ ਮਾਇਆਵੀ ਮੋਹ



Sri Satguru Jagjit Singh Ji eLibrary NamdhariElibrary@gmail.com

ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥
ਰਾਮ ਨਾਮ ਬਿਨੁ ਮੁਕਤਿ ਨ ਹੋਈ ਬੂਡੀ ਦੂਜੈ ਹੇਤਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਛੂਟਹਿਗਾ ਹਰਿ ਚੇਤਿ ॥੧॥

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੋਬਨਿ ਮੈ ਮਤਿ ॥
ਅਹਿਨਿਸਿ ਕਾਮਿ ਵਿਆਪਿਆ ਵਣਜਾਰਿਆ ਮਿਤ੍ਰਾ ਅੰਧੁਲੇ ਨਾਮੁ ਨ ਚਿਤਿ ॥
ਰਾਮ ਨਾਮੁ ਘਟ ਅੰਤਰਿ ਨਾਹੀ ਹੋਰਿ ਜਾਣੈ ਰਸ ਕਸ ਮੀਠੇ ॥
ਗਿਆਨੁ ਧਿਆਨੁ ਗੁਣ ਸੰਜਮੁ ਨਾਹੀ ਜਨਮਿ ਮਰਹੁਗੇ ਝੂਠੇ ॥
ਤੀਰਥ ਵਰਤ ਸੁਚਿ ਸੰਜਮੁ ਨਾਹੀ ਕਰਮੁ ਧਰਮੁ ਨਹੀ ਪੂਜਾ ॥
ਨਾਨਕ ਭਾਇ ਭਗਤਿ ਨਿਸਤਾਰਾ ਦੁਬਿਧਾ ਵਿਆਪੈ ਦੂਜਾ ॥੨॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ ॥
ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ ਆਵ ਘਟੈ ਦਿਨੁ ਜਾਇ ॥
ਅੰਤਿ ਕਾਲਿ ਪਛੁਤਾਸੀ ਅੰਧੁਲੇ ਜਾ ਜਮਿ ਪਕੜਿ ਚਲਾਇਆ ॥
ਸਭੁ ਕਿਛੁ ਅਪੁਨਾ ਕਰਿ ਕਰਿ ਰਾਖਿਆ ਖਿਨ ਮਹਿ ਭਇਆ ਪਰਾਇਆ ॥
ਬੁਧਿ ਵਿਸਰਜੀ ਗਈ ਸਿਆਣਪ ਕਰਿ ਅਵਗਣ ਪਛੁਤਾਇ ॥
ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਪ੍ਰਭੁ ਚੇਤਹੁ ਲਿਵ ਲਾਇ ॥੩॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਰਧਿ ਭਇਆ ਤਨੁ ਖੀਣੁ ॥
ਅਖੀ ਅੰਧੁ ਨ ਦੀਸਈ ਵਣਜਾਰਿਆ ਮਿਤ੍ਰਾ ਕੰਨੀ ਸੁਣੈ ਨ ਵੈਣ ॥
ਅਖੀ ਅੰਧੁ ਜੀਭ ਰਸੁ ਨਾਹੀ ਰਹੇ ਪਰਾਕਉ ਤਾਣਾ ॥
ਗੁਣ ਅੰਤਰਿ ਨਾਹੀ ਕਿਉ ਸੁਖੁ ਪਾਵੈ ਮਨਮੁਖ ਆਵਣ ਜਾਣਾ ॥
ਖੜੁ ਪਕੀ ਕੁੜਿ ਭਜੈ ਬਿਨਸੈ ਆਇ ਚਲੈ ਕਿਆ ਮਾਣੁ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਗੁਰਮੁਖਿ ਸਬਦੁ ਪਛਾਣੁ ॥੪॥

ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ ਜਰੁ ਜਰਵਾਣਾ ਕੰਨਿ ॥
ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ ਅਵਗਣ ਖੜਸਨਿ ਬੰਨਿ ॥
ਗੁਣ ਸੰਜਮਿ ਜਾਵੈ ਚੋਟ ਨ ਖਾਵੈ ਨਾ ਤਿਸੁ ਜੰਮਣੁ ਮਰਣਾ ॥


Sri Satguru Jagjit Singh Ji eLibrary NamdhariElibrary@gmail.com

ਸਭ ਨੂੰ (*ਸਬਾਈ*) (ਲਗਾ ਹੋਇਆ ਹੈ)। (ਜ... ਕਾਰਣ (*ਕਿਰਤੁ ਕਮਾਇਆ*) ਸੰਜੋਗ ਵਸ (ਇਸ ਸੰਸਾਰ ਵਿੱਚ) ਆਉਂਦਾ ਹੈ ਅ... ਹੀ (ਉਸ ਨੂੰ) ਕਾਰ ਕਰਾਉਂਦੀ ਹੈ (ਅਰਥਾਤ ਕਰਮ ਫਲ ਵਜੋਂ ਲਿਖੇ ਲੇਖ ਅਨੁਸਾਰ ... ਰਾਮ-ਨਾਮ ਦੀ ਆਰਾਧਨਾ ਤੋਂ ਬਿਨਾ ਮੁਕਤੀ ਸੰਭਵ ਨਹੀਂ ਹੈ, (ਸਾਰੀ ਦੁਨੀਆ) ਦੂ... ਰਹੀ ਹੈ (ਅਰਥਾਤ ਮਾਇਆ ਦੇ ਮੋਹ ਵਿਚ ਫਸ ਕੇ ਮੂਲ ਈਸ਼ਵਰੀ ਧੁਰੇ ਤੋਂ ਹਟ ਗਈ... ਕਥਨ ਹੈ ਕਿ ਹੇ ਜੀਵ! (ਜੀਵਨ ਰੂਪੀ ਰਾਤ ਦੇ) ਪਹਿਲੇ ਪਹਿਰ ਵਿਚ ਪਰਮਾਤਮਾ ਦੇ ਨਾਮ ... ਕਰਨ ਨਾਲ ਹੀ (ਭਵ-ਬੰਧਨ ਤੋਂ) ਖਲਾਸ ਹੋ ਸਕੇਂਗਾ।੧।

ਹੇ ਵਣਜਾਰੇ ਮਿਤਰ! ਜ਼ਿੰਦਗੀ ਦੇ ਦੂਜੇ ਪਹਿਰ ਵਿਚ (ਜੀਵ) ਭਰਪੂਰ ਜਵਾਨੀ ਦੇ ਨਸ਼ੇ (*ਮੈ*) ਵਿਚ ਮਸਤਿਆ ਰਹਿੰਦਾ ਹੈ। ਹੇ ਵਣਜਾਰੇ ਮਿਤਰ! (ਉਹ) ਰਾਤ ਦਿਨ ਕਾਮ ਵਿਚ ਰੁਝਿਆ ਰਹਿੰਦਾ ਹੈ ਅਤੇ ਅਗਿਆਨੀ (*ਅੰਧੁਲੇ*) ਨੂੰ ਨਾਮ ਚੇਤੇ ਨਹੀਂ ਆਉਂਦਾ। (ਉਸ ਦੇ) ਹਿਰਦੇ (*ਘਟ*) ਵਿਚ ਰਾਮ-ਨਾਮ ਨਹੀਂ ਵਸਦਾ, (ਪਰ) ਹੋਰਨਾਂ ਰਸਾਂ-ਕਸਾਂ ਨੂੰ ਮਿੱਠਾ ਸਮਝਦਾ ਹੈ। (ਉਸ ਵਿਚ) ਗਿਆਨ, ਧਿਆਨ ਅਤੇ ਗੁਣਾਂ ਵਾਲੀ ਰਹਿਣੀ (*ਸੰਜਮੁ*) ਨਹੀਂ ਹੁੰਦੀ, (ਮਾਇਆ ਦੇ) ਝੂਠੇ ਮੋਹ ਵਿਚ ਪੈ ਕੇ ਜੰਮਦਾ ਮਰਦਾ ਰਹਿੰਦਾ ਹੈ। ਤੀਰਥ-ਯਾਤ੍ਰਾ, ਵਰਤ, ਸੁਚਮ ਅਤੇ ਸੰਜਮ (ਦੁਆਰਾ ਛੁਟਕਾਰਾ) ਨਹੀਂ ਹੁੰਦਾ ਅਤੇ ਨ ਹੀ ਕਰਮ, ਧਰਮ ਅਤੇ ਪੂਜਾ (ਰਾਹੀਂ ਖ਼ਲਾਸੀ) ਹੁੰਦੀ ਹੈ। ਹੇ ਨਾਨਕ! (ਪਰਮਾਤਮਾ ਦੀ) ਪ੍ਰੇਮ-ਭਗਤੀ ਰਾਹੀਂ ਹੀ ਪਾਰ ਉਤਾਰਾ (*ਨਿਸਤਾਰਾ*) ਹੋ ਸਕਦਾ ਹੈ, ਦੁਚਿਤੀ ਦੀ ਅਵਸਥਾ ਵਿਚ ਦ੍ਵੈਤ-ਭਾਵ ਦਾ ਵਿਕਾਸ ਹੁੰਦਾ ਹੈ।੨।

ਹੇ ਵਣਜਾਰੇ ਮਿਤਰ! ਆਯੂ ਰੂਪ ਰਾਤ ਦੇ ਤੀਜੇ ਪਹਿਰ ਵਿਚ ਸਿਰ ਉਤੇ ਹੰਸ ਦੇ ਰੰਗ ਵਰਗੇ (ਚਿੱਟੇ ਵਾਲ) ਆ ਜਾਂਦੇ ਹਨ। ਹੇ ਵਣਜਾਰੇ ਮਿਤਰ! ਜਵਾਨੀ ਘਟਦੀ ਜਾਂਦੀ ਹੈ, ਬੁਢਾਪਾ ਹਾਵੀ ਹੁੰਦਾ ਜਾਂਦਾ ਹੈ। ਦਿਨਾਂ ਦੇ ਬੀਤਣ ਨਾਲ ਉਮਰ (*ਆਵ*) ਘਟਦੀ ਜਾਂਦੀ ਹੈ। ਅੰਤ ਕਾਲ ਵਿਚ ਜਦੋਂ ਜਮ ਪਕੜ ਕੇ ਅਗੇ ਤੋਰ ਲੈਂਦਾ ਹੈ (ਤਾਂ) ਅਗਿਆਨੀ (ਜੀਵ) ਪਛਤਾਉਂਦਾ ਹੈ। (ਉਸ ਨੇ ਜੋ) ਆਪਣਾ ਬਣਾ ਕੇ ਰਖਿਆ ਸੀ, (ਉਹ) ਛਿਣ ਭਰ ਵਿਚ ਪਰਾਇਆ ਹੋ ਜਾਂਦਾ ਹੈ। ਬੁੱਧੀ ਵਿਦਾ ਹੋ ਜਾਂਦੀ ਹੈ, ਸਿਆਣਪ ਚਲੀ ਜਾਂਦੀ ਹੈ ਅਤੇ (ਆਪਣੇ) ਕੀਤੇ ਹੋਏ ਮਾੜੇ ਕੰਮਾਂ ਕਰਕੇ ਪਛਤਾਉਂਦਾ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਾਣੀ! ਤੀਜੇ ਪਹਿਰ ਵਿਚ ਸੁਰਤਿ ਜੋੜ ਕੇ ਪ੍ਰਭੂ ਦੀ ਆਰਾਧਨਾ ਕਰ (ਤਦ ਹੀ ਸੰਸਾਰਿਕ ਬੰਧਨਾਂ ਤੋਂ ਮੁਕਤ ਹੋਣਾ ਸੰਭਵ ਹੋ ਸਕੇਗਾ।)।੩।

ਹੇ ਵਣਜਾਰੇ ਮਿਤਰ! ਉਮਰ ਦੇ ਚੌਥੇ ਪਹਿਰ ਵਿਚ (ਜੀਵ) ਬਿਰਧ ਹੋ ਜਾਂਦਾ ਹੈ ਅਤੇ ਸ਼ਰੀਰ ਕਮਜ਼ੋਰ ਹੋ ਜਾਂਦਾ ਹੈ। ਹੇ ਵਣਜਾਰੇ ਮਿਤਰ! ਅੱਖਾਂ ਅਗੇ ਹਨੇਰਾ ਆ ਜਾਣ ਕਾਰਣ ਦਿਸਦਾ ਨਹੀਂ ਅਤੇ ਕੰਨਾਂ ਰਾਹੀਂ ਬੋਲ (*ਵੈਣ*) ਵੀ ਨਹੀਂ ਸੁਣ ਸਕਦਾ। ਅੱਖਾਂ ਤੋਂ ਅੰਨ੍ਹਾ (ਹੋ ਜਾਂਦਾ ਹੈ) ਅਤੇ ਜੀਭ ਵਿਚ ਰਸ ਮਾਣਨ (ਦੀ ਰੁਚੀ) ਨਹੀਂ ਰਹਿੰਦੀ, ਸ਼ਕਤੀ ਅਤੇ ਪਰਾਕ੍ਰਮ (*ਪਰਾਕਉ*) ਮੁਕ ਜਾਂਦੇ ਹਨ। ਹਿਰਦੇ (*ਅੰਤਰਿ*) ਵਿਚ ਗੁਣ ਨਹੀਂ ਹੁੰਦੇ, (ਫਿਰ) ਉਹ ਮਨਮੁਖ ਕਿਵੇਂ ਸੁਖ ਪ੍ਰਾਪਤ ਕਰ ਸਕਦਾ ਹੈ, (ਬਸ) ਆਵਾਗਵਣ ਦੇ ਚੱਕਰ ਵਿਚ (ਪਿਆ ਰਹਿੰਦਾ ਹੈ)। (ਉਮਰ ਰੂਪ) ਖੇਤੀ (*ਖੜੁ*) ਦੇ ਪਕ ਜਾਣ 'ਤੇ ਕੁੜਕ ਕੇ ਟੁਟ ਜਾਂਦੀ ਹੈ (ਅਰਥਾਤ ਮ੍ਰਿਤੂ ਹੋ ਜਾਂਦੀ ਹੈ)। (ਸੰਸਾਰ ਵਿਚ) ਜਨਮ ਲੈ ਕੇ ਫਿਰ ਚਲੇ ਜਾਣ ਵਿਚ ਕੋਈ ਮਾਣ ਦੀ ਗੱਲ ਨਹੀਂ ਹੁੰਦੀ। ਨਾਨਕ ਦਾ ਕਥਨ ਹੈ ਕਿ ਹੇ ਪ੍ਰਾਣੀ! (ਜੀਵਨ ਦੇ) ਚੌਥੇ ਪਹਿਰ ਵਿਚ ਗੁਰੂ ਦੀ ਸਿਖਿਆ ਅਨੁਸਾਰ ਸ਼ਬਦ ਦੀ ਪਛਾਣ ਕਰ।੪।

ਹੇ ਵਣਜਾਰੇ ਮਿਤਰ! ਸੁਆਸਾਂ ਦਾ ਅੰਤ ਆ ਜਾਣ 'ਤੇ ਬੁਢਾਪਾ ਮੋਢਿਆਂ (*ਕੰਨਿ*) ਉਪਰ (ਸਵਾਰ ਹੋ ਜਾਂਦਾ ਹੈ)। ਹੇ ਵਣਜਾਰੇ ਮਿਤਰ! (ਜਿਸ ਜੀਵ ਦੇ ਹਿਰਦੇ ਵਿਚ) ਰਤੀ ਭਰ ਵੀ ਗੁਣ ਨਹੀਂ ਸਮਾਇਆ, (ਉਸ ਨੂੰ) ਹੇ ਵਰਣਜਾਰੇ ਮਿਤਰ! ਔਗੁਣਾਂ ਕਾਰਣ (ਜਮ) ਬੰਨ੍ਹ ਕੇ ਲੈ ਜਾਂਦਾ ਹੈ। (ਜਿਹੜਾ ਜੀਵ) ਗੁਣਾਂ ਦੇ ਸੰਜਮ ਨਾਲ ਜਾਂਦਾ ਹੈ, (ਉਸ ਨੂੰ ਕੋਈ) ਚੋਟ ਨਹੀਂ ਲਗਦੀ ਅਤੇ ਨ ਹੀ



Sri Satguru Jagjit Singh Ji eLibrary NamdhariElibrary@gmail.com

ਕਾਲੁ ਜਾਲੁ ਜਮੁ ਜੋਹਿ ਨ ਸਾਕੈ ਭਾਇ ਭਗਤਿ ਭੈ ਤਰਣਾ ॥
ਪਤਿ ਸੇਤੀ ਜਾਵੈ ਸਹਜਿ ਸਮਾਵੈ ਸਗਲੇ ਦੂਖ ਮਿਟਾਵੈ ॥
ਕਹੁ ਨਾਨਕ ਪ੍ਰਾਣੀ ਗੁਰਮੁਖਿ ਛੂਟੈ ਸਾਚੇ ਤੇ ਪਤਿ ਪਾਵੈ ॥੫॥੨॥

ਸਿਰੀਰਾਗੁ ਮਹਲਾ ੪ ॥
ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਪਾਇਆ ਉਦਰ ਮੰਝਾਰਿ ॥
ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ ਹਰਿ ਹਰਿ ਨਾਮੁ ਸਮਾਰਿ ॥
ਹਰਿ ਹਰਿ ਨਾਮੁ ਜਪੇ ਆਰਾਧੇ ਵਿਚਿ ਅਗਨੀ ਹਰਿ ਜਪਿ ਜੀਵਿਆ ॥
ਬਾਹਰਿ ਜਨਮੁ ਭਇਆ ਮੁਖਿ ਲਾਗਾ ਸਰਸੇ ਪਿਤਾ ਮਾਤ ਥੀਵਿਆ ॥
ਜਿਸ ਕੀ ਵਸਤੁ ਤਿਸੁ ਚੇਤਹੁ ਪ੍ਰਾਣੀ ਕਰਿ ਹਿਰਦੈ ਗੁਰਮੁਖਿ ਬੀਚਾਰਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਹਰਿ ਜਪੀਐ ਕਿਰਪਾ ਧਾਰਿ ॥੧॥

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਾਗਾ ਦੂਜੈ ਭਾਇ ॥
ਮੇਰਾ ਮੇਰਾ ਕਰਿ ਪਾਲੀਐ ਵਣਜਾਰਿਆ ਮਿਤ੍ਰਾ ਲੇ ਮਾਤ ਪਿਤਾ ਗਲਿ ਲਾਇ ॥
ਲਾਵੈ ਮਾਤ ਪਿਤਾ ਸਦਾ ਗਲ ਸੇਤੀ ਮਨਿ ਜਾਣੈ ਖਟਿ ਖਵਾਏ ॥
ਜੋ ਦੇਵੈ ਤਿਸੈ ਨ ਜਾਣੈ ਮੂੜਾ ਦਿਤੇ ਨੋ ਲਪਟਾਏ ॥
ਕੋਈ ਗੁਰਮੁਖਿ ਹੋਵੈ ਸੁ ਕਰੈ ਵੀਚਾਰੁ ਹਰਿ ਧਿਆਵੈ ਮਨਿ ਲਿਵ ਲਾਇ ॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਤਿਸੁ ਕਾਲੁ ਨ ਕਬਹੂੰ ਖਾਇ ॥੨॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਮਨੁ ਲਗਾ ਆਲਿ ਜੰਜਾਲਿ ॥
ਧਨੁ ਚਿਤਵੈ ਧਨੁ ਸੰਚਵੈ ਵਣਜਾਰਿਆ ਮਿਤ੍ਰਾ ਹਰਿ ਨਾਮਾ ਹਰਿ ਨ ਸਮਾਲਿ ॥
ਹਰਿ ਨਾਮਾ ਹਰਿ ਹਰਿ ਕਦੇ ਨ ਸਮਾਲੈ ਜਿ ਹੋਵੈ ਅੰਤਿ ਸਖਾਈ ॥
ਇਹੁ ਧਨੁ ਸੰਪੈ ਮਾਇਆ ਝੂਠੀ ਅੰਤਿ ਛੋਡਿ ਚਲਿਆ ਪਛੁਤਾਈ ॥
ਜਿਸ ਨੋ ਕਿਰਪਾ ਕਰੇ ਗੁਰੁ ਮੇਲੇ ਸੋ ਹਰਿ ਹਰਿ ਨਾਮੁ ਸਮਾਲਿ ॥
ਕਹੁ ਨਾਨਕ ਤੀਜੈ ਪਹਰੈ ਪ੍ਰਾਣੀ ਸੇ ਜਾਇ ਮਿਲੇ ਹਰਿ ਨਾਲਿ ॥੩॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹਰਿ ਚਲਣ ਵੇਲਾ ਆਦੀ ॥
ਕਰਿ ਸੇਵਹੁ ਪੂਰਾ ਸਤਿਗੁਰੂ ਵਣਜਾਰਿਆ ਮਿਤ੍ਰਾ ਸਭ ਚਲੀ ਰੈਣਿ ਵਿਹਾਦੀ ॥
ਹਰਿ ਸੇਵਹੁ ਖਿਨੁ ਖਿਨੁ ਢਿਲ ਮੂਲਿ ਨ ਕਰਿਹੁ ਜਿਤੁ ਅਸਥਿਰੁ ਜੁਗੁ ਜੁਗੁ ਹੋਵਹੁ ॥



Sri Satguru Jagjit Singh Ji eLibrary NamdhariElibrary@gmail.com

ਉਸ ਨੂੰ (ਫਿਰ) ਜਮਣਾ ਮਰਨਾ ਪੈਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਤੋਂ ਮੁਕਤ ਹੋ ਜਾਂਦਾ ਹੈ)। (ਉਸ ਨੂੰ) ਮੌਤ (*ਕਾਲੁ*) ਦਾ ਜਾਲ ਜਾਂ ਜਮ ਪ੍ਰਭਾਵਿਤ ਨਹੀਂ ਕਰ ਸਕਦਾ, (ਉਹ) ਪ੍ਰੇਮ ਭਗਤੀ ਰਾਹੀਂ ਭੈ (ਦੇ ਸਾਗਰ) ਨੂੰ ਤਰ ਜਾਂਦਾ ਹੈ। (ਉਹ ਇਸ ਸੰਸਾਰ ਤੋਂ) ਬਾ-ਇਜ਼ਤ ਢੰਗ ਨਾਲ ਜਾਂਦਾ ਹੈ, ਅਡੋਲ ਅਵਸਥਾ ਵਿਚ ਸਮਾਉਂਦਾ ਹੈ ਅਤੇ (ਆਪਣੇ ਸਾਰੇ ਸੰਸਾਰਿਕ) ਦੁਖ ਖ਼ਤਮ ਕਰ ਲੈਂਦਾ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਾਣੀ! ਗੁਰਮੁਖ ਵਿਅਕਤੀ (ਭਵ-ਬੰਧਨ ਤੋਂ) ਖਲਾਸ ਹੋ ਜਾਂਦਾ ਹੈ ਅਤੇ ਪਰਮਾਤਮਾ ਦੀ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ।੫।੨।

**ਸਿਰੀ ਰਾਗੁ ਮਹਲਾ ੪**

ਹੇ ਵਣਜਾਰੇ ਮਿਤਰ! ਜੀਵਨ ਰੂਪ ਰਾਤ ਦੇ ਪਹਿਲੇ ਪਹਿਰ ਵਿਚ ਪਰਮਾਤਮਾ (ਜੀਵ ਨੂੰ ਮਾਤਾ ਦੇ) ਪੇਟ ਵਿਚ ਸਥਿਤ ਕਰਦਾ ਹੈ। ਹੇ ਵਣਜਾਰੇ ਮਿਤਰ! (ਮਾਤਾ ਦੇ ਪੇਟ ਵਿਚ ਜੀਵ) ਹਰਿ-ਨਾਮ ਦੀ ਆਰਾਧਨਾ ਕਰਦਾ ਹੈ, ਹਰਿ-ਨਾਮ ਨੂੰ ਉਚਾਰਦਾ ਹੈ ਅਤੇ ਹਰਿ ਦੇ ਨਾਮ ਨੂੰ ਯਾਦ ਕਰਦਾ ਹੈ। (ਉਹ) ਪਰਮਾਤਮਾ ਦੇ ਨਾਮ ਨੂੰ ਜਪਦਾ ਅਤੇ ਆਰਾਧਦਾ ਹੈ ਅਤੇ ਹਰਿ ਦਾ ਨਾਮ ਜਪਦਾ ਹੋਇਆ ਜਠਰ-ਅਗਨੀ ਵਿਚ ਜੀਉਂਦਾ ਹੈ। ਜਨਮ ਹੋਣ 'ਤੇ (ਮਾਤਾ ਦੇ ਗਰਭ ਤੋਂ) ਬਾਹਰ ਆਉਂਦਾ ਹੈ (ਤਾਂ) ਮਾਤਾ-ਪਿਤਾ ਦੇ ਮੂੰਹ ਲਗਦਾ ਹੈ ਅਤੇ ਉਹ ਖ਼ੁਸ਼ ਹੁੰਦੇ ਹਨ। ਹੇ ਪ੍ਰਾਣੀ! ਜਿਸ (ਪਰਮਾਤਮਾ ਦਾ) ਇਹ ਭੇਜਿਆ ਹੋਇਆ ਹੈ, ਗੁਰੂ ਦੀ ਸਿਖਿਆ ਨੂੰ ਹਿਰਦੇ ਵਿਚ ਵਿਚਾਰ ਕੇ ਉਸ ਨੂੰ ਯਾਦ ਕਰ। ਨਾਨਕ ਦਾ ਕਥਨ ਹੈ ਕਿ ਹੇ ਪ੍ਰਾਣੀ! (ਜੇ) ਪਰਮਾਤਮਾ ਕ੍ਰਿਪਾ ਕਰੇ (ਤਾਂ ਜੀਵਨ ਦੇ) ਪਹਿਲੇ ਪਹਿਰ ਵਿਚ ਉਸ ਦਾ ਨਾਮ ਜਪਿਆ ਜਾਂਦਾ ਹੈ।੧।

ਹੇ ਵਣਜਾਰੇ ਮਿਤਰ! ਜ਼ਿੰਦਗੀ ਰੂਪ ਰਾਤ ਦੇ ਦੂਜੇ ਪਹਿਰ ਵਿਚ ਮਨ ਦ੍ਵੈਤ-ਭਾਵ ਵਿਚ ਲੀਨ ਹੋ ਜਾਂਦਾ ਹੈ। ਹੇ ਵਣਜਾਰੇ ਮਿਤਰ! ਮਾਤਾ-ਪਿਤਾ ਉਸ ਨੂੰ ਗਲੇ ਲਗਾ ਕੇ ਮੇਰਾ-ਮੇਰਾ ਕਰਕੇ ਪਾਲਦੇ ਹਨ। ਮਾਤਾ-ਪਿਤਾ ਸਦਾ ਗਲੇ ਨਾਲ ਲਗਾਉਂਦੇ ਹਨ, ਮਨ ਵਿਚ ਇਹ ਜਾਣ ਕੇ (ਕਿ ਵੱਡਾ ਹੋ ਕੇ ਸਾਨੂੰ) ਖਟ-ਕਮਾ ਕੇ ਖਵਾਏਗਾ (ਅਰਥਾਤ ਬਿਰਧ ਅਵਸਥਾ ਵਿਚ ਸਾਡੀ ਪਾਲਨਾ ਕਰੇਗਾ)। (ਮੂਰਖ ਮਨੁੱਖ) ਉਸ ਨੂੰ ਨਹੀਂ ਜਾਣਦਾ (ਚੇਤੇ ਨਹੀਂ ਕਰਦਾ) ਜਿਸ ਨੇ (ਪੁੱਤਰ ਦੀ ਦਾਤ) ਦਿੱਤੀ ਹੈ, ਬਸ ਪ੍ਰਦਤ ਵਸਤੂ (ਪੁੱਤਰ) ਨਾਲ ਮੋਹ ਪਾਲਦਾ ਹੈ। ਜਿਹੜਾ ਕੋਈ ਗੁਰਮੁਖ (ਵਿਅਕਤੀ) ਹੁੰਦਾ ਹੈ, ਉਹ (ਵਾਸਤਵਿਕਤਾ ਦਾ) ਵਿਚਾਰ ਕਰਦਾ ਹੈ ਅਤੇ ਮਨ ਵਿਚ ਲਿਵ ਲਗਾ ਕੇ ਪਰਮਾਤਮਾ ਦੇ ਨਾਮ ਦਾ ਸਿਮਰਨ ਕਰਦਾ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਾਣੀ! ਜੀਵਨ ਦੇ ਦੂਜੇ ਪਹਿਰ ਵਿਚ ਉਸ ਵਿਅਕਤੀ ਉਤੇ ਮ੍ਰਿਤੂ ਦਾ ਅਸਰ ਨਹੀਂ ਹੁੰਦਾ।੨।

ਹੇ ਵਣਜਾਰੇ ਮਿਤਰ! ਆਯੂ ਰੂਪ ਰਾਤ ਦੇ ਤੀਜੇ ਪਹਿਰ ਵਿਚ (ਪ੍ਰਾਣੀ ਦਾ) ਮਨ ਪਰਿਵਾਰਿਕ ਪ੍ਰਪੰਚ ਵਿਚ ਲਗ ਜਾਂਦਾ ਹੈ। ਹੇ ਵਣਜਾਰੇ ਮਿਤਰ! (ਉਹ) ਧਨ ਬਾਰੇ ਸੋਚਦਾ ਹੈ, ਧਨ ਇਕੱਠਾ ਕਰਦਾ ਹੈ, (ਪਰ) ਹਰਿ-ਨਾਮ ਦਾ ਸਿਮਰਨ ਨਹੀਂ ਕਰਦਾ। (ਉਹ) ਹਰਿ ਦੇ ਨਾਮ ਨੂੰ ਕਦੇ ਯਾਦ ਨਹੀਂ ਕਰਦਾ ਜੋ ਅੰਤ-ਕਾਲ ਵਿਚ ਸਹਾਇਕ ਹੁੰਦਾ ਹੈ। ਇਹ ਧਨ-ਸੰਪਤੀ ਮਾਇਆਵੀ ਭੁਲਾਵਾ ਹੈ, ਅੰਤ ਕਾਲ ਨੂੰ (ਸਭ ਕੁਝ) ਛਡ ਕੇ ਪਛਤਾਉਂਦਾ ਹੋਇਆ ਜਾਂਦਾ ਹੈ। ਜਿਸ ਉਪਰ (ਪਰਮਾਤਮਾ ਆਪਣੀ) ਕ੍ਰਿਪਾ ਕਰਦਾ ਹੈ, (ਉਸ ਨੂੰ) ਗੁਰੂ ਦਾ ਸੰਪਰਕ ਪ੍ਰਦਾਨ ਕਰਦਾ ਹੈ ਅਤੇ (ਫਿਰ ਉਹ ਹਿਰਦੇ ਵਿਚ) ਹਰਿ-ਨਾਮ ਨੂੰ ਯਾਦ ਕਰਦਾ ਹੈ। ਨਾਨਕ ਦਾਂ ਕਥਨ ਹੈ ਕਿ ਹੇ ਪ੍ਰਾਣੀ! (ਹਰਿ-ਨਾਮ ਦਾ ਸਿਮਰਨ ਕਰਨ ਵਾਲੇ) ਉਹ ਸਾਧਕ ਪਰਮਾਤਮਾ ਨਾਲ ਇਕਮਿਕ ਹੋ ਜਾਂਦੇ ਹਨ।੩।

ਹੇ ਵਣਜਾਰੇ ਮਿਤਰ! ਜ਼ਿੰਦਗੀ ਰੂਪ ਰਾਤ ਦੇ ਚੌਥੇ ਪਹਿਰ ਵਿਚ ਪਰਮਾਤਮਾ ਚਲਾਣੇ ਦਾ ਸਮਾਂ ਲਿਆਉਂਦਾ ਹੈ। ਹੇ ਵਣਜਾਰੇ ਮਿਤਰ! ਪੂਰੇ ਸਤਿਗੁਰੂ ਦੀ ਸੇਵਾ ਕਰ (ਕਿਉਂਕਿ) ਜੀਵਨ ਰੂਪ ਸਾਰੀ ਰਾਤ ਬੀਤਦੀ ਜਾ ਰਹੀ ਹੈ। (ਹੇ ਪ੍ਰਾਣੀ!) ਪਲ ਪਲ ਵਿਚ ਹਰਿ-ਨਾਮ ਦਾ ਸਿਮਰਨ ਕਰ, (ਅਜਿਹਾ ਕਰਨ ਵਿਚ) ਬਿਲਕੁਲ ਆਲਸ ਨ ਕਰ (ਕਿਉਂਕਿ ਹਰਿ-ਸਿਮਰਨ ਦੇ ਫਲਸਰੂਪ ਤੂੰ)



Sri Satguru Jagjit Singh Ji eLibrary NamdhariElibrary@gmail.com

ਹਰਿ ਸੇਤੀ ਸਦ ਮਾਣਹੁ ਰਲੀਆ ਜਨਮ ਮਰਣ ਦੁਖ ਖੋਵਹੁ ॥
ਗੁਰ ਸਤਿਗੁਰ ਸੁਆਮੀ ਭੇਦੁ ਨ ਜਾਣਹੁ ਜਿਤੁ ਮਿਲਿ ਹਰਿ ਭਗਤਿ ਸੁਖਾਂਦੀ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਸਫਲਿਓੁ ਰੈਣਿ ਭਗਤਾ ਦੀ ॥੪॥੧॥੩॥

ਸਿਰੀਰਾਗੁ ਮਹਲਾ ੫ ॥
ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਧਰਿ ਪਾਇਤਾ ਉਦਰੈ ਮਾਹਿ ॥
ਦਸੀ ਮਾਸੀ ਮਾਨਸੁ ਕੀਆ ਵਣਜਾਰਿਆ ਮਿਤ੍ਰਾ ਕਰਿ ਮੁਹਲਤਿ ਕਰਮ ਕਮਾਹਿ ॥
ਮੁਹਲਤਿ ਕਰਿ ਦੀਨੀ ਕਰਮ ਕਮਾਣੇ ਜੈਸਾ ਲਿਖਤੁ ਧੁਰਿ ਪਾਇਆ ॥
ਮਾਤ ਪਿਤਾ ਭਾਈ ਸੁਤ ਬਨਿਤਾ ਤਿਨ ਭੀਤਰਿ ਪ੍ਰਭੂ ਸੰਜੋਇਆ ॥
ਕਰਮ ਸੁਕਰਮ ਕਰਾਏ ਆਪੇ ਇਸੁ ਜੰਤੈ ਵਸਿ ਕਿਛੁ ਨਾਹਿ ॥
ਕਹੁ ਨਾਨਕ ਪ੍ਰਾਣੀ ਪਹਿਲੈ ਪਹਰੈ ਧਰਿ ਪਾਇਤਾ ਉਦਰੈ ਮਾਹਿ ॥੧॥

ਦੂਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਭਰਿ ਜੁਆਨੀ ਲਹਰੀ ਦੇਇ ॥
ਬੁਰਾ ਭਲਾ ਨ ਪਛਾਣਈ ਵਣਜਾਰਿਆ ਮਿਤ੍ਰਾ ਮਨੁ ਮਤਾ ਅਹੰਮੇਇ ॥
ਬੁਰਾ ਭਲਾ ਨ ਪਛਾਣੈ ਪ੍ਰਾਣੀ ਆਗੈ ਪੰਥੁ ਕਰਾਰਾ ॥
ਪੂਰਾ ਸਤਿਗੁਰੁ ਕਬਹੂੰ ਨ ਸੇਵਿਆ ਸਿਰਿ ਠਾਢੇ ਜਮ ਜੰਦਾਰਾ ॥
ਧਰਮ ਰਾਇ ਜਬ ਪਕਰਸਿ ਬਵਰੇ ਤਬ ਕਿਆ ਜਬਾਬੁ ਕਰੇਇ ॥
ਕਹੁ ਨਾਨਕ ਦੂਜੈ ਪਹਰੈ ਪ੍ਰਾਣੀ ਭਰਿ ਜੋਬਨੁ ਲਹਰੀ ਦੇਇ ॥੨॥

ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਬਿਖੁ ਸੰਚੈ ਅੰਧੁ ਅਗਿਆਨੁ ॥
ਪੁਤ੍ਰਿ ਕਲਤ੍ਰਿ ਮੋਹਿ ਲਪਟਿਆ ਵਣਜਾਰਿਆ ਮਿਤ੍ਰਾ ਅੰਤਰਿ ਲਹਰਿ ਲੋਭਾਨੁ ॥
ਅੰਤਰਿ ਲਹਰਿ ਲੋਭਾਨੁ ਪਰਾਨੀ ਸੋ ਪ੍ਰਭੁ ਚਿਤਿ ਨ ਆਵੈ ॥
ਸਾਧਸੰਗਤਿ ਸਿਉ ਸੰਗੁ ਨ ਕੀਆ ਬਹੁ ਜੋਨੀ ਦੁਖੁ ਪਾਵੈ ॥
ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥
ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ ॥੩॥

ਚਉਥੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਦਿਨੁ ਨੇੜੈ ਆਇਆ ਸੋਇ ॥
ਗੁਰਮੁਖਿ ਨਾਮੁ ਸਮਾਲਿ ਤੂੰ ਵਣਜਾਰਿਆ ਮਿਤ੍ਰਾ ਤੇਰਾ ਦਰਗਹ ਬੇਲੀ ਹੋਇ ॥
ਗੁਰਮੁਖਿ ਨਾਮੁ ਸਮਾਲਿ ਪਰਾਣੀ ਅੰਤੇ ਹੋਇ ਸਖਾਈ ॥
ਇਹੁ ਮੋਹੁ ਮਾਇਆ ਤੇਰੈ ਸੰਗਿ ਨ ਚਾਲੈ ਝੂਠੀ ਪ੍ਰੀਤਿ ਲਗਾਈ ॥
ਸਗਲੀ ਰੈਣਿ ਗੁਦਰੀ ਅੰਧਿਆਰੀ ਸੇਵਿ ਸਤਿਗੁਰੁ ਚਾਨਣੁ ਹੋਇ ॥
ਕਹੁ ਨਾਨਕ ਪ੍ਰਾਣੀ ਚਉਥੈ ਪਹਰੈ ਦਿਨੁ ਨੇੜੈ ਆਇਆ ਸੋਇ ॥੪॥



Sri Satguru Jagjit Singh Ji eLibrary NamdhariElibrary@gmail.com

ਜੁਗਾਂ-ਜੁਗਾਂਤਰਾਂ ਤਕ ਸਥਾਈ ਸਹਿਜ ਅਵਸਥਾ ਪ੍ਰਾਪਤ ਕਰ ਲਵੇਂਗਾ। (ਤੂੰ) ਪਰਮਾਤਮਾ ਦੇ ਸੰਯੋਗ ਦਾ ਸਦਾ ਆਨੰਦ ਮਾਣੇਗਾ ਅਤੇ ਜਨਮ-ਮਰਨ (ਅਰਥਾਤ ਆਵਾਗਵਣ ਦਾ) ਤੇਰਾ ਦੁਖ ਮਿਟ ਜਾਵੇਗਾ। ਗੁਰੂ-ਸਤਿਗੁਰੂ ਅਤੇ ਪਰਮਾਤਮਾ (*ਸੁਆਮੀ*) ਵਿਚ (ਕਿਸੇ ਪ੍ਰਕਾਰ ਦਾ) ਕੋਈ ਅੰਤਰ ਨ ਸਮਝ (ਕਿਉਂਕਿ) ਉਸ (ਦੇ ਸੰਪਰਕ ਵਿਚ ਆਇਆਂ ਹੀ) ਭਗਤੀ ਚੰਗੀ ਲਗਦੀ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਾਣੀ! ਭਗਤੀ ਕਰਨ ਵਾਲੇ ਸਾਧਕਾਂ ਦੀ ਜੀਵਨ ਰੂਪ ਰਾਤ ਸਫਲ ਹੁੰਦੀ ਹੈ।੪।੧।੩।

**ਸਿਰੀ ਰਾਗੁ ਮਹਲਾ ੫**

ਹੇ ਵਣਜਾਰੇ ਮਿਤਰ ! ਜੀਵਨ ਰੂਪ ਰਾਤ ਦੇ ਪਹਿਲੇ ਪਹਿਰ ਵਿਚ (ਪਰਮਾਤਮਾ ਜੀਵ ਨੂੰ) ਮਾਤਾ ਦੇ ਪੇਟ ਵਿਚ ਸਥਿਤ ਕਰ ਦਿੰਦਾ ਹੈ। ਹੇ ਵਣਜਾਰੇ ਮਿਤਰ! ਦਸਾਂ ਮਹੀਨਿਆਂ ਵਿਚ ਮਨੁੱਖ (ਦਾ ਸ਼ਰੀਰ) ਸਿਰਜ ਦਿੰਦਾ ਹੈ ਅਤੇ ਕਰਮ ਕਮਾਉਣ ਦੀ ਅਵਧੀ (*ਮੁਹਲਿਤ*) ਪ੍ਰਦਾਨ ਕਰਦਾ ਹੈ। (ਪਰਮਾਤਮਾ ਜੀਵ ਦੀ) ਅਵਧੀ ਨਿਸਚਿਤ ਕਰ ਦਿੰਦਾ ਹੈ ਅਤੇ ਜਿਹੋ ਜਿਹਾ (ਉਸ ਨੂੰ) ਧੁਰ ਦਰਗਾਹੋਂ ਲਿਖਿਆ ਮਿਲਦਾ ਹੈ, (ਉਸ ਅਨੁਸਾਰ) ਕਰਮ ਕਰਦਾ ਹੈ। ਮਾਤਾ, ਪਿਤਾ, ਭਰਾ, ਪੁੱਤਰ, ਪਤਨੀ ਆਦਿ ਵਿਚ ਪਰਮਾਤਮਾ (ਜੀਵ ਨੂੰ) ਸਮਿਲਿਤ ਕਰ ਦਿੰਦਾ ਹੈ। (ਪਰਮਾਤਮਾ) ਆਪ ਹੀ (ਜੀਵ ਤੋਂ) ਚੰਗੇ ਮਾੜੇ ਕਰਮ ਕਰਾਉਂਦਾ ਹੈ, ਇਸ ਜੀਵ ਦੇ ਵਸ ਵਿਚ ਕੁਝ ਵੀ ਨਹੀਂ ਹੈ। ਨਾਨਕ ਦਾ ਕਥਨ ਹੈ ਕਿ ਹੇ ਪ੍ਰਾਣੀ! (ਜੀਵਨ ਰੂਪ ਰਾਤ ਦੇ) ਪਹਿਲੇ ਪਹਿਰ ਵਿਚ (ਪਰਮਾਤਮਾ ਜੀਵ ਨੂੰ) ਮਾਤਾ ਦੇ ਪੇਟ ਵਿਚ ਸਥਿਤ ਕਰ ਦਿੰਦਾ ਹੈ।੧।

ਹੇ ਵਣਜਾਰੇ ਮਿਤਰ ! ਜ਼ਿੰਦਗੀ ਰੂਪ ਰਾਤ ਦੇ ਦੂਜੇ ਪਹਿਰ ਵਿਚ (ਜੀਵ ਦੀ) ਭਰਪੂਰ ਜਵਾਨੀ ਉਛਾਲੇ ਮਾਰਦੀ ਹੈ। ਹੇ ਵਣਜਾਰੇ ਮਿਤਰ! (ਉਦੋਂ ਜੀਵ) ਚੰਗੇ ਮਾੜੇ ਵਿਚ ਤਮੀਜ਼ ਨਹੀਂ ਕਰਦਾ, (ਉਸ ਦਾ) ਮਨ ਹੰਕਾਰ ਵਿਚ ਮਸਤਿਆ ਹੁੰਦਾ ਹੈ। ਪ੍ਰਾਣੀ ਬੁਰੇ ਭਲੇ ਦੀ ਪਛਾਣ ਨਹੀਂ ਕਰਦਾ, (ਉਸ ਨੂੰ) ਅਗੇ ਕਰੜੇ ਮਾਰਗ (ਉਤੇ ਚਲਣਾ ਪੈਂਦਾ ਹੈ)। (ਉਹ) ਕਦੇ ਵੀ ਪੂਰੇ ਗੁਰੂ ਦੀ ਸੇਵਾ ਨਹੀਂ ਕਰਦਾ (ਜਿਸ ਕਰਕੇ) ਜ਼ਾਲਮ (*ਜੰਦਾਰ*) ਜਮ (ਉਸ ਦੇ) ਸਿਰ ਉਪਰ ਆ ਖੜੋਂਦਾ ਹੈ। ਹੇ ਬਾਵਲੇ (*ਬਵਰੇ*)! ਜਦੋਂ ਧਰਮ-ਰਾਜ ਫੜੇਗਾ, ਤਾਂ ਕੀ ਜਵਾਬ ਦੇਵੇਂਗਾ। ਨਾਨਕ ਦਾ ਕਥਨ ਹੈ ਕਿ ਹੇ ਪ੍ਰਾਣੀ! ਦੂਜੇ ਪਹਿਰ ਵਿਚ ਭਰਪੂਰ ਜਵਾਨੀ ਉਛਾਲੇ ਮਾਰਦੀ ਹੈ।੨।

ਹੇ ਵਣਜਾਰੇ ਮਿਤਰ! ਆਯੂ ਰੂਪ ਰਾਤ ਦੇ ਤੀਜੇ ਪਹਿਰ ਵਿਚ (ਮਾਇਆਵੀ ਪ੍ਰਭਾਵ ਕਰਕੇ) ਅਗਿਆਨ ਵਿਚ ਅੰਨ੍ਹਾ ਹੋਇਆ (ਪ੍ਰਾਣੀ) ਮਾਇਆ ਰੂਪ ਜ਼ਹਿਰ ਨੂੰ ਇਕਤਰ ਕਰਦਾ ਹੈ। ਪੁੱਤਰ ਅਤੇ ਇਸਤਰੀ ਦੇ ਮੋਹ ਵਿਚ ਫਸੇ ਹੋਏ ਦੇ ਮਨ ਵਿਚ ਲੋਭ ਦੀਆਂ ਲਹਿਰਾਂ ਉਠਦੀਆਂ ਹਨ। ਪ੍ਰਾਣੀ ਦੇ ਹਿਰਦੇ ਅੰਦਰ ਲੋਭ ਦੀਆਂ ਲਹਿਰਾਂ ਦੇ ਉਠਣ ਕਾਰਣ ਉਹ ਪਰਮਾਤਮਾ ਨੂੰ ਚੇਤੇ ਨਹੀਂ ਕਰਦਾ। ਸਾਧ ਸੰਗਤ ਦੇ ਸੰਪਰਕ ਵਿਚ ਨਹੀਂ ਜਾਂਦਾ (ਜਿਸ ਦੇ ਫਲਸਰੂਪ) ਬਹੁਤ ਜੂਨਾਂ ਵਿਚ (ਜਨਮ ਲੈ ਕੇ) ਦੁਖ ਪਾਂਦਾ ਹੈ। ਸਿਰਜਨਹਾਰ ਪ੍ਰਭੂ ਨੂੰ ਭੁਲਾ ਦਿੰਦਾ ਹੈ ਅਤੇ ਉਸ ਵਿਚ ਛਿਣ ਭਰ ਲਈ ਵੀ ਧਿਆਨ ਨਹੀਂ ਲਗਾਉਂਦਾ। ਨਾਨਕ ਦਾ ਕਥਨ ਹੈ ਕਿ ਪ੍ਰਾਣੀ ਤੀਜੇ ਪਹਿਰ ਵਿਚ ਅਗਿਆਨ ਕਾਰਣ ਅੰਨ੍ਹਾ ਹੋਇਆ ਮਾਇਆ ਰੂਪ ਵਿਸ਼ ਨੂੰ ਇਕੱਠਾ ਕਰਦਾ ਹੈ।੩।

ਹੇ ਵਣਜਾਰੇ ਮਿਤਰ! ਉਮਰ ਰੂਪ ਰਾਤ ਦੇ ਚੌਥੇ ਪਹਿਰ ਵਿਚ ਉਹ ਦਿਨ ਨੇੜੇ ਆ ਜਾਂਦਾ ਹੈ (ਜਦੋਂ ਸੰਸਾਰ ਨੂੰ ਛਡਣਾ ਹੁੰਦਾ ਹੈ)। ਹੇ ਵਣਜਾਰੇ ਮਿਤਰ! ਗੁਰੂ ਦੀ ਸਿਖਿਆ ਦੁਆਰਾ ਤੂੰ ਨਾਮ ਦਾ ਸਿਮਰਨ ਕਰ ਜੋ ਪਰਮਾਤਮਾ ਦੀ ਦਰਗਾਹ ਵਿਚ ਤੇਰਾ ਸਹਾਇਕ ਹੋਵੇਗਾ। ਹੇ ਪ੍ਰਾਣੀ! ਗੁਰੂ ਦੀ ਸਿਖਿਆ ਅਨੁਸਾਰ ਨਾਮ ਦੀ ਆਰਾਧਨਾ ਕਰ, (ਜੋ) ਅੰਤ ਕਾਲ ਨੂੰ ਤੇਰਾ ਸਾਥੀ ਹੋਏਗਾ। ਮਾਇਆ ਦਾ ਇਹ ਮੋਹ ਤੇਰੇ ਨਾਲ ਨਹੀਂ ਜਾਏਗਾ, (ਤੂੰ ਇਸ ਨਾਲ) ਝੂਠੀ ਪ੍ਰੀਤ ਪਾਈ ਹੋਈ ਹੈ। ਜੀਵਨ ਰੂਪ ਸਾਰੀ ਰਾਤ ਅਗਿਆਨਤਾ ਦੇ ਹਨੇਰੇ ਵਿਚ ਬੀਤ ਗਈ ਹੈ, (ਤੂੰ) ਸਤਿਗੁਰੂ ਦਾ ਸੇਵਨ ਕਰ (ਤਾਂ ਜੋ ਤੇਰੇ ਹਿਰਦੇ ਵਿਚ ਗਿਆਨ ਦਾ) ਪ੍ਰਕਾਸ਼ ਹੋ ਜਾਏ। ਨਾਨਕ ਦਾ ਕਥਨ ਹੈ ਕਿ ਹੇ ਪ੍ਰਾਣੀ! (ਉਮਰ ਰੂਪ ਰਾਤ ਦੇ) ਚੌਥੇ ਪਹਿਰ



Sri Satguru Jagjit Singh Ji eLibrary NamdhariElibrary@gmail.com

ਲਿਖਿਆ ਆਇਆ ਗੋਵਿੰਦ ਕਾ ਵਣਜਾਰਿਆ ਮਿਤ੍ਰਾ ਉਠਿ ਚਲੇ ਕਮਾਣਾ ਸਾਥਿ ॥
ਇਕ ਰਤੀ ਬਿਲਮ ਨ ਦੇਵਨੀ ਵਣਜਾਰਿਆ ਮਿਤ੍ਰਾ ਓਨੀ ਤਕੜੇ ਪਾਏ ਹਾਥ ॥
ਲਿਖਿਆ ਆਇਆ ਪਕੜਿ ਚਲਾਇਆ ਮਨਮੁਖ ਸਦਾ ਦੁਹੇਲੇ ॥
ਜਿਨੀ ਪੂਰਾ ਸਤਿਗੁਰੁ ਸੇਵਿਆ ਸੇ ਦਰਗਹ ਸਦਾ ਸੁਹੇਲੇ ॥
ਕਰਮ ਧਰਤੀ ਸਰੀਰੁ ਜੁਗ ਅੰਤਰਿ ਜੋ ਬੋਵੈ ਸੋ ਖਾਤਿ ॥
ਕਹੁ ਨਾਨਕ ਭਗਤ ਸੋਹਹਿ ਦਰਵਾਰੇ ਮਨਮੁਖ ਸਦਾ ਭਵਾਤਿ ॥੫॥੧॥੪॥

ਸਿਰੀਰਾਗੁ ਮਹਲਾ ੪ ਘਰੁ ੨ ਛੰਤ ੴ ਸਤਿਗੁਰ ਪ੍ਰਸਾਦਿ ॥
ਮੁੰਧ ਇਆਣੀ ਪੇਈਅੜੈ ਕਿਉ ਕਰਿ ਹਰਿ ਦਰਸਨੁ ਪਿਖੈ ॥
ਹਰਿ ਹਰਿ ਅਪਨੀ ਕਿਰਪਾ ਕਰੇ ਗੁਰਮੁਖਿ ਸਾਹੁਰੜੈ ਕੰਮ ਸਿਖੈ ॥
ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥
ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥
ਲੇਖਾ ਧਰਮ ਰਾਇ ਕੀ ਬਾਕੀ ਜਪਿ ਹਰਿ ਹਰਿ ਨਾਮੁ ਕਿਰਖੈ ॥
ਮੁੰਧ ਇਆਣੀ ਪੇਈਅੜੈ ਗੁਰਮੁਖਿ ਹਰਿ ਦਰਸਨੁ ਦਿਖੈ ॥੧॥

ਵੀਆਹੁ ਹੋਆ ਮੇਰੇ ਬਾਬੁਲਾ ਗੁਰਮੁਖੇ ਹਰਿ ਪਾਇਆ ॥
ਅਗਿਆਨੁ ਅੰਧੇਰਾ ਕਟਿਆ ਗੁਰ ਗਿਆਨੁ ਪ੍ਰਚੰਡੁ ਬਲਾਇਆ ॥
ਬਲਿਆ ਗੁਰ ਗਿਆਨੁ ਅੰਧੇਰਾ ਬਿਨਸਿਆ ਹਰਿ ਰਤਨੁ ਪਦਾਰਥੁ ਲਾਧਾ ॥
ਹਉਮੈ ਰੋਗੁ ਗਇਆ ਦੁਖੁ ਲਾਥਾ ਆਪੁ ਆਪੈ ਗੁਰਮਤਿ ਖਾਧਾ ॥
ਅਕਾਲ ਮੂਰਤਿ ਵਰੁ ਪਾਇਆ ਅਬਿਨਾਸੀ ਨਾ ਕਦੇ ਮਰੈ ਨ ਜਾਇਆ ॥
ਵੀਆਹੁ ਹੋਆ ਮੇਰੇ ਬਾਬੋਲਾ ਗੁਰਮੁਖੇ ਹਰਿ ਪਾਇਆ ॥੨॥

ਹਰਿ ਸਤਿ ਸਤੇ ਮੇਰੇ ਬਾਬੁਲਾ ਹਰਿ ਜਨ ਮਿਲਿ ਜੰਵ ਸੁਹੰਦੀ ॥
ਪੇਵਕੜੈ ਹਰਿ ਜਪਿ ਸੁਹੇਲੀ ਵਿਚਿ ਸਾਹੁਰੜੈ ਖਰੀ ਸੋਹੰਦੀ ॥
ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ ॥
ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ ਜਿਨਾ ਮਨੁ ਜਿਣਿ ਪਾਸਾ ਢਾਲਿਆ ॥
ਹਰਿ ਸੰਤ ਜਨਾ ਮਿਲਿ ਕਾਰਜੁ ਸੋਹਿਆ ਵਰੁ ਪਾਇਆ ਪੁਰਖੁ ਅਨੰਦੀ ॥



Sri Satguru Jagjit Singh Ji eLibrary NamdhariElibrary@gmail.com

ਵਿਚ ਉਹ ਦਿਨ ਨੇੜੇ ਆ ਗਿਆ ਹੈ (ਜਿਸ ਦਿਨ ਤੂੰ ਸੰਸਾਰ ਤੋਂ ਚਲਣਾ ਹੈ)।੪।

ਹੇ ਵਣਜਾਰੇ ਮਿਤਰ! ਪਰਮਾਤਮਾ ਦਾ ਲਿਖਿਆ ਹੋਇਆ ਪਰਵਾਨਾ ਆਉਂਦਾ ਹੈ ਅਤੇ (ਜੀਵ ਆਪਣੇ ਕਰਮਾਂ ਦੀ) ਕਮਾਈ ਨਾਲ ਲੈ ਕੇ ਚਲ ਪੈਂਦਾ ਹੈ। ਹੇ ਵਣਜਾਰੇ ਮਿਤਰ! (ਉਸ ਨੂੰ) (ਉਨ੍ਹਾਂ ਜਮਾਂ) ਨੇ ਤਕੜੇ ਹੱਥ ਪਾਏ ਹੁੰਦੇ ਹਨ, ਰਤਾ ਜਿੰਨੀ ਵੀ ਦੇਰ (*ਢਿਲਮ*) ਨਹੀਂ ਹੋਣ ਦਿੰਦੇ। (ਜਦੋਂ) ਪਰਮਾਤਮਾ ਦਾ ਲਿਖਿਆ ਹੋਇਆ ਪਰਵਾਨਾ ਆਉਂਦਾ ਹੈ (ਤਾਂ ਜਮ ਜੀਵ ਨੂੰ) ਪਕੜ ਕੇ ਤੋਰ ਲੈਂਦੇ ਹਨ। (ਅਜਿਹੇ ਵੇਲੇ) ਮਨਮੁਖ ਵਿਅਕਤੀ ਹਮੇਸ਼ਾਂ ਔਖੇ ਹੁੰਦੇ ਹਨ। ਜਿਨ੍ਹਾਂ ਨੇ ਪੂਰੇ ਗੁਰੂ ਦੀ ਸੇਵਾ ਕੀਤੀ ਹੁੰਦੀ ਹੈ, ਉਹ ਈਸ਼ਵਰੀ ਦਰਗਾਹ ਵਿਚ ਸਦਾ ਸੁਖਾਲੇ (*ਸੁਹੇਲੇ*) ਰਹਿੰਦੇ ਹਨ। (ਇਸ) ਯੁਗ ਵਿਚ ਮਨੁੱਖ-ਸ਼ਰੀਰ ਕਰਮ ਕਮਾਉਣ ਦੀ ਧਰਤੀ ਹੈ। (ਜਿਹੋ ਜਿਹਾ) ਕੋਈ ਬੀਜਦਾ ਹੈ, ਉਹੀ ਕੁਝ ਖਾਂਦਾ ਹੈ। ਨਾਨਕ ਦਾ ਕਥਨ ਹੈ ਕਿ ਪਰਮਾਤਮਾ ਦੇ ਦੁਆਰ 'ਤੇ ਭਗਤ ਸ਼ੋਭਾ ਪਾਂਦੇ ਹਨ ਅਤੇ ਮਨਮੁਖ (ਆਵਾਗਵਣ ਦੇ ਚੱਕਰ ਵਿਚ) ਸਦਾ ਭਵਾਏ ਜਾਂਦੇ ਹਨ।੫।੧।੪।

**ਸਿਰੀ ਰਾਗੁ ਮਹਲਾ ੪ ਘਰੁ ੨ ਛੰਤ**

ਜੀਵ ਰੂਪ (ਜਵਾਨ) ਇਸਤਰੀ ਪੇਕੇ ਘਰ ਵਿਚ (ਅਰਥਾਤ ਇਸ ਸੰਸਾਰ ਵਿਚ) ਨਾਸਮਝ ਹੀ ਬਣੀ ਰਹੀ (ਅਰਥਾਤ ਕਿਸੇ ਪ੍ਰਕਾਰ ਦੇ ਸ਼ੁਭ ਕਰਮਾਚਾਰ ਨਹੀਂ ਕੀਤੇ), (ਉਹ ਭਲਾ ਪਰਲੋਕ ਵਿਚ) ਪ੍ਰਭੂ ਦੇ ਦਰਸ਼ਨ ਕਿਵੇਂ ਪ੍ਰਾਪਤ ਕਰ ਸਕੇਗੀ? ਜਦੋਂ ਪਰਮਾਤਮਾ ਆਪਣੀ ਕ੍ਰਿਪਾ ਕਰਦਾ ਹੈ (ਤਾਂ ਜੀਵ ਰੂਪ ਇਸਤਰੀ) ਗੁਰੂ (ਦੀ ਅਗਵਾਈ) ਵਿਚ ਸਹੁਰੇ ਘਰ (ਵਿਚ ਉਪਯੋਗੀ ਸਿਧ ਹੋਣ ਵਾਲੇ) ਕਰਮ ਸਿਖਦੀ ਹੈ। ਗੁਰੂ ਦੁਆਰਾ ਪਰਲੋਕ (*ਸਾਹੁਰੜੈ*) ਵਿਚ ਸਹਾਇਕ ਹੋਣ ਵਾਲੇ ਕੰਮ ਸਿਖਦੀ ਹੈ ਅਤੇ ਸਦਾ ਹਰਿ ਦੇ ਨਾਮ ਦਾ ਸਿਮਰਨ ਕਰਦੀ ਹੈ। ਸਤਿਸੰਗੀਆਂ ਰੂਪ ਸਹੇਲੀਆਂ ਵਿਚ ਸੌਖ ਨਾਲ (*ਸੁਹੇਲੀ*) ਵਿਚਰਦੀ ਹੈ ਅਤੇ ਪਰਮਾਤਮਾ ਦੀ ਦਰਗਾਹ ਵਿਚ ਮੌਜ (*ਬਾਹ ਲੁਡਾਏ*) ਨਾਲ (ਜਾਂਦੀ ਹੈ)। (ਸੰਸਾਰ ਵਿਚ ਰਹਿੰਦੀ ਹੋਈ) ਹਰਿ-ਨਾਮ ਦੇ ਜਾਪ ਦੁਆਰਾ ਧਰਮ ਰਾਜ ਦੇ ਲੇਖੇ ਦੀ ਬਾਕੀ ਉਤੇ ਲੀਕ ਫਿਰਵਾ ਲੈਂਦੀ ਹੈ (*ਕਿਰਖੈ*)। ਜੀਵ ਰੂਪ ਅਵਾਣ ਇਸਤਰੀ ਪੇਕੇ ਘਰ ਵਿਚ (ਅਰਥਾਤ ਇਸ ਸੰਸਾਰ ਵਿਚ) ਰਹਿ ਕੇ ਗੁਰੂ ਦੀ ਸਿਖਿਆ ਦੁਆਰਾ ਹਰਿ ਰੂਪ ਪਤੀ ਦੇ ਦਰਸ਼ਨ ਕਰ ਲੈਂਦੀ ਹੈ।੧।

ਹੇ ਮੇਰੇ ਪਿਤਾ! (ਪ੍ਰਭੂ ਰੂਪ ਪਤੀ ਨਾਲ) ਮੇਰਾ ਵਿਆਹ ਹੋ ਗਿਆ ਹੈ। ਗੁਰੂ ਦੀ ਸਿਖਿਆ ਉਤੇ ਚਲ ਕੇ ਮੈਂ ਪਰਮਾਤਮਾ ਰੂਪ ਪਤੀ ਪ੍ਰਾਪਤ ਕਰ ਲਿਆ ਹੈ। ਗੁਰੂ ਨੇ ਗਿਆਨ ਦਾ ਇਤਨਾ ਪ੍ਰਚੰਡ ਪ੍ਰਕਾਸ਼ ਕੀਤਾ ਹੈ ਕਿ ਅਗਿਆਨ ਦਾ ਅੰਧਕਾਰ ਦੂਰ ਹੋ ਗਿਆ ਹੈ। ਗੁਰੂ ਦੇ ਗਿਆਨ ਦੇ ਪ੍ਰਜਵਲਿਤ ਹੋਣ ਨਾਲ (ਅਗਿਆਨ ਦਾ) ਹਨੇਰਾ ਖ਼ਤਮ ਹੋ ਗਿਆ ਹੈ ਅਤੇ ਹਰਿ ਰੂਪ ਰਤਨ ਉਪਲਬਧ ਹੋ ਗਿਆ ਹੈ। ਹਉਮੈ ਦਾ ਰੋਗ ਦੂਰ ਹੋ ਗਿਆ ਹੈ ਅਤੇ (ਉਸ ਦੁਆਰਾ ਪੈਦਾ ਕੀਤਾ ਹੋਇਆ) ਦੁਖ ਚਲਾ ਗਿਆ ਹੈ। ਗੁਰੂ ਦੀ ਮਤਿ ਨਾਲ ਪ੍ਰਕਾਸ਼ਮਈ ਆਪੇ ਨੇ ਅੰਧਕਾਰਮਈ ਆਪੇ ਨੂੰ ਨਸ਼ਟ ਕਰ ਦਿੱਤਾ ਹੈ। ਕਾਲ ਦੇ ਪ੍ਰਭਾਵ ਤੋਂ ਰਹਿਤ ਪ੍ਰਭੂ ਰੂਪ ਅਵਿਨਾਸ਼ੀ ਨੂੰ ਪਾ ਲਿਆ ਹੈ, ਜੋ ਨ ਨਾਸ਼ ਨੂੰ ਪ੍ਰਾਪਤ ਹੁੰਦਾ ਹੈ, ਨ ਮਰਦਾ ਹੈ ਅਤੇ ਨ ਹੀ ਜਨਮ ਲੈਂਦਾ ਹੈ। ਹੇ ਮੇਰੇ ਪਿਤਾ! ਮੇਰਾ ਵਿਆਹ ਹੋ ਗਿਆ ਹੈ ਅਤੇ ਗੁਰੂ ਦੀ ਸਿਖਿਆ ਦੁਆਰਾ (ਮੈਂ) ਹਰਿ ਰੂਪ ਪਤੀ ਨੂੰ ਪ੍ਰਾਪਤ ਕਰ ਲਿਆ ਹੈ।੨।

ਹੇ ਮੇਰੇ ਪਿਤਾ! ਹਰਿ ਰੂਪ ਮੇਰਾ ਪਤੀ ਸਤਿਸਰੂਪ ਅਤੇ ਸਦੀਵੀ ਹੈ। ਹਰਿ-ਜਨਾਂ ਦੇ ਮੇਲ ਨਾਲ ਬਣੀ ਜੰਵ ਬਹੁਤ ਸ਼ੋਭਾਸ਼ਾਲੀ ਹੈ। ਸੰਸਾਰ ਰੂਪ ਪੇਕੇ ਘਰ ਵਿਚ ਹਰਿ ਦੇ ਨਾਮ ਦਾ ਸਿਮਰਨ ਕਰਕੇ ਸੌਖ ਨਾਲ ਵਿਚਰੀ ਸਾਂ, (ਹੁਣ) ਪਰਲੋਕ ਰੂਪ ਸਹੁਰੇ ਘਰ ਵਿਚ ਵੀ ਚੰਗੀ (*ਖਰੀ*) ਸ਼ੋਭਾ ਪਾ ਰਹੀ ਹਾਂ। ਜਿਨ੍ਹਾਂ ਨੇ ਪੇਕੇ ਘਰ ਵਿਚ ਨਾਮ ਦਾ ਸਿਮਰਨ ਕੀਤਾ ਹੈ, (ਉਹ) ਸਹੁਰੇ ਘਰ ਵਿਚ ਵੀ ਬਹੁਤ ਸ਼ੋਭਾ ਪਾਉਂਦੀਆਂ ਹਨ। ਉਨ੍ਹਾਂ ਗੁਰਮੁਖਾਂ ਦਾ ਸਾਰਾ ਜਨਮ (ਪੂਰਾ ਜੀਵਨ) ਸਫਲ ਹੋ ਗਿਆ ਹੈ ਜਿਨ੍ਹਾਂ ਨੇ ਮਨ ਨੂੰ ਜਿਤ ਕੇ (ਸੰਸਾਰਿਕ) ਖੇਡ (ਸ਼ਤਰੰਜ ਦੀ ਖੇਡ) ਖੇਡੀ ਹੈ। ਪਰਮਾਤਮਾ ਦੇ ਸੰਤ-ਜਨਾਂ ਨਾਲ ਮਿਲ ਕੇ ਮੇਰੇ (ਵਿਆਹ ਦਾ) ਕਾਰਜ ਸ਼ੋਭਾਸ਼ਾਲੀ ਢੰਗ ਨਾਲ ਨਿਪਟ ਗਿਆ ਹੈ ਅਤੇ ਮੈਂ ਆਨੰਦ



Sri Satguru Jagjit Singh Ji eLibrary NamdhariElibrary@gmail.com

ਹਰਿ ਸਤਿ ਸਤਿ ਮੇਰੇ ਬਾਬੋਲਾ ਹਰਿ ਜਨ ਮਿਲਿ ਜੰਞ ਸੁੋਹੰਦੀ ॥੩॥

ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥
ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥
ਹਰਿ ਹਰਿ ਭਗਤੀ ਕਾਜੁ ਸੁਹੇਲਾ ਗੁਰਿ ਸਤਿਗੁਰਿ ਦਾਨੁ ਦਿਵਾਇਆ ॥
ਖੰਡਿ ਵਰਭੰਡਿ ਹਰਿ ਸੋਭਾ ਹੋਈ ਇਹੁ ਦਾਨੁ ਨ ਰਲੈ ਰਲਾਇਆ ॥
ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ ॥
ਹਰਿ ਪ੍ਰਭ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥੪॥

ਹਰਿ ਰਾਮ ਰਾਮ ਮੇਰੇ ਬਾਬੋਲਾ ਪਿਰ ਮਿਲਿ ਧਨ ਵੇਲ ਵਧੰਦੀ ॥
ਹਰਿ ਜੁਗਹ ਜੁਗੋ ਜੁਗ ਜੁਗਹ ਜੁਗੋ ਸਦ ਪੀੜੀ ਗੁਰੂ ਚਲੰਦੀ ॥
ਜੁਗਿ ਜੁਗਿ ਪੀੜੀ ਚਲੈ ਸਤਿਗੁਰ ਕੀ ਜਿਨੀ ਗੁਰਮੁਖਿ ਨਾਮੁ ਧਿਆਇਆ ॥
ਹਰਿ ਪੁਰਖੁ ਨ ਕਬ ਹੀ ਬਿਨਸੈ ਜਾਵੈ ਨਿਤ ਦੇਵੈ ਚੜੈ ਸਵਾਇਆ ॥
ਨਾਨਕ ਸੰਤ ਸੰਤ ਹਰਿ ਏਕੋ ਜਪਿ ਹਰਿ ਹਰਿ ਨਾਮੁ ਸੋਹੰਦੀ ॥
ਹਰਿ ਰਾਮ ਰਾਮ ਮੇਰੇ ਬਾਬੁਲਾ ਪਿਰ ਮਿਲਿ ਧਨ ਵੇਲ ਵਧੰਦੀ ॥੫॥੧॥

ਸਿਰੀਰਾਗੁ ਮਹਲਾ ੫ ਛੰਤ ੴ ਸਤਿਗੁਰ ਪ੍ਰਸਾਦਿ ॥

ਮਨ ਪਿਆਰਿਆ ਜੀਉ ਮਿਤ੍ਰਾ ਗੋਬਿੰਦ ਨਾਮੁ ਸਮਾਲੇ ॥
ਮਨ ਪਿਆਰਿਆ ਜੀ ਮਿਤ੍ਰਾ ਹਰਿ ਨਿਬਹੈ ਤੇਰੈ ਨਾਲੇ ॥
ਸੰਗਿ ਸਹਾਈ ਹਰਿ ਨਾਮੁ ਧਿਆਈ ਬਿਰਥਾ ਕੋਇ ਨ ਜਾਏ ॥
ਮਨ ਚਿੰਦੇ ਸੇਈ ਫਲ ਪਾਵਹਿ ਚਰਣ ਕਮਲ ਚਿਤੁ ਲਾਏ ॥
ਜਲਿ ਥਲਿ ਪੂਰਿ ਰਹਿਆ ਬਨਵਾਰੀ ਘਟਿ ਘਟਿ ਨਦਰਿ ਨਿਹਾਲੇ ॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਸਾਧਸੰਗਿ ਭ੍ਰਮੁ ਜਾਲੇ ॥੧॥

ਮਨ ਪਿਆਰਿਆ ਜੀ ਮਿਤ੍ਰਾ ਹਰਿ ਬਿਨੁ ਝੂਠੁ ਪਸਾਰੇ ॥
ਮਨ ਪਿਆਰਿਆ ਜੀਉ ਮਿਤ੍ਰਾ ਬਿਖੁ ਸਾਗਰੁ ਸੰਸਾਰੇ ॥
ਚਰਣ ਕਮਲ ਕਰਿ ਬੋਹਿਥੁ ਕਰਤੇ ਸਹਸਾ ਦੂਖੁ ਨ ਬਿਆਪੈ ॥
ਗੁਰੁ ਪੂਰਾ ਭੇਟੈ ਵਡਭਾਗੀ ਆਠ ਪਹਰ ਪ੍ਰਭੁ ਜਾਪੈ ॥
ਆਦਿ ਜੁਗਾਦੀ ਸੇਵਕ ਸੁਆਮੀ ਭਗਤਾ ਨਾਮੁ ਅਧਾਰੇ ॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਬਿਨੁ ਹਰਿ ਝੂਠ ਪਸਾਰੇ ॥੨॥

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ ॥



Sri Satguru Jagjit Singh Ji eLibrary NamdhariElibrary@gmail.com

ਸਰੂਪੀ ਪੁਰਸ਼ ਨੂੰ ਵਰ ਵਜੋਂ ਪ੍ਰਾਪਤ ਕਰ ਲਿਆ ਹੈ। ਹੇ ਮੇਰੇ ਪਿਤਾ! ਪਰਮਾਤਮਾ ਸਤਿ ਸਰੂਪ ਅਤੇ ਸਦੀਵੀ ਹੈ ਅਤੇ ਹਰਿ-ਜਨਾਂ ਦੇ ਮੇਲ ਨਾਲ ਬਣੀ ਜੰਞ ਬਹੁਤ ਸ਼ੋਭਨੀਕ ਹੈ।੩।

ਹੇ ਮੇਰੇ ਪਿਤਾ! ਮੈਨੂੰ ਦਾਜ ਵਜੋਂ ਹਰਿ-ਨਾਮ ਰੂਪ ਦਾਨ ਦਿਓ। ਹਰਿ-ਨਾਮ ਰੂਪ ਬਸਤ੍ਰ ਅਤੇ ਹਰਿ-ਨਾਮ ਰੂਪ ਸ਼ੋਭਾ ਪ੍ਰਦਾਨ ਕਰੋ, ਜਿਸ ਨਾਲ ਮੇਰਾ (ਵਿਆਹ) ਕਾਰਜ ਚੰਗੀ ਤਰ੍ਹਾਂ ਸੰਪੰਨ ਹੋ ਜਾਏ। ਹਰਿ-ਭਗਤੀ ਕਰਕੇ ਵਿਆਹ ਦਾ ਕਾਰਜ ਸੁਖਾਲਾ ਹੋ ਗਿਆ ਹੈ ਅਤੇ (ਹਰਿ-ਭਗਤੀ ਦਾ) ਦਾਨ ਸਤਿਗੁਰੂ ਨੇ ਦਿਵਾਇਆ ਹੈ। ਸਾਰੇ ਖੰਡਾਂ ਅਤੇ ਬ੍ਰਹਮੰਡ ਵਿਚ ਪਰਮਾਤਮਾ ਦੇ ਨਾਮ ਦੀ ਵਡਿਆਈ ਹੋਈ ਹੈ। (ਹਰਿ-ਭਗਤੀ ਅਥਵਾ ਨਾਮ ਰੂਪ) ਦਾਨ ਅਜਿਹਾ ਹੈ ਕਿ ਕਿਸੇ ਨਾਲ ਰਲਾਇਆਂ ਰਲਦਾ ਨਹੀਂ ਹੈ। (ਇਸ ਤੋਂ ਭਿੰਨ) ਮਨਮੁਖ ਲੋਕ ਜੋ ਹੋਰ ਦਾਜ ਰਖ ਕੇ ਪ੍ਰਦਰਸ਼ਿਤ ਕਰਦੇ ਹਨ, ਉਹ ਸਭ ਝੂਠਾ, ਹੰਕਾਰ ਭਰਿਆ ਅਤੇ ਨਿਰਾਧਾਰ ਦਿਖਾਵਾ ਹੈ (*ਕਚੁ ਪਾਜੋ*)। ਹੇ ਮੇਰੇ ਪਿਤਾ! ਮੈਨੂੰ ਹਰਿ-ਨਾਮ ਰੂਪ ਦਾਜ ਦਾ ਦਾਨ ਬਖ਼ਸ਼ੋ।੪।

ਹੇ ਮੇਰੇ ਪਿਤਾ! ਹਰਿ ਰੂਪ ਪਤੀ ਦੇ ਪ੍ਰਾਪਤ ਹੋਣ ਨਾਲ ਇਸਤਰੀ (*ਧਨ*) ਦੀ ਵੰਸ਼-ਪਰੰਪਰਾ ਦਾ ਵਿਕਾਸ ਹੁੰਦਾ ਹੈ। ਪਰਮਾਤਮਾ ਦੀ ਹਰ ਜੁਗ ਵਿਚ, ਜੁਗਾਂ ਜੁਗਾਂਤਰਾਂ ਵਿਚ ਸਦਾ ਪੀੜ੍ਹੀ ਚਲਦੀ ਹੈ, (ਇਹ ਅਸਲੋਂ) ਗੁਰੂ ਦੀ ਹੀ ਪੀੜ੍ਹੀ ਹੈ (ਕਿਉਂਕਿ ਉਸੇ ਦੇ ਉਪਦੇਸ਼ ਦੁਆਰਾ ਹਰਿ-ਵਰ ਦੀ ਪ੍ਰਾਪਤੀ ਹੋਈ ਹੈ)। ਜੁਗਾਂ-ਜੁਗਾਂਤਰਾਂ ਤਕ ਸਤਿਗੁਰੂ ਦੀ ਪੀੜ੍ਹੀ ਚਲਦੀ ਹੈ, ਜਿਸ ਗੁਰੂ ਦੀ ਸਿਖਿਆ ਨਾਲ ਜੀਵ-ਇਸਤਰੀ ਨੇ ਨਾਮ ਦੀ ਆਰਾਧਨਾ ਕੀਤੀ ਹੈ। ਹਰਿ ਰੂਪ ਪੁਰਖ ਕਦੇ ਨਸ਼ਟ ਨਹੀਂ ਹੁੰਦਾ ਅਤੇ ਨ ਹੀ ਮਰਦਾ ਹੈ, (ਉਹ) ਨਿਤ ਦਿੰਦਾ ਹੈ ਅਤੇ (ਉਸ ਦੀ ਦਾਤ ਵਿਚ) ਵਾਧਾ ਹੁੰਦਾ ਰਹਿੰਦਾ ਹੈ। ਹੇ ਨਾਨਕ! ਸੰਤ ਅਤੇ ਸੰਤਾਂ ਦਾ ਹਰਿ (ਦੋਵੇਂ) ਇਕੋ ਹਨ, ਹਰਿ ਦੇ ਨਾਮ ਦਾ ਜਾਪ ਕਰ ਕਰ ਕੇ (ਜੀਵ ਰੂਪ ਇਸਤਰੀ) ਸ਼ੋਭਾਸ਼ਾਲੀ ਹੋ ਜਾਂਦੀ ਹੈ। ਹੇ ਮੇਰੇ ਪਿਤਾ! ਹਰਿ ਰੂਪ ਪਤੀ ਦੇ ਮਿਲਣ ਨਾਲ ਇਸਤਰੀ ਦੀ ਵੰਸ਼-ਪਰੰਪਰਾ ਵਿਕਸਿਤ ਹੁੰਦੀ ਹੈ।੫।੧।

**ਸਿਰੀ ਰਾਗੁ ਮਹਲਾ ੫ ਛੰਤ**

ਹੇ ਮਿਤਰ-ਤੁਲ ਮੇਰੇ ਪਿਆਰੇ ਮਨ! ਪ੍ਰਭੂ ਦੇ ਨਾਮ ਨੂੰ ਸਿਮਰ। ਹੇ ਮਿਤਰ-ਤੁਲ ਮੇਰੇ ਪਿਆਰੇ ਮਨ! ਪਰਮਾਤਮਾ ਦਾ ਨਾਮ ਹੀ ਤੇਰੇ ਨਾਲ ਨਿਭਦਾ ਹੈ। ਹਰਿ-ਨਾਮ ਦੀ ਆਰਾਧਨਾ ਕਰਨ ਨਾਲ ਉਹ ਤੇਰਾ ਸੰਗੀ ਅਤੇ ਸਹਾਇਕ ਹੁੰਦਾ ਹੈ ਅਤੇ (ਉਸ ਦੀ) ਆਰਾਧਨਾ ਨਾਲ ਵਿਅਰਥ ਕੁਝ ਵੀ ਨਹੀਂ ਜਾਂਦਾ ਹੈ। ਪਰਮਾਤਮਾ ਦੇ ਚਰਣ-ਕਮਲਾਂ ਨਾਲ ਚਿੱਤ ਜੋੜਨ ਵਾਲੇ ਸਾਧਕ ਨੂੰ ਮਨ ਇੱਛੇ ਫਲਾਂ ਦੀ ਪ੍ਰਾਪਤੀ ਹੋ ਜਾਂਦੀ ਹੈ। ਪਰਮਾਤਮਾ (*ਬਨਵਾਰੀ*) ਜਲ ਅਤੇ ਥਲ ਵਿਚ ਵਿਆਪਤ ਹੋ ਰਿਹਾ ਹੈ ਅਤੇ ਹਰ ਇਕ ਸ਼ਰੀਰ (ਜੀਵ) ਨੂੰ ਮਿਹਰ ਦੀ ਨਜ਼ਰ ਨਾਲ ਵੇਖਦਾ ਹੈ। ਹੇ ਪਿਆਰੇ ਮਨ! ਨਾਨਕ (ਤੈਨੂੰ) ਸਿਖਿਆ ਦਿੰਦਾ ਹੈ ਕਿ ਸਾਧ-ਸੰਗਤ ਵਿਚ ਰਹਿ ਕੇ ਭਰਮਾਂ ਨੂੰ ਖ਼ਤਮ ਕਰ ਦੇ।੧।

ਹੇ ਮਿਤਰ ਤੁਲ ਮੇਰੇ ਪਿਆਰੇ ਮਨ! ਹਰਿ ਤੋਂ ਬਿਨਾ ਹੋਰ ਸਾਰੇ ਪਸਾਰੇ ਨਾਸ਼ਮਾਨ ਹਨ। ਹੇ ਮੇਰੇ ਪਿਆਰੇ ਮਿਤਰ-ਮਨ! ਸੰਸਾਰ ਜ਼ਹਿਰ ਦਾ ਭਰਿਆ ਹੋਇਆ ਸਮੁੰਦਰ ਹੈ। ਕਰਤਾਰ ਦੇ ਚਰਣ-ਕਮਲਾਂ ਨੂੰ ਜਹਾਜ਼ ਬਣਾ ਲੈ, (ਫਿਰ ਤੈਨੂੰ ਕੋਈ) ਦੁਖ ਜਾਂ ਫਿਕਰ ਵਿਆਪਤ ਨਹੀਂ ਹੋ ਸਕਦਾ। ਭਾਗਾਂ ਵਾਲੇ ਦਾ ਹੀ ਗੁਰੂ ਨਾਲ ਮੇਲ ਹੁੰਦਾ ਹੈ, (ਉਹ) ਅੱਠੇ ਪਹਿਰ ਪ੍ਰਭੂ ਦੇ ਨਾਮ ਦਾ ਜਾਪ ਕਰਦਾ ਹੈ। (ਪਰਮਾਤਮਾ) ਆਦਿ ਜੁਗਾਦਿ ਤੋਂ ਸੇਵਕਾਂ ਦਾ ਸੁਆਮੀ (ਚਲਿਆ ਆ ਰਿਹਾ ਹੈ) ਅਤੇ ਭਗਤਾਂ ਲਈ (ਪਰਮਾਤਮਾ ਦਾ) ਨਾਮ ਹੀ (ਜੀਵਨ ਦਾ) ਆਧਾਰ ਹੈ। ਹੇ ਪਿਆਰੇ ਮਨ! ਨਾਨਕ (ਤੈਨੂੰ) ਸਿਖਿਆ ਦਿੰਦਾ ਹੈ ਕਿ ਹਰਿ ਤੋਂ ਬਿਨਾ ਹੋਰ ਸਾਰੇ ਪਸਾਰੇ ਨਾਸ਼ਮਾਨ ਹਨ।੨।

ਹੇ ਮੇਰੇ ਪਿਆਰੇ ਮਿਤਰ-ਮਨ! (ਤੂੰ) ਹਰਿ-ਨਾਮ ਰੂਪ ਲਾਹੇਵੰਦਾ (*ਸਵਲੀ*) ਸੌਦਾ (ਖੇਪ) ਲਦ ਲੈ। ਹੇ ਮੇਰੇ ਪਿਆਰੇ ਮਿਤਰ-ਮਨ! ਹਰਿ ਦੇ ਦਰ ਨੂੰ ਮਲੀ ਰਖ (ਕਿਉਂਕਿ ਇਹੀ) ਸਥਾਈ ਹੈ। (ਜੋ



Sri Satguru Jagjit Singh Ji eLibrary NamdhariElibrary@gmail.com

www.archive.org/details/namdhari



ਹਰਿ ਦਰੁ ਸੇਵੇ ਅਲਖ ਅਭੇਵੇ ਨਿਹਚਲੁ ਆਸਣੁ ਪਾਇਆ ॥
ਤਹ ਜਨਮ ਨ ਮਰਣੁ ਨ ਆਵਣ ਜਾਣਾ ਸੰਸਾ ਦੂਖੁ ਮਿਟਾਇਆ ॥
ਚਿਤ੍ ਗੁਪਤ ਕਾ ਕਾਗਦੁ ਫਾਰਿਆ ਜਮਦੂਤਾ ਕਛੂ ਨ ਚਲੀ ॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਹਰਿ ਲਦੇ ਖੇਪ ਸਵਲੀ ॥੩॥

ਮਨ ਪਿਆਰਿਆ ਜੀਉ ਮਿਤ੍ਰਾ ਕਰਿ ਸੰਤਾ ਸੰਗਿ ਨਿਵਾਸੋ ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਨਾਮੁ ਜਪਤ ਪਰਗਾਸੋ ॥
ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ ॥
ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ ॥
ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ ॥
ਨਾਨਕੁ ਸਿਖ ਦੇਇ ਮਨ ਪ੍ਰੀਤਮ ਕਰਿ ਸੰਤਾ ਸੰਗਿ ਨਿਵਾਸੋ ॥੪॥

ਮਨ ਪਿਆਰਿਆ ਜੀਉ ਮਿਤ੍ਰਾ ਹਰਿ ਪ੍ਰੇਮ ਭਗਤਿ ਮਨੁ ਲੀਨਾ ॥
ਮਨ ਪਿਆਰਿਆ ਜੀਉ ਮਿਤ੍ਰਾ ਹਰਿ ਜਲ ਮਿਲਿ ਜੀਵੇ ਮੀਨਾ ॥
ਹਰਿ ਪੀ ਆਘਾਨੇ ਅੰਮ੍ਰਿਤ ਬਾਨੇ ਸ੍ਰਬ ਸੁਖਾ ਮਨ ਵੁਠੇ ॥
ਸ੍ਰੀਧਰ ਪਾਏ ਮੰਗਲ ਗਾਏ ਇਛ ਪੁੰਨੀ ਸਤਿਗੁਰ ਤੁਠੇ ॥
ਲੜਿ ਲੀਨੇ ਲਾਏ ਨਉ ਨਿਧਿ ਪਾਏ ਨਾਉ ਸਰਬਸੁ ਠਾਕੁਰਿ ਦੀਨਾ ॥
ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥੫॥੧॥੨॥

ਸਿਰੀਰਾਗ ਕੇ ਛੰਤ ਮਹਲਾ ੫ ੴ ਸਤਿਗੁਰ ਪ੍ਰਸਾਦਿ ॥

ਡਖਣਾ ॥
ਹਠ ਮਝਾਹੂ ਮਾ ਪਿਰੀ ਪਸੇ ਕਿਉ ਦੀਦਾਰ ॥
ਸੰਤ ਸਰਣਾਈ ਲਭਣੇ ਨਾਨਕ ਪ੍ਰਾਣ ਅਧਾਰ ॥੧॥

ਛੰਤੁ ॥
ਚਰਨ ਕਮਲ ਸਿਉ ਪ੍ਰੀਤਿ ਰੀਤਿ ਸੰਤਨ ਮਨਿ ਆਵਏ ਜੀਉ ॥
ਦੁਤੀਆ ਭਾਉ ਬਿਪਰੀਤਿ ਅਨੀਤਿ ਦਾਸਾ ਨਹ ਭਾਵਏ ਜੀਉ ॥
ਦਾਸਾ ਨਹ ਭਾਵਏ ਬਿਨੁ ਦਰਸਾਵਏ ਇਕ ਖਿਨੁ ਧੀਰਜੁ ਕਿਉ ਕਰੈ ॥
ਨਾਮ ਬਿਹੂਨਾ ਤਨੁ ਮਨੁ ਹੀਨਾ ਜਲ ਬਿਨੁ ਮਛੁਲੀ ਜਿਉ ਮਰੈ ॥
ਮਿਲੁ ਮੇਰੇ ਪਿਆਰੇ ਪ੍ਰਾਨ ਅਧਾਰੇ ਗੁਣ ਸਾਧਸੰਗਿ ਮਿਲਿ ਗਾਵਏ ॥
ਨਾਨਕ ਕੇ ਸੁਆਮੀ ਧਾਰਿ ਅਨੁਗ੍ਰਹੁ ਮਨਿ ਤਨਿ ਅੰਕਿ ਸਮਾਵਏ ॥੧॥



Sri Satguru Jagjit Singh Ji eLibrary NamdhariElibrary@gmail.com

ਮਨੁੱਖ) ਅਲੱਖ, ਅਭੇਦ ਹਰਿ ਦੇ ਦਰ (ਨੂੰ ਮਲਦਾ ਹੈ), ਉਸ ਨੂੰ ਸਥਾਈ (*ਨਿਹਚਲੁ*) ਠਿਕਾਣੇ ਦੀ ਪ੍ਰਾਪਤੀ ਹੋ ਜਾਂਦੀ ਹੈ। ਉਥੇ ਨ ਜਨਮ ਹੈ, ਨ ਮਰਨ ਹੈ ਅਤੇ ਨ ਆਵਾਗਵਣ ਦਾ ਚੱਕਰ ਹੈ, ਦੁਖਾਂ ਦਾ ਸੰਸ਼ਾ ਵੀ ਮਿਟ ਜਾਂਦਾ ਹੈ। ਚਿਤਰ ਅਤੇ ਗੁਪਤ ਦਾ ਲਿਖਿਆ ਲੇਖਾ ਵੀ ਫਾੜ ਦਿੱਤਾ ਜਾਂਦਾ ਹੈ ਅਤੇ ਜਮਦੂਤਾਂ ਦਾ ਕੋਈ ਵਸ ਨਹੀਂ ਚਲਦਾ। ਹੇ ਪਿਆਰੇ ਮਨ! ਨਾਨਕ (ਤੈਨੂੰ) ਸਿਖਿਆ ਦਿੰਦਾ ਹੈ ਕਿ ਹਰਿ-ਨਾਮ ਰੂਪ ਲਾਹੇਵੰਦਾ ਸੌਦਾ ਲਦ ਲੈ।੩।

ਹੇ ਮੇਰੇ ਪਿਆਰੇ ਮਿਤਰ-ਮਨ! (ਤੂੰ) ਸੰਤਾਂ ਦੀ ਸੰਗਤ ਵਿਚ ਰਹਿ। ਹੇ ਮੇਰੇ ਪਿਆਰੇ ਮਿਤਰ-ਮਨ! ਹਰਿ-ਨਾਮ ਦੇ ਜਾਪ ਨਾਲ (ਅੰਦਰ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ। ਪਰਮਾਤਮਾ ਨੂੰ ਸਿਮਰਨ ਨਾਲ (ਅਧਿਆਤਮਿਕ ਮੰਜ਼ਲ 'ਤੇ) ਸੁਖ ਪੂਰਵਕ ਪਹੁੰਚਿਆ ਜਾਂਦਾ ਹੈ ਅਤੇ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਪਿਛਲੇ (ਜਨਮਾਂ ਵਿਚ) ਕਮਾਏ (ਕਰਮਾਂ ਦੇ ਫਲਸਰੂਪ) ਈਸ਼ਵਰ ਦੀ ਪ੍ਰਾਪਤੀ ਹੁੰਦੀ ਹੈ ਅਤੇ ਚਿਰਾਂ ਤੋਂ ਵਿਛੜੇ ਨੂੰ ਪ੍ਰਭੂ ਮਿਲ ਜਾਂਦਾ ਹੈ। (ਉਨ੍ਹਾਂ ਦੇ) ਮਨ ਵਿਚ ਵਿਸ਼ਵਾਸ ਪੈਦਾ ਹੋ ਜਾਂਦਾ ਹੈ ਕਿ ਅੰਦਰ, ਬਾਹਰ, ਸਰਬਤ੍ਰ (ਪਰਮਾਤਮਾ) ਰਮਿਆ ਹੋਇਆ ਹੈ। ਹੇ ਪਿਆਰੇ ਮਨ! ਨਾਨਕ (ਤੈਨੂੰ) ਸਿਖਿਆ ਦਿੰਦਾ ਹੈ ਕਿ ਸੰਤਾਂ ਦੀ ਸੰਗਤ ਵਿਚ ਰਹਿ।੪।

ਹੇ ਮੇਰੇ ਪਿਆਰੇ ਮਿਤਰ-ਮਨ! (ਜੋ ਮਨੁੱਖ) ਹਰਿ ਦੀ ਪ੍ਰੇਮ-ਭਗਤੀ ਵਿਚ ਆਪਣੇ ਮਨ ਨੂੰ ਲੀਨ ਕਰ ਲੈਂਦਾ ਹੈ, ਹੇ ਮੇਰੇ ਪਿਆਰੇ ਮਿਤਰ-ਮਨ! ਪਰਮਾਤਮਾ ਨੂੰ ਮਿਲ ਕੇ (ਉਸ ਦੀ ਸਥਿਤੀ ਅਜਿਹੀ ਹੋ ਜਾਂਦੀ ਹੈ ਜਿਹੋ ਜਿਹੀ) ਜਲ ਦੇ ਮਿਲਣ ਨਾਲ ਮਛਲੀ ਦੀ ਹੁੰਦੀ ਹੈ। (ਉਹ) ਹਰਿ ਦੀ ਅੰਮ੍ਰਿਤ-ਤੁਲ ਬਾਣੀ ਨੂੰ ਪੀ ਪੀ ਕੇ ਰਜ ਜਾਂਦਾ ਹੈ (*ਆਘਾਨੇ*) ਅਤੇ ਸਾਰੇ ਸੁਖ (ਉਸ ਦੇ) ਮਨ ਵਿਚ ਆ ਕੇ ਵਸ ਜਾਂਦੇ ਹਨ। (ਉਹ) ਪ੍ਰਭੂ ਨੂੰ ਪ੍ਰਾਪਤ ਕਰ ਲੈਂਦਾ ਹੈ ਅਤੇ ਮੰਗਲਮਈ ਗੀਤ ਗਾਉਣ ਲਗ ਜਾਂਦਾ ਹੈ, ਸਤਿਗੁਰੂ ਦੇ ਪ੍ਰਸੰਨ ਹੋਣ ਨਾਲ (*ਤੁਠੇ*) ਮਨ ਦੀ ਇੱਛਾ ਪੂਰੀ ਹੋ ਜਾਂਦੀ ਹੈ। (ਪ੍ਰਭੂ ਨੇ ਉਸ ਨੂੰ) ਆਪਣੇ ਲੜ ਲਗਾ ਲਿਆ (ਮਾਨੋ ਉਸ ਨੇ) ਨੌ ਨਿਧੀਆਂ ਪ੍ਰਾਪਤ ਕਰ ਲਈਆਂ। ਪਰਮਾਤਮਾ ਨੇ ਨਾਮ ਬਖ਼ਸ਼ ਦਿੱਤਾ ਜੋ (ਸੰਸਾਰ ਵਿਚ) ਸਭ ਕੁਝ ਹੈ। ਹੇ ਨਾਨਕ! ਸੰਤਾਂ ਨੇ ਸਿਖਿਆ ਦ੍ਰਿੜ੍ਹ ਕਰਾ ਦਿੱਤੀ ਹੈ ਅਤੇ ਮਨ ਪ੍ਰੇਮ-ਭਗਤੀ ਵਿਚ ਲੀਨ ਹੋ ਗਿਆ ਹੈ।੫।੧।੨।

**ਸਿਰੀ ਰਾਗ ਕੇ ਛੰਤ ਮਹਲਾ ੫**

('ਡਖਣਾ' ਤੋਂ ਭਾਵ ਹੈ ਮੁਲਤਾਨ ਜਾਂ ਉਸ ਦੇ ਸਮੀਪਵਰਤੀ ਇਲਾਕੇ ਵਿਚ ਪ੍ਰਚਲਿਤ ਭਾਸ਼ਾ ਵਿਚ ਲਿਖਿਆ ਦੋਹਰਾ ਜਾਂ ਸੋਰਠਾ)।

**ਡਖਣਾ** : ਮੇਰੇ ਹਿਰਦੇ (*ਹਠ*) ਵਿਚ (*ਮਝਾਹੂ*) ਮੇਰਾ ਪ੍ਰੀਤਮ (ਵਸਦਾ) ਹੈ, (ਪਰ ਉਸ ਦਾ) ਦੀਦਾਰ ਕਿਵੇਂ ਦਿਸੇ (*ਪਸੇ*) ? ਹੇ ਨਾਨਕ! (ਉਹ) ਪ੍ਰਾਣਾਧਾਰ ਪ੍ਰਭੂ ਸੰਤਾਂ ਦੀ ਸ਼ਰਣ ਵਿਚ ਜਾਣ ਨਾਲ ਲਭਦਾ ਹੈ।੧।

**ਛੰਤ** : ਪਰਮਾਤਮਾ ਦੇ ਚਰਣ-ਕਮਲਾਂ ਨਾਲ ਪ੍ਰੇਮ ਕਰਨ ਦੀ ਰੀਤ (ਦੀ ਸੋਝੀ) ਸੰਤਾਂ (ਦੀ ਸੰਗਤ ਕਰਨ ਨਾਲ) ਮਨ ਵਿਚ ਆਉਂਦੀ ਹੈ। ਕਿਸੇ ਹੋਰ (*ਦੁਤੀਆ*) ਭਾਵ ਨਾਲ ਪ੍ਰੇਮ ਪਾਉਣਾ (ਸੰਤ ਜਨਾਂ ਨਾਲ ਪ੍ਰੇਮ ਪਾਉਣ ਤੋਂ) ਉਲਟ ਹੈ (*ਬਿਪਰੀਤਿ*), ਅਨੈਤਿਕ ਹੈ ਅਤੇ ਪ੍ਰਭੂ ਦੇ ਦਾਸਾਂ ਨੂੰ (ਇਹ ਰੀਤ) ਚੰਗੀ ਨਹੀਂ ਲਗਦੀ। (ਪ੍ਰਭੂ ਦੇ) ਦਰਸ਼ਨ (*ਦਰਸਾਵਏ*) ਤੋਂ ਬਿਨਾ (ਕੋਈ ਹੋਰ ਰੀਤ ਜਾਂ ਜੀਵਨ-ਜੁਗਤ) ਦਾਸਾਂ ਨੂੰ ਚੰਗੀ ਨਹੀਂ ਲਗਦੀ। (ਪਰਮਾਤਮਾ ਦੇ ਦਰਸ਼ਨ ਤੋਂ) ਬਿਨਾ ਇਕ ਛਿਣ ਲਈ ਵੀ ਧੀਰਜ ਕਿਵੇਂ ਧਾਰਿਆ ਜਾਵੇ? ਨਾਮ ਤੋਂ ਬਿਨਾ (ਮਨੁੱਖ ਦਾ) ਤਨ ਅਤੇ ਮਨ ਹੀਣ ਅਵਸਥਾ (ਨੂੰ ਪ੍ਰਾਪਤ ਹੋ ਜਾਂਦਾ ਹੈ), ਜਿਵੇਂ ਜਲ ਤੋਂ ਬਿਨਾ ਮਛਲੀ ਦੇ ਪ੍ਰਾਣ ਖ਼ਤਮ ਹੋ ਜਾਂਦੇ ਹਨ। ਹੇ ਮੇਰੇ ਪਿਆਰੇ ਪ੍ਰਾਣ-ਆਧਾਰ (ਪ੍ਰਭੂ ! ਮੈਨੂੰ) ਮਿਲ, (ਤਾਂ ਜੋ ਤੇਰਾ ਦਾਸ) ਸਾਧ ਸੰਗਤ ਨਾਲ ਮਿਲ ਕੇ (ਤੇਰੇ) ਗੁਣ ਗਾ ਸਕੇ। ਹੇ ਨਾਨਕ ਦੇ ਸੁਆਮੀ! ਕ੍ਰਿਪਾ (*ਅਨੁਗ੍ਰਹੁ*) ਕਰ (ਕਿ ਦਾਸ ਦਾ) ਮਨ ਅਤੇ ਤਨ (ਤੇਰੀ) ਗੋਦ (*ਅੰਕਿ*) ਵਿਚ ਸਮਾਇਆ ਰਹੇ।੧।



Sri Satguru Jagjit Singh Ji eLibrary NamdhariElibrary@gmail.com

ਡਖਣਾ ॥
ਸੋਹੰਦੜੋ ਹਭ ਠਾਇ ਕੋਇ ਨ ਦਿਸੈ ਡੂਜੜੋ ॥
ਖੁਲ੍ੜੇ ਕਪਾਟ ਨਾਨਕ ਸਤਿਗੁਰ ਭੇਟਤੇ ॥੧॥

ਛੰਤੁ ॥
ਤੇਰੇ ਬਚਨ ਅਨੂਪ ਅਪਾਰ ਸੰਤਨ ਆਧਾਰ ਬਾਣੀ ਬੀਚਾਰੀਐ ਜੀਉ ॥
ਸਿਮਰਤ ਸਾਸ ਗਿਰਾਸ ਪੂਰਨ ਬਿਸੁਆਸ ਕਿਉ ਮਨਹੁ ਬਿਸਾਰੀਐ ਜੀਉ ॥
ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ ॥
ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ ॥
ਅਨਾਥ ਕੇ ਨਾਥੇ ਸ੍ਰਬ ਕੈ ਸਾਥੇ ਜਪਿ ਜੂਐ ਜਨਮੁ ਨ ਹਾਰੀਐ ॥
ਨਾਨਕ ਕੀ ਬੇਨੰਤੀ ਪ੍ਰਭ ਪਹਿ ਕ੍ਰਿਪਾ ਕਰਿ ਭਵਜਲੁ ਤਾਰੀਐ ॥੨॥

ਡਖਣਾ ॥
ਧੂੜੀ ਮਜਨੁ ਸਾਧ ਖੇ ਸਾਈ ਥੀਏ ਕ੍ਰਿਪਾਲ ॥
ਲਧੇ ਹਭੇ ਥੋਕੜੇ ਨਾਨਕ ਹਰਿ ਧਨੁ ਮਾਲ ॥੧॥

ਛੰਤੁ ॥
ਸੁੰਦਰ ਸੁਆਮੀ ਧਾਮ ਭਗਤਹ ਬਿਸ੍ਰਾਮ ਆਸਾ ਲਗਿ ਜੀਵਤੇ ਜੀਉ ॥
ਮਨਿ ਤਨੇ ਗਲਤਾਨ ਸਿਮਰਤ ਪ੍ਰਭ ਨਾਮ ਹਰਿ ਅੰਮ੍ਰਿਤੁ ਪੀਵਤੇ ਜੀਉ ॥
ਅੰਮ੍ਰਿਤੁ ਹਰਿ ਪੀਵਤੇ ਸਦਾ ਥਿਰੁ ਥੀਵਤੇ ਬਿਖੈ ਬਨੁ ਫੀਕਾ ਜਾਨਿਆ ॥
ਭਏ ਕਿਰਪਾਲ ਗੋਪਾਲ ਪ੍ਰਭ ਮੇਰੇ ਸਾਧਸੰਗਤਿ ਨਿਧਿ ਮਾਨਿਆ ॥
ਸਰਬਸੋ ਸੂਖ ਆਨੰਦ ਘਨ ਪਿਆਰੇ ਹਰਿ ਰਤਨੁ ਮਨ ਅੰਤਰਿ ਸੀਵਤੇ ॥
ਇਕੁ ਤਿਲੁ ਨਹੀ ਵਿਸਰੈ ਪ੍ਰਾਨ ਆਧਾਰਾ ਜਪਿ ਜਪਿ ਨਾਨਕ ਜੀਵਤੇ ॥੩॥

ਡਖਣਾ ॥
ਜੋ ਤਉ ਕੀਨੇ ਆਪਣੇ ਤਿਨਾ ਕੂੰ ਮਿਲਿਓਹਿ ॥
ਆਪੇ ਹੀ ਆਪਿ ਮੋਹਿਓਹੁ ਜਸੁ ਨਾਨਕ ਆਪਿ ਸੁਣਿਓਹਿ ॥੧॥
ਛੰਤੁ ॥
ਪ੍ਰੇਮ ਠਗਉਰੀ ਪਾਇ ਰੀਝਾਇ ਗੋਬਿੰਦ ਮਨੁ ਮੋਹਿਆ ਜੀਉ ॥
ਸੰਤਨ ਕੈ ਪਰਸਾਦਿ ਅਗਾਧਿ ਕੰਠੇ ਲਗਿ ਸੋਹਿਆ ਜੀਉ ॥
ਹਰਿ ਕੰਠਿ ਲਗਿ ਸੋਹਿਆ ਦੋਖ ਸਭਿ ਜੋਹਿਆ ਭਗਤਿ ਲਖ੍ਹਣ ਕਰਿ ਵਸਿ ਭਏ ॥
ਮਨਿ ਸਰਬ ਸੁਖ ਵੁਠੇ ਗੋਵਿਦ ਤੁਠੇ ਜਨਮ ਮਰਣਾ ਸਭਿ ਮਿਟਿ ਗਏ ॥



Sri Satguru Jagjit Singh Ji eLibrary NamdhariElibrary@gmail.com

**ਡਖਣਾ** : ਹੇ ਨਾਨਕ! ਸਤਿਗੁਰੂ ਦੇ ਮਿਲ ਪੈਣ ਨਾਲ (ਮਨੁੱਖ ਦੇ) ਕਪਾਟ ਖੁਲ੍ਹ ਜਾਂਦੇ ਹਨ। (ਉਸ ਨੂੰ ਸਮਝ ਆ ਜਾਂਦੀ ਹੈ ਕਿ) ਸਭ (*ਹਭ*) ਥਾਵਾਂ ਵਿਚ (ਪ੍ਰਭੂ) ਸੁਭਾਇਮਾਨ ਹੈ, (ਉਸ ਤੋਂ ਭਿੰਨ ਹੋਰ) ਕੋਈ ਦੂਜਾ ਨਹੀਂ ਦਿਸਦਾ।੧।

**ਛੰਤ** : (ਹੇ ਪ੍ਰਭੂ!) ਤੇਰੇ ਬਚਨ ਅਨੁਪਮ, ਅਪਾਰ ਅਤੇ ਸੰਤ-ਸਾਧਕਾਂ ਦਾ ਆਧਾਰ ਹਨ। (ਉਨ੍ਹਾਂ ਨੂੰ) ਬਾਣੀ ਦੁਆਰਾ ਵਿਚਾਰਿਆ ਜਾ ਸਕਦਾ ਹੈ। (ਤੇਰੇ ਨਾਮ ਨੂੰ ਜੋ ਲੋਕ) ਸੁਆਸ ਲੈਣ ਅਤੇ ਖਾਣ ਵੇਲੇ ਸਿਮਰਦੇ ਹਨ, (ਉਨ੍ਹਾਂ ਦਾ) ਪੂਰਣ ਵਿਸ਼ਵਾਸ ਬਣ ਜਾਂਦਾ ਹੈ ਕਿ (ਪ੍ਰਭੂ ਦਾ ਨਾਮ) ਮਨ ਵਿਚੋਂ ਕਿਉਂ ਵਿਸਾਰਿਆ ਜਾਏ (ਅਰਥਾਤ ਕਦੇ ਵੀ ਨਹੀਂ ਭੁਲਾਉਣਾ ਚਾਹੀਦਾ)। (ਹਰਿ-ਨਾਮ ਨੂੰ) ਮਨ ਤੋਂ ਕਿਉਂ ਭੁਲਾਇਆ ਜਾਏ? ਇਕ ਛਿਣ ਲਈ (ਮਨ ਤੋਂ) ਹਟਾਉਣਾ ਨਹੀਂ ਚਾਹੀਦਾ (ਕਿਉਂਕਿ) ਗੁਣਾਂ ਵਾਲਾ ਨਾਮ ਸਾਡੇ ਜੀਵਨ ਦਾ ਆਧਾਰ ਹੈ। ਪਰਮਾਤਮਾਂ (ਸੁਆਮੀ) ਮਨ-ਇਛਿਤ ਫਲ ਪ੍ਰਦਾਨ ਕਰਦਾ ਹੈ ਅਤੇ (ਹਰ ਇਕ ਦੇ) ਹਿਰਦੇ ਦੀ ਪੀੜ (*ਬਿਰਥਾ*) ਦੀ ਸਾਰ ਲੈਂਦਾ ਹੈ। (ਉਸ) ਅਨਾਥਾਂ ਦੇ ਨਾਥ (*ਸੁਆਮੀ*) ਅਤੇ ਸਭ ਦੇ ਅੰਗ-ਸੰਗ ਰਹਿਣ ਵਾਲੇ (ਪਰਮਾਤਮਾ ਦੇ) ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ ਅਤੇ ਮਨੁੱਖ-ਜਨਮ ਨੂੰ ਜੂਏ (ਦੀ ਬਾਜ਼ੀ) ਵਾਂਗ ਹਾਰਨਾ ਨਹੀਂ ਚਾਹੀਦਾ। ਪਰਮਾਤਮਾ ਅਗੇ ਨਾਨਕ ਦੀ ਬੇਨਤੀ ਹੈ ਕਿ ਕ੍ਰਿਪਾ ਕਰਕੇ (ਸਾਨੂੰ) ਭਵ-ਸਾਗਰ ਵਿਚੋਂ ਪਾਰ ਉਤਾਰ ਦਿਓ।੨।

**ਡਖਣਾ** : (ਜੇ) ਪਰਮਾਤਮਾ (*ਸਾਈ*) ਕ੍ਰਿਪਾਲ ਹੋ ਜਾਏ (ਤਾਂ) ਸਾਧੂ (ਭਾਵ-ਗੁਰਮੁਖ) ਦੀ ਚਰਣ-ਧੂੜ (*ਧੇ*) ਵਿਚ ਇਸ਼ਨਾਨ (*ਮਜਨੁ*) ਕਰਨ (ਦਾ ਸੁਅਵਸਰ ਨਸੀਬ ਹੁੰਦਾ ਹੈ)। ਹੇ ਨਾਨਕ! (ਜਿਨ੍ਹਾਂ ਨੂੰ) ਹਰਿ-ਨਾਮ ਰੂਪ ਧਨ-ਪਦਾਰਥ (ਪ੍ਰਾਪਤ ਹੁੰਦਾ ਹੈ, ਤਾਂ ਇਹ ਸਮਝ ਲਵੋ ਕਿ ਉਸ ਨੂੰ) ਸਭ ਤਰ੍ਹਾਂ ਦੇ ਪਦਾਰਥ (*ਥੋਕੜੇ*) ਮਿਲ ਗਏ ਹਨ।੧।

**ਛੰਦ** : ਭਗਤਾਂ ਦੇ ਬਿਸਰਾਮ ਕਰਨ ਲਈ ਪਰਮਾਤਮਾ ਮਾਨੋ ਸੁੰਦਰ ਘਰ ਅਥਵਾ ਸਥਾਨ (*ਧਾਮ*) ਹੈ, (ਜਿਸ ਦੀ) ਆਸ ਵਿਚ ਲਗੇ ਹੋਏ (ਉਹ) ਜੀਵਨ ਬਤੀਤ ਕਰਦੇ ਹਨ। ਪਰਮਾਤਮਾ ਦੇ ਨਾਮ ਸਿਮਰਨ ਵਿਚ (ਉਹ) ਤਨੋ ਮਨੋ ਰੁਝੇ ਰਹਿੰਦੇ (*ਗਲਤਾਨ*) ਹਨ ਅਤੇ ਹਰਿ-ਨਾਮ ਰੂਪ ਅੰਮ੍ਰਿਤ ਪਾਨ ਕਰਦੇ ਰਹਿੰਦੇ ਹਨ। (ਉਹ ਹਰਿ-ਨਾਮ ਰੂਪ) ਅੰਮ੍ਰਿਤ ਨੂੰ ਪੀਂਦੇ ਹੋਇਆਂ ਸਦਾ ਸਥਿਰ (ਚਿੱਤ) ਹੋਏ ਰਹਿੰਦੇ ਹਨ (*ਥੀਵਤੇ*) ਅਤੇ ਵਿਸ਼ਿਆਂ ਦੇ ਜਲ (*ਬਨੁ*) ਨੂੰ ਬੇ-ਸੁਆਦਾ ਸਮਝਦੇ ਹਨ। ਮੇਰੇ ਪ੍ਰਭੂ (ਉਨ੍ਹਾਂ ਉਤੇ) ਕ੍ਰਿਪਾਵਾਨ ਹੋਏ ਹਨ (ਜਿਸ ਕਰਕੇ ਉਨ੍ਹਾਂ ਨੇ) ਸਾਧ-ਸੰਗਤ ਨੂੰ (ਹਰ ਪ੍ਰਕਾਰ ਦੇ) ਖ਼ਜ਼ਾਨੇ (*ਨਿਧਿ*) ਵਜੋਂ ਗ੍ਰਹਿਣ ਕਰ ਲਿਆ ਹੈ। (ਉਹ) ਪਿਆਰੇ (ਭਗਤ ਜਨ) ਹਰਿ-ਨਾਮ ਰੂਪ ਰਤਨ ਨੂੰ ਆਪਣੇ ਮਨ (ਦੇ ਧਾਗੇ) ਵਿਚ ਪਰੋਈ (*ਸੀਵਤੇ*) ਰਖਦੇ ਹਨ ਜੋ ਸਾਰੇ ਸੁਖਾਂ ਦਾ ਮੂਲ ਅਤੇ ਬਹੁਤ ਆਨੰਦ-ਦਾਇਕ ਹੈ। ਹੇ ਨਾਨਕ! (ਭਗਤ ਜਨਾਂ ਨੂੰ) ਛਿਣ ਭਰ ਲਈ ਵੀ (ਪ੍ਰਭੂ ਦਾ ਨਾਮ) ਨਹੀਂ ਭੁਲਦਾ, ਜੋ ਉਨ੍ਹਾਂ ਲਈ ਪ੍ਰਾਣਾਂ ਦਾ ਆਧਾਰ ਹੈ ਅਤੇ ਜਿਸ ਨੂੰ ਜਪ ਜਪ ਕੇ ਹੀ ਉਹ ਜੀਉਂਦੇ ਹਨ।੩।

**ਡਖਣਾ** : (ਹੇ ਪ੍ਰਭੂ!) ਜਿਨ੍ਹਾਂ ਨੂੰ ਤੂੰ ਆਪਣਾ ਬਣਾਇਆ ਹੈ ਉਨ੍ਹਾਂ ਨੂੰ ਹੀ ਤੂੰ ਮਿਲਿਆ ਹੈਂ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਤੋਂ ਤੂੰ) ਆਪਣ ਜਸ ਸੁਣ ਕੇ ਆਪ ਹੀ ਮੋਹਿਆ ਜਾਂਦਾ ਹੈਂ।੧।

**ਛੰਤ** : (ਭਗਤ ਜਨਾਂ ਨੇ) ਪ੍ਰੇਮ ਦੀ ਠਗਮੂਰੀ (*ਠਗਉਰੀ*) ਪਾ ਕੇ ਅਤੇ ਪ੍ਰਸੰਨ (*ਰੀਝਾਇ*) ਕਰਕੇ ਪਰਮਾਤਮਾ ਦਾ ਮਨ ਮੋਹ ਲਿਆ ਹੈ। ਭਗਤ-ਜਨਾਂ ਦੀ ਕ੍ਰਿਪਾ ਕਰਕੇ ਹੀ ਅਥਾਹ (*ਅਗਾਧਿ*) ਪਰਮਾਤਮਾ ਦੇ ਗਲੇ ਲਗ ਕੇ (ਜਿਗਿਆਸੂ) ਸ਼ੋਭਾ ਪਾਉਂਦਾ ਹੈ। ਪਰਮਾਤਮਾ ਦੇ ਗਲੇ ਲਗ ਕੇ ਜੋ ਸ਼ੋਭਾਇਮਾਨ ਹੁੰਦਾ ਹੈ, (ਉਸ ਦੇ) ਸਾਰੇ ਦੁਖ ਦੂਰ (*ਜੋਹਿਆ*) ਹੋ ਜਾਂਦੇ ਹਨ ਅਤੇ (ਉਸ ਦੀ) ਭਗਤੀ ਦੇ ਲੱਛਣਾਂ ਕਰਕੇ (ਪਰਮਾਤਮਾ) ਵਸ ਵਿਚ ਹੋ ਜਾਂਦਾ ਹੈ। ਗੋਬਿੰਦ ਦੇ ਪ੍ਰਸੰਨ (*ਤੁਠੇ*) ਹੋ ਜਾਣ ਨਾਲ ਸਭ ਪ੍ਰਕਾਰਾਂ ਦੇ



Sri Satguru Jagjit Singh Ji eLibrary NamdhariElibrary@gmail.com

ਸਖੀ ਮੰਗਲੋ ਗਾਇਆ ਇਛ ਪੁਜਾਇਆ ਬਹੁੜਿ ਨ ਮਾਇਆ ਹੋਹਿਆ ॥
ਕਰੁ ਗਹਿ ਲੀਨੇ ਨਾਨਕ ਪ੍ਰਭ ਪਿਆਰੇ ਸੰਸਾਰੁ ਸਾਗਰੁ ਨਹੀ ਪੋਹਿਆ ॥੪॥

ਡਖਣਾ ॥
ਸਾਈ ਨਾਮੁ ਅਮੋਲੁ ਕੀਮ ਨ ਕੋਈ ਜਾਣਦੋ ॥
ਜਿਨਾ ਭਾਗ ਮਥਾਹਿ ਸੇ ਨਾਨਕ ਹਰਿ ਰੰਗੁ ਮਾਣਦੋ ॥੧॥

ਛੰਤੁ ॥
ਕਹਤੇ ਪਵਿਤ੍ਰ ਸੁਣਤੇ ਸਭਿ ਧੰਨੁ ਲਿਖਤੀ ਕੁਲੁ ਤਾਰਿਆ ਜੀਉ ॥
ਜਿਨ ਕਉ ਸਾਧੂ ਸੰਗੁ ਨਾਮ ਹਰਿ ਰੰਗੁ ਤਿਨੀ ਬ੍ਰਹਮੁ ਬੀਚਾਰਿਆ ਜੀਉ ॥
ਬ੍ਰਹਮੁ ਬੀਚਾਰਿਆ ਜਨਮੁ ਸਵਾਰਿਆ ਪੂਰਨ ਕਿਰਪਾ ਪ੍ਰਭਿ ਕਰੀ ॥
ਕਰੁ ਗਹਿ ਲੀਨੇ ਹਰਿ ਜਸੋ ਦੀਨੇ ਜੋਨਿ ਨਾ ਧਾਵੈ ਨਹ ਮਰੀ ॥
ਸਤਿਗੁਰ ਦਇਆਲ ਕਿਰਪਾਲ ਭੇਟਤ ਹਰੇ ਕਾਮੁ ਕ੍ਰੋਧੁ ਲੋਭੁ ਮਾਰਿਆ ॥
ਕਥਨੁ ਨ ਜਾਇ ਅਕਥੁ ਸੁਆਮੀ ਸਦਕੈ ਜਾਇ ਨਾਨਕੁ ਵਾਰਿਆ ॥੫॥੧॥੩॥

ਸਿਰੀਰਾਗੁ ਮਹਲਾ ੪ ਵਣਜਾਰਾ ੴ ਸਤਿਨਾਮੁ ਗੁਰ ਪ੍ਰਸਾਦਿ ॥

ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥
ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥
ਸੋ ਹਰਿ ਸਦਾ ਧਿਆਈਐ ਤਿਸੁ ਬਿਨੁ ਅਵਰੁ ਨ ਕੋਇ ॥
ਜੋ ਮੋਹਿ ਮਾਇਆ ਚਿਤੁ ਲਾਇਦੇ ਸੇ ਛੋਡਿ ਚਲੇ ਦੁਖੁ ਰੋਇ ॥
ਜਨ ਨਾਨਕ ਨਾਮੁ ਧਿਆਇਆ ਹਰਿ ਅੰਤਿ ਸਖਾਈ ਹੋਇ ॥੧॥
ਮੈ ਹਰਿ ਬਿਨੁ ਅਵਰੁ ਨ ਕੋਇ ॥
ਹਰਿ ਗੁਰ ਸਰਣਾਈ ਪਾਈਐ ਵਣਜਾਰਿਆ ਮਿਤ੍ਰਾ
ਵਡਭਾਗਿ ਪਰਾਪਤਿ ਹੋਇ ॥੧॥ਰਹਾਉ ॥

ਸੰਤ ਜਨਾ ਵਿਣੁ ਭਾਈਆ ਹਰਿ ਕਿਨੈ ਨ ਪਾਇਆ ਨਾਉ ॥
ਵਿਚਿ ਹਉਮੈ ਕਰਮ ਕਮਾਵਦੇ ਜਿਉ ਵੇਸੁਆ ਪੁਤੁ ਨਿਨਾਉ ॥
ਪਿਤਾ ਜਾਤਿ ਤਾ ਹੋਈਐ ਗੁਰੁ ਤੁਠਾ ਕਰੇ ਪਸਾਉ ॥
ਵਡਭਾਗੀ ਗੁਰੁ ਪਾਇਆ ਹਰਿ ਅਹਿਨਿਸਿ ਲਗਾ ਭਾਉ ॥
ਜਨ ਨਾਨਕਿ ਬ੍ਰਹਮੁ ਪਛਾਣਿਆ ਹਰਿ ਕੀਰਤਿ ਕਰਮ ਕਮਾਉ ॥੨॥
ਮਨਿ ਹਰਿ ਹਰਿ ਲਗਾ ਚਾਉ ॥



Sri Satguru Jagjit Singh Ji eLibrary NamdhariElibrary@gmail.com

ਸੁਖ ਮਨ ਵਿਚ ਆ ਵਸਦੇ (*ਵੁਠੇ*) ਹਨ (ਅਤੇ ਉਸ ਦੇ) ਜਨਮ-ਮਰਨ (ਦਾ ਗੇੜ) ਖ਼ਤਮ ਹੋ ਜਾਂਦਾ ਹੈ। (ਅਜਿਹੀ ਅਵਸਥਾ ਵਿਚ ਪਹੁੰਚਣ 'ਤੇ) ਸਤਿਸੰਗੀ (*ਸਖੀ*) ਮੰਗਲਮਈ ਗੀਤ ਗਾਉਂਦੇ ਹਨ (ਕਿਉਂਕਿ ਉਸ ਸਾਧਕ ਦੀ) ਇੱਛਾ ਪੂਰੀ ਹੋ ਗਈ ਹੈ ਅਤੇ (ਉਸ ਨੂੰ) ਫਿਰ ਮਾਇਆਵੀ ਚੱਕਰਾਂ ਵਿਚ ਫਸਣਾ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ) ਪਿਆਰੇ ਪਰਮਾਤਮਾ ਨੇ (ਜਿਸ ਦਾ) ਹੱਥ (*ਕਰੁ*) ਫੜ ਲਿਆ, (ਫਿਰ ਉਸ ਨੂੰ) ਸੰਸਾਰ-ਸਾਗਰ ਪੋਹ ਨਹੀਂ ਸਕਦਾ (ਅਰਥਾਤ ਉਸ ਉਪਰ ਆਪਣਾ ਅਸਰ ਨਹੀਂ ਪਾ ਸਕਦਾ)।੪।

**ਡਖਣਾ :** ਪਰਮਾਤਮਾ (*ਸਾਈ*) ਦਾ ਨਾਮ ਅਮੋਲਕ ਹੈ, (ਉਸ ਦੀ) ਕੀਮਤ (*ਕੀਮ*) ਕੋਈ ਵੀ ਜਾਣ ਨਹੀਂ ਸਕਦਾ। ਹੇ ਨਾਨਕ ! ਜਿਨ੍ਹਾਂ ਦੇ ਮਸਤਕ ਉਤੇ (ਚੰਗੇ) ਭਾਗ ਹੁੰਦੇ ਹਨ, ਉਹੀ ਪਰਮਾਤਮਾ (ਦੇ ਸੰਯੋਗ) ਦਾ ਆਨੰਦ ਮਾਣਦੇ ਹਨ।੧।

**ਛੰਤੁ :** (ਜੋ ਪਰਮਾਤਮਾ ਦੇ ਨਾਮ) ਕਹਿੰਦੇ ਹਨ (ਉਹ) ਪਵਿਤਰ ਹੋ ਜਾਂਦੇ ਹਨ, (ਜੋ) ਸੁਣਦੇ ਹਨ, (ਉਹ) ਸਭ ਧੰਨ ਹੋ ਜਾਂਦੇ ਹਨ (ਅਤੇ ਜੋ) ਲਿਖਦੇ ਹਨ (ਉਹ ਆਪਣੇ ਸਾਰੇ) ਖ਼ਾਨਦਾਨ ਦਾ ਪਾਰ ਉਤਾਰਾ ਕਰ ਲੈਂਦੇ ਹਨ। ਜਿਨ੍ਹਾਂ ਨੂੰ ਸਾਧੂ (ਗੁਰੂ) ਦਾ ਸੰਪਰਕ (*ਸੰਗੁ*) ਪ੍ਰਾਪਤ ਹੁੰਦਾ ਹੈ, ਉਹੀ (ਪਰਮਾਤਮਾ ਦੇ) ਨਾਮ ਦਾ ਆਨੰਦ ਮਾਣਦੇ ਹਨ ਅਤੇ ਬ੍ਰਹਮ ਸੰਬੰਧੀ (ਮਨ ਵਿਚ) ਵਿਚਾਰ ਕਰਦੇ ਹਨ। ਪ੍ਰਭੂ ਸੰਬੰਧੀ ਵਿਚਾਰ ਕਰਕੇ (ਉਹ ਆਪਣਾ) ਜਨਮ ਸਵਾਰ ਲੈਂਦੇ ਹਨ। (ਉਨ੍ਹਾਂ ਉਤੇ) ਪ੍ਰਭੂ ਕ੍ਰਿਪਾ ਕਰ ਦਿੰਦਾ ਹੈ। (ਜਿਸ ਦਾ) ਹੱਥ (*ਕਰੁ*) ਪਰਮਾਤਮਾ ਨੇ ਪਕੜ ਲਿਆ, (ਉਸ ਨੂੰ) ਹਰਿ ਜਸ ਕਰਨ ਦੀ ਦਾਤ ਬਖ਼ਸ਼ ਦਿੱਤੀ, (ਫਿਰ ਉਹ) ਜੂਨਾਂ ਵਿਚ ਨਹੀਂ ਦੌੜਦਾ ਰਹਿੰਦਾ ਅਤੇ ਨ ਹੀ (ਉਸ ਨੂੰ) ਮਰਨ (ਦਾ ਭੈ) ਰਹਿੰਦਾ ਹੈ। ਕ੍ਰਿਪਾ ਨਿਧਾਨ ਅਤੇ ਦਿਆਲੂ ਪ੍ਰਭੂ ਨੂੰ ਮਿਲ ਪੈਣ ਨਾਲ ਕਾਮ ਅਤੇ ਕ੍ਰੋਧ (ਆਦਿ ਵਿਕਾਰ) ਜਿਤ ਲਏ ਜਾਂਦੇ ਹਨ (*ਹਰੇ*) ਅਤੇ ਲੋਭ ਵੀ ਮਾਰਿਆ ਜਾਂਦਾ ਹੈ। ਅਕਥ ਸੁਆਮੀ (ਦੇ ਸਰੂਪ ਬਾਰੇ) ਕਥਨ ਨਹੀਂ ਕੀਤਾ ਜਾ ਸਕਦਾ, ਨਾਨਕ (ਉਸ ਤੋਂ) ਕੁਰਬਾਨ ਜਾਂਦਾ ਹੈ।੫।੧।੩।

**ਸਿਰੀ ਰਾਗੁ ਮਹਲਾ ੪ ਵਣਜਾਰਾ**

ਜਿਸ ਹਰਿ ਨੇ ਹਰ ਇਕ ਦੀ ਸਿਰਜਨਾ ਕੀਤੀ ਹੈ, (ਉਸ) ਹਰਿ ਦਾ ਨਾਮ ਸਰਵ-ਸ੍ਰੇਸ਼ਠ ਹੈ। ਉਹ ਪਰਮਾਤਮਾ ਸਾਰੇ ਜੀਵਾਂ ਦੀ ਪਾਲਣਾ ਕਰਦਾ ਹੈ ਅਤੇ ਹਰ ਇਕ ਵਿਚ ਰਮਿਆ (*ਰਮਈਆ*) ਹੋਇਆ ਹੈ। ਉਸ ਹਰਿ ਨੂੰ ਸਦਾ ਸਿਮਰਨਾ ਚਾਹੀਦਾ ਹੈ (ਕਿਉਂਕਿ) ਉਸ ਤੋਂ ਬਿਨਾ ਹੋਰ ਕੋਈ (ਹਸਤੀ) ਨਹੀਂ ਹੈ। ਜੋ (ਵਿਅਕਤੀ) ਮਾਇਆ ਦੇ ਮੋਹ ਵਿਚ (ਆਪਣਾ) ਚਿੱਤ ਲਗਾਈ ਰਖਦੇ ਹਨ, ਉਹ (ਉਸ ਮਾਇਆ ਨੂੰ ਇਸ ਸੰਸਾਰ ਵਿਚ) ਛਡ ਕੇ ਜਾਣ ਵੇਲੇ ਦੁਖ ਨਾਲ ਰੋਂਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੇ) ਨਾਮ ਦਾ ਸਿਮਰਨ ਕੀਤਾ ਹੈ, (ਉਨ੍ਹਾਂ ਦੇ) ਅੰਤ-ਕਾਲ ਵਿਚ (ਉਹ) ਜ਼ਰੂਰ ਸਹਾਇਕ ਹੁੰਦਾ ਹੈ।੧। ਮੇਰੀ ਹਰਿ ਤੋਂ ਬਿਨਾ ਹੋਰ ਕੋਈ ਵੀ (ਓਟ) ਨਹੀਂ ਹੈ। ਹੇ ਵਰਣਜ ਕਰਨ ਆਏ ਮਿਤਰ ! ਗੁਰੂ ਦੀ ਸ਼ਰਣ ਵਿਚ ਜਾਣ ਨਾਲ ਹੀ ਹਰਿ ਦੀ ਪ੍ਰਾਪਤੀ ਹੁੰਦੀ ਹੈ ਅਤੇ ਇਹ ਪ੍ਰਾਪਤੀ ਵਡਿਆਂ ਭਾਗਾਂ ਕਰਕੇ ਹੁੰਦੀ ਹੈ।੧। ਰਹਾਉ।

ਸੰਤ-ਜਨਾਂ ਵਰਗੇ ਭਰਾਵਾਂ (ਦੇ ਸਹਿਯੋਗ ਤੋਂ) ਬਿਨਾ ਕਿਸੇ ਨੇ ਵੀ ਹਰਿ-ਨਾਮ ਨੂੰ ਪ੍ਰਾਪਤ ਨਹੀਂ ਕੀਤਾ। (ਜੋ ਮਨੁੱਖ) ਹਉਮੈ (ਦੀ ਭਾਵਨਾ ਅਧੀਨ) ਕਰਮ ਕਰਦੇ ਹਨ, (ਉਹ) ਵੇਸਵਾ ਦੇ ਪੁੱਤਰ ਵਾਂਗ ਬੇਨਾਮ ਹੀ (ਹੁੰਦੇ ਹਨ)। ਪ੍ਰਭੂ ਰੂਪ ਪਿਤਾ ਦੀ ਕੁਲ-ਪਰੰਪਰਾ (*ਜਾਤਿ*) ਦਾ ਤਾਂ ਹੀ ਹੋਈਦਾ ਹੈ, (ਜੇ) ਗੁਰੂ ਪ੍ਰਸੰਨ ਹੋ ਕੇ ਕ੍ਰਿਪਾ ਕਰੇ। (ਜਿਸ) ਵਡੇ ਭਾਗਾਂ ਵਾਲੇ ਨੂੰ ਗੁਰੂ ਮਿਲ ਪੈਂਦਾ ਹੈ (ਉਸ ਦਾ) ਰਾਤ-ਦਿਨ (ਪ੍ਰਭੂ ਦੇ ਨਾਮ ਨਾਲ) ਪ੍ਰੇਮ ਲਗਾ ਰਹਿੰਦਾ ਹੈ। ਦਾਸ ਨਾਨਕ ਨੇ (ਗੁਰੂ ਦੀ ਸ਼ਰਣ ਵਿਚ ਪੈ ਕੇ) ਪਰਮਾਤਮਾ ਦੀ ਪਛਾਣ ਕਰ ਲਈ ਹੈ ਅਤੇ ਹਰਿ ਜਸ ਰੂਪ ਕਰਮ ਕਮਾਉਣ ਲਗ ਗਿਆ ਹੈ।੨। (ਗੁਰੂ ਕ੍ਰਿਪਾ ਦੁਆਰਾ) ਮਨ ਵਿਚ ਪਰਮਾਤਮਾ ਦੇ ਨਾਮ ਦੀ ਚਾਹ ਪੈਦਾ ਹੋ ਗਈ ਹੈ। ਪੂਰੇ ਗੁਰੂ ਨੇ ਨਾਮ



Sri Satguru Jagjit Singh Ji eLibrary NamdhariElibrary@gmail.com

ਗੁਰਿ ਪੂਰੈ ਨਾਮੁ ਦ੍ਰਿੜਾਇਆ ਹਰਿ ਮਿਲਿਆ ਹਰਿ ਪ੍ਰਭ ਨਾਉ ॥੧॥ ਰਹਾਉ ॥

ਜਬ ਲਗੁ ਜੋਬਨਿ ਸਾਸੁ ਹੈ ਤਬ ਲਗੁ ਨਾਮੁ ਧਿਆਇ ॥
ਚਲਦਿਆ ਨਾਲਿ ਹਰਿ ਚਲਸੀ ਹਰਿ ਅੰਤੇ ਲਏ ਛਡਾਇ ॥
ਹਉ ਬਲਿਹਾਰੀ ਤਿਨ ਕਉ ਜਿਨ ਹਰਿ ਮਨਿ ਵੁਠਾ ਆਇ ॥
ਜਿਨੀ ਹਰਿ ਹਰਿ ਨਾਮੁ ਨ ਚੇਤਿਓ ਸੇ ਅੰਤਿ ਗਏ ਪਛੁਤਾਇ ॥
ਧੁਰਿ ਮਸਤਕਿ ਹਰਿ ਪ੍ਰਭਿ ਲਿਖਿਆ ਜਨ ਨਾਨਕ ਨਾਮੁ ਧਿਆਇ ॥੩॥
ਮਨ ਹਰਿ ਹਰਿ ਪ੍ਰੀਤਿ ਲਗਾਇ ॥
ਵਡਭਾਗੀ ਗੁਰੁ ਪਾਇਆ ਗੁਰ ਸਬਦੀ ਪਾਰਿ ਲਘਾਇ ॥੧॥ ਰਹਾਉ ॥

ਹਰਿ ਆਪੇ ਆਪੁ ਉਪਾਇਦਾ ਹਰਿ ਆਪੇ ਦੇਵੈ ਲੇਇ ॥
ਹਰਿ ਆਪੇ ਭਰਮਿ ਭੁਲਾਇਦਾ ਹਰਿ ਆਪੇ ਹੀ ਮਤਿ ਦੇਇ ॥
ਗੁਰਮੁਖਾ ਮਨਿ ਪਰਗਾਸੁ ਹੈ ਸੇ ਵਿਰਲੇ ਕੇਈ ਕੇਇ ॥
ਹਉ ਬਲਿਹਾਰੀ ਤਿਨ ਕਉ ਜਿਨ ਹਰਿ ਪਾਇਆ ਗੁਰਮਤੇ ॥
ਜਨ ਨਾਨਕਿ ਕਮਲੁ ਪਰਗਾਸਿਆ ਮਨਿ ਹਰਿ ਹਰਿ ਵੁਠੜਾ ਹੇ ॥੪॥
ਮਨਿ ਹਰਿ ਹਰਿ ਜਪਨੁ ਕਰੇ ॥
ਹਰਿ ਗੁਰ ਸਰਣਾਈ ਭਜਿ ਪਉ ਜਿੰਦੂ ਸਭ ਕਿਲਵਿਖ ਦੁਖ ਪਰਹਰੇ ॥੧॥ ਰਹਾਉ ॥

ਘਟਿ ਘਟਿ ਰਮਈਆ ਮਨਿ ਵਸੈ ਕਿਉ ਪਾਈਐ ਕਿਤੁ ਭਤਿ ॥
ਗੁਰੁ ਪੂਰਾ ਸਤਿਗੁਰੁ ਭੇਟੀਐ ਹਰਿ ਆਇ ਵਸੈ ਮਨਿ ਚਿਤਿ ॥
ਮੈ ਧਰ ਨਾਮੁ ਅਧਾਰੁ ਹੈ ਹਰਿ ਨਾਮੈ ਤੇ ਗਤਿ ਮਤਿ ॥
ਮੈ ਹਰਿ ਹਰਿ ਨਾਮੁ ਵਿਸਾਹੁ ਹੈ ਹਰਿ ਨਾਮੇ ਹੀ ਜਤਿ ਪਤਿ ॥
ਜਨ ਨਾਨਕ ਨਾਮੁ ਧਿਆਇਆ ਰੰਗਿ ਰਤੜਾ ਹਰਿ ਰੰਗਿ ਰਤਿ ॥੫॥
ਹਰਿ ਧਿਆਵਹੁ ਹਰਿ ਪ੍ਰਭੁ ਸਤਿ ॥
ਗੁਰ ਬਚਨੀ ਹਰਿ ਪ੍ਰਭੁ ਜਾਣਿਆ ਸਭ ਹਰਿ ਪ੍ਰਭੁ ਤੇ ਉਤਪਤਿ ॥੧॥ ਰਹਾਉ ॥

ਜਿਨ ਕਉ ਪੂਰਬਿ ਲਿਖਿਆ ਸੇ ਆਇ ਮਿਲੇ ਗੁਰ ਪਾਸਿ ॥
ਸੇਵਕ ਭਾਇ ਵਣਜਾਰਿਆ ਮਿਤ੍ਰਾ ਗੁਰੁ ਹਰਿ ਹਰਿ ਨਾਮੁ ਪ੍ਰਗਾਸਿ ॥
ਧਨੁ ਧਨੁ ਵਣਜੁ ਵਾਪਾਰੀਆ ਜਿਨ ਵਖਰੁ ਲਦਿਅੜਾ ਹਰਿ ਰਾਸਿ ॥
ਗੁਰਮੁਖਾ ਦਰਿ ਮੁਖ ਉਜਲੇ ਸੇ ਆਇ ਮਿਲੇ ਹਰਿ ਪਾਸਿ ॥
ਜਨ ਨਾਨਕ ਗੁਰੁ ਤਿਨ ਪਾਇਆ ਜਿਨਾ ਆਪਿ ਤੁਠਾ ਗੁਣਤਾਸਿ ॥੬॥
ਹਰਿ ਧਿਆਵਹੁ ਸਾਸਿ ਗਿਰਾਸਿ ॥



Sri Satguru Jagjit Singh Ji eLibrary NamdhariElibrary@gmail.com

ਦ੍ਰਿੜ੍ਹ ਕਰਾ ਦਿੱਤਾ ਹੈ। ਹਰਿ ਦੇ ਨਾਮ (ਦੇ ਸਿਮਰਨ ਨਾਲ) ਪਰਮਾਤਮਾ ਦੀ ਪ੍ਰਾਪਤੀ ਹੋ ਗਈ ਹੈ।੧ ਰਹਾਉ।

(ਹੇ ਭਾਈ!) ਜਦ ਤਕ ਜੋਬਨ (ਜਵਾਨੀ) ਅਤੇ ਸੁਆਸ (ਚਲਦਾ ਹੈ) ਤਦ ਤਕ ਹਰਿ-ਨਾਮ ਦੀ ਆਰਾਧਨਾ ਕਰ। (ਜੀਵਨ ਦੇ ਸਫ਼ਰ ਵਿਚ) ਹਰਿ-ਨਾਮ ਹੀ ਨਾਲ ਚਲਦਾ ਹੈ ਅਤੇ ਅੰਤ-ਕਾਲ ਵਿਚ ਵੀ (ਕਸ਼ਟਾਂ ਤੋਂ) ਮੁਕਤ ਕਰਾ ਦਿੰਦਾ ਹੈ। ਮੈਂ ਉਨ੍ਹਾਂ ਤੋਂ ਕੁਰਬਾਨ ਹਾਂ ਜਿਨ੍ਹਾਂ ਦੇ ਮਨ ਵਿਚ ਹਰਿ-ਨਾਮ ਆ ਵਸਦਾ ਹੈ। ਜਿਨ੍ਹਾਂ ਨੇ ਹਰਿ-ਨਾਮ ਦਾ ਸਿਮਰਨ ਨਹੀਂ ਕੀਤਾ, ਉਹ ਅੰਤ-ਕਾਲ ਵਿਚ (ਇਸ ਸੰਸਾਰ ਤੋਂ) ਪਛਤਾਉਂਦੇ ਹੋਏ ਜਾਂਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਦੇ) ਮਸਤਕ ਉਪਰ ਪ੍ਰਭੂ ਨੇ ਧੁਰੋਂ (ਨਾਮ ਸਿਮਰਨ ਦਾ ਲੇਖ) ਲਿਖ ਦਿੱਤਾ ਹੈ, (ਉਹੀ ਇਸ ਸੰਸਾਰ ਵਿਚ) ਪਰਮਾਤਮਾ ਦੇ ਨਾਮ ਦਾ ਸਿਮਰਨ ਕਰਦੇ ਹਨ।੩। ਹੇ (ਮੇਰੇ) ਮਨ! ਹਰਿ-ਨਾਮ ਨਾਲ ਪ੍ਰੇਮ (ਸੰਬੰਧ) ਕਾਇਮ ਕਰ। ਵੱਡੇ ਭਾਗਾਂ ਕਰਕੇ ਹੀ ਗੁਰੂ ਦੀ ਪ੍ਰਾਪਤੀ ਹੁੰਦੀ ਹੈ ਅਤੇ ਗੁਰ ਆਪਣੇ ਸ਼ਬਦ ਰਾਹੀਂ (ਭਵ-ਸਾਗਰ ਤੋਂ) ਪਾਰ ਲੰਘਾ ਦਿੰਦਾ ਹੈ।੧ ਰਹਾਉ।

ਪਰਮਾਤਮਾ ਆਪਣੇ ਆਪ ਹੀ (ਹਰ ਇਕ ਨੂੰ) ਪੈਦਾ ਕਰਦਾ ਹੈ ਅਤੇ ਆਪ ਹੀ (ਪ੍ਰਾਣ) ਦਿੰਦਾ ਅਤੇ ਲੈਂਦਾ ਹੈ। ਪਰਮਾਤਮਾ ਆਪ ਹੀ ਮਾਇਆਵੀ ਭਰਮਾਂ ਵਿਚ ਭੁਲਾਉਂਦਾ ਹੈ ਅਤੇ ਆਪ ਹੀ (ਉਨ੍ਹਾਂ ਤੋਂ ਖ਼ਲਾਸ ਹੋਣ ਦੀ) ਬੁੱਧੀ ਪ੍ਰਦਾਨ ਕਰਦਾ ਹੈ। ਗੁਰਮੁਖ ਵਿਅਕਤੀਆਂ ਦੇ ਮਨ ਵਿਚ (ਬ੍ਰਹਮ ਗਿਆਨ ਦਾ) ਪ੍ਰਕਾਸ਼ ਹੁੰਦਾ ਹੈ, (ਪਰ) ਅਜਿਹੇ ਵਿਅਕਤੀ ਕੋਈ ਕੋਈ ਵਿਰਲੇ ਹੀ ਹੁੰਦੇ ਹਨ। ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਗੁਰੂ ਦੀ ਮਤਿ ਦੁਆਰਾ ਹਰਿ-ਨਾਮ ਦੀ ਪ੍ਰਾਪਤੀ ਕੀਤੀ ਹੈ। ਦਾਸ ਨਾਨਕ ਦਾ ਹਿਰਦੇ ਰੂਪ ਕਮਲ ਖਿੜ (*ਪਰਗਾਸਿਆ*) ਗਿਆ ਹੈ (ਕਿਉਂਕਿ) ਮਨ ਵਿਚ ਪ੍ਰਭੂ ਆ ਵਸਿਆ ਹੈ।੪। ਹੇ ਮਨ! ਹਰਿ ਦੇ ਨਾਮ ਦਾ ਸਿਮਰਨ ਕਰ। ਦੌੜ ਦੇ ਹਰਿ ਰੂਪ ਗੁਰੂ ਦੀ ਸ਼ਰਣ ਵਿਚ ਜਾ ਪੈ। ਹੇ ਜਿੰਦੇ! (ਇਸ ਨਾਲ) ਸਭ ਤਰ੍ਹਾਂ ਦੇ ਪਾਪ ਅਤੇ ਦੁਖ ਦੂਰ ਹੋ ਜਾਂਦੇ ਹਨ।੧ ਰਹਾਉ।

ਹਰ ਇਕ ਸ਼ਰੀਰ ਵਿਚ, ਹਰ ਇਕ ਮਨ ਵਿਚ ਪਰਮਾਤਮਾ (*ਰਮਈਆ*) ਵਸਦਾ ਹੈ, (ਪਰ ਪਰੋਖ ਹੋਣ ਕਰਕੇ ਦਿਸਦਾ ਨਹੀਂ, ਫਿਰ ਉਹ) ਕਿਵੇਂ ਲਭੇ ? ਕਿਸ ਢੰਗ ਨਾਲ ਪ੍ਰਾਪਤ ਹੋਵੇ ? (ਉਤਰ ਹੈ—) ਜੇ ਪੂਰਾ ਸਤਿਗੁਰੂ ਮਿਲ ਪਏ (ਤਾਂ ਆਪਣੇ ਆਪ) ਪਰਮਾਤਮਾ ਮਨ ਅਤੇ ਚਿੱਤ ਵਿਚ ਆ ਵਸਦਾ ਹੈ। ਮੈਨੂੰ ਨਾਮ ਦੀ ਟੇਕ ਅਤੇ ਉਸੇ ਦਾ ਆਧਾਰ ਹੈ (ਕਿਉਂਕਿ) ਹਰਿ-ਨਾਮ ਨਾਲ ਹੀ ਮੋਖ (ਗਤਿ) ਹਾਸਲ ਕਰਨ ਦੀ ਬੁੱਧੀ (*ਮਤਿ*) ਪ੍ਰਾਪਤ ਹੁੰਦੀ ਹੈ। ਮੈਨੂੰ ਹਰਿ-ਨਾਮ ਦਾ ਹੀ ਭਰੋਸਾ (*ਵਿਸਾਹੁ*) ਹੈ ਅਤੇ ਹਰਿ-ਨਾਮ ਹੀ ਮੇਰੀ ਜਾਤਿ ਅਤੇ ਪ੍ਰਤਿਸ਼ਠਾ (*ਜਤਿ ਪਤਿ*) ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੇ) ਹਰਿ-ਨਾਮ ਦੀ ਆਰਾਧਨਾ ਕੀਤੀ ਹੈ, ਉਹ (ਪਰਮਾਤਮਾ ਦੇ) ਪ੍ਰੇਮ ਵਿਚ ਰੱਤਾ ਹੋਇਆ (ਇਸ) ਪ੍ਰੇਮ (ਰੰਗਿ) ਨਾਲ ਸਦਾ ਰੰਗਿਆ ਰਹਿੰਦਾ ਹੈ।੫। (ਹੇ ਭਾਈ!) ਸਦੀਵੀ ਪਰਮਾਤਮਾ ਨੂੰ ਸਦਾ ਯਾਦ ਕਰੋ। ਗੁਰੂ ਦੇ ਸ਼ਬਦ ਦੁਆਰਾ ਹਰਿ ਦੀ ਸੂਝ ਪ੍ਰਾਪਤ ਹੁੰਦੀ ਹੈ, ਜਿਸ ਪਰਮਾਤਮਾ ਤੋਂ ਸਾਰੇ ਸੰਸਾਰ ਦੀ ਉਤਪੱਤੀ ਹੋਈ ਹੈ।੧ ਰਹਾਉ।

ਜਿਨ੍ਹਾਂ ਦੇ (ਭਾਗਾਂ ਵਿਚ) ਧੁਰ ਦਰਗਾਹੋਂ (*ਪੂਰਬਿ*) ਲਿਖਿਆ ਹੁੰਦਾ ਹੈ, ਉਹੀ ਗੁਰੂ ਦੇ ਪਾਸ ਆ ਕੇ ਮਿਲ ਪੈਂਦੇ ਹਨ। ਹੇ ਵਣਜ ਕਰਨ ਆਏ ਮਿਤਰ! ਦਾਸ ਭਾਵ ਵਿਚ ਰਿਹਾਂ ਹੀ ਗੁਰੂ (ਸਾਧਕ ਦੇ ਮਨ ਵਿਚ) ਹਰਿ-ਨਾਮ ਦਾ ਚਾਨਣ ਕਰ ਦਿੰਦਾ ਹੈ। (ਉਹ) ਵਪਾਰੀ ਅਤੇ ਵਣਜਾਰੇ ਧੰਨ ਹਨ ਜਿਨ੍ਹਾਂ ਪਾਸ ਹਰਿ-ਨਾਮ ਰੂਪ ਰਾਸ-ਮੂੜੀ ਹੈ ਅਤੇ ਹਰਿ-ਨਾਮ ਰੂਪ ਸੌਦਾ (ਖ਼ਰੀਦ ਕੇ) ਲਦਿਆ ਹੈ। ਈਸ਼ਵਰੀ ਦਰਗਾਹ ਵਿਚ ਗੁਰਮੁਖ (ਵਿਅਕਤੀਆਂ) ਦੇ ਮੁਖ ਉਜਲੇ ਹੁੰਦੇ ਹਨ ਅਤੇ ਉਹ ਹਰਿ ਪਾਸ ਆ ਕੇ ਮਿਲ ਪੈਂਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਉਹੀ ਗੁਰੂ ਦੀ ਪ੍ਰਾਪਤੀ ਕਰਦੇ ਹਨ, ਜਿਨ੍ਹਾਂ ਉਤੇ ਗੁਣਾਂ ਦਾ ਖ਼ਜ਼ਾਨਾ (*ਗੁਣਤਾਸਿ*) ਪਰਮਾਤਮਾ ਆਪ ਪ੍ਰਸੰਨ (*ਤੁਠਾ*) ਹੁੰਦਾ ਹੈ।੬। (ਹੇ ਭਾਈ!) ਹਰਿ-ਨਾਮ ਨੂੰ ਹਰ ਸੁਆਸ ਅਤੇ ਗਿਰਾਹੀ (*ਗਰਾਸਿ*) ਨਾਲ ਚੇਤੇ ਕਰਦਾ ਰਹਿ। ਉਨ੍ਹਾਂ ਗੁਰਮੁਖਾਂ ਦੇ ਮਨ ਵਿਚ



Sri Satguru Jagjit Singh Ji eLibrary NamdhariElibrary@gmail.com

ਮਨਿ ਪ੍ਰੀਤਿ ਲਗੀ ਤਿਨਾ ਗੁਰਮੁਖਾ ਹਰਿ ਨਾਮੁ ਜਿਨਾ ਰਹਰਾਸਿ ॥੧॥ ਰਹਾਉ ॥੧॥

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ ॥

ਸਲੋਕ ਮਃ ੩ ॥
ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥
ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ ॥
ਰਤਨੁ ਅਮੋਲਕੁ ਪਾਇਆ ਗੁਰ ਕਾ ਸਬਦੁ ਬੀਚਾਰੁ ॥
ਜਿਹਵਾ ਸਚੀ ਮਨੁ ਸਚਾ ਸਚਾ ਸਰੀਰ ਅਕਾਰੁ ॥
ਨਾਨਕ ਸਚੈ ਸਤਿਗੁਰਿ ਸੇਵਿਐ ਸਦਾ ਸਚੁ ਵਾਪਾਰੁ ॥੧॥

ਮਃ ੩ ॥
ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥
ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥
ਸਹ ਦੇਖੇ ਬਿਨੁ ਪ੍ਰੀਤਿ ਨ ਊਪਜੈ ਅੰਧਾ ਕਿਆ ਕਰੇਇ ॥
ਨਾਨਕ ਜਿਨਿ ਅਖੀ ਲੀਤੀਆ ਸੋਈ ਸਚਾ ਦੇਇ ॥੨॥

ਪਉੜੀ ॥
ਹਰਿ ਇਕੋ ਕਰਤਾ ਇਕੁ ਇਕੋ ਦੀਬਾਣੁ ਹਰਿ ॥
ਹਰਿ ਇਕਸੈ ਦਾ ਹੈ ਅਮਰੁ ਇਕੋ ਹਰਿ ਚਿਤਿ ਧਰਿ ॥
ਹਰਿ ਤਿਸੁ ਬਿਨੁ ਕੋਈ ਨਾਹਿ ਡਰੁ ਭ੍ਰਮੁ ਭਉ ਦੂਰਿ ਕਰਿ ॥
ਹਰਿ ਤਿਸੈ ਨੋ ਸਾਲਾਹਿ ਜਿ ਤੁਧੁ ਰਖੈ ਬਾਹਰਿ ਘਰਿ ॥
ਹਰਿ ਜਿਸ ਨੋ ਹੋਇ ਦਇਆਲੁ ਸੋ ਹਰਿ ਜਪਿ ਭਉ ਬਿਖਮੁ ਤਰਿ ॥੧॥

ਸਲੋਕ ਮਃ ੧ ॥
ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ ॥
ਇਕ ਜਾਗੰਦੇ ਨਾ ਲਹੰਨਿ ਇਕਨਾ ਸੁਤਿਆ ਦੇਇ ਉਠਾਲਿ ॥੧॥

ਮਃ ੧ ॥
ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥
ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥੨॥

ਪਉੜੀ ॥
ਸਭ ਆਪੇ ਤੁਧੁ ਉਪਾਇ ਕੈ ਆਪਿ ਕਾਰੈ ਲਾਈ ॥
ਤੂੰ ਆਪੇ ਵੇਖਿ ਵਿਗਸਦਾ ਆਪਣੀ ਵਡਿਆਈ ॥
ਹਰਿ ਤੁਧਹੁ ਬਾਹਰਿ ਕਿਛੁ ਨਾਹੀ ਤੂੰ ਸਚਾ ਸਾਈ ॥
ਤੂੰ ਆਪੇ ਆਪਿ ਵਰਤਦਾ ਸਭਨੀ ਹੀ ਥਾਈ ॥
ਹਰਿ ਤਿਸੈ ਧਿਆਵਹੁ ਸੰਤ ਜਨਹੁ ਜੋ ਲਏ ਛਡਾਈ ॥੨॥



Sri Satguru Jagjit Singh Ji eLibrary NamdhariElibrary@gmail.com

ਪਰਮਾਤਮਾ ਦੀ ਪ੍ਰੀਤ ਬਣੀ ਰਹਿੰਦੀ ਹੈ, ਜਿਨ੍ਹਾਂ ਦੀ ਰਹੱਸ-ਸਾਧਨਾ ਹਰਿ-ਨਾਮ ਹੈ।੧।ਰਹਾਉ।੧।

**ਸਿਰੀ ਰਾਗ ਕੀ ਵਾਰ ਮਹਲਾ ੪ ਸਲੋਕਾ ਨਾਲਿ**

**ਸਲੋਕ ਮ.੩ :** (ਸਾਰਿਆਂ) ਰਾਗਾਂ ਵਿਚੋਂ ਸ੍ਰੀ ਰਾਗ (ਤਾਂ ਹੀ ਉਤਮ) ਹੈ ਜੇ (ਮਨੁੱਖ ਇਸ ਰਾਹੀਂ) ਸਤਿਸਰੂਪ ਪਰਮਾਤਮਾ ਨਾਲ ਪਿਆਰ ਕਰਨ ਲਗ ਪਏ। ਸਦਾ ਸੱਚਾ ਹਰਿ ਮਨ ਵਿਚ ਵਸ ਜਾਏ (ਤਾਂ) ਹਰਿ ਨੂੰ (ਸਿਮਰਨ ਦੀ) ਬੁੱਧੀ ਸਥਿਰ ਹੋ ਜਾਂਦੀ ਹੈ (ਅਰਥਾਤ ਦ੍ਵੈਤ-ਭਾਵ ਖ਼ਤਮ ਹੋ ਜਾਂਦਾ ਹੈ)। (ਜਿਸ ਦੇ ਫਲਸਰੂਪ) ਗੁਰੂ-ਸ਼ਬਦ ਦੇ ਵਿਚਾਰ ਰੂਪ ਅਮੋਲਕ ਰਤਨ ਦੀ ਪ੍ਰਾਪਤੀ ਹੋ ਜਾਂਦੀ ਹੈ। ਫਿਰ ਜੀਭ, ਮਨ, ਸ਼ਰੀਰ ਅਤੇ (ਸ੍ਰਿਸ਼ਟੀ ਦਾ ਸਾਰਾ ਆਕਾਰ) ਸੱਚਾ (ਪ੍ਰਤੀਤ ਹੋਣ ਲਗ ਜਾਂਦਾ ਹੈ)। ਹੇ ਨਾਨਕ ! ਸੱਚੇ ਗੁਰੂ ਦੀ ਸੇਵਾ ਕਰਨ ਨਾਲ ਸਦਾ ਸੱਚ ਦਾ ਵਪਾਰ ਸ਼ੁਰੂ ਹੋ ਜਾਂਦਾ ਹੈ (ਅਰਥਾਤ ਸਾਧਕ ਹਰਿ-ਨਾਮ ਵਿਚ ਮਗਨ ਹੋ ਜਾਂਦਾ ਹੈ)।੧।

**ਮ. ੩ :** ਜਦੋਂ ਤਕ ਪਰਮਾਤਮਾ ਨਾਲ ਪ੍ਰੇਮ ਨਹੀਂ ਪੈਂਦਾ, (ਤਦੋਂ ਤਕ) ਹੋਰ ਸਭ ਪ੍ਰੀਤਾਂ (*ਬਿਰਹਾ*) ਨਸ਼ਟ (*ਧਾਤੁ*) ਹੋ ਜਾਣ ਵਾਲੀਆਂ ਹਨ। ਇਹ ਮਨ ਮਾਇਆ ਦੇ ਮੋਹ ਵਿਚ ਗ੍ਰਸਤ ਹੈ, (ਇਸ ਕਰਕੇ ਇਸ ਤੋਂ ਪਰਮਾਤਮਾ) ਵੇਖਿਆ ਅਤੇ ਸੁਣਿਆ ਨਹੀਂ ਜਾਂਦਾ। ਪਰਮਾਤਮਾ ਰੂਪ ਪਤੀ (*ਸਹ*) ਨੂੰ ਵੇਖੇ ਬਿਨਾ ਪ੍ਰੇਮ ਦੀ ਭਾਵਨਾ ਪੈਦਾ ਨਹੀਂ ਹੋ ਸਕਦੀ, ਅਗਿਆਨੀ (*ਅੰਨ੍ਹਾ*) ਮਨ ਕਰ ਵੀ ਕੀ ਸਕਦਾ ਹੈ? ਹੇ ਨਾਨਕ ! ਜਿਸ ਪਰਮਾਤਮਾ ਨੇ ਗਿਆਨ ਰੂਪ ਅੱਖਾਂ ਲਈਆਂ ਹਨ, ਉਹੀ ਸਤਿਸਰੂਪ ਪਰਮਾਤਮਾ ਫਿਰ (ਦੈਵੀ ਗਿਆਨ ਵਾਲੀਆਂ) ਅੱਖਾਂ ਪ੍ਰਦਾਨ ਕਰਦਾ ਹੈ।੨।

**ਪਉੜੀ :** (ਹੇ ਭਾਈ !) ਪਰਮਾਤਮਾ ਹੀ ਇਕੋ ਇਕ ਕਰਤਾ ਹੈ ਅਤੇ (ਉਹ) ਇਕੋ ਹੀ ਦੀਵਾਨ (ਕਚਹਿਰੀ) ਲਗਾ ਕੇ (ਹੁਕਮ ਵਰਤਾਉਂਦਾ ਹੈ)। ਇਕੋ ਪ੍ਰਭੂ ਦਾ ਹੁਕਮ (*ਅਮਰੁ*) ਵਰਤ ਰਿਹਾ ਹੈ। (ਉਸ) ਇਕੋ ਹਰਿ ਨੂੰ ਚਿੱਤ ਵਿਚ ਧਾਰਣ ਕਰ। ਉਸ ਪਰਮਾਤਮਾ ਤੋਂ ਬਿਨਾ ਹੋਰ ਕਿਸੇ ਦੀ ਸੱਤਾ ਨਹੀਂ ਹੈ (ਇਸ ਲਈ ਕਿਸੇ ਹੋਰ ਸੱਤਾ ਦੇ) ਭਰਮ ਅਤੇ ਡਰ ਨੂੰ ਦੂਰ ਕਰ ਦੇ। (ਤੂੰ) ਉਸੇ ਪਰਮਾਤਮਾ ਦੀ ਉਸਤਤ ਕਰ ਜੋ ਤੇਰੀ ਘਰ ਅਤੇ ਬਾਹਰ (ਹਰ ਥਾਂ) ਰਖਿਆ ਕਰਦਾ ਹੈ। ਜਿਸ (ਜੀਵ) ਉਤੇ ਪਰਮਾਤਮਾ ਦਇਆ ਕਰਦਾ ਹੈ, ਉਹੀ ਹਰਿ ਦਾ ਸਿਮਰਨ ਕਰਕੇ ਦੁਸਤਰ (*ਬਿਖਮੁ*) ਭਵ-ਸਾਗਰ (*ਭਉ*) ਤੋਂ ਤਰ ਜਾਂਦਾ ਹੈ।੧।

**ਸਲੋਕ ਮ. ੧:** (ਸਭ) ਦਾਤਾ ਪਰਮਾਤਮਾ ਦੀਆਂ ਹੀ (ਪ੍ਰਦੱਤ ਕੀਤੀਆਂ ਹੋਈਆਂ ਹਨ), ਉਸ ਨਾਲ ਕਿਸੇ ਦੀ ਕੀ ਪੇਸ਼ ਜਾ ਸਕਦੀ ਹੈ ? ਕਈ ਜਾਗਦੇ ਹੋਏ ਵੀ (ਉਸ ਦੀਆਂ ਦਾਤਾਂ ਨੂੰ) ਪ੍ਰਾਪਤ ਨਹੀਂ ਕਰ ਸਕਦੇ ਅਤੇ ਕਈਆਂ ਸੁਤਿਆਂ ਹੋਇਆਂ ਨੂੰ ਵੀ ਉਠਾ ਕੇ ਪ੍ਰਦਾਨ ਕਰ ਦਿੰਦਾ ਹੈ।੧।

**ਮ.੧ :** ਰੱਬ ਵਿਚ ਪੂਰੀ ਤਰ੍ਹਾਂ ਯਕੀਨ ਰਖਣ ਵਾਲਿਆਂ (*ਸਾਦਿਕਾ*) ਪਾਸ ਯਕੀਨ ਅਤੇ ਸੰਤੋਖ (*ਸਬੂਰੀ*) ਅਤੇ ਦਰਵੇਸ਼ਾਂ (*ਮਲਾਇਕਾਂ*) ਕੋਲ ਸਬਰ ਹੀ (ਜੀਵਨ-ਮਾਰਗ ਦਾ) ਖ਼ਰਚਾ (*ਤੋਸਾ*) ਹੈ। (ਇਸ ਕਰਕੇ ਇਹ ਲੋਕ ਪ੍ਰਭੂ ਦਾ) ਪੂਰਾ ਦੀਦਾਰ ਪ੍ਰਾਪਤ ਕਰਦੇ ਹਨ, (ਪਰ) ਗਪੌੜੂਆਂ (*ਖਾਇਕਾ*) ਨੂੰ (ਪ੍ਰਭੂ ਦੀ ਦਰਗਾਹ ਵਿਚ ਕੋਈ) ਸਥਾਨ ਪ੍ਰਾਪਤ ਨਹੀਂ ਹੁੰਦਾ।੨।

**ਪਉੜੀ :** (ਹੇ ਪ੍ਰਭੂ !) ਤੂੰ ਆਪ ਹੀ ਸਾਰੀ ਸ੍ਰਿਸ਼ਟੀ ਦੀ ਰਚਨਾ ਕਰਕੇ ਆਪ ਹੀ ਕੰਮ-ਕਾਰ ਵਿਚ ਲਗਾਈ ਹੋਈ ਹੈ। ਤੂੰ ਆਪਣੀ ਮਹਾਨਤਾ ਨੂੰ ਵੇਖ ਵੇਖ ਕੇ ਆਪ ਹੀ ਪ੍ਰਸੰਨ ਹੋ ਰਿਹਾ ਹੈਂ। ਹੇ ਹਰਿ ! ਤੇਰੇ ਤੋਂ ਬਾਹਰ ਕੁਝ ਵੀ ਨਹੀਂ ਹੈ, ਤੂੰ ਹੀ ਸਦਾ ਸਦੀਵੀ ਸੁਆਮੀ (*ਸਾਈ*) ਹੈਂ। ਤੂੰ ਆਪਣੇ ਆਪ ਸਭ ਥਾਵਾਂ ਵਿਚ ਵਰਤਾ ਰਿਹਾ ਹੈਂ। ਹੇ ਗੁਰਮੁਖੋ ! ਉਸ ਪਰਮਾਤਮਾ ਦੀ ਸਦਾ ਆਰਾਧਨਾ ਕਰੋ ਜੋ (ਤੁਹਾਨੂੰ ਮਾਇਆਵੀ ਬੰਧਨਾਂ ਤੋਂ) ਮੁਕਤ ਕਰਾ ਦਿੰਦਾ ਹੈ।੨।



Sri Satguru Jagjit Singh Ji eLibrary NamdhariElibrary@gmail.com

ਸਲੋਕ ਮਃ ੧ ॥
ਫਕੜ ਜਾਤੀ ਫਕੜੁ ਨਾਉ ॥ ਸਭਨਾ ਜੀਆ ਇਕਾ ਛਾਉ ॥
ਆਪਹੁ ਜੇ ਕੋ ਭਲਾ ਕਹਾਏ ॥ ਨਾਨਕ ਤਾ ਪਰੁ ਜਾਪੈ ਜਾ ਪਤਿ ਲੇਖੈ ਪਾਏ ॥੧॥

ਮਃ ੨ ॥
ਜਿਸੁ ਪਿਆਰੇ ਸਿਉ ਨੇਹੁ ਤਿਸੁ ਆਗੈ ਮਰਿ ਚਲੀਐ ॥
ਧ੍ਰਿਗੁ ਜੀਵਣੁ ਸੰਸਾਰਿ ਤਾ ਕੈ ਪਾਛੈ ਜੀਵਣਾ ॥੨॥

ਪਉੜੀ ॥
ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ ॥
ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥
ਇਕਨਾ ਨੋ ਹਰਿ ਲਾਭੁ ਦੇਇ ਜੋ ਗੁਰਮੁਖਿ ਥੀਵੇ ॥
ਤਿਨ ਜਮਕਾਲੁ ਨ ਵਿਆਪਈ ਜਿਨ ਸਚੁ ਅੰਮ੍ਰਿਤੁ ਪੀਵੇ ॥
ਓਇ ਆਪਿ ਛੁਟੇ ਪਰਵਾਰ ਸਿਉ ਤਿਨ ਪਿਛੈ ਸਭੁ ਜਗਤੁ ਛੁਟੀਵੇ ॥੩॥

ਸਲੋਕ ਮਃ ੧ ॥
ਕੁਦਰਤਿ ਕਰਿ ਕੈ ਵਸਿਆ ਸੋਇ ॥
ਵਖਤੁ ਵੀਚਾਰੇ ਸੁ ਬੰਦਾ ਹੋਇ ॥
ਕੁਦਰਤਿ ਹੈ ਕੀਮਤਿ ਨਹੀ ਪਾਇ ॥ ਜਾ ਕੀਮਤਿ ਪਾਇ ਤ ਕਹੀ ਨ ਜਾਇ ॥
ਸਰੈ ਸਰੀਅਤਿ ਕਰਹਿ ਬੀਚਾਰੁ ॥ ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥
ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥
ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ ॥੧॥

ਮਃ ੩ ॥
ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥
ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥੨॥

ਪਉੜੀ ॥
ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ ॥
ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥
ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗ ਪਾਣਾ ॥
ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ ॥
ਤੂੰ ਆਪੇ ਆਪਿ ਵਰਤਦਾ ਕਰਿ ਚੋਜ ਵਿਡਾਣਾ ॥੪॥

ਸਲੋਕ ਮਃ ੩ ॥
ਕਲਉ ਮਸਾਜਨੀ ਕਿਆ ਸਦਾਈਐ ਹਿਰਦੈ ਹੀ ਲਿਖਿ ਲੇਹੁ ॥
ਸਦਾ ਸਾਹਿਬ ਕੈ ਰੰਗਿ ਰਹੈ ਕਬਹੂੰ ਨ ਤੂਟਸਿ ਨੇਹੁ ॥
ਕਲਉ ਮਸਾਜਨੀ ਜਾਇਸੀ ਲਿਖਿਆ ਭੀ ਨਾਲੇ ਜਾਇ ॥
ਨਾਨਕ ਸਹ ਪ੍ਰੀਤਿ ਨ ਜਾਇਸੀ ਜੋ ਧੁਰਿ ਛੋਡੀ ਸਚੈ ਪਾਇ ॥੧॥



Sri Satguru Jagjit Singh Ji eLibrary NamdhariElibrary@gmail.com

**ਸਲੋਕ ਮ.੧ :** ਜਾਤਾਂ ਅਤੇ ਜਾਤਾਂ ਦੇ ਨਾਂ (ਸਭ) ਵਿਅਰਥ ਹਨ। ਸਾਰਿਆਂ ਜੀਵਾਂ ਨੂੰ ਇਕੋ ਤਰ੍ਹਾਂ ਦੀ ਸਰਪ੍ਰਸਤੀ (*ਛਾਉ*) ਹਾਸਲ ਹੈ। ਜੇ ਆਪਣੇ ਆਪ ਨੂੰ ਕੋਈ ਚੰਗਾ ਅਖਵਾਉਂਦਾ ਹੈ (ਤਦ ਵੀ ਉਹ ਚੰਗਾ ਨਹੀਂ ਬਣ ਸਕਦਾ)। ਹੇ ਨਾਨਕ! (ਚੰਗਾ ਹੋਣ ਦਾ) ਪਤਾ ਉਦੋਂ ਲਗਦਾ ਹੈ, ਜਦੋਂ ਉਸ ਦੇ ਲੇਖੇ ਵਿਚ ਪ੍ਰਤਿਸ਼ਠਾ ਸ਼ਾਮਲ ਹੋ ਜਾਵੇ।੧।

**ਮ.੨ :** ਜਿਸ ਪਿਆਰੇ ਨਾਲ ਪ੍ਰੇਮ ਹੋਵੇ, ਉਸ ਅਗੇ (ਆਪਣੀ ਹੋਂਦ ਅਥਵਾ ਆਪਣੇ ਆਪ ਨੂੰ) ਮਿਟਾ ਦੇਣਾ ਚਾਹੀਦਾ ਹੈ। ਉਸ ਦੇ ਪਿਛੋਂ ਸੰਸਾਰ ਵਿਚ ਜੀਉਣ ਨੂੰ ਧਿੱਕਾਰ ਹੈ।੨।

**ਪਉੜੀ :** (ਹੇ ਪ੍ਰਭੂ!) ਤੂੰ ਆਪ ਹੀ ਧਰਤੀ ਦੀ ਰਚਨਾ ਕੀਤੀ ਹੈ ਅਤੇ (ਉਸ ਵਿਚ) ਚੰਦ੍ਰਮਾ ਅਤੇ ਸੂਰਜ ਮਾਨੋ ਦੋ ਦੀਵੇ (ਬਣਾਏ ਹਨ)। ਤੂੰ ਚੌਦਾਂ ਲੋਕਾਂ ਰੂਪ ਹਟੀਆਂ ਬਣਾ ਦਿੱਤੀਆਂ ਹਨ (ਤਾਂ ਜੋ ਜੀਵ ਆਪਣੇ ਜੀਵਨ ਦਾ) ਵਪਾਰ ਕਰ ਸਕਣ। ਜੋ ਗੁਰਮੁਖ ਹੁੰਦੇ ਹਨ, ਉਨ੍ਹਾਂ ਨੂੰ ਪ੍ਰਭੂ ਲਾਭ ਦਿੰਦਾ ਹੈ। ਉਨ੍ਹਾਂ ਨੂੰ ਜਮਕਾਲ ਪ੍ਰਭਾਵਿਤ ਨਹੀਂ ਕਰ ਸਕਦਾ, ਜਿਨ੍ਹਾਂ ਨੇ ਸਤਿਨਾਮ ਰੂਪ ਅੰਮ੍ਰਿਤ ਪਾਨ ਕਰ ਲਿਆ ਹੋਵੇ। ਉਹ ਪਰਿਵਾਰ ਸਮੇਤ ਮੁਕਤ ਹੋ ਜਾਂਦੇ ਹਨ ਅਤੇ ਉਨ੍ਹਾਂ ਪਿਛੇ ਸਾਰਾ ਸੰਸਾਰ ਵੀ ਖ਼ਲਾਸ ਹੋ ਜਾਂਦਾ ਹੈ।੩।

**ਸਲੋਕ ਮ.੧ :** (ਪਰਮਾਤਮਾ) ਕੁਦਰਤ (ਸ੍ਰਿਸ਼ਟੀ) ਦੀ ਰਚਨਾ ਕਰਕੇ (ਆਪ ਉਸ ਵਿਚ) ਵਸ ਰਿਹਾ ਹੈ। (ਸ੍ਰਿਸ਼ਟੀ ਦੇ ਹੋਂਦ ਵਿਚ ਆਉਣ ਦੇ) ਸਮੇਂ ਨੂੰ ਜੋ (ਵਿਅਕਤੀ) ਵਿਚਾਰਦਾ ਹੈ, ਉਹੀ ਉਸ ਦਾ ਦਾਸ ਹੁੰਦਾ ਹੈ। (ਸ੍ਰਿਸ਼ਟੀ ਦੀ ਰਚਨਾ ਪ੍ਰਭੂ ਦੀ) ਕੁਦਰਤ (ਸ਼ਕਤੀ) ਹੈ; ਇਸ ਦੀ ਕੀਮਤ ਨਹੀਂ ਪਾਈ ਜਾ ਸਕਦੀ। ਜੇ ਕੋਈ ਕੀਮਤ ਪਾਉਣ ਦਾ ਯਤਨ ਕਰੇ, ਤਾਂ ਵੀ (ਉਹ ਕੀਮਤ) ਦਸ ਨਹੀਂ ਸਕਦਾ। (ਜੋ ਕੇਵਲ) ਸ਼ਰ੍ਹਾ ਅਤੇ ਸ਼ਰੀਅਤ (ਇਸਲਾਮਿਕ ਰਹਿਤ-ਮਰਯਾਦਾ) ਦਾ ਵਿਚਾਰ ਕਰਦੇ ਹਨ, (ਉਹ ਭਲਾ ਵਾਸਤਵਿਕਤਾ ਨੂੰ) ਸਮਝੇ ਬਿਨਾ (ਪਰਮਾਤਮਾ ਦੀ ਕੁਦਰਤ ਦਾ) ਕਿਵੇਂ ਪਾਰ ਪਾ ਸਕਦੇ ਹਨ ? (ਅਰਥਾਤ ਉਸ ਦੇ ਭੇਦ ਨੂੰ ਕਿਵੇਂ ਸਮਝ ਸਕਦੇ ਹਨ)। (ਹੇ ਭਾਈ! ਜੇ) ਤੂੰ ਯਕੀਨ (*ਸਿਦਕੁ*) ਨੂੰ ਪ੍ਰਣਾਮ (*ਸਿਜਦਾ*) ਬਣਾ ਲਵੇਂ ਅਤੇ ਮਨ ਨੂੰ ਮਨੋਰਥ (*ਮਖਸੂਦੁ*) ਮਿਥ ਲਵੇਂ, (ਤਾਂ ਫਿਰ) ਜਿਸ ਪਾਸੇ ਵਲ ਵੇਖੇਂਗਾ, ਉਸ ਪਾਸੇ ਵਲ ਹੀ (ਪ੍ਰਭੂ) ਪ੍ਰਤਖ ਵਿਦਮਾਨ ਪ੍ਰਤੀਤ ਹੋਵੇਗਾ।੧।

**ਮ.੩ :** (ਸ਼ਰੀਰ ਵਜੋਂ) ਨੇੜੇ ਜਾਂ ਦੂਰ ਬੈਠਣ ਨਾਲ ਗੁਰੂ ਦੀ ਸਭਾ ਅਥਵਾ ਸੰਗਤ ਪ੍ਰਾਪਤ ਨਹੀਂ ਹੋ ਸਕਦੀ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਤਾਂ ਮਿਲਦਾ ਹੈ ਜੇ ਮਨ ਉਸ ਦੀ ਹਜ਼ੂਰੀ ਵਿਚ ਰਹੇ (ਅਰਥਾਤ ਮਨ ਗੁਰੂ ਚਰਣਾਂ ਵਿਚ ਟਿਕਿਆ ਹੋਵੇ)।੨।

**ਪਉੜੀ :** ਹੇ ਹਰਿ! ਸੱਤ ਦੀਪਾਂ, ਸੱਤ ਸਮੁੰਦਰਾਂ, ਨੌਂ ਖੰਡਾਂ, ਚਾਰ ਵੇਦਾਂ ਅਤੇ ਅਠਾਰ੍ਹਾਂ ਪੁਰਾਣਾਂ (ਇਨ੍ਹਾਂ) ਵਿਚ ਤੂੰ ਵਸ ਰਿਹਾ ਹੈਂ ਅਤੇ ਤੂੰ ਸਭ ਨੂੰ ਚੰਗਾ ਲਗਦਾ ਹੈਂ। ਹੇ ਪ੍ਰਭੂ! ਹੇ ਪਰਮਾਤਮਾ! (*ਸਾਰਗ ਪਾਣਾ*) ਸਾਰੇ ਜੀਵ-ਜੰਤ ਤੇਰਾ ਹੀ ਸਿਮਰਨ ਕਰਦੇ ਹਨ। ਜੋ ਗੁਰਮੁਖ (ਵਿਅਕਤੀ) ਪਰਮਾਤਮਾ ਨੂੰ ਯਾਦ ਕਰਦੇ ਹਨ, ਉਨ੍ਹਾਂ ਤੋਂ ਮੈਂ ਕੁਰਬਾਨ ਜਾਂਦਾ ਹਾਂ। ਤੂੰ ਆਪ ਹੀ ਅਸਚਰਜ ਭਰੇ ਰੂਪ ਧਾਰਣ ਕਰਕੇ (ਸਾਰੀ ਸ੍ਰਿਸ਼ਟੀ ਵਿਚ) ਆਪ ਹੀ ਵਿਆਪਕ ਹੈਂ।੪।

**ਸਲੋਕ ਮ.੩ :** ਕਲਮ ਅਤੇ ਦਵਾਤ (*ਮਸਾਜਨੀ*) ਕਾਹਦੇ ਲਈ ਮੰਗਵਾਣੀ ਹੈ, ਹਿਰਦੇ ਉਤੇ ਹੀ (ਪਰਮਾਤਮਾ ਦਾ) ਨਾਮ ਲਿਖ ਲਵੋ। ਸਦਾ ਪਰਮਾਤਮਾ ਦੇ ਪ੍ਰੇਮ ਵਿਚ ਰੰਗੇ ਰਹਿਣ ਨਾਲ, ਪ੍ਰੀਤ ਕਦੇ ਟੁਟਦੀ ਨਹੀਂ ਹੈ। (ਪਰ) ਕਲਮ ਅਤੇ ਦਵਾਤ ਨਾਸ਼ਮਾਨ ਹਨ ਤੇ (ਕਾਗ਼ਜ਼ ਉਤੇ) ਲਿਖਿਆ (ਸਭ ਕੁਝ) ਨਾਲ ਹੀ ਖ਼ਤਮ ਹੋ ਜਾਣ ਵਾਲਾ ਹੈ। ਹੇ ਨਾਨਕ! ਜੋ ਪ੍ਰੀਤ (ਪਰਮਾਤਮਾ ਨੇ) ਧੁਰ ਦਰਗਾਹੋਂ ਲਿਖ ਕੇ ਪਾ ਦਿੱਤੀ ਹੈ, ਉਹ ਕਦੇ ਵੀ ਨਾਸ਼ ਨੂੰ ਪ੍ਰਾਪਤ ਨਹੀਂ ਹੋਵੇਗੀ।੧।



Sri Satguru Jagjit Singh Ji eLibrary NamdhariElibrary@gmail.com

ਮਃ ੩ ॥
ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥
ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥
ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥੨॥
ਪਉੜੀ ॥
ਹਰਿ ਅੰਦਰਿ ਬਾਹਰਿ ਇਕੁ ਤੂੰ ਤੂੰ ਜਾਣਹਿ ਭੇਤੁ ॥
ਜੋ ਕੀਚੈ ਸੋ ਹਰਿ ਜਾਣਦਾ ਮੇਰੇ ਮਨ ਹਰਿ ਚੇਤੁ ॥
ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ ॥
ਤੂੰ ਸਚਾ ਆਪਿ ਨਿਆਉ ਸਚੁ ਤਾ ਡਰੀਐ ਕੇਤੁ ॥
ਜਿਨਾ ਨਾਨਕ ਸਚੁ ਪਛਾਣਿਆ ਸੇ ਸਚਿ ਰਲੇਤੁ ॥੫॥

ਸਲੋਕ ਮਃ ੩ ॥
ਕਲਮ ਜਲਉ ਸਣੁ ਮਸਵਾਣੀਐ ਕਾਗਦੁ ਭੀ ਜਲਿ ਜਾਉ ॥
ਲਿਖਣ ਵਾਲਾ ਜਲਿ ਬਲਉ ਜਿਨਿ ਲਿਖਿਆ ਦੂਜਾ ਭਾਉ ॥
ਨਾਨਕ ਪੂਰਬਿ ਲਿਖਿਆ ਕਮਾਵਣਾ ਅਵਰੁ ਨ ਕਰਣਾ ਜਾਇ ॥੧॥
ਮਃ ੩ ॥
ਹੋਰੁ ਕੂੜੁ ਪੜਣਾ ਕੂੜੁ ਬੋਲਣਾ ਮਾਇਆ ਨਾਲਿ ਪਿਆਰੁ ॥
ਨਾਨਕ ਵਿਣੁ ਨਾਵੈ ਕੋ ਥਿਰੁ ਨਹੀ ਪੜਿ ਪੜਿ ਹੋਇ ਖੁਆਰੁ ॥੨॥
ਪਉੜੀ ॥
ਹਰਿ ਕੀ ਵਡਿਆਈ ਵਡੀ ਹੈ ਹਰਿ ਕੀਰਤਨੁ ਹਰਿ ਕਾ ॥
ਹਰਿ ਕੀ ਵਡਿਆਈ ਵਡੀ ਹੈ ਜਾ ਨਿਆਉ ਹੈ ਧਰਮ ਕਾ ॥
ਹਰਿ ਕੀ ਵਡਿਆਈ ਵਡੀ ਹੈ ਜਾ ਫਲੁ ਹੈ ਜੀਅ ਕਾ ॥
ਹਰਿ ਕੀ ਵਡਿਆਈ ਵਡੀ ਹੈ ਜਾ ਨ ਸੁਣਈ ਕਹਿਆ ਚੁਗਲ ਕਾ ॥
ਹਰਿ ਕੀ ਵਡਿਆਈ ਵਡੀ ਹੈ ਅਪੁਛਿਆ ਦਾਨੁ ਦੇਵਕਾ ॥੬॥
ਸਲੋਕ ਮਃ ੩ ॥
ਹਉ ਹਉ ਕਰਤੀ ਸਭ ਮੁਈ ਸੰਪਉ ਕਿਸੈ ਨ ਨਾਲਿ ॥
ਦੂਜੈ ਭਾਇ ਦੁਖੁ ਪਾਇਆ ਸਭ ਜੋਹੀ ਜਮਕਾਲਿ ॥
ਨਾਨਕ ਗੁਰਮੁਖਿ ਉਬਰੇ ਸਾਚਾ ਨਾਮੁ ਸਮਾਲਿ ॥੧॥
ਮਃ ੧ ॥
ਗਲੀ ਅਸੀ ਚੰਗੀਆ ਆਚਾਰੀ ਬੁਰੀਆਹ ॥
ਮਨਹੁ ਕੁਸੁਧਾ ਕਾਲੀਆ ਬਾਹਰਿ ਚਿਟਵੀਆਹ ॥
ਰੀਸਾ ਕਰਿਹ ਤਿਨਾੜੀਆ ਜੋ ਸੇਵਹਿ ਦਰੁ ਖੜੀਆਹ ॥
ਨਾਲਿ ਖਸਮੈ ਰਤੀਆ ਮਾਣਹਿ ਸੁਖਿ ਰਲੀਆਹ ॥
ਹੋਦੈ ਤਾਣਿ ਨਿਤਾਣੀਆ ਰਹਹਿ ਨਿਮਾਨਣੀਆਹ ॥
ਨਾਨਕ ਜਨਮੁ ਸਕਾਰਥਾ ਜੇ ਤਿਨ ਕੈ ਸੰਗਿ ਮਿਲਾਹ ॥੨॥



Sri Satguru Jagjit Singh Ji eLibrary NamdhariElibrary@gmail.com

**ਮ.੩:** (ਹੇ ਜੀਵ!) ਨਿਰਣਾ ਕਰਕੇ (*ਵਿਉਪਾਇ*) ਵੇਖ ਲੈ ਕਿ (ਸੰਸਾਰ ਵਿਚ ਜੋ ਕੁਝ ਵੀ) ਨਜ਼ਰ ਆ ਰਿਹਾ ਹੈ, (ਉਹ) ਨਾਲ ਨਹੀਂ ਜਾਏਗਾ। ਸਤਿਗੁਰੂ ਨੇ ਇਹ ਸੱਚ ਦ੍ਰਿੜ੍ਹ ਕਰਾ ਦਿੱਤਾ ਹੈ ਕਿ ਸਤਿਸਰੂਪ ਵਿਚ ਲਿਵ ਲਗਾਈ ਰਖੋ। ਹੇ ਨਾਨਕ! ਪਰਮਾਤਮਾ ਦੀ ਕ੍ਰਿਪਾ ਹੋਵੇ, ਤਾਂ ਗੁਰੂ ਦੇ ਸ਼ਬਦ ਦੁਆਰਾ ਸਤਿਸਰੂਪ ਦੀ ਪ੍ਰਾਪਤੀ ਹੁੰਦੀ ਹੈ।੨।

**ਪਉੜੀ :** ਹੇ ਪਰਮਾਤਮਾ! (ਮਨੁੱਖ ਦੇ ਹਿਰਦੇ ਦੇ) ਅੰਦਰ ਅਤੇ ਬਾਹਰ ਇਕ ਤੂੰ ਹੀ (ਮੌਜੂਦ) ਹੈਂ ਅਤੇ ਤੂੰ ਹੀ (ਜੀਵਾਂ ਦੇ ਹਿਰਦਿਆਂ ਦੇ) ਭੇਦਾਂ ਨੂੰ ਸਮਝਦਾ ਹੈਂ। ਹੇ ਮੇਰੇ ਮਨ! ਜੋ (ਅਸੀਂ) ਕਰਦੇ ਹਾਂ, (ਉਹ) ਪਰਮਾਤਮਾ ਜਾਣਦਾ ਹੈ, (ਇਸ ਲਈ ਪਰਮਾਤਮਾ ਦੇ ਨਾਮ ਦਾ) ਸਿਮਰਨ ਕਰ। ਡਰਦਾ ਤਾਂ ਉਹ ਹੈ ਜੋ ਪਾਪ ਕਰਦਾ ਹੈ, ਧਰਮ-ਨਿਸ਼ਠ (ਵਿਅਕਤੀ ਤਾਂ) ਖ਼ੁਸ਼ (*ਵਿਗਸੇਤੁ*) ਰਹਿੰਦਾ ਹੈ। (ਹੇ ਪ੍ਰਭੂ!) ਤੂੰ ਆਪ ਸੱਚਾ ਹੈ ਅਤੇ ਤੇਰਾ ਨਿਆਂ ਵੀ ਸੱਚਾ ਹੈ, ਤਾਂ ਕਿਸ ਲਈ ਡਰੀਏ ? ਹੇ ਨਾਨਕ! ਜਿਨ੍ਹਾਂ (ਜਿਗਿਆਸੂਆਂ ਨੇ) ਸਤਿਸਰੂਪ ਪ੍ਰਭੂ ਨੂੰ ਪਛਾਣ ਲਿਆ ਹੈ, ਉਹ ਸੱਚ ਵਿਚ ਰਲ ਜਾਂਦੇ ਹਨ (ਅਰਥਾਤ ਪਰਮਾਤਮਾ ਵਿਚ ਸਮਾ ਜਾਂਦੇ ਹਨ)।੫।

**ਸਲੋਕ ਮ.੩ :** ਦਵਾਤ (*ਮਸਵਾਣੀਐ*) ਸਮੇਤ ਉਹ ਕਲਮ ਸੜ ਜਾਏ ਅਤੇ (ਉਹ) ਕਾਗ਼ਜ਼ ਵੀ ਸੜ ਜਾਏ; ਉਹ ਲਿਖਾਰੀ ਵੀ ਸੜ ਬਲ ਜਾਏ ਜਿਸ ਨੇ ਦ੍ਵੈਤ-ਭਾਵ ਦਾ ਅੰਕਨ ਕੀਤਾ ਹੈ। ਹੇ ਨਾਨਕ! ਪਹਿਲਾਂ ਤੋਂ ਹੀ (ਧੁਰ ਦਰਗਾਹੋਂ) ਲਿਖੇ ਅਨੁਸਾਰ ਜੀਵ ਸੰਸਾਰ ਵਿਚ ਕਰਮ ਕਰਦਾ ਹੈ। (ਉਸ ਤੋਂ ਭਿੰਨ) ਹੋਰ ਕੁਝ ਨਹੀਂ ਕੀਤਾ ਜਾ ਸਕਦਾ।੧।

**ਮ.੩ :** (ਪਰਮਾਤਮਾ ਦੇ ਨਾਮ ਤੋਂ ਭਿੰਨ) ਹੋਰ ਕੁਝ ਪੜ੍ਹਨਾ, ਬੋਲਣਾ (ਸਭ) ਝੂਠਾ ਹੈ (ਕਿਉਂਕਿ ਹੋਰ ਕੁਝ ਕਰਨ ਨਾਲ) ਮਾਇਆ ਨਾਲ ਪਿਆਰ (ਵਧਦਾ ਹੈ)। ਹੇ ਨਾਨਕ! ਨਾਮ ਤੋਂ ਬਿਨਾ ਕੁਝ ਵੀ ਸਥਾਈ ਨਹੀਂ ਹੈ, (ਹੋਰ) ਪੜ੍ਹ ਪੜ੍ਹ ਕੇ ਖ਼ੁਆਰ ਹੀ ਹੋਈਦਾ ਹੈ।੨।

**ਪਉੜੀ :** ਹਰਿ ਦੀ ਵਡਿਆਈ (ਇਸ ਕਰਕੇ) ਮਹਾਨ ਹੈ (ਕਿਉਂਕਿ) ਹਰ ਕੋਈ ਉਸ ਦਾ ਜਸ ਗਾਉਂਦਾ ਹੈ। ਹਰਿ ਦੀ ਵਡਿਆਈ (ਇਸ ਲਈ ਵੀ) ਸ੍ਰੇਸ਼ਠ ਹੈ (ਕਿਉਂ) ਜੋ (ਉਸ ਦਾ) ਨਿਆਂ ਧਰਮ-ਆਧਾਰਿਤ ਹੈ। ਹਰਿ ਦੀ ਵਡਿਆਈ ਵਡੀ ਹੈ (ਕਿਉਂ) ਜੋ ਜੀਵ ਨੂੰ (ਕੀਤੇ ਕਰਮਾਂ ਅਨੁਸਾਰ) ਫਲ ਮਿਲਦਾ ਹੈ। ਹਰਿ ਦੀ ਵਡਿਆਈ ਵਡੀ ਹੈ (ਕਿਉਂ) ਜੋ ਉਹ ਚੁਗ਼ਲਖੋਰ ਦਾ ਕਿਹਾ ਨਹੀਂ ਸੁਣਦਾ। ਹਰਿ ਦੀ ਵਡਿਆਈ (ਇਸ ਲਈ ਵੀ) ਵਡੀ ਹੈ (ਕਿਉਂਕਿ ਹਰ ਕਿਸੇ ਨੂੰ) ਬਿਨਾ ਪੁਛੇ ਦਾਨ (ਰੋਜ਼ੀ) ਦਿੰਦਾ (*ਦੇਵਕਾ*) ਹੈ।੬।

**ਸਲੋਕ ਮ. ੩ :** ਹਉਮੈ ਵਸ ਹੋ ਕੇ ਸਾਰੀ (ਖ਼ਲਕਤ) ਮਰ ਗਈ ਹੈ, ਪਰ ਸੰਪਤੀ/ਪਦਾਰਥ ਕਿਸੇ ਦੇ ਨਾਲ ਨਹੀਂ ਜਾਂਦੇ। (ਪਰਮਾਤਮਾ ਦੀ ਥਾਂ) ਦ੍ਵੈਤ-ਭਾਵ (ਦੇ ਪਿਆਰ ਵਿਚ ਲਗ ਕੇ ਜੀਵ) ਬਹੁਤ ਦੁਖ ਪਾਉਂਦਾ ਹੈ, ਸਾਰੀ (ਸ੍ਰਿਸ਼ਟੀ ਉਤੇ) ਜਮ-ਕਾਲ ਨੇ ਅੱਖ ਰਖੀ ਹੋਈ (*ਜੋਹੀ*) ਹੈ। ਹੇ ਨਾਨਕ! ਗੁਰਮੁਖ (ਵਿਅਕਤੀ) ਸੱਚੇ ਨਾਮ ਦੀ ਆਰਾਧਨਾ ਦੁਆਰਾ (ਜਮਕਾਲ ਦੇ ਫੰਧੇ ਤੋਂ) ਬਚ ਜਾਂਦੇ ਹਨ।੧।

**ਮ.੧ :** ਅਸੀਂ (ਜੀਵ ਰੂਪ ਇਸਤਰੀਆਂ) ਗੱਲਾਂ ਬਾਤਾਂ ਕਰਨ ਵਿਚ ਬਹੁਤ ਚੰਗੀਆਂ ਬਣੀਆਂ ਹੋਈਆਂ ਹਾਂ, (ਪਰ) ਕਰਮਾਂ (*ਆਚਾਰੀ*) ਕਰਕੇ ਬੁਰੀਆਂ ਹਾਂ। ਮਨ ਤੋਂ ਖੋਟੀਆਂ (*ਕੁਸੁਧਾ*) ਅਤੇ ਕਾਲੀਆਂ ਹਾਂ, (ਪਰ) ਬਾਹਰੋਂ ਚਿਟੀਆਂ (ਸਾਫ ਸੁਥਰੀਆਂ) ਦਿਸਦੀਆਂ ਹਾਂ। ਰੀਸਾਂ ਉਨ੍ਹਾਂ ਦੀਆਂ ਕਰਦੀਆਂ ਹਾਂ ਜੋ (ਪ੍ਰਭੂ ਦੇ) ਦੁਆਰ ਉਤੇ ਖੜੋਤੀਆਂ ਸੇਵਾ ਕਰ ਰਹੀਆਂ ਹਨ; ਪਰਮਾਤਮਾ ਦੇ ਪ੍ਰੇਮ ਰੰਗ ਵਿਚ ਲੀਨ ਹਨ ਅਤੇ ਸੰਯੋਗ ਸੁਖ ਮਾਣ ਰਹੀਆਂ ਹਨ। (ਉਹ) ਤਾਣ ਹੁੰਦੇ ਹੋਇਆਂ ਵੀ ਨਿਤਾਣੀਆਂ ਅਤੇ ਨਿਮਾਣੀਆਂ ਰਹਿੰਦੀਆਂ ਹਨ। ਹੇ ਨਾਨਕ! ਜੇ ਉਨ੍ਹਾਂ ਦੀ ਸੰਗਤ ਪ੍ਰਾਪਤ ਹੋ ਜਾਵੇ ਤਾਂ (ਸਾਡਾ) ਜਨਮ ਵੀ ਸਫਲ ਹੋ ਸਕਦਾ ਹੈ।੨।



Sri Satguru Jagjit Singh Ji eLibrary NamdhariElibrary@gmail.com

ਪਉੜੀ ॥
ਤੂੰ ਆਪੇ ਜਲੁ ਮੀਨਾ ਹੈ ਆਪੇ ਆਪੇ ਹੀ ਆਪਿ ਜਾਲੁ ॥
ਤੂੰ ਆਪੇ ਜਾਲੁ ਵਤਾਇਦਾ ਆਪੇ ਵਿਚਿ ਸੇਬਾਲੁ ॥
ਤੂੰ ਆਪੇ ਕਮਲੁ ਅਲਿਪਤੁ ਹੈ ਸੈ ਹਥਾ ਵਿਚਿ ਗੁਲਾਲੁ ॥
ਤੂੰ ਆਪੇ ਮੁਕਤਿ ਕਰਾਇਦਾ ਇਕ ਨਿਮਖ ਘੜੀ ਕਰਿ ਖਿਆਲੁ ॥
ਹਰਿ ਤੁਧਹੁ ਬਾਹਰਿ ਕਿਛੁ ਨਹੀ ਗੁਰ ਸਬਦੀ ਵੇਖਿ ਨਿਹਾਲੁ ॥੭॥

ਸਲੋਕ ਮਃ ੩ ॥
ਹੁਕਮੁ ਨ ਜਾਣੈ ਬਹੁਤਾ ਰੋਵੈ ॥ ਅੰਦਰਿ ਧੋਖਾ ਨੀਦ ਨ ਸੋਵੈ ॥
ਜੇ ਧਨ ਖਸਮੈ ਚਲੈ ਰਜਾਈ ॥ ਦਰਿ ਘਰਿ ਸੋਭਾ ਮਹਲਿ ਬੁਲਾਈ ॥
ਨਾਨਕ ਕਰਮੀ ਇਹ ਮਤਿ ਪਾਈ ॥ ਗੁਰ ਪਰਸਾਦੀ ਸਚਿ ਸਮਾਈ ॥੧॥

ਮਃ ੩ ॥
ਮਨਮੁਖ ਨਾਮ ਵਿਹੂਣਿਆ ਰੰਗੁ ਕਸੁੰਭਾ ਦੇਖਿ ਨ ਭੁਲੁ ॥
ਇਸ ਕਾ ਰੰਗੁ ਦਿਨ ਥੋੜਿਆ ਛੋਛਾ ਇਸ ਦਾ ਮੁਲੁ ॥
ਦੂਜੈ ਲਗੇ ਪਚਿ ਮੁਏ ਮੂਰਖ ਅੰਧ ਗਵਾਰ ॥
ਬਿਸਟਾ ਅੰਦਰਿ ਕੀਟ ਸੇ ਪਇ ਪਚਹਿ ਵਾਰੋ ਵਾਰ ॥
ਨਾਨਕ ਨਾਮ ਰਤੇ ਸੇ ਰੰਗੁਲੇ ਗੁਰ ਕੈ ਸਹਜਿ ਸੁਭਾਇ ॥
ਭਗਤੀ ਰੰਗੁ ਨ ਉਤਰੈ ਸਹਜੇ ਰਹੈ ਸਮਾਇ ॥੨॥

ਪਉੜੀ ॥
ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥
ਇਕਿ ਵਲੁ ਛਲੁ ਕਰਿ ਕੈ ਖਾਵਦੇ ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ ॥
ਤੁਧੁ ਆਪੇ ਭਾਵੈ ਸੋ ਕਰਹਿ ਤੁਧੁ ਓਤੈ ਕੰਮਿ ਓਇ ਲਾਇਆ ॥
ਇਕਨਾ ਸਚੁ ਬੁਝਾਇਓਨੁ ਤਿਨਾ ਅਤੁਟ ਭੰਡਾਰ ਦੇਵਾਇਆ ॥
ਹਰਿ ਚੇਤਿ ਖਾਹਿ ਤਿਨਾ ਸਫਲੁ ਹੈ ਅਚੇਤਾ ਹਥ ਤਡਾਇਆ ॥੮॥

ਸਲੋਕ ਮਃ ੩ ॥
ਪੜਿ ਪੜਿ ਪੰਡਿਤ ਬੇਦ ਵਖਾਣਹਿ ਮਾਇਆ ਮੋਹ ਸੁਆਇ ॥
ਦੂਜੈ ਭਾਇ ਹਰਿ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥
ਜਿਨਿ ਜੀਉ ਪਿੰਡੁ ਦਿਤਾ ਤਿਸੁ ਕਬਹੂੰ ਨ ਚੇਤੈ ਜੋ ਦੇਂਦਾ ਰਿਜਕੁ ਸੰਬਾਹਿ ॥
ਜਮ ਕਾ ਫਾਹਾ ਗਲਹੁ ਨ ਕਟੀਐ ਫਿਰਿ ਫਿਰਿ ਆਵੈ ਜਾਇ ॥
ਮਨਮੁਖਿ ਕਿਛੂ ਨ ਸੂਝੈ ਅੰਧੁਲੇ ਪੂਰਬਿ ਲਿਖਿਆ ਕਮਾਇ ॥
ਪੂਰੈ ਭਾਗਿ ਸਤਿਗੁਰੁ ਮਿਲੈ ਸੁਖਦਾਤਾ ਨਾਮੁ ਵਸੈ ਮਨਿ ਆਇ ॥
ਸੁਖੁ ਮਾਣਹਿ ਸੁਖੁ ਪੈਨਣਾ ਸੁਖੇ ਸੁਖਿ ਵਿਹਾਇ ॥

WWW.SIKHBOOKCLUB.COM

Sri Satguru Jagjit Singh Ji eLibrary NamdhariElibrary@gmail.com

**ਪਉੜੀ** : (ਹੇ ਪ੍ਰਭੂ !) ਤੂੰ ਆਪ ਹੀ ਜਲ, (ਉਸ ਵਿਚ ਰਹਿਣ ਵਾਲੀ) ਮੱਛੀ ਵੀ ਆਪ ਹੀ ਹੈਂ ਅਤੇ (ਉਸ ਨੂੰ ਫਸਾਉਣ ਵਾਲਾ) ਜਾਲ ਵੀ ਆਪ ਹੀ ਹੈਂ। ਤੂੰ ਆਪ ਹੀ ਜਾਲ ਵਿਛਾਉਂਦਾ ਹੈਂ, ਜਲ ਵਿਚ (ਪੈਦਾ ਹੋਈ) ਕਾਈ (*ਸੇਬਾਲੁ*) ਵੀ ਤੂੰ ਆਪ ਹੀ ਹੈਂ। ਤੂੰ ਆਪ ਹੀ ਨਿਰਲੇਪ ਰਹਿਣ ਵਾਲਾ ਕਮਲ ਹੈਂ (ਜੋ) ਸੌ ਹੱਥ (ਡੂੰਘੇ ਪਾਣੀ ਵਿਚ ਵੀ) ਲਾਲਿਮਾ-ਯੁਕਤ (ਖਿੜਿਆ) ਰਹਿੰਦਾ ਹੈਂ। (ਇਸ ਮਾਇਕ ਪ੍ਰਪੰਚ ਤੋਂ) ਤੂੰ ਆਪ ਹੀ (ਉਸ ਨੂੰ) ਮੁਕਤ ਕਰਾ ਦਿੰਦਾ ਹੈਂ (ਜੋ) ਇਕ ਛਿਣ ਲਈ ਵੀ ਤੇਰਾ ਧਿਆਨ ਧਰਦਾ ਹੈ। ਹੇ ਪਰਮਾਤਮਾ! ਤੇਰੇ ਤੋਂ ਬਾਹਰ ਕੁਝ ਵੀ ਨਹੀਂ ਹੈ, ਗੁਰੂ ਦੇ ਸ਼ਬਦ ਦੁਆਰਾ (ਅਰਥਾਤ ਗੁਰੂ ਦੀ ਸਿਖਿਆ ਰਾਹੀਂ) ਵੇਖ ਕੇ ਸਫਲ-ਮਨੋਰਥ (*ਨਿਹਾਲੁ*) ਹੋ ਜਾਈਦਾ ਹੈ।੭।

**ਸਲੋਕ ਮ. ੩:** (ਜੋ ਜੀਵ ਰੂਪ ਇਸਤਰੀ ਪਰਮਾਤਮਾ ਦੇ) ਹੁਕਮ ਨੂੰ ਨਹੀਂ ਸਮਝਦੀ (ਉਹ) ਬਹੁਤ ਰੋਂਦੀ ਹੈ (ਅਰਥਾਤ ਦੁਖੀ ਹੁੰਦੀ ਹੈ)। ਉਸ ਦੇ ਮਨ ਅੰਦਰ ਚਿੰਤਾ (*ਧੋਖਾ*) ਬਣੀ ਰਹਿੰਦੀ ਹੈ, (ਫਲਸਰੂਪ ਉਸ ਨੂੰ) ਨੀਂਦਰ ਨਹੀਂ ਪੈਂਦੀ। ਜੋ ਜੀਵ-ਇਸਤਰੀ ਪ੍ਰਭੂ ਦੀ ਭਾਣੇ (*ਰਜਾਈ*) ਵਿਚ ਚਲਦੀ ਹੈ, (ਉਸ ਨੂੰ) ਲੋਕ-ਪਰਲੋਕ (*ਦਰਿ ਘਰਿ*) ਵਿਚ ਸ਼ੋਭਾ ਮਿਲਦੀ ਹੈ (ਅਤੇ ਪ੍ਰਭੂ ਉਸ ਨੂੰ) ਮਹਲ ਵਿਚ ਬੁਲਾ ਲੈਂਦਾ ਹੈ। ਹੇ ਨਾਨਕ! ਪ੍ਰਭੂ ਦੀ ਕ੍ਰਿਪਾ ਦੁਆਰਾ (*ਕਰਮੀ*) ਇਹ ਸੂਝ ਪ੍ਰਾਪਤ ਹੁੰਦੀ ਹੈ। (ਫਿਰ ਉਸ ਜੀਵ-ਇਸਤਰੀ ਦੀ) ਸਤਿਸਰੂਪ ਪਰਮਾਤਮਾ ਵਿਚ ਸਮਾਈ ਹੋ ਜਾਂਦੀ ਹੈ।੧।

**ਮ. ੩ :** ਹੇ ਨਾਮ ਤੋਂ ਵਾਂਝੇ (*ਵਿਹੂਣਿਆ*) ਮਨਮੁਖ! ਮਾਇਆਵੀ ਰੰਗ (*ਰੰਗੁ ਕਸੁੰਭਾ*) ਨੂੰ ਵੇਖ ਕੇ ਨ ਭੁਲ, (ਕਿਉਂਕਿ) ਇਸ ਦਾ ਰੰਗ ਥੁੜ-ਚਿਰਾ ਹੈ ਅਤੇ ਇਸ ਦਾ ਮੁਲ ਵੀ ਤੁੱਛ (*ਛੋਛਾ*) ਹੈ। ਦ੍ਵੈਤ-ਭਾਵ ਵਿਚ ਲਗਣ ਵਾਲੇ ਮੂਰਖ, ਅੰਨ੍ਹੇ ਅਤੇ ਗਵਾਰ ਵਿਅਕਤੀ (ਮਾਇਆ ਵਿਚ ਹੀ) ਖਚਿਤ ਹੋ ਕੇ ਮਰ ਜਾਂਦੇ ਹਨ। ਉਹ ਵਿਸਟਾ ਵਿਚ ਪਏ ਕੀੜਿਆਂ ਵਾਂਗ ਵਾਰੋ ਵਾਰ ਮਰਦੇ ਹਨ। ਹੇ ਨਾਨਕ! ਨਾਮ ਨਾਲ ਪ੍ਰੇਮ ਕਰਨ ਕਰਕੇ ਸਾਧਕ ਸੁੰਦਰ ਸਰੂਪ ਵਾਲੇ ਹੋ ਜਾਂਦੇ ਹਨ ਅਤੇ ਗੁਰੂ ਵਾਲੇ ਸਹਿਜ ਸ਼ਾਂਤ ਸੁਭਾ (ਨੂੰ ਪ੍ਰਾਪਤ ਕਰ ਲੈਂਦੇ ਹਨ)। (ਉਨ੍ਹਾਂ ਦਾ) ਭਗਤੀ ਵਾਲਾ ਰੰਗ ਉਤਰਦਾ ਨਹੀਂ ਹੈ ਅਤੇ ਸਹਿਜ ਅਵਸਥਾ ਵਿਚ ਸਮਾਏ ਰਹਿੰਦੇ ਹਨ।੨।

**ਪਉੜੀ** : (ਹੇ ਪ੍ਰਭੂ !) ਤੂੰ ਆਪ ਹੀ ਸਾਰੀ ਸ੍ਰਿਸ਼ਟੀ ਪੈਦਾ ਕੀਤੀ ਹੈ ਅਤੇ ਤੂੰ ਆਪ ਹੀ (ਸਭ ਨੂੰ) ਰੋਜ਼ੀ ਪਹੁੰਚਾ ਰਿਹਾ (*ਸੰਬਾਹਿਆ*) ਹੈਂ। ਕਈ ਲੋਕ ਵਲ-ਛਲ ਕਰਕੇ (ਅਰਥਾਤ ਦੂਜਿਆਂ ਦਾ ਹੱਕ ਮਾਰ ਕੇ) ਖਾਂਦੇ ਹਨ ਅਤੇ ਮੂੰਹੋਂ ਕੂੜ ਕੁਸੱਤ ਬੋਲਦੇ (*ਢਾਹਿਆ*) ਹਨ। (ਹੇ ਪ੍ਰਭੂ !) ਜੋ ਤੈਨੂੰ ਚੰਗਾ ਲਗਦਾ ਹੈ, ਉਹੀ ਉਹ ਕਰਦੇ ਹਨ, ਤੂੰ ਉਨ੍ਹਾਂ ਨੂੰ ਉਸੇ (ਵਲ-ਛਲ ਵਾਲੇ) ਕੰਮ ਵਿਚ ਲਗਾਇਆ ਹੋਇਆ ਹੈ। ਕਈਆਂ ਨੂੰ (ਤੂੰ) ਸੱਚ ਦੀ ਸੋਝੀ ਕਰਾਈ ਹੈ, ਉਨ੍ਹਾਂ ਨੂੰ ਨ ਮੁਕਣ ਵਾਲੇ ਭੰਡਾਰ ਬਖ਼ਸ਼ੇ ਹਨ। ਪਰਮਾਤਮਾ ਨੂੰ ਚੇਤੇ ਕਰਕੇ ਜੋ (ਪਦਾਰਥਾਂ ਦਾ) ਸੇਵਨ ਕਰਦੇ ਹਨ, ਉਨ੍ਹਾਂ ਦਾ (ਖਾਣਾ ਪੀਣਾ) ਸਫਲ ਹੈ, (ਪਰ ਜੋ ਤੇਰਾ ਨਾਮ) ਚੇਤੇ ਨਹੀਂ ਕਰਦੇ, (ਉਨ੍ਹਾਂ ਦੇ) ਹੱਥ (ਤੂੰ ਹੋਰਨਾਂ ਅਗੇ) ਅਡਵਾਏ ਹਨ।੮।

**ਸਲੋਕ ਮ. ੩:** ਮਾਇਆ ਦੇ ਮੋਹ ਦੇ ਸੁਆਰਥ (*ਸੁਆਇ*) ਵਸ ਪੰਡਿਤ ਲੋਕ ਵੇਦਾਂ ਨੂੰ ਪੜ੍ਹ ਪੜ੍ਹ ਕੇ (ਉਨ੍ਹਾਂ ਦਾ) ਵਿਖਿਆਨ ਕਰਦੇ ਹਨ। (ਜੋ ਲੋਕ) ਦ੍ਵੈਤ ਭਾਵ ਕਰਕੇ ਨਾਮ ਨੂੰ ਭੁਲਾ ਦਿੰਦੇ ਹਨ, (ਉਨ੍ਹਾਂ) ਮਨ ਦੇ ਮੂਰਖਾਂ ਨੂੰ ਸਜ਼ਾ ਮਿਲਦੀ ਹੈ। ਜਿਸ ਨੇ ਪ੍ਰਾਣ ਅਤੇ ਸ਼ਰੀਰ ਪ੍ਰਦਾਨ ਕੀਤੇ ਹਨ, ਉਸ ਨੂੰ ਕਦੇ ਵੀ ਚੇਤੇ ਨਹੀਂ ਕਰਦੇ ਜੋ ਸਭ ਨੂੰ ਰੋਜ਼ੀ ਪਹੁੰਚਾ ਰਿਹਾ (*ਸੰਬਾਹਿ*) ਹੈ। (ਮਨਮੁਖ ਦੇ) ਗਲੋਂ ਜਮ ਦਾ ਫੰਧਾ ਕਟਿਆ ਨਹੀਂ ਜਾਂਦਾ ਅਤੇ ਉਹ ਬਾਰ ਬਾਰ (ਜੂਨਾਂ ਵਿਚ ਪੈ ਕੇ) ਆਉਂਦਾ ਜਾਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)। (ਅਗਿਆਨ ਕਾਰਣ) ਅੰਨ੍ਹੇ ਹੋਏ ਮਨਮੁਖ ਨੂੰ ਕੁਝ ਨਹੀਂ ਸੁਝਦਾ ਅਤੇ ਪਿਛਲੇ ਜਨਮਾਂ ਦੇ ਲਿਖੇ ਅਨੁਸਾਰ ਕਰਮ ਕਰਦਾ ਰਹਿੰਦਾ ਹੈ। ਚੰਗੇ ਭਾਗਾਂ ਕਰਕੇ ਸੁਖਦਾਇਕ ਗੁਰੂ ਦਾ ਸੰਪਰਕ ਪ੍ਰਾਪਤ ਹੋ ਜਾਂਦਾ ਹੈ ਅਤੇ ਨਾਮ ਮਨ ਵਿਚ ਆ ਵਸਦਾ ਹੈ। (ਉਹ ਲੋਕ) ਸੁਖ ਮਾਣਦੇ ਹਨ, ਸੁਖ ਨੂੰ (ਬਸਤ੍ਰਾਂ ਵਾਂਗ) ਹੰਢਾਉਂਦੇ ਹਨ ਅਤੇ ਸੁਖ ਵਿਚ ਹੀ (ਜੀਵਨ) ਬਤੀਤ



Sri Satguru Jagjit Singh Ji eLibrary NamdhariElibrary@gmail.com

ਨਾਨਕ ਸੋ ਨਾਉ ਮਨਹੁ ਨ ਵਿਸਾਰੀਐ ਜਿਤੁ ਦਰਿ ਸਚੈ ਸੋਭਾ ਪਾਇ ॥੧॥

ਮਃ ੩ ॥
ਸਤਿਗੁਰੁ ਸੇਵਿ ਸੁਖੁ ਪਾਇਆ ਸਚੁ ਨਾਮੁ ਗੁਣਤਾਸੁ ॥
ਗੁਰਮਤੀ ਆਪੁ ਪਛਾਣਿਆ ਰਾਮ ਨਾਮ ਪਰਗਾਸੁ ॥
ਸਚੋ ਸਚੁ ਕਮਾਵਣਾ ਵਡਿਆਈ ਵਡੇ ਪਾਸਿ ॥
ਜੀਉ ਪਿੰਡੁ ਸਭੁ ਤਿਸ ਕਾ ਸਿਫਤਿ ਕਰੇ ਅਰਦਾਸਿ ॥
ਸਚੈ ਸਬਦਿ ਸਾਲਾਹਣਾ ਸੁਖੇ ਸੁਖਿ ਨਿਵਾਸੁ ॥
ਜਪੁ ਤਪੁ ਸੰਜਮੁ ਮਨੈ ਮਾਹਿ ਬਿਨੁ ਨਾਵੈ ਧ੍ਰਿਗੁ ਜੀਵਾਸੁ ॥
ਗੁਰਮਤੀ ਨਾਉ ਪਾਈਐ ਮਨਮੁਖ ਮੋਹਿ ਵਿਣਾਸੁ ॥
ਜਿਉ ਭਾਵੈ ਤਿਉ ਰਾਖੁ ਤੂੰ ਨਾਨਕੁ ਤੇਰਾ ਦਾਸੁ ॥੨॥

ਪਉੜੀ ॥
ਸਭੁ ਕੋ ਤੇਰਾ ਤੂੰ ਸਭਸੁ ਦਾ ਤੂੰ ਸਭਨਾ ਰਾਸਿ ॥
ਸਭਿ ਤੁਧੈ ਪਾਸਹੁ ਮੰਗਦੇ ਨਿਤ ਕਰਿ ਅਰਦਾਸਿ ॥
ਜਿਸੁ ਤੂੰ ਦੇਹਿ ਤਿਸੁ ਸਭੁ ਕਿਛੁ ਮਿਲੈ ਇਕਨਾ ਦੂਰਿ ਹੈ ਪਾਸਿ ॥
ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ ਮਨਿ ਵੇਖਹੁ ਕੋ ਨਿਰਜਾਸਿ ॥
ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥੯॥

ਸਲੋਕ ਮਃ ੩ ॥
ਪੰਡਿਤੁ ਪੜਿ ਪੜਿ ਉਚਾ ਕੂਕਦਾ ਮਾਇਆ ਮੋਹਿ ਪਿਆਰੁ ॥
ਅੰਤਰਿ ਬ੍ਰਹਮੁ ਨ ਚੀਨਈ ਮਨਿ ਮੂਰਖੁ ਗਾਵਾਰੁ ॥
ਦੂਜੈ ਭਾਇ ਜਗਤੁ ਪਰਬੋਧਦਾ ਨਾ ਬੂਝੈ ਬੀਚਾਰੁ ॥
ਬਿਰਥਾ ਜਨਮੁ ਗਵਾਇਆ ਮਰਿ ਜੰਮੈ ਵਾਰੋ ਵਾਰ ॥੧॥

ਮਃ ੩ ॥
ਜਿਨੀ ਸਤਿਗੁਰੁ ਸੇਵਿਆ ਤਿਨੀ ਨਾਉ ਪਾਇਆ ਬੂਝਹੁ ਕਰਿ ਬੀਚਾਰੁ ॥
ਸਦਾ ਸਾਂਤਿ ਸੁਖੁ ਮਨਿ ਵਸੈ ਚੂਕੈ ਕੂਕ ਪੁਕਾਰ ॥
ਆਪੈ ਨੋ ਆਪੁ ਖਾਇ ਮਨੁ ਨਿਰਮਲੁ ਹੋਵੈ ਗੁਰ ਸਬਦੀ ਵੀਚਾਰੁ ॥
ਨਾਨਕ ਸਬਦਿ ਰਤੇ ਸੇ ਮੁਕਤੁ ਹੈ ਹਰਿ ਜੀਉ ਹੇਤਿ ਪਿਆਰੁ ॥੨॥

ਪਉੜੀ ॥
ਹਰਿ ਕੀ ਸੇਵਾ ਸਫਲ ਹੈ ਗੁਰਮੁਖਿ ਪਾਵੈ ਥਾਇ ॥
ਜਿਸੁ ਹਰਿ ਭਾਵੈ ਤਿਸੁ ਗੁਰੁ ਮਿਲੈ ਸੋ ਹਰਿ ਨਾਮੁ ਧਿਆਇ ॥
ਗੁਰ ਸਬਦੀ ਹਰਿ ਪਾਈਐ ਹਰਿ ਪਾਰਿ ਲਘਾਇ ॥
ਮਨਹਠਿ ਕਿਨੈ ਨ ਪਾਇਓ ਪੁਛਹੁ ਵੇਦਾ ਜਾਇ ॥



Sri Satguru Jagjit Singh Ji eLibrary NamdhariElibrary@gmail.com

ਕਰਦੇ ਹਨ। ਹੇ ਨਾਨਕ! ਉਸ ਨਾਮ ਨੂੰ ਮਨ ਤੋਂ ਕਦੇ ਵੀ ਵਿਸਾਰਨਾ ਨਹੀਂ ਚਾਹੀਦਾ, ਜਿਸ ਕਰਕੇ ਸੱਚੀ ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੧।

**ਮ.੩ :** (ਜਿਸ ਨੇ) ਸਤਿਗੁਰੂ ਦੀ ਸੇਵਾ ਕੀਤੀ ਹੈ (ਉਸ ਨੂੰ) ਗੁਣਾਂ ਦੇ ਖ਼ਜ਼ਾਨੇ ਪ੍ਰਭੂ (*ਗੁਣਤਾਸੁ*) ਦੇ ਸੱਚੇ ਨਾਮ ਦੀ ਉਪਲਬਧੀ ਹੋ ਜਾਣ ਨਾਲ ਸੁਖ ਮਿਲਦਾ ਹੈ। ਗੁਰੂ ਦੀ ਮਤਿ ਦੁਆਰਾ (ਉਸ ਨੇ) ਆਪਣੇ ਆਪ ਨੂੰ ਪਛਾਣਿਆ ਹੈ ਅਤੇ (ਉਸ ਦੇ ਮਨ) ਅੰਦਰ ਹਰਿ-ਨਾਮ ਦਾ ਪ੍ਰਕਾਸ਼ ਹੋ ਗਿਆ ਹੈ। (ਉਹ) ਸਤਿਸਰੂਪ ਪਰਮਾਤਮਾ ਦੇ ਨਾਮ ਦੀ ਕਮਾਈ ਕਰਦਾ ਹੈ। (ਇਸ ਪ੍ਰਕਾਰ ਦੀ) ਵਡਿਆਈ ਬਖ਼ਸ਼ਣਾ ਵੱਡੇ (ਪਰਮਾਤਮਾ) ਦੇ ਹੱਥ ਵਿਚ ਹੈ। (ਉਹ ਸਾਧਕ) ਪ੍ਰਾਣ ਅਤੇ ਸ਼ਰੀਰ ਨੂੰ ਉਸ ਪ੍ਰਭੂ ਦਾ ਦਿੱਤਾ (ਸਮਝ ਕੇ) ਯਸ਼-ਗਾਨ ਕਰਦਾ ਹੋਇਆ ਅਰਜ਼ੋਈ ਕਰਦਾ ਹੈ। ਸੱਚੇ ਸ਼ਬਦ ਦੀ ਸਰਾਹਨਾ ਕਰਨ ਕਰਕੇ (ਸਾਧਕ) ਸੁਖ ਵਿਚ ਆਨੰਦ-ਪੂਰਵਕ ਨਿਵਾਸ ਕਰਦਾ ਹੈ। ਜਪ, ਤਪ ਅਤੇ ਸੰਜਮ ਨੂੰ ਮਨ ਵਿਚ (ਵਸਾਉਣਾ ਚਾਹੀਦਾ ਹੈ), ਨਾਮ-ਸਿਮਰਨ ਤੋਂ ਬਿਨਾ ਜੀਵਨ ਧਿੱਕਾਰਯੋਗ ਹੈ। ਗੁਰੂ ਦੀ ਸਿਖਿਆ ਉਤੇ ਚਲਣ ਨਾਲ ਨਾਮ ਦੀ ਪ੍ਰਾਪਤੀ ਹੁੰਦੀ ਹੈ, (ਪਰ) ਮਨਮੁਖ ਮੋਹ ਵਿਚ ਲਿਪਤ ਹੋ ਕੇ ਨਸ਼ਟ ਹੁੰਦਾ ਹੈ। (ਹੇ ਪਰਮਾਤਮਾ!) ਜਿਵੇਂ ਤੈਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ ਮੈਨੂੰ ਰਖ, ਨਾਨਕ ਤੇਰਾ ਦਾਸ ਹੈ।੨।

**ਪਉੜੀ :** (ਹੇ ਪ੍ਰਭੂ!) ਸਾਰੇ (ਜੀਵ) ਤੇਰੇ ਹਨ, ਤੂੰ ਸਾਰਿਆਂ ਦਾ (ਸੁਆਮੀ) ਹੈਂ ਅਤੇ ਸਭ ਦੀ ਰਾਸ-ਮੂੜੀ ਹੈਂ। ਸਾਰੇ (ਜੀਵ) ਨਿਤ ਬੇਨਤੀਆਂ ਕਰਕੇ ਤੇਰੇ ਪਾਸੋਂ ਹੀ ਯਾਚਨਾ ਕਰਦੇ ਹਨ। ਜਿਸ ਨੂੰ ਤੂੰ ਦਿੰਦਾ ਹੈਂ, ਉਸ ਨੂੰ ਸਭ ਕੁਝ ਮਿਲ ਜਾਂਦਾ ਹੈ। ਇਕਨਾਂ ਨੂੰ (ਦ੍ਵੈਤ-ਭਾਵ ਕਾਰਣ) ਪਾਸ ਹੁੰਦੇ ਹੋਇਆਂ ਵੀ ਤੂੰ ਦੂਰ ਪ੍ਰਤੀਤ ਹੁੰਦਾ ਹੈਂ। ਤੇਰੇ ਤੋਂ ਬਿਨਾ ਹੋਰ ਕੋਈ ਥਾਂ ਨਹੀਂ ਹੈ ਜਿਸ ਪਾਸੋਂ ਕੁਝ ਮੰਗਿਆ ਜਾ ਸਕੇ, (ਇਸ ਤੱਥ ਦਾ) ਕੋਈ ਵੀ ਨਿਰਣਾ ਕਰਕੇ (*ਨਿਰਜਾਸਿ*) ਵੇਖ ਲਵੇ। ਸਭ (ਜੀਵ) ਤੇਰੀ ਹੀ ਉਸਤਤ ਕਰਦੇ ਹਨ, (ਪਰ ਤੇਰੇ) ਦੁਆਰ ਉਤੇ ਗੁਰਮੁਖਾਂ ਦੀ ਪ੍ਰਤਿਸ਼ਠਾ ਹੁੰਦੀ ਹੈ।੯।

**ਸਲੋਕ ਮ. ੩ :** ਪੰਡਿਤ (ਵੇਦਾਂ ਨੂੰ) ਪੜ੍ਹ ਪੜ੍ਹ ਉੱਚੀ ਸੁਰ ਵਿਚ ਅਲਾਪਦਾ ਹੈ, (ਪਰ ਇਹ ਸਭ ਕੁਝ) ਮਾਇਆ ਦੇ ਮੋਹ ਅਤੇ ਪਿਆਰ ਕਰਕੇ ਕਰਦਾ ਹੈ (ਸੱਚੇ ਦਿਲੋਂ ਨਹੀਂ)। ਉਹ ਮੂਰਖ ਅਤੇ ਗਵਾਰ ਮਨ ਅੰਦਰ ਬ੍ਰਹਮ ਦੀ ਪਛਾਣ ਨਹੀਂ ਕਰਦਾ। (ਉਹ) ਦ੍ਵੈਤ-ਭਾਵ ਵਿਚ ਜਗਤ ਨੂੰ ਸਿਖਿਆ (*ਪਰਬੋਧਦਾ*) ਦਿੰਦਾ ਹੈ, (ਪਰ ਵਾਸਤਵਿਕਤਾ ਦੇ) ਵਿਚਾਰ ਨੂੰ ਨਹੀਂ ਸਮਝਦਾ। (ਅਜਿਹਾ ਵਿਅਕਤੀ) ਵਿਅਰਥ ਵਿਚ ਆਪਣਾ ਜਨਮ ਨਸ਼ਟ ਕਰ ਲੈਂਦਾ ਹੈ ਅਤੇ ਬਾਰ ਬਾਰ ਜੰਮਦਾ ਅਤੇ ਮਰਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)।੧।

**ਮ. ੩ :** ਵਿਚਾਰ ਪੂਰਵਕ ਸਮਝ ਲਵੋ ਕਿ ਜਿਨ੍ਹਾਂ ਨੇ ਸਤਿਗੁਰੂ ਦੀ ਸੇਵਾ (ਉਪਾਸਨਾ) ਕੀਤੀ ਹੈ, ਉਨ੍ਹਾਂ ਨੇ ਹੀ ਨਾਮ (ਦੀ ਦਾਤ) ਪ੍ਰਾਪਤ ਕੀਤੀ ਹੈ। (ਨਾਮ ਦੇ ਪ੍ਰਾਪਤ ਹੋ ਜਾਣ ਨਾਲ) ਮਨ ਵਿਚ ਸਦਾ ਸ਼ਾਂਤੀ ਅਤੇ ਸੁਖ ਵਸਦਾ ਹੈ ਅਤੇ ਕੂਕ-ਪੁਕਾਰ ਖ਼ਤਮ ਹੋ ਜਾਂਦੀ ਹੈ। ਅੰਧਕਾਰਮਈ ਆਪੇ ਨੂੰ ਪ੍ਰਕਾਸ਼ਮਈ ਆਪਾ ਖਾ ਲੈਂਦਾ ਹੈ (ਅਰਥਾਤ ਅਸਲੀਅਤ ਦੀ ਪਛਾਣ ਹੋ ਜਾਂਦੀ ਹੈ ਅਤੇ ਦ੍ਵੈਤ-ਭਾਵ ਨਸ਼ਟ ਹੋ ਜਾਂਦਾ ਹੈ)। ਗੁਰੂ ਦੇ ਸ਼ਬਦ ਉਤੇ ਵਿਚਾਰ ਕਰਨ ਨਾਲ ਮਨ ਨਿਰਮਲ ਹੋ ਜਾਂਦਾ ਹੈ। ਹੇ ਨਾਨਕ! (ਜਿਹੜੇ) ਗੁਰੂ ਦੇ ਸ਼ਬਦ ਵਿਚ ਰੰਗੇ ਗਏ, ਉਹ ਮੁਕਤ ਹੋ ਗਏ, ਉਨ੍ਹਾਂ ਦਾ ਪਰਮਾਤਮਾ ਨਾਲ (ਪ੍ਰੇਮ ਸਥਿਰ ਹੋ ਗਿਆ ਹੈ)।੨।

**ਪਉੜੀ :** ਹਰਿ ਦੀ ਕੀਤੀ ਸੇਵਾ (ਸਦਾ) ਸਫਲ ਹੁੰਦੀ ਹੈ, (ਪਰ) ਸਤਿਗੁਰੂ ਦੁਆਰਾ ਹੀ ਇਹ ਪ੍ਰਵਾਨ ਚੜ੍ਹਦੀ ਹੈ। ਜਿਸ ਉਤੇ ਪਰਮਾਤਮਾ ਪ੍ਰਸੰਨ ਹੁੰਦਾ ਹੈ, ਉਸ ਨੂੰ ਗੁਰੂ ਦਾ ਸੰਪਰਕ ਪ੍ਰਾਪਤ ਹੁੰਦਾ ਹੈ ਅਤੇ ਉਹੀ ਹਰਿ ਨਾਮ ਦੀ ਆਰਾਧਨਾ ਕਰਦਾ ਹੈ। ਗੁਰੂ ਦੇ ਸ਼ਬਦ ਦੁਆਰਾ ਹਰਿ ਦੀ ਪ੍ਰਾਪਤੀ ਹੁੰਦੀ ਹੈ ਅਤੇ ਹਰਿ ਹੀ ਮਨੁੱਖ ਨੂੰ (ਭਵਸਾਗਰ ਤੋਂ) ਪਾਰ ਲੰਘਾਉਂਦਾ ਹੈ। ਮਨ ਦੇ ਹਠ ਨਾਲ ਕਿਸੇ ਨੇ ਵੀ (ਪ੍ਰਭੂ ਨੂੰ) ਪ੍ਰਾਪਤ ਨਹੀਂ ਕੀਤਾ, (ਤਸੱਲੀ ਲਈ) ਵੇਦਾਂ ਆਦਿ ਨੂੰ ਪੁਛਿਆ ਜਾ ਸਕਦਾ ਹੈ। ਹੇ ਨਾਨਕ! ਹਰਿ ਦੀ



Sri Satguru Jagjit Singh Ji eLibrary NamdhariElibrary@gmail.com

ਨਾਨਕ ਹਰਿ ਕੀ ਸੇਵਾ ਸੋ ਕਰੇ ਜਿਸੁ ਲਏ ਹਰਿ ਲਾਇ ॥੧੦॥

ਸਲੋਕ ਮਃ ੩ ॥
ਨਾਨਕ ਸੋ ਸੂਰਾ ਵਰੀਆਮੁ ਜਿਨਿ ਵਿਚਹੁ ਦੁਸਟੁ ਅਹੰਕਰਣੁ ਮਾਰਿਆ ॥
ਗੁਰਮੁਖਿ ਨਾਮੁ ਸਾਲਾਹਿ ਜਨਮੁ ਸਵਾਰਿਆ ॥
ਆਪਿ ਹੋਆ ਸਦਾ ਮੁਕਤੁ ਸਭੁ ਕੁਲੁ ਨਿਸਤਾਰਿਆ ॥
ਸੋਹਨਿ ਸਚਿ ਦੁਆਰਿ ਨਾਮੁ ਪਿਆਰਿਆ ॥
ਮਨਮੁਖ ਮਰਹਿ ਅਹੰਕਾਰਿ ਮਰਣੁ ਵਿਗਾੜਿਆ ॥
ਸਭੋ ਵਰਤੈ ਹੁਕਮੁ ਕਿਆ ਕਰਹਿ ਵਿਚਾਰਿਆ ॥
ਆਪਹੁ ਦੂਜੈ ਲਗਿ ਖਸਮੁ ਵਿਸਾਰਿਆ ॥
ਨਾਨਕ ਬਿਨੁ ਨਾਵੈ ਸਭੁ ਦੁਖੁ ਸੁਖੁ ਵਿਸਾਰਿਆ ॥੧॥

ਮਃ ੩ ॥
ਗੁਰਿ ਪੂਰੈ ਹਰਿ ਨਾਮੁ ਦਿੜਾਇਆ ਤਿਨਿ ਵਿਚਹੁ ਭਰਮੁ ਚੁਕਾਇਆ ॥
ਰਾਮ ਨਾਮੁ ਹਰਿ ਕੀਰਤਿ ਗਾਈ ਕਰਿ ਚਾਨਣੁ ਮਗੁ ਦਿਖਾਇਆ ॥
ਹਉਮੈ ਮਾਰਿ ਏਕ ਲਿਵ ਲਾਗੀ ਅੰਤਰਿ ਨਾਮੁ ਵਸਾਇਆ ॥
ਗੁਰਮਤੀ ਜਮੁ ਜੋਹਿ ਨ ਸਾਕੈ ਸਾਚੈ ਨਾਮਿ ਸਮਾਇਆ ॥
ਸਭੁ ਆਪੇ ਆਪਿ ਵਰਤੈ ਕਰਤਾ ਜੋ ਭਾਵੈ ਸੋ ਨਾਇ ਲਾਇਆ ॥
ਜਨ ਨਾਨਕੁ ਨਾਮੁ ਲਏ ਤਾ ਜੀਵੈ ਬਿਨੁ ਨਾਵੈ ਖਿਨੁ ਮਰਿ ਜਾਇਆ ॥੨॥

ਪਉੜੀ ॥
ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ ॥
ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥
ਓਸੁ ਅੰਤਰਿ ਨਾਮੁ ਨਿਧਾਨੁ ਹੈ ਨਾਮੋ ਪਰਵਰਿਆ ॥
ਨਾਉ ਪੂਜੀਐ ਨਾਉ ਮੰਨੀਐ ਨਾਇ ਕਿਲਵਿਖ ਸਭ ਹਿਰਿਆ ॥
ਜਿਨੀ ਨਾਮੁ ਧਿਆਇਆ ਇਕ ਮਨਿ ਇਕ ਚਿਤਿ ਸੇ ਅਸਥਿਰੁ ਜਗਿ ਰਹਿਆ ॥ ੧੧॥

ਸਲੋਕ ਮਃ ੩ ॥
ਆਤਮਾ ਦੇਉ ਪੂਜੀਐ ਗੁਰ ਕੈ ਸਹਜਿ ਸੁਭਾਇ ॥
ਆਤਮੇ ਨੋ ਆਤਮੇ ਦੀ ਪ੍ਰਤੀਤਿ ਹੋਇ ਤਾ ਘਰ ਹੀ ਪਰਚਾ ਪਾਇ ॥
ਆਤਮਾ ਅਡੋਲੁ ਨ ਡੋਲਈ ਗੁਰ ਕੈ ਭਾਇ ਸੁਭਾਇ ॥
ਗੁਰ ਵਿਣੁ ਸਹਜੁ ਨ ਆਵਈ ਲੋਭੁ ਮੈਲੁ ਨ ਵਿਚਹੁ ਜਾਇ ॥
ਖਿਨੁ ਪਲੁ ਹਰਿ ਨਾਮੁ ਮਨਿ ਵਸੈ ਸਭ ਅਠਸਠਿ ਤੀਰਥ ਨਾਇ ॥
ਸਚੇ ਮੈਲੁ ਨ ਲਗਈ ਮਲੁ ਲਾਗੈ ਦੂਜੈ ਭਾਇ ॥
ਧੋਤੀ ਮੂਲਿ ਨ ਉਤਰੈ ਜੇ ਅਠਸਠਿ ਤੀਰਥ ਨਾਇ ॥



Sri Satguru Jagjit Singh Ji eLibrary NamdhariElibrary@gmail.com

ਸੇਵਾ ਉਹ ਕਰਦਾ ਹੈ ਜਿਸ ਨੂੰ ਹਰਿ ਆਪ ਇਸ ਕੰਮ ਵਿਚ ਲਗਾਉਂਦਾ ਹੈ।੧੦।

**ਸਲੋਕ ਮ.੩ :** ਹੇ ਨਾਨਕ! ਉਹੀ ਸੂਰਮਾ ਅਤੇ ਬਹਾਦਰ (*ਵਰੀਆਮ*) ਹੈ ਜਿਸ ਨੇ (ਆਪਣੇ) ਅੰਦਰੋਂ ਦੁਸ਼ਟ ਹੰਕਾਰ ਨੂੰ ਮਾਰ ਦਿੱਤਾ ਹੈ। (ਉਹ) ਗੁਰੂ ਦੀ ਸਿਖਿਆ ਅਨੁਸਾਰ ਨਾਮ ਦੀ ਸਰਾਹਨਾ ਕਰਕੇ (ਆਪਣਾ) ਜਨਮ ਸਵਾਰ ਲੈਂਦਾ ਹੈ। ਉਹ (ਸਾਧਕ) ਆਪ ਸਥਾਈ ਤੌਰ 'ਤੇ ਮੁਕਤ ਹੋ ਜਾਂਦਾ ਹੈ ਅਤੇ ਸਾਰੀ ਕੁਲ ਨੂੰ (ਭਵਸਾਗਰ ਤੋਂ) ਪਾਰ ਕਰਾ ਦਿੰਦਾ ਹੈ। ਜਿਨ੍ਹਾਂ ਨੇ ਨਾਮ ਨਾਲ ਪ੍ਰੇਮ ਪਾਲਿਆ ਹੈ, ਉਹ ਸੱਚੇ ਦੁਆਰ (ਈਸ਼ਵਰੀ ਦਰਗਾਹ) ਉਤੇ ਸ਼ੋਭਾ ਪ੍ਰਾਪਤ ਕਰਦੇ ਹਨ। ਮਨਮੁਖ ਹੰਕਾਰ ਵਿਚ ਮਰਦੇ ਹਨ ਅਤੇ (ਆਪਣਾ) ਅੰਤ-ਕਾਲ (*ਮਰਣ*) ਵੀ ਵਿਗਾੜ ਲੈਂਦੇ ਹਨ। (ਉਹ) ਵਿਚਾਰੇ ਕੀ ਕਰ ਸਕਦੇ ਹਨ (ਜਦ ਕਿ) ਸਭ ਕੁਝ ਪਰਮਾਤਮਾ ਦੇ ਹੁਕਮ ਅਨੁਰੂਪ ਹੋ ਰਿਹਾ ਹੈ। (ਮਨਮੁਖ) ਆਪਣੇ ਆਪ ਨੂੰ ਦ੍ਵੈਤਭਾਵ ਵਿਚ ਲਗਾ ਕੇ ਪਰਮਾਤਮਾ ਨੂੰ ਭੁਲਾ ਦਿੰਦੇ ਹਨ। ਹੇ ਨਾਨਕ ! ਨਾਮ ਤੋਂ ਬਿਨਾ (ਉਨ੍ਹਾਂ ਨੂੰ) ਦੁਖ ਹੀ ਪ੍ਰਾਪਤ ਹੁੰਦਾ ਹੈ (ਕਿਉਂਕਿ ਉਨ੍ਹਾਂ ਨੇ ਨਾਮ ਸਿਮਰਨ ਤੋਂ ਪ੍ਰਾਪਤ ਹੋਣ ਵਾਲਾ) ਸੁਖ ਵਿਸਾਰਿਆ ਹੋਇਆ ਹੈ।੧।

**ਮ. ੩:** (ਜਿਨ੍ਹਾਂ ਨੂੰ) ਸਮਰਥ ਗੁਰੂ ਨੇ ਹਰਿ-ਨਾਮ ਦ੍ਰਿੜ੍ਹ ਕਰਾ ਦਿੱਤਾ ਹੈ, ਉਨ੍ਹਾਂ ਨੇ (ਆਪਣੇ ਹਿਰਦੇ ਵਿਚੋਂ) ਭਰਮ ਨੂੰ ਦੂਰ ਕਰ ਦਿੱਤਾ ਹੈ। ਉਹ ਰਾਮ-ਨਾਮ ਦਾ ਜਸ (*ਕੀਰਤਿ*) ਗਾਉਂਦੇ ਹਨ ਅਤੇ (ਗੁਰੂ ਹਰਿ-ਨਾਮ ਦਾ) ਪ੍ਰਕਾਸ਼ ਕਰਕੇ ਉਨ੍ਹਾਂ ਨੂੰ (ਅਧਿਆਤਮਿਕ) ਮਾਰਗ ਵਿਖਾਉਂਦਾ ਹੈ। ਉਹ ਹਉਮੈ ਨੂੰ ਮਾਰ ਕੇ ਇਕ ਪ੍ਰਭੂ ਨਾਲ ਲਿਵ ਲਗਾ ਲੈਂਦੇ ਹਨ ਅਤੇ ਹਿਰਦੇ ਵਿਚ ਨਾਮ ਨੂੰ ਵਸਾ ਲੈਂਦੇ ਹਨ। ਗੁਰੂ ਦੀ ਸਿਖਿਆ (ਅਨੁਸਾਰ ਚਲਣ ਕਰਕੇ) ਜਮ (ਉਨ੍ਹਾਂ ਵਲ) ਵੇਖ ਨਹੀਂ ਸਕਦਾ (ਕਿਉਂਕਿ ਉਹ) ਸੱਚੇ ਨਾਮ ਵਿਚ ਸਮਾਏ ਹੋਏ ਹੁੰਦੇ ਹਨ। (ਪਰਮਾਤਮਾ) ਆਪ ਹੀ ਹਰ ਪਾਸੇ ਵਿਆਪਕ ਹੈ, ਜਿਸ ਨੂੰ ਚਾਹੁੰਦਾ ਹੈ, ਉਸ ਨੂੰ ਹੀ ਨਾਮ-ਸਿਮਰਨ ਵਿਚ ਲਗਾਉਂਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਉਹ) ਨਾਮ ਸਿਮਰਨ ਕਰਕੇ ਹੀ ਜੀਉਂਦਾ ਹੈ, ਨਾਮ-ਸਿਮਰਨ ਤੋਂ ਬਿਨਾ (ਉਹ) ਛਿਣ ਭਰ ਵਿਚ (ਆਤਮਿਕ ਤੌਰ 'ਤੇ) ਮਰ ਜਾਂਦਾ ਹੈ।੨।

**ਪਉੜੀ :** ਜੋ ਪਰਮਾਤਮਾ ਦੇ ਦਰਬਾਰ ਨੂੰ ਮਿਲਿਆ ਹੈ (ਅਰਥਾਤ ਜਿਸ ਦੀ ਹਰਿ ਦੇ ਦਰਬਾਰ ਵਿਚ ਪਹੁੰਚ ਹੋ ਗਈ ਹੈ) ਤਾਂ ਉਹ (ਸੰਸਾਰ ਦੇ) ਸਾਰੇ ਦੀਵਾਨਾਂ ਵਿਚੋਂ ਹੋ ਆਇਆ ਸਮਝੋ। ਉਹ ਜਿਥੇ ਵੀ ਜ਼ਾਂਦਾ ਹੈ ਉਥੇ ਖਿੜੇ ਹੋਏ ਮੂੰਹ ਨਾਲ ਜਾਂਦਾ ਹੈ। ਉਸ ਦਾ ਮੁਖ ਵੇਖਣ ਨਾਲ ਹੀ ਪਾਪੀ ਤਰ ਜਾਂਦੇ ਹਨ। ਉਸ ਦੇ ਹਿਰਦੇ ਵਿਚ ਨਾਮ ਦਾ ਖ਼ਜ਼ਾਨਾ ਹੈ ਅਤੇ ਨਾਮ ਤੋਂ ਹੀ ਉਹ ਪ੍ਰਤਿਸ਼ਠਾ ਨੂੰ ਪ੍ਰਾਪਤ (*ਪਰਵਰਿਆ*) ਹੋਇਆ ਹੈ। (ਇਸ ਲਈ ਹੇ ਭਾਈ!) ਨਾਮ ਨੂੰ ਪੂਜਣਾ ਚਾਹੀਦਾ ਹੈ, ਨਾਮ ਨੂੰ ਹੀ ਮੰਨਣਾ ਚਾਹੀਦਾ ਹੈ (ਕਿਉਂਕਿ) ਨਾਮ ਸਾਰੇ ਪਾਪਾਂ ਨੂੰ ਨਸ਼ਟ ਕਰ ਦਿੰਦਾ ਹੈ। ਜਿਨ੍ਹਾਂ ਨੇ ਇਕ ਮਨ, ਇਕ ਚਿੱਤ (ਇਕਾਗਰ ਹੋ ਕੇ) ਨਾਮ ਦੀ ਆਰਾਧਨਾ ਕੀਤੀ ਹੈ, ਉਹ ਜਗਤ ਵਿਚ ਸਥਿਰ ਹੋ ਜਾਂਦੇ ਹਨ (ਅਰਥਾਤ ਅਮਰ ਹੋ ਜਾਂਦੇ ਹਨ)।੧੧।

**ਸਲੋਕ ਮ. ੩ :** ਗੁਰੂ ਦੀ ਸਿਖਿਆ ਦੁਆਰਾ ਸਹਿਜ ਸੁਭਾ ਪਰਮਾਤਮਾ (*ਆਤਮਾ ਦੇਉ*) ਦੀ ਆਰਾਧਨਾ ਕਰਨੀ ਚਾਹੀਦੀ ਹੈ। (ਅਜਿਹਾ ਕਰਨ ਨਾਲ) ਜੀਵਾਤਮਾ ਨੂੰ ਪਰਮਾਤਮਾ ਵਿਚ ਵਿਸ਼ਵਾਸ (*ਪ੍ਰਤੀਤਿ*) ਹੋ ਜਾਂਦਾ ਹੈ ਅਤੇ ਉਸ ਨੂੰ ਆਪਣੇ ਹਿਰਦੇ (*ਘਰ*) ਵਿਚ ਹੀ ਪਰਮਾਤਮਾ ਦੀ ਪਰਿਚਯ ਪ੍ਰਾਪਤ ਹੋ ਜਾਂਦਾ ਹੈ। ਗੁਰੂ ਦੇ ਸੁਭਾਵਿਕ ਪ੍ਰੇਮ ਕਰਕੇ ਆਤਮਾ ਸਥਿਰ ਹੋ ਜਾਂਦੀ ਹੈ, (ਫਿਰ) ਡੋਲਦੀ ਨਹੀਂ। ਗੁਰੂ ਤੋਂ ਬਿਨਾ ਸਹਿਜ ਅਵਸਥਾ ਨਹੀਂ ਮਿਲਦੀ ਅਤੇ ਲੋਭ ਦੀ ਮੈਲ (ਮਨ) ਵਿਚੋਂ ਦੂਰ ਨਹੀਂ ਹੁੰਦੀ। ਜੇ ਛਿਣ ਭਰ ਲਈ ਪਰਮਾਤਮਾ ਦਾ ਨਾਮ ਮਨ ਵਿਚ ਵਸ ਜਾਵੇ ਤਾਂ ਸਾਰੇ ਅਠਾਹਠ ਤੀਰਥਾਂ ਦੇ ਇਸ਼ਨਾਨ (ਦਾ ਪੁੰਨ ਪ੍ਰਾਪਤ ਹੋ ਜਾਂਦਾ ਹੈ)। ਸੱਚੇ (ਨਾਮ ਵਿਚ ਜੁੜਿਆਂ ਵਿਕਾਰਾਂ ਦੀ) ਮੈਲ ਨਹੀਂ ਲਗਦੀ, ਮੈਲ ਤਾਂ ਦ੍ਵੈਤ-ਭਾਵ ਕਾਰਣ (ਲਗਦੀ ਹੈ)। (ਉਹ ਮੈਲ) ਧੋਣ ਨਾਲ ਬਿਲਕੁਲ ਨਹੀਂ



Sri Satguru Jagjit Singh Ji eLibrary NamdhariElibrary@gmail.com

ਮਨਮੁਖ ਕਰਮ ਕਰੇ ਅਹੰਕਾਰੀ ਸਭੁ ਦੁਖੋ ਦੁਖੁ ਕਮਾਇ ॥
ਨਾਨਕ ਮੈਲਾ ਊਜਲੁ ਤਾ ਥੀਐ ਜਾ ਸਤਿਗੁਰ ਮਾਹਿ ਸਮਾਇ ॥੧॥

ਮਃ ੩ ॥
ਮਨਮੁਖੁ ਲੋਕੁ ਸਮਝਾਈਐ ਕਦਹੁ ਸਮਝਾਇਆ ਜਾਇ ॥
ਮਨਮੁਖੁ ਰਲਾਇਆ ਨਾ ਰਲੈ ਪਇਐ ਕਿਰਤਿ ਫਿਰਾਇ ॥
ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥
ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥
ਮਨ ਹੀ ਨਾਲਿ ਝਗੜਾ ਮਨ ਹੀ ਨਾਲਿ ਸਥ ਮਨ ਹੀ ਮੰਝਿ ਸਮਾਇ ॥
ਮਨੁ ਜੋ ਇਛੇ ਸੋ ਲਹੈ ਸਚੈ ਸਬਦਿ ਸੁਭਾਇ ॥
ਅੰਮ੍ਰਿਤ ਨਾਮੁ ਸਦ ਭੁੰਚੀਐ ਗੁਰਮੁਖਿ ਕਾਰ ਕਮਾਇ ॥
ਵਿਣੁ ਮਨੈ ਜਿ ਹੋਰੀ ਨਾਲਿ ਲੁਝਣਾ ਜਾਸੀ ਜਨਮੁ ਗਵਾਇ ॥
ਮਨਮੁਖੀ ਮਨਹਠਿ ਹਾਰਿਆ ਕੂੜੁ ਕੁਸਤੁ ਕਮਾਇ ॥
ਗੁਰ ਪਰਸਾਦੀ ਮਨੁ ਜਿਣੈ ਹਰਿ ਸੇਤੀ ਲਿਵ ਲਾਇ ॥
ਨਾਨਕ ਗੁਰਮੁਖਿ ਸਚੁ ਕਮਾਵੈ ਮਨਮੁਖਿ ਆਵੈ ਜਾਇ ॥੨॥

ਪਉੜੀ ॥
ਹਰਿ ਕੇ ਸੰਤ ਸੁਣਹੁ ਜਨ ਭਾਈ ਹਰਿ ਸਤਿਗੁਰ ਕੀ ਇਕ ਸਾਖੀ ॥
ਜਿਸੁ ਧੁਰਿ ਭਾਗੁ ਹੋਵੈ ਮੁਖਿ ਮਸਤਕਿ ਤਿਨਿ ਜਨਿ ਲੈ ਹਿਰਦੈ ਰਾਖੀ ॥
ਹਰਿ ਅੰਮ੍ਰਿਤ ਕਥਾ ਸਰੇਸਟ ਊਤਮ ਗੁਰ ਬਚਨੀ ਸਹਜੇ ਚਾਖੀ ॥
ਤਹ ਭਇਆ ਪ੍ਰਗਾਸੁ ਮਿਟਿਆ ਅੰਧਿਆਰਾ ਜਿਉ ਸੂਰਜ ਰੈਣਿ ਕਿਰਾਖੀ ॥
ਅਦਿਸਟੁ ਅਗੋਚਰੁ ਅਲਖੁ ਨਿਰੰਜਨੁ ਸੋ ਦੇਖਿਆ ਗੁਰਮੁਖਿ ਆਖੀ ॥੧੨॥

ਸਲੋਕੁ ਮਃ ੩ ॥
ਸਤਿਗੁਰੁ ਸੇਵੇ ਆਪਣਾ ਸੋ ਸਿਰੁ ਲੇਖੈ ਲਾਇ ॥
ਵਿਚਹੁ ਆਪੁ ਗਵਾਇ ਕੈ ਰਹਨਿ ਸਚਿ ਲਿਵ ਲਾਇ ॥
ਸਤਿਗੁਰੁ ਜਿਨੀ ਨ ਸੇਵਿਓ ਤਿਨਾ ਬਿਰਥਾ ਜਨਮੁ ਗਵਾਇ ॥
ਨਾਨਕ ਜੋ ਤਿਸੁ ਭਾਵੈ ਸੋ ਕਰੇ ਕਹਣਾ ਕਿਛੂ ਨ ਜਾਇ ॥੧॥



Sri Satguru Jagjit Singh Ji eLibrary NamdhariElibrary@gmail.com

ਉਤਰਦੀ, ਭਾਵੇਂ ਅਠਾਹਠ ਤੀਰਥਾਂ 'ਤੇ ਜਾ ਕੇ ਇਸ਼ਨਾਨ ਕਿਉਂ ਨ ਕਰ ਲਈਏ। ਮਨਮੁਖ ਹੰਕਾਰ-ਯੁਕਤ ਕਰਮ ਕਰਦਾ ਹੈ, (ਇਸ ਲਈ ਉਹ) ਸਭ ਦੁਖ ਹੀ ਦੁਖ ਕਮਾਉਂਦਾ ਹੈ। ਹੇ ਨਾਨਕ! ਮੈਲਾ (ਮਨ) ਤਦ ਹੀ ਸਾਫ਼ ਹੁੰਦਾ ਹੈ ਜੇ ਸਤਿਗੁਰੂ (ਦੀ ਸਿਖਿਆ ਵਿਚ) ਲੀਨ ਹੋ ਜਾਈਏ (ਅਰਥਾਤ ਸਤਿਗੁਰੂ ਦੇ ਦਸੇ ਮਾਰਗ ਉਤੇ ਚਲੀਏ)।੧।

**ਮ. ੩ :** ਮਨਮੁਖ ਵਿਅਕਤੀ ਨੂੰ ਜੇ ਸਮਝਾਉਣ (ਦਾ ਯਤਨ ਕਰੀਏ ਤਾਂ ਭਲਾ ਉਹ) ਕਦੇ ਸਮਝਾਇਆ ਜਾ ਸਕਦਾ ਹੈ? ਮਨਮੁਖ (ਨੂੰ ਜੇ ਗੁਰਮੁਖਾਂ ਵਿਚ) ਰਲਾਉਣ ਦਾ ਯਤਨ ਕਰੀਏ, (ਤਾਂ ਵੀ ਉਹ) ਰਲਦਾ ਨਹੀਂ ਹੈ ਅਤੇ ਆਪਣੇ ਕੀਤੇ ਹੋਏ ਪਰਾਲਬਧ ਕਰਮਾਂ ਦੇ ਚੱਕਰ ਵਿਚ ਪਿਆ ਰਹਿੰਦਾ ਹੈ। (ਸੰਸਾਰ ਵਿਚ ਜੀਵਨ ਬਤੀਤ ਕਰਨ ਲਈ) ਦੋ ਹੀ ਮਾਰਗ ਹਨ, (ਇਕ ਈਸ਼ਵਰ ਵਿਚ) ਲਿਵ ਲਗਾਉਣ ਦਾ (ਅਤੇ ਦੂਜਾ) ਮਾਇਆ (*ਧਾਤੁ*) (ਨਾਲ ਪਿਆਰ ਪਾਉਣ ਦਾ)। (ਮਨਮੁਖ ਵਿਅਕਤੀ ਪਰਮਾਤਮਾ ਦੇ) ਹੁਕਮ ਅਨੁਸਾਰ ਹੀ ਕਰਮ ਕਰਦਾ ਹੈ। ਗੁਰਮੁਖ (ਵਿਅਕਤੀ ਗੁਰੂ ਦੇ) ਸ਼ਬਦ ਦੀ ਕਸਵਟੀ ਉਤੇ ਮਨ ਨੂੰ ਲਗਾ ਕੇ (ਉਸ ਨੂੰ ਸੰਸਾਰਿਕ ਪ੍ਰਪੰਚ ਤੋਂ) ਬੇਲਾਗ ਕਰ ਲੈਂਦਾ ਹੈ। ਉਹ ਸਦਾ ਪ੍ਰਕਾਸ਼ਮਈ ਮਨ ਦਾ ਅੰਧਕਾਰਮਈ ਮਨ ਨਾਲ ਝਗੜਾ ਕਰਾਉਂਦਾ ਹੈ ਅਤੇ ਮਨ ਨਾਲ ਹੀ (ਇਸ ਦਾ) ਨਿਬੇੜਾ (*ਸਥ*) ਕਰਦਾ ਹੋਇਆ ਪ੍ਰਕਾਸ਼ਮਈ ਮਨ ਵਿਚ ਹੀ ਸਮਾ ਜਾਂਦਾ ਹੈ। (ਅਜਿਹੀ ਅਵਸਥਾ ਵਿਚ ਪਹੁੰਚ ਕੇ) ਸੱਚੇ ਸ਼ਬਦ ਦੁਆਰਾ ਸਹਿਜ ਢੰਗ ਨਾਲ ਹੀ ਮਨ ਜੋ ਇੱਛਾ ਕਰਦਾ ਹੈ, ਸੋ ਪ੍ਰਾਪਤ ਕਰ ਲੈਂਦਾ ਹੈ। (ਹੇ ਭਾਈ!) ਗੁਰਮੁਖਾਂ ਵਾਲਾ ਕਰਮ ਕਰਕੇ ਸਦਾ ਨਾਮ ਰੂਪ ਅੰਮ੍ਰਿਤ ਪੀਣਾ ਜਾਂ ਛਕਣਾ (*ਭੁੰਚੀਐ*) ਚਾਹੀਦਾ ਹੈ। (ਜੋ ਵਿਅਕਤੀ ਅੰਧਕਾਰਮਈ) ਮਨ (ਨਾਲ ਝਗੜਨ ਤੋਂ) ਬਿਨਾ ਕਿਸੇ ਹੋਰ ਨਾਲ ਉਲਝਦਾ ਹੈ, (ਤਾਂ ਉਹ ਆਪਣਾ) ਜਨਮ ਵਿਅਰਥ ਵਿਚ ਗਵਾ ਦਿੰਦਾ ਹੈ। ਮਨਮੁਖ ਵਿਅਕਤੀ ਮਨ ਦੇ ਹਠ ਕਰਕੇ (ਜੀਵਨ ਦੀ ਖੇਡ) ਹਾਰ ਜਾਂਦਾ ਹੈ ਅਤੇ ਝੂਠ ਤੇ ਕੁਸਤ ਦੀ ਕਮਾਈ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਵਿਅਕਤੀ ਗੁਰੂ ਦੀ ਕ੍ਰਿਪਾ ਦੁਆਰਾ ਮਨ ਨੂੰ ਜਿਤ ਲੈਂਦਾ ਹੈ, ਹਰਿ ਵਿਚ ਲਿਵ ਲਗਾ ਲੈਂਦਾ ਹੈ ਅਤੇ ਸੱਚੇ ਨਾਮ ਦੀ ਕਮਾਈ ਕਰਦਾ ਹੈ, ਪਰ ਮਨਮੁਖ ਆਵਾਗਵਣ ਦੇ ਚੱਕਰ ਵਿਚ ਹੀ ਪਿਆ ਰਹਿੰਦਾ ਹੈ।੨।

**ਪਉੜੀ :** ਹੇ ਹਰਿ ਦੇ ਸੰਤ-ਜਨੋ, ਭਰਾਵੋ! ਹਰਿ ਰੂਪ ਸਤਿਗੁਰੂ ਦੀ ਇਕ ਸਿਖਿਆ (*ਸਾਖੀ*) ਸੁਣੋ। ਜਿਸ ਦੇ ਮੁਖ-ਮਸਤਕ ਉਤੇ ਧੁਰੋਂ ਹੀ ਭਾਗ (ਲਿਖਿਆ) ਹੋਵੇ, ਉਹ ਵਿਅਕਤੀ (ਉਸ ਸਿਖਿਆ ਨੂੰ) ਹਿਰਦੇ ਵਿਚ ਧਾਰਣ ਕਰ ਲੈਂਦਾ ਹੈ। ਹਰਿ ਦੀ ਅੰਮ੍ਰਿਤ ਰੂਪ ਕਥਾ ਸ੍ਰੇਸ਼ਠ ਅਤੇ ਉਤਮ ਹੈ, ਗੁਰੂ ਦੇ ਬਚਨ ਦੁਆਰਾ (ਉਸ ਨੂੰ) ਸਹਿਜੇ ਹੀ ਮਾਣਿਆ (*ਚਾਖੀ*) ਜਾ ਸਕਦਾ ਹੈ। (ਜੋ ਵਿਅਕਤੀ ਆਪਣੇ ਹਿਰਦੇ ਵਿਚ ਗੁਰੂ ਦੀ ਸਿਖਿਆ ਨੂੰ ਧਾਰਣ ਕਰ ਲੈਂਦਾ ਹੈ ਉਸ ਦੇ) ਮਨ ਵਿਚ ਬ੍ਰਹਮ-ਗਿਆਨ ਦਾ ਪ੍ਰਕਾਸ਼ ਹੋ ਜਾਂਦਾ ਹੈ ਅਤੇ (ਅਗਿਆਨਤਾ ਦਾ) ਹਨੇਰਾ ਖ਼ਤਮ ਹੋ ਜਾਂਦਾ ਹੈ, (ਉਸੇ ਤਰ੍ਹਾਂ) ਜਿਵੇਂ ਸੂਰਜ ਰਾਤ (ਦੇ ਹਨੇਰੇ ਨੂੰ) ਖਿਚ ਲੈਂਦਾ (*ਕਿਰਾਖੀ*) ਹੈ। (ਇਸ ਤਰ੍ਹਾਂ) ਉਸ ਅਦ੍ਰਿਸ਼ਟ, ਅਗੋਚਰ, ਅਲੱਖ ਪ੍ਰਭੂ (*ਨਿਰੰਜਨੁ*) ਨੂੰ ਗੁਰਮੁਖ ਵਿਅਕਤੀ ਅੱਖਾਂ ਨਾਲ ਵੇਖ ਲੈਂਦਾ ਹੈ।੧੨।

**ਸਲੋਕ ਮ. ੩ :** (ਜੋ ਵਿਅਕਤੀ) ਆਪਣੇ ਸਤਿਗੁਰੂ ਦੀ ਸੇਵਾ ਕਰਦਾ ਹੈ, ਉਹ (ਆਪਣਾ) ਸਿਰ ਲੇਖੈ ਲਗਾ ਦਿੰਦਾ ਹੈ (ਭਾਵ ਜੀਵਨ-ਮਨੋਰਥ ਸਫਲ ਕਰ ਲੈਂਦਾ ਹੈ)। (ਅਜਿਹੇ ਧਰਮ-ਸਾਧਕ) ਆਪਣੇ ਅੰਦਰੋਂ ਆਪਣੇਪਨ ਦੀ ਭਾਵਨਾ ਨੂੰ ਨਸ਼ਟ ਕਰਕੇ ਸੱਚੇ ਨਾਮ ਵਿਚ (ਆਪਣਾ) ਚਿੱਤ ਲਗਾ ਲੈਂਦੇ ਹਨ। ਜਿਨ੍ਹਾਂ ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ, ਉਹ ਵਿਅਰਥ ਵਿਚ (ਆਪਣਾ) ਜਨਮ ਬਰਬਾਦ ਕਰ ਲੈਂਦੇ ਹਨ। ਨਾਨਕ (ਦਾ ਕਥਨ ਹੈ ਕਿ) ਜੋ ਉਸ ਪਰਮਾਤਮਾ ਨੂੰ ਚੰਗਾ ਲਗਦਾ ਹੈ, ਉਹੀ ਕਰਦਾ ਹੈ, (ਉਸ ਨੂੰ) ਕੁਝ ਵੀ ਕਿਹਾ ਨਹੀਂ ਜਾ ਸਕਦਾ।੧।



Sri Satguru Jagjit Singh Ji eLibrary NamdhariElibrary@gmail.com

ਮਃ ੩ ॥
ਮਨੁ ਵੇਕਾਰੀ ਵੇੜਿਆ ਵੇਕਾਰਾ ਕਰਮ ਕਮਾਇ ॥
ਦੂਜੈ ਭਾਇ ਅਗਿਆਨੀ ਪੂਜਦੇ ਦਰਗਹ ਮਿਲੈ ਸਜਾਇ ॥
ਆਤਮ ਦੇਉ ਪੂਜੀਐ ਬਿਨੁ ਸਤਿਗੁਰ ਬੂਝ ਨ ਪਾਇ ॥
ਜਪੁ ਤਪੁ ਸੰਜਮੁ ਭਾਣਾ ਸਤਿਗੁਰੂ ਕਾ ਕਰਮੀ ਪਲੈ ਪਾਇ ॥
ਨਾਨਕ ਸੇਵਾ ਸੁਰਤਿ ਕਮਾਵਣੀ ਜੋ ਹਰਿ ਭਾਵੈ ਸੋ ਥਾਇ ਪਾਇ ॥੨॥

ਪਉੜੀ ॥
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਦਾ ਸੁਖੁ ਹੋਵੈ ਦਿਨੁ ਰਾਤੀ ॥
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਸਿਮਰਤ ਸਭਿ ਕਿਲਵਿਖ ਪਾਪ ਲਹਾਤੀ ॥
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਜਿਤੁ ਦਾਲਦੁ ਦੁਖ ਭੁਖ ਸਭ ਲਹਿ ਜਾਤੀ ॥
ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥
ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥੧੩॥

ਸਲੋਕ ਮਃ ੩ ॥
ਸਤਿਗੁਰੁ ਜਿਨੀ ਨ ਸੇਵਿਓ ਸਬਦਿ ਨ ਕੀਤੋ ਵੀਚਾਰੁ ॥
ਅੰਤਰਿ ਗਿਆਨੁ ਨ ਆਇਓ ਮਿਰਤਕੁ ਹੈ ਸੰਸਾਰਿ ॥
ਲਖ ਚਉਰਾਸੀਹ ਫੇਰੁ ਪਇਆ ਮਰਿ ਜੰਮੈ ਹੋਇ ਖੁਆਰੁ ॥
ਸਤਿਗੁਰ ਕੀ ਸੇਵਾ ਸੋ ਕਰੇ ਜਿਸ ਨੋ ਆਪਿ ਕਰਾਏ ਸੋਇ ॥
ਸਤਿਗੁਰ ਵਿਚਿ ਨਾਮੁ ਨਿਧਾਨੁ ਹੈ ਕਰਮਿ ਪਰਾਪਤਿ ਹੋਇ ॥
ਸਚਿ ਰਤੇ ਗੁਰ ਸਬਦ ਸਿਉ ਤਿਨ ਸਚੀ ਸਦਾ ਲਿਵ ਹੋਇ ॥
ਨਾਨਕ ਜਿਸ ਨੋ ਮੇਲੇ ਨ ਵਿਛੁੜੈ ਸਹਜਿ ਸਮਾਵੈ ਸੋਇ ॥੧॥

ਮਃ ੩ ॥
ਸੋ ਭਗਉਤੀ ਜੁੋ ਭਗਵੰਤੈ ਜਾਣੈ ॥ ਗੁਰ ਪਰਸਾਦੀ ਆਪੁ ਪਛਾਣੈ ॥
ਧਾਵਤੁ ਰਾਖੈ ਇਕਤੁ ਘਰਿ ਆਣੈ ॥ ਜੀਵਤੁ ਮਰੈ ਹਰਿ ਨਾਮੁ ਵਖਾਣੈ ॥
ਐਸਾ ਭਗਉਤੀ ਉਤਮੁ ਹੋਇ ॥ ਨਾਨਕ ਸਚਿ ਸਮਾਵੈ ਸੋਇ ॥੨॥

ਮਃ ੩ ॥
ਅੰਤਰਿ ਕਪਟੁ ਭਗਉਤੀ ਕਹਾਏ ॥ ਪਾਖੰਡਿ ਪਾਰਬ੍ਰਹਮੁ ਕਦੇ ਨ ਪਾਏ ॥
ਪਰ ਨਿੰਦਾ ਕਰੇ ਅੰਤਰਿ ਮਲੁ ਲਾਏ ॥ ਬਾਹਰਿ ਮਲੁ ਧੋਵੈ ਮਨ ਕੀ ਜੂਠਿ ਨ ਜਾਏ ॥
ਸਤਸੰਗਤਿ ਸਿਉ ਬਾਦੁ ਰਚਾਏ ॥ ਅਨਦਿਨੁ ਦੁਖੀਆ ਦੂਜੈ ਭਾਇ ਰਚਾਏ ॥
ਹਰਿ ਨਾਮੁ ਨ ਚੇਤੈ ਬਹੁ ਕਰਮ ਕਮਾਏ ॥



Sri Satguru Jagjit Singh Ji eLibrary NamdhariElibrary@gmail.com

**ਮ. ੩ :** ਵਿਕਾਰਾਂ ਨਾਲ ਘਿਰਿਆ ਮਨ ਵਿਕਾਰ-ਗ੍ਰਸਤ ਕਰਮ ਹੀ ਕਰਦਾ ਹੈ। (ਜੋ) ਅਗਿਆਨੀ ਦ੍ਵੈਤ-ਭਾਵ ਵਿਚ ਲਗ ਕੇ (ਮਾਇਆ ਦੀ) ਪੂਜਾ ਕਰਦੇ ਹਨ, (ਉਨ੍ਹਾਂ ਨੂੰ) ਈਸ਼ਵਰੀ ਦਰਗਾਹ ਵਿਚ ਦੰਡ ਮਿਲਦਾ ਹੈ। (ਇਸ ਲਈ ਹਮੇਸ਼ਾਂ) ਪਰਮਾਤਮਾ (*ਆਤਮ ਦੇਉ*) ਦੀ ਉਪਾਸਨਾ ਕਰਨੀ ਚਾਹੀਦੀ ਹੈ, (ਪਰ ਇਸ ਗੱਲ ਦੀ) ਸੂਝ ਗੁਰੂ ਤੋਂ ਬਿਨਾ ਪ੍ਰਾਪਤ ਨਹੀਂ ਹੁੰਦੀ। ਸਤਿਗੁਰੂ ਦੇ ਭਾਣੇ ਨੂੰ ਮੰਨਣਾ ਹੀ (ਅਸਲ ਵਿਚ) ਜਪ, ਤਪ ਅਤੇ ਸੰਜਮ ਹਨ। (ਪਰ ਇਹ ਸੂਝ ਗੁਰੂ ਦੀ) ਕ੍ਰਿਪਾ ਨਾਲ ਹੀ ਪ੍ਰਾਪਤ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਸਤਿਗੁਰੂ ਦੀ) ਸੇਵਾ (ਸ਼ਬਦ ਵਿਚ) ਸੁਰਤਿ ਨੂੰ ਜੋੜਨ ਨਾਲ ਹੀ ਕਮਾਈ ਜਾ ਸਕਦੀ ਹੈ। ਹੁੰਦਾ ਉਹੀ ਕੁਝ ਹੈ ਜੋ ਪਰਮਾਤਮਾ ਨੂੰ ਚੰਗਾ ਲਗਦਾ ਹੈ।੨।

**ਪਉੜੀ :** ਹੇ ਮੇਰੇ ਮਨ ! ਹਰਿ-ਨਾਮ ਦਾ ਸਿਮਰਨ ਕਰੋ (ਜਿਸ ਕਰਕੇ) ਸਦਾ ਦਿਨ-ਰਾਤ ਆਨੰਦ ਪ੍ਰਾਪਤ ਹੁੰਦਾ ਰਹੇ। ਹੇ ਮੇਰੇ ਮਨ! ਹਰਿ-ਨਾਮ ਦੀ ਆਰਾਧਨਾ ਕਰੋ ਜਿਸ ਦੇ ਸਿਮਰਨ ਨਾਲ ਸਾਰੇ ਪਾਪ ਅਤੇ ਦੋਸ਼ ਉਤਰ ਜਾਂਦੇ ਹਨ। ਹੇ ਮੇਰੇ ਮਨ! ਹਰਿ-ਨਾਮ ਦੀ ਸਾਧਨਾ ਕਰੋ ਜਿਸ ਨਾਲ ਦਰਿਦਰ ਦਾ ਸਭ ਦੁਖ ਅਤੇ ਭੁਖ ਦੂਰ ਹੋ ਜਾਂਦੀ ਹੈ। ਹੇ ਮੇਰੇ ਮਨ! ਹਰਿ-ਨਾਮ ਦਾ ਜਾਪ ਕਰੋ (ਜਿਸ ਰਾਹੀਂ) ਮੁਖ ਵਿਚ ਗੁਰੂ ਦੀ ਸਿਖਿਆ ਪ੍ਰਤਿ ਪ੍ਰੇਮ ਦੀ ਭਾਵਨਾ ਵਿਕਸਿਤ ਹੋ ਜਾਂਦੀ ਹੈ। ਜਿਸ ਦੇ ਮੁਖ-ਮਸਤਕ ਉਤੇ ਧੁਰ ਦਰਗਾਹ ਤੋਂ ਪ੍ਰਭੂ ਨੇ ਭਾਗ-ਰੇਖਾ ਲਿਖੀ ਹੋਈ ਹੈ, ਪਰਮਾਤਮਾ ਉਸੇ ਮੁਖ ਤੋਂ ਨਾਮ ਦਾ ਜਾਪ ਕਰਵਾਉਂਦਾ ਹੈ।੧੩।

**ਸਲੋਕ ਮ. ੩ :** ਜਿਨ੍ਹਾਂ (ਵਿਅਕਤੀਆਂ) ਨੇ ਸਤਿਗੁਰੂ ਦੀ ਸੇਵਾ ਨਹੀਂ ਕੀਤੀ ਅਤੇ (ਉਸ ਦੇ) ਸ਼ਬਦ ਉਤੇ ਵਿਚਾਰ ਨਹੀਂ ਕੀਤਾ, (ਉਨ੍ਹਾਂ ਦੇ) ਹਿਰਦੇ ਵਿਚ ਗਿਆਨ ਦਾ ਚਾਨਣ ਨਹੀਂ ਹੋਇਆ, (ਉਹ ਲੋਕ) ਸੰਸਾਰ ਵਿਚ ਮੋਏ ਹੋਇਆਂ (ਵਰਗੇ ਹਨ)। (ਉਨ੍ਹਾਂ ਨੂੰ) ਚੌਰਾਸੀ ਲਖ ਜੂਨਾਂ ਦਾ ਚੱਕਰ ਕਟਣਾ ਪੈਂਦਾ ਹੈ ਅਤੇ ਉਹ ਜਨਮ-ਮਰਨ (ਦੀ ਪ੍ਰਕ੍ਰਿਆ ਵਿਚ) ਖੁਆਰ ਹੁੰਦੇ ਹਨ। ਸਤਿਗੁਰੂ ਦੀ (ਅਸਲੋਂ) ਉਹੀ ਸੇਵਾ ਕਰ ਸਕਦਾ ਹੈ ਜਿਸ ਨੂੰ ਉਹ ਆਪ (ਸੇਵਾ ਕਰਨ ਲਈ) ਪ੍ਰੇਰਿਤ ਕਰਦਾ ਹੈ। ਸਤਿਗੁਰੂ (ਦੇ ਹਿਰਦੇ) ਵਿਚ ਨਾਮ ਦਾ ਖ਼ਜ਼ਾਨਾ ਹੈ (ਜੋ ਉਸ ਦੀ) ਬਖ਼ਸ਼ਿਸ਼ ਦੁਆਰਾ ਪ੍ਰਾਪਤ ਹੁੰਦਾ ਹੈ। (ਜੋ ਸਾਧਕ) ਗੁਰੂ ਦੇ ਸ਼ਬਦ ਨਾਲ ਸੱਚੇ ਨਾਮ ਵਿਚ ਰੰਗੇ ਹੋਏ ਹਨ, ਉਨ੍ਹਾਂ ਦੀ (ਨਾਮ ਵਿਚ ਲਗੀ) ਲਿਵ ਸਦਾ ਸੱਚੀ ਹੁੰਦੀ ਹੈ (ਅਰਥਾਤ ਅਖੰਡ ਜਾਂ ਅਟੁਟ ਹੁੰਦੀ ਹੈ)। ਨਾਨਕ (ਦਾ ਕਥਨ ਹੈ ਕਿ ਪਰਮਾਤਮਾ) ਜਿਸ ਨੂੰ ਆਪਣੇ ਨਾਲ ਮਿਲਾ ਲੈਂਦਾ ਹੈ (ਉਹ ਫਿਰ ਕਦੇ ਵੀ) ਵਿਛੜਦਾ ਨਹੀਂ ਹੈ। ਉਹ ਸਦਾ ਸਹਿਜ ਅਵਸਥਾ ਵਿਚ ਟਿਕਿਆ ਰਹਿੰਦਾ ਹੈ।੧।

**ਮ. ੩ :** (ਸੱਚੇ ਅਰਥਾਂ ਵਿਚ) ਭਗਤੀਆ ਸਾਧਕ (*ਭਗਉਤੀ*) ਉਹ ਹੈ ਜੋ ਭਗਵਾਨ ਨੂੰ ਜਾਣ ਲੈਂਦਾ ਹੈ (ਉਸ ਦੇ ਭੇਦ ਨੂੰ ਪਾ ਲੈਂਦਾ ਹੈ) ਅਤੇ ਗੁਰੂ ਦੀ ਕ੍ਰਿਪਾ ਨਾਲ ਆਪਣੇ ਆਪ ਦੀ ਪਛਾਣ ਕਰ ਲੈਂਦਾ ਹੈ। (ਮਨ ਨੂੰ ਵਿਕਾਰਾਂ ਵਲ) ਭਜਣੋ ਰੋਕਦਾ ਹੈ ਅਤੇ (ਉਸ ਨੂੰ) ਇਕੋ (ਈਸ਼ਵਰੀ) ਠਿਕਾਣੇ ਉਤੇ ਕੇਂਦ੍ਰਿਤ ਕਰਦਾ ਹੈ। (ਉਹ) ਜੀਉਂਦਾ ਹੋਇਆ ਮਰਦਾ ਹੈ (ਭਾਵ-ਵਿਕਾਰਾਂ ਦਾ ਤਿਆਗ ਕਰ ਦਿੰਦਾ ਹੈ) ਅਤੇ ਹਰਿ-ਨਾਮ ਦਾ ਬਖਾਨ ਕਰਦਾ ਹੈ। ਅਜਿਹੇ (ਆਚਾਰ ਵਾਲਾ) ਭਗਤੀਆ ਸਾਧਕ ਉਤਮ ਹੁੰਦਾ ਹੈ। ਹੇ ਨਾਨਕ! ਉਹ ਸਤਿਸਰੂਪ ਪਰਮਾਤਮਾ ਵਿਚ (ਸਥਾਈ ਤੌਰ 'ਤੇ) ਸਮਾ ਜਾਂਦਾ ਹੈ।੨।

**ਮ. ੩ :** (ਜਿਸ ਵਿਅਕਤੀ ਦੇ) ਅੰਦਰ ਕਪਟ ਹੈ, (ਪਰ ਆਪਣੇ ਆਪ ਨੂੰ) ਭਗਤੀਆ ਸਾਧਕ ਅਖਵਾਉਂਦਾ ਹੈ, (ਉਹ ਇਸ) ਪਾਖੰਡ ਦੁਆਰਾ ਪਰਮਾਤਮਾ ਨੂੰ ਕਦੇ ਵੀ ਪ੍ਰਾਪਤ ਨਹੀਂ ਕਰ ਸਕਦਾ। (ਜੋ ਵਿਅਕਤੀ) ਪਰਾਈ ਨਿੰਦਿਆ ਕਰਕੇ ਆਪਣੇ ਹਿਰਦੇ ਉਤੇ ਮੈਲ ਲਗਾਉਂਦਾ ਹੈ, ਬਾਹਰਲੀ ਮੈਲ ਨੂੰ (ਇਸ਼ਨਾਨ ਰਾਹੀਂ) ਧੋਂਦਾ ਹੈ (ਪਰ ਅਜਿਹਾ ਕਰਨ ਨਾਲ) ਮਨ ਦੀ ਜੂਠ ਦੂਰ ਨਹੀਂ ਹੋ ਸਕਦੀ। (ਜੋ ਵਿਅਕਤੀ) ਸਤਿਸੰਗਤ ਨਾਲ ਵਿਵਾਦ ਖੜਾ ਕਰੀ ਰਖਦਾ ਹੈ, (ਉਹ) ਦ੍ਵੈਤ-ਭਾਵ ਵਿਚ ਲਗੇ ਹੋਣ ਕਾਰਣ ਹਰ ਰੋਜ਼ ਦੁਖੀ ਹੁੰਦਾ ਹੈ। (ਉਹ) ਹਰਿ-ਨਾਮ ਨੂੰ ਚੇਤੇ ਨ ਕਰਕੇ ਬਹੁਤ ਸਾਰੇ ਕਰਮ-ਕਾਂਡ ਕਰਦਾ ਹੈ। (ਉਸ ਦੇ



Sri Satguru Jagjit Singh Ji eLibrary NamdhariElibrary@gmail.com

ਪੂਰਬ ਲਿਖਿਆ ਸੁ ਮੇਟਣਾ ਨ ਜਾਏ ॥ ਨਾਨਕ ਬਿਨੁ ਸਤਿਗੁਰ ਸੇਵੇ ਮੋਖੁ ਨ ਪਾਏ ॥੩॥

ਪਉੜੀ ॥
ਸਤਿਗੁਰੁ ਜਿਨੀ ਧਿਆਇਆ ਸੇ ਕੜਿ ਨ ਸਵਾਹੀ ॥
ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ ॥
ਸਤਿਗੁਰੁ ਜਿਨੀ ਧਿਆਇਆ ਤਿਨ ਜਮ ਡਰੁ ਨਾਹੀ ॥
ਜਿਨ ਕਉ ਹੋਆ ਕ੍ਰਿਪਾਲੁ ਹਰਿ ਸੇ ਸਤਿਗੁਰ ਪੈਰੀ ਪਾਹੀ ॥
ਤਿਨ ਐਥੈ ਓਥੈ ਮੁਖ ਉਜਲੇ ਹਰਿ ਦਰਗਹ ਪੈਧੇ ਜਾਹੀ ॥੧੪॥

ਸਲੋਕ ਮਃ ੨ ॥
ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਦੀਜੈ ਡਾਰਿ ॥
ਨਾਨਕ ਜਿਸੁ ਪਿੰਜਰ ਮਹਿ ਬਿਰਹਾ ਨਹੀ ਸੋ ਪਿੰਜਰੁ ਲੈ ਜਾਰਿ ॥੧॥

ਮਃ ੫ ॥
ਮੁੰਢਹੁ ਭੁਲੀ ਨਾਨਕਾ ਫਿਰਿ ਫਿਰਿ ਜਨਮਿ ਮੁਈਆਸੁ ॥
ਕਸਤੂਰੀ ਕੈ ਭੋਲੜੈ ਗੰਦੇ ਡੁੰਮਿ ਪਈਆਸੁ ॥੨॥

ਪਉੜੀ ॥
ਸੋ ਐਸਾ ਹਰਿ ਨਾਮੁ ਧਿਆਈਐ ਮਨ ਮੇਰੇ ਜੋ ਸਭਨਾ ਉਪਰਿ ਹੁਕਮੁ ਚਲਾਏ ॥
ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੋ ਅੰਤੀ ਅਉਸਰਿ ਲਏ ਛਡਾਏ ॥
ਸੋ ਐਸਾ ਹਰਿ ਨਾਮੁ ਜਪੀਐ ਮਨ ਮੇਰੇ ਜੁ ਮਨ ਕੀ ਤ੍ਰਿਸਨਾ ਸਭ ਭੁਖ ਗਵਾਏ ॥
ਸੋ ਗੁਰਮੁਖਿ ਨਾਮੁ ਜਪਿਆ ਵਡਭਾਗੀ ਤਿਨ ਨਿੰਦਕ ਦੁਸਟ ਸਭਿ ਪੈਰੀ ਪਾਏ ॥
ਨਾਨਕ ਨਾਮੁ ਅਰਾਧਿ ਸਭਨਾ ਤੇ ਵਡਾ ਸਭਿ ਨਾਵੈ ਅਗੈ ਆਣਿ ਨਿਵਾਏ ॥੧੫॥

ਸਲੋਕ ਮਃ ੩ ॥
ਵੇਸ ਕਰੇ ਕੁਰੂਪਿ ਕੁਲਖਣੀ ਮਨਿ ਖੋਟੈ ਕੂੜਿਆਰਿ ॥
ਪਿਰ ਕੈ ਭਾਣੈ ਨਾ ਚਲੈ ਹੁਕਮੁ ਕਰੇ ਗਾਵਾਰਿ ॥
ਗੁਰ ਕੈ ਭਾਣੈ ਜੋ ਚਲੈ ਸਭਿ ਦੁਖ ਨਿਵਾਰਣਹਾਰਿ ॥
ਲਿਖਿਆ ਮੇਟਿ ਨ ਸਕੀਐ ਜੋ ਧੁਰਿ ਲਿਖਿਆ ਕਰਤਾਰਿ ॥
ਮਨੁ ਤਨੁ ਸਉਪੇ ਕੰਤ ਕਉ ਸਬਦੇ ਧਰੇ ਪਿਆਰੁ ॥
ਬਿਨੁ ਨਾਵੈ ਕਿਨੈ ਨ ਪਾਇਆ ਦੇਖਹੁ ਰਿਦੈ ਬੀਚਾਰਿ ॥
ਨਾਨਕ ਸਾ ਸੁਆਲਿਓ ਸੁਲਖਣੀ ਜਿ ਰਾਵੀ ਸਿਰਜਨਹਾਰਿ ॥੧॥

ਮਃ ੩ ॥
ਮਾਇਆ ਮੋਹੁ ਗੁਬਾਰੁ ਹੈ ਤਿਸ ਦਾ ਨ ਦਿਸੈ ਉਰਵਾਰੁ ਨ ਪਾਰੁ ॥
ਮਨਮੁਖ ਅਗਿਆਨੀ ਮਹਾ ਦੁਖੁ ਪਾਇਦੇ ਡੁਬੇ ਹਰਿ ਨਾਮੁ ਵਿਸਾਰਿ ॥



Sri Satguru Jagjit Singh Ji eLibrary NamdhariElibrary@gmail.com

ਭਾਗਾਂ ਵਿਚ ਜੋ) ਧੁਰ ਦਰਗਾਹੋਂ ਲਿਖਿਆ ਹੋਇਆ ਹੈ, ਉਹ ਮਿਟਾਇਆ ਨਹੀਂ ਜਾ ਸਕਦਾ। ਨਾਨਕ (ਦਾ ਕਥਨ ਹੈ ਕਿ) ਸਤਿਗੁਰੂ ਦੀ ਉਪਾਸਨਾ ਤੋਂ ਬਿਨਾ ਮੋਖ ਦੀ ਪ੍ਰਾਪਤੀ ਨਹੀਂ ਹੁੰਦੀ।੩।

**ਪਉੜੀ :** ਜਿਨ੍ਹਾਂ ਨੇ ਸਤਿਗੁਰੂ ਦੀ ਆਰਾਧਨਾ ਕੀਤੀ ਹੈ ਉਹ ਸੜ ਸੜ (*ਕੜਿ*) ਕੇ ਸਆਹ (*ਸਵਾਹੀ*) ਨਹੀਂ ਹੁੰਦੇ। ਜਿਨ੍ਹਾਂ ਨੇ ਸਤਿਗੁਰੂ ਦੀ ਉਪਾਸਨਾ ਕੀਤੀ ਹੈ, ਉਹ (ਦੁਨਿਆਵੀ ਪ੍ਰਲੋਭਨਾਂ ਵਲੋਂ ਸਦਾ) ਰਜੇ ਹੋਏ ਤ੍ਰਿਪਤ ਰਹਿੰਦੇ ਹਨ। ਜਿਨ੍ਹਾਂ ਨੇ ਸਤਿਗੁਰੂ ਦੀ ਸੇਵਾ ਕੀਤੀ ਹੈ, ਉਨ੍ਹਾਂ ਨੂੰ ਜਮ ਦਾ ਡਰ ਨਹੀਂ ਹੁੰਦਾ। ਜਿਨ੍ਹਾਂ ਉਤੇ ਪਰਮਾਤਮਾ ਕ੍ਰਿਪਾਲੂ ਹੁੰਦਾ ਹੈ, ਉਹ ਸਤਿਗੁਰੂ ਦੀ ਚਰਣ ਸ਼ਰਣ ਪ੍ਰਾਪਤ ਕਰਦੇ ਹਨ। ਉਨ੍ਹਾਂ ਦੇ ਲੋਕ-ਪਰਲੋਕ ਵਿਚ ਮੁਖ ਉਜਲੇ ਹੁੰਦੇ ਹਨ ਅਤੇ ਹਰਿ ਦੇ ਦੁਆਰ ਉਤੇ ਜਾ ਕੇ ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ।੧੪।

**ਸਲੋਕ ਮ. ੨ :** ਜੋ ਸਿਰ ਪਰਮਾਤਮਾ (*ਸਾਂਈ*) ਅਗੇ ਨਹੀਂ ਝੁਕਦਾ, ਉਸ ਸਿਰ ਨੂੰ ਪਰੇ ਸੁਟ ਦੇਣਾ ਜਾਂ ਤਿਆਗ ਦੇਣਾ ਹੀ (ਉਚਿਤ ਹੈ)। ਹੇ ਨਾਨਕ! ਜਿਸ ਸ਼ਰੀਰ (*ਪਿੰਜਰ*) ਵਿਚ ਪ੍ਰੇਮ ਦੀ ਭਾਵਨਾ ਨਹੀਂ, ਉਸ ਸ਼ਰੀਰ ਨੂੰ ਸਾੜ ਦੇਣਾ ਚਾਹੀਦਾ ਹੈ।੧।

**ਮ.੫ :** ਹੇ ਨਾਨਕ! (ਜੋ ਜੀਵ ਰੂਪ ਇਸਤਰੀ ਅਧਿਆਤਮਿਕ ਸਾਧਨਾ ਦੇ) ਆਰੰਭ ਵਿਚ ਹੀ ਭੁਲ ਜਾਂਦੀ ਹੈ (ਅਰਥਾਤ ਪਰਮਾਤਮਾ ਦੀ ਥਾਂ ਮਾਇਆ ਦੇ ਚੱਕਰ ਵਿਚ ਫਸ ਜਾਂਦੀ ਹੈ, ਉਹ) ਬਾਰ ਬਾਰ ਜੰਮਦੀ ਅਤੇ ਮਰਦੀ ਹੈ (ਅਰਥਾਤ ਆਵਾਗਵਣ ਦੇ ਗੇੜ ਵਿਚ ਪਈ ਰਹਿੰਦੀ ਹੈ)। (ਉਹ) ਹਿਰਨ ਵਾਂਗ ਕਸਤੂਰੀ ਦੇ ਭੁਲੇਖੇ ਵਿਚ ਗੰਦੇ ਟੋਏ ਵਿਚ ਡਿਗਦੀ ਹੈ।੨।

**ਪਉੜੀ :** ਹੇ ਮੇਰੇ ਮਨ! ਉਸ ਅਜਿਹੇ ਪਰਮਾਤਮਾ ਦੇ ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ, ਜੋ ਸਭ ਉਪਰ ਆਪਣਾ ਹੁਕਮ ਚਲਾਉਂਦਾ ਹੈ। ਹੇ ਮੇਰੇ ਮਨ! ਉਸ ਅਜਿਹੇ ਹਰਿ-ਨਾਮ ਨੂੰ ਜਪਣਾ ਚਾਹੀਦਾ ਹੈ ਜੋ ਅੰਤ-ਕਾਲ ਵਿਚ (ਜਮ ਦੇ ਡਰ ਤੋਂ) ਮੁਕਤ ਕਰਾ ਦਿੰਦਾ ਹੈ। ਹੇ ਮੇਰੇ ਮਨ! ਉਸ ਅਜਿਹੇ ਹਰਿ-ਨਾਮ ਨੂੰ ਸਿਮਰਨਾ ਚਾਹੀਦਾ ਹੈ ਜੋ ਮਨ ਦੀ ਸਾਰੀ ਤ੍ਰਿਸ਼ਨਾ ਅਤੇ ਭੁਖ ਮਿਟਾ ਦਿੰਦਾ ਹੋਵੇ। ਜਿਨ੍ਹਾਂ ਗੁਰਮੁਖਾਂ ਨੇ ਨਾਮ ਜਪਿਆ ਹੈ, ਉਹ ਵਡਭਾਗੀ ਹਨ, ਸਭ ਨਿੰਦਕ ਅਤੇ ਦੁਸ਼ਟ ਉਨ੍ਹਾਂ ਦੇ ਪੈਰੀਂ ਆ ਪੈਂਦੇ ਹਨ। ਨਾਨਕ (ਦਾ ਕਥਨ ਹੈ ਕਿ) ਨਾਮ ਦੀ ਆਰਾਧਨਾ ਕਰ, (ਇਹ ਸਾਧਨਾ) ਸਰਬ ਸ੍ਰੇਸ਼ਠ ਹੈ। (ਪਰਮਾਤਮਾ ਨੇ) ਸਭ ਨੂੰ ਨਾਮ ਅਗੇ ਨਤ-ਮਸਤਕ ਕਰ ਦਿੱਤਾ ਹੈ।੧੫।

**ਸਲੋਕ ਮ. ੩ :** ਕੁਰੂਪ ਅਤੇ ਕੁਲੱਛਣੀ (ਜੀਵ ਰੂਪ ਇਸਤਰੀ ਸੋਹਾਗਣਾਂ ਵਾਂਗ) ਸੁਸਜਿਤ ਹੋਣ ਦਾ ਯਤਨ ਕਰਦੀ ਹੈ, (ਪਰ ਉਹ) ਖੋਟੇ ਮਨ ਵਾਲੀ ਅਤੇ ਝੂਠੀ ਹੈ। (ਉਹ) ਪ੍ਰੀਤਮ ਦੇ ਭਾਣੇ ਵਿਚ ਨਹੀਂ ਚਲਦੀ, ਸਗੋਂ ਉਹ ਮੂਰਖ (ਪਤੀ ਉਪਰ) ਹੁਕਮ ਚਲਾਉਂਦੀ ਹੈ। ਜੋ (ਜੀਵ ਰੂਪ ਇਸਤਰੀ) ਗੁਰੂ ਦੀ ਇੱਛਾ ਅਨੁਸਾਰ ਚਲਦੀ ਹੈ, (ਉਹ ਆਪਣੇ) ਸਾਰੇ ਦੁਖਾਂ ਦਾ ਨਿਵਾਰਣ ਕਰ ਲੈਂਦੀ ਹੈ। ਪਰਮਾਤਮਾ ਨੇ ਜੋ ਧੁਰੋਂ ਲਿਖ ਦਿੱਤਾ ਹੈ, ਉਸ ਲਿਖੇ ਹੋਏ ਲੇਖ ਨੂੰ ਕਿਸੇ ਤੋਂ ਮਿਟਾਇਆ ਨਹੀਂ ਜਾ ਸਕਦਾ। (ਸ਼ੁੱਧ ਆਚਾਰ ਵਾਲੀ ਸੋਹਾਗਣ ਜੀਵ-ਇਸਤਰੀ) ਆਪਣਾ ਮਨ ਅਤੇ ਤਨ ਪਤੀ-ਪਰਮਾਤਮਾ ਨੂੰ ਸਮਰਪਿਤ ਕਰਦੀ ਹੈ ਅਤੇ ਗੁਰੂ ਦੇ ਸ਼ਬਦ ਨਾਲ ਪ੍ਰੇਮ ਕਰਦੀ ਹੈ। ਬਿਨਾ (ਸੱਚੇ) ਨਾਮ (ਦੀ ਆਰਾਧਨਾ ਦੇ) ਕਿਸੇ ਨੇ ਵੀ (ਪਰਮਾਤਮਾ ਨੂੰ) ਪ੍ਰਾਪਤ ਨਹੀਂ ਕੀਤਾ, (ਇਸ ਗੱਲ ਬਾਰੇ) ਹਿਰਦੇ ਵਿਚ ਵਿਚਾਰ ਕਰਕੇ ਵੇਖ ਲਵੋ। ਹੇ ਨਾਨਕ! ਸੋਹਣੀ ਅਤੇ ਸੁਲੱਛਣੀ (ਜੀਵ-ਰੂਪ ਇਸਤਰੀ) ਉਹੀ ਹੈ ਜਿਸ ਨੂੰ ਸਿਰਜਨਹਾਰ ਪ੍ਰਭੂ ਨੇ ਸੰਯੋਗ-ਸੁਖ ਪ੍ਰਦਾਨ ਕੀਤਾ ਹੈ।੧।

**ਮ. ੩ :** ਮਾਇਆ (ਅਸਲ ਵਿਚ) ਮੋਹ ਦਾ ਅੰਧਕਾਰ ਹੈ, ਜਿਸ ਦਾ ਉਰਲਾ ਅਤੇ ਪਰਲਾ ਪਾਸਾ ਨਹੀਂ ਦਿਸਦਾ। ਮਨਮੁਖ ਅਗਿਆਨੀ ਵਿਅਕਤੀ ਹਰਿ-ਨਾਮ ਨੂੰ ਭੁਲਾ ਕੇ (ਉਸ ਅੰਧਕਾਰ ਵਿਚ) ਡੁਬੇ ਹੋਏ (ਅਰਥਾਤ ਗਵਾਚੇ ਹੋਏ) ਬਹੁਤ ਦੁਖ ਪਾਉਂਦੇ ਹਨ। (ਹਰ ਰੋਜ਼) ਸਵੇਰੇ ਉਠ ਕੇ ਬਹੁਤ ਸਾਰੇ ਕਰਮ-ਕਾਂਡ



Sri Satguru Jagjit Singh Ji eLibrary NamdhariElibrary@gmail.com

ਭਲਕੇ ਉਠਿ ਬਹੁ ਕਰਮ ਕਮਾਵਹਿ ਦੂਜੈ ਭਾਇ ਪਿਆਰੁ ॥
ਸਤਿਗੁਰੁ ਸੇਵਹਿ ਆਪਣਾ ਭਉਜਲੁ ਉਤਰੇ ਪਾਰਿ ॥
ਨਾਨਕ ਗੁਰਮੁਖਿ ਸਚਿ ਸਮਾਵਹਿ ਸਚੁ ਨਾਮੁ ਉਰ ਧਾਰਿ ॥੨॥

ਪਉੜੀ ॥
ਹਰਿ ਜਲਿ ਥਲਿ ਮਹੀਅਲਿ ਭਰਪੂਰਿ ਦੂਜਾ ਨਾਹਿ ਕੋਇ ॥
ਹਰਿ ਆਪਿ ਬਹਿ ਕਰੇ ਨਿਆਉ ਕੂੜਿਆਰ ਸਭ ਮਾਰਿ ਕਢੋਇ ॥
ਸਚਿਆਰਾ ਦੇਇ ਵਡਿਆਈ ਹਰਿ ਧਰਮ ਨਿਆਉ ਕੀਓਇ ॥
ਸਭ ਹਰਿ ਕੀ ਕਰਹੁ ਉਸਤਤਿ ਜਿਨਿ ਗਰੀਬ ਅਨਾਥ ਰਾਖਿ ਲੀਓਇ ॥
ਜੈਕਾਰੁ ਕੀਓ ਧਰਮੀਆ ਕਾ ਪਾਪੀ ਕਉ ਡੰਡੁ ਦੀਓਇ ॥੧੬॥

ਸਲੋਕ ਮਃ ੩ ॥
ਮਨਮੁਖ ਮੈਲੀ ਕਾਮਣੀ ਕੁਲਖਣੀ ਕੁਨਾਰਿ ॥
ਪਿਰੁ ਛੋਡਿਆ ਘਰਿ ਆਪਣਾ ਪਰ ਪੁਰਖੈ ਨਾਲਿ ਪਿਆਰੁ ॥
ਤ੍ਰਿਸਨਾ ਕਦੇ ਨ ਚੁਕਈ ਜਲਦੀ ਕਰੇ ਪੂਕਾਰ ॥
ਨਾਨਕ ਬਿਨੁ ਨਾਵੈ ਕੁਰੂਪਿ ਕੁਸੋਹਣੀ ਪਰਹਰਿ ਛੋਡੀ ਭਤਾਰਿ ॥੧॥

ਮਃ ੩ ॥
ਸਬਦਿ ਰਤੀ ਸੋਹਾਗਣੀ ਸਤਿਗੁਰ ਕੈ ਭਾਇ ਪਿਆਰਿ ॥
ਸਦਾ ਰਾਵੇ ਪਿਰੁ ਆਪਣਾ ਸਚੈ ਪ੍ਰੇਮਿ ਪਿਆਰਿ ॥
ਅਤਿ ਸੁਆਲਿਉ ਸੁੰਦਰੀ ਸੋਭਾਵੰਤੀ ਨਾਰਿ ॥
ਨਾਨਕ ਨਾਮਿ ਸੋਹਾਗਣੀ ਮੇਲੀ ਮੇਲਣਹਾਰਿ ॥੨॥

ਪਉੜੀ ॥
ਹਰਿ ਤੇਰੀ ਸਭ ਕਰਹਿ ਉਸਤਤਿ ਜਿਨਿ ਫਾਥੇ ਕਾਢਿਆ ॥
ਹਰਿ ਤੁਧਨੋ ਕਰਹਿ ਸਭ ਨਮਸਕਾਰੁ ਜਿਨਿ ਪਾਪੈ ਤੇ ਰਾਖਿਆ ॥
ਹਰਿ ਨਿਮਾਣਿਆ ਤੂੰ ਮਾਣੁ ਹਰਿ ਡਾਢੀ ਹੂੰ ਤੂੰ ਡਾਢਿਆ ॥
ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ॥
ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥੧੭॥

ਸਲੋਕ ਮਃ ੩ ॥
ਸਤਿਗੁਰ ਕੈ ਭਾਣੈ ਜੋ ਚਲੈ ਤਿਸੁ ਵਡਿਆਈ ਵਡੀ ਹੋਇ ॥
ਹਰਿ ਕਾ ਨਾਮੁ ਉਤਮੁ ਮਨਿ ਵਸੈ ਮੇਟਿ ਨ ਸਕੈ ਕੋਇ ॥
ਕਿਰਪਾ ਕਰੇ ਜਿਸੁ ਆਪਣੀ ਤਿਸੁ ਕਰਮਿ ਪਰਾਪਤਿ ਹੋਇ ॥
ਨਾਨਕ ਕਾਰਣੁ ਕਰਤੇ ਵਸਿ ਹੈ ਗੁਰਮੁਖਿ ਬੂਝੈ ਕੋਇ ॥੧॥

ਮਃ ੩ ॥
ਨਾਨਕ ਹਰਿ ਨਾਮੁ ਜਿਨੀ ਆਰਾਧਿਆ ਅਨਦਿਨੁ ਹਰਿ ਲਿਵ ਤਾਰ ॥
ਮਾਇਆ ਬੰਦੀ ਖਸਮ ਕੀ ਤਿਨ ਅਗੈ ਕਮਾਵੈ ਕਾਰ ॥
ਪੂਰੈ ਪੂਰਾ ਕਰਿ ਛੋਡਿਆ ਹੁਕਮਿ ਸਵਾਰਣਹਾਰ ॥



Sri Satguru Jagjit Singh Ji eLibrary NamdhariElibrary@gmail.com

ਕਰਦੇ ਹਨ, (ਪਰ ਉਨ੍ਹਾਂ ਦਾ) ਦ੍ਵੈਤ-ਭਾਵ ਕਰਕੇ (ਮਾਇਆ ਨਾਲ) ਪ੍ਰੇਮ ਹੁੰਦਾ ਹੈ। (ਜੋ) ਆਪਣੇ ਗੁਰੂ ਦੀ ਸੇਵਾ ਕਰਦੇ ਹਨ, (ਉਹ) ਸੰਸਾਰ ਸਾਗਰ ਤੋਂ ਪਾਰ ਉਤਰ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਵਿਅਕਤੀ ਸੱਚੇ ਨਾਮ ਨੂੰ ਹਿਰਦੇ ਵਿਚ ਧਾਰ ਕੇ ਉਸੇ ਵਿਚ ਮਗਨ ਹੋ ਜਾਂਦੇ ਹਨ।੨।

**ਪਉੜੀ :** ਪਰਮਾਤਮਾ ਜਲ, ਥਲ ਅਤੇ ਖਗੋਲ (ਭਾਵ ਹਰ ਇਕ ਥਾਂ) ਵਿਚ ਵਿਆਪਤ ਹੈ, (ਉਸ ਤੋਂ ਭਿੰਨ) ਹੋਰ ਕੋਈ ਦੂਜੀ ਸੱਤਾ ਨਹੀਂ ਹੈ। ਪਰਮਾਤਮਾ ਆਪ ਹੀ ਬੈਠ ਕੇ (ਕਰਮਾਂ ਅਨੁਸਾਰ) ਨਿਆਂ ਕਰਦਾ ਹੈ ਅਤੇ ਕੂੜ ਵਿਚ ਰੁਚਿਤ ਲੋਕਾਂ ਨੂੰ ਮਾਰ ਕੇ ਕਢ ਦਿੰਦਾ ਹੈ। ਸਚਿਆਰੇ ਵਿਅਕਤੀਆਂ ਨੂੰ ਆਦਰ-ਮਾਣ ਦਿੰਦਾ ਹੈ; (ਇਸ ਤਰ੍ਹਾਂ) ਪਰਮਾਤਮਾ ਧਰਮ ਦਾ ਨਿਆਂ ਕਰਦਾ ਹੈ। (ਹੇ ਜਿਗਿਆਸੂਓ!) ਸਭ ਹਰਿ ਦੀ ਉਸਤਤ ਕਰੋ, ਜਿਸ ਨੇ ਗਰੀਬਾਂ ਅਤੇ ਅਨਾਥਾਂ ਨੂੰ ਸੁਰਖਿਆ ਪ੍ਰਦਾਨ ਕੀਤੀ ਹੈ; ਧਰਮੀ ਵਿਅਕਤੀਆਂ ਦੀ ਜੈ ਜੈਕਾਰ ਕਰਵਾਈ ਹੈ ਅਤੇ ਪਾਪੀਆਂ ਨੂੰ ਦੰਡ ਦਿੱਤਾ ਹੈ।੧੬।

**ਸਲੋਕ ਮ. ੩ :** ਮਨਮੁਖ ਵਿਅਕਤੀ ਮੈਲੇ ਵੇਸ ਵਾਲੀ (ਉਸ) ਇਸਤਰੀ (*ਕਾਮਣੀ*) ਵਾਂਗ ਹੈ (ਜੋ) ਕੁਲੱਛਣੀ ਅਤੇ ਦੁਰਾਚਾਰਨ ਹੈ। (ਉਸ ਨੇ) ਆਪਣੇ ਪਤੀ ਨੂੰ ਘਰ ਵਿਚ ਛਡਿਆ ਹੋਇਆ ਹੁੰਦਾ ਹੈ ਅਤੇ ਗ਼ੈਰ-ਮਰਦ ਨਾਲ ਪਿਆਰ ਕਰਦੀ ਹੈ। ਉਸ ਦੀ (ਮਾਇਆਵੀ) ਤ੍ਰਿਸ਼ਨਾ ਕਦੇ ਵੀ ਦੂਰ ਨਹੀਂ ਹੁੰਦੀ (ਅਤੇ ਉਸ ਤ੍ਰਿਸ਼ਨਾ ਦੀ ਅੱਗ ਵਿਚ) ਸੜਦੀ ਹੋਈ ਪੁਕਾਰ ਕਰਦੀ ਹੈ। ਹੇ ਨਾਨਕ! ਨਾਮ ਤੋਂ ਬਿਨਾ (ਮਨਮੁਖ ਵਿਅਕਤੀ) ਭੈੜੇ ਰੂਪ ਵਾਲੀ ਬਦਸ਼ਕਲ (ਇਸਤਰੀ ਵਾਂਗ ਹੈ) ਜੋ ਪਤੀ-ਪਰਮੇਸ਼ਵਰ ਵਲੋਂ ਤਿਆਗੀ ਹੋਈ ਹੈ।੧।

**ਮ. ੩ :** ਸੋਹਾਗਣ (ਦੇ ਗੁਣਾਂ ਵਾਲੀ ਉਹ ਇਸਤਰੀ ਹੈ ਜੋ) ਸਤਿਗੁਰੂ ਦੇ ਪ੍ਰੇਮ-ਪਿਆਰ ਕਰਕੇ ਸ਼ਬਦ ਵਿਚ ਰੰਗੀ ਹੋਈ ਹੈ। (ਉਹ) ਸੱਚੇ ਪ੍ਰੇਮ ਅਤੇ ਸਨੇਹ ਨਾਲ ਸਦਾ ਆਪਣੇ ਪਤੀ ਦਾ ਸੰਯੋਗ-ਸੁਖ ਮਾਣਦੀ ਹੈ। (ਉਹ) ਅਤਿਅੰਤ ਸੁੰਦਰ (*ਸੁਆਲਿਓ*), ਸੋਹਣੀ ਅਤੇ ਸ਼ੋਭਾ ਵਾਲੀ ਇਸਤਰੀ ਹੁੰਦੀ ਹੈ। ਹੇ ਨਾਨਕ! (ਉਸ ਇਸਤਰੀ ਦਾ) ਨਾਂ 'ਸੋਹਾਗਣ' ਹੈ, (ਉਸ ਨੂੰ) ਪ੍ਰਭੂ ਨੇ ਆਪਣੇ ਨਾਲ ਮਿਲਾਇਆ ਹੋਇਆ ਹੈ।੨।

**ਪਉੜੀ :** ਹੇ ਪ੍ਰਭ! ਸਭ ਲੋਕ ਤੇਰੀ ਉਸਤਤ ਕਰਦੇ ਹਨ, ਜਿਸ ਨੇ (ਮਾਇਆ ਵਿਚ) ਗ੍ਰਸਿਆਂ ਨੂੰ ਮੁਕਤ ਕਰਾਇਆ ਹੈ। ਹੇ ਪਰਮਾਤਮਾ! ਸਾਰੇ ਜੀਵ ਤੈਨੂੰ ਨਮਸਕਾਰ ਕਰਦੇ ਹਨ ਜਿਸ ਨੇ (ਉਨ੍ਹਾਂ ਨੂੰ) ਪਾਪਾਂ ਤੋਂ ਬਚਾਇਆ ਹੈ। ਹੇ ਸਿਰਜਨਹਾਰ! ਤੂੰ ਨਿਮਾਣਿਆਂ ਦਾ ਮਾਣ ਹੈਂ, ਤੂੰ ਡਾਢਿਆਂ ਤੋਂ ਵੀ ਡਾਢਾ ਹੈਂ (ਅਰਥਾਤ ਸਭ ਤੋਂ ਅਧਿਕ ਸ਼ਕਤੀਵਰ ਹੈਂ)। ਹੇ ਪ੍ਰਭੂ! (ਤੂੰ) ਹੰਕਾਰੀਆਂ ਨੂੰ ਮਾਰ ਕੇ (ਦੰਡ ਦੇ ਕੇ) ਨਿਵਾਇਆ ਹੈ ਅਤੇ ਮੂਰਖ ਮਨਮੁਖਾਂ ਦੀ ਸੋਧ ਕੀਤੀ ਹੈ। ਪਰਮਾਤਮਾ ਗ਼ਰੀਬ ਅਤੇ ਅਨਾਥ ਭਗਤਾਂ ਨੂੰ ਵਡਿਆਈ ਬਖ਼ਸ਼ਦਾ ਹੈ।੧੭।

**ਸਲੋਕ ਮ. ੩ :** ਸਤਿਗੁਰੂ ਦੇ ਭਾਣੇ ਵਿਚ ਜੋ ਚਲਦਾ ਹੈ (ਆਪਣਾ ਜੀਵਨ ਬਿਤਾਉਂਦਾ ਹੈ), ਉਸ ਦਾ ਬਹੁਤ ਜਸ ਹੁੰਦਾ ਹੈ। ਹਰਿ ਦਾ ਸ੍ਰੇਸ਼ਠ ਨਾਮ (ਉਸ ਦੇ) ਮਨ ਵਿਚ ਵਸਦਾ ਹੈ (ਅਤੇ ਉਸ ਦੇ ਜਸ ਨੂੰ) ਕੋਈ ਮਿਟਾ ਨਹੀਂ ਸਕਦਾ। ਜਿਸ ਉਪਰ (ਪਰਮਾਤਮਾ) ਆਪਣੀ ਕ੍ਰਿਪਾ ਕਰਦਾ ਹੈ, ਉਸ ਨੂੰ (ਈਸ਼ਵਰ ਦੀ) ਬਖ਼ਸ਼ਿਸ਼ ਦੁਆਰਾ (ਨਾਮ ਦੀ) ਪ੍ਰਾਪਤੀ ਹੁੰਦੀ ਹੈ। ਹੇ ਨਾਨਕ! (ਬਖ਼ਸ਼ਿਸ਼ ਦਾ) ਕਾਰਣ ਪਰਮਾਤਮਾ ਦੇ ਵਸ ਵਿਚ ਹੈ। (ਇਹ ਤੱਥ) ਕੋਈ ਗੁਰਮੁਖ ਵਿਅਕਤੀ ਹੀ ਸਮਝ ਸਕਦਾ ਹੈ।੧।

**ਮ. ੩ :** ਹੇ ਨਾਨਕ! ਜਿਨ੍ਹਾਂ (ਸਾਧਕਾਂ) ਨੇ ਹਰ ਰੋਜ਼ ਲਗਾਤਾਰ ਲਿਵ ਲਗਾ ਕੇ ਹਰਿ-ਨਾਮ ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਅਗੇ ਪ੍ਰਭੂ ਦੀ ਦਾਸੀ ਮਾਇਆ ਕੰਮ ਕਰਦੀ ਹੈ (ਅਰਥਾਤ ਸੇਵਾ ਕਰਦੀ ਹੈ)। (ਸਭ ਨੂੰ) ਸਵਾਰਨ ਵਾਲੇ ਪਰਮਾਤਮਾ ਦੇ ਹੁਕਮ ਨਾਲ ਪੂਰੇ (ਗੁਰੂ ਨੇ ਉਨ੍ਹਾਂ ਨੂੰ ਹਰ ਪੱਖੋਂ) ਪੂਰਾ



Sri Satguru Jagjit Singh Ji eLibrary NamdhariElibrary@gmail.com

ਗੁਰ ਪਰਸਾਦੀ ਜਿਨਿ ਬੁਝਿਆ ਤਿਨਿ ਪਾਇਆ ਮੋਖ ਦੁਆਰੁ ॥
ਮਨਮੁਖ ਹੁਕਮੁ ਨ ਜਾਣਨੀ ਤਿਨ ਮਾਰੇ ਜਮ ਜੰਦਾਰੁ ॥
ਗੁਰਮੁਖਿ ਜਿਨੀ ਅਰਾਧਿਆ ਤਿਨੀ ਤਰਿਆ ਭਉਜਲੁ ਸੰਸਾਰੁ ॥
ਸਭਿ ਅਉਗਣ ਗੁਣੀ ਮਿਟਾਇਆ ਗੁਰੁ ਆਪੇ ਬਖਸਣਹਾਰੁ ॥੨॥

ਪਉੜੀ ॥
ਹਰਿ ਕੀ ਭਗਤਾ ਪਰਤੀਤਿ ਹਰਿ ਸਭ ਕਿਛੁ ਜਾਣਦਾ ॥
ਹਰਿ ਜੇਵਡੁ ਨਾਹੀ ਕੋਈ ਜਾਣੂ ਹਰਿ ਧਰਮੁ ਬੀਚਾਰਦਾ ॥
ਕਾੜਾ ਅੰਦੇਸਾ ਕਿਉ ਕੀਜੈ ਜਾ ਨਾਹੀ ਅਧਰਮਿ ਮਾਰਦਾ ॥
ਸਚਾ ਸਾਹਿਬੁ ਸਚੁ ਨਿਆਉ ਪਾਪੀ ਨਰੁ ਹਾਰਦਾ ॥
ਸਾਲਾਹਿਹੁ ਭਗਤਹੁ ਕਰ ਜੋੜਿ ਹਰਿ ਭਗਤ ਜਨ ਤਾਰਦਾ ॥੧੮॥

ਸਲੋਕ ਮਃ ੩ ॥
ਆਪਣੇ ਪ੍ਰੀਤਮ ਮਿਲਿ ਰਹਾ ਅੰਤਰਿ ਰਖਾ ਉਰਿ ਧਾਰਿ ॥
ਸਾਲਾਹੀ ਸੋ ਪ੍ਰਭ ਸਦਾ ਸਦਾ ਗੁਰ ਕੈ ਹੇਤਿ ਪਿਆਰਿ ॥
ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ ਸਾਈ ਸੁਹਾਗਣਿ ਨਾਰਿ ॥੧॥

ਮਃ ੩ ॥
ਗੁਰ ਸੇਵਾ ਤੇ ਹਰਿ ਪਾਈਐ ਜਾ ਕਉ ਨਦਰਿ ਕਰੇਇ ॥
ਮਾਣਸ ਤੇ ਦੇਵਤੇ ਭਏ ਧਿਆਇਆ ਨਾਮੁ ਹਰੇ ॥
ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ ॥
ਨਾਨਕ ਸਹਜਿ ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ ॥੨॥

ਪਉੜੀ ॥
ਹਰਿ ਆਪਣੀ ਭਗਤਿ ਕਰਾਇ ਵਡਿਆਈ ਵੇਖਾਲੀਅਨੁ ॥
ਆਪਣੀ ਆਪਿ ਕਰੇ ਪਰਤੀਤਿ ਆਪੇ ਸੇਵ ਘਾਲੀਅਨੁ ॥
ਹਰਿ ਭਗਤਾ ਨੋ ਦੇਇ ਅਨੰਦੁ ਥਿਰੁ ਘਰੀ ਬਹਾਲਿਅਨੁ ॥
ਪਾਪੀਆ ਨੋ ਨ ਦੇਈ ਥਿਰੁ ਰਹਣਿ ਚੁਣਿ ਨਰਕ ਘੋਰਿ ਚਾਲਿਅਨੁ ॥
ਹਰਿ ਭਗਤਾ ਨੋ ਦੇਇ ਪਿਆਰੁ ਕਰਿ ਅੰਗੁ ਨਿਸਤਾਰਿਅਨੁ ॥੧੯॥

ਸਲੋਕ ਮਃ ੧ ॥
ਕੁਬੁਧਿ ਡੂਮਣੀ ਕੁਦਇਆ ਕਸਾਇਣਿ ਪਰ ਨਿੰਦਾ ਘਟ ਚੂਹੜੀ ਮੁਠੀ ਕ੍ਰੋਧਿ ਚੰਡਾਲਿ॥
ਕਾਰੀ ਕਢੀ ਕਿਆ ਥੀਐ ਜਾਂ ਚਾਰੇ ਬੈਠੀਆ ਨਾਲਿ ॥
ਸਚੁ ਸੰਜਮੁ ਕਰਣੀ ਕਾਰਾਂ ਨਾਵਣੁ ਨਾਉ ਜਪੇਹੀ ॥



Sri Satguru Jagjit Singh Ji eLibrary NamdhariElibrary@gmail.com

(ਅਰਥਾਤ ਸਮਰਥ) ਕਰ ਦਿੱਤਾ ਹੈ।। ਜਿਨ੍ਹਾਂ (ਜਿਗਿਆਸੂਆਂ) ਨੇ ਗੁਰੂ ਦੀ ਕ੍ਰਿਪਾ ਨਾਲ (ਵਾਸਤਵਿਕਤਾ ਦਾ) ਬੋਧ ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਨੇ ਮੁਕਤੀ ਦਾ ਦੁਆਰ ਲਭ ਲਿਆ ਹੈ। ਮਨਮੁਖ (ਵਿਅਕਤੀ ਈਸ਼ਵਰੀ) ਹੁਕਮ ਨੂੰ ਸਮਝਦੇ ਨਹੀਂ ਹਨ, ਉਨ੍ਹਾਂ ਨੂੰ ਜ਼ਾਲਮ (*ਜੰਦਾਰੁ*) ਜਮ ਮਾਰਦਾ ਹੈ। ਜਿਨ੍ਹਾਂ ਗੁਰਮੁਖਾਂ ਨੇ (ਪਰਮਾਤਮਾ ਦੀ) ਆਰਾਧਨਾ ਕੀਤੀ ਹੈ, ਉਨ੍ਹਾਂ ਨੇ ਭਵ-ਸਾਗਰ ਨੂੰ ਤਰ ਲਿਆ ਹੈ। (ਉਨ੍ਹਾਂ ਨੇ ਗੁਰੂ ਦੁਆਰਾ ਬਖ਼ਸ਼ੇ ਹੋਏ) ਗੁਣਾਂ ਨਾਲ ਸਾਰੇ ਔਗੁਣ ਮਿਟਾ ਦਿੱਤੇ ਹਨ। ਗੁਰੂ ਆਪ ਹੀ (ਸਭ ਨੂੰ) ਬਖ਼ਸ਼ਣ ਵਾਲਾ ਹੈ।੨।

**ਪਉੜੀ :** ਭਗਤਾਂ (ਦੇ ਮਨ) ਵਿਚ ਪਰਮਾਤਮਾ ਦਾ ਭਰੋਸਾ (*ਪਰਤੀਤਿ*) ਹੁੰਦਾ ਹੈ ਕਿ ਹਰਿ ਸਭ ਕੁਝ ਜਾਣਦਾ ਹੈ। (ਹੇ ਭਾਈ!) ਹਰਿ ਜਿਤਨਾ ਵੱਡਾ ਹੋਰ ਕੋਈ ਨ ਸਮਝ, (ਕਿਉਂਕਿ) ਉਹ ਧਰਮ ਅਨੁਸਾਰ ਵਿਚਾਰ ਕਰਦਾ ਹੈ। (ਫਿਰ) ਝੋਰਾ (*ਕਾੜਾ*) ਅਤੇ ਫਿਕਰ ਕਿਉਂ ਕੀਤਾ ਜਾਏ (ਜਦ ਅਸੀਂ ਜਾਣਦੇ ਹਾਂ ਕਿ ਉਹ) ਅਨਿਆਂ ਕਰਕੇ ਨਹੀਂ ਮਾਰਦਾ ਹੈ। ਪਰਮਾਤਮਾ ਸੱਚਾ ਹੈ, (ਉਸ ਦਾ) ਨਿਆਂ ਵੀ ਸੱਚਾ ਹੈ, (ਉਸ ਦੇ ਨਿਆਂ ਅਗੇ) ਪਾਪੀ ਵਿਅਕਤੀ ਹਾਰ ਜਾਂਦਾ ਹੈ। ਹੇ ਭਗਤੋ! ਹੱਥ ਜੋੜ ਕੇ ਉਸ ਦਾ ਜਸ ਗਾਓ, (ਕਿਉਂਕਿ) ਪਰਮਾਤਮਾ ਭਗਤਾਂ ਨੂੰ (ਭਵਸਾਗਰ ਤੋਂ) ਤਾਰ ਦਿੰਦਾ ਹੈ।੧੮।

**ਸਲੋਕ ਮ. ੩ :** (ਜਿਗਿਆਸੂ ਰੂਪ ਇਸਤਰੀ ਦੇ ਮਨ ਵਿਚ ਚਾਹਨਾ ਹੈ ਕਿ ਮੈਂ) ਆਪਣੇ ਪ੍ਰੀਤਮ ਨੂੰ (ਸਦਾ) ਮਿਲੀ ਰਹਾਂ ਅਤੇ (ਉਸ ਨੂੰ) ਹਿਰਦੇ ਵਿਚ ਵਸਾ ਲਵਾਂ। ਗੁਰੂ ਦੁਆਰਾ ਲਗਾਏ ਪ੍ਰੇਮ ਨਾਲ ਉਸ ਪ੍ਰਭੂ ਦੀ ਸਦਾ ਉਸਤਤ ਕਰਦੀ ਰਹਾਂ। ਨਾਨਕ (ਦਾ ਕਥਨ ਹੈ ਕਿ) ਜਿਸ ਉਤੇ (ਪਰਮਾਤਮਾ) ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਸ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ, ਉਹੀ (ਸਹੀ ਅਰਥਾਂ ਵਿਚ) ਸੋਹਾਗਣ ਇਸਤਰੀ (ਹੋਣ ਦੀ ਅਧਿਕਾਰੀ ਬਣਦੀ ਹੈ)।੧।

**ਮ. ੩ :** ਜਿਸ ਉਤੇ (ਪਰਮਾਤਮਾ) ਮੇਹਰ ਦੀ ਨਜ਼ਰ ਕਰਦਾ ਹੈ (ਉਹ) ਗੁਰੂ ਦੀ ਸੇਵਾ ਦੁਆਰਾ ਪਰਮਾਤਮਾ ਦੀ ਪ੍ਰਾਪਤੀ ਕਰ ਲੈਂਦਾ ਹੈ। (ਜਿਨ੍ਹਾਂ ਨੇ) ਪਰਮਾਤਮਾ ਦੇ ਨਾਮ ਦਾ ਸਿਮਰਨ ਕੀਤਾ ਹੈ, ਉਹ ਮਨੁੱਖਾਂ ਤੋਂ ਦੇਵਤੇ ਬਣ ਗਏ ਹਨ (ਭਾਵ ਮਹਾਨ ਅਵਸਥਾ ਨੂੰ ਪ੍ਰਾਪਤ ਹੋ ਗਏ ਹਨ।) (ਪਰਮਾਤਮਾ ਨੇ ਉਨ੍ਹਾਂ ਦੇ ਅੰਦਰੋਂ) ਹਉਮੈ ਨੂੰ ਮਾਰ ਕੇ (ਆਪਣੇ ਨਾਲ) ਮਿਲਾ ਲਿਆ ਹੈ, ਉਹ ਗੁਰੂ-ਸ਼ਬਦ ਦੁਆਰਾ (ਭਵ-ਸਾਗਰ ਵਿਚੋਂ) ਤਰ ਜਾਂਦੇ ਹਨ। ਹੇ ਨਾਨਕ ! ਪਰਮਾਤਮਾ ਆਪਣੀ ਕ੍ਰਿਪਾ ਕਰਕੇ (ਉਨ੍ਹਾਂ ਨੂੰ) ਸਹਿਜ ਅਵਸਥਾ ਵਿਚ ਸਮਾਹਿਤ ਕਰ ਦਿੰਦਾ ਹੈ।੨।

**ਪਉੜੀ :** (ਜਿਗਿਆਸੂਆਂ ਤੋਂ) ਪਰਮਾਤਮਾ ਆਪਣੀ ਭਗਤੀ ਕਰਵਾ ਕੇ (ਉਨ੍ਹਾਂ ਨੂੰ) ਆਪਣੀ ਵਡਿਆਈ ਵਿਖਾਉਣ ਦਾ (ਗੌਰਵ ਬਖ਼ਸ਼ਿਆ ਹੈ)। (ਉਹ ਪਰਮਾਤਮਾ ਸੇਵਕਾਂ ਦੇ ਮਨ ਵਿਚ) ਆਪਣੇ ਆਪ ਦਾ ਭਰੋਸਾ ਪੈਦਾ ਕਰਦਾ ਹੈ ਅਤੇ ਆਪ ਹੀ ਸੇਵਾ ਅਤੇ ਘਾਲ ਵਿਚ (ਉਨ੍ਹਾਂ ਨੂੰ ਲਗਾਉਂਦਾ ਹੈ)। ਪਰਮਾਤਮਾ ਆਪਣੇ ਭਗਤਾਂ ਨੂੰ ਸੰਜੋਗ-ਸੁਖ ਪ੍ਰਦਾਨ ਕਰਦਾ ਹੈ (ਅਤੇ ਉਨ੍ਹਾਂ ਨੂੰ ਆਪਣੇ) ਸਥਾਈ ਘਰ ਵਿਚ ਨਿਵਾਸ ਦਿੰਦਾ ਹੈ। (ਉਹ) ਪਾਪੀਆਂ ਨੂੰ ਸਥਿਰ ਚਿੱਤ ਨਹੀਂ ਰਹਿਣ ਦਿੰਦਾ ਅਤੇ ਚੁਣ ਚੁਣ ਕੇ ਭਿਆਨਕ ਨਰਕ ਵਲ ਤੋਰ ਦਿੰਦਾ ਹੈ। ਹਰਿ (ਆਪਣੇ) ਭਗਤਾਂ ਨੂੰ ਪਿਆਰ ਬਖ਼ਸ਼ਦਾ ਹੈ ਅਤੇ (ਉਨ੍ਹਾਂ ਦਾ) ਪਖ (*ਅੰਗੁ*) ਕਰਕੇ (ਵਿਕਾਰਾ ਦੇ ਪ੍ਰਭਾਵ ਤੋਂ) ਮੁਕਤ ਕਰ ਦਿੰਦਾ ਹੈ।੧੯।

**ਸਲੋਕ ਮ. ੧ :** (ਮਨੁੱਖ ਅੰਦਰ) ਭੈੜੀ ਬੁੱਧੀ ਮਿਰਾਸਣ ਵਾਂਗ ਹੈ, ਨਿਰਦਇਤਾ ਕਸਾਇਣ ਵਰਗੀ ਹੈ, ਪਰਾਈ ਨਿੰਦਿਆ ਚੂਹੜੀ ਦੇ ਸਮਾਨ ਹੈ, ਕ੍ਰੋਧ ਚੰਡਾਲਣ ਹੈ (ਜਿਨ੍ਹਾਂ ਨੇ ਰਲ ਕੇ ਮਨੁੱਖੀ ਹਿਰਦੇ ਦੀ ਸਾਤਵਿਕਤਾ ਨੂੰ) ਠਗਿਆ ਹੋਇਆ ਹੈ। ਜਦ ਇਹ ਚਾਰੇ (ਦੁਰਵ੍ਰਿੱਤੀਆਂ ਮਨੁੱਖੀ ਹਿਰਦੇ ਵਿਚ) ਨਾਲੋ ਨਾਲ ਡਟੀਆਂ ਹੋਈਆਂ ਹਨ (ਤਾਂ ਚੌਕੇ ਦੀ ਸੁਚਮਤਾ ਲਈ) ਕਢੀਆਂ ਲਕੀਰਾਂ (*ਕਾਰੀ*) ਨਾਲ ਕੀ ਬਣਦਾ ਹੈ। (ਜੋ) ਸੱਚ ਨੂੰ (ਚੌਕੇ ਦੇ ਪਵਿਤਰ ਰਖਣ ਦੀ) ਜੁਗਤ (*ਸੰਜਮੁ*), (ਸ਼ੁਭ) ਕਰਮਾਂ ਨੂੰ (ਚੌਕੇ ਦੀਆਂ) ਲਕੀਰਾਂ (*ਕਾਰਾਂ*) ਅਤੇ ਨਾਮ ਜਪਣ ਨੂੰ ਇਸ਼ਨਾਨ ਮੰਨਦੇ ਹਨ ਅਤੇ ਪਾਪ ਕਰ ਵਾਲੀ ਸਿਖਿਆ (*ਪੰਦਿ*) (ਕਿਸੇ ਨੂੰ)



Sri Satguru Jagjit Singh Ji eLibrary NamdhariElibrary@gmail.com

ਨਾਨਕ ਅਗੈ ਊਤਮ ਸੇਈ ਜਿ ਪਾਪਾਂ ਪੰਦਿ ਨ ਦੇਹੀ ॥੧॥

ਮਃ ੧ ॥
ਕਿਆ ਹੰਸੁ ਕਿਆ ਬਗੁਲਾ ਜਾ ਕਉ ਨਦਰਿ ਕਰੇਇ ॥
ਜੋ ਤਿਸੁ ਭਾਵੈ ਨਾਨਕਾ ਕਾਗਹੁ ਹੰਸੁ ਕਰੇਇ ॥੨॥

ਪਉੜੀ ॥
ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥
ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥
ਸੰਤਾ ਸੰਗਿ ਨਿਧਾਨੁ ਅੰਮ੍ਰਿਤੁ ਚਾਖੀਐ ॥
ਭੈ ਭੰਜਨ ਮਿਹਰਵਾਨ ਦਾਸ ਕੀ ਰਾਖੀਐ ॥
ਨਾਨਕ ਹਰਿ ਗੁਣ ਗਾਇ ਅਲਖੁ ਪ੍ਰਭੁ ਲਾਖੀਐ ॥੨੦॥

ਸਲੋਕ ਮਃ ੩ ॥
ਜੀਉ ਪਿੰਡੁ ਸਭੁ ਤਿਸ ਕਾ ਸਭਸੈ ਦੇਇ ਅਧਾਰੁ ॥
ਨਾਨਕ ਗੁਰਮੁਖਿ ਸੇਵੀਐ ਸਦਾ ਸਦਾ ਦਾਤਾਰੁ ॥
ਹਉ ਬਲਿਹਾਰੀ ਤਿਨ ਕਉ ਜਿਨਿ ਧਿਆਇਆ ਹਰਿ ਨਿਰੰਕਾਰੁ ॥
ਓਨਾ ਕੇ ਮੁਖ ਸਦ ਉਜਲੇ ਓਨਾ ਨੋ ਸਭੁ ਜਗਤੁ ਕਰੇ ਨਮਸਕਾਰੁ ॥੧॥

ਮਃ ੩ ॥
ਸਤਿਗੁਰ ਮਿਲਿਐ ਉਲਟੀ ਭਈ ਨਵ ਨਿਧਿ ਖਰਚਿਉ ਖਾਉ ॥
ਅਠਾਰਹ ਸਿਧੀ ਪਿਛੈ ਲਗੀਆ ਫਿਰਨਿ ਨਿਜ ਘਰਿ ਵਸੈ ਨਿਜ ਥਾਇ ॥
ਅਨਹਦ ਧੁਨੀ ਸਦ ਵਜਦੇ ਉਨਮਨਿ ਹਰਿ ਲਿਵ ਲਾਇ ॥
ਨਾਨਕ ਹਰਿ ਭਗਤਿ ਤਿਨਾ ਕੈ ਮਨਿ ਵਸੈ ਜਿਨ ਮਸਤਕਿ ਲਿਖਿਆ ਧੁਰਿ ਪਾਇ ॥੨॥

ਪਉੜੀ ॥
ਹਉ ਢਾਢੀ ਹਰਿ ਪ੍ਰਭ ਖਸਮ ਕਾ ਹਰਿ ਕੈ ਦਰਿ ਆਇਆ ॥
ਹਰਿ ਅੰਦਰਿ ਸੁਣੀ ਪੂਕਾਰ ਢਾਢੀ ਮੁਖਿ ਲਾਇਆ ॥
ਹਰਿ ਪੁਛਿਆ ਢਾਢੀ ਸਦਿ ਕੈ ਕਿਤੁ ਅਰਥਿ ਤੂੰ ਆਇਆ ॥
ਨਿਤ ਦੇਵਹੁ ਦਾਨੁ ਦਇਆਲ ਪ੍ਰਭ ਹਰਿ ਨਾਮੁ ਧਿਆਇਆ ॥
ਹਰਿ ਦਾਤੈ ਹਰਿ ਨਾਮੁ ਜਪਾਇਆ ਨਾਨਕੁ ਪੈਨਾਇਆ ॥੨੧॥੧॥ ਸੁਧੁ

ੴ ਸਤਿਗੁਰ ਪ੍ਰਸਾਦਿ ॥ ਸਿਰੀਰਾਗੁ ਕਬੀਰ ਜੀਉ ਕਾ ॥

ਏਕੁ ਸੁਆਨੁ ਕੈ ਘਰਿ ਗਾਵਣਾ
ਜਨਨੀ ਜਾਨਤ ਸੁਤੁ ਬਡਾ ਹੋਤੁ ਹੈ ਇਤਨਾ ਕੁ ਨ ਜਾਨੈ ਜਿ ਦਿਨ ਦਿਨ ਅਵਧ ਘਟਤੁ ਹੈ॥



Sri Satguru Jagjit Singh Ji eLibrary NamdhariElibrary@gmail.com

ਨਹੀਂ ਦਿੰਦੇ, ਹੇ ਨਾਨਕ! ਉਹੀ ਪਰਮਾਤਮਾ ਦੇ ਦੁਆਰ ਉਤੇ ਉਤਮ ਸਮਝੇ ਜਾਂਦੇ ਹਨ।੧।

**ਮ. ੧ :** ਕੀ ਹੰਸ ਅਤੇ ਕੀ ਬਗਲਾ, ਜਿਸ ਉਤੇ (ਪਰਮਾਤਮਾ) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ (ਉਸ ਦਾ ਉਧਾਰ ਹੋ ਜਾਂਦਾ ਹੈ)। ਜੋ ਕੋਈ ਉਸ (ਪਰਮਾਤਮਾ ਨੂੰ) ਚੰਗਾ ਲਗਦਾ ਹੈ, (ਉਸ ਨੂੰ) ਕਾਂ ਤੋਂ ਹੰਸ ਬਣਾ ਦਿੰਦਾ ਹੈ (ਅਰਥਾਤ ਉਸ ਦੀ ਮਾੜੀ ਬਿਰਤੀ ਨੂੰ ਸਾਤਵਿਕ ਬਿਰਤੀ ਵਿਚ ਬਦਲ ਦਿੰਦਾ ਹੈ)।੨।

**ਪਉੜੀ :** (ਜੇ ਕੋਈ) ਕੰਮ ਸਿਰੇ ਚੜ੍ਹਾਉਣਾ ਲੋੜੀਂਦਾ ਹੋਵੇ, ਉਸ ਲਈ ਪਰਮਾਤਮਾ ਪਾਸ ਅਰਜ਼ ਕਰਨੀ ਚਾਹੀਦੀ ਹੈ। ਸਤਿਗੁਰੂ ਦੀ ਸੱਚੀ ਸਿਖਿਆ (ਉਤੇ ਚਲਣ ਨਾਲ ਪਰਮਾਤਮਾ ਉਸ ਦੇ) ਕਾਰਜ ਨੂੰ ਸਵਾਰ ਦਿੰਦਾ ਹੈ (ਅਰਥਾਤ ਸਿਰੇ ਲਗਾ ਦਿੰਦਾ ਹੈ)। ਸੰਤਾਂ ਦੇ ਸੰਪਰਕ ਵਿਚ ਜਾਣ ਨਾਲ ਨਾਮ ਰੂਪ ਖ਼ਜ਼ਾਨਾ (*ਨਿਧਾਨੁ*) ਪ੍ਰਾਪਤ ਹੁੰਦਾ ਹੈ ਅਤੇ ਅਮਰਤਾ ਪ੍ਰਦਾਨ ਕਰਨ ਵਾਲਾ ਰਸ ਚਖਿਆ ਜਾ ਸਕਦਾ ਹੈ। ਭੈ ਨੂੰ ਖ਼ਤਮ ਕਰਨ ਵਾਲੇ ਕ੍ਰਿਪਾਲੂ (ਅਗੇ ਬੇਨਤੀ ਕਰਨੀ ਚਾਹੀਦੀ ਹੈ ਕਿ) ਦਾਸ ਦੀ ਰਖਿਆ ਕੀਤੀ ਜਾਵੇ। ਹੇ ਨਾਨਕ! ਹਰਿ ਦਾ ਗੁਣ-ਗਾਨ ਕਰਨ ਨਾਲ ਅਲੱਖ ਪ੍ਰਭੂ ਨੂੰ ਲਖਿਆ (ਜਾਣਿਆ) ਜਾ ਸਕੀਦਾ ਹੈ।੨੦।

**ਸਲੋਕ ਮ. ੩ :** ਨਾਨਕ (ਦਾ ਕਥਨ ਹੈ ਕਿ) ਜਿੰਦ ਅਤੇ ਸ਼ਰੀਰ ਉਸ (ਪਰਮਾਤਮਾ) ਦਾ ਦਿੱਤਾ ਹੋਇਆ ਹੈ ਅਤੇ (ਉਹੀ) ਸਭ ਨੂੰ ਆਧਾਰ ਪ੍ਰਦਾਨ ਕਰਦਾ ਹੈ। ਗੁਰੂ ਦੀ ਸਿਖਿਆ ਰਾਹੀਂ (ਪ੍ਰਭੂ ਦੀ) ਸੇਵਾ ਕਰਨੀ ਚਾਹੀਦੀ ਹੈ, ਜੋ ਸਦਾ ਹੀ (ਸਭ ਨੂੰ) ਦਾਤਾਂ ਦੇਣ ਵਾਲਾ ਹੈ। ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਨਿਰਾਕਾਰ ਪਰਮਾਤਮਾ ਦੀ ਆਰਾਧਨਾ ਕੀਤੀ ਹੈ। ਉਨ੍ਹਾਂ (ਸਾਧਕਾਂ) ਦੇ ਮੁਖ ਸਦਾ ਉਜਲੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਸਾਰਾ ਸੰਸਾਰ ਪ੍ਰਣਾਮ ਕਰਦਾ ਹੈ।੧।

**ਮ. ੩ :** ਸਤਿਗੁਰੂ ਦੇ ਮਿਲਣ ਨਾਲ (ਮਨੁੱਖ ਦੀ ਸੁਰਤਿ ਮਾਇਆ ਤੋਂ) ਉਲਟੀ ਹੋ ਜਾਂਦੀ ਹੈ (ਅਰਥਾਤ ਉਹ ਮਾਇਆ ਦੇ ਪ੍ਰਭਾਵ ਤੋਂ ਪਰੇ ਹੋ ਜਾਂਦਾ ਹੈ)। (ਉਸ ਨੂੰ) ਖਾਣ ਖ਼ਰਚਣ ਲਈ ਨੌ ਨਿਧੀਆਂ (ਖ਼ਜ਼ਾਨੇ) ਪ੍ਰਾਪਤ ਹੋ ਜਾਂਦੀਆਂ ਹਨ। ਅਠਾਰ੍ਹਾਂ ਸਿੱਧੀਆਂ ਪਿਛੇ ਲਗੀਆਂ ਫਿਰਦੀਆਂ ਹਨ, (ਪਰ ਉਹ) ਆਪਣੇ ਨਿਜ ਸਥਾਨ (ਅੰਤਹਕਰਣ) ਵਿਚ ਆਪਣੇ ਹੀ ਸਰੂਪ ਵਿਚ (ਜੁੜਿਆ ਰਹਿੰਦਾ ਹੈ)। (ਉਸ ਦੇ ਅੰਦਰ) ਸਦਾ ਆਤਮਿਕ ਆਨੰਦ-ਦਾਇਕ ਧੁਨੀ ਹੁੰਦੀ ਰਹਿੰਦੀ ਹੈ ਅਤੇ ਉਹ ਨਿਰਲਿਪਤ (*ਉਨਮਨਿ*) ਅਵਸਥਾ ਵਿਚ ਪਹੁੰਚ ਕੇ ਹਰਿ ਵਿਚ ਲਿਵ ਲਗਾਈ ਰਖਦਾ ਹੈ। ਹੇ ਨਾਨਕ! ਹਰਿ ਦੀ ਭਗਤੀ ਉਨ੍ਹਾਂ ਦੇ ਹੀ ਮਨ ਵਿਚ ਵਸਦੀ ਹੈ, ਜਿਨ੍ਹਾਂ ਦੇ ਮਸਤਕ 'ਤੇ ਧੁਰ ਦਰਗਾਹੋਂ ਹੁਕਮ ਲਿਖਿਆ ਹੋਇਆ ਹੁੰਦਾ ਹੈ।੨।

**ਪਉੜੀ :** ਮੈਂ ਹਰਿ ਪ੍ਰਭੂ ਖਸਮ ਦਾ ਢਾਡੀ ਹਾਂ ਅਤੇ ਹਰਿ ਦੇ ਦੁਆਰ ਉਤੇ (ਜਸ ਗਾਉਣ ਲਈ) ਆਇਆ ਹਾਂ। (ਜਦੋਂ) ਹਰਿ ਨੇ ਅੰਦਰ ਮੇਰੀ ਪੁਕਾਰ ਸੁਣੀ, (ਤਾਂ ਮੈਨੂੰ ਆਪਣੇ) ਸਨਮੁਖ ਬੁਲਾਇਆ। ਹਰਿ ਨੇ (ਮੈਨੂੰ) ਢਾਡੀ ਨੂੰ ਸਦ ਕੇ ਪੁਛਿਆ ਕਿ ਤੂੰ ਕਿਸ ਕੰਮ ਲਈ ਆਇਆ ਹੈਂ ? (ਮੈਂ ਹਰਿ ਪਾਸ ਅਰਜ਼ੋਈ ਕੀਤੀ ਕਿ) ਹੇ ਦਿਆਲੂ ਪ੍ਰਭੂ! (ਮੈਨੂੰ) ਇਹੀ ਦਾਨ ਦਿਓ (ਕਿ ਮੈਂ) ਨਿਤ ਹਰਿ-ਨਾਮ ਦਾ ਸਿਮਰਨ ਕਰਦਾ ਰਹਾਂ। ਨਾਨਕ (ਦਾ ਕਥਨ ਹੈ ਕਿ ਦਾਸ ਦੀ ਅਰਜ਼ ਸੁਣ ਕੇ) ਪਰਮਾਤਮਾ ਨੇ (ਮੇਰੇ ਪਾਸੋਂ) ਆਪਣਾ ਨਾਮ ਜਪਵਾਇਆ ਹੈ ਅਤੇ ਆਦਰ ਦਾ ਚਿੰਨ੍ਹ ਪ੍ਰਦਾਨ ਕੀਤਾ ਹੈ।੨੧।੧।ਸੁਧੁ

**ਸਿਰੀ ਰਾਗੁ ਕਬੀਰ ਜੀਉ ਕਾ**

(ਗੁਰੂ ਅਰਜਨ ਦੇਵ ਜੀ ਦੁਆਰਾ ਦਿੱਤੀ ਇਸ ਹਿਦਾਇਤ ਤੋਂ ਭਾਵ ਹੈ ਕਿ ਇਸ ਸ਼ਬਦ ਨੂੰ ਇਸੇ ਰਾਗ ਵਿਚ ਸੰਕਲਿਤ ਗੁਰੂ ਨਾਨਕ ਦੇਵ ਜੀ ਦੇ ਉਸ ਸ਼ਬਦ ਦੀ ਸੁਰ (ਘਰ ੫) ਵਿਚ ਗਾਉਣਾ ਹੈ ਜਿਸ ਦਾ ਆਰੰਭ—*ਏਕੁ ਸੁਆਨੁ ਦੁਇ ਸੁਆਨੀ ਨਾਲਿ*—ਤੁਕ ਨਾਲ ਹੁੰਦਾ ਹੈ। ਵੇਖੋ ਗੁ.ਗ੍ਰੰ.ਪੰਨਾ ੨੪।)

ਮਾਤਾ ਸਮਝਦੀ ਹੈ ਕਿ (ਮੇਰਾ) ਪੁੱਤਰ ਵੱਡਾ ਹੋ ਰਿਹਾ ਹੈ, (ਪਰ ਉਹ) ਇਤਨੀ ਕੁ ਗੱਲ



Sri Satguru Jagjit Singh Ji eLibrary NamdhariElibrary@gmail.com

ਮੋਰ ਮੋਰ ਕਰਿ ਅਧਿਕ ਲਾਡੁ ਧਰਿ ਪੇਖਤ ਹੀ ਜਮਰਾਉ ਹਸੈ ॥੧॥
ਐਸਾ ਤੈਂ ਜਗੁ ਭਰਮਿ ਲਾਇਆ ॥
ਕੈਸੇ ਬੂਝੈ ਜਬ ਮੋਹਿਆ ਹੈ ਮਾਇਆ ॥੧॥ ਰਹਾਉ ॥

ਕਹਤ ਕਬੀਰ ਛੋਡਿ ਬਿਖਿਆ ਰਸ ਇਤੁ ਸੰਗਤਿ ਨਿਹਚਉ ਮਰਣਾ ॥
ਰਮਈਆ ਜਪਹੁ ਪ੍ਰਾਣੀ ਅਨਤ ਜੀਵਣ ਬਾਣੀ ਇਨ ਬਿਧਿ ਭਵ ਸਾਗਰੁ ਤਰਣਾ ॥੨॥
ਜਾਂ ਤਿਸੁ ਭਾਵੈ ਤਾ ਲਾਗੈ ਭਾਉ ॥
ਭਰਮੁ ਭੁਲਾਵਾ ਵਿਚਹੁ ਜਾਇ ॥
ਉਪਜੈ ਸਹਜੁ ਗਿਆਨ ਮਤਿ ਜਾਗੈ ॥
ਗੁਰ ਪ੍ਰਸਾਦਿ ਅੰਤਰਿ ਲਿਵ ਲਾਗੈ ॥੩॥
ਇਤੁ ਸੰਗਤਿ ਨਾਹੀ ਮਰਣਾ ॥
ਹੁਕਮੁ ਪਛਾਣਿ ਤਾ ਖਸਮੈ ਮਿਲਣਾ ॥੧॥ ਰਹਾਉ ਦੂਜਾ ॥

ਸਿਰੀਰਾਗੁ ਤ੍ਰਿਲੋਚਨ ਕਾ ॥
ਮਾਇਆ ਮੋਹੁ ਮਨਿ ਆਗਲੜਾ ਪ੍ਰਾਣੀ ਜਰਾ ਮਰਣੁ ਭਉ ਵਿਸਰਿ ਗਇਆ ॥
ਕੁਟੰਬੁ ਦੇਖਿ ਬਿਗਸਹਿ ਕਮਲਾ ਜਿਉ ਪਰ ਘਰਿ ਜੋਹਹਿ ਕਪਟ ਨਰਾ ॥੧॥
ਦੂੜਾ ਆਇਓਹਿ ਜਮਹਿ ਤਣਾ ॥
ਤਿਨ ਆਗਲੜੈ ਮੈ ਰਹਣੁ ਨ ਜਾਇ ॥
ਕੋਈ ਕੋਈ ਸਾਜਣੁ ਆਇ ਕਹੈ ॥
ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥
ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥੧॥ ਰਹਾਉ ॥

ਅਨਿਕ ਅਨਿਕ ਭੋਗ ਰਾਜ ਬਿਸਰੇ ਪ੍ਰਾਣੀ ਸੰਸਾਰ ਸਾਗਰ ਪੈ ਅਮਰੁ ਭਇਆ ॥
ਮਾਇਆ ਮੂਠਾ ਚੇਤਸਿ ਨਾਹੀ ਜਨਮੁ ਗਵਾਇਓ ਆਲਸੀਆ ॥੨॥
ਬਿਖਮ ਘੋਰ ਪੰਥਿ ਚਾਲਣਾ ਪ੍ਰਾਣੀ ਰਵਿ ਸਸਿ ਤਹ ਨ ਪ੍ਰਵੇਸੰ ॥
ਮਾਇਆ ਮੋਹੁ ਤਬ ਬਿਸਰਿ ਗਇਆ ਜਾਂ ਤਜੀਅਲੇ ਸੰਸਾਰੰ ॥੩॥

ਆਜੁ ਮੇਰੈ ਮਨਿ ਪ੍ਰਗਟੁ ਭਇਆ ਹੈ ਪੇਖੀਅਲੇ ਧਰਮਰਾਓ ॥
ਤਹ ਕਰ ਦਲ ਕਰਨਿ ਮਹਾਬਲੀ ਤਿਨ ਆਗਲੜੈ ਮੈ ਰਹਣੁ ਨ ਜਾਇ ॥੪॥
ਜੇ ਕੋ ਮੂੰ ਉਪਦੇਸੁ ਕਰਤੁ ਹੈ ਤਾ ਵਣਿ ਤ੍ਰਿਣਿ ਰਤੜਾ ਨਾਰਾਇਣਾ ॥
ਐ ਜੀ ਤੂੰ ਆਪੇ ਸਭ ਕਿਛੁ ਜਾਣਦਾ ਬਦਤਿ ਤ੍ਰਿਲੋਚਨੁ ਰਾਮਈਆ ॥੫॥੨॥



Sri Satguru Jagjit Singh Ji eLibrary NamdhariElibrary@gmail.com

ਨਹੀਂ ਸਮਝਦੀ ਕਿ ਦਿਨ-ਬ-ਦਿਨ ਉਸ ਦੀ ਆਯੂ ਘਟ ਰਹੀ ਹੈ। 'ਮੇਰਾ ਮੇਰਾ' ਕਹਿ ਕੇ (ਉਹ ਪੁੱਤਰ ਨੂੰ) ਬਹੁਤ ਲਾਡ ਕਰਦੀ ਹੈ, (ਪਰ ਉਸ ਨੂੰ) ਵੇਖਦਿਆਂ ਹੀ ਜਮਰਾਜ ਹਸਦਾ ਹੈ।੧। (ਹੇ ਪ੍ਰਭੂ !) ਇਸ ਤਰ੍ਹਾਂ ਤੂੰ ਸੰਸਾਰ ਨੂੰ ਭਰਮ ਵਿਚ ਪਾਇਆ ਹੋਇਆ ਹੈ। (ਪਰ ਸੰਸਾਰ ਇਸ ਗੱਲ ਨੂੰ) ਕਿਵੇਂ ਸਮਝੇ ਜਦ (ਕਿ ਉਹ) ਮਾਇਆ ਦਾ ਮੋਹਿਆ ਹੋਇਆ ਹੈ।੧। ਰਹਾਉ।

ਕਬੀਰ ਦਾ ਕਥਨ ਹੈ ਕਿ (ਹੇ ਜਿਗਿਆਸੂ !) ਮਾਇਆ ਦੇ ਸੁਆਦ (*ਰਸ*) ਨੂੰ ਤਿਆਗ ਦੇ, (ਕਿਉਂਕਿ) ਇਨ੍ਹਾਂ ਸੁਆਦਾਂ ਨੂੰ ਮਾਣਦਿਆਂ (ਅਰਥਾਤ ਇਨ੍ਹਾਂ ਦੀ ਸੰਗਤ ਵਿਚ ਰਹਿੰਦਿਆਂ) ਨਿਸਚੈ ਹੀ (ਆਤਮਿਕ ਮੌਤੇ) ਮਰਨਾ ਹੁੰਦਾ ਹੈ। ਹੇ ਪ੍ਰਾਣੀ ! ਸਰਬਤ੍ਰ ਰਮਣ ਕਰਨ ਵਾਲੇ ਪ੍ਰਭੂ (ਦੇ ਨਾਮ ਨੂੰ) ਸਿਮਰੋ (ਕਿਉਂਕਿ ਪ੍ਰਭੂ-ਭਜਨ ਵਾਲੀ) ਬਾਣੀ ਸਥਾਈ (*ਅਨਤ*) ਜੀਵਨ ਬਖ਼ਸ਼ਣ ਵਾਲੀ ਹੈ। ਇਸ ਤਰੀਕੇ ਨਾਲ ਸੰਸਾਰ ਸਾਗਰ ਤੋਂ ਤਰ ਜਾਈਦਾ ਹੈ।੨। ਜੇ ਉਸ (ਪ੍ਰਭੂ) ਨੂੰ ਚੰਗਾ ਲਗੇ ਤਾਂ ਹੀ (ਮਨੁੱਖ ਦਾ ਉਸ ਨਾਲ) ਪਿਆਰ ਪੈਂਦਾ ਹੈ ਅਤੇ ਭਰਮ ਭੁਲੇਖਾ (ਮਨ) ਅੰਦਰੋਂ ਚਲੇ ਜਾਂਦੇ ਹਨ। (ਫਲਸਰੂਪ) ਸਹਿਜ ਅਵਸਥਾ ਪੈਦਾ ਹੁੰਦੀ ਹੈ ਅਤੇ ਬ੍ਰਹਮ ਗਿਆਨ ਵਾਲੀ ਬੁੱਧੀ ਜਾਗ੍ਰਿਤ ਹੋ ਜਾਂਦੀ ਹੈ। ਗੁਰੂ ਦੀ ਕ੍ਰਿਪਾ ਨਾਲ (ਪ੍ਰਾਣੀ ਦੇ) ਹਿਰਦੇ ਵਿਚ ਪਰਮਾਤਮਾ ਨਾਲ ਲਿਵ ਲਗ ਜਾਂਦੀ ਹੈ।੩। ਇਸ ਪ੍ਰਕਾਰ ਦੇ ਸੰਪਰਕ ਕਾਰਣ (ਆਤਮਿਕ ਤੌਰ 'ਤੇ) ਮਰਨਾ ਨਹੀਂ ਪੈਂਦਾ। (ਪਰਮਾਤਮਾ ਦੇ) ਹੁਕਮ ਨੂੰ ਪਛਾਣਨ ਨਾਲ ਹੀ ਖਸਮ ਨਾਲ ਮਿਲਾਪ ਸੰਭਵ ਹੋ ਸਕਦਾ ਹੈ।੧। ਰਹਾਉ। ਦੂਜਾ। (ਦੂਜੇ 'ਰਹਾਉ' ਰਾਹੀਂ ਪਹਿਲੇ ਰਹਾਉ ਦੇ ਵਿਚਾਰ ਦੀ ਵਿਆਖਿਆ ਜਾਂ ਪੁਸ਼ਟੀ ਕੀਤੀ ਜਾਂਦੀ ਹੈ।)

**ਸਿਰੀ ਰਾਗੁ ਤ੍ਰਿਲੋਚਨ ਕਾ**

ਹੇ ਪ੍ਰਾਣੀ ! (ਤੇਰੇ) ਮਨ ਵਿਚ ਮਾਇਆ ਦਾ ਮੋਹ ਬਹੁਤ ਅਧਿਕ (*ਆਗਲੜਾ*) ਹੈ, (ਜਿਸ ਕਰ ਕੇ ਤੈਨੂੰ) ਬਿਰਧ ਅਵਸਥਾ (*ਜਰਾ*) ਅਤੇ ਮ੍ਰਿਤੂ ਦਾ ਡਰ ਭੁਲ ਗਿਆ ਹੈ। (ਤੂੰ ਆਪਣੇ) ਪਰਿਵਾਰ (*ਕੁਟੰਬੁ*) ਨੂੰ ਵੇਖ ਕੇ ਕਮਲ ਦੇ ਫੁਲ ਵਾਂਗ ਖਿੜ ਜਾਂਦਾ ਹੈ ਅਤੇ ਕਪਟੀ ਬੰਦੇ ਵਾਂਗ ਤੂੰ ਪਰਾਏ ਘਰ ਝਾਕਦਾ (*ਜੋਹਹਿ*) ਫਿਰਦਾ ਹੈਂ।੧। ਤ੍ਰਾਣਵਾਨ (*ਤਣਾ*) ਜਮਰਾਜ ਦਾ ਦੂਤ (*ਦੂੜਾ*) ਆ ਰਿਹਾ ਹੈ। ਉਸ ਅਗੇ (ਆਗਲੜੈ) ਮੈਂ ਠਹਿਰ ਨਹੀਂ ਸਕਦਾ (ਅਰਥਾਤ ਮੇਰੀ ਕੋਈ ਪੇਸ਼ ਨਹੀਂ ਜਾਂਦੀ)। (ਅਜਿਹੀ ਸਥਿਤੀ ਵਿਚ) ਕੋਈ ਕੋਈ ਧਰਮ ਸਾਧਕ (*ਸਾਜਣੁ*) (ਤੇਰੇ ਦੁਆਰ ਉਤੇ) ਆ ਕੇ ਕਹਿੰਦਾ ਹੈ ਕਿ ਹੇ ਮੇਰੇ ਬੀਠੁਲਾ (ਪ੍ਰਭੂ !) ਮੈਨੂੰ ਗਲਵਕੜੀ ਪਾ ਕੇ (*ਬਾਹੜੀ ਵਲਾਇ*) ਮਿਲ। ਹੇ ਮੇਰੇ ਰਮਈਆ ! ਮੈਨੂੰ ਮਿਲ ਅਤੇ (ਜਮਰਾਜ ਤੋਂ) ਛੁੜਵਾ ਲੈ।੧। ਰਹਾਉ।

ਹੇ ਪ੍ਰਾਣੀ ! ਅਨੇਕ ਤਰ੍ਹਾਂ ਦੇ ਭੋਗਾਂ ਅਤੇ ਸ਼ਕਤੀ (*ਰਾਜ*) (ਕਾਰਣ ਤੂੰ ਪਰਮਾਤਮਾ ਨੂੰ) ਭੁਲਾ ਬੈਠਾ ਹੈਂ ਅਤੇ ਸੰਸਾਰ ਸਾਗਰ ਵਿਚ (ਆਪਣੇ ਆਪ ਨੂੰ) ਅਮਰ ਸਮਝਣ ਲਗ ਗਿਆ ਹੈਂ। (ਤੂੰ) ਮਾਇਆ ਦਾ ਠਗਿਆ ਹੋਇਆ (*ਮੂਠਾ*) ਪਰਮਾਤਮਾ ਨੂੰ ਚੇਤੇ ਨਹੀਂ ਕਰਦਾ। ਹੇ ਆਲਸੀ (ਮਨੁੱਖ) ! (ਤੂੰ ਆਪਣਾ) ਜਨਮ ਵਿਅਰਥ ਵਿਚ ਗਵਾ ਦਿੱਤਾ ਹੈ।੨। ਹੇ ਪ੍ਰਾਣੀ ! (ਤੂੰ ਮਾਇਆ-ਮੋਹ ਦੇ) ਔਖੇ ਅਤੇ ਡਰਾਵਣੇ ਮਾਰਗ ਉਤੇ ਚਲ ਰਿਹਾ ਹੈਂ, ਜਿਥੇ ਸੂਰਜ ਅਤੇ ਚੰਦ੍ਰਮਾ (*ਰਵਿ ਸਸਿ*) ਵੀ ਪ੍ਰਵੇਸ਼ ਨਹੀਂ ਕਰ ਸਕਦੇ। ਜਿਸ ਵੇਲੇ (ਤੂੰ) ਸੰਸਾਰ ਨੂੰ ਛਡੇਂਗਾ , ਉਦੋਂ ਮਾਇਆ ਦੇ ਮੋਹ ਨੂੰ ਭੁਲ ਜਾਏਂਗਾ।੩।

ਅਜ ਮੇਰੇ ਮਨ ਵਿਚ (ਇਹ ਗੱਲ) ਸਪੱਸ਼ਟ ਹੋ ਗਈ ਹੈ ਕਿ ਮੈਨੂੰ (ਆਪਣੇ ਕਰਮਾਂ ਕਰਕੇ) ਧਰਮ ਰਾਜ (ਦਾ ਮੂੰਹ) ਵੇਖਣਾ ਪਵੇਗਾ। ਉਥੇ ਮਹਾਬਲੀ (ਜਮਦੂਤ) ਹੱਥਾਂ ਵਿਚ (ਪ੍ਰਾਣੀਆਂ ਨੂੰ) ਮਸਲ ਦਿੰਦੇ ਹਨ, ਉਨ੍ਹਾਂ ਅਗੇ ਮੇਰੀ ਕੋਈ ਰਹਿ ਨਹੀਂ ਆਏਗੀ।੪। ਜੇ ਮੈਨੂੰ ਕੋਈ ਉਪਦੇਸ਼ ਕਰਦਾ ਹੈ ਤਾਂ ਉਸ ਵਕਤ ਵਣ-ਤ੍ਰਿਣ (ਅਰਥਾਤ ਹਰ ਜਗ੍ਹਾ ਵਿਚ) ਪਰਮਾਤਮਾ ਹੀ ਰਵਿਆ ਹੋਇਆ (*ਰਤੜਾ*) (ਦਿਸਣ ਲਗਦਾ ਹੈ)। ਤ੍ਰਿਲੋਚਨ ਕਹਿੰਦਾ ਹੈ ਕਿ ਹੇ ਰਮਈਆ ! ਤੂੰ ਆਪ ਹੀ ਸਭ ਕੁਝ ਜਾਣਦਾ ਹੈਂ (ਅਰਥਾਤ ਸਭ ਦਾ ਜਾਣੀ-ਜਾਣ ਹੈਂ)।੫।੨।



Sri Satguru Jagjit Singh Ji eLibrary NamdhariElibrary@gmail.com

ਸ੍ਰੀਰਾਗੁ ਭਗਤ ਕਬੀਰ ਜੀਉ ਕਾ ॥
ਅਚਰਜ ਏਕੁ ਸੁਨਹੁ ਰੇ ਪੰਡੀਆ ਅਬ ਕਿਛੁ ਕਹਨੁ ਨ ਜਾਈ ॥
ਸੁਰਿ ਨਰ ਗਣ ਗੰਧ੍ਰਬ ਜਿਨਿ ਮੋਹੇ ਤ੍ਰਿਭਵਣ ਮੇਖੁਲੀ ਲਾਈ ॥੧॥
ਰਾਜਾ ਰਾਮ ਅਨਹਦ ਕਿੰਗੁਰੀ ਬਾਜੈ ॥
ਜਾ ਕੀ ਦਿਸਟਿ ਨਾਦ ਲਿਵ ਲਾਗੈ ॥੧॥ ਰਹਾਉ ॥

ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ ॥
ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥੨॥
ਏਕ ਜੁ ਬਾਤ ਅਨੂਪ ਬਨੀ ਹੈ ਪਵਨ ਪਿਆਲਾ ਸਾਜਿਆ ॥
ਤੀਨਿ ਭਵਨ ਮਹਿ ਏਕੋ ਜੋਗੀ ਕਹਹੁ ਕਵਨੁ ਹੈ ਰਾਜਾ ॥੩॥
ਐਸੇ ਗਿਆਨ ਪ੍ਰਗਟਿਆ ਪੁਰਖੋਤਮ ਕਹੁ ਕਬੀਰ ਰੰਗਿ ਰਾਤਾ ॥
ਅਉਰ ਦੁਨੀ ਸਭ ਭਰਮਿ ਭੁਲਾਨੀ ਮਨੁ ਰਾਮ ਰਸਾਇਨ ਮਾਤਾ ॥੪॥੩॥

ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ ॥ਪਹਰਿਆ ਕੈ ਘਰਿ ਗਾਵਣਾ ॥
ੴ ਸਤਿਗੁਰ ਪ੍ਰਸਾਦਿ ॥
ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥
ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ ॥
ਤੇ ਦਿਨ ਸੰਮਲੁ ਕਸਟ ਮਹਾ ਦੁਖ ਅਬ ਚਿਤੁ ਅਧਿਕ ਪਸਾਰਿਆ ॥
ਗਰਭ ਛੋਡਿ ਮ੍ਰਿਤ ਮੰਡਲ ਆਇਆ ਤਉ ਨਰਹਰਿ ਮਨਹੁ ਬਿਸਾਰਿਆ ॥੧॥
ਫਿਰਿ ਪਛੁਤਾਵਹਿਗਾ ਮੂੜਿਆ ਤੂੰ ਕਵਨ ਕੁਮਤਿ ਭ੍ਰਮਿ ਲਾਗਾ ॥
ਚੇਤਿ ਰਾਮੁ ਨਾਹੀ ਜਮ ਪੁਰਿ ਜਾਹਿਗਾ ਜਨੁ ਬਿਚਰੈ ਅਨਰਾਧਾ ॥੧॥ ਰਹਾਉ ॥

ਬਾਲ ਬਿਨੋਦ ਚਿੰਦ ਰਸ ਲਾਗਾ ਖਿਨੁ ਖਿਨੁ ਮੋਹਿ ਬਿਆਪੈ ॥
ਰਸੁ ਮਿਸੁ ਮੇਧੁ ਅੰਮ੍ਰਿਤੁ ਬਿਖੁ ਚਾਖੀ ਤਉ ਪੰਚ ਪ੍ਰਗਟ ਸੰਤਾਪੈ ॥



Sri Satguru Jagjit Singh Ji eLibrary NamdhariElibrary@gmail.com

www.archive.org/details/namdhari



**ਸ੍ਰੀ ਰਾਗੁ ਭਗਤ ਕਬੀਰ ਜੀਉ ਕਾ**

ਹੇ ਪਾਂਡੇ ! (ਪਰਮਾਤਮਾ ਦੀ) ਇਕ ਅਸਚਰਜ ਭਰੀ ਗੱਲ ਸੁਣੋ, ਹੁਣ ਭਾਵੇਂ ਕੁਝ ਕਹੀ ਨਹੀਂ ਜਾ ਸਕਦੀ (ਅਰਥਾਤ ਇੰਨ ਬਿੰਨ ਕਹੀ ਨਹੀਂ ਜਾ ਸਕਦੀ)। ਉਸ ਨੇ ਦੇਵਤਿਆਂ (*ਸੁਰਿ*), ਮਨੁੱਖਾਂ, ਗਣਾਂ ਅਤੇ ਗੰਧਰਬਾਂ ਨੂੰ (ਮਾਇਆ ਦੀ) ਤੜਾਗੀ (*ਮੇਖੁਲੀ*) ਪਾ ਕੇ ਮੋਹ ਲਿਆ ਹੈ।੧। (ਉਸ ਅਸਚਰਜ ਬਾਰੇ ਦਸਦੇ ਹੋਇਆਂ ਕਬੀਰ ਜੀ ਕਹਿੰਦੇ ਹਨ) ਪਰਮਾਤਮਾ (*ਰਾਜਾ ਰਾਮ*) ਦੀ ਆਤਮ-ਆਨੰਦ ਪ੍ਰਦਾਨ ਕਰਨ ਵਾਲੀ ਵੀਣਾ (*ਅਨਹਦ ਕਿੰਗੁਰੀ*) (ਮੇਰੇ ਅੰਦਰ) ਵਜਦੀ ਹੈ, ਜਿਸ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਸ਼ਬਦ ਦੀ ਧੁਨੀ (*ਨਾਦ*) ਵਿਚ ਲਿਵ ਲਗਦੀ ਹੈ (ਅਰਥਾਤ ਸੁਰਤਿ ਜੁੜਦੀ ਹੈ)।੧।ਰਹਾਉ।

(ਇਸ ਸ਼ਬਦ ਵਿਚ ਕਬੀਰ ਜੀ ਨੇ ਜੋਗੀ ਨੂੰ ਸਹੀ ਢੰਗ ਦੀ ਸ਼ਰਾਬ ਕਢਣ ਦੀ ਜੁਗਤ ਦਸਦੇ ਹੋਇਆਂ ਕਿਹਾ ਹੈ ਮੈਂ) ਦਸਮ ਦੁਆਰ (*ਗਗਨੁ*) ਨੂੰ ਭਠੀ ਬਣਾ ਕੇ, ਮੰਦੇ ਕੰਮਾਂ ਨੂੰ ਰੋਕਣ (ਸਿੰਙਿਆ) ਅਤੇ ਚੰਗੇ ਕਰਮਾਂ ਨੂੰ ਗ੍ਰਹਿਣ ਕਰਨ (*ਚੁੰਙਿਆ*) (ਦੀਆਂ ਦੋ ਨਾਲਾਂ ਲਗਾਈਆਂ ਹਨ) ਅਤੇ ਸੋਨੇ (*ਕਨਕ*) ਵਰਗੇ ਸ਼ੁੱਧ ਅੰਤਹਕਰਣ ਦਾ ਘੜਾ (*ਕਲਸੁ*) ਬਣਾਇਆ ਹੈ। ਉਸ ਵਿਚ ਮਹਾਰਸ (ਅੰਮ੍ਰਿਤ) ਦੀ ਬਹੁਤ ਨਿਰਮਲ ਧਾਰ ਪੈ ਰਹੀ ਹੈ। (ਸਾਰਿਆਂ) ਰਸਾਂ ਵਿਚੋਂ ਉਤਮ ਇਹ ਰਸ ਚੋਇਆ ਜਾ ਸਕਿਆ ਹੈ।੨। ਇਕ ਜੋ ਬੜੀ ਅਜੀਬ ਗੱਲ ਹੋਈ ਹੈ (ਇਹ ਕਿ ਇਸ ਸ਼ਰਾਬ ਨੂੰ ਪੀਣ ਲਈ) ਸੁਆਸਾਂ ਦਾ ਪਿਆਲਾ ਬਣਾਇਆ ਹੈ। ਤਿੰਨਾਂ ਲੋਕਾਂ ਵਿਚ ਇਕ ਹੀ ਜੋਗੀ (ਪਰਮਾਤਮਾ) ਵਿਆਪਕ ਹੈ, (ਹੇ ਪਾਂਡੇ !) ਦਸ ਕਿ (ਉਸ ਨਾਲੋਂ ਵੱਡਾ) ਹੋਰ ਕਿਹੜਾ ਰਾਜਾ ਹੈ?।੩। ਕਬੀਰ ਕਹਿੰਦਾ ਹੈ ਕਿ ਉਸ ਸ੍ਰੇਸ਼ਠ ਪੁਰਸ਼ (*ਪੁਰਖੋਤਮ*) ਸੰਬੰਧੀ ਗਿਆਨ ਮੇਰੇ ਹਿਰਦੇ ਵਿਚ ਪ੍ਰਗਟ ਹੋ ਗਿਆ ਹੈ (ਅਤੇ ਮੈਂ ਉਸ ਦੇ) ਪ੍ਰੇਮ ਵਿਚ ਰੰਗਿਆ ਗਿਆ ਹਾਂ। ਹੋਰ ਸਾਰੀ ਦੁਨੀਆ ਭਰਮ ਵਿਚ ਭੁਲੀ ਹੋਈ ਹੈ, (ਪਰ ਮੇਰਾ) ਮਨ (ਉਪਰ ਦਸੀ) ਬ੍ਰਹਮੀ ਮਦਿਰਾ (*ਰਾਮ ਰਸਾਇਨ*) ਵਿਚ ਮਸਤ ਹੈ।੪।੩।

(ਗੁਰੂ ਅਰਜਨ ਦੇਵ ਨੇ ਕੀਰਤਨ ਕਰਨ ਵਾਲਿਆਂ ਨੂੰ ਹਿਦਾਇਤ ਕੀਤੀ ਹੈ ਕਿ ਇਸ ਸ਼ਬਦ ਨੂੰ ਗੁਰੂ ਨਾਨਕ ਦੇਵ ਜੀ ਦੇ ਰਚੇ ਪਹਰਿਆਂ (ਪੰਨਾ 74) ਦੀ ਸੁਰ ਵਿਚ ਗਾਇਆ ਜਾਏ।)

**ਸ੍ਰੀ ਰਾਗ ਬਾਣੀ ਭਗਤ ਬੇਣੀ ਜੀਉ ਕੀ**

(ਇਸ ਸ਼ਬਦ ਨੂੰ ਪਹਰਿਆਂ ਦੇ ਘਰ ਵਿਚ ਹੀ ਗਾਉਣਾ ਹੈ।)

ਹੇ ਮਨੁੱਖ ! ਜਦੋਂ ਤੂੰ ਗਰਭ ਦੇ ਘੇਰੇ (*ਕੁੰਡਲ*) ਵਿਚ ਸੀ, ਤਾਂ ਉਪਰ ਵਲ (*ਉਰਧ*) ਤੇਰੀ ਲਿਵ (ਪ੍ਰਭੂ ਦੇ) ਧਿਆਨ ਵਿਚ ਲਗੀ ਹੋਈ ਸੀ। (ਉਦੋਂ ਤੈਨੂੰ) ਮਿਰਤਕ ਸ਼ਰੀਰ (*ਪਿੰਡਿ*) ਵਿਚ ਸਥਿਤ ਹੋਣ ਦਾ ਹੰਕਾਰ ਨਹੀਂ ਸੀ, ਦਿਨ-ਰਾਤ ਇਕ (ਪ੍ਰਭੂ ਦਾ ਹੀ ਧਿਆਨ ਸੀ), (ਉਦੋਂ) ਅਗਿਆਨ ਦੀ ਅਣਹੋਂਦ (*ਨਾਗਾ*) ਸੀ। (ਹੇ ਮਨੁੱਖ !) ਉਹ ਦਿਨ ਯਾਦ ਕਰ (*ਸੰਮਲੁ*) (ਜਦੋਂ ਤੂੰ) ਬਹੁਤ ਦੁਖ ਅਤੇ ਕਸ਼ਟ ਵਿਚ ਸੀ, (ਪਰ) ਹੁਣ (ਤੂੰ) ਆਪਣਾ ਚਿੱਤ ਬਹੁਤ ਪਸਾਰ ਲਿਆ ਹੈ (ਅਰਥਾਤ ਦੁਨਿਆਵੀ ਝੰਝਟਾਂ ਵਿਚ ਫਸਾ ਲਿਆ ਹੈ)। ਮਾਤਾ ਦੇ ਗਰਭ ਨੂੰ ਛਡ ਕੇ (ਜਦੋਂ ਦਾ ਤੂੰ) ਮਾਤ ਲੋਕ (*ਮ੍ਰਿਤ ਮੰਡਲ*) ਵਿਚ ਆਇਆ ਹੈਂ (ਤਦੋਂ ਦਾ) ਪਰਮਾਤਮਾ ਨੂੰ ਮਨ ਤੋਂ ਭੁਲਾ ਦਿੱਤਾ ਹੈ।੧। ਹੇ ਮੂਰਖ ! ਤੂੰ ਕਿਹੜੀ ਭੈੜੀ ਬੁੱਧੀ ਕਾਰਣ ਭਰਮ ਵਿਚ ਫਸਿਆ ਹੋਇਆ ਹੈਂ, (ਅਵਸਰ ਦੇ ਬੀਤਣ ਤੋਂ ਬਾਦ ਤੂੰ) ਫਿਰ ਪਛਤਾਏਂਗਾ। ਪਰਮਾਤਮਾ ਨੂੰ ਯਾਦ ਕਰ ਲੈ, ਨਹੀਂ ਤਾਂ ਜਮਪੁਰੀ ਵਿਚ ਜਾਣਾ ਪਏਗਾ ਅਤੇ ਆਰਾਧਨਾ-ਹੀਨ (*ਅਨਰਾਧਾ*) ਬੰਦੇ ਵਾਂਗ ਵਿਚਰੇਂਗਾ।੧।ਰਹਾਉ।

ਪਹਿਲਾਂ ਤੂੰ ਬਚਪਨ ਦੀਆਂ ਖੇਡਾਂ ਦੇ ਧਿਆਨ (*ਚਿੰਦ*) ਅਤੇ ਖਾਣ ਪੀਣ ਦੇ ਰਸਾਂ ਵਿਚ ਲਗਾ ਰਿਹਾ ਅਤੇ ਹਰ ਇਕ ਛਿਣ (ਇਨ੍ਹਾਂ ਦੇ) ਮੋਹ ਵਿਚ ਗੁਜ਼ਾਰਦਾ ਰਿਹਾ। ਰਸਾਂ ਕਸਾਂ ਅਤੇ ਸ਼ੋਰਬੇ (*ਮੇਧੁ*) ਨੂੰ ਪਵਿਤਰ ਅੰਮ੍ਰਿਤ ਤੁਲ ਸਮਝ ਕੇ (ਇਸ) ਵਿਸ਼ ਦਾ ਸੇਵਨ ਕੀਤਾ, ਇਸ ਕਰਕੇ ਪੰਚ ਵਿਕਾਰ



Sri Satguru Jagjit Singh Ji eLibrary NamdhariElibrary@gmail.com

ਜਪੁ ਤਪੁ ਸੰਜਮੁ ਛੋਡਿ ਸੁਕ੍ਰਿਤ ਮਤਿ ਰਾਮ ਨਾਮੁ ਨ ਅਰਾਧਿਆ ॥
ਉਛਲਿਆ ਕਾਮੁ ਕਾਲ ਮਤਿ ਲਾਗੀ ਤਉ ਆਨਿ ਸਕਤਿ ਗਲਿ ਬਾਂਧਿਆ ॥੨॥
ਤਰੁਣ ਤੇਜੁ ਪਰ ਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥
ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥
ਸੁਤ ਸੰਪਤਿ ਦੇਖਿ ਇਹੁ ਮਨੁ ਗਰਬਿਆ ਰਾਮੁ ਰਿਦੈ ਤੇ ਖੋਇਆ ॥
ਅਵਰ ਮਰਤ ਮਾਇਆ ਮਨੁ ਤੋਲੇ ਤਉ ਭਗ ਮੁਖਿ ਜਨਮੁ ਵਿਗੋਇਆ ॥੩॥

ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥
ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥
ਤਾ ਤੇ ਬਿਖੈ ਭਈ ਮਤਿ ਪਾਵਸਿ ਕਾਇਆ ਕਮਲੁ ਕੁਮਲਾਣਾ ॥
ਅਵਗਤਿ ਬਾਣਿ ਛੋਡਿ ਮ੍ਰਿਤ ਮੰਡਲਿ ਤਉ ਪਾਛੈ ਪਛੁਤਾਣਾ ॥੪॥
ਨਿਕੁਟੀ ਦੇਹ ਦੇਖਿ ਧੁਨਿ ਉਪਜੈ ਮਾਨ ਕਰਤ ਨਹੀ ਬੂਝੈ ॥
ਲਾਲਚੁ ਕਰੈ ਜੀਵਨ ਪਦ ਕਾਰਨ ਲੋਚਨ ਕਛੂ ਨ ਸੂਝੈ ॥
ਥਾਕਾ ਤੇਜੁ ਉਡਿਆ ਮਨੁ ਪੰਖੀ ਘਰਿ ਆਂਗਨਿ ਨ ਸੁਖਾਈ ॥
ਬੇਣੀ ਕਹੈ ਸੁਨਹੁ ਰੇ ਭਗਤਹੁ ਮਰਨ ਮੁਕਤਿ ਕਿਨਿ ਪਾਈ ॥੫॥

ਸਿਰੀਰਾਗੁ ॥
ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ ॥ ਕਨਕ ਕਟਿਕ ਜਲ ਤਰੰਗ ਜੈਸਾ ॥੧॥
ਜਉ ਪੈ ਹਮ ਨ ਪਾਪ ਕਰੰਤਾ ਅਹੇ ਅਨੰਤਾ ॥
ਪਤਿਤ ਪਾਵਨ ਨਾਮੁ ਕੈਸੇ ਹੁੰਤਾ ॥੧॥ ਰਹਾਉ ॥
ਤੁਮ੍ ਜੁ ਨਾਇਕ ਆਛਹੁ ਅੰਤਰਜਾਮੀ ॥ਪ੍ਰਭ ਤੇ ਜਨੁ ਜਾਨੀਜੈ ਜਨ ਤੇ ਸੁਆਮੀ ॥੨॥
ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥ ਰਵਿਦਾਸ ਸਮ ਦਲ ਸਮਝਾਵੈ ਕੋਊ ॥੩॥



Sri Satguru Jagjit Singh Ji eLibrary NamdhariElibrary@gmail.com

ਪ੍ਰਗਟ ਹੋ ਕੇ ਦੁਖ ਦੇਣਗੇ। ਜਪ, ਤਪ, ਸੰਜਮ ਅਤੇ ਚੰਗੇ ਕਰਮਾਂ ਵਲ ਪ੍ਰੇਰਿਤ ਕਰਨ ਵਾਲੀ ਬੁੱਧੀ ਨੂੰ ਛਡ ਦਿੱਤਾ ਅਤੇ ਰਾਮ-ਨਾਮ ਦੀ ਆਰਾਧਨਾ ਨ ਕੀਤੀ। (ਜਦੋਂ) ਕਾਮ ਦੀ ਭਾਵਨਾ ਨੇ ਉਛਾਲਾ ਮਾਰਿਆ, (ਤਾਂ) ਤੇਰੀ ਬੁੱਧੀ ਨੂੰ ਕਾਲਖ (*ਕਾਲ*) ਲਗ ਗਈ (ਅਰਥਾਤ ਬੁੱਧੀ ਭ੍ਰਸ਼ਟ ਹੋ ਗਈ) ਅਤੇ ਇਸਤਰੀ (*ਸਕਤਿ*) ਨੂੰ ਲਿਆ ਕੇ (ਗ੍ਰਿਹਸਥ ਦੇ) ਬੰਧਨ ਨੂੰ ਗਲ ਵਿਚ ਪਾ ਲਿਆ।੨। ਜਵਾਨੀ (*ਤਰੁਣ*) ਦੇ ਜੋਸ਼ (ਵਿਚ ਮਸਤਿਆ ਤੂੰ) ਪਰਾਈਆਂ ਇਸਤਰੀਆਂ ਦੇ ਮੂੰਹ ਵੇਖਦਾ ਹੈਂ ਅਤੇ ਚੰਗੇ ਮੰਦੇ (*ਸਰੁ ਅਪਸਰੁ*) ਦੀ ਪਛਾਣ ਨਹੀਂ ਕਰਦਾ। ਕਾਮ ਦੀ ਭਿਆਨਕ ਵਿਸ਼ (ਦੇ ਸੇਵਨ ਨਾਲ) ਬੇਸੁਧ ਹੋ ਕੇ (ਤੈਨੂੰ) ਪਾਪ ਅਤੇ ਪੁੰਨ ਦੀ ਪਛਾਣ ਨ ਰਹੀ। ਪੁੱਤਰ ਅਤੇ ਸੰਪਤੀ ਨੂੰ ਵੇਖ ਕੇ (ਤੇਰਾ) ਇਹ ਮਨ ਹੰਕਾਰੀ ਹੋ ਗਿਆ ਅਤੇ ਰਾਮ ਦੇ ਨਾਮ ਨੂੰ ਹਿਰਦੇ ਤੋਂ ਗਵਾ ਦਿੱਤਾ (ਅਰਥਾਤ ਭੁਲਾ ਦਿੱਤਾ)। ਹੋਰਨਾਂ (ਸੰਬੰਧੀਆਂ) ਦੇ ਮਰਨ ਵੇਲੇ ਮਨ ਵਿਚ (ਉਨ੍ਹਾਂ ਦੀ ਛਡੀ) ਮਾਇਆ ਨੂੰ ਤੋਲਦਾ ਰਿਹਾ (ਅਰਥਾਤ ਅੰਦਾਜ਼ਾ ਲਗਾਉਂਦਾ ਰਿਹਾ ਕਿ ਮੇਰੇ ਹਿੱਸੇ ਵਿਚ ਕਿਤਨੀ ਆਵੇਗੀ)। ਇਸ ਤਰ੍ਹਾਂ ਕਾਮ (*ਭਗ*) ਅਤੇ ਮੁਖ (ਦੇ ਸੁਆਦਾਂ ਵਿਚ ਹੀ) ਆਪਣਾ ਜਮਨ ਗਵਾ ਦਿੱਤਾ।੩।

(ਤੇਰੇ) ਚਿੱਟੇ ਵਾਲ (*ਪੁੰਡਰ ਕੇਸ*) ਚਿੱਟੇ ਫੁਲਾਂ ਤੋਂ ਵੀ ਅਧਿਕ ਸਫ਼ੈਦ ਹੋ ਗਏ ਹਨ ਅਤੇ ਬੋਲ (ਇਤਨੇ ਮਧਮ ਪੈ ਗਏ ਹਨ ਮਾਨੋ) ਸਤਵੇਂ ਪਾਤਾਲ ਤੋਂ ਆ ਰਹੇ ਹੋਣ। ਅੱਖਾਂ (ਵਿਚੋਂ ਪਾਣੀ) ਵਗ ਰਿਹਾ (*ਸ੍ਰਮਹਿ*) ਹੈ ਅਤੇ ਬੁੱਧੀ ਦਾ ਬਲ ਖ਼ਤਮ ਹੋ ਗਿਆ ਹੈ (ਅਰਥਾਤ ਬੁੱਧੀ ਹੀਨ ਹੋ ਗਈ ਹੈ), ਕਾਮਨਾਵਾਂ (*ਕਾਮੁ*) ਨੇ (ਤੇਰੇ ਹਿਰਦੇ ਵਿਚ) ਰੇੜਕਾ ਪਾਇਆ ਹੋਇਆ ਹੈ, ਜਿਸ ਕਰਕੇ (ਤੇਰੀ) ਬੁੱਧੀ ਵਿਚ ਵਾਸਨਾਵਾਂ ਦੀ ਵਿਸ਼ ਨੇ ਮਾਨੋ ਝੜੀ (*ਪਾਵਸਿ*) ਹੀ ਲਗਾ ਦਿੱਤੀ ਹੈ। (ਤੇਰਾ) ਸ਼ਰੀਰ ਰੂਪ ਕਮਲ ਦਾ ਫੁਲ ਕੁਮਲਾ ਗਿਆ ਹੈ। (ਪਰਮਾਤਮਾ ਦੀ) ਅਨਾਹਤ ਬਾਣੀ (*ਅਵਗਤਿ ਬਾਨਿ*) ਨੂੰ (ਤੂੰ) ਮਾਤ ਲੋਕ ਵਿਚ ਆ ਕੇ ਛਡ ਦਿੱਤਾ ਹੈ, ਇਸ ਲਈ ਪਿਛੋਂ ਪਛਤਾਏਂਗਾ।੪। (ਬੱਚਿਆਂ ਦੀਆਂ) ਨਿੱਕੀਆਂ ਨਿੱਕੀਆਂ ਦੇਹਾਂ ਨੂੰ ਵੇਖ ਵੇਖ ਕੇ (ਉਨ੍ਹਾਂ ਪ੍ਰਤਿ) ਮੋਹ ਦੀ ਭਾਵਨਾ (*ਧੁਨਿ*) ਪੈਦਾ ਹੁੰਦੀ ਹੈ ਅਤੇ (ਉਨ੍ਹਾਂ ਉਤੇ) ਮਾਣ ਕਰਦਾ ਹੈਂ, (ਪਰ) ਸਮਝਦਾ ਨਹੀਂ (ਕਿ ਇਨ੍ਹਾਂ ਨੂੰ ਆਖ਼ਰ ਛਡ ਜਾਣਾ ਹੈ)। ਅੱਖਾਂ ਤੋਂ ਭਾਵੇ ਦਿਖਦਾ ਨਹੀਂ, ਪਰ ਹੋਰ ਜੀਣ ਦੀ ਲਾਲਸਾ ਕਰਦਾ ਹੈਂ। (ਜਦੋਂ ਸ਼ਰੀਰ ਦਾ) ਬਲ ਖ਼ਤਮ ਹੋ ਜਾਂਦਾ (*ਥਾਕਾ*) ਹੈ ਅਤੇ ਮਨ ਰੂਪ ਪੰਛੀ (ਉਡ ਜਾਂਦਾ ਹੈ ਤਦ ਮੁਰਦਾ ਸ਼ਰੀਰ) ਘਰ ਦੇ ਵੇਹੜੇ ਵਿਚ ਪਿਆ ਚੰਗਾ ਨਹੀਂ ਲਗਦਾ। ਬੇਣੀ ਕਹਿੰਦਾ ਹੈ ਕਿ ਹੇ ਭਗਤੋ! ਸੁਣੋ, (ਅਜਿਹਾ ਜੀਵਨ ਜੀਣ ਉਪਰੰਤ) ਮਰਨ ਪਿਛੋਂ ਕਿਸ ਨੇ ਮੁਕਤੀ ਪ੍ਰਾਪਤ ਕੀਤੀ ਹੈ।੫।

**ਸਿਰੀ ਰਾਗੁ** :

(ਹੇ ਪ੍ਰਭੂ!) ਤੇਰੇ ਅਤੇ ਮੇਰੇ ਵਿਚ ਜਾਂ ਮੇਰੇ ਅਤੇ ਤੇਰੇ ਵਿਚ ਕੀ ਫ਼ਰਕ ਹੈ। (ਇਹ ਫ਼ਰਕ ਇਹੋ ਜਿਹਾ ਹੈ) ਜਿਹੋ ਜਿਹਾ ਸੋਨੇ ਅਤੇ ਸੋਨੇ ਦੇ ਬਣੇ ਕੜੇ ਜਾਂ ਪਾਣੀ ਅਤੇ ਪਾਣੀ ਦੀ ਤਰੰਗ ਵਿਚ ਹੈ।੧। ਹੇ ਬੇਅੰਤ ਪਰਮਾਤਮਾ! ਜੇ ਅਸੀਂ (ਜੀਵ) ਪਾਪ ਨ ਕਰਦੇ (ਤਾਂ ਤੇਰਾ) ਨਾਮ 'ਪਤਿਤ-ਪਾਵਨ' (ਪਾਪੀਆਂ ਨੂੰ ਪਵਿਤਰ ਕਰਨ ਵਾਲਾ) ਕਿਵੇਂ ਹੋ ਜਾਂਦਾ।੧।ਰਹਾਉ। ਹੇ ਅੰਤਰਯਾਮੀ ਪ੍ਰਭੂ! ਤੂੰ ਜੋ ਸਾਡਾ ਸੁਆਮੀ ਹੈਂ (ਤਾਂ ਫਿਰ) ਮਾਲਕ ਤੋਂ ਸੇਵਕ ਅਤੇ ਸੇਵਕ ਤੋਂ ਸੁਆਮੀ ਦੀ ਪਛਾਣ ਹੋ ਜਾਂਦੀ ਹੈ।੨। (ਹੇ ਪ੍ਰਭੂ!) ਮੈਨੂੰ ਇਹ ਵਿਚਾਰ ਜਾਂ ਸੂਝ ਬਖ਼ਸ਼ ਕਿ (ਜਦ ਤਕ ਮੇਰਾ) ਸ਼ਰੀਰ ਹੈ (ਤਦ ਤਕ ਮੈਂ ਤੇਰੀ) ਆਰਾਧਨਾ ਕਰਦਾ ਰਹਾਂ। ਰਵਿਦਾਸ (ਦੀ ਬੇਨਤੀ ਹੈ ਕਿ ਮੈਨੂੰ) ਸਮਝਾ ਦਿਓ ਕਿ ਸਾਰਿਆਂ ਦਲਾਂ (ਲੋਕਾਈ) ਵਿਚ ਤੂੰ ਇਕ ਸਮਾਨ ਹੀ ਹੈਂ।੩।



Sri Satguru Jagjit Singh Ji eLibrary NamdhariElibrary@gmail.com

## ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪
## ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
## ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ ॥

ਹਰਿ ਹਰਿ ਨਾਮੁ ਮੈ ਹਰਿ ਮਨਿ ਭਾਇਆ ॥ਵਡਭਾਗੀ ਹਰਿ ਨਾਮੁ ਧਿਆਇਆ ॥
ਗੁਰਿ ਪੂਰੈ ਹਰਿ ਨਾਮ ਸਿਧਿ ਪਾਈ ਕੋ ਵਿਰਲਾ ਗੁਰਮਤਿ ਚਲੈ ਜੀਉ ॥੧॥
ਮੈ ਹਰਿ ਹਰਿ ਖਰਚੁ ਲਇਆ ਬੰਨਿ ਪਲੈ ॥ਮੇਰਾ ਪ੍ਰਾਣ ਸਖਾਈ ਸਦਾ ਨਾਲਿ ਚਲੈ ॥
ਗੁਰਿ ਪੂਰੈ ਹਰਿ ਨਾਮੁ ਦਿੜਾਇਆ ਹਰਿ ਨਿਹਚਲੁ ਹਰਿ ਧਨੁ ਪਲੈ ਜੀਉ ॥੨॥

ਹਰਿ ਹਰਿ ਸਜਣੁ ਮੇਰਾ ਪ੍ਰੀਤਮੁ ਰਾਇਆ ॥ਕੋਈ ਆਣਿ ਮਿਲਾਵੈ ਮੇਰੇ ਪ੍ਰਾਣ ਜੀਵਾਇਆ ॥
ਹਉ ਰਹਿ ਨ ਸਕਾ ਬਿਨੁ ਦੇਖੇ ਪ੍ਰੀਤਮਾ ਮੈ ਨੀਰੁ ਵਹੇ ਵਹਿ ਚਲੈ ਜੀਉ ॥੩॥
ਸਤਿਗੁਰੁ ਮਿਤ੍ਰੁ ਮੇਰਾ ਬਾਲ ਸਖਾਈ ॥ਹਉ ਰਹਿ ਨ ਸਕਾ ਬਿਨੁ ਦੇਖੇ ਮੇਰੀ ਮਾਈ ॥
ਹਰਿ ਜੀਉ ਕ੍ਰਿਪਾ ਕਰਹੁ ਗੁਰੁ ਮੇਲਹੁ ਜਨ ਨਾਨਕ ਹਰਿ ਧਨੁ ਪਲੈ ਜੀਉ ॥੪॥੧॥

ਮਾਝ ਮਹਲਾ ੪ ॥
ਮਧੁਸੂਦਨ ਮੇਰੇ ਮਨ ਤਨ ਪ੍ਰਾਨਾ ॥ਹਉ ਹਰਿ ਬਿਨੁ ਦੂਜਾ ਅਵਰੁ ਨ ਜਾਨਾ ॥
ਕੋਈ ਸਜਣੁ ਸੰਤੁ ਮਿਲੈ ਵਡਭਾਗੀ ਮੈ ਹਰਿ ਪ੍ਰਭੁ ਪਿਆਰਾ ਦਸੈ ਜੀਉ ॥੧॥
ਹਉ ਮਨੁ ਤਨੁ ਖੋਜੀ ਭਾਲਿ ਭਾਲਾਈ ॥ ਕਿਉ ਪਿਆਰਾ ਪ੍ਰੀਤਮੁ ਮਿਲੈ ਮੇਰੀ ਮਾਈ ॥
ਮਿਲਿ ਸਤਸੰਗਤਿ ਖੋਜੁ ਦਸਾਈ ਵਿਚਿ ਸੰਗਤਿ ਹਰਿ ਪ੍ਰਭੁ ਵਸੈ ਜੀਉ ॥੨॥

ਮੇਰਾ ਪਿਆਰਾ ਪ੍ਰੀਤਮੁ ਸਤਿਗੁਰੁ ਰਖਵਾਲਾ ॥ ਹਮ ਬਾਰਿਕ ਦੀਨ ਕਰਹੁ ਪ੍ਰਤਿਪਾਲਾ ॥
ਮੇਰਾ ਮਾਤ ਪਿਤਾ ਗੁਰੁ ਸਤਿਗੁਰੁ ਪੂਰਾ ਗੁਰ ਜਲ ਮਿਲਿ ਕਮਲੁ ਵਿਗਸੈ ਜੀਉ ॥੩॥
ਮੈ ਬਿਨੁ ਗੁਰ ਦੇਖੇ ਨੀਦ ਨ ਆਵੈ ॥ਮੇਰੇ ਮਨ ਤਨਿ ਵੇਦਨ ਗੁਰ ਬਿਰਹੁ ਲਗਾਵੈ ॥
ਹਰਿ ਹਰਿ ਦਇਆ ਕਰਹੁ ਗੁਰੁ ਮੇਲਹੁ ਜਨ ਨਾਨਕ ਗੁਰ ਮਿਲਿ ਰਹਸੈ ਜੀਉ ॥੪॥੨॥

ਮਾਝ ਮਹਲਾ ੪ ॥
ਹਰਿ ਗੁਣ ਪੜੀਐ ਹਰਿ ਗੁਣ ਗੁਣੀਐ ॥ਹਰਿ ਹਰਿ ਨਾਮ ਕਥਾ ਨਿਤ ਸੁਣੀਐ ॥
ਮਿਲਿ ਸਤਸੰਗਤਿ ਹਰਿ ਗੁਣ ਗਾਏ ਜਗੁ ਭਉਜਲੁ ਦੁਤਰੁ ਤਰੀਐ ਜੀਉ ॥੧॥
ਆਉ ਸਖੀ ਹਰਿ ਮੇਲੁ ਕਰੇਹਾ ॥ਮੇਰੇ ਪ੍ਰੀਤਮ ਕਾ ਮੈ ਦੇਇ ਸਨੇਹਾ ॥
ਮੇਰਾ ਮਿਤ੍ਰੁ ਸਖਾ ਸੋ ਪ੍ਰੀਤਮੁ ਭਾਈ ਮੈ ਦਸੇ ਹਰਿ ਨਰਹਰੀਐ ਜੀਉ ॥੨॥



Sri Satguru Jagjit Singh Ji eLibrary NamdhariElibrary@gmail.com

ਰਾਗੁ ਮਾਝ ਚਉਪਦੇ ਘਰੁ ੧ ਮਹਲਾ ੪
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।

(ਹੇ ਭਾਈ!) ਹਰਿ ਦਾ ਨਾਮ ਮੇਰੇ ਮਨ ਨੂੰ ਪਿਆਰਾ ਲਗ ਰਿਹਾ ਹੈ। ਵਡਿਆਂ ਭਾਗਾਂ ਕਾਰਣ (ਮੈਂ) ਹਰਿ-ਨਾਮ ਦਾ ਸਿਮਰਨ ਕੀਤਾ ਹੈ। ਪੂਰੇ ਗੁਰੂ ਦੁਆਰਾ ਮੈਂ ਹਰਿ-ਨਾਮ ਜਪਣ ਵਿਚ ਸਫਲਤਾ ਪ੍ਰਾਪਤ ਕੀਤੀ ਹੈ; ਕੋਈ ਵਿਰਲਾ ਸਾਧਕ ਹੀ ਗੁਰਮਤਿ ਅਨੁਸਾਰ ਚਲਦਾ ਹੈ (ਅਰਥਾਤ ਆਪਣੀ ਜੀਵਨ-ਜੁਗਤ ਢਾਲਦਾ ਹੈ)।੧। ਮੈਂ ਪਰਮਾਤਮਾ ਦੇ ਨਾਮ ਰੂਪ ਖ਼ਰਚੇ ਨੂੰ (ਜੀਵਨ ਯਾਤ੍ਰਾ ਲਈ) ਪਲੇ ਬੰਨ੍ਹ ਲਿਆ ਹੈ। (ਨਾਮ) ਮੇਰੇ ਪ੍ਰਾਣਾਂ ਦਾ ਸਾਥੀ (*ਸਖਾਈ*) ਹੈ ਅਤੇ ਸਦਾ (ਮੇਰੇ) ਨਾਲ ਚਲਦਾ ਹੈ। ਪੂਰੇ ਗੁਰੂ ਨੇ (ਮੈਨੂੰ) ਹਰਿ-ਨਾਮ ਦ੍ਰਿੜ੍ਹਾਇਆ ਹੈ, ਹਰਿ-ਨਾਮ ਰੂਪ ਧਨ ਸਥਾਈ ਤੌਰ 'ਤੇ ਮੇਰੇ ਪਾਸ ਹੋ ਗਿਆ ਹੈ।੨।

ਹਰਿ ਹੀ ਮੇਰਾ ਸੱਜਣ ਹੈ, ਮੇਰਾ ਪ੍ਰੀਤਮ ਹੈ ਅਤੇ ਸੁਆਮੀ (*ਰਾਇਆ*) ਹੈ। ਕੋਈ ਮੇਰੇ ਪ੍ਰਾਣਾਂ ਨੂੰ ਜੀਵਿਤ ਰਖਣ ਵਾਲੇ (ਪ੍ਰੀਤਮ) ਨੂੰ ਲਿਆ ਕੇ ਮਿਲਾ ਦੇਵੇ। ਹੇ (ਮੇਰੇ) ਪ੍ਰੀਤਮ! ਮੈਂ (ਤੈਨੂੰ) ਦੇਖੇ ਬਿਨਾ ਨਹੀਂ ਰਹਿ ਸਕਦਾ, (ਵਿਯੋਗ ਕਾਰਣ ਮੇਰੀਆਂ ਅੱਖਾਂ ਵਿਚੋਂ) ਜਲ (ਹੰਝੂ) ਲਗਾਤਾਰ ਵਗਦਾ ਰਹਿੰਦਾ ਹੈ।੩। ਹੇ ਮੇਰੀ ਮਾਂ! ਸਤਿਗੁਰੂ ਮੇਰੇ ਬਚਪਨ ਦੇ ਮਿਤਰ ਸਮਾਨ ਹੈ। ਮੈਂ ਉਸ ਦੇ ਦਰਸ਼ਨ ਕੀਤੇ ਬਿਨਾ ਰਹਿ ਨਹੀਂ ਸਕਦਾ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਹਰਿ ਜੀ! ਕ੍ਰਿਪਾ ਕਰਕੇ (ਮੈਨੂੰ) ਗੁਰੂ ਮਿਲਾ ਦਿਓ, (ਤਾਂ ਜੋ) ਹਰਿ-ਨਾਮ ਰੂਪ ਧਨ (ਮੇਰੇ) ਪਲੇ ਪੈ ਜਾਵੇ (ਅਰਥਾਤ ਮੇਰੇ ਹਿਰਦੇ ਵਿਚ ਸਥਾਈ ਤੌਰ 'ਤੇ ਟਿਕ ਜਾਵੇ)।੪।੧।

**ਮਾਝ ਮਹਲਾ ੪**

ਪਰਮਾਤਮਾ (*ਮਧੁਸੂਦਨ*) ਮੇਰੇ ਮਨ ਤਨ ਅਤੇ ਪ੍ਰਾਣਾਂ (ਦਾ ਆਧਾਰ ਹੈ)। ਪਰਮਾਤਮਾ ਤੋਂ ਬਿਨਾ ਮੈਂ ਹੋਰ ਕਿਸੇ ਨੂੰ ਨਹੀਂ ਜਾਣਦਾ। (ਮੇਰੇ) ਵੱਡੇ ਭਾਗਾਂ ਕਰਕੇ ਕੋਈ ਸੱਜਣ ਪੁਰਸ਼ ਜਾਂ ਸੰਤ ਮਿਲ ਪਏ ਅਤੇ ਮੈਨੂੰ ਪਿਆਰੇ ਹਰਿ ਪ੍ਰਭੂ ਦਾ (ਠਿਕਾਣਾ) ਦਸ ਦੇਏ।੧। ਹੇ ਮੇਰੀ ਮਾਂ! ਮੇਰਾ ਪ੍ਰੀਤਮ ਕਿਵੇਂ ਮਿਲੇ? (ਇਸ ਲਈ ਮੈਂ ਆਪਣੇ) ਤਨ ਅਤੇ ਮਨ ਨੂੰ ਖੋਜਦਾ ਹਾਂ, (ਉਸ ਦੀ) ਭਾਲ ਕਰਦਾ ਅਤੇ ਕਰਾਉਂਦਾ ਹਾਂ। ਸਤਿਸੰਗਤ ਵਿਚ ਮਿਲ ਕੇ ਵੀ ਪੁਛਦਾ ਹਾਂ (ਕਿਉਂਕਿ) ਪ੍ਰਭੂ ਸੰਗਤ ਵਿਚ ਵਸਦਾ ਹੈ।੨।

ਅਸੀਂ ਨਿਮਾਣੇ (*ਦੀਨ*) ਬਾਲਕ ਹਾਂ, (ਸਾਡੀ) ਪ੍ਰਤਿਪਾਲਨਾ ਕਰੋ। ਮੇਰਾ ਪਿਆਰਾ ਪ੍ਰੀਤਮ ਸਤਿਗੁਰੂ ਹੀ ਰਖਵਾਲਾ ਹੈ। (ਹੇ ਪ੍ਰਭੂ!) ਪੂਰਾ ਗੁਰੂ ਸਤਿਗੁਰੂ ਹੀ ਮੇਰਾ ਮਾਤਾ-ਪਿਤਾ ਹੈ। ਗੁਰੂ ਰੂਪ ਜਲ ਨੂੰ ਮਿਲ ਕੇ (ਮੇਰਾ ਹਿਰਦਾ ਰੂਪ) ਕਮਲ ਦਾ ਫੁਲ ਖਿੜ ਜਾਂਦਾ ਹੈ।੩। ਗੁਰੂ ਨੂੰ ਦੇਖੇ ਬਿਨਾ ਮੈਨੂੰ ਨੀਂਦਰ ਨਹੀਂ ਆਉਂਦੀ (ਅਰਥਾਤ ਸ਼ਾਂਤੀ ਪ੍ਰਾਪਤ ਨਹੀਂ ਹੁੰਦੀ)। ਗੁਰੂ ਦਾ ਵਿਯੋਗ ਮੇਰੇ ਮਨ ਅਤੇ ਤਨ ਨੂੰ ਪੀੜਿਤ (*ਵੇਦਨ*) ਕਰ ਰਿਹਾ ਹੈ। ਹੇ ਪ੍ਰਭੂ! ਮਿਹਰ ਕਰ ਕੇ ਮੈਨੂੰ ਗੁਰੂ ਮਿਲਾ ਦਿਓ। ਦਾਸ ਨਾਨਕ (ਕਹਿੰਦਾ ਹੈ ਕਿ) ਗੁਰੂ ਦੇ ਮਿਲਣ ਨਾਲ (ਮਨ) ਖੇੜੇ ਦੀ ਅਵਸਥਾ ਵਿਚ ਹੋ ਜਾਂਦਾ ਹੈ।੪।੨।

**ਮਾਝ ਮਹਲਾ ੪**

ਹਰਿ ਦੇ ਗੁਣਾਂ (ਵਾਲੀਆਂ ਧਾਰਮਿਕ ਪੁਸਤਕਾਂ) ਨੂੰ ਪੜ੍ਹਨਾ ਚਾਹੀਦਾ ਹੈ ਅਤੇ ਹਰਿ ਦੇ ਗੁਣਾਂ ਨੂੰ ਹੀ ਵਿਚਾਰਨਾ ਚਾਹੀਦਾ ਹੈ। ਹਰਿ ਦੇ ਨਾਮ ਦੀ ਕਥਾ ਨਿਤ ਸੁਣਨੀ ਚਾਹੀਦੀ ਹੈ। ਸਤਿਸੰਗਤ ਨੂੰ ਮਿਲ ਕੇ ਹਰਿ ਦੇ ਗੁਣ ਗਾਣੇ ਚਾਹੀਦੇ ਹਨ (ਕਿਉਂਕਿ ਅਜਿਹਾ ਕਰਨ ਨਾਲ) ਔਖੀ ਤਰ੍ਹਾਂ ਤਰੇ ਜਾ ਸਕਣ ਵਾਲੇ (*ਦੁਤਰੁ*) ਸੰਸਾਰ ਸਮੁੰਦਰ ਨੂੰ ਤਰਿਆ ਜਾ ਸਕੀਦਾ ਹੈ।੧। ਹੇ ਸਤਿਸੰਗੀ ਸਾਧਕ! ਆਓ, ਹਰਿ ਨਾਲ ਮਿਲੀਏ। ਜੋ ਮੇਰੇ ਪ੍ਰੀਤਮ ਦਾ ਮੈਨੂੰ ਸਨੇਹਾ ਦੇਵੇ, ਪ੍ਰਭੂ ਬਾਰੇ ਦਸੇ, ਉਹੀ ਮੇਰਾ ਮਿਤਰ, ਸਖਾ, ਪ੍ਰੀਤਮ ਅਤੇ ਭਰਾ ਹੈ।੨।



Sri Satguru Jagjit Singh Ji eLibrary NamdhariElibrary@gmail.com

ਮੇਰੀ ਬੇਦਨ ਹਰਿ ਗੁਰੁ ਪੂਰਾ ਜਾਣੈ ॥ਹਉ ਰਹਿ ਨ ਸਕਾ ਬਿਨੁ ਨਾਮ ਵਖਾਣੇ ॥
ਮੈ ਅਉਖਧੁ ਮੰਤ੍ਰੁ ਦੀਜੈ ਗੁਰ ਪੂਰੇ ਮੈ ਹਰਿ ਹਰਿ ਨਾਮਿ ਉਧਰੀਐ ਜੀਉ ॥੩॥
ਹਮ ਚਾਤ੍ਰਿਕ ਦੀਨ ਸਤਿਗੁਰ ਸਰਣਾਈ ॥ਹਰਿ ਹਰਿ ਨਾਮੁ ਬੂੰਦ ਮੁਖਿ ਪਾਈ ॥
ਹਰਿ ਜਲਨਿਧਿ ਹਮ ਜਲ ਕੇ ਮੀਨੇ ਜਨ ਨਾਨਕ ਜਲ ਬਿਨੁ ਮਰੀਐ ਜੀਉ ॥੪॥੩॥

ਮਾਝ ਮਹਲਾ ੪ ॥
ਹਰਿ ਜਨ ਸੰਤ ਮਿਲਹੁ ਮੇਰੇ ਭਾਈ ॥ਮੇਰਾ ਹਰਿ ਪ੍ਰਭੁ ਦਸਹੁ ਮੈ ਭੁਖ ਲਗਾਈ ॥
ਮੇਰੀ ਸਰਧਾ ਪੂਰਿ ਜਗਜੀਵਨ ਦਾਤੇ ਮਿਲਿ ਹਰਿ ਦਰਸਨਿ ਮਨੁ ਭੀਜੈ ਜੀਉ ॥੧॥
ਮਿਲਿ ਸਤਸੰਗਿ ਬੋਲੀ ਹਰਿ ਬਾਣੀ ॥ਹਰਿ ਹਰਿ ਕਥਾ ਮੇਰੈ ਮਨਿ ਭਾਣੀ ॥
ਹਰਿ ਹਰਿ ਅੰਮ੍ਰਿਤੁ ਹਰਿ ਮਨਿ ਭਾਵੈ ਮਿਲਿ ਸਤਿਗੁਰ ਅੰਮ੍ਰਿਤੁ ਪੀਜੈ ਜੀਉ ॥੨॥

ਵਡਭਾਗੀ ਹਰਿ ਸੰਗਤਿ ਪਾਵਹਿ ॥ਭਾਗਹੀਨ ਭ੍ਰਮਿ ਚੋਟਾ ਖਾਵਹਿ ॥
ਬਿਨੁ ਭਾਗਾ ਸਤਸੰਗੁ ਨ ਲਭੈ ਬਿਨੁ ਸੰਗਤਿ ਮੈਲੁ ਭਰੀਜੈ ਜੀਉ ॥੩॥
ਮੈ ਆਇ ਮਿਲਹੁ ਜਗਜੀਵਨ ਪਿਆਰੇ ॥ਹਰਿ ਹਰਿ ਨਾਮੁ ਦਇਆ ਮਨਿ ਧਾਰੇ ॥
ਗੁਰਮਤਿ ਨਾਮੁ ਮੀਠਾ ਮਨਿ ਭਾਇਆ ਜਨ ਨਾਨਕ ਨਾਮਿ ਮਨੁ ਭੀਜੈ ਜੀਉ ॥੪॥੪॥

ਮਾਝ ਮਹਲਾ ੪ ॥
ਹਰਿ ਗੁਰ ਗਿਆਨੁ ਹਰਿ ਰਸੁ ਹਰਿ ਪਾਇਆ ॥ਮਨੁ ਹਰਿ ਰੰਗਿ ਰਾਤਾ ਹਰਿ ਰਸੁ ਪੀਆਇਆ॥
ਹਰਿ ਹਰਿ ਨਾਮੁ ਮੁਖਿ ਹਰਿ ਹਰਿ ਬੋਲੀ ਮਨੁ ਹਰਿ ਰਸਿ ਟੁਲਿ ਟੁਲਿ ਪਉਦਾ ਜੀਉ ॥੧॥
ਆਵਹੁ ਸੰਤ ਮੈ ਗਲਿ ਮੇਲਾਈਐ ॥ ਮੇਰੇ ਪ੍ਰੀਤਮ ਕੀ ਮੈ ਕਥਾ ਸੁਣਾਈਐ ॥
ਹਰਿ ਕੇ ਸੰਤ ਮਿਲਹੁ ਮਨੁ ਦੇਵਾ ਜੋ ਗੁਰਬਾਣੀ ਮੁਖਿ ਚਉਦਾ ਜੀਉ ॥੨॥

ਵਡਭਾਗੀ ਹਰਿ ਸੰਤੁ ਮਿਲਾਇਆ ॥ਗੁਰਿ ਪੂਰੈ ਹਰਿ ਰਸੁ ਮੁਖਿ ਪਾਇਆ ॥
ਭਾਗਹੀਨ ਸਤਿਗੁਰੁ ਨਹੀ ਪਾਇਆ ਮਨਮੁਖੁ ਗਰਭ ਜੂਨੀ ਨਿਤਿ ਪਉਦਾ ਜੀਉ ॥੩॥
ਆਪਿ ਦਇਆਲਿ ਦਇਆ ਪ੍ਰਭਿ ਧਾਰੀ ॥ਮਲੁ ਹਉਮੈ ਬਿਖਿਆ ਸਭ ਨਿਵਾਰੀ ॥
ਨਾਨਕ ਹਟ ਪਟਣ ਵਿਚਿ ਕਾਂਇਆ ਹਰਿ ਲੈਂਦੇ ਗੁਰਮੁਖਿ ਸਉਦਾ ਜੀਉ ॥੪॥੫॥



Sri Satguru Jagjit Singh Ji eLibrary NamdhariElibrary@gmail.com

ਮੇਰੇ (ਹਿਰਦੇ ਦੀ) ਪੀੜ ਨੂੰ ਹਰਿ ਰੂਪ ਪੂਰਾ ਗੁਰੂ ਹੀ ਜਾਣਦਾ ਹੈ। ਮੈਂ ਪਰਮਾਤਮਾ ਦੇ ਨਾਮ ਦਾ ਬਖਾਨ ਕੀਤੇ ਬਿਨਾ ਰਹਿ ਨਹੀਂ ਸਕਦਾ। ਹੇ ਪੂਰੇ ਗੁਰੂ! ਮੈਨੂੰ ਨਾਮ-ਮੰਤ੍ਰ ਰੂਪ ਦਵਾਈ (*ਅਉਖਧੁ*) ਦਿਓ ਅਤੇ ਮੈਨੂੰ ਪਰਮਾਤਮਾ ਦੇ ਨਾਮ ਵਿਚ (ਲਗਾ ਕੇ ਭਵ-ਸਾਗਰ ਤੋਂ) ਤਾਰ ਦਿਓ (*ਉਧਰਹੀਐ*)।੩। ਅਸੀਂ ਨਿਮਾਣੇ ਪਪੀਹੇ (ਵਾਂਗ ਵਿਲਕਦੇ ਹੋਏ) ਸਤਿਗੁਰੂ ਦੀ ਸ਼ਰਣ ਵਿਚ ਆਏ ਹਾਂ। (ਸਤਿਗੁਰੂ ਨੇ) ਹਰਿ-ਨਾਮ ਰੂਪ ਸ੍ਵਾਂਤੀ ਬੂੰਦ (ਸਾਡੇ) ਮੁਖ ਵਿਚ ਪਾ ਦਿੱਤੀ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਪਰਮਾਤਮਾ ਸਮੁੰਦਰ (*ਜਲਨਿਧਿ*) ਵਾਂਗ ਹੈ, ਅਸੀਂ ਜਲ ਵਿਚ ਰਹਿਣ ਵਾਲੀਆਂ ਮੱਛਲੀਆਂ (*ਮੀਨੇ*) ਹਾਂ। ਨਾਮ ਰੂਪ ਜਲ ਤੋਂ ਬਿਨਾ (ਅਸੀਂ ਆਤਮਿਕ ਤੌਰ 'ਤੇ) ਮਰ ਜਾਂਦੇ ਹਾਂ।੪।੩।

**ਮਾਝ ਮਹਲਾ ੪**

ਹੇ ਹਰਿ ਜਨੋ! ਮੇਰੇ ਮਨ ਸੰਤ ਭਰਾਉ! (ਮੈਨੂੰ) ਮਿਲੋ। (ਮੈਨੂੰ) ਹਰਿ ਪ੍ਰਭੂ ਬਾਰੇ ਦਸੋ (ਕਿਉਂਕਿ) ਮੈਨੂੰ (ਉਸ ਦੇ ਦਰਸ਼ਨ ਦੀ) ਭੁਖ ਲਗੀ ਹੋਈ ਹੈ। ਹੇ ਮੇਰੇ ਜਗ ਜੀਵਨ ਦਾਤੇ (ਸਤਿਗੁਰੂ!) ਮੇਰੀ ਇਹ ਸ਼ਰਧਾ ਪੂਰੀ ਕਰੋ (ਤਾਂ ਜੋ) ਹਰਿ ਨੂੰ ਮਿਲ ਕੇ ਅਤੇ ਉਸ ਦਾ ਦਰਸ਼ਨ ਕਰ ਕੇ (ਮੇਰਾ) ਮਨ ਭਿਜ ਜਾਵੇ (ਅਰਥਾਤ ਤ੍ਰਿਪਤ ਹੋ ਜਾਵੇ)।੧। (ਮੇਰੀ ਇੱਛਾ ਹੈ ਕਿ) ਸਤਿਸੰਗਤ ਨੂੰ ਮਿਲ ਕੇ ਹਰਿ ਦੀ ਬਾਣੀ ਬੋਲਾਂ (ਅਰਥਾਤ ਹਰਿ-ਜਸ ਗਾਇਨ ਕਰਾਂ)। ਹਰਿ ਪ੍ਰਭੂ ਦੀ ਕਥਾ ਮੇਰੇ ਮਨ ਨੂੰ ਬਹੁਤ ਚੰਗੀ ਲਗਦੀ ਹੈ। ਹਰਿ ਦਾ ਨਾਮ ਰੂਪ ਅੰਮ੍ਰਿਤ-ਜਲ (ਮੇਰੇ) ਮਨ ਨੂੰ ਬਹੁਤ ਚੰਗਾ ਲਗਦਾ ਹੈ, (ਪਰ ਇਹ) ਅੰਮ੍ਰਿਤ ਸਤਿਗੁਰੂ ਦੇ ਮਿਲਣ ਨਾਲ ਹੀ ਪੀਤਾ ਜਾ ਸਕਦਾ ਹੈ।੨।

ਵਡਿਆਂ ਭਾਗਾਂ ਵਾਲੇ ਹੀ ਸਤਿਸੰਗਤ (ਦੇ ਸੰਪਰਕ) ਦੁਆਰਾ ਹਰਿ ਦੀ ਪ੍ਰਾਪਤੀ ਕਰਦੇ ਹਨ। (ਪਰ) ਮੰਦੇ ਭਾਗਾਂ ਵਾਲੇ (ਸਤਿਸੰਗਤ ਦੇ ਸੰਪਰਕ ਤੋਂ ਬਿਨਾ) ਭਰਮਾਂ (ਵਿਚ ਉਲਝ ਕੇ) ਠੋਕਰਾਂ ਖਾਂਦੇ ਹਨ। ਚੰਗੇ ਭਾਗਾਂ ਤੋਂ ਬਿਨਾ ਸਤਿਸੰਗਤ ਦੀ ਪ੍ਰਾਪਤੀ ਨਹੀਂ ਹੁੰਦੀ ਅਤੇ ਸਤਿਸੰਗਤ ਤੋਂ ਬਿਨਾ (ਮਨੁੱਖ ਦਾ ਮਨ ਹਉਮੈ ਦੀ) ਮੈਲ ਨਾਲ ਭਰ ਜਾਂਦਾ ਹੈ।੩। ਹੇ ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਪਿਆਰੇ ਪ੍ਰਭੂ! ਮੈਨੂੰ ਆ ਕੇ ਮਿਲੋ ਅਤੇ ਦਇਆ ਕਰ ਕੇ ਮੇਰੇ ਮਨ ਵਿਚ ਹਰਿ-ਨਾਮ ਨੂੰ ਸਥਿਤ ਕਰੋ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸਿਖਿਆ ਦੁਆਰਾ ਹਰਿ-ਨਾਮ (ਮੇਰੇ) ਮਨ ਨੂੰ ਮਿਠਾ ਲਗਣ ਲਗ ਗਿਆ ਹੈ ਅਤੇ (ਮੇਰਾ) ਮਨ ਉਸ ਵਿਚ ਭਿਜ ਗਿਆ ਹੈ (ਅਰਥਾਤ ਲੀਨ ਹੋ ਗਿਆ ਹੈ)।੪।੪।

**ਮਾਝ ਮਹਲਾ ੪**

ਹਰਿ ਰੂਪ ਗੁਰੂ ਦੇ ਦਿੱਤੇ ਗਿਆਨ ਰਾਹੀਂ (ਮੈਂ) ਹਰਿ ਪ੍ਰਾਪਤ ਕੀਤਾ ਹੈ ਅਤੇ ਹਰਿ ਨੇ ਨਾਮ-ਰਸ (ਪ੍ਰਦਾਨ ਕੀਤਾ ਹੈ)। (ਮੇਰਾ) ਮਨ ਹਰਿ ਦੇ ਪ੍ਰੇਮ (*ਰੰਗਿ*) ਵਿਚ ਮਗਨ ਹੋ ਗਿਆ ਹੈ (ਕਿਉਂਕਿ ਗੁਰੂ ਨੇ ਮੈਨੂੰ) ਹਰਿ-ਰਸ ਪਾਨ ਕਰਾਇਆ ਹੈ। (ਮੈਂ) ਮੁਖ ਤੋਂ ਹਰਿ ਦਾ ਨਾਮ ਬੋਲਦਾ ਹਾਂ ਅਤੇ (ਮੇਰਾ) ਮਨ ਹਰਿ-ਜਸ ਵਿਚ ਉਛਲ ਉਛਲ ਕੇ ਪੈਂਦਾ ਹੈ।੧। ਹੇ ਸੰਤ ਜਨੋ! ਆਓ, ਮੈਨੂੰ ਗਲ ਨਾਲ ਲਗਾ ਲਵੋ ਅਤੇ ਮੈਨੂੰ ਮੇਰੇ ਪ੍ਰੀਤਮ ਦੀ ਕਥਾ ਸੁਣਾਓ। ਹੇ ਹਰਿ ਦੇ ਸੰਤੋ! (ਮੈਨੂੰ) ਮਿਲੋ। ਜੇ ਕੋਈ ਗੁਰਬਾਣੀ ਨੂੰ ਮੁਖ ਤੋਂ ਉਚਾਰਦਾ ਹੈ, (ਮੈਂ ਆਪਣਾ) ਮਨ ਉਸ ਨੂੰ ਅਰਪਿਤ ਕਰਦਾ ਹਾਂ।੨।

ਵਡਿਆਂ ਭਾਗਾਂ ਕਰਕੇ ਹੀ ਪਰਮਾਤਮਾ ਨੇ (ਮੈਨੂੰ) ਸੰਤ (ਗੁਰੂ) ਮਿਲਾ ਦਿੱਤਾ ਹੈ ਅਤੇ ਪੂਰੇ ਗੁਰੂ ਨੇ ਹਰਿ-ਨਾਮ ਰੂਪ ਰਸ (ਮੇਰੇ) ਮੂੰਹ ਵਿਚ ਪਾ ਦਿੱਤਾ ਹੈ। ਮੰਦੇ ਭਾਗਾਂ ਵਾਲੇ ਸਤਿਗੁਰੂ ਨੂੰ ਪ੍ਰਾਪਤ ਨਹੀਂ ਕਰ ਸਕਦੇ। ਮਨਮੁਖ ਵਿਅਕਤੀ ਸਦਾ ਗਰਭ ਜੂਨਾਂ ਵਿਚ (ਅਰਥਾਤ ਆਵਾਗਵਣ ਦੇ ਚੱਕਰ ਵਿਚ) ਪਿਆ ਰਹਿੰਦਾ ਹੈ।੩। ਦਿਆਲੂ ਪ੍ਰਭੂ ਨੇ ਆਪ ਦਇਆ ਕੀਤੀ ਹੈ ਅਤੇ ਹਉਮੈ ਵਿਸ਼ ਦੀ ਮੈਲ ਨੂੰ ਦੂਰ (*ਨਿਵਾਰੀ*) ਕਰ ਦਿੱਤਾ ਹੈ। ਹੇ ਨਾਨਕ! ਗੁਰਮੁਖ (ਵਿਅਕਤੀਆਂ) ਦੇ ਸ਼ਰੀਰ ਰੂਪ ਸ਼ਹਿਰ (*ਪਟਣ*) ਵਿਚ ਹੀ ਦੁਕਾਨ (ਸਜੀ ਹੋਈ ਹੈ) ਅਤੇ (ਉਹ) ਹਰਿ-ਨਾਮ ਦਾ ਸੌਦਾ ਲੈਂਦੇ ਹਨ।੪।੫।



Sri Satguru Jagjit Singh Ji eLibrary NamdhariElibrary@gmail.com

ਮਾਝ ਮਹਲਾ ੪ ॥
ਹਉ ਗੁਣ ਗੋਵਿੰਦ ਹਰਿ ਨਾਮੁ ਧਿਆਈ ॥ ਮਿਲਿ ਸੰਗਤਿ ਮਨਿ ਨਾਮੁ ਵਸਾਈ ॥
ਹਰਿ ਪ੍ਰਭ ਅਗਮ ਅਗੋਚਰ ਸੁਆਮੀ ਮਿਲਿ ਸਤਿਗੁਰ ਹਰਿ ਰਸੁ ਕੀਚੈ ਜੀਉ ॥੧॥
ਧਨੁ ਧਨੁ ਹਰਿ ਜਨ ਜਿਨਿ ਹਰਿ ਪ੍ਰਭੁ ਜਾਤਾ ॥ ਜਾਇ ਪੁਛਾ ਜਨ ਹਰਿ ਕੀ ਬਾਤਾ ॥
ਪਾਵ ਮਲੋਵਾ ਮਲਿ ਮਲਿ ਧੋਵਾ ਮਿਲਿ ਹਰਿ ਜਨ ਹਰਿ ਰਸੁ ਪੀਚੈ ਜੀਉ ॥੨॥

ਸਤਿਗੁਰ ਦਾਤੈ ਨਾਮੁ ਦਿੜਾਇਆ ॥ ਵਡਭਾਗੀ ਗੁਰ ਦਰਸਨੁ ਪਾਇਆ ॥
ਅੰਮ੍ਰਿਤ ਰਸੁ ਸਚੁ ਅੰਮ੍ਰਿਤੁ ਬੋਲੀ ਗੁਰਿ ਪੂਰੈ ਅੰਮ੍ਰਿਤੁ ਲੀਚੈ ਜੀਉ ॥੩॥
ਹਰਿ ਸਤਸੰਗਤਿ ਸਤ ਪੁਰਖੁ ਮਿਲਾਈਐ ॥ਮਿਲਿ ਸਤਸੰਗਤਿ ਹਰਿ ਨਾਮੁ ਧਿਆਈਐ ॥
ਨਾਨਕ ਹਰਿ ਕਥਾ ਸੁਣੀ ਮੁਖਿ ਬੋਲੀ ਗੁਰਮਤਿ ਹਰਿ ਨਾਮਿ ਪਰੀਚੈ ਜੀਉ ॥੪॥੬॥

ਮਾਝ ਮਹਲਾ ੪ ॥
ਆਵਹੁ ਭੈਣੇ ਤੁਸੀ ਮਿਲਹੁ ਪਿਆਰੀਆ ॥ਜੋ ਮੇਰਾ ਪ੍ਰੀਤਮੁ ਦਸੇ ਤਿਸ ਕੈ ਹਉ ਵਾਰੀਆ ॥
ਮਿਲਿ ਸਤਸੰਗਤਿ ਲਧਾ ਹਰਿ ਸਜਣੁ ਹਉ ਸਤਿਗੁਰ ਵਿਟਹੁ ਘੁਮਾਈਆ ਜੀਉ ॥੧॥
ਜਹ ਜਹ ਦੇਖਾ ਤਹ ਤਹ ਸੁਆਮੀ ॥ਤੂ ਘਟਿ ਘਟਿ ਰਵਿਆ ਅੰਤਰਜਾਮੀ ॥
ਗੁਰਿ ਪੂਰੈ ਹਰਿ ਨਾਲਿ ਦਿਖਾਲਿਆ ਹਉ ਸਤਿਗੁਰ ਵਿਟਹੁ ਸਦ ਵਾਰਿਆ ਜੀਉ ॥੨॥

ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ ॥
ਸਭ ਇਕਾ ਜੋਤਿ ਵਰਤੈ ਭਿਨਿ ਭਿਨਿ ਨ ਰਲਈ ਕਿਸੈ ਦੀ ਰਲਾਈਆ ॥
ਗੁਰ ਪਰਸਾਦੀ ਇਕੁ ਨਦਰੀ ਆਇਆ ਹਉ ਸਤਿਗੁਰ ਵਿਟਹੁ ਵਤਾਇਆ ਜੀਉ ॥੩॥
ਜਨੁ ਨਾਨਕੁ ਬੋਲੈ ਅੰਮ੍ਰਿਤ ਬਾਣੀ ॥ਗੁਰਸਿਖਾਂ ਕੈ ਮਨਿ ਪਿਆਰੀ ਭਾਣੀ ॥
ਉਪਦੇਸੁ ਕਰੇ ਗੁਰੁ ਸਤਿਗੁਰੁ ਪੂਰਾ ਗੁਰੁ ਸਤਿਗੁਰੁ ਪਰਉਪਕਾਰੀਆ ਜੀਉ ॥੪॥੭॥
ਸਤ ਚਉਪਦੇ ਮਹਲੇ ਚਉਥੇ ਕੇ ॥

ਮਾਝ ਮਹਲਾ ੫ ਚਉਪਦੇ ਘਰੁ ੧ ॥
ਮੇਰਾ ਮਨੁ ਲੋਚੈ ਗੁਰ ਦਰਸਨ ਤਾਈ ॥ਬਿਲਪ ਕਰੇ ਚਾਤ੍ਰਿਕ ਕੀ ਨਿਆਈ ॥
ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥



Sri Satguru Jagjit Singh Ji eLibrary NamdhariElibrary@gmail.com

**ਮਾਝ ਮਹਲਾ ੪**

(ਮੇਰੇ ਮਨ ਕਰਦਾ ਹੈ ਕਿ) ਮੈਂ ਗੋਬਿੰਦ ਦੇ ਗੁਣਾਂ ਦਾ ਗਾਇਨ ਕਰਾਂ ਅਤੇ ਹਰਿ-ਨਾਮ ਨੂੰ ਧਿਆਵਾਂ। ਸਤਿਸੰਗਤ ਵਿਚ ਮਿਲ ਕੇ ਨਾਮ ਨੂੰ (ਆਪਣੇ) ਮਨ ਵਿਚ ਵਸਾਵਾਂ। (ਹੇ ਜਿਗਿਆਸੂ!) ਹਰਿ ਪ੍ਰਭੂ ਅਗਮ, ਅਗੋਚਰ (ਗਿਆਨ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ) ਸੁਆਮੀ ਹੈ। ਸਤਿਗੁਰੂ ਨੂੰ ਮਿਲ ਕੇ ਹੀ ਹਰਿ-ਨਾਮ ਰੂਪ ਰਸ ਨੂੰ ਪ੍ਰਾਪਤ ਕੀਤਾ ਜਾ ਸਕੀਦਾ ਹੈ।੧। (ਉਹ) ਹਰਿ-ਜਨ ਧੰਨਤਾ ਦੇ ਪਾਤਰ ਹਨ ਜਿਨ੍ਹਾਂ ਨੇ ਹਰਿ-ਪ੍ਰਭੂ ਨੂੰ ਜਾਣ ਲਿਆ ਹੈ (ਅਰਥਾਤ ਉਸ ਦੇ ਭੇਦ ਨੂੰ ਪਾ ਲਿਆ ਹੈ)। (ਮੇਰਾ ਮਨ ਕਰਦਾ ਹੈ ਕਿ ਮੈਂ) ਜਾ ਕੇ (ਉਨ੍ਹਾਂ ਤੋਂ) ਪਰਮਾਤਮਾ ਦੀਆਂ ਗੱਲਾਂ ਪੁੱਛਾਂ (ਅਰਥਾਤ ਬ੍ਰਹਮ ਗਿਆਨ ਪ੍ਰਾਪਤ ਕਰਾਂ)। (ਮੈਂ ਉਨ੍ਹਾਂ ਦੇ) ਪੈਰਾਂ ਨੂੰ ਘੁਟਾਂ ਅਤੇ ਮਲ ਮਲ ਕੇ ਧੋਵਾਂ (ਕਿਉਂਕਿ) ਹਰਿ-ਜਨਾਂ ਨੂੰ ਮਿਲ ਕੇ ਹਰਿ ਰਸ ਪੀਵਿਆ ਜਾ ਸਕੀਦਾ ਹੈ।੨।

ਸਤਿਗੁਰੂ ਦਾਤੇ ਨੇ (ਮੈਨੂੰ) ਨਾਮ ਦ੍ਰਿੜ੍ਹ ਕਰਾ ਦਿੱਤਾ ਹੈ। ਵੱਡੇ ਭਾਗਾਂ ਕਰਕੇ (ਮੈਨੂੰ) ਗੁਰੂ ਦਾ ਦਰਸ਼ਨ ਪ੍ਰਾਪਤ ਹੋਇਆ ਹੈ। (ਹੁਣ ਮੈਂ) ਹਰਿ-ਨਾਮ ਰੂਪ ਅੰਮ੍ਰਿਤ-ਰਸ ਨੂੰ ਮਾਣਦਾ ਹਾਂ ਅਤੇ ਸਦਾ ਸਦੀਵੀ ਅੰਮ੍ਰਿਤ ਰੂਪ ਨਾਮ ਮੂੰਹੋਂ ਬੋਲਦਾ ਹਾਂ। ਪੂਰੇ ਗੁਰੂ ਰਾਹੀਂ ਹੀ ਨਾਮ ਰੂਪ ਅੰਮ੍ਰਿਤ ਰਸ ਪ੍ਰਾਪਤ ਕੀਤਾ ਜਾ ਸਕੀਦਾ ਹੈ।੩। ਹੇ ਹਰਿ! ਸਤਿਸੰਗਤ ਦੁਆਰਾ (ਮੈਨੂੰ) ਸਤਿ ਪੁਰਸ਼ ਮਿਲਾ ਦਿਓ। ਸਤਿਸੰਗਤ ਦੇ ਸੰਪਰਕ ਵਿਚ ਜਾ ਕੇ ਹਰਿ-ਨਾਮ ਧਿਆਇਆ ਜਾ ਸਕਦਾ ਹੈ। ਹੇ ਨਾਨਕ! (ਸਤਿਸੰਗਤ ਵਿਚ ਜਾ ਕੇ ਮੈਂ) ਹਰਿ ਦੀ ਕਥਾ ਸੁਣਦਾ ਰਹਾਂ, (ਉਸ ਨੂੰ) ਮੂੰਹੋਂ ਬੋਲਦਾ ਰਹਾਂ। ਗੁਰੂ ਦੀ ਸਿਖਿਆ ਦੁਆਰਾ ਹਰਿ-ਨਾਮ ਵਿਚ ਪਰਚਿਆ ਜਾ ਸਕੀਦਾ ਹੈ (ਅਰਥਾਤ ਹਰਿ-ਨਾਮ ਵਿਚ ਮਗਨ ਹੋਇਆ ਜਾ ਸਕੀਦਾ ਹੈ)।੪।੬।

**ਮਾਝ ਮਹਲਾ ੪**

ਹੇ ਪਿਆਰੀਓ ਭੈਣੋ (ਗੁਰਮੁਖ ਸਤਿਸੰਗੀਓ!) ਆ ਕੇ (ਮੈਨੂੰ) ਮਿਲੋ। ਜੋ (ਭੈਣ) ਮੇਰੇ ਪ੍ਰੀਤਮ (ਦੀ ਗੱਲ) ਦਸੇਗੀ, ਮੈਂ ਉਸ ਤੋਂ ਕੁਰਬਾਨ ਜਾਵਾਂਗੀ। ਸਤਿਸੰਗਤ ਵਿਚ ਮਿਲਣ ਨਾਲ (ਗੁਰੂ ਦੁਆਰਾ ਮੈਨੂੰ) ਹਰਿ ਸੱਜਣ ਪ੍ਰਾਪਤ ਹੋਇਆ ਹੈ। (ਇਸ ਲਈ) ਮੈਂ ਆਪਣੇ ਗੁਰੂ ਤੋਂ ਵਾਰਨੇ ਜਾਂਦੀ ਹਾਂ।੧। ਹੇ ਸੁਆਮੀ! (ਮੈਂ) ਜਿਧਰ ਜਿਧਰ ਦੇਖਦਾ ਹਾਂ, ਉਧਰ ਉਧਰ ਹੀ (ਤੂੰ ਵਿਦਮਾਨ ਹੈਂ)। ਤੂੰ ਹਰ ਇਕ ਦੇ ਸ਼ਰੀਰ/ਹਿਰਦੇ (*ਘਟਿ ਘਟਿ*) ਵਿਚ ਸਮਾਇਆ ਹੋਇਆ ਹੈਂ। ਪੂਰੇ ਗੁਰੂ ਨੇ (ਮੈਨੂੰ) ਵਿਖਾ ਦਿੱਤਾ ਹੈ ਕਿ ਪ੍ਰਭੂ ਮੇਰੇ ਨਾਲ ਵਸਦਾ ਹੈ। ਮੈਂ (ਆਪਣੇ) ਸਤਿਗੁਰੂ ਤੋਂ ਸਦਾ ਕੁਰਬਾਨ ਜਾਂਦਾ ਹਾਂ।੨।

(ਹੇ ਜਿਗਿਆਸੂ! ਹਰ ਇਕ ਸ਼ਰੀਰ ਵਿਚ) ਇਕੋ ਤਰ੍ਹਾਂ ਦੇ ਸੁਆਸ (*ਪਵਣੁ*) ਹਨ ਅਤੇ ਸਭ ਦੇ ਇਕੋ ਹੀ ਮਿੱਟੀ ਦੇ (ਸ਼ਰੀਰ) ਬਣੇ ਹੋਏ ਹਨ। ਸਭ ਵਿਚ ਇਕੋ ਹੀ ਜੋਤਿ (ਵਿਆਪਕ ਹੈ)। ਇਕੋ ਈਸ਼ਵਰੀ ਜੋਤਿ ਸਭ ਭਿੰਨ ਭਿੰਨ (ਦਿਸਦੇ ਸ਼ਰੀਰਾਂ ਵਿਚ) ਵਿਆਪਤ ਹੈ, ਕਿਸੇ ਦੀ (ਜੋਤਿ) ਕਿਸੇ ਨਾਲ ਰਲਾਇਆਂ ਰਲਦੀ ਨਹੀਂ ਹੈ। ਗੁਰੂ ਦੀ ਕ੍ਰਿਪ ਨਾਲ (ਹਰ ਇਕ ਵਿਚ) ਇਕੋ ਪਰਮਾਤਮਾ ਨਜ਼ਰ ਆਉਂਦਾ ਹੈ, (ਇਸ ਕਰਕੇ) ਮੈਂ ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ।੩। ਦਾਸ ਨਾਨਕ (ਸਦਾ) ਅੰਮ੍ਰਿਤ ਰੂਪ ਬਣੀ ਦਾ ਉਚਾਰਨ ਕਰਦਾ ਹੈ (ਜੋ) ਗੁਰਮੁਖਾਂ ਦੇ ਮਨ ਵਿਚ ਪਿਆਰੀ ਲਗਦੀ ਹੈ। ਗੁਰੂ ਸਤਿਗੁਰੂ (ਅਜਿਹੀ) ਸਿਖਿਆ ਦਿੰਦਾ ਹੈ। ਗੁਰੂ ਸਤਿਗੁਰੂ ਬੜਾ ਪਰਉਪਕਾਰੀ ਹੈ (ਅਰਥਾਤ ਸਭ ਦਾ ਭਲਾ ਕਰਨ ਜਾਂ ਸੋਚਣ ਵਾਲਾ ਹੈ)।੪।੭। ਇਹ ਸੱਤ ਚਉਪਦੇ ਚੌਥੇ ਗੁਰੂ ਜੀ ਦੇ ਹਨ।

**ਮਾਝ ਮਹਲਾ ੫ ਚਉਪਦੇ ਘਰੁ ੧**

(ਗੁਰੂ ਅਰਜਨ ਦੇਵ ਜੀ ਵਲੋਂ ਪਿਤਾ ਗੁਰੂ ਰਾਮਦਾਸ ਜੀ ਨੂੰ ਦਰਸ਼ਨ ਦੀ ਤਾਂਘ ਵਜੋਂ ਲਿਖੇ ਤਿੰਨ ਪੱਤਰ ਸੂਚਕ ਤਿੰਨ ਪਦੇ ਅਤੇ ਚੌਥਾ ਮਿਲਾਪ ਦੀ ਖ਼ੁਸ਼ੀ ਵਜੋਂ ਲਿਖਿਆ ਪਦਾ।)

ਮੇਰਾ ਮਨ ਗੁਰੂ ਦੇ ਦਰਸ਼ਨ ਲਈ ਤਾਂਘਦਾ ਹੈ, ਪਪੀਹੇ ਵਾਂਗ ਵਿਲਕਦਾ ਹੈ। ਪਿਆਰੇ ਸੰਤ-ਗੁਰੂ ਦੇ ਦਰਸ਼ਨ ਕੀਤੇ ਬਿਨਾ ਮੇਰੀ ਤ੍ਰੇਹ ਨਹੀਂ ਮਿਟਦੀ ਅਤੇ (ਮਨ ਵਿਚ) ਚੈਨ ਨਹੀਂ ਆਉਂਦਾ।੧।



Sri Satguru Jagjit Singh Ji eLibrary NamdhariElibrary@gmail.com

ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥
ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ ॥ਚਿਰੁ ਹੋਆ ਦੇਖੇ ਸਾਰਿੰਗਪਾਣੀ ॥
ਧੰਨੁ ਸੁ ਦੇਸੁ ਜਹਾ ਤੂੰ ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥੨॥
ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥੧॥ਰਹਾਉ ॥

ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ ॥
ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥੩॥
ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥੧॥ ਰਹਾਉ ॥
ਭਾਗੁ ਹੋਆ ਗੁਰਿ ਸੰਤੁ ਮਿਲਾਇਆ ॥ਪ੍ਰਭੁ ਅਬਿਨਾਸੀ ਘਰ ਮਹਿ ਪਾਇਆ ॥
ਸੇਵ ਕਰੀ ਪਲੁ ਚਸਾ ਨ ਵਿਛੁੜਾ ਜਨ ਨਾਨਕ ਦਾਸ ਤੁਮਾਰੇ ਜੀਉ ॥੪॥
ਹਉ ਘੋਲੀ ਜੀਉ ਘੋਲਿ ਘੁਮਾਈ ਜਨ ਨਾਨਕ ਦਾਸ ਤੁਮਾਰੇ ਜੀਉ ॥ ਰਹਾਉ ॥੧॥੮॥

ਰਾਗੁ ਮਾਝ ਮਹਲਾ ੫ ॥
ਸਾ ਰੁਤਿ ਸੁਹਾਵੀ ਜਿਤੁ ਤੁਧੁ ਸਮਾਲੀ ॥ਸੋ ਕੰਮੁ ਸੁਹੇਲਾ ਜੋ ਤੇਰੀ ਘਾਲੀ ॥
ਸੋ ਰਿਦਾ ਸੁਹੇਲਾ ਜਿਤੁ ਰਿਦੈ ਤੂੰ ਵੁਠਾ ਸਭਨਾ ਕੇ ਦਾਤਾਰਾ ਜੀਉ ॥੧॥
ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ਨਉ ਨਿਧਿ ਤੇਰੈ ਅਖੁਟ ਭੰਡਾਰਾ ॥
ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥

ਸਭੁ ਕੋ ਆਸੈ ਤੇਰੀ ਬੈਠਾ ॥ਘਟ ਘਟ ਅੰਤਰਿ ਤੂੰਹੈ ਵੁਠਾ ॥
ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥
ਤੂੰ ਆਪੇ ਗੁਰਮੁਖਿ ਮੁਕਤਿ ਕਰਾਇਹਿ ॥ਤੂੰ ਆਪੇ ਮਨਮੁਖਿ ਜਨਮਿ ਭਵਾਇਹਿ ॥
ਨਾਨਕ ਦਾਸ ਤੇਰੈ ਬਲਿਹਾਰੈ ਸਭੁ ਤੇਰਾ ਖੇਲੁ ਦਸਾਹਰਾ ਜੀਉ ॥੪॥੨॥੯॥

ਮਾਝ ਮਹਲਾ ੫ ॥
ਅਨਹਦੁ ਵਾਜੈ ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ ਸਦ ਕੇਲਾ ॥
ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥੧॥
ਫਿਰਿ ਘਿਰਿ ਅਪੁਨੇ ਗ੍ਰਿਹ ਮਹਿ ਆਇਆ ॥ਜੋ ਲੋੜੀਦਾ ਸੋਈ ਪਾਇਆ ॥
ਤ੍ਰਿਪਤਿ ਅਘਾਇ ਰਹਿਆ ਹੈ ਸੰਤਹੁ ਗੁਰਿ ਅਨਭਉ ਪੁਰਖੁ ਦਿਖਾਰਿਆ ਜੀਉ ॥੨॥

ਆਪੇ ਰਾਜਨੁ ਆਪੇ ਲੋਗਾ ॥ਆਪਿ ਨਿਰਬਾਣੀ ਆਪੇ ਭੋਗਾ ॥
ਆਪੇ ਤਖਤਿ ਬਹੈ ਸਚੁ ਨਿਆਈ ਸਭ ਚੂਕੀ ਕੂਕ ਪੁਕਾਰਿਆ ਜੀਉ ॥੩॥



Sri Satguru Jagjit Singh Ji eLibrary NamdhariElibrary@gmail.com

ਮੈਂ ਪਿਆਰੇ ਸੰਤ-ਗੁਰੂ ਦੇ ਦਰਸ਼ਨ ਤੋਂ ਕੁਰਬਨ ਜਾਂਦਾ ਹਾਂ, ਸਦਕੇ ਜਾਂਦਾ ਹਾਂ।੧ ਰਹਾਉ। (ਹੇ ਸੰਤ/ਗੁਰੂ ਜੀ!) ਤੁਹਾਡਾ ਮੁਖ ਬਹੁਤ ਸੁੰਦਰ ਹੈ ਅਤੇ ਬਾਣੀ ਸਹਿਜ (ਗਿਆਨ ਪ੍ਰਦਾਨ ਕਰਨ ਦੀ) ਧੁਨੀ ਵਾਲੀ ਹੈ। ਹੇ ਪ੍ਰਭੂ ! (ਤੁਹਾਡੇ) ਦਰਸ਼ਨ ਕੀਤਿਆਂ ਮੈਨੂੰ ਬਹੁਤ ਚਿਰ ਹੋ ਗਿਆ ਹੈ। ਹੇ ਮੇਰੇ ਸੱਜਣ ਮਿਤਰ ਪ੍ਰਭੂ ! ਉਹ ਦੇਸ਼ ਧੰਨ ਹੈ ਜਿਥੇ ਤੂੰ ਵਸਿਆ ਹੋਇਆ ਹੈਂ।੨। ਹੇ ਪਿਆਰੇ ਸੱਜਣ-ਗੁਰੂ, ਮਿਤਰ ਰੂਪ ਗੁਰੂ-ਪ੍ਰਭੂ ! ਮੈਂ ਕੁਰਬਾਨ ਜਾਂਦਾ ਹਾਂ, ਵਾਰਨੇ ਜਾਂਦਾ ਹਾਂ।੧ ਰਹਾਉ।

ਹੇ ਭਗਵਾਨ ਤੁਲ ਗੁਰੂ ਜੀ! ਇਕ ਘੜੀ ਨਹੀਂ ਸੀ ਮਿਲਦੇ (ਤਾਂ ਮੇਰੇ ਲਈ) ਕਲਿਯੁਗ ਵਿਆਪ ਜਾਂਦਾ ਸੀ। ਹੁਣ (ਦਸੋ ਕਿ) ਮੈਂ ਤੁਹਾਨੂੰ ਕਦ ਮਿਲ ਸਕਾਂਗਾ। ਗੁਰੂ-ਦਰਬਾਰ ਨੂੰ ਵੇਖੇ ਬਿਨਾ ਨ ਮੈਨੂੰ ਨੀਂਦਰ ਆਉਂਦੀ ਹੈ ਅਤੇ ਨ ਹੀ ਰਾਤ ਬੀਤਦੀ ਹੈ।੩। ਮੈਂ ਉਸ ਸੱਚੇ ਗੁਰੂ-ਦਰਬਾਰ ਤੋਂ ਵਾਰਨੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ।੧ ਰਹਾਉ। (ਮੇਰਾ) ਭਾਗ ਜਾਗ ਪਿਆ ਹੈ ਅਤੇ ਹਰਿ-ਗੁਰੂ ਨੇ ਸਤਿਗੁਰੂ (ਰਾਮਦਾਸ) ਦਾ ਮੇਲ ਕਰਾ ਦਿੱਤਾ ਹੈ। (ਗੁਰੂ ਦੀ ਮਿਹਰ ਨਾਲ ਮੈਂ) ਅਵਿਨਾਸ਼ੀ ਪ੍ਰਭੂ ਨੂੰ ਆਪਣੇ ਅੰਦਰ ਹੀ ਪ੍ਰਾਪਤ ਕਰ ਲਿਆ ਹੈ। (ਹੁਣ ਮਨ ਵਿਚ ਇਕੋ ਚਾਹਨਾ ਹੈ ਕਿ) ਸੇਵਾ ਕਰਦਾ ਰਹਾਂ ਅਤੇ ਇਕ ਛਿਣ ਲਈ ਵੀ ਨ ਵਿਛੜਾਂ। ਨਾਨਕ ਜਨ (ਸਦਾ) ਤੁਹਾਡਾ ਦਾਸ ਹੈ।੪। ਮੈਂ ਕੁਰਬਾਨ ਜਾਂਦਾ ਹਾਂ, ਵਾਰਨੇ ਜਾਂਦਾ ਹਾਂ, ਦਾਸ ਨਾਨਕ (ਦਾ ਕਥਨ ਹੈ ਕਿ ਮੈਂ) ਤੁਹਾਡਾ ਦਾਸ ਹਾਂ।ਰਹਾਉ।੧।੮।

**ਰਾਗੁ ਮਾਝ ਮਹਲਾ ੫**

ਹੇ ਸਭ ਦੇ ਦਾਤੇ ! ਉਹ ਰੁਤ ਸੁਹਾਵਣੀ ਹੈ ਜਿਸ ਵਿਚ (ਮੈਂ) ਤੈਨੂੰ (ਹਿਰਦੇ ਅੰਦਰ) ਯਾਦ ਕਰਦਾ ਹਾਂ। ਉਹ ਕੰਮ ਸੁਖਦਾਇਕ ਹੈ, ਜੋ ਤੇਰੀ (ਸੇਵਾ ਵਿਚ) ਘਾਲਿਆ ਜਾਂਦਾ ਹੈ। ਉਹ ਹਿਰਦਾ ਵੀ ਸੁਖੀ ਹੈ, ਜਿਸ ਵਿਚ ਤੂੰ ਵਸਦਾ (*ਵੁਠਾ*) ਹੈਂ।੧। (ਹੇ ਪ੍ਰਭੂ !) ਤੂੰ ਸਾਰਿਆ ਦਾ ਸਾਂਝਾ ਸੁਆਮੀ ਅਤੇ ਪਿਤਾ ਹੈਂ। ਤੇਰੇ ਘਰ ਵਿਚ ਨੌਂ ਨਿਧੀਆਂ ਦੇ ਅਖੁਟ ਭੰਡਾਰੇ ਮੌਜੂਦ ਹਨ। ਜਿਸ ਨੂੰ ਤੂੰ (ਆਪਣੇ ਭੰਡਾਰੇ ਵਿਚੋਂ ਨਾਮ ਦੀ ਦਾਤ) ਬਖ਼ਸ਼ ਦਿੰਦਾ ਹੈਂ, ਉਹ ਪੂਰੀ ਤਰ੍ਹਾਂ ਤ੍ਰਿਪਤ ਹੋ ਜਾਂਦਾ ਹੈ (ਫਿਰ ਉਸ ਨੂੰ ਕਿਸੇ ਪ੍ਰਕਾਰ ਦੇ ਦੁਨਿਆਵੀ ਪਦਾਰਥਾਂ ਦੀ ਭੁਖ ਨਹੀਂ ਰਹਿ ਜਾਂਦੀ)। ਅਜਿਹਾ (ਵਿਅਕਤੀ ਹੀ) ਤੇਰਾ ਭਗਤ ਅਖਵਾਉਣ (ਦਾ ਅਧਿਕਾਰੀ ਹੈ)।੨।

(ਹੇ ਪਰਮਾਤਮਾ!) ਸਭ ਕੋਈ ਤੇਰੀ ਹੀ ਆਸ ਰਖੀ ਬੈਠਾ ਹੈ। ਹਰ ਇਕ ਹਿਰਦੇ/ਸ਼ਰੀਰ ਵਿਚ ਤੂੰ ਹੀ ਵਸ ਰਿਹਾ ਹੈਂ। ਸਾਰੇ (ਤੇਰੀਆਂ ਦਾਤਾਂ ਦੇ) ਹਿੱਸੇਦਾਰ ਅਖਵਾਉਂਦੇ ਹਨ, ਤੂੰ ਕਿਸੇ ਨੂੰ ਵੀ ਬੇਗਾਨਾ ਨਹੀਂ ਦਿਸਦਾ।੩। (ਹੇ ਸੁਆਮੀ !) ਤੂੰ ਆਪ ਹੀ ਗੁਰਮੁਖਾਂ ਨੂੰ (ਮਾਇਆਵੀ ਬੰਧਨਾਂ ਤੋਂ) ਮੁਕਤ ਕਰਾਉਂਦਾ ਹੈਂ। ਤੂੰ ਆਪ ਹੀ ਮਨਮੁਖਾਂ ਨੂੰ ਜਨਮਾਂ ਦੇ ਗੇੜ ਵਿਚ ਪਾਉਂਦਾ ਹੈਂ। ਦਾਸ ਨਾਨਕ ਤੇਰੇ ਤੋਂ ਕੁਰਬਾਨ ਜਾਂਦਾ ਹੈ, ਸਾਰਾ (ਸੰਸਾਰ) ਤੇਰੀ ਹੀ ਖੇਡ ਦਾ ਪ੍ਰਗਟਾਵਾ (*ਦਸਾਹਰਾ*) ਹੈ।੪।੨।੯।

**ਮਾਝ ਮਹਲਾ ੫**

(ਹੇ ਭਾਈ ! ਮੇਰੇ ਹਿਰਦੇ ਵਿਚ) ਆਤਮ-ਆਨੰਦੀ ਸ਼ਬਦ ਦਾ ਵਾਜਾ ਵਜ ਰਿਹਾ ਹੈ, (ਜਿਸ ਕਰਕੇ ਮੇਰੇ ਮਨ ਵਿਚ) ਸੁਖਦਾਇਕ ਸਹਿਜ ਅਵਸਥਾ ਪੈਦਾ ਹੋ ਗਈ ਹੈ ਅਤੇ ਗੁਰੂ ਦੇ ਸ਼ਬਦ ਵਿਚ ਆਨੰਦਪੂਰਵਕ ਮੌਜ ਮਨਾ ਰਿਹਾ ਹਾਂ। (ਹੁਣ ਮੈਂ ਗੁਰੂ ਦੀ ਕ੍ਰਿਪਾ ਨਾਲ) ਸਹਿਜ ਦੀ ਸਥਿਤੀ (*ਗੁਫਾ*) ਵਿਚ ਸਮਾਧੀ ਲਗਾਈ ਹੋਈ ਹੈ ਅਤੇ ਸ੍ਰੇਸ਼ਠ ਆਸਣ ਜਮਾਇਆ ਹੋਇਆ ਹੈ।੧। (ਅਨੇਕ ਪ੍ਰਕਾਰ ਦੀਆਂ ਸਾਧਨਾ ਪ੍ਰਣਾਲੀਆਂ ਤੋਂ) ਫਿਰ ਫਿਰਾ ਮੈਂ ਆਪਣੇ (ਆਤਮ-ਸਰੂਪ) ਘਰ ਵਿਚ ਆ ਟਿਕਿਆ ਹਾਂ। ਜੋ (ਮੈਨੂੰ) ਚਾਹੀਦਾ ਸੀ, ਉਹੀ ਪ੍ਰਾਪਤ ਕਰ ਲਿਆ ਹੈ। ਹੇ ਸੰਤੋ ! ਗੁਰੂ ਨੇ (ਆਪਣੇ) ਅਨੁਭਵ ਦੇ ਆਧਾਰ 'ਤੇ ਪਰਮਾਤਮਾ ਦਾ ਦਰਸ਼ਨ ਕਰਾ ਦਿੱਤਾ ਹੈ, (ਜਿਸ ਦੇ ਫਲਸਰੂਪ ਮੇਰਾ ਮਨ) ਪੂਰੀ ਤਰ੍ਹਾਂ ਰਜ ਕੇ ਤ੍ਰਿਪਤ ਹੋ ਗਿਆ ਹੈ।੨।

(ਪਰਮਾਤਮਾ) ਆਪ ਹੀ ਰਾਜਾ ਅਤੇ ਆਪ ਹੀ ਪ੍ਰਜਾ ਹੈ। ਆਪ ਹੀ ਤਿਆਗੀ (*ਨਿਰਬਾਣੀ*) ਅਤੇ ਆਪ ਹੀ ਭੋਗਣ ਵਾਲਾ ਹੈ। ਆਪ ਹੀ ਤਖ਼ਤ ਉਤੇ ਬੈਠ ਕੇ ਸੱਚਾ ਨਿਆਂ ਕਰਦਾ ਹੈ, (ਇਸ



Sri Satguru Jagjit Singh Ji eLibrary NamdhariElibrary@gmail.com

ਜੇਹਾ ਡਿਠਾ ਮੈ ਤੇਹੋ ਕਹਿਆ ॥ਤਿਸੁ ਰਸੁ ਆਇਆ ਜਿਨਿ ਭੇਦੁ ਲਹਿਆ ॥
ਜੋਤੀ ਜੋਤਿ ਮਿਲੀ ਸੁਖੁ ਪਾਇਆ ਜਨ ਨਾਨਕ ਇਕੁ ਪਸਾਰਿਆ ਜੀਉ ॥੪॥੩॥੧੦॥

ਮਾਝ ਮਹਲਾ ੫ ॥
ਜਿਤੁ ਘਰਿ ਪਿਰਿ ਸੋਹਾਗੁ ਬਣਾਇਆ ॥ਤਿਤੁ ਘਰਿ ਸਖੀਏ ਮੰਗਲੁ ਗਾਇਆ ॥
ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ ॥੧॥
ਸਾ ਗੁਣਵੰਤੀ ਸਾ ਵਡਭਾਗਣਿ ॥ਪੁਤ੍ਰਵੰਤੀ ਸੀਲਵੰਤਿ ਸੋਹਾਗਣਿ ॥
ਰੂਪਵੰਤਿ ਸਾ ਸੁਘੜਿ ਬਿਚਖਣਿ ਜੋ ਧਨ ਕੰਤ ਪਿਆਰੀ ਜੀਉ ॥੨॥

ਅਚਾਰਵੰਤਿ ਸਾਈ ਪਰਧਾਨੇ ॥ਸਭ ਸਿੰਗਾਰ ਬਣੇ ਤਿਸੁ ਗਿਆਨੇ ॥
ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥੩॥
ਮਹਿਮਾ ਤਿਸ ਕੀ ਕਹਣੁ ਨ ਜਾਏ ॥ਜੋ ਪਿਰਿ ਮੇਲਿ ਲਈ ਅੰਗਿ ਲਾਏ ॥
ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥੪॥੪॥੧੧॥

ਮਾਝ ਮਹਲਾ ੫ ॥
ਖੋਜਤ ਖੋਜਤ ਦਰਸਨ ਚਾਹੇ ॥ਭਾਤਿ ਭਾਤਿ ਬਨ ਬਨ ਅਵਗਾਹੇ ॥
ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥੧॥
ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥
ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥੨॥

ਅਨਿਕ ਬਰਖ ਕੀਏ ਜਪ ਤਾਪਾ ॥ਗਵਨੁ ਕੀਆ ਧਰਤੀ ਭਰਮਾਤਾ ॥
ਇਕੁ ਖਿਨੁ ਹਿਰਦੈ ਸਾਂਤਿ ਨ ਆਵੈ ਜੋਗੀ ਬਹੁੜਿ ਬਹੁੜਿ ਉਠਿ ਧਾਵੈ ਜੀਉ ॥੩॥
ਕਰਿ ਕਿਰਪਾ ਮੋਹਿ ਸਾਧੁ ਮਿਲਾਇਆ ॥ਮਨੁ ਤਨੁ ਸੀਤਲੁ ਧੀਰਜੁ ਪਾਇਆ ॥
ਪ੍ਰਭੁ ਅਬਿਨਾਸੀ ਬਸਿਆ ਘਟ ਭੀਤਰਿ ਹਰਿ ਮੰਗਲੁ ਨਾਨਕੁ ਗਾਵੈ ਜੀਉ ॥੪॥੫॥੧੨॥

ਮਾਝ ਮਹਲਾ ੫ ॥
ਪਾਰਬ੍ਰਹਮ ਅਪਰੰਪਰ ਦੇਵਾ ॥ਅਗਮ ਅਗੋਚਰ ਅਲਖ ਅਭੇਵਾ ॥
ਦੀਨ ਦਇਆਲ ਗੋਪਾਲ ਗੋਬਿੰਦਾ ਹਰਿ ਧਿਆਵਹੁ ਗੁਰਮੁਖਿ ਗਾਤੀ ਜੀਉ ॥੧॥



Sri Satguru Jagjit Singh Ji eLibrary NamdhariElibrary@gmail.com

ਲਈ) ਹਰ ਪ੍ਰਕਾਰ ਦੀ ਕੂਕ-ਪੁਕਾਰ ਮੁਕ ਗਈ ਹੈ।੩। ਜਿਹੋ ਜਿਹਾ ਮੈਂ (ਪਰਮਾਤਮਾ ਨੂੰ) ਵੇਖਿਆ ਹੈ, ਉਹੋ ਜਿਹਾ ਬਿਆਨ ਕੀਤਾ ਹੈ। (ਪਰਮਾਤਮਾ ਦੇ ਸੰਯੋਗ ਦਾ) ਰਸ ਉਸੇ ਨੇ ਮਾਣਿਆ ਹੈ ਜਿਸ ਨੇ (ਉਸ ਸੰਬੰਧੀ) ਭੇਦ ਨੂੰ ਸਮਝ ਲਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਫਿਰ ਉਸ ਮਨੁੱਖ ਦੀ) ਜੋਤਿ ਪ੍ਰਭੂ ਦੀ ਜੋਤਿ ਵਿਚ ਮਿਲੀ ਰਹਿੰਦੀ ਹੈ, (ਉਹ) ਆਤਮਿਕ ਆਨੰਦ ਪ੍ਰਾਪਤ ਕਰਦਾ ਹੈ ਅਤੇ (ਉਸ ਨੂੰ) ਇਕ ਪਰਮਾਤਮਾ ਹੀ (ਹਰ ਪਾਸੇ) ਵਿਆਪਕ ਦਿਸਦਾ ਹੈ।੪।੩।੧੦।

**ਮਾਝ ਮਹਲਾ ੫**

ਹੇ ਸਖੀ! ਜਿਸ ਘਰ ਵਿਚ ਪ੍ਰਭੂ ਰੂਪ ਪਤੀ ਨੇ ਸੁਭਾਗ ਬਣਾਇਆ ਹੈ, ਉਸੇ ਹਿਰਦੇ ਰੂਪ ਘਰ ਵਿਚ ਮੰਗਲਮਈ ਗੀਤ ਗਾਇਆ ਜਾਂਦਾ ਹੈ। ਆਨੰਦ ਅਤੇ ਰੰਗ ਤਮਾਸ਼ੇ (*ਬਿਨੋਦ*) ਉਸੇ (ਇਸਤਰੀ) ਦੇ ਘਰ ਸ਼ੋਭਦੇ ਹਨ, ਜਿਸ ਇਸਤਰੀ ਨੂੰ ਪ੍ਰਭੂ-ਪਤੀ ਨੇ ਆਪ ਸ਼ਿੰਗਾਰ ਦਿੱਤਾ ਹੋਵੇ।੧। ਜੋ ਜੀਵ-ਇਸਤਰੀ ਪ੍ਰਭੂ-ਪਤੀ ਨੂੰ ਪਿਆਰੀ ਹੈ, ਉਹੀ ਗੁਣਵਾਨ ਅਤੇ ਭਾਗਵਾਨ ਹੈ; ਉਹੀ ਪੁੱਤਰ ਵਾਲੀ, ਸੁਸ਼ੀਲ ਅਤੇ ਸੋਹਾਗਣ ਹੈ, ਉਹੀ ਰੂਪਵਾਨ, ਸੁਚੱਜੀ ਅਤੇ ਸੂਝਵਾਨ ਹੈ।੨।

ਉਹੀ ਉਤਮ ਆਚਾਰ ਵਾਲੀ ਅਤੇ ਮੰਨੀ-ਪ੍ਰਮੰਨੀ ਹੈ, ਉਸੇ ਗਿਆਨਵੰਤੀ ਨੂੰ ਸਾਰੇ ਸ਼ਿੰਗਾਰ ਸ਼ੋਭਦੇ ਹਨ, ਉਹੀ ਉੱਚੀ-ਕੁਲ ਵਾਲੀ ਅਤੇ ਭਰਾਵਾਂ ਵਾਲੀ ਸਮਝੀ ਜਾਂਦੀ ਹੈ, ਜੋ ਪ੍ਰੀਤਮ (*ਪਿਰ*) ਦੇ ਪ੍ਰੇਮ ਵਿਚ ਰੰਗੀ ਹੋਈ ਹੁੰਦੀ ਹੈ।੩। ਜਿਸ (ਜੀਵ ਰੂਪ ਇਸਤਰੀ ਨੂੰ) ਪ੍ਰੀਤਮ ਨੇ ਆਪਣੇ ਨਾਲ ਮਿਲਾ ਕੇ ਗਲ ਲਗਾ ਲਿਆ ਹੈ, ਉਸ ਦੀ ਮਹਿਮਾ ਦਾ ਵਰਣਨ ਨਹੀਂ ਕੀਤਾ ਜਾ ਸਕਦਾ। ਦਾਸ ਨਾਨਕ (ਦਾ ਕਥਨ ਹੈ ਕਿ) ਜੋ (ਜੀਵ ਰੂਪ ਇਸਤਰੀ) ਪ੍ਰਭੂ-ਪ੍ਰੇਮ ਦੇ ਆਧਾਰ ਵਾਲੀ ਹੋ ਗਈ ਹੈ ਉਸ ਨੇ ਅਗਮ ਅਤੇ ਅਗੋਚਰ (ਇੰਦ੍ਰੀਆਂ ਦੇ ਪ੍ਰਭਾਵ ਤੋਂ ਪਰੇ) ਪ੍ਰਭੂ ਨੂੰ ਵਰ ਰੂਪ ਵਿਚ ਪ੍ਰਾਪਤ ਕਰ ਕੇ (ਆਪਣਾ) ਅਟਲ ਸੋਹਾਗ (ਬਣਾ ਲਿਆ ਹੈ)।੪।੪।੧੧।

**ਮਾਝ ਮਹਲਾ ੫**

(ਪਰਮਾਤਮਾ ਦੇ) ਦਰਸ਼ਨ ਦੀ ਇੱਛਾ-ਪੂਰਤੀ ਲਈ ਸਾਧਕ ਲੋਕ (ਉਸ ਨੂੰ) ਖੋਜਦੇ ਹੀ ਰਹਿੰਦੇ ਹਨ, ਭਾਂਤ ਭਾਂਤ ਦੇ ਜੰਗਲਾਂ ਬਨਾਂ ਵਿਚ ਫਿਰਦੇ ਰਹਿੰਦੇ ਹਨ। ਮੇਰਾ ਪ੍ਰਭੂ ਨਿਰਗੁਣ (ਤਿੰਨ ਗੁਣਾਂ ਦੇ ਪ੍ਰਭਾਵ ਤੋਂ ਪਰੇ) ਅਤੇ ਸਗੁਣ (ਤਿੰਨ ਗੁਣਾਂ ਵਾਲੇ ਸੰਸਾਰ ਵਿਚ ਵਿਆਪਤ) ਦੋਵੇਂ ਹੈ, ਕੋਈ ਅਜਿਹਾ (ਮਹਾਪੁਰਸ਼) ਹੈ ਜੋ (ਉਸ ਨੂੰ) ਲਿਆ ਕੇ ਮਿਲਾ ਦੇਵੇ (ਅਰਥਾਤ ਉਸ ਦਾ ਮੈਨੂੰ ਸਹੀ ਬੋਧ ਕਰਾ ਦੇਵੇ)।੧। (ਕਈ) ਛੇ ਸ਼ਾਸਤ੍ਰਾਂ ਦੇ ਗਿਆਨ ਦਾ ਮੂੰਹ ਤੋਂ ਉਚਾਰ ਕੇ ਵਿਚਾਰ ਕਰਦੇ ਹਨ, ਪੂਜਾ ਕਰਦੇ ਹਨ, ਤਿਲਕ ਲਗਾਉਂਦੇ ਹਨ ਅਤੇ ਤੀਰਥਾਂ ਉਤੇ ਜਾ ਕੇ ਇਸ਼ਨਾਨ ਕਰਦੇ ਹਨ, (ਕਈ ਯੋਗੀ) ਨਿਉਲੀ ਕਰਮ ਅਤੇ ਚੌਰਾਸੀ ਆਸਣ ਕਰਦੇ ਹਨ, (ਪਰ) ਇਨ੍ਹਾਂ (ਕਰਮ-ਕਾਂਡਾਂ ਜਾਂ ਉਦਮਾਂ) ਨਾਲ ਮਨ ਵਿਚ ਸ਼ਾਂਤੀ ਨਹੀਂ ਆਉਂਦੀ।੨।

ਯੋਗੀ ਅਨੇਕ ਵਰ੍ਹਿਆਂ ਤਕ ਜਪ-ਤਪ ਕਰਦੇ ਹਨ ਅਤੇ ਸਾਰੀ ਧਰਤੀ ਉਤੇ ਪੈਦਲ ਚਲਦੇ ਹਨ, (ਪਰ ਉਨ੍ਹਾਂ ਦੇ) ਹਿਰਦੇ ਵਿਚ ਇਕ ਛਿਣ ਲਈ ਵੀ ਸ਼ਾਂਤੀ ਨਹੀਂ ਆਉਂਦੀ ਅਤੇ (ਉਹ) ਬਾਰ ਬਾਰ ਇਨ੍ਹਾਂ (ਕਰਮਾਂ) ਪਿਛੇ ਲਗੇ ਰਹਿੰਦੇ ਹਨ।੩। ਪਰਮਾਤਮਾ ਨੇ ਕ੍ਰਿਪਾ ਕਰਕੇ (ਮੈਨੂੰ) ਸਾਧ (ਗੁਰੂ) ਮਿਲਾ ਦਿੱਤਾ ਹੈ। (ਜਿਸ ਦੇ ਮਿਲਣ ਨਾਲ) ਮਨ ਅਤੇ ਤਨ ਸ਼ਾਂਤ ਹੋ ਗਏ ਹਨ ਅਤੇ ਧੀਰਜ ਦੀ ਸਥਿਤੀ ਪੈਦਾ ਹੋ ਗਈ ਹੈ। ਅਵਿਨਾਸ਼ੀ ਪਰਮਾਤਮਾ (ਮੇਰੇ) ਹਿਰਦੇ ਵਿਚ ਵਸ ਗਿਆ ਹੈ, (ਜਿਸ ਕਰਕੇ) ਨਾਨਕ ਹਰਿ ਦੇ ਮੰਗਲਮਈ ਗੀਤ ਗਾਉਂਦਾ ਹੈ।੪।੫।੧੨।

**ਮਾਝ ਮਹਲਾ ੫**

(ਹੇ ਜਿਗਿਆਸੂਓ!) ਪਰਮਾਤਮਾ ਅਪਰ ਅਪਾਰ ਸੱਤਾ ਹੈ, (ਉਹ) ਅਗਮ, ਅਗੋਚਰ, ਅਲੱਖ ਅਤੇ ਅਭੇਵ ਹੈ, (ਉਹ) ਦੀਨਾਂ ਉਤੇ ਦਿਆਲੂ, ਗੋਪਾਲ ਅਤੇ ਪ੍ਰਤਿਪਾਲਕ (*ਗੋਬਿੰਦਾ*) ਹੈ,



Sri Satguru Jagjit Singh Ji eLibrary NamdhariElibrary@gmail.com

ਗੁਰਮੁਖਿ ਮਧੁਸੂਦਨੁ ਨਿਸਤਾਰੇ ॥ਗੁਰਮੁਖਿ ਸੰਗੀ ਕ੍ਰਿਸਨ ਮੁਰਾਰੇ ॥
ਦਇਆਲ ਦਮੋਦਰੁ ਗੁਰਮੁਖਿ ਪਾਈਐ ਹੋਰਤੁ ਕਿਤੈ ਨ ਭਾਤੀ ਜੀਉ ॥੨॥

ਨਿਰਹਾਰੀ ਕੇਸਵ ਨਿਰਵੈਰਾ ॥ਕੋਟਿ ਜਨਾ ਜਾ ਕੇ ਪੂਜਹਿ ਪੈਰਾ ॥
ਗੁਰਮੁਖਿ ਹਿਰਦੈ ਜਾ ਕੈ ਹਰਿ ਹਰਿ ਸੋਈ ਭਗਤੁ ਇਕਾਤੀ ਜੀਉ ॥੩॥
ਅਮੋਘ ਦਰਸਨ ਬੇਅੰਤ ਅਪਾਰਾ ॥ਵਡ ਸਮਰਥੁ ਸਦਾ ਦਾਤਾਰਾ ॥
ਗੁਰਮੁਖਿ ਨਾਮੁ ਜਪੀਐ ਤਿਤੁ ਤਰੀਐ ਗਤਿ ਨਾਨਕ ਵਿਰਲੀ ਜਾਤੀ ਜੀਉ ॥੪॥੬॥੧੩॥

ਮਾਝ ਮਹਲਾ ੫ ॥
ਕਹਿਆ ਕਰਣਾ ਦਿਤਾ ਲੈਣਾ ॥ਗਰੀਬਾ ਅਨਾਥਾ ਤੇਰਾ ਮਾਣਾ ॥
ਸਭ ਕਿਛੁ ਤੂੰਹੈ ਤੂੰਹੈ ਮੇਰੇ ਪਿਆਰੇ ਤੇਰੀ ਕੁਦਰਤਿ ਕਉ ਬਲਿ ਜਾਈ ਜੀਉ ॥੧॥
ਭਾਣੈ ਉਝੜ ਭਾਣੈ ਰਾਹਾ ॥ਭਾਣੈ ਹਰਿ ਗੁਣ ਗੁਰਮੁਖਿ ਗਾਵਾਹਾ ॥
ਭਾਣੈ ਭਰਮਿ ਭਵੈ ਬਹੁ ਜੂਨੀ ਸਭ ਕਿਛੁ ਤਿਸੈ ਰਜਾਈ ਜੀਉ ॥੨॥

ਨਾ ਕੋ ਮੂਰਖੁ ਨਾ ਕੋ ਸਿਆਣਾ ॥ਵਰਤੈ ਸਭ ਕਿਛੁ ਤੇਰਾ ਭਾਣਾ ॥
ਅਗਮ ਅਗੋਚਰ ਬੇਅੰਤ ਅਥਾਹਾ ਤੇਰੀ ਕੀਮਤਿ ਕਹਣੁ ਨ ਜਾਈ ਜੀਉ ॥੩॥
ਖਾਕੁ ਸੰਤਨ ਕੀ ਦੇਹੁ ਪਿਆਰੇ ॥ਆਇ ਪਇਆ ਹਰਿ ਤੇਰੈ ਦੁਆਰੈ ॥
ਦਰਸਨੁ ਪੇਖਤ ਮਨੁ ਆਘਾਵੈ ਨਾਨਕ ਮਿਲਣੁ ਸੁਭਾਈ ਜੀਉ ॥੪॥੭॥੧੪॥

ਮਾਝ ਮਹਲਾ ੫ ॥
ਦੁਖੁ ਤਦੇ ਜਾ ਵਿਸਰਿ ਜਾਵੈ ॥ਭੁਖ ਵਿਆਪੈ ਬਹੁ ਬਿਧਿ ਧਾਵੈ ॥
ਸਿਮਰਤ ਨਾਮੁ ਸਦਾ ਸੁਹੇਲਾ ਜਿਸੁ ਦੇਵੈ ਦੀਨ ਦਇਆਲਾ ਜੀਉ ॥੧॥
ਸਤਿਗੁਰੁ ਮੇਰਾ ਵਡ ਸਮਰਥਾ ॥ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥
ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥੨॥

ਬਾਰਿਕ ਵਾਂਗੀ ਹਉ ਸਭ ਕਿਛੁ ਮੰਗਾ ॥ਦੇਦੇ ਤੋਟਿ ਨਾਹੀ ਪ੍ਰਭ ਰੰਗਾ ॥
ਪੈਰੀ ਪੈ ਪੈ ਬਹੁਤੁ ਮਨਾਈ ਦੀਨ ਦਇਆਲ ਗੋਪਾਲਾ ਜੀਉ ॥੩॥



Sri Satguru Jagjit Singh Ji eLibrary NamdhariElibrary@gmail.com

(ਇਸ ਲਈ ਉਸ ਦੀ) ਗੁਰੂ ਦੀ ਸਿਖਿਆ ਰਾਹੀਂ ਆਰਾਧਨਾ ਕਰੋ (ਕਿਉਂਕਿ ਉਹੀ) ਮੁਕਤੀ (*ਗਾਤੀ*) ਦਿਵਾਉਣ ਵਾਲਾ ਹੈ।੧। ਪਰਮਾਤਮਾ (*ਮਧੁਸੂਦਨ*) ਗੁਰੂ ਦੀ ਸਿਖਿਆ ਦੁਆਰਾ ਪਾਰ ਉਤਾਰਾ ਕਰ ਦਿੰਦਾ ਹੈ ਅਤੇ ਹਰਿ (*ਕ੍ਰਿਸਨ ਮੁਰਾਰੇ*) ਗੁਰੂ ਦੇ ਉਪਦੇਸ਼ ਰਾਹੀਂ ਸਾਥੀ ਬਣ ਜਾਂਦਾ ਹੈ। ਗੁਰੂ ਦੀ ਸਿਖਿਆ ਨਾਲ ਦਿਆਲੂ, ਦਮੋਦਰ ਰੂਪ ਪਰਮਾਤਮਾ ਮਿਲਦਾ ਹੈ, ਜੋ ਕਿਸੇ ਹੋਰ ਢੰਗ (*ਭਾਤੀ*) ਨਾਲ ਪ੍ਰਾਪਤ ਨਹੀਂ ਹੁੰਦਾ।੨।

(ਪ੍ਰਭੂ) ਨਿਰ-ਆਹਾਰੀ, ਸੁੰਦਰ ਕੇਸਾਂ ਵਾਲਾ ਅਤੇ ਨਿਰਵੈਰ ਹੈ। ਕਰੋੜਾਂ ਜਿਗਿਆਸੂ ਜਿਸ ਦੇ ਚਰਣ ਪੂਜਦੇ ਹਨ। ਗੁਰੂ ਦੀ ਸਿਖਿਆ ਦੁਆਰਾ ਜਿਸ ਦੇ ਹਿਰਦੇ ਵਿਚ ਹਰਿ ਪਰਮਾਤਮਾ ਵਸ (ਜਾਂਦਾ ਹੈ), ਉਹੀ ਇਕੋ ਹੀ ਭਗਤ (ਅਖਵਾਉਣ ਦਾ ਅਧਿਕਾਰੀ ਬਣਦਾ ਹੈ)।੩। (ਉਸ ਪਰਮਾਤਮਾ ਦਾ) ਦਰਸ਼ਨ ਅਮੋਘ ਹੈ (ਅਰਥਾਤ ਫਲ ਦੇਣੋ ਚੁਕਦਾ ਨਹੀਂ ਹੈ) (ਉਹ) ਬੇਅੰਤ ਅਤੇ ਅਪਾਰ ਹੈ। ਉਹ ਬਹੁਤ ਸਮਰਥ ਹੈ ਅਤੇ ਸਦਾ ਦਾਤਾਂ ਬਖ਼ਸ਼ਣ ਵਾਲਾ ਹੈ। ਗੁਰੂ ਦੀ ਸਿਖਿਆ ਰਾਹੀਂ ਉਸ ਦਾ ਨਾਮ ਜਪੀਏ (ਤਾਂ ਸੰਸਾਰ ਸਾਗਰ ਤੋਂ) ਤਰ ਜਾਈਦਾ ਹੈ। ਹੇ ਨਾਨਕ! (ਪਰਮਾਤਮਾ ਦੀ ਇਸ) ਅਵਸਥਾ ਨੂੰ ਕੋਈ ਵਿਰਲਾ ਹੀ ਜਾਣਦਾ ਹੈ।੪।੬।੧੩।

**ਮਾਝ ਮਹਲਾ ੫**

(ਹੇ ਪਰਮਾਤਮਾ! ਤੇਰੇ) ਹੁਕਮ ਅਨੁਸਾਰ ਹੀ (ਅਸੀਂ) ਕਰਮ ਕਰਨੇ ਹਨ ਅਤੇ (ਤੇਰਾ) ਦਿੱਤਾ ਹੋਇਆ ਹੀ ਲੈਣਾ ਹੈ। ਅਨਾਥਾਂ ਅਤੇ ਗ਼ਰੀਬਾਂ ਨੂੰ ਤੇਰਾ ਹੀ ਮਾਣ ਹੈ। ਹੇ ਮੇਰੇ ਪਿਆਰੇ ! ਸਭ ਕੁਝ ਤੂੰ ਹੀ ਤੂੰ ਹੈਂ, (ਮੈਂ) ਤੇਰੀ ਕੁਦਰਤ (ਸ਼ਕਤੀ) ਤੋਂ ਕੁਰਬਾਨ ਜਾਂਦਾ ਹਾਂ।੧। (ਉਸ ਪਰਮਾਤਮਾ ਦੇ) ਭਾਣੇ ਵਿਚ ਹੀ (ਮਨੁੱਖ) ਕੁਰਾਹੇ ਪੈਂਦਾ ਹੈ ਅਤੇ ਭਾਣੇ ਵਿਚ ਹੀ ਸਿਧੇ ਰਾਹ (ਉੱਤੇ ਚਲਦਾ ਹੈ)। ਭਾਣੇ ਵਿਚ ਹੀ (ਕੋਈ) ਗੁਰੂ ਦੀ ਸਿਖਿਆ ਦੁਆਰਾ ਹਰਿ ਦਾ ਗੁਣ ਗਾਨ ਕਰਦਾ ਹੈ। (ਉਸ ਦੇ) ਭਾਣੇ ਵਿਚ ਹੀ (ਮਨੁੱਖ) ਭਰਮ-ਵਸ ਬਹੁਤ ਜੂਨਾਂ ਵਿਚ ਪੈਂਦਾ ਹੈ, ਸਭ ਕੁਝ (ਉਸ ਦੀ) ਰਜ਼ਾ ਵਿਚ ਹੋ ਰਿਹਾ ਹੈ ।੨।

ਹੇ ਪ੍ਰਭੂ! (ਇਸ ਸੰਸਾਰ ਵਿਚ ਆਪਣੇ ਬਲ 'ਤੇ) ਨ ਕੋਈ ਮੂਰਖ ਹੈ ਅਤੇ ਨ ਹੀ ਕੋਈ ਸਿਆਣਾ ਹੈ, (ਇਸ ਪਿਛੇ) ਸਭ ਤੇਰਾ ਹੀ ਭਾਣਾ ਵਰਤ ਰਿਹਾ ਹੈ। (ਤੂੰ) ਅਗਮ, ਅਗੋਚਰ, ਬੇਅੰਤ ਅਤੇ ਅਥਾਹ ਹੈਂ। ਤੇਰੀ ਕੀਮਤ ਨਹੀਂ ਪਾਈ ਜਾ ਸਕਦੀ (ਕਿਉਂਕਿ ਤੂੰ ਮੁਲਾਂਕਣ ਦੀ ਸੀਮਾ ਤੋਂ ਪਰੇ ਹੈਂ)।੩। ਹੇ ਪਿਆਰੇ ਪ੍ਰਭੂ! ਮੈਂ ਤੇਰੇ ਦੁਆਰ ਉੱਤੇ ਆ ਪਿਆ ਹਾਂ, (ਮੈਨੂੰ) ਸੰਤਾਂ ਦੇ ਚਰਣਾਂ ਦੀ ਧੂੜ ਪ੍ਰਦਾਨ ਕਰੋ। ਹੇ ਨਾਨਕ! (ਪਰਮਾਤਮਾ ਦਾ) ਦਰਸ਼ਨ ਕੀਤਿਆਂ ਮਨ ਰਜ ਜਾਂਦਾ (*ਆਘਾਵੈ*) ਹੈ ਅਤੇ ਸਹਿਜ ਸੁਭਾ ਮਿਲਾਪ ਹੋ ਜਾਂਦਾ ਹੈ।੪।੭।੧੪।

**ਮਾਝ ਮਹਲਾ ੫**

(ਮਨੁੱਖ ਨੂੰ) ਦੁਖ ਤਦੋਂ ਹੁੰਦਾ ਹੈ, ਜਦੋਂ (ਪਰਮਾਤਮਾ ਦਾ ਨਾਮ) ਭੁਲ ਜਾਂਦਾ ਹੈ। (ਨਾਮ ਦੇ ਭੁਲਣ 'ਤੇ ਮਾਇਆ ਦੀ) ਭੁਖ ਸਤਾਉਂਦੀ ਹੈ ਅਤੇ (ਉਹ) ਕਈ ਤਰ੍ਹਾਂ ਨਾਲ ਭਟਕਣ ਲਗ ਜਾਂਦਾ ਹੈ। ਜਿਸ ਨੂੰ ਪਰਮਾਤਮਾ (*ਦੀਨ ਦਇਆਲਾ*) ਨਾਮ ਦੀ ਦਾਤ ਦਿੰਦਾ ਹੈ, ਉਹ ਨਾਮ ਦੇ ਸਿਮਰਨ ਨਾਲ ਸਦਾ ਸੁਖਾਲਾ ਰਹਿੰਦਾ ਹੈ ।੧। ਮੇਰਾ ਗੁਰੂ ਬੜੀ ਸਮਰਥਾ ਵਾਲਾ ਹੈ। (ਜਦੋਂ ਮੈਂ ਗੁਰੂ ਦੀ ਮਿਹਰ ਨਾਲ ਪਰਮਾਤਮਾ ਦਾ ਨਾਮ) ਹਿਰਦੇ ਵਿਚ ਯਾਦ ਕਰਦਾ ਹਾਂ, ਤਾਂ ਸਾਰਾ ਦੁਖ ਨਸ਼ਟ ਹੋ ਜਾਂਦਾ ਹੈ। (ਮੇਰੇ ਅੰਦਰੋਂ) ਚਿੰਤਾ ਦਾ ਰੋਗ ਦੂਰ ਹੋ ਜਾਂਦਾ ਹੈ, ਹਉਮੈ ਦੀ ਪੀੜ ਖ਼ਤਮ ਹੋ ਜਾਂਦੀ ਹੈ, (ਉਹ) ਆਪ ਹੀ ਮੇਰੀ ਪਾਲਨਾ ਕਰਦਾ ਹੈ ।੨।

(ਪਰਮਾਤਮਾ ਪਾਸੋਂ) ਮੈਂ ਬਾਲਕ ਵਾਂਗ ਸਭ ਕੁਝ ਮੰਗਦਾ ਹਾਂ। ਪ੍ਰਭੂ ਵਲੋਂ ਦਿੱਤੇ ਮੌਜ-ਮੇਲੇ ਜਾਂ ਸੁਵਿਧਾਵਾਂ ਵਿਚ ਕੋਈ ਘਾਟ ਨਹੀਂ ਹੁੰਦੀ। (ਮੈਂ) ਪੈਰੀਂ ਪੈ ਪੈ ਕੇ ਉਸ ਦੀਨ-ਦਿਆਲ ਅਤੇ ਰਖਿਅਕ (*ਗੋਪਾਲਾ*) ਨੂੰ ਬਹੁਤ ਮਨਾਉਂਦਾ ਹਾਂ ।੩। ਮੈਂ ਪੂਰੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਜਿਸ ਨੇ



Sri Satguru Jagjit Singh Ji eLibrary NamdhariElibrary@gmail.com

ਹਉ ਬਲਿਹਾਰੀ ਸਤਿਗੁਰ ਪੂਰੇ ॥ਜਿਨਿ ਬੰਧਨ ਕਾਟੇ ਸਗਲੇ ਮੇਰੇ ॥
ਹਿਰਦੈ ਨਾਮੁ ਦੇ ਨਿਰਮਲ ਕੀਏ ਨਾਨਕ ਰੰਗਿ ਰਸਾਲਾ ਜੀਉ ॥੪॥੮॥੧੫॥

ਮਾਝ ਮਹਲਾ ੫ ॥
ਲਾਲ ਗੋਪਾਲ ਦਇਆਲ ਰੰਗੀਲੇ ॥ਗਹਿਰ ਗੰਭੀਰ ਬੇਅੰਤ ਗੋਵਿੰਦੇ ॥
ਊਚ ਅਥਾਹ ਬੇਅੰਤ ਸੁਆਮੀ ਸਿਮਰਿ ਸਿਮਰਿ ਹਉ ਜੀਵਾਂ ਜੀਉ ॥੧॥
ਦੁਖ ਭੰਜਨ ਨਿਧਾਨ ਅਮੋਲੇ ॥ ਨਿਰਭਉ ਨਿਰਵੈਰ ਅਥਾਹ ਅਤੋਲੇ ॥
ਅਕਾਲ ਮੂਰਤਿ ਅਜੂਨੀ ਸੰਭੌ ਮਨ ਸਿਮਰਤ ਠੰਢਾ ਥੀਵਾਂ ਜੀਉ ॥੨॥

ਸਦਾ ਸੰਗੀ ਹਰਿ ਰੰਗ ਗੋਪਾਲਾ ॥ਊਚ ਨੀਚ ਕਰੇ ਪ੍ਰਤਿਪਾਲਾ ॥
ਨਾਮੁ ਰਸਾਇਣੁ ਮਨੁ ਤ੍ਰਿਪਤਾਇਣੁ ਗੁਰਮੁਖਿ ਅੰਮ੍ਰਿਤੁ ਪੀਵਾਂ ਜੀਉ ॥੩॥
ਦੁਖਿ ਸੁਖਿ ਪਿਆਰੇ ਤੁਧੁ ਧਿਆਈ ॥ ਏਹ ਸੁਮਤਿ ਗੁਰੂ ਤੇ ਪਾਈ ॥
ਨਾਨਕ ਕੀ ਧਰ ਤੂੰਹੈ ਠਾਕੁਰ ਹਰਿ ਰੰਗਿ ਪਾਰਿ ਪਰੀਵਾਂ ਜੀਉ ॥੪॥੯॥੧੬॥

ਮਾਝ ਮਹਲਾ ੫ ॥
ਧੰਨੁ ਸੁ ਵੇਲਾ ਜਿਤੁ ਮੈ ਸਤਿਗੁਰੁ ਮਿਲਿਆ ॥ ਸਫਲੁ ਦਰਸਨੁ ਨੇਤ੍ਰ ਪੇਖਤ ਤਰਿਆ ॥
ਧੰਨੁ ਮੂਰਤ ਚਸੇ ਪਲ ਘੜੀਆ ਧੰਨਿ ਸੁ ਓਇ ਸੰਜੋਗਾ ਜੀਉ ॥੧॥
ਉਦਮੁ ਕਰਤ ਮਨੁ ਨਿਰਮਲੁ ਹੋਆ ॥ ਹਰਿ ਮਾਰਗਿ ਚਲਤ ਭ੍ਰਮੁ ਸਗਲਾ ਖੋਇਆ ॥
ਨਾਮੁ ਨਿਧਾਨੁ ਸਤਿਗੁਰੂ ਸੁਣਾਇਆ ਮਿਟਿ ਗਏ ਸਗਲੇ ਰੋਗਾ ਜੀਉ ॥੨॥

ਅੰਤਰਿ ਬਾਹਰਿ ਤੇਰੀ ਬਾਣੀ ॥ ਤੁਧੁ ਆਪਿ ਕਥੀ ਤੈ ਆਪਿ ਵਖਾਣੀ ॥
ਗੁਰਿ ਕਹਿਆ ਸਭੁ ਏਕੋ ਏਕੋ ਅਵਰੁ ਨ ਕੋਈ ਹੋਇਗਾ ਜੀਉ ॥੩॥
ਅੰਮ੍ਰਿਤ ਰਸੁ ਹਰਿ ਗੁਰ ਤੇ ਪੀਆ ॥ ਹਰਿ ਪੈਨਣੁ ਨਾਮੁ ਭੋਜਨੁ ਥੀਆ ॥
ਨਾਮਿ ਰੰਗ ਨਾਮਿ ਚੋਜ ਤਮਾਸੇ ਨਾਉ ਨਾਨਕ ਕੀਨੇ ਭੋਗਾ ਜੀਉ ॥੪॥੧੦॥੧੭॥

ਮਾਝ ਮਹਲਾ ੫ ॥
ਸਗਲ ਸੰਤਨ ਪਹਿ ਵਸਤੁ ਇਕ ਮਾਂਗਉ ॥ ਕਰਉ ਬਿਨੰਤੀ ਮਾਨੁ ਤਿਆਗਉ ॥
ਵਾਰਿ ਵਾਰਿ ਜਾਈ ਲਖ ਵਰੀਆ ਦੇਹੁ ਸੰਤਨ ਕੀ ਧੂਰਾ ਜੀਉ ॥੧॥
ਤੁਮ ਦਾਤੇ ਤੁਮ ਪੁਰਖ ਬਿਧਾਤੇ ॥ ਤੁਮ ਸਮਰਥ ਸਦਾ ਸੁਖਦਾਤੇ ॥



Sri Satguru Jagjit Singh Ji eLibrary NamdhariElibrary@gmail.com

ਮੇਰੇ ਸਾਰੇ (*ਸਗਲੇ*) ਮਾਇਆਵੀ ਬੰਧਨ ਕਟ ਦਿੱਤੇ ਹਨ। (ਪਰਮਾਤਮਾ ਨੇ ਜਿਨ੍ਹਾਂ ਦੇ) ਹਿਰਦੇ ਵਿਚ ਨਾਮ ਦੇ ਕੇ ਪਵਿਤਰ ਕੀਤਾ ਹੈ, ਹੇ ਨਾਨਕ! (ਉਹ ਪ੍ਰਭੂ ਦੇ) ਪ੍ਰੇਮ (*ਰੰਗਿ*) ਦੇ ਰਸ ਵਿਚ ਮਗਨ ਹੋ ਗਏ ਹਨ।੪।੮।੧੫।

**ਮਾਝ ਮਹਲਾ ੫**

ਹੇ ਲਾਲ, ਗੋਪਾਲ, ਦਿਆਲ ਅਤੇ ਰਸਿਕ (ਰੰਗੀਲੇ)! ਹੇ ਗਹਿਰ, ਗੰਭੀਰ, ਬੇਅੰਤ ਅਤੇ ਗੋਬਿੰਦ! ਹੇ ਉੱਚੇ, ਅਥਾਹ ਅਤੇ ਬੇਅੰਤ ਸੁਆਮੀ! ਮੈਂ ਤੇਰਾ ਨਾਮ ਸਿਮਰ ਸਿਮਰ ਕੇ ਜੀਵਨ ਜੀ ਰਿਹਾ ਹਾਂ।੧। ਹੇ ਦੁਖਾਂ ਨੂੰ ਖ਼ਤਮ ਕਰਨ ਵਾਲੇ, ਹੇ ਅਮੋਲਕ (ਨਾਮ ਦੇ) ਖ਼ਜ਼ਾਨੇ (*ਨਿਧਾਨ*) ਵਾਲੇ! ਹੇ ਨਿਰਭੈ, ਨਿਰਵੈਰ, ਅਥਾਹ ਅਤੇ ਨ ਤੋਲੇ ਜਾ ਸਕਣ ਵਾਲੇ ! ਹੇ ਅਕਾਲ ਮੂਰਤਿ, ਅਜੂਨੀ, ਆਪਣੇ ਆਪ ਹੋਂਦ ਵਿਚ ਆਉਣ ਵਾਲੇ (*ਸੰਭੌ*)! (ਮੇਰਾ) ਮਨ (ਤੇਰੇ ਨਾਮ ਦਾ) ਸਿਮਰਨ ਕਰਕੇ ਸ਼ਾਂਤ ਹੁੰਦਾ ਹੈ ਜੀ।੨।

ਹੇ ਹਰਿ! (ਤੂੰ ਸਭ ਦਾ) ਸਦਾ ਸਾਥੀ (ਸਭ ਨਾਲ) ਪ੍ਰੇਮ ਕਰਨ ਵਾਲਾ ਅਤੇ ਪਾਲਣਾ ਵਾਲਾ ਹੈ, ਤੂੰ ਉੱਚਿਆਂ ਅਤੇ ਨੀਵਿਆਂ (ਦੋਹਾਂ ਤਰ੍ਹਾਂ ਦੇ ਲੋਕਾਂ) ਦੀ ਸਰਪ੍ਰਸਤੀ ਕਰਨ ਵਾਲਾ ਹੈ। (ਹੇ ਪ੍ਰਭੂ! ਤੇਰਾ) ਨਾਮ ਰਸਾਂ ਦਾ ਘਰ (ਰਸਾਇਣ) ਹੈ ਅਤੇ ਮਨ ਨੂੰ ਤ੍ਰਿਪਤ ਕਰਨ ਵਾਲਾ ਹੈ, ਗੁਰੂ ਦੀ ਸਿਖਿਆ ਦੁਆਰਾ (ਮੈਂ ਉਹ ਰਸ) ਪਾਨ ਕਰਦਾ ਹਾਂ ਜੀ । ੩। ਹੇ ਪਿਆਰੇ ਪਰਮਾਤਮਾ! ਦੁਖ ਅਤੇ ਸੁਖ (ਦੋਹਾਂ ਸਥਿਤੀਆਂ ਵਿਚ ਮੈਂ) ਤੇਰੀ ਆਰਾਧਨਾ ਕਰਦਾ ਹਾਂ। (ਅਜਿਹਾ ਕਰਨ ਦੀ) ਇਹ ਸੁਬੁੱਧੀ (ਮੈਂ) ਗੁਰੂ ਤੋਂ ਪ੍ਰਾਪਤ ਕੀਤੀ ਹੈ। ਹੇ ਠਾਕੁਰ! ਤੂੰ ਹੀ ਨਾਨਕ ਦਾ ਆਸਰਾ ਹੈਂ। ਪਰਮਾਤਮਾ ਦੇ ਪ੍ਰੇਮ (ਰੰਗਿ) ਵਿਚ ਰੰਗੀਜ ਕੇ ਹੀ (ਸੰਸਾਰ ਸਾਗਰ ਤੋਂ) ਪਾਰ ਲੰਘਦਾ ਹਾਂ ਜੀ। ੪।੯।੧੬।

**ਮਾਝ ਮਹਲਾ ੫**

ਉਹ ਵੇਲਾ ਮਹਾਨ ਜਾਂ ਭਾਗਾਂ ਵਾਲਾ ਹੈ, ਜਿਸ ਵੇਲੇ ਮੈਨੂੰ ਸਤਿਗੁਰੂ ਮਿਲਿਆ ਹੈ। (ਪ੍ਰਭੂ ਦਾ) ਦਰਸ਼ਨ ਕਰਨ ਨਾਲ (ਮੈਂ) ਸਫਲ-ਮਨੋਰਥ ਹੋ ਗਿਆ ਹਾਂ ਅਤੇ ਅੱਖਾਂ ਨਾਲ ਗੁਰੂ ਨੂੰ ਵੇਖਦਿਆਂ (*ਪੇਖਤ*) ਹੀ (ਭਵਸਾਗਰ) ਤਰ ਗਿਆ ਹਾਂ। (ਮੇਰੇ ਲਈ ਉਹ) ਮਹੂਰਤ, ਚਸਾ, ਪਲ ਅਤੇ ਸੰਜੋਗੀ ਘੜੀਆਂ ਧੰਨਤਾ ਯੋਗ ਹਨ ਜੀ।੧। (ਗੁਰੂ ਦੀ ਦਸੀ ਜੀਵਨ-ਜਾਂਚ ਅਨੁਸਾਰੀ) ਉਦਮ ਕਰਨ ਨਾਲ ਮੇਰਾ ਮਨ ਪਵਿਤਰ ਹੋ ਗਿਆ ਹੈ। ਪਰਮਾਤਮਾ ਦੇ ਮਾਰਗ ਉਪਰ ਚਲਦਿਆਂ ਸਾਰਾ ਭਰਮ ਨਸ਼ਟ ਹੋ ਗਿਆ ਹੈ। ਸਤਿਗੁਰੂ ਨੇ ਨਾਮ ਦੇ ਖ਼ਜ਼ਾਨੇ ਸੰਬੰਧੀ (ਸਹੀ ਜਾਣਕਾਰੀ) ਸੁਣਾ ਦਿੱਤੀ ਹੈ, (ਜਿਸ ਦੇ ਫਲਸਰੂਪ) ਸਭ ਰੋਗ ਮਿਟ ਗਏ ਹਨ ਜੀ।੨।

(ਹੇ ਪ੍ਰਭੂ!) ਅੰਦਰ ਬਾਹਰ (ਅਰਥਾਤ ਹਰ ਥਾਂ) ਤੇਰੀ ਬਾਣੀ ਹੀ (ਪ੍ਰਚਲਿਤ ਹੈ)। (ਉਹ ਬਾਣੀ) ਤੂੰ ਆਪ ਹੀ ਕਹੀ ਅਤੇ ਬਖਾਨ ਕੀਤੀ ਹੈ। ਗੁਰੂ ਨੇ ਮੈਨੂੰ ਦਸ ਦਿੱਤਾ ਹੈ ਕਿ ਸਭ ਪਾਸੇ ਇਕੋ ਇਕ ਪ੍ਰਭੂ ਹੀ ਵਿਆਪਤ ਹੈ), (ਉਸ ਤੋਂ) ਭਿੰਨ ਹੋਰ ਕੋਈ ਨਹੀਂ ਹੈ ਜੀ। ੩। ਹਰਿ-ਨਾਮ ਰੂਪ ਰਸ ਨੂੰ (ਮੈਂ) ਗੁਰੂ ਤੋਂ ਪੀਤਾ ਹੈ। (ਹੁਣ) ਪਰਮਾਤਮਾ ਦਾ ਨਾਮ ਹੀ ਮੇਰਾ ਪਹਿਨਣਾ ਅਤੇ ਖਾਣਾ ਹੋ ਗਿਆ (*ਥੀਆ*) ਹੈ। ਨਾਮ ਵਿਚ ਪ੍ਰੇਮ (ਰੰਗ) ਪਾਈ ਰਖਣਾ ਹੀ ਮੇਰੇ ਲਈ (ਹਰ ਪ੍ਰਕਾਰ ਦੇ) ਚੋਜ ਅਤੇ ਤਮਾਸ਼ੇ ਹਨ, ਨਾਨਕ ਨੇ ਨਾਮ ਹੀ ਭੋਗਣ (ਦੀ ਸਾਮਗ੍ਰੀ) ਬਣਾ ਲਈ ਹੈ ਜੀ। ੪।੧੦।੧੭।

**ਮਾਝ ਮਹਲਾ ੫**

(ਹੇ ਪ੍ਰਭੂ!) ਮੈਂ ਸਾਰਿਆਂ ਸੰਤ-ਜਨਾਂ ਤੋਂ (ਤੇਰਾ ਨਾਮ ਰੂਪ ਅਮੋਲਕ) ਇਕ ਪਦਾਰਥ ਮੰਗਦਾ ਹਾਂ ਅਤੇ (ਮਨ ਤੋਂ) ਹੰਕਾਰ ਤਿਆਗਦੇ ਹੋਇਆਂ ਬੇਨਤੀ ਕਰਦਾ ਹਾਂ (ਮੈਂ ਤੇਰੇ ਤੋਂ) ਲੱਖਾਂ ਵਾਰ ਕੁਰਬਾਨ ਜਾਂਦਾ ਹਾਂ (ਕਿ ਮੈਨੂੰ ਆਪਣੇ) ਸੰਤਾਂ ਦੀ ਚਰਣ ਧੂੜ ਪ੍ਰਦਾਨ ਕਰੋ ਜੀ ।੧ ।(ਹੇ ਪਰਮਾਤਮਾ!) ਤੁਸੀਂ (ਸਭ ਦੇ) ਦਾਤੇ ਅਤੇ (ਕਰਮ-ਫਲ) ਪ੍ਰਦਾਨ ਕਰਨ ਵਾਲੇ (*ਬਿਧਾਤੇ*) ਹੋ। ਤੁਸੀਂ (ਹਰ ਗੱਲ ਲਈ) ਸਮਰਥ ਅਤੇ ਸੁਖ ਦੇਣ ਵਾਲੇ ਹੋ। ਸਭ ਕੋਈ ਤੁਹਾਡੇ ਪਾਸੋਂ ਵਰਸਾਇਆ ਜਾਂਦਾ ਹੈ (ਅਰਥਾਤ



Sri Satguru Jagjit Singh Ji eLibrary NamdhariElibrary@gmail.com

ਸਭ ਕੋ ਤੁਮ ਹੀ ਤੇ ਵਰਸਾਵੈ ਅਉਸਰੁ ਕਰਹੁ ਹਮਾਰਾ ਪੂਰਾ ਜੀਉ ॥੨॥

ਦਰਸਨਿ ਤੇਰੈ ਭਵਨ ਪੁਨੀਤਾ ॥ ਆਤਮ ਗੜੁ ਬਿਖਮੁ ਤਿਨਾ ਹੀ ਜੀਤਾ ॥
ਤੁਮ ਦਾਤੇ ਤੁਮ ਪੁਰਖ ਬਿਧਾਤੇ ਤੁਧੁ ਜੇਵਡੁ ਅਵਰੁ ਨ ਸੂਰਾ ਜੀਉ ॥੩॥
ਰੇਣੁ ਸੰਤਨ ਕੀ ਮੇਰੈ ਮੁਖਿ ਲਾਗੀ ॥ ਦੁਰਮਤਿ ਬਿਨਸੀ ਕੁਬੁਧਿ ਅਭਾਗੀ ॥
ਸਚ ਘਰਿ ਬੈਸਿ ਰਹੇ ਗੁਣ ਗਾਏ ਨਾਨਕ ਬਿਨਸੇ ਕੂਰਾ ਜੀਉ ॥੪॥੧੧॥੧੮॥

ਮਾਝ ਮਹਲਾ ੫ ॥
ਵਿਸਰੁ ਨਾਹੀ ਏਵਡ ਦਾਤੇ ॥ ਕਰਿ ਕਿਰਪਾ ਭਗਤਨ ਸੰਗਿ ਰਾਤੇ ॥
ਦਿਨਸੁ ਰੈਣਿ ਜਿਉ ਤੁਧੁ ਧਿਆਈ ਏਹੁ ਦਾਨੁ ਮੋਹਿ ਕਰਣਾ ਜੀਉ ॥੧॥
ਮਾਟੀ ਅੰਧੀ ਸੁਰਤਿ ਸਮਾਈ ॥ ਸਭ ਕਿਛੁ ਦੀਆ ਭਲੀਆ ਜਾਈ ॥
ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ ॥੨॥

ਜਿਸ ਦਾ ਦਿਤਾ ਸਭੁ ਕਿਛੁ ਲੈਣਾ ॥ਛਤੀਹ ਅੰਮ੍ਰਿਤ ਭੋਜਨੁ ਖਾਣਾ ॥
ਸੇਜ ਸੁਖਾਲੀ ਸੀਤਲੁ ਪਵਣਾ ਸਹਜ ਕੇਲ ਰੰਗ ਕਰਣਾ ਜੀਉ ॥੩॥
ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥
ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥੪॥੧੨॥੧੯॥

ਮਾਝ ਮਹਲਾ ੫ ॥
ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥
ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥੧॥
ਅੰਮ੍ਰਿਤੁ ਨਾਮੁ ਤੇਰਾ ਸੋਈ ਗਾਵੈ ॥ ਜੋ ਸਾਹਿਬ ਤੇਰੈ ਮਨਿ ਭਾਵੈ ॥
ਤੂੰ ਸੰਤਨ ਕਾ ਸੰਤ ਤੁਮਾਰੇ ਸੰਤ ਸਾਹਿਬ ਮਨੁ ਮਾਨਾ ਜੀਉ ॥੨॥

ਤੂੰ ਸੰਤਨ ਕੀ ਕਰਹਿ ਪ੍ਰਤਿਪਾਲਾ ॥ ਸੰਤ ਖੇਲਹਿ ਤੁਮ ਸੰਗਿ ਗੋਪਾਲਾ ॥
ਅਪੁਨੇ ਸੰਤ ਤੁਧੁ ਖਰੇ ਪਿਆਰੇ ਤੂ ਸੰਤਨ ਕੇ ਪ੍ਰਾਨਾ ਜੀਉ ॥੩॥
ਉਨ ਸੰਤਨ ਕੈ ਮੇਰਾ ਮਨੁ ਕੁਰਬਾਨੇ ॥ ਜਿਨ ਤੂੰ ਜਾਤਾ ਜੋ ਤੁਧੁ ਮਨਿ ਭਾਨੇ ॥
ਤਿਨ ਕੈ ਸੰਗਿ ਸਦਾ ਸੁਖੁ ਪਾਇਆ ਹਰਿ ਰਸ ਨਾਨਕ ਤ੍ਰਿਪਤਿ ਅਘਾਨਾ ਜੀਉ ॥੪॥੧੩॥੨੦॥



Sri Satguru Jagjit Singh Ji eLibrary NamdhariElibrary@gmail.com

ਦਾਤਾਂ ਪ੍ਰਾਪਤ ਕਰਦਾ ਹੈ)।(ਇਸ ਲਈ) ਅਸਾਡਾ ਮੌਕਾ (*ਅਉਸਰੁ*) ਵੀ ਸਹੀ ਕਰ ਦਿਓ ਜੀ (ਅਰਥਾਤ ਮਨੁੱਖ-ਜਨਮ ਸਵਾਰ ਦਿਓ)।੨।

(ਹੇ ਪ੍ਰਭੂ! ਜਿਨ੍ਹਾਂ ਨੇ) ਤੇਰੇ ਦਰਸ਼ਨ ਨਾਲ (ਆਪਣੇ) ਸ਼ਰੀਰ ਰੂਪ ਘਰ ਨੂੰ ਪਵਿਤਰ (*ਪੁਨੀਤਾ*) ਕਰ ਲਿਆ ਹੈ, ਉਨ੍ਹਾਂ ਨੇ ਹੀ ਆਤਮ ਰੂਪ ਔਖੇ ਕਿਲ੍ਹੇ ਨੂੰ ਜਿੱਤ ਲਿਆ ਹੈ।(ਭਾਵ ਆਪਣੇ ਮਨ ਨੂੰ ਕਾਬੂ ਕਰ ਲਿਆ ਹੈ)।(ਹੇ ਪ੍ਰਭੂ!) ਤੁਸੀਂ ਦਾਤੇ ਹੋ, (ਸਭ ਨੂੰ ਕਰਮ-ਫਲ ਅਨੁਸਾਰ) ਪੈਦਾ ਕਰਨ ਵਾਲੇ ਹੋ, ਤੁਹਾਡੇ ਵਰਗਾ ਕੋਈ ਹੋਰ ਵੱਡਾ ਸੂਰਮਾ (*ਸੂਰਾ*) ਨਹੀਂ ਹੈ।੩।(ਜਦੋਂ ਦੀ) ਸੰਤਾਂ ਦੀ ਚਰਣ-ਧੂੜ ਮੇਰੇ ਮੁਖ-ਮਸਤਕ ਉਪਰ ਲਗ ਗਈ ਹੈ, (ਉਦੋਂ ਦੀ ਮੇਰੀ) ਖੋਟੀ ਮਤਿ ਅਤੇ ਭਾਗ-ਹੀਨ ਭੈੜੀ ਬੁੱਧੀ ਨਸ਼ਟ ਹੋ ਗਈ ਹੈ।ਹੇ ਨਾਨਕ!(ਅਸੀਂ) ਸੱਚੇ ਘਰ ਵਿਚ ਸਥਿਤ ਹੋ ਕੇ (ਤੇਰਾ) ਜਸ ਗਾ ਰਹੇ ਹਾਂ ਅਤੇ (ਸਾਡੇ) ਅੰਦਰੋਂ ਝੂਠ ਖ਼ਤਮ ਹੋ ਗਿਆ ਹੈ।੪।੧੧।੧੮।

**ਮਾਝ ਮਹਲਾ ੫**

ਹੇ ਇਤਨੇ ਵੱਡੇ ਦਾਤੇ! ਹੇ ਭਗਤਾਂ ਦੇ ਪ੍ਰੇਮ-ਰੰਗ ਵਿਚ ਰੰਗੇ ਹੋਏ (ਪ੍ਰਭੂ! ਮੇਰੇ ਉਪਰ) ਕ੍ਰਿਪਾ ਕਰ (ਕਿ ਮੈਂ ਤੁਹਾਨੂੰ) ਕਦੇ ਨ ਭੁਲਾਵਾਂ। ਮੈਨੂੰ ਇਹ ਦਾਨ ਦਿਓ ਕਿ ਮੈਂ ਜਿਵੇਂ ਕਿਵੇਂ ਦਿਨ ਰਾਤ ਤੇਰੀ ਆਰਾਧਨਾ ਕਰਦਾ ਰਹਾਂ ਜੀ।੧ ।(ਹੇ ਪ੍ਰਭੂ! ਤੁਸੀਂ) ਮਿੱਟੀ ਦੇ ਬਣੇ ਸ਼ਰੀਰ (ਭਾਵ ਜੜ ਸ਼ਰੀਰ ਵਿਚ) ਚੇਤਨਾ (*ਸੁਰਤਿ*) ਸਮਾ ਦਿੱਤੀ ਹੈ।(ਇਸ ਸਰੀਰ ਦੀ ਸੁਵਿਧਾ ਲਈ) ਸਭ ਕੁਝ ਦਿੱਤਾ ਹੈ ਅਤੇ ਚੰਗੇ ਨਿਵਾਸ (*ਜਾਈ*) ਬਖ਼ਸ਼ੇ ਹਨ। (ਤੇਰੀ ਸਿਰਜੀ ਹੋਈ ਮਖ਼ਲੂਕਾਤ) ਆਨੰਦ, ਖੁਸ਼ੀਆਂ, ਖੇਡਾਂ, ਤਮਾਸ਼ਿਆਂ (ਵਿਚ ਰੁਝੀ ਹੋਈ ਹੈ), ਉਹੀ ਕੁਝ ਹੋ ਰਿਹਾ ਹੈ (ਜੋ) ਤੈਨੂੰ ਚੰਗਾ ਲਗਦਾ ਹੈ ਜੀ।੨।

(ਹੇ ਜਿਗਿਆਸੂ!) ਜਿਸ ਦਾ ਦਿੱਤਾ ਹੋਇਆ ਹੀ (ਅਸੀਂ ਸਭ ਕੁਝ ਪ੍ਰਾਪਤ ਕਰਨਾ ਹੈ), ਛਤੀ ਪ੍ਰਕਾਰ ਦੇ ਅੰਮ੍ਰਿਤ ਤੁਲ ਭੋਜਨ ਖਾਣੇ ਹਨ; ਸੁਖਦਾਇਕ ਸੇਜ, ਠੰਢੀ ਹਵਾ ਅਤੇ ਸਹਿਜ ਸੁਭਾਵਿਕ ਢੰਗ ਨਾਲ ਰੰਗ ਤਮਾਸ਼ੇ ਕਰਨੇ ਹਨ ਜਾਂ ਮੌਜ ਮੇਲਾ ਮਨਾਉਣਾ ਹੈ ਜੀ (ਉਸ ਪਰਮ ਸੱਤਾ ਨੂੰ ਕਦੇ ਵੀ ਭੁਲਾਉਣਾ ਨਹੀਂ ਚਾਹੀਦਾ)।੩।(ਹੇ ਪ੍ਰਭੂ!) ਅਜਿਹੀ ਬੁੱਧੀ ਪ੍ਰਦਾਨ ਕਰ ਜਿਸ ਕਰਕੇ (ਤੂੰ) ਨ ਭੁਲੇਂ। ਅਜਿਹੀ ਮਤਿ ਦੇ ਜਿਸ ਕਾਰਣ ਤੇਰੀ ਆਰਾਧਨਾ ਕਰਦਾ ਰਹਾਂ। ਨਾਨਕ (ਦੀ ਬੇਨਤੀ ਹੈ ਕਿ ਮੈਨੂੰ) ਗੁਰੂ ਦੇ ਚਰਣਾਂ ਦਾ ਆਸਰਾ ਦੇ, (ਤਾਂ ਜੋ) ਸੁਆਸ ਸੁਆਸ ਤੇਰੇ ਗੁਣ ਗਾਉਂਦਾ ਰਹਾਂ ਜੀ।੪।੧੨।੧੯।

**ਮਾਝ ਮਹਲਾ ੫**

ਹੇ ਰਜ਼ਾ ਦੇ ਸੁਆਮੀ ਪ੍ਰਭੂ! ਤੇਰਾ ਹੁਕਮ ਮੰਨਣਾ ਹੀ ਤੇਰਾ ਜਸ-ਗਾਨ (*ਸਿਫਤਿ ਸਲਾਹਣੁ*) ਕਰਨਾ ਹੈ। ਉਹੀ (ਸਹੀ) ਗਿਆਨ ਹੈ ਅਤੇ (ਉਹੀ ਸਹੀ) ਧਿਆਨ ਹੈ ਜੋ ਤੈਨੂੰ ਚੰਗਾ ਲਗਦਾ ਹੋਵੇ। ਉਹੀ ਜਪ (ਉਤਮ) ਹੈ, ਜੋ ਪ੍ਰਭੂ ਤੈਨੂੰ ਪਸੰਦ ਹੋਵੇ।(ਤੇਰੇ) ਭਾਣੇ ਵਿਚ ਵਿਚਰਨਾ ਹੀ ਪੂਰਣ ਗਿਆਨ ਹੈ ਜੀ। ੧।(ਹੇ ਪ੍ਰਭੂ!) ਤੇਰਾ ਅੰਮ੍ਰਿਤ ਤੁੱਲ ਨਾਮ ਉਹੀ ਗਾਉਂਦਾ ਹੈ (ਅਰਥਾਤ ਸਿਮਰਦਾ ਹੈ), ਜੋ (ਤੇਰੇ) ਮਨ ਨੂੰ ਚੰਗਾ ਲਗਦਾ ਹੈ। ਹੇ ਸਾਹਿਬ! ਤੂੰ ਸੰਤਾਂ ਦਾ (ਆਸਰਾ) ਹੈ ਅਤੇ ਸੰਤ ਤੇਰੀ (ਓਟ) ਵਿਚ ਹਨ। ਸੰਤਾਂ ਦਾ ਮਨ (ਤੇਰੇ ਨਾਲ) ਜੁੜ ਗਿਆ ਹੈ ਜੀ (ਅਰਥਾਤ ਤੇਰੇ ਨਾਲ ਪਤੀਜ ਗਿਆ ਹੈ ਜੀ)।੨।

ਹੇ ਗੋਪਾਲ! ਤੂੰ ਸੰਤਾਂ ਦੀ ਪਾਲਨਾ ਕਰਦਾ ਹੈ। ਸੰਤਾਂ ਤੇਰੇ ਨਾਲ (ਸੰਯੋਗ ਸੁਖ ਮਾਣਨ ਲਈ) ਕ੍ਰੀੜਾ ਕਰਦੇ ਹਨ। ਤੈਨੂੰ ਆਪਣੇ ਸੰਤ ਬਹੁਤ ਪਿਆਰੇ ਲਗਦੇ ਹਨ ਅਤੇ ਤੂੰ ਸੰਤਾਂ ਦਾ ਪ੍ਰਾਣ ਹੈਂ ਜੀ।੩। ਮੇਰਾ ਮਨ ਉਨ੍ਹਾਂ ਸੰਤਾਂ ਤੋਂ ਕੁਰਬਾਨ ਜਾਂਦਾ ਹੈ ਜਿਨ੍ਹਾਂ ਨੇ ਤੈਨੂੰ ਸਮਝ ਲਿਆ ਹੈ ਅਤੇ ਜੋ ਤੇਰੇ ਮਨ ਨੂੰ ਚੰਗੇ ਲਗਦੇ ਹਨ। ਨਾਨਕ (ਦਾ ਕਥਨ ਹੈ ਕਿ ਮੈਂ) ਉਨ੍ਹਾਂ ਸੰਤਾਂ ਦੇ ਸੰਪਰਕ ਵਿਚ ਰਹਿ ਕੇ ਸਦਾ ਸੁਖ ਪ੍ਰਾਪਤ ਕੀਤਾ ਹੈ ਅਤੇ ਹਰਿ ਦੇ ਰਸ (ਵਿਚ ਮਗਨ ਹੋ ਕੇ) ਪੂਰੀ ਤਰ੍ਹਾਂ ਤ੍ਰਿਪਤ ਹੋ ਗਿਆ ਹਾਂ ਜੀ।੪।੧੩।੨੦।



Sri Satguru Jagjit Singh Ji eLibrary NamdhariElibrary@gmail.com

ਮਾਝ ਮਹਲਾ ੫ ॥
ਤੂੰ ਜਲਨਿਧਿ ਹਮ ਮੀਨ ਤੁਮਾਰੇ ॥ ਤੇਰਾ ਨਾਮੁ ਬੂੰਦ ਹਮ ਚਾਤ੍ਰਿਕ ਤਿਖਹਾਰੇ ॥
ਤੁਮਰੀ ਆਸ ਪਿਆਸਾ ਤੁਮਰੀ ਤੁਮ ਹੀ ਸੰਗਿ ਮਨੁ ਲੀਨਾ ਜੀਉ ॥੧॥
ਜਿਉ ਬਾਰਿਕੁ ਪੀ ਖੀਰੁ ਅਘਾਵੈ ॥ ਜਿਉ ਨਿਰਧਨੁ ਧਨੁ ਦੇਖਿ ਸੁਖੁ ਪਾਵੈ ॥
ਤ੍ਰਿਖਾਵੰਤ ਜਲੁ ਪੀਵਤ ਠੰਢਾ ਤਿਉ ਹਰਿ ਸੰਗਿ ਇਹੁ ਮਨੁ ਭੀਨਾ ਜੀਉ ॥੨॥

ਜਿਉ ਅੰਧਿਆਰੈ ਦੀਪਕੁ ਪਰਗਾਸਾ ॥ ਭਰਤਾ ਚਿਤਵਤ ਪੂਰਨ ਆਸਾ ॥
ਮਿਲਿ ਪ੍ਰੀਤਮ ਜਿਉ ਹੋਤ ਅਨੰਦਾ ਤਿਉ ਹਰਿ ਰੰਗਿ ਮਨੁ ਰੰਗੀਨਾ ਜੀਉ ॥੩॥
ਸੰਤਨ ਮੋ ਕਉ ਹਰਿ ਮਾਰਗਿ ਪਾਇਆ ॥ ਸਾਧ ਕ੍ਰਿਪਾਲਿ ਹਰਿ ਸੰਗਿ ਗਿਝਾਇਆ ॥
ਹਰਿ ਹਮਰਾ ਹਮ ਹਰਿ ਕੇ ਦਾਸੇ ਨਾਨਕ ਸਬਦੁ ਗੁਰੂ ਸਚੁ ਦੀਨਾ ਜੀਉ ॥੪॥੧੪॥੨੧॥

ਮਾਝ ਮਹਲਾ ੫ ॥
ਅੰਮ੍ਰਿਤ ਨਾਮੁ ਸਦਾ ਨਿਰਮਲੀਆ ॥ ਸੁਖਦਾਈ ਦੂਖ ਬਿਡਾਰਨ ਹਰੀਆ ॥
ਅਵਰਿ ਸਾਦ ਚਖਿ ਸਗਲੇ ਦੇਖੇ ਮਨ ਹਰਿ ਰਸੁ ਸਭ ਤੇ ਮੀਠਾ ਜੀਉ ॥੧॥
ਜੋ ਜੋ ਪੀਵੈ ਸੋ ਤ੍ਰਿਪਤਾਵੈ ॥ ਅਮਰੁ ਹੋਵੈ ਜੋ ਨਾਮ ਰਸੁ ਪਾਵੈ ॥
ਨਾਮ ਨਿਧਾਨ ਤਿਸਹਿ ਪਰਾਪਤਿ ਜਿਸੁ ਸਬਦੁ ਗੁਰੂ ਮਨਿ ਵੂਠਾ ਜੀਉ ॥੨॥

ਜਿਨਿ ਹਰਿ ਰਸੁ ਪਾਇਆ ਸੋ ਤ੍ਰਿਪਤਿ ਅਘਾਨਾ ॥
ਜਿਨਿ ਹਰਿ ਸਾਦੁ ਪਾਇਆ ਸੋ ਨਾਹਿ ਡੁਲਾਨਾ ॥
ਤਿਸਹਿ ਪਰਾਪਤਿ ਹਰਿ ਹਰਿ ਨਾਮਾ ਜਿਸੁ ਮਸਤਕਿ ਭਾਗੀਠਾ ਜੀਉ ॥੩॥
ਹਰਿ ਇਕਸੁ ਹਥਿ ਆਇਆ ਵਰਸਾਣੇ ਬਹੁਤੇਰੇ ॥ਤਿਸੁ ਲਗਿ ਮੁਕਤੁ ਭਏ ਘਣੇਰੇ ॥
ਨਾਮੁ ਨਿਧਾਨਾ ਗੁਰਮੁਖਿ ਪਾਈਐ ਕਹੁ ਨਾਨਕ ਵਿਰਲੀ ਡੀਠਾ ਜੀਉ ॥੪॥੧੫॥੨੨॥

ਮਾਝ ਮਹਲਾ ੫ ॥
ਨਿਧਿ ਸਿਧਿ ਰਿਧਿ ਹਰਿ ਹਰਿ ਹਰਿ ਮੇਰੈ ॥ ਜਨਮੁ ਪਦਾਰਥੁ ਗਹਿਰ ਗੰਭੀਰੈ ॥
ਲਾਖ ਕੋਟ ਖੁਸੀਆ ਰੰਗ ਰਾਵੈ ਜੋ ਗੁਰ ਲਾਗਾ ਪਾਈ ਜੀਉ ॥੧॥
ਦਰਸਨੁ ਪੇਖਤ ਭਏ ਪੁਨੀਤਾ ॥ ਸਗਲ ਉਧਾਰੇ ਭਾਈ ਮੀਤਾ ॥
ਅਗਮ ਅਗੋਚਰੁ ਸੁਆਮੀ ਅਪੁਨਾ ਗੁਰ ਕਿਰਪਾ ਤੇ ਸਚੁ ਧਿਆਈ ਜੀਉ ॥੨॥



Sri Satguru Jagjit Singh Ji eLibrary NamdhariElibrary@gmail.com

**ਮਾਝ ਮਹਲਾ ੫**

(ਹੇ ਪ੍ਰਭੂ !) ਤੂੰ ਸਮੁੰਦਰ (*ਜਲਨਿਧਿ*) ਹੈਂ ਅਤੇ ਅਸੀਂ (ਉਸ ਵਿਚ ਰਹਿਣ ਵਾਲੀਆਂ) ਤੇਰੀਆਂ ਮੱਛੀਆਂ (*ਮੀਨ*) ਹਾਂ। ਤੇਰਾ ਨਾਮ (ਸ੍ਵਾਂਤੀ ਬੂੰਦ) ਵਰਗਾ ਹੈ ਅਤੇ ਅਸੀਂ (ਉਸ ਬੂੰਦ ਦੇ) ਪਿਆਸੇ ਪਪੀਹੇ ਹਾਂ। ਤੁਹਾਡੇ (ਦਰਸ਼ਨ ਦੀ) ਆਸ ਹੈ, ਤੁਹਾਡੇ (ਨਾਮ ਰੂਪ ਅੰਮ੍ਰਿਤ ਦੀ) ਹੀ ਪਿਆਸ ਹੈ। ਤੁਹਾਡੇ ਨਾਲ ਹੀ (ਸਾਡਾ) ਮਨ ਜੁੜਿਆ ਹੋਇਆ ਹੈ ਜੀ। ੧। ਜਿਵੇਂ (ਮਾਂ ਦਾ) ਦੁੱਧ (*ਖੀਰੁ*) ਪੀ ਕੇ ਬਾਲਕ ਰਜ ਜਾਂਦਾ ਹੈ, ਜਿਵੇਂ ਨਿਰਧਨ ਵਿਅਕਤੀ ਧਨ ਨੂੰ ਵੇਖ ਕੇ ਸੁਖ ਅਨੁਭਵ ਕਰਦਾ ਹੈ, ਜਿਵੇਂ ਪਿਆਸਾ ਠੰਢਾ ਜਲ ਪੀ ਕੇ (ਪ੍ਰਸੰਨ ਹੋ ਜਾਂਦਾ ਹੈ,) ਤਿਵੇਂ ਹਰਿ ਦੇ ਸੰਯੋਗ ਵਿਚ (ਮੇਰਾ) ਇਹ ਮਨ ਭਿਜ (*ਭੀਨਾ*) ਗਿਆ ਹੈ ਜੀ ।੨।

ਜਿਵੇਂ ਹਨੇਰੇ ਵਿਚ ਦੀਵਾ ਪ੍ਰਕਾਸ਼ ਕਰਦਾ ਹੈ, (ਜਿਵੇਂ) ਪਤੀ ਨੂੰ ਯਾਦ ਕਰਦੀ (ਇਸਤਰੀ) ਦੀ ਆਸ ਪੂਰੀ ਹੋ ਜਾਂਦੀ ਹੈ, ਜਿਵੇਂ ਪ੍ਰੀਤਮ ਨੂੰ ਮਿਲ ਕੇ (ਮਨ ਵਿਚ) ਆਨੰਦ ਛਾ ਜਾਂਦਾ ਹੈ, ਤਿਵੇਂ ਪਰਮਾਤਮਾ ਦੇ ਪ੍ਰੇਮ (ਰੰਗਿ) ਵਿਚ ਮਨ ਰੰਗਿਆ ਜਾਂਦਾ ਹੈ ਜੀ (ਅਰਥਾਤ ਅਤਿ ਪ੍ਰਭਾਵਿਤ ਹੋ ਜਾਂਦਾ ਹੈ)। ੩। ਨਾਨਕ (ਦਾ ਕਥਨ ਹੈ ਕਿ) ਸੰਤਾਂ ਨੇ ਮੈਨੂੰ ਪਰਮਾਤਮਾ ਦੇ ਮਾਰਗ ਉਤੇ ਪਾਇਆ ਹੈ। ਕ੍ਰਿਪਾਲੂ ਸੰਤ (ਗੁਰੂ) ਨੇ ਹਰਿ ਦੀ ਸੰਗਤ ਵਿਚ ਮਗਨ ਕਰ ਦਿੱਤਾ ਹੈ। ਪਰਮਾਤਮਾ ਸਾਡਾ ਹੈ, ਅਸੀਂ ਪਰਮਾਤਮਾ ਦੇ ਦਾਸ ਹਾਂ। ਗੁਰੂ ਨੇ ਸਤਿਸਰੂਪ ਸ਼ਬਦ (ਨਾਮ) ਪ੍ਰਦਾਨ ਕੀਤਾ ਹੈ ਜੀ। ੪ ।੧੪ ।੨੧।

**ਮਾਝ ਮਹਲਾ ੫**

ਪ੍ਰਭੂ (*ਹਰੀਆ*) ਦਾ ਅੰਮ੍ਰਿਤ ਤੁਲ ਨਾਮ ਸਦਾ ਪਵਿਤਰ (*ਨਿਰਮਲੀਆ*) ਹੈ, ਸੁਖਦਾਇਕ ਹੈ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ। ਹੇ ਮਨ! (ਮੈਂ) ਹੋਰ ਸਾਰੇ ਸੁਆਦ ਚਖ ਕੇ ਵੇਖ ਲਏ ਹਨ, ਪਰ ਪਰਮਾਤਮਾ ਦੇ ਨਾਮ ਦਾ ਰਸ ਸਭ ਤੋਂ ਮਿੱਠਾ ਹੈ ਜੀ । ੧। ਜੋ ਜੋ (ਮਨੁੱਖ ਹਰਿ ਨਾਮ ਰੂਪ ਰਸ ਨੂੰ) ਪੀਂਦਾ ਹੈ, ਉਹ ਤ੍ਰਿਪਤ ਹੋ ਜਾਂਦਾ ਹੈ। ਜੋ ਨਾਮ-ਰਸ ਨੂੰ ਪਾਨ ਕਰਦਾ ਹੈ ਉਹ ਅਮਰ ਹੋ ਜਾਂਦਾ ਹੈ। ਨਾਮ ਦਾ ਖ਼ਜ਼ਾਨਾ (*ਨਿਧਾਨ*) ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਦੇ ਮਨ ਵਿਚ ਗੁਰੂ ਦਾ ਸ਼ਬਦ ਆ ਵਸਦਾ (*ਵੂਠਾ*) ਹੈ ਜੀ। ੨।

ਜਿਸ ਨੇ ਹਰਿ-ਨਾਮ ਰੂਪ ਰਸ ਪ੍ਰਾਪਤ ਕੀਤਾ ਹੈ, ਉਹ ਪੂਰੀ ਤਰ੍ਹਾਂ ਤ੍ਰਿਪਤ ਹੋ ਗਿਆ ਹੈ। ਜਿਸ ਨੇ ਹਰਿ ਦੇ ਨਾਮ ਦਾ ਸੁਆਦ ਮਾਣ ਲਿਆ ਹੈ, ਉਹ (ਕਦੇ ਵੀ ਮਾਇਆਵੀ ਪ੍ਰਭਾਵ ਅਤੇ ਮਨੋਵਿਕਾਰਾਂ ਦੇ ਵਸ ਹੋ ਕੇ) ਡੋਲਦਾ ਨਹੀਂ ਹੈ। ਹਰਿ ਦਾ ਨਾਮ ਉਸ ਨੂੰ ਪ੍ਰਾਪਤ ਹੁੰਦਾ ਹੈ, ਜਿਸ ਦੇ ਮਸਤਕ ਉਪਰ ਚੰਗਾ ਭਾਗ ਲਿਖਿਆ ਹੋਵੇ ਜੀ।੩। ਹਰਿ-ਨਾਮ ਇਕੋ (ਗੁਰੂ) ਦੇ ਹੀ ਹੱਥ ਵਿਚ ਆਇਆ ਹੈ, (ਉਸ ਤੋਂ ਅਗੋਂ) ਕਿਤਨੇ ਹੀ ਵਰਸਾਏ ਗਏ ਹਨ (ਅਰਥਾਤ ਨਾਮ ਪ੍ਰਾਪਤ ਕਰਨ ਦੇ ਭਾਗੀ ਬਣੇ ਹਨ।) ਉਸ (ਗੁਰੂ) ਦੇ ਨਾਲ ਲਗ ਕੇ ਬੇਸ਼ੁਮਾਰ ਲੋਕ ਮੁਕਤ ਹੋ ਗਏ ਹਨ। ਨਾਨਕ ਦਾ ਕਥਨ ਹੈ ਕਿ ਨਾਮ ਰੂਪ ਖ਼ਜ਼ਾਨਾ ਗੁਰੂ ਤੋਂ ਪ੍ਰਾਪਤ ਹੁੰਦਾ ਹੈ। (ਇਹ ਖ਼ਜ਼ਾਨਾ) ਵਿਰਲਿਆਂ ਨੂੰ ਹੀ (ਮਿਲਦਾ) ਵੇਖਿਆ ਹੈ ਜੀ। ੪ ।੧੫ ।੨੨।

**ਮਾਝ ਮਹਲਾ ੫**

(ਹੇ ਜਗਿਆਸੂ !) ਮੇਰੇ ਲਈ ਹਰਿ ਦਾ ਨਾਮ ਹੀ (ਨੌਂ ਦੁਨਿਆਵੀਂ) ਖ਼ਜ਼ਾਨੇ, (ਅਠਾਰ੍ਹਾਂ) ਸਿੱਧੀਆ (ਸ਼ਕਤੀਆਂ) ਅਤੇ ਰਿਧੀਆਂ (ਐਸ਼ਵਰਜ) ਹਨ। (ਉਸ) ਗਹਿਰ ਅਤੇ ਗੰਭੀਰ (ਪਰਮਾਤਮਾ ਨੇ) ਮੈਨੂੰ (ਮਨੁੱਖ) ਜਨਮ ਰੂਪ ਪਦਾਰਥ ਬਖ਼ਸ਼ਿਆ ਹੈ। ਜੋ ਗੁਰੂ ਦੀ ਚਰਣ-ਸ਼ਰਣ ਵਿਚ ਜਾਂਦਾ ਹੈ, (ਉਹ) ਲੱਖਾਂ ਕਰੋੜਾਂ ਖੁਸ਼ੀਆਂ ਦਾ ਆਨੰਦ ਪ੍ਰਾਪਤ ਕਰਦਾ ਹੈ ਜੀ।੧। (ਗੁਰੂ ਦਾ) ਦਰਸ਼ਨ ਕਰਕੇ (ਅਨੇਕਾਂ ਜਿਗਿਆਸੂ) ਪਵਿਤਰ ਹੋ ਗਏ ਹਨ। (ਮੇਰੇ) ਸਾਰੇ ਭਰਾ ਅਤੇ ਮਿਤਰ ਉਧਾਰੇ ਜਾ ਚੁਕੇ ਹਨ। ਗੁਰੂ ਦੀ ਕ੍ਰਿਪਾ ਨਾਲ (ਮੈਂ) ਆਪਣੇ ਅਗਮ, ਅਗੋਚਰ, ਸੁਆਮੀ ਦੇ ਸੱਚੇ ਨਾਮ ਦੀ ਆਰਾਧਨਾ ਕਰ ਰਿਹਾ ਹਾਂ ਜੀ। ੨।



Sri Satguru Jagjit Singh Ji eLibrary NamdhariElibrary@gmail.com

ਜਾ ਕਉ ਖੋਜਹਿ ਸਰਬ ਉਪਾਏ ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥
ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ ॥੩॥
ਗਹਿਰ ਗੰਭੀਰ ਅੰਮ੍ਰਿਤ ਨਾਮੁ ਤੇਰਾ ॥ ਮੁਕਤਿ ਭਇਆ ਜਿਸੁ ਰਿਦੈ ਵਸੇਰਾ ॥
ਗੁਰਿ ਬੰਧਨ ਤਿਨ ਕੇ ਸਗਲੇ ਕਾਟੇ ਜਨ ਨਾਨਕ ਸਹਜਿ ਸਮਾਈ ਜੀਉ ॥੪॥੧੬॥੨੩॥

ਮਾਝ ਮਹਲਾ ੫ ॥
ਪ੍ਰਭ ਕਿਰਪਾ ਤੇ ਹਰਿ ਹਰਿ ਧਿਆਵਉ ॥ਪ੍ਰਭੂ ਦਇਆ ਤੇ ਮੰਗਲੁ ਗਾਵਉ ॥
ਊਠਤ ਬੈਠਤ ਸੋਵਤ ਜਾਗਤ ਹਰਿ ਧਿਆਈਐ ਸਗਲ ਅਵਰਦਾ ਜੀਉ ॥੧॥
ਨਾਮੁ ਅਉਖਧੁ ਮੋ ਕਉ ਸਾਧੂ ਦੀਆ ॥ਕਿਲਬਿਖ ਕਾਟੇ ਨਿਰਮਲੁ ਥੀਆ ॥
ਅਨਦੁ ਭਇਆ ਨਿਕਸੀ ਸਭ ਪੀਰਾ ਸਗਲ ਬਿਨਾਸੇ ਦਰਦਾ ਜੀਉ ॥੨॥

ਜਿਸ ਕਾ ਅੰਗੁ ਕਰੇ ਮੇਰਾ ਪਿਆਰਾ ॥ਸੋ ਮੁਕਤਾ ਸਾਗਰ ਸੰਸਾਰਾ ॥
ਸਤਿ ਕਰੇ ਜਿਨਿ ਗੁਰੂ ਪਛਾਤਾ ਸੋ ਕਾਹੇ ਕਉ ਡਰਦਾ ਜੀਉ ॥੩॥
ਜਬ ਤੇ ਸਾਧੂ ਸੰਗਤਿ ਪਾਏ ॥ ਗੁਰ ਭੇਟਤ ਹਉ ਗਈ ਬਲਾਏ ॥
ਸਾਸਿ ਸਾਸਿ ਹਰਿ ਗਾਵੈ ਨਾਨਕੁ
ਸਤਿਗੁਰ ਢਾਕਿ ਲੀਆ ਮੇਰਾ ਪੜਦਾ ਜੀਉ ॥੪॥੧੭॥੨੪॥

ਮਾਝ ਮਹਲਾ ੫ ॥
ਓਤਿ ਪੋਤਿ ਸੇਵਕ ਸੰਗਿ ਰਾਤਾ ॥ ਪ੍ਰਭ ਪ੍ਰਤਿਪਾਲੇ ਸੇਵਕ ਸੁਖਦਾਤਾ ॥
ਪਾਣੀ ਪਖਾ ਪੀਸਉ ਸੇਵਕ ਕੈ ਠਾਕੁਰ ਹੀ ਕਾ ਆਹਰੁ ਜੀਉ ॥੧॥
ਕਾਟਿ ਸਿਲਕ ਪ੍ਰਭਿ ਸੇਵਾ ਲਾਇਆ ॥ਹੁਕਮੁ ਸਾਹਿਬ ਕਾ ਸੇਵਕ ਮਨਿ ਭਾਇਆ ॥
ਸੋਈ ਕਮਾਵੈ ਜੋ ਸਾਹਿਬ ਭਾਵੈ ਸੇਵਕੁ ਅੰਤਰਿ ਬਾਹਰਿ ਮਾਹਰੁ ਜੀਉ ॥੨॥

ਤੂੰ ਦਾਨਾ ਠਾਕੁਰੁ ਸਭ ਬਿਧਿ ਜਾਨਹਿ ॥ਠਾਕੁਰ ਕੇ ਸੇਵਕ ਹਰਿ ਰੰਗ ਮਾਣਹਿ ॥
ਜੋ ਕਿਛੁ ਠਾਕੁਰ ਕਾ ਸੋ ਸੇਵਕ ਕਾ ਸੇਵਕੁ ਠਾਕੁਰ ਹੀ ਸੰਗਿ ਜਾਹਰੁ ਜੀਉ ॥੩॥
ਅਪੁਨੈ ਠਾਕੁਰਿ ਜੋ ਪਹਿਰਾਇਆ ॥ਬਹੁਰਿ ਨ ਲੇਖਾ ਪੁਛਿ ਬੁਲਾਇਆ ॥
ਤਿਸੁ ਸੇਵਕ ਕੈ ਨਾਨਕ ਕੁਰਬਾਣੀ ਸੋ ਗਹਿਰ ਗਭੀਰਾ ਗਉਹਰੁ ਜੀਉ ॥੪॥੧੮॥੨੫॥



Sri Satguru Jagjit Singh Ji eLibrary NamdhariElibrary@gmail.com

(ਪਰਮਾਤਮਾ ਦੁਆਰਾ) ਪੈਦਾ ਕੀਤੇ ਸਾਰੇ (ਉਸ ਨੂੰ) ਖੋਜ ਰਹੇ ਹਨ, ਪਰ ਉਸ ਦੇ ਦਰਸ਼ਨ ਕੋਈ ਵਿਰਲਾ ਵੱਡਿਆਂ ਭਾਗਾਂ ਵਾਲਾ ਪ੍ਰਾਪਤ ਕਰਦਾ ਹੈ। (ਉਸ) ਉੱਚੇ, ਅਪਾਰ ਅਤੇ ਅਗੋਚਰ (ਪ੍ਰਭੂ ਦਾ) ਉਹ ਠਿਕਾਣਾ ਗੁਰੂ ਹੀ ਵਿਖਾਉਂਦਾ ਹੈ ਜੀ (ਅਰਥਾਤ ਉਸ ਪ੍ਰਭੂ ਨਾਲ ਸਾਖਿਆਤਕਾਰ ਕਰਾਉਣ ਵਿਚ ਕੇਵਲ ਗੁਰੂ ਹੀ ਸਮਰਥ ਹੈ) ।੩। ਹੇ ਗਹਿਰ, ਗੰਭੀਰ ਪ੍ਰਭੂ ! ਤੇਰਾ ਨਾਮ ਅੰਮ੍ਰਿਤ ਦੇ ਸਮਾਨ ਹੈ। ਜਿਸ ਦੇ ਹਿਰਦੇ ਵਿਚ (ਨਾਮ) ਵਸ ਗਿਆ ਹੈ, (ਉਹ) ਸੰਸਾਰਿਕ ਬੰਧਨਾਂ ਤੋਂ ) ਮੁਕਤ ਹੋ ਗਿਆ ਹੈ। ਦਾਸ ਨਾਨਕ ( ਦਾ ਕਥਨ ਹੈ ਕਿ) ਗੁਰੂ ਨੇ ਉਨ੍ਹਾਂ ਦੇ ਸਾਰੇ (ਮਾਇਆਵੀ) ਬੰਧਨ ਕਟ ਦਿੱਤੇ ਹਨ ਅਤੇ ਉਹ ਸਹਿਜ ਅਵਸਥਾ ਵਿਚ ਟਿਕ ਗਏ ਹਨ।੪।੧੬।੨੩।

**ਮਾਝ ਮਹਲਾ ੫**

ਪਰਮਾਤਮਾ ਦੀ ਕ੍ਰਿਪਾ ਨਾਲ (ਮੈਂ) ਹਰਿ ਹਰਿ ਦਾ ਸਿਮਰਨ ਕਰਦਾ ਹਾਂ। ਪਰਮਾਤਮਾ ਦੀ ਦਇਆ ਕਰਕੇ (ਹਰਿ ਦੇ) ਮੰਗਲ-ਮਈ (ਗੀਤ) ਗਾਉਂਦਾ ਹਾਂ। (ਹੇ ਭਾਈ!) ਉਠਦਿਆਂ, ਬੈਠਦਿਆਂ, ਸੌਂਦਿਆਂ, ਜਾਗਦਿਆਂ, ਸਾਰੀ ਉਮਰ ਪਰਮਾਤਮਾ ਦੀ ਆਰਾਧਨਾ ਕਰਨੀ ਚਾਹੀਦੀ ਹੈ ।੧। ਮੈਨੂੰ ਗੁਰੂ (*ਸਾਧੂ*) ਨੇ ਨਾਮ ਰੂਪ ਦਾਰੂ ਦਿੱਤਾ ਹੈ, (ਫਲਸਰੂਪ ਮੇਰੇ ਸਾਰੇ) ਪਾਪ (*ਕਿਲਬਿਖ*) ਕਟੇ ਗਏ ਹਨ ਅਤੇ ਮੈਂ ਪਵਿਤਰ ਹੋ ਗਿਆ ਹਾਂ। (ਮੇਰਾ ਜੀਵਨ) ਆਨੰਦਿਤ ਹੋ ਗਿਆ ਹੈ, (ਮੇਰੇ ਸ਼ਰੀਰ ਵਿਚੋਂ) ਸਭ ਤਰ੍ਹਾਂ ਦੀ ਪੀੜ ਨਿਕਲ ਗਈ ਹੈ ਅਤੇ ਸਾਰੇ ਦਰਦ ਦੂਰ ਹੋ ਗਏ ਹਨ ਜੀ।੨।

ਮੇਰਾ ਪਿਆਰਾ ਪਰਮਾਤਮਾ ਜਿਸ (ਮਨੁੱਖ) ਦਾ ਅੰਗ ਪਾਲਦਾ ਹੈ (ਅਰਥਾਤ ਸਹਾਇਤਾ ਕਰਦਾ ਹੈ) ਉਹ ਸੰਸਾਰ ਸਾਗਰ ਤੋਂ ਮੁਕਤ ਹੋ ਜਾਂਦਾ ਹੈ (ਭਾਵ ਤਰ ਜਾਂਦਾ ਹੈ)। ਜਿਸ ਨੇ ਗੁਰੂ ਨੂੰ ਸਤਿਸਰੂਪ ਵਜੋਂ ਜਾਣ ਲਿਆ ਹੈ, ਫਿਰ ਉਹ ਕਿਸੇ ਤੋਂ ਕਿਉਂ ਡਰਦਾ ਹੈ ਜੀ (ਭਾਵ ਉਸ ਨੂੰ ਮਾਇਆਵੀ ਵਿਕਾਰਾਂ ਤੋਂ ਡਰਨਾ ਨਹੀਂ ਚਾਹੀਦਾ)।੩। ਜਦੋਂ ਤੋਂ (ਮੈਂ) ਸਾਧ ਸੰਗਤ ਪ੍ਰਾਪਤ ਕਰ ਲਈ ਹੈ, (ਉਦੋਂ ਤੋਂ) ਗੁਰੂ ਨੂੰ ਮਿਲਦਿਆਂ ਹੀ ਹਉਮੈ ਰੂਪ ਬਲਾ ਚਲੀ ਗਈ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਸੁਆਸ ਸੁਆਸ ਹਰਿ-ਗੁਣਾਂ ਦਾ ਗਾਇਨ ਕਰਦਾ ਹਾਂ (ਜਿਸ ਨੇ) ਮੇਰਾ ਪਰਦਾ ਢਕ ਲਿਆ ਹੈ।੪।੧੭।੨੪।

**ਮਾਝ ਮਹਲਾ ੫**

(ਪਰਮਾਤਮਾ ਆਪਣੇ) ਸੇਵਕ ਨਾਲ ਤਾਣੇ ਪੇਟੇ ਵਾਂਗ ਮਿਲਿਆ ਹੋਇਆ ਹੈ (ਅਰਥਾਤ ਲੂੰ ਲੂੰ ਵਿਚ ਸਮਾਇਆ ਹੋਇਆ ਹੈ), ਸੁਖਦਾਇਕ ਪ੍ਰਭੂ ਸੇਵਕ ਦੀ ਪ੍ਰਤਿਪਾਲਨਾ ਕਰਦਾ ਹੈ। (ਉਸ) ਠਾਕੁਰ (ਪ੍ਰਭੂ) ਪਾਸ ਪਾਣੀ ਢੋਣਾ, ਪੱਖਾ ਫੇਰਨਾ, (ਆਟਾ) ਪੀਹਣਾ ਆਦਿ ਹੀ ਸੇਵਕ ਦਾ ਉਦਮ (*ਆਹਰੁ*) ਰਹਿੰਦਾ ਹੈ ਜੀ।੧। ਪ੍ਰਭੂ ਨੇ (ਮਾਇਆਵੀ) ਫਾਹੀ (*ਸਿਲਕ*) ਕਟ ਕੇ (ਸੇਵਕ ਨੂੰ ਆਪਣੀ) ਸੇਵਾ ਵਿਚ ਲਗਾਇਆ ਹੈ। ਪਰਮਾਤਮਾ ਦਾ ਹੁਕਮ ਸੇਵਕ ਦੇ ਮਨ ਨੂੰ ਚੰਗਾ ਲਗਿਆ ਹੈ। (ਉਹ ਸੇਵਕ) ਉਹੀ ਕਾਰ ਕਰਦਾ ਹੈ ਜੋ ਪ੍ਰਭੂ ਨੂੰ ਚੰਗੀ ਲਗਦੀ ਹੈ। (ਅਤੇ ਉਹ) ਅੰਦਰ ਬਾਹਰ ਸਿਦਕੀ (*ਮਾਹਰੁ*) ਵਾਂਗ ਸੇਵਾ ਕਰਦਾ ਹੈ। (ਭਾਵ ਉਹ ਸਾਧਕ ਹਿਰਦੇ ਵਿਚ ਅਤੇ ਸਮਾਜ ਵਿਚ ਬੜੀ ਪ੍ਰਤਿਬਧਤਾ ਨਾਲ ਆਪਣਾ ਫ਼ਰਜ਼ ਨਿਭਾਉਂਦਾ ਹੈ)।੨।

(ਹੇ ਈਸ਼ਵਰ!) ਤੂੰ ਸੂਝਵਾਨ ਸੁਆਮੀ ਹੈਂ (ਅਤੇ ਸੇਵਕਾਂ ਨੂੰ) ਹਰ ਵਿਧੀ ਨਾਲ ਜਾਣਦਾ ਹੈਂ। ਪਰਮਾਤਮਾ ਦੇ ਸੇਵਕ ਹਰਿ ਦੇ ਪ੍ਰੇਮ (*ਰੰਗ*) ਨੂੰ ਮਾਣਦੇ ਹਨ। ਜੋ ਕੁਝ ਮਾਲਕ ਦਾ ਹੈ, ਉਹ (ਸਭ ਕੁਝ) ਸੇਵਕ ਦਾ ਹੈ। (ਇਸ ਤਰ੍ਹਾਂ) ਸੇਵਕ ਠਾਕੁਰ ਦੇ ਸੰਗ ਰਹਿਣ ਕਾਰਣ (ਸਾਰੇ ਸੰਸਾਰ ਵਿਚ) ਪ੍ਰਗਟ ਹੋ ਜਾਂਦਾ ਹੈ ਜੀ।੩। ਆਪਣੇ ਸੁਆਮੀ ਨੇ (ਸੇਵਕ ਨੂੰ) ਜੋ ਪਹਿਰਾਵਾ ਦਿੱਤਾ ਹੈ (ਭਾਵ ਬਖ਼ਸ਼ਿਸ਼ ਕਰ ਦਿੱਤੀ ਹੈ), ਫਿਰ (ਉਸ ਨੂੰ) ਬੁਲਾ ਕੇ ਕੋਈ ਵੀ (ਕਰਮਾਂ ਦਾ) ਲੇਖਾ ਨਹੀਂ ਪੁਛਦਾ ਹੈ। ਨਾਨਕ ਉਸ ਸੇਵਕ ਤੋਂ ਕੁਰਬਾਨ ਜਾਂਦਾ ਹੈ (ਕਿਉਂਕਿ) ਉਹ ਬਹੁਤ ਗਹਿਰ, ਗੰਭੀਰ ਅਤੇ ਸਿਆਣਾ (*ਗਉਹਰੁ*) ਹੋ ਜਾਂਦਾ ਹੈ ਜੀ।੪।੧੮।੨੫।



Sri Satguru Jagjit Singh Ji eLibrary NamdhariElibrary@gmail.com

ਮਾਝ ਮਹਲਾ ੫ ॥
ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥
ਗੁਰ ਪਰਸਾਦੀ ਜਿਨੀ ਅੰਤਰਿ ਪਾਇਆ ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥੧॥
ਝਿਮਿ ਝਿਮਿ ਵਰਸੈ ਅੰਮ੍ਰਿਤ ਧਾਰਾ ॥ਮਨੁ ਪੀਵੈ ਸੁਨਿ ਸਬਦੁ ਬੀਚਾਰਾ ॥
ਅਨਦ ਬਿਨੋਦ ਕਰੇ ਦਿਨ ਰਾਤੀ ਸਦਾ ਸਦਾ ਹਰਿ ਕੇਲਾ ਜੀਉ ॥੨॥

ਜਨਮ ਜਨਮ ਕਾ ਵਿਛੁੜਿਆ ਮਿਲਿਆ ॥ਸਾਧ ਕ੍ਰਿਪਾ ਤੇ ਸੂਕਾ ਹਰਿਆ ॥
ਸੁਮਤਿ ਪਾਏ ਨਾਮੁ ਧਿਆਏ ਗੁਰਮੁਖਿ ਹੋਏ ਮੇਲਾ ਜੀਉ ॥੩॥
ਜਲ ਤਰੰਗੁ ਜਿਉ ਜਲਹਿ ਸਮਾਇਆ ॥ਤਿਉ ਜੋਤੀ ਸੰਗਿ ਜੋਤਿ ਮਿਲਾਇਆ ॥
ਕਹੁ ਨਾਨਕ ਭ੍ਰਮ ਕਟੇ ਕਿਵਾੜਾ ਬਹੁੜਿ ਨ ਹੋਈਐ ਜਉਲਾ ਜੀਉ ॥੪॥੧੯॥੨੬॥

ਮਾਝ ਮਹਲਾ ੫ ॥
ਤਿਸੁ ਕੁਰਬਾਣੀ ਜਿਨਿ ਤੂੰ ਸੁਣਿਆ ॥ ਤਿਸੁ ਬਲਿਹਾਰੀ ਜਿਨਿ ਰਸਨਾ ਭਣਿਆ ॥
ਵਾਰਿ ਵਾਰਿ ਜਾਈ ਤਿਸੁ ਵਿਟਹੁ ਜੋ ਮਨਿ ਤਨਿ ਤੁਧੁ ਆਰਾਧੇ ਜੀਉ ॥੧॥
ਤਿਸੁ ਚਰਣ ਪਖਾਲੀ ਜੋ ਤੇਰੈ ਮਾਰਗਿ ਚਾਲੈ ॥ਨੈਨ ਨਿਹਾਲੀ ਤਿਸੁ ਪੁਰਖ ਦਇਆਲੈ ॥
ਮਨੁ ਦੇਵਾ ਤਿਸੁ ਅਪੁਨੇ ਸਾਜਨ ਜਿਨਿ ਗੁਰ ਮਿਲਿ ਸੋ ਪ੍ਰਭੁ ਲਾਧੇ ਜੀਉ ॥੨॥

ਸੇ ਵਡਭਾਗੀ ਜਿਨਿ ਤੁਮ ਜਾਣੇ ॥ ਸਭ ਕੈ ਮਧੇ ਅਲਿਪਤ ਨਿਰਬਾਣੇ ॥
ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ ਸਾਧੇ ਜੀਉ ॥੩॥
ਤਿਨ ਕੀ ਸਰਣਿ ਪਰਿਆ ਮਨੁ ਮੇਰਾ ॥ ਮਾਣੁ ਤਾਣੁ ਤਜਿ ਮੋਹੁ ਅੰਧੇਰਾ ॥
ਨਾਮੁ ਦਾਨੁ ਦੀਜੈ ਨਾਨਕ ਕਉ ਤਿਸੁ ਪ੍ਰਭ ਅਗਮ ਅਗਾਧੇ ਜੀਉ ॥੪॥੨੦॥੨੭॥

ਮਾਝ ਮਹਲਾ ੫ ॥
ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥
ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥੧॥
ਤੂੰ ਸੂਤੁ ਮਣੀਏ ਭੀ ਤੂੰਹੈ ॥ ਤੂੰ ਗੰਠੀ ਮੇਰੁ ਸਿਰਿ ਤੂੰਹੈ ॥
ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥੨॥



Sri Satguru Jagjit Singh Ji eLibrary NamdhariElibrary@gmail.com

**ਮਾਝ ਮਹਲਾ ੫**

ਸਭ ਕੁਝ (ਮਨੁੱਖ ਦੇ) ਹਿਰਦੇ ਵਿਚ ਉਪਲਬਧ ਹੈ, (ਇਸ ਤੋਂ) ਬਾਹਰ ਕੁਝ ਵੀ ਨਹੀਂ ਹੈ। (ਜੋ ਸ਼ਰੀਰ ਤੋਂ) ਬਾਹਰ (ਹਰਿ-ਨਾਮ ਪਦਾਰਥ ਨੂੰ) ਭਾਲਦਾ ਹੈ, ਉਹ ਭਰਮਾਂ ਵਿਚ ਭੁਲਿਆ ਹੋਇਆ ਹੈ। ਗੁਰੂ ਦੀ ਕ੍ਰਿਪਾ ਨਾਲ ਜਿਨ੍ਹਾਂ ਨੇ (ਨਾਮ-ਪਦਾਰਥ ਨੂੰ) ਹਿਰਦੇ ਵਿਚ ਲਭ ਲਿਆ ਹੈ, ਉਹ ਅੰਦਰ ਅਤੇ ਬਾਹਰ (ਅਰਥਾਤ ਆਤਮਿਕ ਅਤੇ ਸਮਾਜਿਕ ਤੌਰ 'ਤੇ) ਸੁਖੀ ਰਹਿੰਦੇ ਹਨ ਜੀ ।੧। (ਸਾਧਕ ਦੇ ਮਨ ਵਿਚ) ਨਾਮ-ਰਸ ਦੀ ਅੰਮ੍ਰਿਤ-ਧਾਰਾ ਹੌਲੀ ਹੌਲੀ ਵਰ੍ਹਦੀ ਹੈ। (ਉਸ ਦਾ ਮਨ) ਗੁਰੂ ਦੇ ਸ਼ਬਦ ਦਾ ਵਿਚਾਰ ਸੁਣ ਕੇ ਅੰਮ੍ਰਿਤ ਦੀ ਧਾਰ ਨੂੰ ਪੀਂਦਾ ਹੈ। ਉਹ ਦਿਨ ਰਾਤ ਆਤਮ-ਆਨੰਦ ਮਾਣਦਾ ਹੈ ਅਤੇ ਪ੍ਰਭੂ ਨਾਲ ਸੰਯੋਗੀ ਖੇਡ ਖੇਡਦਾ ਹੈ ਜੀ।੨।

(ਅਜਿਹਾ ਸਾਧਕ) ਜਨਮ ਜਨਮਾਂਤਰਾ ਦੇ ਗੇੜ ਕਾਰਣ (ਪਰਮਾਤਮਾ ਤੋਂ) ਵਿਛੜਿਆ ਹੋਇਆ ਫਿਰ ਮਿਲ ਪੈਂਦਾ ਹੈ। ਗੁਰੂ (*ਸਾਧ*) ਦੀ ਕ੍ਰਿਪਾ ਨਾਲ ( ਉਸ ਦਾ ਨਾਮ-ਰਸ ਦੇ ਅਭਾਵ ਕਾਰਣ) ਸੁਕਿਆ ਹੋਇਆ ਮਨ (ਫਿਰ) ਹਰਾ-ਭਰਾ ਹੋ ਜਾਂਦਾ ਹੈ। (ਗੁਰੂ ਦੇ ਸੰਪਰਕ ਵਿਚ ਆਉਣ ਕਰਕੇ ਸਾਧਕ) ਸੁਮਤਿ ਪ੍ਰਾਪਤ ਕਰਦਾ ਹੈ, ਨਾਮ ਦੀ ਆਰਾਧਨਾ ਕਰਦਾ ਹੈ ਅਤੇ ਗੁਰੂ ਦੀ ਸਿਖਿਆ ਦੁਆਰਾ (ਪਰਮਾਤਮਾ ਨਾਲ ਉਸ ਦਾ) ਮੇਲ ਹੁੰਦਾ ਹੈ ਜੀ।੩। ਜਿਵੇਂ ਜਲ ਦੀ ਤਰੰਗ (ਫਿਰ) ਪਾਣੀ ਵਿਚ ਹੀ ਮਿਲ ਜਾਂਦੀ ਹੈ, ਤਿਵੇਂ (ਗੁਰੂ ਆਪਣੀ ਸਿਖਿਆ ਦੁਆਰਾ) ਵਿਅਕਤੀਗਤ ਜੋਤਿ ਨੂੰ ਬ੍ਰਹਮੀ ਜੋਤਿ ਵਿਚ ਮਿਲਾ ਦਿੰਦਾ ਹੈ। ਨਾਨਕ ਦਾ ਕਥਨ ਹੈ ਕਿ (ਗੁਰੂ ਦੀ ਸਿਖਿਆ ਨਾਲ ਮਨੁੱਖ ਦੇ ਅੰਦਰੋਂ) ਭਰਮ ਦੇ ਤਾਕ ਕਟੇ ਜਾਂਦੇ ਹਨ ਅਤੇ (ਉਹ) ਫਿਰ ਪਰਮਾਤਮਾ ਤੋਂ ਵਖਰਾ (*ਜਉਲਾ*) ਨਹੀਂ ਹੁੰਦਾ ਹੈ ਜੀ।੪।੧੯।੨੬।

**ਮਾਝ ਮਹਲਾ ੫**

(ਮੈਂ ਉਸ ਵਿਅਕਤੀ ਉਤੋਂ) ਕੁਰਬਾਨ ਜਾਂਦਾ ਹਾਂ, ਜਿਸ ਨੇ ਤੇਰਾ ਨਾਮ ਸੁਣਿਆ ਹੈ। ਉਸ ਤੋਂ ਬਲਹਾਰ ਜਾਂਦਾ ਹਾਂ ਜਿਸ ਨੇ ਜ਼ਬਾਨ ਨਾਲ ਤੇਰੇ ਨਾਮ ਦਾ ਉਚਾਰਨ (*ਭਣਿਆ*) ਕੀਤਾ ਹੈ। (ਮੈਂ) ਉਸ ਤੋਂ ਬਾਰ ਬਾਰ ਵਾਰਨੇ ਜਾਂਦਾ ਹਾਂ ਜੋ ਮਨ ਅਤੇ ਤਨ ਤੋਂ ਤੈਨੂੰ ਆਰਾਧਦਾ ਹੈ ਜੀ।੧। (ਮੈਂ) ਉਸ ਦੇ ਚਰਣ ਧੌਂਦਾ ਹਾਂ ਜੋ ਤੇਰੇ ਮਾਰਗ ਉਪਰ ਚਲਦਾ ਹੈ (ਅਰਥਾਤ ਤੇਰਾ ਸਿਮਰਨ ਕਰਦਾ ਹੈ)। ਉਸ ਦਿਆਲੂ ਪੁਰਸ਼ ਨੂੰ (ਮੈਂ) ਅੱਖਾਂ ਨਾਲ ਵੇਖਣਾ ਚਾਹੁੰਦਾ ਹਾਂ। ਮੈਂ ਆਪਣੇ ਉਸ ਸਾਜਨ ਨੂੰ ਮਨ ਭੇਟ ਕਰਦਾ ਹਾਂ ਜਿਸ ਨੇ ਗੁਰੂ ਨੂੰ ਮਿਲ ਕੇ ਉਸ ਪ੍ਰਭੂ ਨੂੰ ਲਭ ਲਿਆ ਹੈ।੨।

ਉਹ (ਮਨੁੱਖ) ਵਡਿਆਂ ਭਾਗਾਂ ਵਾਲਾ ਹੈ, ਜਿਸ ਨੇ ਤੈਨੂੰ ਜਾਣ ਲਿਆ ਹੈ। (ਪਰਮਾਤਮਾ) ਸਭ ਵਿਚ ਵਸਦਾ ਹੋਇਆ ਨਿਰਲੇਪ ਅਤੇ ਨਿਰਬੰਧ (*ਨਿਰਬਾਣੁ*) ਹੈ। ਉਸ (ਸਾਧਕ) ਨੇ ਗੁਰੂ (*ਸਾਧ*) ਦੇ ਸੰਪਰਕ ਵਿਚ ਆ ਕੇ ਸਾਰੇ (ਮਾਇਆਵੀ) ਦੂਤ (ਵਿਕਾਰ) ਸਾਧ ਲਏ ਹਨ ਅਤੇ ਸੰਸਾਰ ਸਾਗਰ ਨੂੰ ਤਰ ਲਿਆ ਹੈ ਜੀ।੩। ਮਾਣ, ਮੋਹ ਅਤੇ ਅਗਿਆਨਤਾ (*ਅੰਧੇਰਾ*) ਨੂੰ ਛਡ ਕੇ ਮੇਰਾ ਮਨ ਉਸ (ਸਾਧਕ) ਦੀ ਚਰਣ-ਸ਼ਰਣ ਵਿਚ ਪੈ ਗਿਆ ਹੈ। ਨਾਨਕ (ਅਰਦਾਸ ਕਰਦਾ ਹੈ) ਉਸ ਅਗਮ ਅਗਾਧ ਪ੍ਰਭੂ ਅਗੇ ਕਿ ਮੈਨੂੰ ਵੀ ਨਾਮ ਦਾ ਦਾਨ ਦਿਓ ।੪।੨੦।੨੭।

**ਮਾਝ ਮਹਲਾ ੫**

(ਹੇ ਪ੍ਰਭੂ !) ਤੂੰ ਮਾਨੋ ਇਕ ਬ੍ਰਿਛ ਹੈਂ ਅਤੇ (ਸਾਰੀ ਸ੍ਰਿਸ਼ਟੀ) ਤੇਰੀ ਫੁਲੀ/ਫੁਟੀ ਹੋਈ ਸ਼ਾਖ਼ ਹੈ। ਤੂੰ ਸੂਖਮ (ਨਿਰਾਕਾਰ) ਰੂਪ ਸੀ ਅਤੇ (ਸ੍ਰਿਸ਼ਟੀ ਦੀ ਸਿਰਜਨਾ ਨਾਲ) ਸਥੂਲ (ਸਾਕਾਰ) ਹੋ ਗਿਆ ਹੈਂ। ਤੂੰ ਮਾਨੋ ਸਮੁੰਦਰ ਹੈਂ ਅਤੇ ਤੂੰ ਹੀ ਝੱਗ ਅਤੇ ਬੁਲਬੁਲਾ ਹੈਂ, ਤੇਰੇ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਲਭਣਾ ਚਾਹੀਦਾ ਹੈ ਜੀ।੧। ਤੂੰ (ਮਾਲਾ ਦਾ) ਧਾਗਾ (*ਸੂਤੁ*) ਅਤੇ (ਉਸ ਵਿਚ ਪਰੋਏ ਜਾਣ ਵਾਲੇ) ਮਣਕੇ ਵੀ ਤੂੰ ਹੀ ਹੈਂ। ਤੂੰ ਹੀ ਮਾਲਾ ਦੀ ਗੰਢ ਅਤੇ ਸ਼ਿਰੋਮਣੀ ਮਣਕਾ (*ਮੇਰੁ*) ਵੀ ਤੂੰ ਹੈਂ। (ਸੰਸਾਰ ਦੇ) ਆਦਿ, ਮੱਧ ਅਤੇ ਅੰਤ ਵਿਚ ਉਹ ਪ੍ਰਭੂ ਹੀ ਹੈ, ਉਸ ਤੋਂ ਬਿਨਾ ਹੋਰ ਕੋਈ ਦਿਖਾਈ ਨਹੀਂ ਦਿੰਦਾ ਹੈ ਜੀ।੨।



Sri Satguru Jagjit Singh Ji eLibrary NamdhariElibrary@gmail.com

ਤੂੰ ਨਿਰਗੁਣੁ ਸਰਗੁਣੁ ਸੁਖਦਾਤਾ ॥ ਤੂੰ ਨਿਰਬਾਣੁ ਰਸੀਆ ਰੰਗਿ ਰਾਤਾ ॥
ਅਪਣੇ ਕਰਤਬ ਆਪੇ ਜਾਣਹਿ ਆਪੇ ਤੁਧੁ ਸਮਾਲੀਐ ਜੀਉ ॥੩॥
ਤੂੰ ਠਾਕੁਰੁ ਸੇਵਕੁ ਫੁਨਿ ਆਪੇ ॥ ਤੂੰ ਗੁਪਤੁ ਪਰਗਟੁ ਪ੍ਰਭ ਆਪੇ ॥
ਨਾਨਕ ਦਾਸੁ ਸਦਾ ਗੁਣ ਗਾਵੈ ਇਕ ਭੋਰੀ ਨਦਰਿ ਨਿਹਾਲੀਐ ਜੀਉ ॥੪॥੨੧॥੨੮॥

ਮਾਝ ਮਹਲਾ ੫ ॥
ਸਫਲ ਸੁ ਬਾਣੀ ਜਿਤੁ ਨਾਮੁ ਵਖਾਣੀ ॥ਗੁਰ ਪਰਸਾਦਿ ਕਿਨੈ ਵਿਰਲੈ ਜਾਣੀ ॥
ਧੰਨੁ ਸੁ ਵੇਲਾ ਜਿਤੁ ਹਰਿ ਗਾਵਤ ਸੁਨਣਾ ਆਏ ਤੇ ਪਰਵਾਨਾ ਜੀਉ ॥੧॥
ਸੇ ਨੇਤ੍ਰ ਪਰਵਾਣੁ ਜਿਨੀ ਦਰਸਨੁ ਪੇਖਾ ॥ਸੇ ਕਰ ਭਲੇ ਜਿਨੀ ਹਰਿ ਜਸੁ ਲੇਖਾ ॥
ਸੇ ਚਰਣ ਸੁਹਾਵੇ ਜੋ ਹਰਿ ਮਾਰਗਿ ਚਲੇ ਹਉ ਬਲਿ ਤਿਨ ਸੰਗਿ ਪਛਾਣਾ ਜੀਉ ॥੨॥

ਸੁਣਿ ਸਾਜਨ ਮੇਰੇ ਮੀਤ ਪਿਆਰੇ ॥ਸਾਧਸੰਗਿ ਖਿਨ ਮਾਹਿ ਉਧਾਰੇ ॥
ਕਿਲਵਿਖ ਕਾਟਿ ਹੋਆ ਮਨੁ ਨਿਰਮਲੁ ਮਿਟਿ ਗਏ ਆਵਣ ਜਾਣਾ ਜੀਉ ॥੩॥
ਦੁਇ ਕਰ ਜੋੜਿ ਇਕੁ ਬਿਨਉ ਕਰੀਜੈ ॥ਕਰਿ ਕਿਰਪਾ ਡੁਬਦਾ ਪਥਰੁ ਲੀਜੈ ॥
ਨਾਨਕ ਕਉ ਪ੍ਰਭ ਭਏ ਕ੍ਰਿਪਾਲਾ ਪ੍ਰਭ ਨਾਨਕ ਮਨਿ ਭਾਣਾ ਜੀਉ ॥੪॥੨੨॥੨੯॥

ਮਾਝ ਮਹਲਾ ੫ ॥
ਅੰਮ੍ਰਿਤ ਬਾਣੀ ਹਰਿ ਹਰਿ ਤੇਰੀ ॥ਸੁਣਿ ਸੁਣਿ ਹੋਵੈ ਪਰਮ ਗਤਿ ਮੇਰੀ ॥
ਜਲਨਿ ਬੁਝੀ ਸੀਤਲੁ ਹੋਇ ਮਨੂਆ ਸਤਿਗੁਰ ਕਾ ਦਰਸਨੁ ਪਾਏ ਜੀਉ ॥੧॥
ਸੂਖੁ ਭਇਆ ਦੁਖੁ ਦੂਰਿ ਪਰਾਨਾ ॥ਸੰਤ ਰਸਨ ਹਰਿ ਨਾਮੁ ਵਖਾਨਾ ॥
ਜਲ ਥਲ ਨੀਰਿ ਭਰੇ ਸਰ ਸੁਭਰ ਬਿਰਥਾ ਕੋਇ ਨ ਜਾਏ ਜੀਉ ॥੨॥

ਦਇਆ ਧਾਰੀ ਤਿਨਿ ਸਿਰਜਨਹਾਰੇ ॥ ਜੀਅ ਜੰਤ ਸਗਲੇ ਪ੍ਰਤਿਪਾਰੇ ॥
ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥੩॥
ਵਣੁ ਤ੍ਰਿਣੁ ਤ੍ਰਿਭਵਣੁ ਕੀਤੋਨੁ ਹਰਿਆ ॥ ਕਰਣਹਾਰਿ ਖਿਨ ਭੀਤਰਿ ਕਰਿਆ ॥
ਗੁਰਮੁਖਿ ਨਾਨਕ ਤਿਸੈ ਅਰਾਧੇ ਮਨ ਕੀ ਆਸ ਪੁਜਾਏ ਜੀਉ ॥੪॥੨੩॥੩੦॥



Sri Satguru Jagjit Singh Ji eLibrary NamdhariElibrary@gmail.com

ਤੂੰ ਨਿਰਗੁਣ ਅਤੇ ਸਗੁਣ ਸਰੂਪ ਵਾਲਾ ਸੁਖ ਦਾ ਦਾਤਾ ਹੈਂ। ਤੂੰ ਬੰਧਨ ਰਹਿਤ (*ਨਿਰਬਾਣੁ*), ਰਸਿਕ ਅਤੇ ਪ੍ਰੇਮ ਰੰਗ ਵਿਚ ਰੰਗਿਆ ਹੋਇਆ ਹੈਂ। ਤੂੰ ਆਪਣੇ ਕੌਤਕਾਂ ਨੂੰ ਆਪ ਹੀ ਜਾਣਦਾ ਹੈਂ ਅਤੇ ਤੂੰ ਆਪ ਹੀ (ਸਾਰੀ ਸ੍ਰਿਸ਼ਟੀ ਨੂੰ) ਸੰਭਾਲਿਆ ਹੋਇਆ ਹੈ ਜੀ।੩। ਤੂੰ ਆਪ ਮਾਲਕ ਹੈਂ ਅਤੇ ਫਿਰ ਆਪ ਹੀ ਸੇਵਕ ਹੈਂ। ਹੇ ਪ੍ਰਭੂ ! ਤੂੰ ਗੁਪਤ ਅਤੇ ਪ੍ਰਗਟ ਆਪ ਹੀ ਹੈਂ। ਦਾਸ ਨਾਨਕ ਸਦਾ (ਤੇਰੇ) ਗੁਣ ਗਾਉਂਦਾ ਹੈ (ਅਤੇ ਬੇਨਤੀ ਕਰਦਾ ਹੈ ਕਿ) ਛਿਣ ਭਰ ਲਈ ਕ੍ਰਿਪਾ ਦ੍ਰਿਸ਼ਟੀ ਨਾਲ (ਦਾਸ ਵਲ ਵੀ) ਵੇਖੋ।੪।੨੧।੨੮।

**ਮਾਝ ਮਹਲਾ ੫**

(ਹੇ ਸਾਧਕ !) ਉਹ ਬਾਣੀ (ਬੋਲਣੀ) ਸਫਲ ਹੈ ਜਿਸ ਰਾਹੀਂ ਪਰਮਾਤਮਾ ਦੇ ਨਾਮ ਦਾ ਬਖਾਨ ਕੀਤਾ ਜਾਏ (ਪਰ ਅਜਿਹੀ ਬਾਣੀ ਨੂੰ) ਗੁਰੂ ਦੀ ਕ੍ਰਿਪਾ ਨਾਲ ਕਿਸੇ ਵਿਰਲੇ ਨੇ ਹੀ ਸਮਝਿਆ ਹੈ। ਉਹ ਵੇਲਾ ਧੰਨ ਹੈ, ਜਿਸ ਵਿਚ ਹਰਿ ਦਾ ਜਸ ਗਾਇਆ ਅਤੇ ਸੁਣਿਆ ਜਾਏ। (ਅਜਿਹੇ ਵੇਲੇ ਤੋਂ ਲਾਭ ਉਠਾਉਣ ਵਾਲੇ ਹੀ) ਇਸ ਜਗਤ ਵਿਚ ਆ ਕੇ ਪ੍ਰਵਾਨ ਚੜ੍ਹਦੇ ਹਨ ਜੀ।੧। (ਹੇ ਭਾਈ !) ਉਹ ਨੇਤਰ ਪ੍ਰਵਾਨ ਹਨ ਜਿਨ੍ਹਾਂ ਨੇ ਹਰਿ ਦਾ ਦਰਸ਼ਨ ਵੇਖਿਆ ਹੈ। ਉਹ ਹੱਥ ਚੰਗੇ ਹਨ ਜਿਨ੍ਹਾਂ ਨੇ ਹਰਿ-ਜਸ ਨੂੰ ਲਿਖਿਆ ਹੈ। ਉਹ ਪੈਰ ਸੋਹਣੇ (*ਸੁਹਾਵੇ*) ਹਨ ਜੋ ਹਰਿ ਦੇ ਮਾਰਗ ਉਤੇ ਚਲਦੇ ਹਨ। ਮੈਂ (ਉਨ੍ਹਾਂ ਤੋਂ) ਬਲਿਹਾਰ ਜਾਂਦਾ ਹਾਂ (ਕਿਉਂਕਿ) ਉਨ੍ਹਾਂ ਦੀ ਸੰਗਤ ਵਿਚ ਹਰਿ ਨੂੰ ਪਛਾਣਿਆ ਜਾ ਸਕਦਾ ਹੈ ਜੀ। ੨।

ਹੇ ਮੇਰੇ ਪਿਆਰੇ ਮਿਤਰ ਸਾਜਨ ! (ਮੇਰੀ ਗੱਲ) ਸੁਣ। ਸਾਧ ਸੰਗਤ (ਅਨੇਕਾਂ ਵਿਅਕਤੀ) ਛਿਣ ਭਰ ਵਿਚ (ਸੰਸਾਰ ਸਾਗਰ ਤੋਂ) ਤਾਰ ਦਿੰਦੀ ਹੈ। ਪਾਪਾਂ (*ਕਿਲਵਿਖ*) ਦੇ ਕਟੇ ਜਾਣ ਕਾਰਣ (ਉਨ੍ਹਾਂ ਦਾ) ਮਨ ਨਿਰਮਲ ਹੋ ਜਾਂਦਾ ਹੈ ਅਤੇ (ਉਨ੍ਹਾਂ ਦਾ ਸੰਸਾਰ ਵਿਚ) ਆਉਣਾ ਜਾਣਾ ਖ਼ਤਮ ਹੋ ਜਾਂਦਾ ਹੈ ਜੀ । ੩। (ਹੇ ਭਾਈ !) ਦੋਵੇਂ ਹੱਥ ਜੋੜ ਕੇ (ਪਰਮਾਤਮਾ ਅਗੇ) ਇਕ ਬੇਨਤੀ ਕਰਨੀ ਚਾਹੀਦੀ ਹੈ ਕਿ ਕ੍ਰਿਪਾ ਪੂਰਵਕ (ਮੈਨੂੰ) ਪੱਥਰ-ਚਿਤ ਨੂੰ (ਸੰਸਾਰ ਸਾਗਰ ਵਿਚ) ਡੁਬਣੋ ਬਚਾ ਲਵੇ। ਨਾਨਕ ਉਤੇ ਪ੍ਰਭੂ ਕ੍ਰਿਪਾਲ ਹੋਏ ਹਨ ਅਤੇ ਨਾਨਕ ਦੇ ਮਨ ਵਿਚ ਪਿਆਰੇ ਲਗਣ ਲਗ ਗਏ ਹਨ।੪।੨੨।੨੯।

**ਮਾਝ ਮਹਲਾ ੫**

(ਹੇ ਪ੍ਰਭੂ !) ਤੇਰੇ ਜਸ ਦੀ ਬਾਣੀ ਅਮਰਤਾ ਪ੍ਰਦਾਨ ਕਰਨ ਵਾਲੀ ਹੈ। (ਉਸ ਨੂੰ) ਸੁਣ ਸੁਣ ਮੇਰੀ ਪਰਮ ਗਤਿ (ਮੁਕਤੀ) ਹੁੰਦੀ ਹੈ। (ਉਸ ਬਾਣੀ ਦੁਆਰਾ) ਸਤਿਗੁਰੂ ਦੇ ਦਰਸ਼ਨ ਪ੍ਰਾਪਤ ਕਰਨ ਨਾਲ (ਮਨ ਵਿਚ ਦ੍ਵੈਤਭਾਵ ਦਾ) ਸਾੜ ਖ਼ਤਮ ਹੋ ਗਿਆ ਹੈ ਅਤੇ ਮਨ ਸ਼ੀਤਲ ਹੋ ਗਿਆ ਹੈਜੀ।੧। ਗੁਰੂ (*ਸੰਤ*) ਦੀ ਜੀਭ ਨੇ ਜਦੋਂ ਹਰਿ-ਨਾਮ ਦਾ ਬਖਾਨ ਕੀਤਾ ਤਾਂ ਦੁਖ ਦੂਰ ਹੋ ਗਿਆ ਅਤੇ ਸੁਖ ਦੀ ਪ੍ਰਾਪਤੀ ਹੋ ਗਈ। (ਜਿਵੇਂ ਮੀਂਹ ਪੈਣ ਨਾਲ) ਸਾਰੇ ਤਲਾਬ ਪੂਰੀ ਤਰ੍ਹਾਂ ਭਰ ਜਾਂਦੇ ਹਨ, (ਤਿਵੇਂ ਕੋਈ ਵੀ ਮਨੁੱਖ ਹਰਿ-ਨਾਮ ਦੀ ਬਰਖਾ ਹੋਣ ਨਾਲ) ਖਾਲੀ ਨਹੀਂ ਰਹਿ ਜਾਂਦਾ ਜੀ (ਸਭ ਪ੍ਰੇਮ-ਰਸ ਨਾਲ ਪੂਰੀ ਤਰ੍ਹਾਂ ਭਿਜ ਜਾਂਦੇ ਹਨ)।੨।

ਉਸ ਸਿਰਜਨਹਾਰ ਪਰਮਾਤਮਾ ਨੇ ਦਇਆ ਕਰਦੇ ਸਾਰੇ ਜੀਵ-ਜੰਤੂਆਂ ਦੀ ਪਾਲਨਾ ਕੀਤੀ ਹੈ। ਮਿਹਰਬਾਨ, ਕ੍ਰਿਪਾਲੂ ਅਤੇ ਦਿਆਲੂ (ਦੀ ਮਿਹਰ ਨਾਲ) ਸਾਰੇ ਪੂਰੀ ਤਰ੍ਹਾਂ ਤ੍ਰਿਪਤ ਹੋ ਕੇ ਰਜ ਗਏ ਹਨ ਜੀ। ੩। ਸਿਰਜਨਹਾਰ ਨੇ ਛਿਣ ਭਰ ਵਿਚ (ਆਪਣੀ ਬਾਣੀ ਦੁਆਰਾ) ਵਣ, ਤ੍ਰਿਣ ਅਤੇ ਸਾਰਾ ਜਗਤ (*ਤ੍ਰਿਭਵਣੁ*) ਹਰਾ ਭਰਾ ਕਰ ਦਿੱਤਾ ਹੈ। ਨਾਨਕ (ਆਪਣੇ) ਗੁਰੂ ਦੇ ਉਪਦੇਸ਼ ਰਾਹੀਂ ਉਸ ਪਰਮਾਤਮਾ ਦੀ ਆਰਾਧਨਾ ਕਰ ਰਿਹਾ ਹੈ, (ਉਹ ਉਪਦੇਸ਼) ਮਨ ਦੀ ਆਸ ਪੁਜਾਉਣ ਵਾਲਾ ਹੈ। ੪।੨੩।੩੦।



Sri Satguru Jagjit Singh Ji eLibrary NamdhariElibrary@gmail.com

ਮਾਝ ਮਹਲਾ ੫ ॥
ਤੂੰ ਮੇਰਾ ਪਿਤਾ ਤੂੰਹੈ ਮੇਰਾ ਮਾਤਾ ॥ ਤੂੰ ਮੇਰਾ ਬੰਧਪੁ ਤੂੰ ਮੇਰਾ ਭ੍ਰਾਤਾ ॥
ਤੂੰ ਮੇਰਾ ਰਾਖਾ ਸਭਨੀ ਥਾਈ ਤਾ ਭਉ ਕੇਹਾ ਕਾੜਾ ਜੀਉ ॥੧॥
ਤੁਮਰੀ ਕ੍ਰਿਪਾ ਤੇ ਤੁਧੁ ਪਛਾਣਾ ॥ ਤੂੰ ਮੇਰੀ ਓਟ ਤੂੰਹੈ ਮੇਰਾ ਮਾਣਾ ॥
ਤੁਝ ਬਿਨੁ ਦੂਜਾ ਅਵਰੁ ਨ ਕੋਈ ਸਭੁ ਤੇਰਾ ਖੇਲੁ ਅਖਾੜਾ ਜੀਉ ॥੨॥

ਜੀਅ ਜੰਤ ਸਭਿ ਤੁਧੁ ਉਪਾਏ ॥ ਜਿਤੁ ਜਿਤੁ ਭਾਣਾ ਤਿਤੁ ਤਿਤੁ ਲਾਏ ॥
ਸਭ ਕਿਛੁ ਕੀਤਾ ਤੇਰਾ ਹੋਵੈ ਨਾਹੀ ਕਿਛੁ ਅਸਾੜਾ ਜੀਉ ॥੩॥
ਨਾਮੁ ਧਿਆਇ ਮਹਾ ਸੁਖੁ ਪਾਇਆ ॥ ਹਰਿ ਗੁਣ ਗਾਇ ਮੇਰਾ ਮਨੁ ਸੀਤਲਾਇਆ॥
ਗੁਰਿ ਪੂਰੈ ਵਜੀ ਵਾਧਾਈ ਨਾਨਕ ਜਿਤਾ ਬਿਖਾੜਾ ਜੀਉ ॥੪॥੨੪॥੩੧॥

ਮਾਝ ਮਹਲਾ ੫ ॥
ਜੀਅ ਪ੍ਰਾਣ ਪ੍ਰਭ ਮਨਹਿ ਅਧਾਰਾ ॥ ਭਗਤ ਜੀਵਹਿ ਗੁਣ ਗਾਇ ਅਪਾਰਾ ॥
ਗੁਣ ਨਿਧਾਨ ਅੰਮ੍ਰਿਤੁ ਹਰਿ ਨਾਮਾ ਹਰਿ ਧਿਆਇ ਧਿਆਇ ਸੁਖੁ ਪਾਇਆ ਜੀਉ ॥੧॥
ਮਨਸਾ ਧਾਰਿ ਜੋ ਘਰ ਤੇ ਆਵੈ ॥ ਸਾਧਸੰਗਿ ਜਨਮੁ ਮਰਣੁ ਮਿਟਾਵੈ ॥
ਆਸ ਮਨੋਰਥੁ ਪੂਰਨੁ ਹੋਵੈ ਭੇਟਤ ਗੁਰ ਦਰਸਾਇਆ ਜੀਉ ॥੨॥

ਅਗਮ ਅਗੋਚਰ ਕਿਛੁ ਮਿਤਿ ਨਹੀ ਜਾਨੀ ॥ ਸਾਧਿਕ ਸਿਧ ਧਿਆਵਹਿ ਗਿਆਨੀ ॥
ਖੁਦੀ ਮਿਟੀ ਚੂਕਾ ਭੋਲਾਵਾ ਗੁਰਿ ਮਨ ਹੀ ਮਹਿ ਪ੍ਰਗਟਾਇਆ ਜੀਉ ॥੩॥
ਅਨਦ ਮੰਗਲ ਕਲਿਆਣ ਨਿਧਾਨਾ ॥ ਸੂਖ ਸਹਜ ਹਰਿ ਨਾਮੁ ਵਖਾਨਾ ॥
ਹੋਇ ਕ੍ਰਿਪਾਲੁ ਸੁਆਮੀ ਅਪਨਾ ਨਾਉ
ਨਾਨਕ ਘਰ ਮਹਿ ਆਇਆ ਜੀਉ ॥੪॥੨੫॥੩੨॥

ਮਾਝ ਮਹਲਾ ੫ ॥
ਸੁਣਿ ਸੁਣਿ ਜੀਵਾ ਸੋਇ ਤੁਮਾਰੀ ॥ ਤੂੰ ਪ੍ਰੀਤਮੁ ਠਾਕੁਰੁ ਅਤਿ ਭਾਰੀ ॥
ਤੁਮਰੇ ਕਰਤਬ ਤੁਮ ਹੀ ਜਾਣਹੁ ਤੁਮਰੀ ਓਟ ਗੁੋਪਾਲਾ ਜੀਉ ॥੧॥
ਗੁਣ ਗਾਵਤ ਮਨੁ ਹਰਿਆ ਹੋਵੈ ॥ ਕਥਾ ਸੁਣਤ ਮਲੁ ਸਗਲੀ ਖੋਵੈ ॥
ਭੇਟਤ ਸੰਗਿ ਸਾਧ ਸੰਤਨ ਕੈ ਸਦਾ ਜਪਉ ਦਇਆਲਾ ਜੀਉ ॥੨॥



Sri Satguru Jagjit Singh Ji eLibrary NamdhariElibrary@gmail.com

**ਮਾਝ ਮਹਲਾ ੫**

(ਹੇ ਪਰਮਾਤਮਾ!) ਤੂੰ ਮੇਰਾ ਪਿਤਾ ਹੈਂ ਅਤੇ ਤੂੰ ਹੀ ਮੇਰੀ ਮਾਤਾ ਹੈ, ਤੂੰ ਮੇਰਾ ਬੰਧੂ ਹੈਂ ਅਤੇ ਤੂੰ ਹੀ ਮੇਰਾ ਭਰਾ ਹੈਂ (ਭਾਵ ਸੰਸਾਰ ਵਿਚ ਮੇਰਾ ਸਭ ਕੁਝ ਤੂੰ ਹੀ ਹੈ)। ਸਾਰੀਆਂ ਥਾਵਾਂ 'ਤੇ ਤੂੰ ਹੀ ਮੇਰਾ ਰਾਖਾ ਹੈ, ਤਾਂ ਫਿਰ ਮੈਨੂੰ ਕਾਹਦਾ ਡਰ ਅਤੇ ਫ਼ਿਕਰ ਹੈ ਜੀ (ਭਾਵ-ਫਿਰ ਮੈਨੂੰ ਕਿਸੇ ਦੀ ਪਰਵਾਹ ਨਹੀਂ ਹੈ)।੧।(ਹੇ ਪ੍ਰਭੂ!) ਤੇਰੀ ਕ੍ਰਿਪਾ ਸਦਕਾ ਹੀ (ਮੈਂ) ਤੈਨੂੰ ਪਛਾਣਿਆ ਹੈ। ਤੂੰ ਹੀ ਮੇਰੀ ਓਟ ਅਤੇ ਤੂੰ ਹੀ ਮੇਰਾ ਮਾਣ ਹੈ। ਤੇਰੇ ਤੋਂ ਬਿਨਾ (ਮੇਰਾ) ਹੋਰ ਕੋਈ ਵੀ ਨਹੀਂ ਹੈ! (ਸਾਰੀ ਸ੍ਰਿਸ਼ਟੀ) ਤੇਰੀ ਰਚੀ ਹੋਈ ਖੇਡ ਦਾ ਅਖਾੜਾ (ਬਣਿਆ ਹੋਇਆ) ਹੈ ਜੀ।੨।

(ਸਾਰੇ) ਜੀਵ ਜੰਤੂ ਤੂੰ ਪੈਦਾ ਕੀਤੇ ਹਨ। ਜਿਥੇ ਜਿਥੇ ਵੀ (ਤੈਨੂੰ) ਚੰਗਾ ਲਗਿਆ, ਉਥੇ ਉਥੇ ਹੀ (ਉਨ੍ਹਾਂ ਨੂੰ) ਟਿਕਾਇਆ ਹੈ। (ਹੇ ਪਰਮਾਤਮਾ! ਤੂੰ ਸੰਸਾਰ ਵਿਚ) ਤੇਰੇ ਕੀਤਿਆਂ ਹੀ ਸਭ ਕੁਝ ਹੋ ਰਿਹਾ ਹੈ, ਸਾਡਾ (ਭਾਵ ਜੀਵਾਂ ਦਾ) ਕੀਤਿਆਂ ਕੁਝ ਨਹੀਂ ਹੁੰਦਾ ਜੀ।੩।(ਹੇ ਜਿਗਿਆਸੂ!) ਹਰਿ-ਨਾਮ ਦੀ ਆਰਾਧਨਾ ਕਰਕੇ (ਮੈਂ) ਬਹੁਤ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ। ਪਰਮਾਤਮਾ ਦੇ ਗੁਣ ਗਾ ਗਾ ਕੇ ਮੇਰਾ ਮਨ ਠੰਡਾ-ਠਾਰ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ) ਪੂਰੀ ਗੁਰੂ ਦੁਆਰਾ (ਉਤਸਾਹ ਦਾ) ਢੋਲ ਵਜਾਉਣ 'ਤੇ (ਅਰਥਾਤ-ਪ੍ਰੇਰਿਤ ਕਰਨ 'ਤੇ) ਮੈਂ ਬਹੁਤ ਔਖਾ ਅਖਾੜਾ ਜਿਤ ਲਿਆ ਹੈ ਜੀ (ਭਾਵ ਗੁਰੂ ਦੀ ਸਿਖਿਆ ਰਾਹੀਂ ਮੈਂ ਵਿਕਾਰਾਂ ਉਤੇ ਜਿਤ ਪ੍ਰਾਪਤ ਕਰ ਲਈ ਹੈ)।੪।੨੪।੩੧।

**ਮਾਝ ਮਹਲਾ ੫**

ਪਰਮਾਤਮਾ (ਭਗਤਾਂ ਜਾਂ ਧਰਮ-ਸਾਧਕਾਂ ਦੀ) ਜਿੰਦ ਦਾ, ਪ੍ਰਾਣਾਂ ਦਾ ਅਤੇ ਮਨ ਦਾ ਆਧਾਰ ਹੈ। ਭਗਤ (ਉਸ) ਅਪਾਰ ਪਰਮਾਤਮਾ ਦੇ ਗੁਣ ਗਾ ਗਾ ਕੇ ਜੀਉਂਦੇ ਹਨ। ਪਰਮਾਤਮਾ ਦਾ ਨਾਮ ਗੁਣਾਂ ਦਾ ਖ਼ਜ਼ਾਨਾ (*ਨਿਧਾਨੁ*) ਹੈ, (ਭਗਤ ਜਨ ਉਸ ਦੀ) ਆਰਾਧਨਾ ਕਰ ਕਰ ਕੇ (ਆਤਮਿਕ) ਸੁਖ ਪ੍ਰਾਪਤ ਕਰਦੇ ਹਨ ਜੀ ।੧। ਜੋ (ਭਗਤ) ਆਪਣੇ ਮਨ ਵਿਚ (ਪ੍ਰਭੂ ਨੂੰ ਮਿਲਣ ਦੀ) ਇੱਛਾ ਵਿਚ ਧਾਰ ਕੇ ਸਾਧ-ਸੰਗਤ ਵਿਚ ਆਉਂਦਾ ਹੈ ਉਹ ਆਪਣੇ ਜਨਮ-ਮਰਨ ਦਾ ਗੇੜ ਖ਼ਤਮ ਕਰ ਲੈਂਦਾ ਹੈ। ਗੁਰੂ ਦੇ ਮਿਲਣ ਅਤੇ ਦਰਸ਼ਨ ਕਰਨ ਨਾਲ ਉਸ ਦੀ ਆਸਾ ਅਤੇ ਮਨੋਰਥ ਪੂਰੇ ਹੋ ਜਾਂਦੇ ਹਨ ਜੀ।੨।

ਸਿੱਧ, ਸਾਧਕ ਅਤੇ ਗਿਆਨੀ (ਉਸ ਪਰਮਾਤਮਾ ਦੀ) ਆਰਾਧਨਾ ਕਰਦੇ ਹਨ, ਪਰ (ਉਸ) ਅਗਮ ਅਤੇ ਅਗੋਚਰ ਦਾ ਭੇਦ ਨਹੀਂ ਪਾ ਸਕਦੇ।( ਗੁਰੂ ਦੀ ਕ੍ਰਿਪਾ ਨਾਲ ਜਿਸ ਮਨੁੱਖ ਦੀ) ਹਉਮੈ (*ਖ਼ੁਦੀ*) ਮਿਟ ਜਾਂਦੀ ਹੈ ਤਾਂ ਉਸ ਦਾ ਭਰਮ ਦੂਰ ਹੋ ਜਾਂਦਾ ਹੈ ਅਤੇ ਗੁਰੂ ਉਸ ਦੇ ਮਨ ਵਿਚ ਹੀ (ਪਰਮਾਤਮਾ ਦੀ) ਜੋਤਿ ਦਾ ਅਹਿਸਾਸ ਕਰਾ ਦਿੰਦਾ ਹੈ ਜੀ।੩।(ਜਿਸ ਨੇ) ਹਰਿ ਦੇ ਨਾਮ ਦਾ ਬਖਾਨ ਕੀਤਾ ਹੈ (ਉਸ ਦੇ ਮਨ ਵਿਚ) ਆਨੰਦ, ਮੰਗਲ, ਕਲਿਆਣ ਅਤੇ ਸਹਿਜ ਸੁਖ (ਆ ਜਾਂਦੇ ਹਨ।) ਨਾਨਕ (ਦਾ ਕਥਨ ਹੈ ਕਿ) ਜਦੋਂ ਆਪਣਾ ਮਾਲਕ ਕ੍ਰਿਪਾਲ ਹੋ ਜਾਂਦਾ ਹੈ (ਤਾਂ ਸਾਧਕ ਦੇ) ਹਿਰਦੇ ਰੂਪ ਘਰ ਵਿਚ ਪਰਮਾਤਮਾ ਦਾ ਨਾਮ ਆ ਕੇ ਵਸ ਜਾਂਦਾ ਹੈ।੪।੨੫।੩੨।

**ਮਾਝ ਮਹਲਾ ੫**

(ਹੇ ਪ੍ਰਭੂ! ਮੈਂ) ਤੇਰਾ ਜਸ ਸੁਣ ਸੁਣ ਕੇ ਜਿਉਂਦਾ ਹਾਂ, ਤੂੰ (ਮੇਰਾ) ਪ੍ਰੀਤਮ ਅਤੇ ਬਹੁਤ ਵੱਡਾ ਸੁਆਮੀ ਹੈਂ। ਹੇ ਗੋਪਾਲ! ਆਪਣੇ ਚੋਜ ਤੂੰ ਆਪ ਹੀ ਜਾਣਦਾ ਹੈ, ਪਰ ਮੈਨੂੰ ਤਾਂ ਤੇਰਾ ਹੀ ਆਸਰਾ ਹੈ।੧। (ਪਰਮਾਤਮਾ ਦਾ) ਜਸ-ਗਾਨ ਕਰਨ ਨਾਲ (ਮੇਰਾ) ਮਨ ਹਰਾ-ਭਰਾ (ਅਰਥਾਤ ਪ੍ਰਸੰਨ) ਹੋ ਜਾਂਦਾ ਹੈ ਅਤੇ ਕਥਾ-ਵਾਰਤਾ ਸੁਣਾ ਕੇ (ਮਨ ਉਤੇ ਚੜ੍ਹੀ ਵਿਕਾਰਾਂ ਦੀ) ਸਾਰੀ ਮੈਲ ਉਤਰ ਜਾਂਦੀ ਹੈ। ਸਾਧਾਂ ਸੰਤਾਂ ਦੇ ਸੰਪਰਕ ਵਿਚ ਆਉਣ ਕਾਰਣ (ਮੈਂ) ਸਦਾ ਪਰਮਾਤਮਾ ਦਾ ਨਾਮ ਜਪਦਾ ਹਾਂ ਜੀ।੨।



Sri Satguru Jagjit Singh Ji eLibrary NamdhariElibrary@gmail.com

ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥
ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ ॥੩॥
ਸਤਿ ਸਤਿ ਸਤਿ ਪ੍ਰਭੁ ਸੋਈ ॥ ਸਦਾ ਸਦਾ ਸਦ ਆਪੇ ਹੋਈ ॥
ਚਲਿਤ ਤੁਮਾਰੇ ਪ੍ਰਗਟ ਪਿਆਰੇ ਦੇਖਿ ਨਾਨਕ ਭਏ ਨਿਹਾਲਾ ਜੀਉ ॥੪॥੨੬॥੩੩॥

ਮਾਝ ਮਹਲਾ ੫ ॥
ਹੁਕਮੀ ਵਰਸਣ ਲਾਗੇ ਮੇਹਾ ॥ ਸਾਜਨ ਸੰਤ ਮਿਲਿ ਨਾਮੁ ਜਪੇਹਾ ॥
ਸੀਤਲ ਸਾਂਤਿ ਸਹਜ ਸੁਖੁ ਪਾਇਆ ਠਾਢਿ ਪਾਈ ਪ੍ਰਭਿ ਆਪੇ ਜੀਉ ॥੧॥
ਸਭੁ ਕਿਛੁ ਬਹੁਤੋ ਬਹੁਤੁ ਉਪਾਇਆ ॥ ਕਰਿ ਕਿਰਪਾ ਪ੍ਰਭਿ ਸਗਲ ਰਜਾਇਆ ॥
ਦਾਤਿ ਕਰਹੁ ਮੇਰੇ ਦਾਤਾਰਾ ਜੀਅ ਜੰਤ ਸਭਿ ਧ੍ਰਾਪੇ ਜੀਉ ॥੨॥

ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦਿ ਤਿਸੁ ਸਦਾ ਧਿਆਈ ॥
ਜਨਮ ਮਰਣ ਭੈ ਕਾਟੇ ਮੋਹਾ ਬਿਨਸੇ ਸੋਗ ਸੰਤਾਪੇ ਜੀਉ ॥੩॥
ਸਾਸਿ ਸਾਸਿ ਨਾਨਕੁ ਸਾਲਾਹੇ ॥ ਸਿਮਰਤ ਨਾਮੁ ਕਾਟੇ ਸਭਿ ਫਾਹੇ ॥
ਪੂਰਨ ਆਸ ਕਰੀ ਖਿਨ ਭੀਤਰਿ ਹਰਿ ਹਰਿ ਹਰਿ ਗੁਣ ਜਾਪੇ ਜੀਉ ॥੪॥੨੭॥੩੪॥

ਮਾਝ ਮਹਲਾ ੫ ॥
ਆਉ ਸਾਜਨ ਸੰਤ ਮੀਤ ਪਿਆਰੇ ॥ ਮਿਲਿ ਗਾਵਹ ਗੁਣ ਅਗਮ ਅਪਾਰੇ ॥
ਗਾਵਤ ਸੁਣਤ ਸਭੇ ਹੀ ਮੁਕਤੇ ਸੋ ਧਿਆਈਐ ਜਿਨਿ ਹਮ ਕੀਏ ਜੀਉ ॥੧॥
ਜਨਮ ਜਨਮ ਕੇ ਕਿਲਬਿਖ ਜਾਵਹਿ ॥ ਮਨਿ ਚਿੰਦੇ ਸੇਈ ਫਲ ਪਾਵਹਿ ॥
ਸਿਮਰਿ ਸਾਹਿਬੁ ਸੋ ਸਚੁ ਸੁਆਮੀ ਰਿਜਕੁ ਸਭਸੁ ਕਉ ਦੀਏ ਜੀਉ ॥੨॥

ਨਾਮੁ ਜਪਤ ਸਰਬ ਸੁਖੁ ਪਾਈਐ ॥ ਸਭੁ ਭਉ ਬਿਨਸੈ ਹਰਿ ਹਰਿ ਧਿਆਈਐ ॥
ਜਿਨਿ ਸੇਵਿਆ ਸੋ ਪਾਰਗਿਰਾਮੀ ਕਾਰਜ ਸਗਲੇ ਥੀਏ ਜੀਉ ॥੩॥
ਆਇ ਪਇਆ ਤੇਰੀ ਸਰਣਾਈ ॥ ਜਿਉ ਭਾਵੈ ਤਿਉ ਲੈਹਿ ਮਿਲਾਈ ॥
ਕਰਿ ਕਿਰਪਾ ਪ੍ਰਭੁ ਭਗਤੀ ਲਾਵਹੁ ਸਚੁ ਨਾਨਕ ਅੰਮ੍ਰਿਤੁ ਪੀਏ ਜੀਉ ॥੪॥੨੮॥੩੫॥



Sri Satguru Jagjit Singh Ji eLibrary NamdhariElibrary@gmail.com

(ਮੈਂ) ਆਪਣੇ ਪ੍ਰਭੂ ਨੂੰ ਸੁਆਸ ਸੁਆਸ ਯਾਦ ਕਰਦਾ (*ਸਮਾਰਉ*) ਹਾਂ। ਇਹੋ ਜਿਹੀ ਬੁੱਧੀ ਗੁਰੂ ਦੀ ਕ੍ਰਿਪਾ ਦੁਆਰਾ (ਮੈਂ ਆਪਣੇ) ਮਨ ਵਿਚ ਧਾਰਣ ਕੀਤੀ ਹੈ। ਹੇ ਸਭ ਦੀ ਪਾਲਣਾ ਕਰਨ ਵਾਲੇ! ਤੂੰ ਸਭ ਉਤੇ ਦਇਆ ਕਰਨ ਵਾਲਾ ਹੈਂ, ਤੇਰੀ ਹੀ ਕ੍ਰਿਪਾ ਨਾਲ (ਅਸਾਂ ਸਾਰਿਆਂ ਦੇ ਮਨ ਵਿਚ ਬ੍ਰਹਮਗਿਆਨ ਦਾ) ਪ੍ਰਕਾਸ਼ ਹੁੰਦਾ ਹੈ ਜੀ ।੩। ਓਹੀ ਪਰਮਾਤਮਾ ਸਦਾ ਸਦੀਵੀ ਸਤਿਸਰੂਪ ਹੈ ਅਤੇ ਹਮੇਸ਼ਾ ਹੀ ਕਾਇਮ-ਦਾਇਮ ਹੈ। ਹੇ ਪ੍ਰੀਤਮ! ਤੇਰੇ ਚੋਜ ਅਤੇ ਚਰਿਤ੍ਰ ਸਪੱਸ਼ਟ ਦਿਖਦੇ ਹਨ, (ਜਿਨ੍ਹਾਂ ਨੂੰ ) ਵੇਖ ਕੇ ਨਾਨਕ ਨਿਹਾਲ ਹੋ ਗਿਆ ਹੈ ਜੀ। ੪।੨੬।੩੩।

**ਮਾਝ ਮਹਲਾ ੫**

(ਜਦੋਂ) ਸੰਤ ਜਨ ਮਿਲ ਕੇ (ਭਾਵ-ਸਾਧ ਸੰਗਤ ਵਿਚ) ਨਾਮ ਦਾ ਸਿਮਰਨ ਕਰਦੇ ਹਨ, (ਤਾਂ ਪਰਮਾਤਮਾ ਦੇ) ਹੁਕਮ ਨਾਲ ਅੰਮ੍ਰਿਤ ਰਸ ਦੀ ਵਰਖਾ ਹੋਣ ਲਗ ਜਾਂਦੀ ਹੈ। (ਇਸ ਵਰਖਾ ਨਾਲ ਸਾਧਕਾਂ ਨੂੰ) ਸ਼ੀਤਲਤਾ, ਸ਼ਾਂਤੀ ਅਤੇ ਸਹਿਜ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ (ਹਰ ਪਾਸੇ) ਪ੍ਰਭੂ ਆਪ ਹੀ ਠੰਢ ਵਰਤਾ ਦਿੰਦਾ ਹੈ ਜੀ।੧। ਪਰਮਾਤਮਾ ਨੇ ਕ੍ਰਿਪਾ ਕਰਕੇ ਬਹੁਤ ਕੁਝ ਪੈਦਾ ਕੀਤਾ ਹੈ ਅਤੇ ਸਾਰਿਆਂ ਨੂੰ ਰਜਾ ਦਿੱਤਾ ਹੈ। ਹੇ ਮੇਰੇ ਦਾਤਾਰ! (ਤੂੰ) ਬਹੁਤ ਦਾਤਾਂ ਪ੍ਰਦਾਨ ਕਰਦਾ ਹੈਂ, (ਜਿਸ ਕਰਕੇ) ਸਾਰੇ ਜੀਵ ਜੰਤੂ ਰਜੇ (*ਧ੍ਰਾਪੇ*) ਰਹਿੰਦੇ ਹਨ ਜੀ।੨।

(ਹੇ ਜਿਗਿਆਸੂ!) ਪਰਮਾਤਮਾ ਸਥਾਈ ਹੋਂਦ ਵਾਲਾ ਹੈ ਅਤੇ (ਉਸ ਦਾ) ਨਾਮ ਵੀ ਸੱਚਾ ਹੈ। ਗੁਰੂ ਦੀ ਕ੍ਰਿਪਾ ਨਾਲ (ਮੈਂ) ਉਸ ਨੂੰ ਸਦਾ ਯਾਦ ਕਰਦਾ ਹਾਂ। (ਉਸ ਦੇ ਨਾਮ ਨੂੰ ਜਪਣ ਨਾਲ ਮੇਰੇ) ਜਨਮ-ਮਰਨ ਦਾ ਅਤੇ ਮਾਇਆਵੀ ਮੋਹ ਦਾ ਪ੍ਰਭਾਵ ਖ਼ਤਮ ਹੋ ਗਿਆ ਹੈ ਅਤੇ ਸਾਰੇ ਸੋਗ ਅਤੇ ਦੁਖ ਨਸ਼ਟ ਹੋ ਗਏ ਹਨ ਜੀ ।੩। ਨਾਨਕ (ਦਾ ਕਥਨ ਹੈ ਕਿ ਮੈਂ) ਸੁਆਸ ਸੁਆਸ (ਪਰਮਾਤਮਾ ਦੇ ਨਾਮ ਦੀ) ਸਰਾਹਨਾ ਕਰਦਾ ਹਾਂ। ਨਾਮ ਦੇ ਸਿਮਰਮਨ ਨਾਲ ਸਾਰੇ (ਸੰਸਾਰਿਕ) ਬੰਧਨ ਕਟੇ ਗਏ ਹਨ। (ਪਰਮਾਤਮਾ ਨੇ) ਛਿਣ ਭਰ ਵਿਚ ਮੇਰੀ ਆਸ ਪੂਰੀ ਕਰ ਦਿੱਤੀ ਹੈ ਅਤੇ (ਹੁਣ ਮੈਂ) ਹਰਿ ਦੇ ਗੁਣਾਂ ਦਾ ਜਾਪ ਕਰਦਾ ਰਹਿੰਦਾ ਹਾਂ ਜੀ ।੪।੨੭।੩੪।

**ਮਾਝ ਮਹਲਾ ੫**

ਹੇ ਪਿਆਰੇ ਸਜਣੋ, ਸੰਤੋ ਅਤੇ ਮਿਤਰੋ! ਆਓ, ਅਸੀਂ ਮਿਲ ਕੇ (ਉਸ) ਅਗਮ ਅਤੇ ਅਪਰ-ਅਪਾਰ ਪਰਮਾਤਮਾ ਦੇ ਗੁਣ ਗਾਈਏ। (ਉਸ ਦੇ ਜਸ ਨੂੰ) ਗਾਇਨ ਕਰਨ ਜਾਂ ਸੁਣਨ ਨਾਲ ਸਭ ਮੁਕਤ ਹੋ ਗਏ ਹਨ। (ਇਸ ਲਈ ਅਸੀਂ ਵੀ) ਉਸ ਦੀ ਆਰਾਧਨਾ ਕਰੀਏ ਜਿਸ ਨੇ ਸਾਡੀ ਸਿਰਜਨਾ ਕੀਤੀ ਹੈ ਜੀ।੧। (ਪਰਮਾਤਮਾ ਦੇ ਨਾਮ ਦਾ ਸਿਮਰਨ ਕਰਨ ਵਾਲਿਆਂ ਦੇ) ਜਨਮ ਜਨਮਾਂਤਰਾਂ ਦੇ ਪਾਪ (*ਕਿਲਬਿਖ*) ਖ਼ਤਮ ਹੋ ਜਾਂਦੇ ਹਨ, ਉਹੀ ਮਨ ਇੱਛੇ ਫਲ ਦੀ ਪ੍ਰਾਪਤੀ ਕਰਦੇ ਹਨ। (ਇਸ ਲਈ ਹੇ ਭਾਈ! ਤੂੰ) ਉਸ ਸਤਿ ਸਰੂਪ ਸੁਆਮੀ ਦਾ ਸਿਮਰਨ ਕਰ, ਜਿਸ ਨੇ ਸਭ ਨੂੰ ਰਿਜ਼ਕ (ਰੋਜ਼ੀ) ਪ੍ਰਦਾਨ ਕੀਤਾ ਹੋਇਆ ਹੈ।੨।

(ਹੇ ਜਗਿਆਸੂ!) ਨਾਮ ਜਪਣ ਨਲ ਸਭ ਤਰ੍ਹਾਂ ਦੇ ਸੁਖ ਪਾਈਦੇ ਹਨ। ਹਰਿ-ਨਾਮ ਦੀ ਆਰਾਧਨਾ ਨਾਲ ਸਾਰੇ ਡਰ ਮਿਟ ਜਾਂਦੇ ਹਨ। ਜਿਸ ਨੇ (ਪਰਮਾਤਮਾ ਦੇ ਨਾਮ ਦਾ) ਸਿਮਰਨ ਕੀਤਾ ਹੈ, ਉਹ (ਜਗਤ ਤੋਂ) ਪਾਰ ਜਾਣ (ਅਰਥਾਤ ਭਵਸਾਗਰ ਨੂੰ ਪਾਰ ਕਰਨ ਦਾ) ਅਧਿਕਾਰੀ (*ਪਾਰਗਿਰਾਮੀ*) ਹੋ ਜਾਂਦਾ ਹੈ ਅਤੇ ਉਸ ਦੇ ਸਾਰੇ ਕਾਰਜ ਸਿੱਧ ਹੋ ਜਾਂਦੇ ਹਨ।੩। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਮੈਂ) ਤੇਰੀ ਸ਼ਰਣ ਵਿਚ ਆ ਪਿਆ ਹਾਂ। ਜਿਵੇਂ (ਤੈਨੂੰ) ਚੰਗਾ ਲਗੇ ਉਸੇ ਤਰ੍ਹਾਂ (ਮੈਨੂੰ ਆਪਣੇ ਨਾਲ) ਮਿਲਾ ਲੈ। ਕ੍ਰਿਪਾ ਕਰਕੇ ਮੈਨੂੰ ਆਪਣੀ ਭਗਤੀ ਵਿਚ ਲਗਾ ਲਵੇ, (ਤਾਂ ਜੋ ਮੈਂ) ਸਤਿ ਸਰੂਪ ਹਰਿ-ਨਾਮ ਰੂਪ ਅੰਮ੍ਰਿਤ ਨੂੰ ਪੀਂਦਾ ਰਹਾਂ ।੪।੨੮।੩੫।



Sri Satguru Jagjit Singh Ji eLibrary NamdhariElibrary@gmail.com

ਮਾਝ ਮਹਲਾ ੫ ॥
ਭਏ ਕ੍ਰਿਪਾਲ ਗੋਵਿੰਦ ਗੁਸਾਈ ॥ ਮੇਘੁ ਵਰਸੈ ਸਭਨੀ ਥਾਈ ॥
ਦੀਨ ਦਇਆਲ ਸਦਾ ਕਿਰਪਾਲਾ ਠਾਢਿ ਪਾਈ ਕਰਤਾਰੇ ਜੀਉ ॥੧॥
ਅਪੁਨੇ ਜੀਅ ਜੰਤ ਪ੍ਰਤਿਪਾਰੇ ॥ ਜਿਉ ਬਾਰਿਕ ਮਾਤਾ ਸੰਮਾਰੇ ॥
ਦੁਖ ਭੰਜਨ ਸੁਖ ਸਾਗਰ ਸੁਆਮੀ ਦੇਤ ਸਗਲ ਆਹਾਰੇ ਜੀਉ ॥੨॥

ਜਲਿ ਥਲਿ ਪੂਰਿ ਰਹਿਆ ਮਿਹਰਵਾਨਾ ॥ ਸਦ ਬਲਿਹਾਰਿ ਜਾਈਐ ਕੁਰਬਾਨਾ ॥
ਰੈਣਿ ਦਿਨਸੁ ਤਿਸੁ ਸਦਾ ਧਿਆਈ ਜਿ ਖਿਨ ਮਹਿ ਸਗਲ ਉਧਾਰੇ ਜੀਉ ॥੩॥
ਰਾਖਿ ਲੀਏ ਸਗਲੇ ਪ੍ਰਭਿ ਆਪੇ ॥ ਉਤਰਿ ਗਏ ਸਭ ਸੋਗ ਸੰਤਾਪੇ ॥
ਨਾਮੁ ਜਪਤ ਮਨੁ ਤਨੁ ਹਰੀਆਵਲੁ ਪ੍ਰਭ ਨਾਨਕ ਨਦਰਿ ਨਿਹਾਰੇ ਜੀਉ ॥੪॥੨੯॥੩੬॥

ਮਾਝ ਮਹਲਾ ੫ ॥
ਜਿਥੈ ਨਾਮੁ ਜਪੀਐ ਪ੍ਰਭ ਪਿਆਰੇ ॥ ਸੇ ਅਸਥਲ ਸੋਇਨ ਚਉਬਾਰੇ ॥
ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ ਸੇਈ ਨਗਰ ਉਜਾੜੀ ਜੀਉ ॥੧॥
ਹਰਿ ਰੁਖੀ ਰੋਟੀ ਖਾਇ ਸਮਾਲੇ ॥ ਹਰਿ ਅੰਤਰਿ ਬਾਹਰਿ ਨਦਰਿ ਨਿਹਾਲੇ ॥
ਖਾਇ ਖਾਇ ਕਰੇ ਬਦਫੈਲੀ ਜਾਣੁ ਵਿਸੂ ਕੀ ਵਾੜੀ ਜੀਉ ॥੨॥

ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ ॥
ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ ॥੩॥
ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥
ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥੪॥੩੦॥੩੭॥

ਮਾਝ ਮਹਲਾ ੫ ॥
ਚਰਣ ਠਾਕੁਰ ਕੇ ਰਿਦੈ ਸਮਾਣੇ ॥ਕਲਿ ਕਲੇਸ ਸਭ ਦੂਰਿ ਪਇਆਣੇ ॥
ਸਾਂਤਿ ਸੁਖ ਸਹਜ ਧੁਨਿ ਉਪਜੀ ਸਾਧੂ ਸੰਗਿ ਨਿਵਾਸਾ ਜੀਉ ॥੧॥
ਲਾਗੀ ਪ੍ਰੀਤਿ ਨ ਤੂਟੈ ਮੂਲੇ ॥ਹਰਿ ਅੰਤਰਿ ਬਾਹਰਿ ਰਹਿਆ ਭਰਪੂਰੇ ॥
ਸਿਮਰਿ ਸਿਮਰਿ ਸਿਮਰਿ ਗੁਣ ਗਾਵਾ ਕਾਟੀ ਜਮ ਕੀ ਫਾਸਾ ਜੀਉ ॥੨॥

ਅੰਮ੍ਰਿਤੁ ਵਰਖੈ ਅਨਹਦ ਬਾਣੀ ॥ਮਨ ਤਨ ਅੰਤਰਿ ਸਾਂਤਿ ਸਮਾਣੀ ॥



Sri Satguru Jagjit Singh Ji eLibrary NamdhariElibrary@gmail.com

ਮਾਝ ਮਹਲਾ ੫

(ਜਿਵੇਂ) ਬਦਲ ਸਭ ਥਾਵਾਂ ਉਤੇ ਵਰ੍ਹਦਾ ਹੈ, (ਤਿਵੇਂ) ਗੋਬਿੰਦ ਪਰਮਾਤਮਾ ਵੀ (ਸਭ ਉਤੇ) ਕ੍ਰਿਪਾ ਕਰਦਾ ਹੈ। ਦੀਨਾਂ ਉਤੇ ਦਇਆ ਕਰਨ ਵਾਲਾ (ਪਰਮਾਤਮਾ) ਸਦਾ ਕ੍ਰਿਪਾਲੂ ਹੈ। (ਉਸ) ਕਰਤਾਰ ਨੇ (ਮਨੁੱਖੀ ਮਨਾਂ ਵਿਚ) ਸ਼ਾਂਤੀ (*ਠਾਢਿ*) ਵਰਤਾਈ ਹੋਈ ਹੈ ਜੀ। ੧। (ਪਰਮਾਤਮਾ ਇਸ ਤਰ੍ਹਾਂ) ਆਪਣੇ ਜੀਵ ਜੰਤੂਆਂ ਦੀ ਪਾਲਨਾ ਕਰਦਾ ਹੈ, ਜਿਵੇਂ ਮਾਤਾ ਬੱਚਿਆਂ ਦੀ ਸੰਭਾਲ (*ਸੰਮਾਰੇ*) ਕਰਦੀ ਹੈ। ਉਹ ਪਰਮਾਤਮਾ (*ਸੁਆਮੀ*) ਦੁਖਾਂ ਨੂੰ ਨਸ਼ਟ ਕਰਨ ਵਾਲਾ (*ਦੁਖ ਭੰਜਨ*) ਅਤੇ ਸੁਖਾਂ ਦਾ ਸਮੁੰਦਰ ਹੈ ਅਤੇ ਸਾਰਿਆਂ ਨੂੰ ਖਾਧ-ਖੁਰਾਕ ਦਿੰਦਾ ਹੈ ਜੀ। ੨।

(ਹੇ ਜਿਗਿਆਸੂ ! ਉਹ) ਮਿਹਰਬਾਨ ਪ੍ਰਭੂ ਜਲ ਅਤੇ ਥਲ ਵਿਚ ਵਿਆਪਤ ਹੈ। (ਉਸ ਉਤੋਂ) ਸਦਾ ਕੁਰਬਾਨ ਅਤੇ ਨਿਛਾਵਰ ਹੋਣਾ ਚਾਹੀਦਾ ਹੈ। ਉਸ (ਪਰਮਾਤਮਾ) ਨੂੰ ਦਿਨ ਰਾਤ (ਅਰਥਾਤ ਹਰ ਵੇਲੇ) ਸਦਾ ਆਰਾਧਨਾ ਚਾਹੀਦਾ ਹੈ, ਜੋ ਛਿਣ-ਭਰ ਵਿਚ ਸਾਰਿਆਂ (ਜੀਵਾਂ ਨੂੰ ਭਵ-ਸਾਗਰ ਤੋਂ) ਪਾਰ ਉਤਾਰ ਸਕਦਾ ਹੈ ਜੀ। ੩। ਪਰਮਾਤਮਾ ਨੇ ਸਾਰੇ (ਸ਼ਰਣ ਪਿਆਂ ਨੂੰ) ਬਚਾ ਲਿਆ ਹੈ ਅਤੇ (ਉਨ੍ਹਾਂ ਦੇ) ਸਾਰੇ ਸੋਗ ਅਤੇ ਸੰਤਾਪ ਖ਼ਤਮ ਹੋ ਗਏ ਹਨ। ਨਾਨਕ (ਦਾ ਕਥਨ ਹੈ ਕਿ ) ਪਰਮਾਤਮਾ ਦੁਆਰਾ ਮਿਹਰ ਦੀ ਨਜ਼ਰ ਨਾਲ ਵੇਖੇ ਜਾਣ 'ਤੇ ਨਾਮ ਜਪਣ ਨਾਲ (ਮਨੁੱਖਾਂ ਦਾ) ਮਨ ਅਤੇ ਤਨ ਆਨੰਦਿਤ (*ਹਰੀਆਵਲੁ*) ਹੋ ਜਾਂਦਾ ਹੈ ਜੀ। ੪।੨੯।੩੬।

ਮਾਝ ਮਹਲਾ ੫

ਜਿਥੇ ਪਿਆਰੇ ਪਰਮਾਤਮਾ ਦਾ ਨਾਮ ਜਪਿਆ ਜਾਂਦਾ ਹੈ, ਉਹ ਸਥਾਨ ਸੋਨੇ ਦੇ ਚੌਬਾਰੇ (ਵਰਗਾ ਸੁੰਦਰ ਪ੍ਰਤੀਤ ਹੁੰਦਾ ਹੈ)। ਜਿਥੇ ਮੇਰੇ ਗੋਬਿੰਦ ਦਾ ਨਾਮ ਨਹੀਂ ਜਪਿਆ ਜਾਂਦਾ, ਉਹ ਨਗਰ ਉਜਾੜ ਦੇ ਸਮਾਨ ਹੈ ਜੀ। ੧। (ਜੋ ਸਾਧਕ) ਰੁਖੀ ਰੋਟੀ ਖਾ ਕੇ ਵੀ ਪਰਮਾਤਮਾ ਨੂੰ ਚੇਤੇ ਰਖਦਾ ਹੈ, (ਉਸ ਉਤੇ) ਹਰਿ ਅੰਦਰ ਬਾਹਰ (ਹਰ ਥਾਂ ਆਪਣੀ) ਮਿਹਰ ਦੀ ਨਜ਼ਰ ਰਖਦਾ ਹੈ। (ਜੋ ਵਿਅਕਤੀ ਖ਼ੂਬ) ਖਾ ਖਾ ਕੇ ਮਾੜਾ ਆਚਰਣ (*ਬਦਫੈਲੀ*) ਕਰਦਾ ਹੈ, (ਉਸ ਨੂੰ) ਜ਼ਹਿਰ ਦੀ ਬਾਗ਼ੀਚੀ ਸਮਝਣਾ ਚਾਹੀਦਾ ਹੈ ਜੀ। ੨।

(ਜੋ ਵਿਅਕਤੀ) ਸੰਤ ਸਾਧਕਾਂ ਨਾਲ ਪ੍ਰੇਮ ਨਹੀਂ ਪਾਲਦਾ ਅਤੇ ਮਨਮੁਖ (*ਸਾਕਤ*) ਵਿਅਕਤੀਆਂ (ਨਾਲ ਮਿਲ ਕੇ) ਕੁਕਰਮ ਕਮਾਉਂਦਾ ਹੈ, (ਇਉਂ ਸਮਝੋ ਕਿ ਉਸ) ਅਗਿਆਨੀ ਨੇ ਦੁਰਲਭ ਮਨੁੱਖ ਦੇਹੀ ਨੂੰ ਨਸ਼ਟ ਕਰ ਲਿਆ ਹੈ ਅਤੇ ਆਪਣੀ ਜੜ੍ਹ ਆਪ ਹੀ ਪੁਟ ਲਈ ਹੈ। ੩। ਨਾਨਕ (ਦਾ ਕਥਨ ਹੈ ਕਿ ) ਹੇ ਮੇਰੇ ਦੀਨ ਦਿਆਲ ! ਸੁੱਖਾਂ ਦੇ ਸਾਗਰ! ਗੁਰੂ ਗੋਪਾਲ ! ਮੈਂ ਤੇਰੀ ਸ਼ਰਣ (ਵਿਚ ਆ ਪਿਆ ਹਾਂ); ਕ੍ਰਿਪਾ ਕਰੋ ( ਕਿ ਮੈਂ ਤੁਹਾਡੇ) ਗੁਣਾਂ ਦਾ ਗਾਇਨ ਕਰਦਾ ਰਹਾਂ, ਸਾਡੇ ਸ਼ਰਣ ਪਿਆ ਦੀ ਲਾਜ ਰਖੋ। ੪।੩੦।੩੭।

ਮਾਝ ਮਹਲਾ ੫

ਪ੍ਰਭੂ ਦੇ ਚਰਣ (ਜਿਸ ਸਾਧਕ ਦੇ) ਹਿਰਦੇ ਵਿਚ ਸਮਾ ਜਾਂਦੇ ਹਨ, (ਤਾਂ ਮਨੋਵਿਕਾਰਾਂ ਦੁਆਰਾ ਪੈਦਾ ਹੋਏ) ਸਾਰੇ ਝਗੜੇ ਝੇੜੇ ਅਤੇ ਤਨਾਉ ਦੂਰ ਹੋ ਜਾਂਦੇ ਹਨ। (ਫਿਰ ਉਸ ਸਾਧਕ ਦੇ ਮਨ ਅੰਦਰ) ਸ਼ਾਂਤ ਅਤੇ ਆਤਮ-ਆਨੰਦ ਦੀ ਸਹਿਜ ਧੁਨੀ ਪੈਦਾ ਹੋ ਜਾਂਦੀ ਹੈ ਅਤੇ (ਉਸ ਦਾ) ਸਾਧ-ਸੰਗਤ ਵਿਚ ਨਿਵਾਸ ਹੋ ਜਾਂਦਾ ਹੈ ਜੀ। ੧। (ਸੱਚੀ ਪ੍ਰੀਤ) ਲਗ ਜਾਣ ਤੋਂ ਬਾਦ ਫਿਰ ਬਿਲਕੁਲ ਟੁਟਦੀ ਨਹੀਂ ਹੈ। ਪਰਮਾਤਮਾ ਅੰਦਰ ਬਾਹਰ (ਅਰਥਾਤ ਸਰਬਤ੍ਰ) ਵਿਆਪਕ ਹੋ ਰਿਹਾ (ਅਨੁਭਵ ਹੁੰਦਾ ਹੈ)। (ਮੈਂ) ਉਸ ਪਰਮਾਤਮਾ ਦੇ ਨਾਮ ਦਾ ਸਿਮਰਨ ਕਰ ਕਰ ਕੇ ਗੁਣ ਗਾਉਂਦਾ ਹਾਂ (ਜਿਸ ਕਰਕੇ) ਜਮ ਦੀ ਫਾਹੀ ਕਟੀ ਜਾਂਦੀ ਹੈ ਜੀ (ਭਾਵ-ਮੁਕਤ ਹੋ ਜਾਈਦਾ ਹੈ)। ੨।

(ਸੱਚੇ ਧਰਮ ਸਾਧਕਾਂ ਦੇ ਮਨ ਵਿਚ) ਅਨਹਦ ਬਾਣੀ ਦੇ ਰੂਪ ਵਿਚ ਅੰਮ੍ਰਿਤ ਦੀ ਵਰਖਾ ਹੁੰਦੀ



Sri Satguru Jagjit Singh Ji eLibrary NamdhariElibrary@gmail.com

ਤ੍ਰਿਪਤਿ ਅਘਾਇ ਰਹੇ ਜਨ ਤੇਰੇ ਸਤਿਗੁਰਿ ਕੀਆ ਦਿਲਾਸਾ ਜੀਉ ॥੩॥
ਜਿਸ ਕਾ ਸਾ ਤਿਸ ਤੇ ਫਲੁ ਪਾਇਆ ॥ਕਰਿ ਕਿਰਪਾ ਪ੍ਰਭ ਸੰਗਿ ਮਿਲਾਇਆ ॥
ਆਵਣ ਜਾਣ ਰਹੇ ਵਡਭਾਗੀ ਨਾਨਕ ਪੂਰਨ ਆਸਾ ਜੀਉ ॥੪॥੩੧॥੩੮॥

ਮਾਝ ਮਹਲਾ ੫ ॥
ਮੀਹੁ ਪਇਆ ਪਰਮੇਸਰਿ ਪਾਇਆ ॥ ਜੀਅ ਜੰਤ ਸਭਿ ਸੁਖੀ ਵਸਾਇਆ ॥
ਗਇਆ ਕਲੇਸੁ ਭਇਆ ਸੁਖੁ ਸਾਚਾ ਹਰਿ ਹਰਿ ਨਾਮੁ ਸਮਾਲੀ ਜੀਉ ॥੧॥
ਜਿਸ ਕੇ ਸੇ ਤਿਨ ਹੀ ਪ੍ਰਤਿਪਾਰੇ ॥ ਪਾਰਬ੍ਰਹਮ ਪ੍ਰਭ ਭਏ ਰਖਵਾਰੇ ॥
ਸੁਣੀ ਬੇਨੰਤੀ ਠਾਕੁਰਿ ਮੇਰੈ ਪੂਰਨ ਹੋਈ ਘਾਲੀ ਜੀਉ ॥੨॥

ਸਰਬ ਜੀਆ ਕਉ ਦੇਵਣਹਾਰਾ ॥ ਗੁਰ ਪਰਸਾਦੀ ਨਦਰਿ ਨਿਹਾਰਾ ॥
ਜਲ ਥਲ ਮਹੀਅਲ ਸਭਿ ਤ੍ਰਿਪਤਾਣੇ ਸਾਧੂ ਚਰਨ ਪਖਾਲੀ ਜੀਉ ॥੩॥
ਮਨ ਕੀ ਇਛ ਪੁਜਾਵਣਹਾਰਾ ॥ ਸਦਾ ਸਦਾ ਜਾਈ ਬਲਿਹਾਰਾ ॥
ਨਾਨਕ ਦਾਨੁ ਕੀਆ ਦੁਖ ਭੰਜਨਿ ਰਤੇ ਰੰਗਿ ਰਸਾਲੀ ਜੀਉ ॥੪॥੩੨॥੩੯॥

ਮਾਝ ਮਹਲਾ ੫ ॥
ਮਨੁ ਤਨੁ ਤੇਰਾ ਧਨੁ ਭੀ ਤੇਰਾ ॥ ਤੂੰ ਠਾਕੁਰੁ ਸੁਆਮੀ ਪ੍ਰਭੁ ਮੇਰਾ ॥
ਜੀਉ ਪਿੰਡੁ ਸਭੁ ਰਾਸਿ ਤੁਮਾਰੀ ਤੇਰਾ ਜੋਰੁ ਗੋਪਾਲਾ ਜੀਉ ॥੧॥
ਸਦਾ ਸਦਾ ਤੂੰਹੈ ਸੁਖਦਾਈ ॥ ਨਿਵਿ ਨਿਵਿ ਲਾਗਾ ਤੇਰੀ ਪਾਈ ॥
ਕਾਰ ਕਮਾਵਾ ਜੇ ਤੁਧੁ ਭਾਵਾ ਜਾ ਤੂੰ ਦੇਹਿ ਦਇਆਲਾ ਜੀਉ ॥੨॥

ਪ੍ਰਭ ਤੁਮ ਤੇ ਲਹਣਾ ਤੂੰ ਮੇਰਾ ਗਹਣਾ ॥ ਜੋ ਤੂੰ ਦੇਹਿ ਸੋਈ ਸੁਖੁ ਸਹਣਾ ॥
ਜਿਥੈ ਰਖਹਿ ਬੈਕੁੰਠੁ ਤਿਥਾਈ ਤੂੰ ਸਭਨਾ ਕੇ ਪ੍ਰਤਿਪਾਲਾ ਜੀਉ ॥੩॥
ਸਿਮਰਿ ਸਿਮਰਿ ਨਾਨਕ ਸੁਖੁ ਪਾਇਆ ॥ ਆਠ ਪਹਰ ਤੇਰੇ ਗੁਣ ਗਾਇਆ ॥
ਸਗਲ ਮਨੋਰਥ ਪੂਰਨ ਹੋਏ ਕਦੇ ਨ ਹੋਇ ਦੁਖਾਲਾ ਜੀਉ ॥੪॥੩੩॥੪੦॥

ਮਾਝ ਮਹਲਾ ੫ ॥
ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥ ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ ॥



Sri Satguru Jagjit Singh Ji eLibrary NamdhariElibrary@gmail.com

ਰਹਿੰਦੀ ਹੈ। (ਉਨ੍ਹਾਂ ਦੇ) ਮਨ ਅਤੇ ਤਨ ਵਿਚ ਸ਼ਾਂਤੀ ਸਮਾ ਜਾਂਦੀ ਹੈ। ਤੇਰੇ (ਅਜਿਹੇ) ਸੇਵਕ ਤ੍ਰਿਪਤ ਹੋ ਕੇ ਪੂਰੀ ਤਰ੍ਹਾਂ ਰਜ (*ਅਘਾਇ*) ਜਾਂਦੇ ਹਨ। ਉਨ੍ਹਾਂ ਨੂੰ (ਅਜਿਹਾ) ਦਿਲਾਸਾ (ਹੌਂਸਲਾ) ਗੁਰੂ ਨੇ ਪ੍ਰਦਾਨ ਕੀਤਾ ਹੈ ਜੀ। ੩। ਨਾਨਕ (ਦਾ ਕਥਨ ਹੈ ਕਿ ਮੈਂ) ਜਿਸ ਦਾ (ਸੇਵਕ) ਸਾਂ ਉਸ ਤੋਂ ਹੀ (ਸਹਿਜ ਅਵਸਥਾ ਦੇ ਰੂਪ ਵਿਚ) ਫਲ ਦੀ ਪ੍ਰਾਪਤੀ ਕੀਤੀ ਹੈ। (ਗੁਰੂ ਨੇ) ਕ੍ਰਿਪਾ ਕਰਕੇ ਪ੍ਰਭੂ ਨਾਲ ਮਿਲਾ ਦਿੱਤਾ ਹੈ। ਵੱਡੇ ਭਾਗਾਂ ਵਾਲੇ (ਮਨੁੱਖਾਂ ਦੇ) ਜਨਮ-ਮਰਨ ਮੁਕ ਜਾਂਦੇ ਹਨ (ਅਰਥਾਤ ਉਨ੍ਹਾਂ ਦਾ ਆਵਾਗਵਣ ਦਾ ਚੱਕਰ ਸਮਾਪਤ ਹੋ ਜਾਂਦਾ ਹੈ) (ਅਤੇ ਉਨ੍ਹਾਂ ਦੀਆਂ) ਆਸਾਂ ਪੂਰੀਆਂ ਹੋ ਜਾਂਦੀਆਂ ਹਨ ਜੀ। ੪।੩੧।੩੮।

**ਮਾਝ ਮਹਲਾ ੫**

ਪਰਮਾਤਮਾ (ਦੀਆਂ ਮਿਹਰਾਂ) ਦਾ ਮੀਂਹ ਪਿਆ ਹੈ ਜੋ ਪਰਮਾਤਮਾ ਨੇ ਆਪ ਪਾਇਆ ਹੈ। ਸਾਰਿਆਂ ਜੀਵ ਜੰਤੂਆਂ ਨੂੰ ਸੁਖ ਪੂਰਵਕ ਵਸਾ ਦਿੱਤਾ ਹੈ। (ਸਭ ਪ੍ਰਕਾਰ ਦੇ) ਕਲੇਸ਼ ਦੂਰ ਹੋ ਗਏ ਹਨ, ਸੱਚਾ ਸੁਖ ਛਾ ਗਿਆ ਹੈ। (ਇਸ ਲਈ) ਹਰਿ ਦੇ ਨਾਮ ਨੂੰ ਯਾਦ ਕਰਨਾ ਚਾਹੀਦਾ ਹੈ ਜੀ। ੧। ਜਿਸ ਦੇ (ਜੀਵ ਜੰਤੂ) ਸਨ, ਉਸੇ ਨੇ ਹੀ ਪਾਲਣਾ ਕੀਤੀ ਹੈ। ਪਾਰਬ੍ਰਹਮ ਪਰਮਾਤਮਾ ਸਭ ਦਾ ਰਖਵਾਲਾ ਬਣਿਆ ਹੈ। ਮੇਰੇ ਸੁਆਮੀ (ਠਾਕੁਰ) ਨੇ (ਮੇਰੀ) ਬੇਨਤੀ ਸੁਣ ਲਈ ਹੈ। (ਜਿਸ ਕਰਕੇ ਮੇਰੀ) ਘਾਲ ਕਮਾਈ ਪੂਰੀ (ਅਰਥਾਤ ਸਫਲ) ਹੋ ਗਈ ਹੈ ਜੀ।੨।

(ਉਹ ਪਰਮਾਤਮਾ) ਸਾਰਿਆਂ ਜੀਵਾਂ ਨੂੰ ਦੇਣ ਵਾਲਾ ਹੈ। (ਉਸ ਪ੍ਰਭੂ ਨੇ) ਗੁਰੂ ਦੀ ਕ੍ਰਿਪਾ ਨਾਲ (ਮੈਨੂੰ) ਮਿਹਰ ਦੀ ਨਜ਼ਰ ਨਾਲ ਵੇਖਿਆ ਹੈ। ਜਲ ਥਲ ਖਗੋਲ ਵਿਚਲੇ ਸਾਰੇ ਜੀਵ (ਪਰਮਾਤਮਾ ਦੀਆਂ ਦਾਤਾਂ ਨਾਲ) ਤ੍ਰਿਪਤ ਹੋ ਗਏ ਹਨ। (ਇਸੇ ਕਰਕੇ ਮੈਂ) ਗੁਰੂ ਦੇ ਚਰਣਾਂ ਨੂੰ ਧੋਂਦਾ ਹਾਂ ਜੀ।੩। (ਪਰਮਾਤਮਾ ਜੀਵਾਂ ਦੀਆਂ) ਮਨੋ-ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈ। (ਉਸ ਤੋਂ ਮੈਂ) ਸਦਾ ਸਦਾ ਕੁਰਬਾਨ ਜਾਂਦਾ ਹਾਂ। ਹੇ ਨਾਨਕ! (ਜਿਨ੍ਹਾਂ ਨੂੰ) ਦੁਖ-ਨਾਸ਼ਕ ਪਰਮਾਤਮਾ ਨੇ ਦਾਤ ਬਖ਼ਸ਼ੀ ਹੈ, (ਉਹ) ਰਸਿਕ ਪਰਮਾਤਮਾ ਦੇ ਪ੍ਰੇਮ ਰੰਗ ਵਿਚ ਰੰਗੀਜ ਗਏ ਹਨ। ੪।੩੨।੩੯।

**ਮਾਝ ਮਹਲਾ ੫**

(ਹੇ ਮੇਰੇ) ਪ੍ਰਭੂ! (ਮੇਰਾ) ਤਨ ਅਤੇ ਮਨ (ਦੋਵੇਂ ਤੇਰੇ ਦਿੱਤੇ ਹੋਏ ਹੋਣ ਕਾਰਣ) ਤੇਰੇ ਹੀ ਹਨ ਅਤੇ ਧਨ ਵੀ ਤੇਰਾ ਹੈ। ਤੂੰ ਮੇਰਾ ਠਾਕਰ ਅਤੇ ਸੁਆਮੀ ਹੈਂ। (ਮੇਰੀ) ਜਿੰਦ ਅਤੇ ਸ਼ਰੀਰ ਸਭ ਤੇਰੀ (ਪ੍ਰਦੱਤ) ਮੂੜੀ (ਰਾਸਿ) ਹੈ ਅਤੇ (ਮੇਰੀ ਸ਼ਕਤੀ ਵੀ) ਹੇ ਗੋਪਾਲ! ਤੇਰੇ ਹੀ ਬਲ 'ਤੇ (ਆਧਾਰਿਤ) ਹੈ ਜੀ। ੧। (ਹੇ ਪਰਮਾਤਮਾ!) ਤੂੰ ਸਦਾ ਹਰ ਸਮੇਂ ਸੁਖ ਦੇਣ ਵਾਲਾ ਹੈਂ; (ਇਸ ਲਈ) ਮੈਂ ਝੁਕ ਝੁਕ ਕੇ ਤੇਰੀ ਪੈਰੀਂ ਪੈਂਦਾ ਹਾਂ। ਹੇ ਦਿਆਲੂ! (ਮੈਂ ਉਹੀ) ਕਰਮ ਕਰਾਂ, ਜੋ ਤੈਨੂੰ ਚੰਗੇ ਲਗਣ (ਅਤੇ ਉਹ ਵੀ ਤਦ ਹੀ ਸੰਭਵ ਹੈ) ਜੇ ਤੂੰ ਆਪ (ਉਹ ਕੰਮ ਕਰਨ ਲਈ) ਬਖ਼ਸ਼ਸ਼ ਕਰੇਂ ਜੀ। ੨।

ਹੇ ਪ੍ਰਭੂ! (ਮੈਂ) ਸਭ ਕੁਝ ਤੇਰੇ ਪਾਸੋਂ ਪ੍ਰਾਪਤ ਕਰਨਾ ਹੈ ਅਤੇ ਤੂੰ ਹੀ ਮੇਰੇ ਗਹਿਣਾ ਹੈਂ। (ਅਰਥਾਤ ਸੁਸਜਿਤ ਕਰਨ ਦਾ ਵਸੀਲਾ ਹੈਂ)। ਜੋ ਕੁਝ ਤੂੰ ਦੇਵੇਂ, ਉਸ ਨੂੰ ਸੁਖ-ਪੂਰਵਕ ਗ੍ਰਹਿਣ ਕਰਨਾ ਹੈ। ਜਿਥੇ (ਤੂੰ ਮੈਨੂੰ) ਸਥਿਤ ਕਰੇਂ, ਉਹੀ ਥਾਂ (ਮੇਰੇ ਲਈ) ਬੈਕੁੰਠ ਦੇ ਸਮਾਨ ਹੈ, ਤੂੰ ਸਭ ਦੀ ਪਾਲਨਾ ਕਰਨ ਵਾਲਾ ਹੈਂ ਜੀ। ੩। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ ਨਾਮ ਨੂੰ) ਸਿਮਰ ਸਿਮਰ ਕੇ ਸੁਖ ਪ੍ਰਾਪਤ ਕੀਤਾ ਹੈ। ਅੱਠੇ ਪਹਿਰ ਤੇਰੇ ਗੁਣ ਹੀ ਗਾਉਂਦਾ ਹਾਂ। (ਮੇਰੇ) ਸਾਰੇ ਮਨੋਰਥ ਪੂਰੇ ਹੋ ਗਏ ਹਨ ਅਤੇ ਕਦੇ ਵੀ ਦੁਖ ਨਹੀਂ ਹੁੰਦਾ ਜੀ (ਅਰਥਾਤ ਸਦਾ ਆਨੰਦਮਈ ਅਵਸਥਾ ਵਿਚ ਰਹਿੰਦਾ ਹਾਂ। ੪।੩੩।੪੦।

**ਮਾਝ ਮਹਲਾ ੫**

(ਹੇ ਜਿਗਿਆਸੂ!) ਪਰਮਾਤਮਾ ਨੇ ਨਾਮ ਰੂਪ ਬਦਲ (ਇਸ ਸੰਸਾਰ ਵਿਚ) ਭੇਜਿਆ ਹੈ। ਉਸ ਨਾਲ ਦਸਾਂ ਦਿਸ਼ਾਵਾਂ ਅਤੇ ਪੁਲਾੜ ਵਿਚ ਜਲ ਹੀ ਜਲ ਵਰਸਾ ਦਿੱਤਾ ਹੈ। (ਨਾਮ ਰੂਪ ਮੀਂਹ ਦੇ ਪੈਣ



Sri Satguru Jagjit Singh Ji eLibrary NamdhariElibrary@gmail.com

ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ ॥੧॥
ਸੁਖਦਾਤਾ ਦੁਖ ਭੰਜਨਹਾਰਾ ॥ ਆਪੇ ਬਖਸਿ ਕਰੇ ਜੀਅ ਸਾਰਾ ॥
ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ ॥੨॥

ਜਾ ਕੀ ਸਰਣਿ ਪਇਆ ਗਤਿ ਪਾਈਐ ॥ ਸਾਸਿ ਸਾਸਿ ਹਰਿ ਨਾਮੁ ਧਿਆਈਐ ॥
ਤਿਸੁ ਬਿਨੁ ਹੋਰੁ ਨ ਦੂਜਾ ਠਾਕੁਰੁ ਸਭ ਤਿਸੈ ਕੀਆ ਜਾਈ ਜੀਉ ॥੩॥
ਤੇਰਾ ਮਾਣੁ ਤਾਣੁ ਪ੍ਰਭ ਤੇਰਾ ॥ ਤੂੰ ਸਚਾ ਸਾਹਿਬੁ ਗੁਣੀ ਗਹੇਰਾ ॥
ਨਾਨਕੁ ਦਾਸੁ ਕਹੈ ਬੇਨੰਤੀ ਆਠ ਪਹਰ ਤੁਧੁ ਧਿਆਈ ਜੀਉ ॥੪॥੩੪॥੪੧॥

ਮਾਝ ਮਹਲਾ ੫ ॥
ਸਭੇ ਸੁਖ ਭਏ ਪ੍ਰਭ ਤੁਠੇ ॥ ਗੁਰ ਪੂਰੇ ਕੇ ਚਰਣ ਮਨਿ ਵੁਠੇ ॥
ਸਹਜ ਸਮਾਧਿ ਲਗੀ ਲਿਵ ਅੰਤਰਿ ਸੋ ਰਸੁ ਸੋਈ ਜਾਣੈ ਜੀਉ ॥੧॥
ਅਗਮ ਅਗੋਚਰੁ ਸਾਹਿਬੁ ਮੇਰਾ ॥ ਘਟ ਘਟ ਅੰਤਰਿ ਵਰਤੈ ਨੇਰਾ ॥
ਸਦਾ ਅਲਿਪਤੁ ਜੀਆ ਕਾ ਦਾਤਾ ਕੋ ਵਿਰਲਾ ਆਪੁ ਪਛਾਣੈ ਜੀਉ ॥੨॥

ਪ੍ਰਭ ਮਿਲਣੈ ਕੀ ਏਹ ਨੀਸਾਣੀ ॥ ਮਨਿ ਇਕੋ ਸਚਾ ਹੁਕਮੁ ਪਛਾਣੀ ॥
ਸਹਜਿ ਸੰਤੋਖਿ ਸਦਾ ਤ੍ਰਿਪਤਾਸੇ ਅਨਦੁ ਖਸਮ ਕੈ ਭਾਣੈ ਜੀਉ ॥੩॥
ਹਥੀ ਦਿਤੀ ਪ੍ਰਭਿ ਦੇਵਣਹਾਰੈ ॥ ਜਨਮ ਮਰਣ ਰੋਗ ਸਭਿ ਨਿਵਾਰੇ ॥
ਨਾਨਕ ਦਾਸ ਕੀਏ ਪ੍ਰਭਿ ਅਪੁਨੇ ਹਰਿ ਕੀਰਤਨਿ ਰੰਗ ਮਾਣੇ ਜੀਉ ॥੪॥੩੫॥੪੨॥

ਮਾਝ ਮਹਲਾ ੫ ॥
ਕੀਨੀ ਦਇਆ ਗੋਪਾਲ ਗੁਸਾਈ ॥ ਗੁਰ ਕੇ ਚਰਣ ਵਸੇ ਮਨ ਮਾਹੀ ॥
ਅੰਗੀਕਾਰੁ ਕੀਆ ਤਿਨਿ ਕਰਤੈ ਦੁਖ ਕਾ ਡੇਰਾ ਢਾਹਿਆ ਜੀਉ ॥੧॥
ਮਨਿ ਤਨਿ ਵਸਿਆ ਸਚਾ ਸੋਈ ॥ ਬਿਖੜਾ ਥਾਨੁ ਨ ਦਿਸੈ ਕੋਈ ॥
ਦੂਤ ਦੁਸਮਣ ਸਭਿ ਸਜਣ ਹੋਏ ਏਕੋ ਸੁਆਮੀ ਆਹਿਆ ਜੀਉ ॥੨॥

ਜੋ ਕਿਛੁ ਕਰੇ ਸੁ ਆਪੇ ਆਪੈ ॥ ਬੁਧਿ ਸਿਆਣਪ ਕਿਛੂ ਨ ਜਾਪੈ ॥
ਆਪਣਿਆ ਸੰਤਾ ਨੋ ਆਪਿ ਸਹਾਈ ਪ੍ਰਭਿ ਭਰਮ ਭੁਲਾਵਾ ਲਾਹਿਆ ਜੀਉ ॥੩॥
ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥

Sri Satguru Jagjit Singh Ji eLibrary NamdhariElibrary@gmail.com

ਨਾਲ ਮਖ਼ਲੂਕਾਤ) ਸ਼ਾਂਤ ਹੋ ਗਈ ਹੈ, (ਉਸ ਦੀ) ਸਾਰੀ ਤ੍ਰਿਸ਼ਨਾ ਬੁਝ ਗਈ ਹੈ, ਸਭ ਥਾਵਾਂ 'ਤੇ ਆਨੰਦ ਦੀ ਅਵਸਥਾ ਪਸਰ ਗਈ ਹੈ। ੧। (ਪਰਮਾਤਮਾ) ਸੁਖ ਪ੍ਰਦਾਨ ਕਰਨ ਵਾਲਾ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ। ਆਪ ਹੀ ਸਾਰੇ ਜੀਵਾਂ ਉਤੇ ਬਖ਼ਸ਼ਿਸ਼ ਕਰਦਾ ਹੈ। (ਉਹ) ਆਪਣੇ ਕੀਤੇ ਹੋਏ (ਸੰਸਾਰ) ਦੀ ਆਪ ਹੀ ਪਾਲਣਾ ਕਰਦਾ ਹੈ। (ਮੈਂ) ਪੈਰੀਂ ਪੈ ਕੇ ਉਸ ਨੂੰ ਮਨਾਉਂਦਾ ਹਾਂ ਜੀ।੨।

ਜਿਸ ਦੀ ਸ਼ਰਣ ਵਿਚ ਪੈਣ ਨਾਲ ਗਤਿ ਪ੍ਰਾਪਤ ਹੁੰਦੀ ਹੈ, ਸੁਆਸ ਸੁਆਸ (ਉਸ) ਹਰਿ ਦਾ ਨਾਮ ਧਿਆਉਣਾ ਚਾਹੀਦਾ ਹੈ। ਉਸ (ਪਰਮਾਤਮਾ) ਤੋਂ ਬਿਨਾ ਹੋਰ ਕੋਈ ਦੂਜਾ ਸੁਆਮੀ (*ਠਾਕੁਰੁ*) ਨਹੀਂ ਹੈ। ਸਾਰੀਆਂ ਥਾਵਾਂ ਉਸੇ ਦੀਆਂ ਹਨ ਜੀ (ਅਰਥਾਤ ਉਹ ਹਰ ਇਕ ਥਾਂ ਵਿਚ ਵਿਚਰ ਰਿਹਾ ਹੈ)। ੩। ਹੇ ਪ੍ਰਭੂ ! (ਮੈਨੂੰ) ਤੇਰਾ ਹੀ ਮਾਣ ਅਤੇ ਤੇਰਾ ਹੀ ਤ੍ਰਾਣ (ਬਲ) ਹੈ। ਤੂੰ ਸੱਚਾ ਸਾਹਿਬ ਅਤੇ ਗੁਣਾਂ ਦਾ ਡੂੰਘਾ (ਸਮੁੰਦਰ) ਹੈਂ। ਦਾਸ ਨਾਨਕ ਬੇਨਤੀ ਕਰਦਾ ਹੈ ਕਿ (ਮੈਂ) ਅੱਠੇ ਪਹਿਰ (ਅਰਥਾਤ ਹਰ ਸਮੇਂ) ਤੈਨੂੰ ਹੀ ਆਰਾਧਦਾ ਰਹਾਂ ਜੀ। ੪ ।੩੪ ।੪੧।

**ਮਾਝ ਮਹਲਾ ੫**

(ਜਿਸ ਉਤੇ) ਪ੍ਰਭੂ ਪ੍ਰਸੰਨ ਹੁੰਦਾ ਹੈ, (ਉਸ ਨੂੰ) ਸਭ ਤਰ੍ਹਾਂ ਦੇ ਸੁਖ ਪ੍ਰਾਪਤ ਹੋ ਜਾਂਦੇ ਹਨ। ਪੂਰੇ ਗੁਰੂ ਦੇ ਚਰਣ (ਉਸ ਦੇ) ਮਨ ਵਿਚ ਵਸ ਜਾਂਦੇ ਹਨ। (ਉਸ ਸਾਧਕ ਦੀ) ਅੰਤਰ ਆਤਮਾ ਵਿਚ ਲਿਵ ਲਗ ਜਾਂਦੀ ਹੈ ਅਤੇ ਸਹਿਜ ਸਮਾਧੀ (ਦੀ ਅਵਸਥਾ ਪ੍ਰਾਪਤ) ਹੋ ਜਾਂਦੀ ਹੈ ਜੀ। (ਉਸ ਦਾ) ਸੁਆਦ ਉਹੀ ਜਾਣ ਸਕਦਾ ਹੈ (ਜਿਸ ਨੇ ਅਜਿਹੀ ਅਵਸਥਾ ਪ੍ਰਾਪਤ ਕੀਤੀ ਹੋਈ ਹੈ)। ੧। ਮੇਰਾ ਸੁਆਮੀ ਅਗਮ ਅਤੇ ਅਗੋਚਰ ਹੈ। (ਉਹ) ਹਰ ਇਕ ਸ਼ਰੀਰ ਅੰਦਰ ਬਹੁਤ ਨੇੜੇ (*ਨੇਰਾ*) ਹੋ ਕੇ ਵਰਤ ਰਿਹਾ ਹੈ। (ਉਹ) ਜੀਵਾਂ ਦਾ ਦਾਤਾ ਸਦਾ ਨਿਰਲਿਪਤ ਰਹਿੰਦਾ ਹੈ। (ਉਸ) ਆਪੇ ਨੂੰ ਕੋਈ ਵਿਰਲਾ (ਸਾਧਕ) ਹੀ ਪਛਾਣ ਸਕਦਾ ਹੈ ਜੀ। ੨।

ਪ੍ਰਭੂ ਨੂੰ ਮਿਲ ਪੈਣ ਦੀ ਇਹ ਨਿਸ਼ਾਨੀ ਹੈ ਕਿ ਮਨ ਵਿਚ ਇਕੋ ਸੱਚੇ ਪ੍ਰਭੂ ਦੇ ਹੁਕਮ ਦੀ ਪਛਾਣ ਹੋ ਜਾਂਦੀ ਹੈ ਅਤੇ (ਉਹ ਸਾਧਕ) ਸਦਾ ਸਹਿਜ ਅਤੇ ਸੰਤੋਖ ਦੀ ਅਵਸਥਾ ਵਿਚ ਤ੍ਰਿਪਤ ਹੋਇਆ ਰਹਿੰਦਾ ਹੈ ਅਤੇ ਮਾਲਕ (*ਖਸਮ*) ਦੇ ਭਾਣੇ ਵਿਚ ਰਹਿ ਕੇ ਆਨੰਦ (ਮਾਣਦਾ ਹੈ ਜੀ) । ੩। ਦੇਵਣਹਾਰ ਪਰਮਾਤਮਾ ਨੇ (ਜਿਸ ਨੂੰ) ਸਹਾਇਤਾ ਲਈ ਭੁਜਾ (*ਹਥੀ*) ਪਕੜਾਈ ਹੈ, ਉਸ ਦੇ ਜਨਮ-ਮਰਨ ਦੇ ਸਾਰੇ ਰੋਗ (ਦੁਖ) ਦੂਰ ਕਰ ਦਿੱਤੇ ਹਨ। ਹੇ ਨਾਨਕ ! (ਜਿਨ੍ਹਾਂ ਨੂੰ) ਪਰਮਾਤਮਾ ਨੇ ਆਪਣਾ ਦਾਸ ਬਣਾ ਲਿਆ ਹੈ, (ਉਹੀ) ਹਰਿ-ਕੀਰਤਨ ਦਾ ਆਨੰਦ ਮਾਣਦੇ ਹਨ ਜੀ। ੪ ।੩੫ ।੪੨।

**ਮਾਝ ਮਹਲਾ ੫**

ਸ੍ਰਿਸ਼ਟੀ ਦੇ ਪਾਲਕ ਅਤੇ ਸੁਆਮੀ ਨੇ (ਜਿਸ ਉਪਰ) ਕ੍ਰਿਪਾ ਕੀਤੀ, (ਉਸ ਦੇ) ਮਨ ਵਿਚ ਗੁਰੂ ਦੇ ਚਰਣ ਸਥਿਤ ਹੋ ਗਏ। ਉਸ ਕਰਤਾ ਪੁਰਖ ਨੇ (ਉਸ ਸਾਧਕ ਨੂੰ) ਪ੍ਰਵਾਨ (*ਅੰਗੀਕਾਰੁ*) ਕਰ ਲਿਆ ਅਤੇ (ਇਸ ਤਰ੍ਹਾਂ ਉਸ ਦੇ ਅੰਦਰੋਂ) ਦੁਖ ਦਾ ਠਿਕਾਣਾ ਢਹਿ ਢੇਰੀ ਕਰ ਦਿੱਤਾ ਜੀ। ੧। (ਜਿਸ ਵਿਅਕਤੀ ਦੇ) ਤਨ ਅਤੇ ਮਨ ਵਿਚ ਉਹ ਸਤਿਸਰੂਪ ਪਰਮਾਤਮਾ ਵਸ ਗਿਆ ਹੈ, (ਫਿਰ ਉਸ ਨੂੰ ਜੀਵਨ ਵਿਚ) ਕੋਈ ਔਖਾ ਸਥਾਨ ਨਹੀਂ ਦਿਸਦਾ। (ਉਸ ਨੇ ਕੇਵਲ) ਇਕੋ ਸੁਆਮੀ ਨੂੰ ਚਾਹਿਆ (*ਆਹਿਆ*) ਹੈ, (ਇਸ ਕਰਕੇ ਯਮ ਦੇ ਸਾਰੇ) ਦੂਤ ਅਤੇ (ਮਨੋ ਵਿਕਾਰ ਰੂਪ) ਵੈਰੀ ਮਿਤਰ ਬਣ ਗਏ ਹਨ ਜੀ (ਭਾਵ ਉਹ ਜੀਵਨ-ਜੁਗਤ ਵਿਚ ਵਿਘਨ ਬਣਨੋ ਟਲ ਗਏ ਹਨ)। ੨।

(ਪਰਮਾਤਮਾ) ਜੋ ਕੁਝ ਕਰਦਾ ਹੈ ਆਪਣੇ ਆਪ ਹੀ ਕਰਦਾ ਹੈ। (ਉਸ ਦੀ ਕਾਰਜ-ਸ਼ੈਲੀ ਵਿਚ ਕਿਸੇ ਹੋਰ ਦੀ) ਬੁੱਧੀ ਜਾਂ ਸਿਆਣਪ ਦਾ ਕੋਈ ਦਖ਼ਲ ਪ੍ਰਤੀਤ ਨਹੀਂ ਹੁੰਦਾ। ਆਪਣੇ ਸੰਤਾਂ ਨੂੰ (ਪਰਮਾਤਮਾ) ਆਪ ਸਹਾਇਤਾ ਕਰਦਾ ਹੈ। (ਉਨ੍ਹਾਂ ਦਾ) ਪ੍ਰਭੂ ਨੇ (ਹਰ ਪ੍ਰਕਾਰ ਦਾ) ਭਰਮ-ਭੁਲੇਖਾ ਦੂਰ ਕਰ ਦਿੱਤਾ ਹੈ ਜੀ । ੩। (ਪਰਮਾਤਮਾ ਦੇ) ਚਰਣ ਕਮਲ (ਅਜਿਹੇ) ਸੇਵਕ ਦਾ ਆਸਰਾ ਹੁੰਦੇ ਹਨ।

ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ
ਨਾਨਕ ਸਰਬ ਸਮਾਹਿਆ ਜੀਉ ॥੪॥੩੬॥੪੩॥

ਮਾਝ ਮਹਲਾ ੫ ॥
ਸੋ ਸਚੁ ਮੰਦਰੁ ਜਿਤੁ ਸਚੁ ਧਿਆਈਐ ॥
ਸੋ ਰਿਦਾ ਸੁਹੇਲਾ ਜਿਤੁ ਹਰਿ ਗੁਣ ਗਾਈਐ ॥
ਸਾ ਧਰਤਿ ਸੁਹਾਵੀ ਜਿਤੁ ਵਸਹਿ ਹਰਿ ਜਨ ਸਚੇ ਨਾਮ ਵਿਟਹੁ ਕੁਰਬਾਣੋ ਜੀਉ ॥੧॥
ਸਚੁ ਵਡਾਈ ਕੀਮ ਨ ਪਾਈ ॥ ਕੁਦਰਤਿ ਕਰਮੁ ਨ ਕਹਣਾ ਜਾਈ ॥
ਧਿਆਇ ਧਿਆਇ ਜੀਵਹਿ ਜਨ ਤੇਰੇ ਸਚੁ ਸਬਦੁ ਮਨਿ ਮਾਣੋ ਜੀਉ ॥੨॥

ਸਚੁ ਸਾਲਾਹਣੁ ਵਡਭਾਗੀ ਪਾਈਐ ॥ ਗੁਰ ਪਰਸਾਦੀ ਹਰਿ ਗੁਣ ਗਾਈਐ ॥
ਰੰਗਿ ਰਤੇ ਤੇਰੈ ਤੁਧੁ ਭਾਵਹਿ ਸਚੁ ਨਾਮੁ ਨੀਸਾਣੋ ਜੀਉ ॥੩॥
ਸਚੇ ਅੰਤੁ ਨ ਜਾਣੈ ਕੋਈ ॥ ਥਾਨਿ ਥਨੰਤਰਿ ਸਚਾ ਸੋਈ ॥
ਨਾਨਕ ਸਚੁ ਧਿਆਈਐ ਸਦ ਹੀ ਅੰਤਰਜਾਮੀ ਜਾਣੋ ਜੀਉ ॥੪॥੩੭॥੪੪॥

ਮਾਝ ਮਹਲਾ ੫ ॥
ਰੈਣਿ ਸੁਹਾਵੜੀ ਦਿਨਸੁ ਸੁਹੇਲਾ ॥ ਜਪਿ ਅੰਮ੍ਰਿਤ ਨਾਮੁ ਸੰਤਸੰਗਿ ਮੇਲਾ ॥
ਘੜੀ ਮੂਰਤ ਸਿਮਰਤ ਪਲ ਵੰਞਹਿ ਜੀਵਣੁ ਸਫਲੁ ਤਿਥਾਈ ਜੀਉ ॥੧॥
ਸਿਮਰਤ ਨਾਮੁ ਦੋਖ ਸਭਿ ਲਾਥੇ ॥ ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥
ਭੈ ਭਉ ਭਰਮੁ ਖੋਇਆ ਗੁਰਿ ਪੂਰੈ ਦੇਖਾ ਸਭਨੀ ਜਾਈ ਜੀਉ ॥੨॥

ਪ੍ਰਭੁ ਸਮਰਥੁ ਵਡ ਊਚ ਅਪਾਰਾ ॥ ਨਉ ਨਿਧਿ ਨਾਮੁ ਭਰੇ ਭੰਡਾਰਾ ॥
ਆਦਿ ਅੰਤਿ ਮਧਿ ਪ੍ਰਭੁ ਸੋਈ ਦੂਜਾ ਲਵੈ ਨ ਲਾਈ ਜੀਉ ॥੩॥
ਕਰਿ ਕਿਰਪਾ ਮੇਰੇ ਦੀਨ ਦਇਆਲਾ ॥ ਜਾਚਿਕੁ ਜਾਚੈ ਸਾਧ ਰਵਾਲਾ ॥
ਦੇਹਿ ਦਾਨੁ ਨਾਨਕੁ ਜਨੁ ਮਾਗੈ ਸਦਾ ਸਦਾ ਹਰਿ ਧਿਆਈ ਜੀਉ ॥੪॥੩੮॥੪੫॥

ਮਾਝ ਮਹਲਾ ੫ ॥
ਐਥੈ ਤੂੰਹੈ ਆਗੈ ਆਪੇ ॥ ਜੀਅ ਜੰਤ੍ਰ ਸਭਿ ਤੇਰੇ ਥਾਪੇ ॥
ਤੁਧੁ ਬਿਨੁ ਅਵਰੁ ਨ ਕੋਈ ਕਰਤੇ ਮੈ ਧਰ ਓਟ ਤੁਮਾਰੀ ਜੀਉ ॥੧॥

Sri Satguru Jagjit Singh Ji eLibrary NamdhariElibrary@gmail.com

(ਉਹ ਸੇਵਕ) ਅੱਠੇ ਪਹਿਰ ਰਾਮ-ਨਾਮ ਦਾ ਵਪਾਰ ਕਰਦੇ ਹਨ (ਅਰਥਾਤ ਉਸ ਦਾ ਸਿਮਰਨ ਕਰਦੇ ਹਨ)। ਹੇ ਨਾਨਕ ! (ਉਹ ਸੇਵਕ) ਸਹਿਜ ਭਾਵ ਨਾਲ (ਪਰਮਾਤਮਾ ਦੇ ਸੰਜੋਗ ਦਾ) ਆਨੰਦ ਮਾਣਦੇ ਹੋਏ (ਉਸ ਦਾ) ਗੁਣਗਾਨ ਕਰਦੇ ਹਨ ਜੋ ਸਾਰਿਆਂ ਵਿਚ ਸਮਾਇਆ ਹੋਇਆ ਹੈ ਜੀ ।੪ ।੩੬ ।੪੩ ।

**ਮਾਝ ਮਹਲਾ ੫**

ਉਹ ਘਰ ਸੱਚਾ ਹੈ ਜਿਥੇ ਸਤਿਸਰੂਪ ਪਰਮਾਤਮਾ ਦੀ ਆਰਾਧਨਾ ਹੁੰਦੀ ਹੈ। ਉਹ ਹਿਰਦਾ ਵੀ ਸੁਖੀ ਹੈ ਜਿਸ ਵਿਚ ਹਰਿ ਦੇ ਗੁਣ ਗਾਏ ਜਾਂਦੇ ਹਨ। ਉਹ ਧਰਤੀ ਸ਼ੋਭਾਸ਼ਾਲੀ ਹੈ, ਜਿਥੇ ਪਰਮਾਤਮਾ ਦੇ ਸੇਵਕ (*ਜਨ*) ਨਿਵਾਸ ਕਰਦੇ ਹਨ ਅਤੇ ਜੋ ਹਰਿ-ਨਾਮ ਤੋਂ ਕੁਰਬਾਨ ਜਾਂਦੇ ਹਨ ਜੀ। ੧। (ਹੇ ਪ੍ਰਭੂ ! ਤੇਰੀ) ਸੱਚੀ ਵਡਿਆਈ ਦਾ ਮੁੱਲ ਨਹੀਂ ਪਾਇਆ ਜਾ ਸਕਦਾ। (ਤੇਰੀ) ਕੁਦਰਤ (ਸ਼ਕਤੀ) ਅਤੇ ਕਰਮ (ਕ੍ਰਿਪਾ) ਦਾ ਕਥਨ ਨਹੀਂ ਕੀਤਾ ਜਾ ਸਕਦਾ। ਤੇਰੇ ਸੇਵਕ (*ਜਨ*) ਤੇਰੀ ਆਰਾਧਨਾ ਕਰ ਕਰ ਕੇ ਜੀਉਂਦੇ ਹਨ ਅਤੇ (ਤੇਰੇ) ਸੱਚੇ ਸ਼ਬਦ (ਹਰਿ-ਨਾਮ) ਦਾ ਉਨ੍ਹਾਂ ਨੂੰ ਮਨ ਵਿਚ ਮਾਣ ਹੁੰਦਾ ਹੈ ਜੀ। ੨।

ਸਤਿਸਰੂਪ ਪਰਮਾਤਮਾ ਦੀ ਸਰਾਹਨਾ ਕਰਨ (ਦਾ ਮਾਣ) ਵਡਿਆਂ ਭਾਗਾਂ ਕਰਕੇ ਪ੍ਰਾਪਤ ਹੁੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਹਰਿ ਦੇ ਗੁਣ ਗਾਏ ਜਾ ਸਕਦੇ ਹਨ। ਤੇਰੇ (ਪ੍ਰੇਮ ਦੇ) ਰੰਗ ਵਿਚ ਰਤੇ ਹੋਏ ਹੀ ਤੈਨੂੰ ਚੰਗੇ ਲਗਦੇ ਹਨ, ਸੱਚਾ ਨਾਮ ਹੀ (ਉਨ੍ਹਾਂ ਪਾਸ ਤੇਰੀ ਪ੍ਰਵਾਨਗੀ ਦਾ) ਚਿੰਨ੍ਹ (*ਨੀਸਾਣੋ*) ਹੁੰਦਾ ਹੈ ਜੀ । ੩। (ਹੇ ਜਿਗਿਆਸੂ !) ਸਤਿ ਸਰੂਪ ਪਰਮਾਤਮਾ ਦਾ ਕੋਈ ਅੰਤ ਨਹੀਂ ਜਾਣ ਸਕਦਾ। ਸਥਾਨਾਂ ਵਿਚ ਅਤੇ ਸਥਾਨਾਂ ਤੋਂ ਪਰੇ ਵੀ ਉਹੀ ਸੱਚਾ ਪਰਮਾਤਮਾ (ਵਿਆਪਕ ਹੈ)। ਹੇ ਨਾਨਕ ! ਸਦਾ ਉਸ ਸਤਿਸਰੂਪ ਦੀ ਆਰਾਧਨਾ ਕਰਨੀ ਚਾਹੀਦੀ ਹੈ (ਅਤੇ ਉਸ ਨੂੰ) ਅੰਤਰਯਾਮੀ ਜਾਣਨਾ ਚਾਹੀਦਾ ਹੈ ਜੀ। ੪ ।੩੭ ।੪੪ ।

**ਮਾਝ ਮਹਲਾ ੫**

ਸਤਿਸੰਗਤ ਵਿਚ ਮਿਲ ਕੇ ਅੰਮ੍ਰਿਤ ਤੁੱਲ ਹਰਿ-ਨਾਮ ਜਪਣ ਨਾਲ ਰਾਤ ਸੁਹਾਵਣੀ ਅਤੇ ਦਿਨ ਸੁਖਦਾਇਕ ਹੋ ਜਾਂਦਾ ਹੈ। (ਜਿਥੇ) ਘੜੀਆਂ, ਮਹੂਰਤ ਅਤੇ ਪਲ (ਪਰਮਾਤਮਾ ਦਾ) ਸਿਮਰਨ ਕਰਨ ਵਿਚ ਬਤੀਤਦੇ ਹੋਣ (ਅਰਥਾਤ ਹਰ ਛਿਣ ਪਰਮਾਤਮਾ ਦੀ ਆਰਾਧਨਾ ਹੁੰਦੀ ਹੋਵੇ), ਉਥੇ ਹੀ ਜੀਵਨ ਸਫਲ ਮੰਨਿਆ ਜਾਂਦਾ ਹੈ ਜੀ । ੧। (ਪਰਮਾਤਮਾ ਦੇ) ਨਾਮ ਦਾ ਸਿਮਰਨ ਕਰਨ ਨਾਲ ਸਾਰੇ ਦੁਖ ਨਸ਼ਟ ਹੋ ਜਾਂਦੇ ਹਨ। ਅੰਦਰ ਬਾਹਰ (ਅਰਥਾਤ ਹਰ ਥਾਂ) ਪਰਮਾਤਮਾ ਸਹਾਇਕ ਹੁੰਦਾ ਹੈ। ਪੂਰੇ ਗੁਰੂ ਨੇ ਭਰਮਾਂ ਦਾ ਭੈ (ਰੱਬੀ) ਭੈ ਦੁਆਰਾ ਦੂਰ ਕਰ ਦਿੱਤਾ ਹੈ ਅਤੇ (ਹੁਣ ਮੈਨੂੰ) ਹਰ ਥਾਂ ਪਰਮਾਤਮਾ ਵਿਆਪਕ ਦਿਸਦਾ ਹੈ ਜੀ। ੨।

ਪਰਮਾਤਮਾ ਬਹੁਤ ਸਮਰਥ, ਸ੍ਰੇਸ਼ਠ (ਉੱਚ) ਅਤੇ ਅਪਰ ਅਪਾਰ ਹੈ। ਨੌ ਨਿਧੀਆਂ (ਵਾਂਗ ਉਸ ਦੇ) ਨਾਮ ਦੇ ਖ਼ਜ਼ਾਨੇ ਭਰੇ ਪਏ ਹਨ। (ਸ੍ਰਿਸ਼ਟੀ ਦੇ) ਆਦਿ, ਮੱਧ ਅਤੇ ਅੰਤ (ਅਰਥਾਤ ਤਿੰਨਾਂ ਕਾਲਾਂ) ਵਿਚ (ਉਹ) ਪਰਮਾਤਮਾ ਹੀ ਵਿਆਪਕ ਹੈ। ਮੈਂ ਕਿਸੇ ਹੋਰ (ਨੂੰ) ਆਪਣੇ ਪਾਸ ਆਉਣ ਨਹੀਂ ਦਿੰਦਾ ਜੀ (ਅਰਥਾਤ ਕਿਸੇ ਹੋਰ ਦੀ ਆਰਾਧਨਾ ਨਹੀਂ ਕਰਦਾ)। ੩। ਹੇ ਦੀਨ ਦਿਆਲ ਪ੍ਰਭੂ ! ਮੇਰੇ ਉਤੇ ਕ੍ਰਿਪਾ ਕਰ। (ਮੈਂ) ਯਾਚਕ (ਮੰਗਤਾ) ਤੇਰੇ ਸੰਤਾਂ ਦੀ ਚਰਣ-ਧੂੜ ਦੀ ਲੋਚਾ ਕਰਦਾ ਹਾਂ। ਹੇ ਹਰਿ ! ਦਾਸ ਨਾਨਕ ਯਾਚਨਾ ਕਰਦਾ ਹੈ ਕਿ ਇਹ ਦਾਨ ਦਿਓ (ਤਾਂ ਕਿ ਮੈਂ) ਸਦਾ ਹੀ (ਤੇਰੇ ਨਾਮ ਦੀ) ਆਰਾਧਨਾ ਕਰਦਾ ਰਹਾਂ ਜੀ ।੪ ।੩੮ ।੪੫ ।

**ਮਾਝ ਮਹਲਾ ੫**

ਹੇ ਪ੍ਰਭੂ ! ਇਸ ਸੰਸਾਰ ਵਿਚ ਤੂੰ ਹੀ ਆਧਾਰ ਹੈਂ ਅਤੇ ਅਗੇ (ਪਰਲੋਕ ਵਿਚ) ਵੀ (ਤੂੰ) ਆਪ (ਸੰਭਾਲ ਕਰਨ ਵਾਲਾ) ਹੈਂ। ਸਭ ਜੀਵ ਜੰਤ ਤੇਰੇ ਹੀ ਸਥਾਪਿਤ ਕੀਤੇ ਹੋਏ ਹਨ। ਹੇ ਕਰਤਾਰ ! ਤੇਰੇ ਬਿਨਾ ਹੋਰ ਕੋਈ ਵੀ (ਸਹਾਇਕ) ਨਹੀਂ ਹੈ। ਮੈਨੂੰ ਤੇਰਾ ਹੀ ਆਧਾਰ (*ਧਰ*) ਅਤੇ ਓਟ ਹੈ ਜੀ। ੧। ਹੇ

Sri Satguru Jagjit Singh Ji eLibrary NamdhariElibrary@gmail.com

ਰਸਨਾ ਜਪਿ ਜਪਿ ਜੀਵੈ ਸੁਆਮੀ ॥ ਪਾਰਬ੍ਰਹਮ ਪ੍ਰਭ ਅੰਤਰਜਾਮੀ ॥
ਜਿਨਿ ਸੇਵਿਆ ਤਿਨ ਹੀ ਸੁਖੁ ਪਾਇਆ ਸੋ ਜਨਮੁ ਨ ਜੂਐ ਹਾਰੀ ਜੀਉ ॥੨॥

ਨਾਮੁ ਅਵਖਧੁ ਜਿਨਿ ਜਨ ਤੇਰੈ ਪਾਇਆ ॥ ਜਨਮ ਜਨਮ ਕਾ ਰੋਗੁ ਗਵਾਇਆ ॥
ਹਰਿ ਕੀਰਤਨੁ ਗਾਵਹੁ ਦਿਨੁ ਰਾਤੀ ਸਫਲ ਏਹਾ ਹੈ ਕਾਰੀ ਜੀਉ ॥੩॥
ਦ੍ਰਿਸਟਿ ਧਾਰਿ ਅਪਨਾ ਦਾਸੁ ਸਵਾਰਿਆ ॥
ਘਟ ਘਟ ਅੰਤਰਿ ਪਾਰਬ੍ਰਹਮੁ ਨਮਸਕਾਰਿਆ ॥
ਇਕਸੁ ਵਿਣੁ ਹੋਰੁ ਦੂਜਾ ਨਾਹੀ ਬਾਬਾ ਨਾਨਕ ਇਹ ਮਤਿ ਸਾਰੀ ਜੀਉ ॥੪॥੩੯॥੪੬॥

ਮਾਝ ਮਹਲਾ ੫ ॥
ਮਨੁ ਤਨੁ ਰਤਾ ਰਾਮ ਪਿਆਰੇ ॥ ਸਰਬਸੁ ਦੀਜੈ ਅਪਨਾ ਵਾਰੇ ॥
ਆਠ ਪਹਰ ਗੋਵਿੰਦ ਗੁਣ ਗਾਈਐ ਬਿਸਰੁ ਨ ਕੋਈ ਸਾਸਾ ਜੀਉ ॥੧॥
ਸੋਈ ਸਾਜਨ ਮੀਤੁ ਪਿਆਰਾ ॥ ਰਾਮ ਨਾਮੁ ਸਾਧਸੰਗਿ ਬੀਚਾਰਾ ॥
ਸਾਧੂ ਸੰਗਿ ਤਰੀਜੈ ਸਾਗਰੁ ਕਟੀਐ ਜਮ ਕੀ ਫਾਸਾ ਜੀਉ ॥੨॥

ਚਾਰਿ ਪਦਾਰਥ ਹਰਿ ਕੀ ਸੇਵਾ ॥ ਪਾਰਜਾਤੁ ਜਪਿ ਅਲਖ ਅਭੇਵਾ ॥
ਕਾਮੁ ਕ੍ਰੋਧੁ ਕਿਲਬਿਖ ਗੁਰਿ ਕਾਟੇ ਪੂਰਨ ਹੋਈ ਆਸਾ ਜੀਉ ॥੩॥
ਪੂਰਨ ਭਾਗ ਭਏ ਜਿਸੁ ਪ੍ਰਾਣੀ ॥ ਸਾਧਸੰਗਿ ਮਿਲੇ ਸਾਰੰਗਪਾਣੀ ॥
ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥੪॥੪੦॥੪੭॥

ਮਾਝ ਮਹਲਾ ੫ ॥
ਸਿਮਰਤ ਨਾਮੁ ਰਿਦੈ ਸੁਖੁ ਪਾਇਆ ॥ ਕਰਿ ਕਿਰਪਾ ਭਗਤੰੀ ਪ੍ਰਗਟਾਇਆ ॥
ਸੰਤਸੰਗਿ ਮਿਲਿ ਹਰਿ ਹਰਿ ਜਪਿਆ ਬਿਨਸੇ ਆਲਸ ਰੋਗਾ ਜੀਉ ॥੧॥
ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ ॥ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥
ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ ॥੨॥

ਖਿਨ ਮਹਿ ਥਾਪਿ ਉਥਾਪਨਹਾਰਾ ॥ ਆਪਿ ਇਕੰਤੀ ਆਪਿ ਪਸਾਰਾ ॥
ਲੇਪੁ ਨਹੀ ਜਗਜੀਵਨ ਦਾਤੇ ਦਰਸਨ ਡਿਠੇ ਲਹਨਿ ਵਿਜੋਗਾ ਜੀਉ ॥੩॥

Sri Satguru Jagjit Singh Ji eLibrary NamdhariElibrary@gmail.com

ਪਾਰਬ੍ਰਹਮ ਅੰਤਰਯਾਮੀ ਪ੍ਰਭੂ ! ਹੇ ਸੁਆਮੀ ! ਰਸਨਾ ਨਾਲ ਤੇਰਾ ਨਾਮ ਜਪ ਜਪ ਕੇ ਹੀ (ਮੈਂ) ਜੀ ਰਿਹਾ ਹਾਂ। ਜਿਸ (ਸਾਧਕ) ਨੇ ਪਰਮਾਤਮਾ ਨੂੰ ਸੇਵਿਆ ਹੈ (ਅਰਥਾਤ ਉਸ ਦੀ ਆਰਾਧਨਾ ਕੀਤੀ ਹੈ), ਉਸੇ ਨੇ ਹੀ ਆਤਮਿਕ ਸੁਖ ਦੀ ਪ੍ਰਾਪਤੀ ਕੀਤੀ ਹੈ। ਉਹ (ਆਪਣੇ ਮਨੁੱਖ) ਜਨਮ ਨੂੰ ਜੂਏ ਦੀ ਖੇਡ ਵਿਚ ਹਾਰਦਾ ਨਹੀਂ ਹੈ ਜੀ। ੩।

(ਹੇ ਪਰਮਾਤਮਾ !) ਜਿਸ ਸੇਵਕ (*ਜਨਿ*) ਨੇ ਤੇਰੇ ਪਾਸੋਂ ਨਾਲ ਰੂਪ ਔਸ਼ਧੀ ਪ੍ਰਾਪਤ ਕਰ ਲਈ ਹੈ, ਉਸ ਨੇ ਜਨਮ ਜਨਮਾਂਤਰਾਂ (ਦਾ ਵਿਕਾਰਾਂ ਦੁਆਰਾ ਪੈਦਾ ਕੀਤਾ) ਰੋਗ ਦੂਰ ਕਰ ਲਿਆ ਹੈ। (ਹੇ ਜਿਗਿਆਸੂਓ !) ਰਾਤ ਦਿਨ ਹਰਿ-ਕੀਰਤਨ ਦਾ ਗਾਇਨ ਕਰੋ (ਕਿਉਂਕਿ) ਇਹੀ ਸਫਲ ਕਰਨੀ ਹੈ ਜੀ। ੩। (ਪ੍ਰਭੂ ਨੇ) ਕ੍ਰਿਪਾ-ਦ੍ਰਿਸ਼ਟੀ ਕਰਕੇ ਆਪਣੇ ਦਾਸ (ਦੇ ਜੀਵਨ ਨੂੰ) ਸਵਾਰ ਦਿੱਤਾ ਹੈ। (ਉਸ ਨੇ) ਹਰ ਇਕ ਸ਼ਰੀਰ ਵਿਚ ਪਾਰਬ੍ਰਹਮ (ਨੂੰ ਸਥਿਤ ਵੇਖ ਕੇ) ਪ੍ਰਣਾਮ ਕੀਤਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਬਾਬਾ ! (ਭਾਈ !) ਇਕ ਪਰਮਾਤਮਾ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਇਹੀ ਸਭ ਤੋਂ ਉੱਤਮ (*ਸਾਰੀ*) ਸੋਚ ਹੈ ਜੀ। ੪ ।੩੯ ।੪੬ ।

**ਮਾਝ ਮਹਲਾ ੫**

(ਜਿਸ ਸਾਧਕ ਦਾ) ਮਨ ਅਤੇ ਤਨ ਪ੍ਰਭੂ ਪ੍ਰੇਮ ਵਿਚ ਰੰਗਿਆ ਗਿਆ ਹੈ, (ਉਸ ਅਗੇ) ਆਪਣਾ ਸਭ ਕੁਝ ਵਾਰ ਦੇਣਾ ਚਾਹੀਦਾ ਹੈ। (ਹੇ ਭਾਈ !) ਅੱਠੇ ਪਹਿਰ (ਅਰਥਾਤ ਹਰ ਵੇਲੇ) ਗੋਬਿੰਦ ਦੇ ਗੁਣ ਗਾਣੇ ਚਾਹੀਦੇ ਹਨ ਅਤੇ ਕੋਈ ਇਕ ਸੁਆਸ ਲੈਂਦਿਆਂ ਵੀ ਭੁਲਣਾ ਨਹੀਂ ਚਾਹੀਦੀ ਹੈ ਜੀ।੧। ਉਹੀ ਪਿਆਰਾ (ਮੇਰਾ) ਸੱਜਣ ਅਤੇ ਮਿਤਰ ਹੈ ਜੋ ਸਾਧ ਸੰਗਤ ਵਿਚ ਰਾਮ-ਨਾਮ ਬਾਰੇ ਵਿਚਾਰ ਕਰਦਾ ਹੈ। ਸਾਧ ਸੰਗਤ (ਵਿਚ ਜਾਣ ਨਾਲ) ਭਵਸਾਗਰ ਤਰਿਆ ਜਾ ਸਕੀਦਾ ਹੈ ਅਤੇ ਜਮ ਦੀ ਫਾਹੀ ਕਟੀ ਜਾਂਦੀ ਹੈ ਜੀ। ੨।

ਹਰਿ ਦੀ ਸੇਵਾ ਹੀ ਮਾਨੋ ਚਾਰ ਪਦਾਰਥ (ਧਰਮ, ਅਰਥ, ਕਾਮ, ਮੋਖ) ਹਨ, ਅਲੱਖ ਅਤੇ ਅਭੇਵ ਦਾ ਨਾਮ ਜਪਣਾ ਹੀ ਪਾਰਿਜਾਤ (ਮਨੋਕਾਮਨਾਵਾਂ ਪੂਰੀਆਂ ਕਰਨ ਵਾਲਾ ਕਲਪਿਤ ਬ੍ਰਿਛ) ਦੇ ਸਮਾਨ ਹੈ। ਗੁਰੂ ਨੇ (ਜਿਸ ਸਾਧਕ ਦੇ ਅੰਦਰੋਂ) ਕਾਮ, ਕ੍ਰੋਧ ਅਤੇ ਪਾਪ (*ਕਿਲਬਿਖ*) ਕਟ ਦਿੱਤੇ ਹਨ, ਉਸ ਦੀ ਆਸ ਪੂਰੀ ਹੋ ਜਾਂਦੀ ਹੈ ਜੀ । ੩। ਜਿਸ ਪ੍ਰਾਣੀ ਦੇ ਪੂਰੇ ਭਾਗ ਜਾਗ ਪੈਣ, (ਉਸ ਨੂੰ) ਸਾਧ ਸੰਗਤ ਦੁਆਰਾ ਪ੍ਰਭੂ (*ਸਾਰੰਗਪਾਣੀ*) ਮਿਲ ਜਾਂਦਾ ਹੈ। ਹੇ ਨਾਨਕ ! ਜਿਸ (ਸਾਧਕ) ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ, (ਉਹ) ਗ੍ਰਿਹਸਥੀ ਜਾਂ ਉਦਾਸੀ (ਅਵਸਥਾ) ਵਿਚ ਵੀ ਪ੍ਰਵਾਨ ਚੜ੍ਹ ਜਾਂਦਾ ਹੈ ਜੀ। ੪ ।੪੦ ।੪੭ ।

**ਮਾਝ ਮਹਲਾ ੫**

(ਪਰਮਾਤਮਾ ਨੇ) ਕ੍ਰਿਪਾ ਕਰਕੇ (ਜਿਨ੍ਹਾਂ) ਭਗਤਾਂ ਦੇ ਹਿਰਦੇ ਵਿਚ (ਨਾਮ ਪ੍ਰਗਟ ਕਰ ਦਿੱਤਾ ਹੈ ਉਨ੍ਹਾਂ ਨੇ) ਨਾਮ ਨੂੰ ਸਿਮਰ ਸਿਮਰ ਕੇ ਆਤਮਿਕ ਸੁਖ ਦੀ ਪ੍ਰਾਪਤੀ ਕੀਤੀ ਹੈ। (ਉਨ੍ਹਾਂ ਸਾਧਕਾਂ ਨੇ) ਸਤਿਸੰਗਤ ਵਿਚ ਮਿਲ ਕੇ (ਜਦੋਂ) ਹਰਿ-ਨਾਮ ਦਾ ਸਿਮਰਨ ਕੀਤਾ, (ਤਾਂ) ਸਾਰੇ ਰੋਗ, ਆਲਸ ਦੂਰ ਹੋ ਗਏ ਹਨ ਜੀ। ੧। ਹੇ ਭਾਈ ! ਜਿਸ ਪਰਮਾਤਮਾ ਦੇ ਘਰ ਵਿਚ ਨੌਂ ਨਿਧੀਆਂ (ਭਾਵ-ਹਰ ਪ੍ਰਕਾਰ ਦੇ ਖ਼ਜ਼ਾਨੇ) ਮੌਜੂਦ ਹਨ, (ਉਹ ਪ੍ਰਭੂ) ਉਸੇ ਨੂੰ ਮਿਲਦਾ ਹੈ ਜਿਸ ਨੇ ਪੂਰਬਲੇ ਜਨਮਾਂ ਵਿਚ ਕਮਾਈ ਕੀਤੀ ਹੋਵੇ। ਉਸ ਦਾ ਗਿਆਨ ਅਤੇ ਧਿਆਨ ਪੂਰਣ ਪਰਮੇਸ਼ਵਰ ਵਿਚ ਹੀ ਸਥਿਤ ਹੋ ਜਾਂਦਾ ਹੈ (ਕਿਉਂਕਿ ਉਸ ਨੂੰ ਨਿਸ਼ਚਿਤ ਹੋ ਜਾਂਦਾ ਹੈ ਕਿ) ਪ੍ਰਭੂ ਸਭ ਕੁਝ ਕਰ ਸਕਣ ਦੇ ਸਮਰਥ ਹੈ ਜੀ। ੨।

(ਪਰਮਾਤਮਾ) ਛਿਣ ਭਰ ਵਿਚ ਸ੍ਰਿਸ਼ਟੀ ਦੀ ਸਿਰਜਨਾ ਕਰਕੇ ਉਸ ਦਾ ਨਾਸ਼ (ਕਰਨ ਦੀ ਵੀ ਸ਼ਕਤੀ ਰਖਦਾ ਹੈ)। (ਉਹ) ਆਪ ਇਕੱਲਾ (ਨਿਰਗੁਣ ਰੂਪ) ਹੈ ਅਤੇ ਵਿਸਤਾਰ ਰੂਪ (ਸਗੁਣ) ਵੀ ਹੈ। ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ (ਉਸ ਪਰਮਾਤਮਾ ਉਤੇ ਮਾਇਆ ਦਾ ਕੋਈ) ਪ੍ਰਭਾਵ

www.archive.org/details/namdhari



ਅੰਚਲਿ ਲਾਇ ਸਭ ਸਿਸਟਿ ਤਰਾਈ ॥ ਆਪਣਾ ਨਾਉ ਆਪਿ ਜਪਾਈ ॥
ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥੪॥੪੧॥੪੮॥

ਮਾਝ ਮਹਲਾ ੫ ॥
ਸੋਈ ਕਰਣਾ ਜਿ ਆਪਿ ਕਰਾਏ ॥ ਜਿਥੈ ਰਖੈ ਸਾ ਭਲੀ ਜਾਏ ॥
ਸੋਈ ਸਿਆਣਾ ਸੋ ਪਤਿਵੰਤਾ ਹੁਕਮੁ ਲਗੈ ਜਿਸੁ ਮੀਠਾ ਜੀਉ ॥੧॥
ਸਭ ਪਰੋਈ ਇਕਤੁ ਧਾਗੈ ॥ ਜਿਸੁ ਲਾਇ ਲਏ ਸੋ ਚਰਣੀ ਲਾਗੈ ॥
ਊਂਧ ਕਵਲੁ ਜਿਸੁ ਹੋਇ ਪ੍ਰਗਾਸਾ ਤਿਨਿ ਸਰਬ ਨਿਰੰਜਨੁ ਡੀਠਾ ਜੀਉ ॥੨॥

ਤੇਰੀ ਮਹਿਮਾ ਤੂੰਹੈ ਜਾਣਹਿ ॥ ਅਪਣਾ ਆਪੁ ਤੂੰ ਆਪਿ ਪਛਾਣਹਿ ॥
ਹਉ ਬਲਿਹਾਰੀ ਸੰਤਨ ਤੇਰੇ ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥੩॥
ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥ ਜਿਨ ਦੇਖੇ ਸਭ ਉਤਰਹਿ ਕਲਮਲ ॥
ਨਾਨਕ ਨਾਮੁ ਧਿਆਇ ਧਿਆਇ ਜੀਵੈ ਬਿਨਸਿਆ
ਭ੍ਰਮੁ ਭਉ ਧੀਠਾ ਜੀਉ ॥੪॥੪੨॥੪੯॥

ਮਾਂਝ ਮਹਲਾ ੫ ॥
ਝੂਠਾ ਮੰਗਣੁ ਜੇ ਕੋਈ ਮਾਗੈ ॥ਤਿਸ ਕਉ ਮਰਤੇ ਘੜੀ ਨ ਲਾਗੈ ॥
ਪਾਰਬ੍ਰਹਮੁ ਜੋ ਸਦ ਹੀ ਸੇਵੈ ਸੋ ਗੁਰ ਮਿਲਿ ਨਿਹਚਲੁ ਕਹਣਾ ॥੧॥
ਪ੍ਰੇਮ ਭਗਤਿ ਜਿਸ ਕੈ ਮਨਿ ਲਾਗੀ ॥ ਗੁਣ ਗਾਵੈ ਅਨਦਿਨੁ ਨਿਤਿ ਜਾਗੀ ॥
ਬਾਹ ਪਕੜਿ ਤਿਸੁ ਸੁਆਮੀ ਮੇਲੈ ਜਿਸ ਕੈ ਮਸਤਕਿ ਲਹਣਾ ॥੨॥

ਚਰਨ ਕਮਲ ਭਗਤਾਂ ਮਨਿ ਵੁਠੇ ॥ ਵਿਣੁ ਪਰਮੇਸਰ ਸਗਲੇ ਮੁਠੇ ॥
ਸੰਤ ਜਨਾਂ ਕੀ ਧੂੜਿ ਨਿਤ ਬਾਂਛਹਿ ਨਾਮੁ ਸਚੇ ਕਾ ਗਹਣਾ ॥੩॥
ਊਠਤ ਬੈਠਤ ਹਰਿ ਹਰਿ ਗਾਈਐ ॥ ਜਿਸੁ ਸਿਮਰਤ ਵਰੁ ਨਿਹਚਲੁ ਪਾਈਐ ॥
ਨਾਨਕ ਕਉ ਪ੍ਰਭ ਹੋਇ ਦਇਆਲਾ ਤੇਰਾ ਕੀਤਾ ਸਹਣਾ ॥੪॥੪੩॥੫੦॥

ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧ ੴ ਸਤਿਗੁਰ ਪ੍ਰਸਾਦਿ ॥
ਸਬਦਿ ਰੰਗਾਏ ਹੁਕਮਿ ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥

Sri Satguru Jagjit Singh Ji eLibrary NamdhariElibrary@gmail.com

(*ਲੇਪੁ*) ਨਹੀਂ ਹੈ। ਉਸ ਦੇ ਦਰਸ਼ਨ ਕੀਤੀਆਂ ਵਿਯੋਗ ਲਹਿ ਜਾਂਦਾ ਹੈ ਜੀ। ੩। (ਉਸ ਨੇ) ਆਪਣੇ ਪੱਲੇ ਨਾਲ ਲਗਾ ਕੇ ਸਾਰੀ ਸ੍ਰਿਸ਼ਟੀ ਨੂੰ ਤਾਰ ਦਿੱਤਾ ਹੈ। (ਉਹ) ਆਪ ਹੀ ਆਪਣਾ ਨਾਮ ਜਪਵਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਧੁਰ ਸੰਯੋਗ ਕਾਰਣ (ਪਰਮਾਤਮਾ ਦੀ) ਕ੍ਰਿਪਾ ਨਾਲ (ਭਵ-ਸਾਗਰ ਤਰਨ ਲਈ) ਗੁਰੂ ਦੇ ਰੂਪ ਵਿਚ ਜਹਾਜ (*ਬੋਹਿਥੁ*) ਪ੍ਰਾਪਤ ਹੋ ਗਿਆ ਹੈ ਜੀ। ੪ ।੪੧ ।੪੮।

**ਮਾਝ ਮਹਲਾ ੫**

(ਜੀਵ ਨੇ) ਉਹੀ ਕੰਮ ਕਰਨਾ ਹੈ ਜੋ ਕੁਝ (ਪਰਮਾਤਮਾ) ਆਪ ਕਰਵਾਉਂਦਾ ਹੈ। ਜਿਥੇ ਹੀ (ਉਹ) ਰਖਦਾ ਹੈ (ਉਸ ਲਈ) ਉਹੀ ਥਾਂ ਚੰਗੀ ਹੈ। ਉਹੀ ਮਨੁੱਖ ਸਿਆਣਾ ਹੈ, ਉਹੀ ਪ੍ਰਤਿਸ਼ਠਾ ਵਾਲਾ ਹੈ, ਜਿਸ ਨੂੰ ਪ੍ਰਭੂ ਦਾ ਹੁਕਮ ਮਿਠਾ ਲਗਦਾ ਹੈ ਜੀ।੧। (ਪਰਮਾਤਮਾ ਨੇ) ਸਾਰੀ ਸ੍ਰਿਸ਼ਟੀ ਨੂੰ (ਹੁਕਮ ਦੇ) ਧਾਗੇ ਵਿਚ ਪਰੋਇਆ ਹੋਇਆ ਹੈ। ਜਿਸ ਨੂੰ (ਉਹ ਪਰਮਾਤਮਾ ਆਪਣੇ) ਚਰਣਾਂ ਨਾਲ ਲਗਾ ਲੈਂਦਾ ਹੈ, ਉਹੀ ਲਗਦਾ ਹੈ। ਜਿਸ ਦਾ ਉਲਟਿਆ ਹੋਇਆ ਕਮਲ (ਅਰਥਾਤ-ਪਰਮਾਤਮਾ ਦੀ ਆਰਾਧਨਾ ਤੋਂ ਹਟਿਆ ਹੋਇਆ ਹਿਰਦਾ) ਖਿੜ ਜਾਂਦਾ ਹੈ, ਉਸ ਨੇ ਹੀ ਸਰਬ ਵਿਆਪੀ (ਪ੍ਰਭੂ) ਨੂੰ ਹਰ ਥਾਂ ਵੇਖਿਆ ਹੈ ਜੀ। ੨।

(ਹੇ ਪ੍ਰਭੂ !) ਆਪਣੀ ਵਡਿਆਈ ਨੂੰ ਤੂੰ ਆਪ ਹੀ ਜਾਣਦਾ ਹੈਂ, ਆਪਣੇ ਆਪ ਨੂੰ ਤੂੰ ਖ਼ੁਦ ਹੀ ਪਛਾਣਦਾ ਹੈਂ। ਮੈਂ ਤੇਰੇ (ਉਨ੍ਹਾਂ) ਸੰਤਾਂ ਤੋਂ ਕੁਰਬਾਨ ਜਾਂਦਾ ਹਾਂ ਜਿਨ੍ਹਾਂ ਨੇ ਕਾਮ, ਕ੍ਰੋਧ ਅਤੇ ਮੋਹ ਨੂੰ ਪੀਹ ਦਿੱਤਾ (*ਪੀਠਾ*) ਹੈ ਜੀ। ੩। (ਹੇ ਪ੍ਰਭੂ !) ਤੂੰ ਵੈਰ ਤੋਂ ਅਤੀਤ ਹੈ ਅਤੇ ਤੇਰੇ ਸੰਤ ਪਵਿਤਰ ਹਨ, ਜਿਨ੍ਹਾਂ ਨੂੰ ਵੇਖਦਿਆਂ ਸਭ ਪਾਪ (*ਕਲਮਲ*) ਉਤਰ ਜਾਂਦੇ ਹਨ। ਨਾਨਕ ਸਭ ਤੇਰਾ ਨਾਮ ਸਿਮਰ ਸਿਮਰ ਕੇ ਜਿਉਂਦਾ ਹੈ। (ਨਾਮ ਦੇ ਸਿਮਰਨ ਕਰਕੇ) ਢੀਠ (*ਧੀਠਾ*) ਡਰ ਦਾ ਭਰਮ ਖ਼ਤਮ ਹੋ ਜਾਂਦਾ ਹੈ ਜੀ। ੪ ।੪੨ ।੪੯।

**ਮਾਝ ਮਹਲਾ ੫**

(ਪਰਮਾਤਮਾ ਤੋਂ) ਜੋ ਕੋਈ (ਸੰਸਾਰਿਕ ਪਦਾਰਥਾਂ ਦੀ) ਮੰਗ ਕਰਦਾ ਹੈ, (ਤਾਂ ਉਹ) ਮੰਗਣਾ ਝੂਠਾ ਹੈ। ਅਜਿਹੇ (ਵਿਅਕਤੀ ਨੂੰ) ਆਤਮਿਕ ਮੌਤੇ ਮਰਨ ਵਿਚ ਦੇਰ ਨਹੀਂ ਲਗਦੀ। ਜੋ (ਵਿਅਕਤੀ) ਪਰਮਾਤਮਾ ਨੂੰ ਸਦਾ ਸਿਮਰਦਾ ਹੈ, ਉਹ ਗੁਰੂ ਨੂੰ ਮਿਲ ਕੇ ਸਥਿਰ ਅਵਸਥਾ ਨੂੰ ਪ੍ਰਾਪਤ ਹੋਇਆ ਕਿਹਾ ਜਾ ਸਕਦਾ ਹੈ। ੧। ਜਿਸ ਦੇ ਮਨ ਵਿਚ ਪ੍ਰੇਮ-ਭਗਤੀ (ਚੰਗੀ-ਤਰ੍ਹਾਂ) ਸਥਿਰ ਹੋ ਗਈ ਹੈ ਅਤੇ ਸਚੇਤ ਹੋ ਕੇ ਹਰ ਰੋਜ਼ (*ਅਨਦਿਨੁ*) (ਪ੍ਰਭੂ ਦੇ) ਗੁਣ ਗਾਉਂਦਾ ਹੈ, ਉਸ ਦੀ ਬਾਂਹ ਪਕੜ ਕੇ ਪ੍ਰਭੂ ਆਪਣੇ ਨਾਲ ਮਿਲਾ ਲੈਂਦਾ ਹੈ। (ਪਰ ਇਹ ਗੌਰਵ ਉਸੇ ਨੂੰ ਪ੍ਰਾਪਤ ਹੁੰਦਾ ਹੈ) ਜਿਸ ਦੇ ਮਸਤਕ ਉਪਰ (ਅਜਿਹਾ ਲਾਭ) ਲੈਣਾ ਧੁਰ ਦਰਗਾਹੋਂ ਲਿਖਿਆ ਹੋਵੇ। ੨।

(ਪਰਮਾਤਮਾ ਦੇ) ਚਰਣ ਕਮਲ ਭਗਤਾਂ ਦੇ ਮਨ ਵਿਚ ਵਸੇ ਹੋਏ ਹਨ। ਪਰਮਾਤਮਾ ਦੇ (ਨਾਮ ਸਿਮਰਨ ਤੋਂ) ਬਿਨਾ ਸਾਰੇ (ਮਨੁੱਖ ਵਿਕਾਰਾਂ ਦੁਆਰਾ) ਲੁਟੇ ਹੋਏ ਹਨ। (ਭਗਤ) ਸਦਾ ਸੰਤ ਸਾਧਕਾਂ ਦੀ ਚਰਣ-ਧੂੜ ਦੀ ਇੱਛਾ ਕਰਦੇ ਹਨ, ਸਤਿਸਰੂਪੀ ਪਰਮਾਤਮਾ ਦਾ ਨਾਮ ਹੀ (ਉਨ੍ਹਾਂ ਦਾ) ਗਹਿਣਾ ਹੈ (ਅਰਥਾਤ ਉਨ੍ਹਾਂ ਨੂੰ ਸੁਸਜਿਤ ਕਰਨ ਦਾ ਸਾਧਨ ਹੈ)। ੩। (ਹੇ ਜਿਗਿਆਸੂ !) ਉਠਦਿਆਂ ਬਹਿੰਦਿਆਂ ਹਰਿ ਦੇ ਜਸ ਦਾ ਗਾਇਨ ਕਰਨਾ ਚਾਹੀਦਾ ਹੈ, ਜਿਸ ਕਰਕੇ ਅਟਲ ਅਵਸਥਾ ਵਾਲਾ ਵਰ (ਪ੍ਰਭੂ ਦੇ ਰੂਪ ਵਿਚ) ਪ੍ਰਾਪਤ ਕਰ ਲਈਦਾ ਹੈ। ਹੇ ਪ੍ਰਭੂ ! ਨਾਨਕ ਉਪਰ ਦਿਆਲ ਹੋਵੇ, ਤਾਂ ਕਿ ਤੇਰੇ ਕੀਤੇ ਹੋਏ ਨੂੰ ਸਹਿਨ ਕਰਦਾ ਰਹਾਂ (ਅਰਥਾਤ ਤੇਰੀ ਰਜ਼ਾ ਵਿਚ ਜੀਵਨ ਬਤੀਤ ਕਰਦਾ ਰਹਾਂ)।੪ ।੪੩ ।੫੦।

**ਰਾਗੁ ਮਾਝ ਅਸਟਪਦੀਆ ਮਹਲਾ ੧ ਘਰੁ ੧**

ਜਿਨ੍ਹਾਂ ਨੇ (ਗੁਰੂ ਦੇ) ਸ਼ਬਦ ਵਿਚ (ਆਪਣੇ ਆਪ ਨੂੰ) ਰੰਗ ਲਿਆ ਹੈ (ਅਰਥਾਤ ਮਗਨ ਹੋ ਗਏ ਹਨ) ਉਹ ਸਾਰੇ (*ਸਭਾਏ*) ਹੁਕਮ (ਦੀ ਪਾਲਨਾ ਕਰਦੇ ਹਨ)। ਉਨ੍ਹਾਂ ਨੂੰ ਹੀ (ਪਰਮਾਤਮਾ ਦੀ)

ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥੧॥
ਹਉ ਵਾਰੀ ਜੀਉ ਵਾਰੀ ਸਬਦਿ ਸੁਹਾਵਣਿਆ ॥
ਅੰਮ੍ਰਿਤ ਨਾਮੁ ਸਦਾ ਸੁਖਦਾਤਾ ਗੁਰਮਤੀ ਮੰਨਿ ਵਸਾਵਣਿਆ ॥੧॥ ਰਹਾਉ ॥
ਨਾ ਕੋ ਮੇਰਾ ਹਉ ਕਿਸੁ ਕੇਰਾ ॥ ਸਾਚਾ ਠਾਕੁਰੁ ਤ੍ਰਿਭਵਣਿ ਮੇਰਾ ॥
ਹਉਮੈ ਕਰਿ ਕਰਿ ਜਾਇ ਘਣੇਰੀ ਕਰਿ ਅਵਗਣ ਪਛੋਤਾਵਣਿਆ ॥੨॥

ਹੁਕਮੁ ਪਛਾਣੈ ਸੁ ਹਰਿ ਗੁਣ ਵਖਾਣੈ ॥ ਗੁਰ ਕੈ ਸਬਦਿ ਨਾਮਿ ਨੀਸਾਣੈ ॥
ਸਭਨਾ ਕਾ ਦਰਿ ਲੇਖਾ ਸਚੈ ਛੂਟਸਿ ਨਾਮਿ ਸੁਹਾਵਣਿਆ ॥੩॥
ਮਨਮੁਖੁ ਭੂਲਾ ਠਉਰੁ ਨ ਪਾਏ ॥ ਜਮ ਦਰਿ ਬਧਾ ਚੋਟਾ ਖਾਏ ॥
ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥੪॥
ਸਾਕਤ ਕੂੜੇ ਸਚੁ ਨ ਭਾਵੈ ॥ ਦੁਬਿਧਾ ਬਾਧਾ ਆਵੈ ਜਾਵੈ ॥
ਲਿਖਿਆ ਲੇਖੁ ਨ ਮੇਟੈ ਕੋਈ ਗੁਰਮੁਖਿ ਮੁਕਤਿ ਕਰਾਵਣਿਆ ॥੫॥

ਪੇਈਅੜੈ ਪਿਰੁ ਜਾਤੋ ਨਾਹੀ ॥ ਝੂਠਿ ਵਿਛੁੰਨੀ ਰੋਵੈ ਧਾਹੀ ॥
ਅਵਗਣਿ ਮੁਠੀ ਮਹਲੁ ਨ ਪਾਏ ਅਵਗਣ ਗੁਣਿ ਬਖਸਾਵਣਿਆ ॥੬॥
ਪੇਈਅੜੈ ਜਿਨਿ ਜਾਤਾ ਪਿਆਰਾ ॥ ਗੁਰਮੁਖਿ ਬੂਝੈ ਤਤੁ ਬੀਚਾਰਾ ॥
ਆਵਣੁ ਜਾਣਾ ਠਾਕਿ ਰਹਾਏ ਸਚੈ ਨਾਮਿ ਸਮਾਵਣਿਆ ॥੭॥
ਗੁਰਮੁਖਿ ਬੂਝੈ ਅਕਥੁ ਕਹਾਵੈ ॥ਸਚੇ ਠਾਕੁਰ ਸਾਚੋ ਭਾਵੈ ॥
ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥੮॥੧॥

ਮਾਝ ਮਹਲਾ ੩ ਘਰੁ ੧ ॥
ਕਰਮੁ ਹੋਵੈ ਸਤਿਗੁਰੂ ਮਿਲਾਏ ॥ਸੇਵਾ ਸੁਰਤਿ ਸਬਦਿ ਚਿਤੁ ਲਾਏ ॥
ਹਉਮੈ ਮਾਰਿ ਸਦਾ ਸੁਖੁ ਪਾਇਆ ਮਾਇਆ ਮੋਹੁ ਚੁਕਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸਤਿਗੁਰ ਕੈ ਬਲਿਹਾਰਣਿਆ ॥
ਗੁਰਮਤੀ ਪਰਗਾਸੁ ਹੋਆ ਜੀ ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥

ਤਨੁ ਮਨੁ ਖੋਜੇ ਤਾ ਨਾਉ ਪਾਏ ॥ ਧਾਵਤੁ ਰਾਖੈ ਠਾਕਿ ਰਹਾਏ ॥

Sri Satguru Jagjit Singh Ji eLibrary NamdhariElibrary@gmail.com

ਸੱਚੀ ਦਰਗਾਹ ਜਾਂ ਮਹਲ ਵਿਚ ਬੁਲਾਇਆ ਜਾਂਦਾ ਹੈ। ਹੇ ਸੱਚੇ ਦੀਨ-ਦਇਆਲ ਮੇਰੇ ਸੁਆਮੀ! (ਉਨ੍ਹਾਂ ਸਾਧਕਾਂ ਦਾ) ਮਨ ਸੱਚ ਤੋਂ ਹੀ ਪਤੀਜਦਾ (*ਪਤੀਆਵਣਿਆ*) ਹੈ। ੧। ਮੈਂ (ਉਨ੍ਹਾਂ ਤੋਂ) ਕੁਰਬਾਨ ਕੁਰਬਾਨ ਜਾਂਦਾ ਹੈ (ਜਿਨ੍ਹਾਂ ਨੇ) ਸ਼ਬਦ ਦੁਆਰਾ (ਆਪਣੇ ਜੀਵਨ ਨੂੰ) ਸ਼ੋਭਾਸ਼ਾਲੀ ਬਣਾ ਲਿਆ ਹੈ ਅਤੇ ਗੁਰੂ ਦੀ ਮਤਿ ਦੁਆਰਾ ਸਦਾ ਸੁਖ ਦੇਣ ਵਾਲਾ ਅੰਮ੍ਰਿਤ ਤੁੱਲ ਨਾਮ ਮਨ ਵਿਚ ਵਸਾ ਲਿਆ ਹੈ। ੧। ਰਹਾਉ। (ਇਸ ਸੰਸਾਰ ਵਿਚ) ਨ ਕੋਈ ਮੇਰਾ ਹੈ ਅਤੇ ਨ ਹੀ ਮੈਂ ਕਿਸੇ ਦਾ ਹਾਂ। ਮੇਰਾ ਸੁਆਮੀ ਤਿੰਨ ਲੋਕਾਂ (*ਤ੍ਰਿਭਵਣਿ*) ਵਿਚ ਸਦਾ ਸਥਿਰ ਰਹਿਣ ਵਾਲਾ ਹੈ। ਹਉਮੈ ਕਰਦੀ ਕਰਦੀ ਬਹੁਤ ਅਧਿਕ (ਖ਼ਲਕਤ ਸੰਸਾਰ ਤੋਂ) ਚਲੀ ਜਾਂਦੀ ਹੈ ਅਤੇ ਮਾੜੇ ਕਰਮ ਕਰਕੇ ਪਛਤਾਉਂਦੀ ਹੈ। ੨।

(ਜੋ ਸਾਧਕ) ਹੁਕਮ ਨੂੰ ਪਛਾਣਦਾ ਹੈ, ਉਹ ਹਰਿ ਦੇ ਗੁਣਾਂ ਦਾ ਬਖਾਨ ਕਰਦਾ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਨਾਮ ਰੂਪ ਪਰਵਾਨਾ (*ਨੀਸਾਣੈ*) ਪ੍ਰਾਪਤ ਕਰਦਾ ਹੈ। ਸੱਚੇ ਪਰਮਾਤਮਾ ਦੇ ਦੁਆਰ ਉਤੇ ਸਾਰਿਆਂ ਦਾ ਲੇਖਾ (ਹੁੰਦਾ ਹੈ)। (ਸੱਚਾ ਸਾਧਕ) ਨਾਮ ਦੁਆਰਾ ਮੁਕਤ ਹੋ ਕੇ (ਆਪਣੇ ਜੀਵਨ ਨੂੰ) ਸ਼ੁਭਾਇਮਾਨ ਬਣਾਉਂਦਾ ਹੈ। ੩। ਮਨਮੁਖ ਵਿਅਕਤੀ (ਸਹੀ ਮਾਰਗ ਤੋਂ) ਭੁਲਿਆ ਹੋਇਆ ਹੈ, (ਇਸ ਲਈ ਪ੍ਰਭੂ ਦੀ ਦਰਗਾਹ ਵਿਚ) ਸਥਾਨ ਪ੍ਰਾਪਤ ਨਹੀਂ ਕਰ ਸਕਦਾ ਅਤੇ ਜਮ ਦੇ ਦਰ 'ਤੇ ਬੰਨ੍ਹਿਆ ਹੋਇਆ ਸੱਟਾਂ ਖਾਂਦਾ ਹੈ। ਨਾਮ ਤੋਂ ਬਿਨਾ ਕੋਈ ਸੰਗੀ ਸਾਥੀ ਨਹੀਂ ਬਣਦਾ। ਨਾਮ ਨੂੰ ਧਿਆਉਣ ਵਾਲਾ (ਵਿਅਕਤੀ ਹੀ ਆਵਾਗਵਣ ਦੇ ਚੱਕਰ ਤੋਂ) ਮੁਕਤ ਹੁੰਦਾ ਹੈ। ੪। ਝੂਠੇ ਸਾਕਤ (ਮਨਮੁਖ ਵਿਅਕਤੀ) ਨੂੰ ਸੱਚ ਚੰਗਾ ਨਹੀਂ ਲਗਦਾ। ਦੁਬਿਧਾ (ਦ੍ਵੈਤ-ਭਾਵ) ਵਿਚ ਫਸਿਆ ਹੋਇਆ (ਬਾਰ-ਬਾਰ) ਆਉਂਦਾ ਜਾਂਦਾ ਹੈ (ਭਾਵ ਆਵਾਗਵਣ ਦੇ ਚੱਕਰ ਵਿਚ ਪੈਂਦਾ ਹੈ)। ਮੱਥੇ ਉਤੇ ਲਿਖਿਆ (ਕਰਮਾਂ ਦਾ) ਲੇਖ ਕੋਈ ਮਿਟਾ ਨਹੀਂ ਸਕਦਾ। (ਹਾਂ) ਗੁਰੂ ਦੀ ਸਿਖਿਆ ਮੁਕਤੀ ਪ੍ਰਦਾਨ ਕਰਾਉਣ ਵਾਲੀ ਹੈ। ੫।

ਪੇਕੇ ਘਰ ਵਿਚ (ਭਾਵ-ਇਸ ਸੰਸਾਰ ਵਿਚ) ਆਪਣੇ ਪਤੀ ਪਰਮੇਸ਼ਵਰ ਦੀ (ਜਿਸ ਸਾਧਕ ਰੂਪ ਇਸਤਰੀ ਨੇ) ਪਰਵਾਹ ਨਹੀਂ ਕੀਤੀ, (ਉਹ) ਝੂਠ (ਵਿਚ ਖਚਿਤ ਹੋਣ ਕਾਰਣ) ਵਿਛੜ ਗਈ ਹੈ ਅਤੇ ਢਾਹ ਮਾਰ ਮਾਰ ਕੇ ਰੋਂਦੀ ਹੈ। ਔਗੁਣਾਂ ਦੀ ਠਗੀ ਹੋਈ ਪਰਮਾਤਮਾ ਦੇ ਮਹਲ ਨੂੰ ਪ੍ਰਾਪਤ ਨਹੀਂ ਕਰ ਸਕਦੀ। (ਹਾਂ) ਸ਼੍ਰੇਸ਼ਠ ਗੁਣ (ਧਾਰਣ ਕਰਕੇ ਉਹ ਆਪਣੇ) ਔਗੁਣਾਂ ਨੂੰ ਬਖ਼ਸ਼ਵਾ ਸਕਦੀ ਹੈ। ੬। (ਜਿਸ ਸਾਧਕ ਰੂਪ ਇਸਤਰੀ) ਪੇਕੇ ਘਰ (ਭਾਵ ਸੰਸਾਰ ਵਿਚ) ਪ੍ਰੀਤਮ ਪ੍ਰਭੂ ਨੂੰ ਜਾਣ ਲਿਆ, (ਉਹ) ਗੁਰਮੁਖ (ਸਾਧਿਕਾ) ਤੱਤ੍ਵ ਵਿਚਾਰ (ਅਰਥਾਤ-ਵਾਸਤਵਿਕਤਾ) ਨੂੰ ਸਮਝਦੀ ਹੈ। (ਉਸ ਦਾ) ਆਵਾਗਵਣ ਰੁਕ ਜਾਂਦਾ ਹੈ ਅਤੇ (ਉਹ) ਸੱਚੇ ਨਾਮ ਵਿਚ ਸਮਾ ਜਾਂਦੀ ਹੈ। ੭। ਗੁਰਮੁਖ ਵਿਅਕਤੀ (ਵਾਸਤਵਿਕਤਾ ਨੂੰ) ਬੂਝ ਲੈਂਦਾ ਹੈ ਅਤੇ (ਉਸ) ਅਲੱਖ ਪ੍ਰਭੂ ਦਾ (ਹੋਰਨਾਂ ਦੁਆਰਾ) ਕਥਨ ਕਰਵਾਉਂਦਾ ਹੈ। ਸਤਿਸਰੂਪ ਪਰਮਾਤਮਾ ਨੂੰ ਸੱਚਾ (ਕਰਮ) ਹੀ ਚੰਗਾ ਲਗਦਾ ਹੈ। ਨਾਨਕ ਸੱਚੀ ਬੇਨਤੀ ਕਰਦਾ ਹੈ ਕਿ (ਪ੍ਰਭੂ ਦਾ) ਜਸ-ਗਾਨ ਕਰਨ ਵਾਲਿਆਂ ਨੂੰ ਸੱਚੇ ਪ੍ਰਭੂ ਦੀ ਪ੍ਰਾਪਤੀ ਹੋ ਜਾਂਦੀ ਹੈ। ੮।੧।

**ਮਾਝ ਮਹਲਾ ੩ ਘਰੁ ੧**

(ਜਿਸ ਉਤੇ ਪਰਮਾਤਮਾ ਦੀ) ਕ੍ਰਿਪਾ ਹੋਵੇ, (ਉਸ ਨੂੰ) ਸਤਿਗੁਰ ਮਿਲਾ ਦਿੰਦਾ ਹੈ, (ਫਿਰ ਉਹ) ਗੁਰੂ ਸ਼ਬਦ ਦੁਆਰਾ ਸੁਰਤਿ ਅਤੇ ਸੇਵਾ ਵਿਚ (ਆਪਣਾ) ਚਿਤ ਲਗਾਉਂਦਾ ਹੈ। (ਉਹ ਆਪਣੇ ਅੰਦਰੋਂ) ਹਉਮੈ ਨੂੰ ਮਾਰ ਕੇ ਮਾਇਆਵੀ ਮੋਹ ਖ਼ਤਮ ਕਰਦਾ ਹੈ ਅਤੇ ਸਦਾ ਆਤਮਿਕ ਸੁਖ ਹਾਸਲ ਕਰਦਾ ਹੈ। ੧। ਮੈਂ (ਆਪਣੇ) ਗੁਰੂ ਤੋਂ ਕੁਰਬਾਨ ਜਾਂਦਾ ਹਾਂ, ਵਾਰਨੇ ਜਾਂਦਾ ਹਾਂ। ਗੁਰੂ ਦੀ ਸਿਖਿਆ ਦੁਆਰਾ (ਬ੍ਰਹਮ ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ ਅਤੇ (ਸਾਧਕ) ਹਰ ਰੋਜ਼ (*ਅਨਦਿਨੁ*) ਹਰਿ ਦੇ ਗੁਣਾਂ ਦਾ ਗਾਨ ਕਰਨ ਲਗਦਾ ਹੈ। ੧ ਰਹਾਉ।

(ਜੋ ਵਿਅਕਤੀ) ਤਨ ਅਤੇ ਮਨ ਨੂੰ ਖੋਜਦਾ ਹੈ, ਤਾਂ (ਉਹ) ਨਾਮ ਦੀ ਪ੍ਰਾਪਤੀ ਕਰਦਾ ਹੈ, (ਉਹ ਇਧਰ ਉਧਰ) ਦੌੜਨ ਵਾਲੇ ਮਨ ਨੂੰ ਵਰਜ ਲੈਂਦਾ ਹੈ ਅਤੇ (ਉਸ ਨੂੰ) ਰੋਕ ਕੇ (ਪ੍ਰਭੂ ਨਾਲ ਜੋੜ

ਗੁਰ ਕੀ ਬਾਣੀ ਅਨਦਿਨੁ ਗਾਵੈ ਸਹਜੇ ਭਗਤਿ ਕਰਾਵਣਿਆ ॥੨॥
ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥
ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥੩॥

ਸਚਾ ਸਾਹਿਬੁ ਸਚੀ ਨਾਈ ॥ ਗੁਰ ਪਰਸਾਦੀ ਮੰਨਿ ਵਸਾਈ ॥
ਅਨਦਿਨੁ ਸਦਾ ਰਹੈ ਰੰਗਿ ਰਾਤਾ ਦਰਿ ਸਚੈ ਸੋਝੀ ਪਾਵਣਿਆ ॥੪॥
ਪਾਪ ਪੁੰਨ ਕੀ ਸਾਰ ਨ ਜਾਣੀ ॥ ਦੂਜੈ ਲਾਗੀ ਭਰਮਿ ਭੁਲਾਣੀ ॥
ਅਗਿਆਨੀ ਅੰਧਾ ਮਗੁ ਨ ਜਾਣੈ ਫਿਰਿ ਫਿਰਿ ਆਵਣ ਜਾਵਣਿਆ ॥੫॥

ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥ ਹਉਮੈ ਮੇਰਾ ਠਾਕਿ ਰਹਾਇਆ ॥
ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥੬॥
ਹਉਮੈ ਮਾਰਿ ਮੰਨਿ ਵਸਾਇਆ ॥ ਗੁਰ ਚਰਣੀ ਸਦਾ ਚਿਤੁ ਲਾਇਆ ॥
ਗੁਰ ਕਿਰਪਾ ਤੇ ਮਨੁ ਤਨੁ ਨਿਰਮਲੁ ਨਿਰਮਲ ਨਾਮੁ ਧਿਆਵਣਿਆ ॥੭॥
ਜੀਵਣੁ ਮਰਣਾ ਸਭੁ ਤੁਧੈ ਤਾਈ ॥ ਜਿਸੁ ਬਖਸੇ ਤਿਸੁ ਦੇ ਵਡਿਆਈ ॥
ਨਾਨਕ ਨਾਮੁ ਧਿਆਇ ਸਦਾ ਤੂੰ ਜੰਮਣੁ ਮਰਣੁ ਸਵਾਰਣਿਆ ॥੮॥੧॥੨॥

ਮਾਝ ਮਹਲਾ ੩ ॥
ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ॥ ਬਿਨੁ ਤਕੜੀ ਤੋਲੈ ਸੰਸਾਰਾ ॥
ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਹਰਿ ਕਾ ਨਾਮੁ ਮੰਨਿ ਵਸਾਵਣਿਆ ॥
ਜੋ ਸਚਿ ਲਾਗੇ ਸੇ ਅਨਦਿਨੁ ਜਾਗੇ ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥

ਆਪਿ ਸੁਣੈ ਤੈ ਆਪੇ ਵੇਖੈ ॥ ਜਿਸ ਨੋ ਨਦਰਿ ਕਰੇ ਸੋਈ ਜਨੁ ਲੇਖੈ ॥
ਆਪੇ ਲਾਇ ਲਏ ਸੋ ਲਾਗੈ ਗੁਰਮੁਖਿ ਸਚੁ ਕਮਾਵਣਿਆ ॥੨॥
ਜਿਸੁ ਆਪਿ ਭੁਲਾਏ ਸੁ ਕਿਥੈ ਹਥੁ ਪਾਏ ॥ ਪੂਰਬਿ ਲਿਖਿਆ ਸੁ ਮੇਟਣਾ ਨ ਜਾਏ ॥

Sri Satguru Jagjit Singh Ji eLibrary NamdhariElibrary@gmail.com

ਦਿੰਦਾ) ਹੈ। (ਉਹ) ਗੁਰੂ ਦੀ ਬਾਣੀ ਨੂੰ ਹਰ ਰੋਜ਼ (*ਅਨਦਿਨੁ*) ਗਾਉਂਦਾ ਹੈ ਅਤੇ ਸਹਿਜ ਸੁਭਾ ਭਗਤੀ ਕਰਦਾ ਹੈ।੨। ਇਸ ਸ਼ਰੀਰ ਵਿਚ ਅਣਗਿਣਤ ਵਸਤੂਆਂ ਪਈਆਂ ਹੋਈਆਂ ਹਨ। ਗੁਰੂ ਦੀ ਮਤਿ ਰਾਹੀਂ (ਜੇ) ਸਤਿਸਰੂਪ ਪ੍ਰਭੂ ਮਿਲ ਪਏ, ਤਾਂ ਹੀ (ਅੰਦਰਲੀਆਂ ਵਸਤੂਆਂ) ਦਿਸ ਪੈਂਦੀਆਂ ਹਨ। (ਇਸ ਸ਼ਰੀਰ ਦੇ) ਨੌਂ ਦਰਵਾਜ਼ੇ (ਛਿਦ੍ਰ ਅਥਵਾ ਗੋਲਕ) ਹਨ (ਜਿਨ੍ਹਾਂ ਦੀਆਂ ਕਾਰਜ ਸੀਮਾਵਾਂ ਤੋਂ ਉੱਚਾ ਉਠਣ ਨਾਲ) ਦਸਮ ਦੁਆਰਾ ਵਿਚ ਪਹੁੰਚ ਕੇ ਮੁਕਤ ਅਵਸਥਾ ਪ੍ਰਾਪਤ ਹੁੰਦੀ ਹੈ (ਅਰਥਾਤ ਵਿਕਾਰਾਂ ਦੇ ਪ੍ਰਭਾਵ ਤੋਂ ਪਰੇ ਹੋ ਜਾਈਦਾ ਹੈ), ਉਦੋਂ ਅਨਹਦ ਸ਼ਬਦ ਨੂੰ ਵਜਾਉਣ (ਅਰਥਾਤ ਸੁਰਤਿ ਜੋੜਨ) ਵਾਲਾ ਬਣੀਦਾ ਹੈ।੩।

(ਪਰਮਾਤਮਾ) ਸੱਚਾ ਸੁਆਮੀ ਹੈ (ਅਤੇ ਉਸ ਦੇ) ਨਾਮ (ਦੀ ਪ੍ਰਤਿਸ਼ਠਾ) ਵੀ ਸੱਚੀ ਹੈ, ਗੁਰੂ ਦੀ ਕ੍ਰਿਪਾ ਨਾਲ ਹੀ (ਉਹ) ਮਨ ਵਿਚ ਵਸਦੀ ਹੈ। ਫਿਰ (ਅਜਿਹੇ ਮਨ ਵਾਲਾ ਸਾਧਕ) ਹਰ ਰੋਜ਼ (*ਅਨਦਿਨੁ*) ਪ੍ਰਭੂ ਦੇ ਪ੍ਰੇਮ ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਸਤਿਸਰੂਪ ਪਰਮਾਤਮਾ ਦੇ ਦੁਆਰ ਦੀ ਸੋਝੀ ਪ੍ਰਾਪਤ ਕਰਦਾ ਹੈ।੪। (ਜਿਸ ਵਿਅਕਤੀ ਨੇ) ਪਾਪ ਅਤੇ ਪੁੰਨ (ਮਾੜੇ ਅਤੇ ਚੰਗੇ) ਕਰਮਾਂ ਦੀ ਵਾਸਤਵਿਕਤਾ (*ਸਾਰ*) ਨੂੰ ਨਹੀਂ ਸਮਝਿਆ, (ਉਸ ਦੀ ਸੁਰਤਿ) ਦ੍ਵੈਤ ਭਾਵ ਵਿਚ ਲਗਣ ਕਰਕੇ ਭੁਲੀ ਰਹਿੰਦੀ ਹੈ। ਗਿਆਨ ਤੋਂ ਵਾਂਝਿਆ ਅਗਿਆਨੀ ਵਿਅਕਤੀ ਸਹੀ ਮਾਰਗ ਨੂੰ ਨਹੀਂ ਸਮਝਦਾ ਅਤੇ ਬਾਰ-ਬਾਰ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ।੫।

ਗੁਰੂ ਦੀ ਸੇਵਾ ਨਾਲ ਹਮੇਸ਼ਾ ਸੁਖ ਪਾਈਦਾ ਹੈ ਅਤੇ ਹਉਮੈ ਤੇ ਮਮਤਾ ਦੀ ਭਾਵਨਾ ਨੂੰ ਰੋਕ ਕੇ ਰਖਿਆ ਜਾ ਸਕੀਦਾ ਹੈ। ਗੁਰੂ ਦੀ ਸਿਖਿਆ ਨਾਲ (ਅਗਿਆਨ ਦਾ) ਹਨੇਰਾ ਖ਼ਤਮ ਹੋ ਜਾਂਦਾ ਹੈ ਅਤੇ ਕਠੋਰ ਮਾਇਆਵੀ ਦਰਵਾਜ਼ੇ ਖੁਲ੍ਹ ਜਾਂਦੇ ਹਨ।੬। (ਅਜਿਹੇ ਸਾਧਕ) ਹਉਮੈ ਨੂੰ ਮਾਰ ਕੇ (ਪਰਮਾਤਮਾ ਦਾ ਨਾਮ) ਮਨ ਵਿਚ ਵਸਾ ਲੈਂਦੇ ਹਨ ਅਤੇ ਸਦਾ ਆਪਣਾ ਚਿੱਤ ਗੁਰੂ ਦੇ ਚਰਣਾਂ ਨਾਲ ਜੋੜੀ ਰਖਦੇ ਹਨ। ਗੁਰੂ ਦੀ ਕ੍ਰਿਪਾ ਨਾਲ ਉਨ੍ਹਾਂ ਦਾ ਤਨ ਮਨ ਪਵਿਤਰ ਹੋ ਜਾਂਦਾ ਹੈ ਅਤੇ (ਉਹ ਸਾਧਕ) ਨਿਰਮਲ ਨਾਮ ਨੂੰ ਧਿਆਉਣ ਵਾਲੇ ਬਣ ਜਾਂਦੇ ਹਨ।੭। (ਹੇ ਪਰਮਾਤਮਾ!) ਜੀਉਣਾ ਅਤੇ ਮਰਣਾ ਸਭ ਤੇਰੇ ਵਸ ਵਿਚ ਹੈ। ਜਿਸ ਉਤੇ (ਤੇਰੀ) ਬਖ਼ਸ਼ਿਸ਼ ਹੁੰਦੀ ਹੈ, ਉਸੇ ਨੂੰ ਵਡਿਆਈ ਦਿੰਦਾ ਹੈ। ਹੇ ਨਾਨਕ! ਤੂੰ ਸਦਾ ਨਾਮ ਦੀ ਆਰਾਧਨਾ ਕਰਦਾ ਰਹਿ (ਕਿਉਂਕਿ ਨਾਮ) ਜਨਮ ਅਤੇ ਮਰਨ ਨੂੰ ਸਵਾਰ ਦਿੰਦਾ ਹੈ।੮।੧।੨।

**ਮਾਝ ਮਹਲਾ ੩**

ਮੇਰਾ ਪ੍ਰਭੂ ਪਵਿਤਰ, ਅਗਮ ਅਤੇ ਅਪਾਰ ਹੈ। ਉਹ ਬਿਨਾ ਤਕੜੀ ਦੇ ਸੰਸਾਰ ਨੂੰ ਤੋਲ ਰਿਹਾ ਹੈ (ਭਾਵ-ਉਹ ਜਾਣੀ ਜਾਣ ਹੈ, ਕਿਸੇ ਨੂੰ ਪਰਖਣ ਲਈ ਉਸ ਨੂੰ ਕਿਸੇ ਸਾਧਨ ਦੀ ਲੋੜ ਨਹੀਂ ਹੈ।) ਇਸ ਭੇਦ ਨੂੰ ਉਹੀ ਸਮਝਦਾ ਹੈ (ਜੋ) ਗੁਰਮੁਖ ਹੁੰਦਾ ਹੈ। ਉਹ ਗੁਣਾਂ ਦਾ ਬਖਾਨ ਕਰਕੇ ਗੁਣਾਂ ਵਾਲੇ (*ਗੁਣੀ*-ਪਰਮਾਤਮਾ) ਵਿਚ ਹੀ ਸਮਾ ਜਾਂਦਾ ਹੈ।੧। ਮੈਂ ਉਨ੍ਹਾਂ ਤੋਂ ਕੁਰਬਾਨ ਹਾਂ, ਨਿਛਾਵਰ ਹਾਂ, ਜੋ ਹਰਿ ਦਾ ਨਾਮ ਮਨ ਵਿਚ ਵਸਾਉਣ ਵਾਲੇ ਹਨ। ਜੋ ਸਤਿਸਰੂਪ ਪਰਮਾਤਮਾ ਵਿਚ ਸੁਰਤਿ ਲਗਾਈ ਰਖਦੇ ਹਨ, ਉਹ ਹਰ ਵਕਤ (*ਅਨਦਿਨੁ*) (ਮਾਇਆਵੀ ਪ੍ਰਭਾਵ) ਪ੍ਰਤਿ ਸਚੇਤ ਰਹਿੰਦੇ ਹਨ ਅਤੇ ਸੱਚੇ ਪਰਮਾਤਮਾ ਦੇ ਦੁਆਰ ਉਤੇ ਸ਼ੋਭਾ ਪਾਉਂਦੇ ਹਨ।੧। ਰਹਾਉ।

(ਉਹ) ਆਪ ਹੀ (ਸਭ ਦੀਆਂ ਸਮਸਿਆਵਾਂ ਨੂੰ) ਸੁਣਦਾ ਹੈ ਅਤੇ ਆਪ ਹੀ ਵੇਖਦਾ ਹੈ (ਅਰਥਾਤ-ਸੰਭਾਲ ਕਰਦਾ ਹੈ)। ਜਿਸ ਉਤੇ (ਪਰਮਾਤਮਾ) ਕ੍ਰਿਪਾ ਕਰਦਾ ਹੈ, ਉਹੀ ਪ੍ਰਵਾਨ ਚੜ੍ਹਦਾ ਹੈ। (ਜਿਸ ਨੂੰ ਪਰਮਾਤਮਾ) ਆਪ ਆਪਣੇ ਨਾਲ ਲਗਾ ਲੈਂਦਾ ਹੈ, ਉਹ ਉਸ ਨਾਲ ਲਗਿਆ ਹੀ ਰਹਿੰਦਾ ਹੈ ਅਤੇ ਗੁਰੂ ਦੀ ਸਿਖਿਆ ਦੁਆਰਾ ਸੱਚੇ ਨਾਮ ਦੀ ਕਮਾਈ ਕਰਦਾ ਹੈ।੨। ਜਿਸ (ਵਿਅਕਤੀ) ਨੂੰ ਪ੍ਰਭੂ ਆਪ ਭੁਲਾ ਦੇਵੇ (ਉਹ) ਕਿਥੇ ਹੱਥ ਪਾਏ? (ਅਰਥਾਤ ਆਪਣੇ ਆਪ ਨੂੰ ਬਚਾਉਣ ਲਈ ਕਿਸ ਦੀ ਸਹਾਇਤਾ ਲਏ)? ਪਿਛਲੇ (ਜਨਮਾਂ ਦੇ ਕਰਮਾਂ ਵਜੋਂ) ਲਿਖਿਆ ਲੇਖ ਮਿਟਾਇਆ ਨਹੀਂ

Sri Satguru Jagjit Singh Ji eLibrary NamdhariElibrary@gmail.com

ਜਿਨ ਸਤਿਗੁਰੁ ਮਿਲਿਆ ਸੇ ਵਡਭਾਗੀ ਪੂਰੈ ਕਰਮਿ ਮਿਲਾਵਣਿਆ ॥੩॥

ਪੇਈਅੜੈ ਧਨ ਅਨਦਿਨੁ ਸੁਤੀ ॥ ਕੰਤਿ ਵਿਸਾਰੀ ਅਵਗਣਿ ਮੁਤੀ ॥
ਅਨਦਿਨੁ ਸਦਾ ਫਿਰੈ ਬਿਲਲਾਦੀ ਬਿਨੁ ਪਿਰ ਨੀਦ ਨ ਪਾਵਣਿਆ ॥੪॥
ਪੇਈਅੜੈ ਸੁਖਦਾਤਾ ਜਾਤਾ ॥ ਹਉਮੈ ਮਾਰਿ ਗੁਰ ਸਬਦਿ ਪਛਾਤਾ ॥
ਸੇਜ ਸੁਹਾਵੀ ਸਦਾ ਪਿਰੁ ਰਾਵੇ ਸਚੁ ਸੀਗਾਰੁ ਬਣਾਵਣਿਆ ॥੫॥

ਲਖ ਚਉਰਾਸੀਹ ਜੀਅ ਉਪਾਏ ॥ ਜਿਸ ਨੋ ਨਦਰਿ ਕਰੇ ਤਿਸੁ ਗੁਰੂ ਮਿਲਾਏ ॥
ਕਿਲਬਿਖ ਕਾਟਿ ਸਦਾ ਜਨ ਨਿਰਮਲ ਦਰਿ ਸਚੈ ਨਾਮਿ ਸੁਹਾਵਣਿਆ ॥੬॥
ਲੇਖਾ ਮਾਗੈ ਤਾ ਕਿਨਿ ਦੀਐ ॥ ਸੁਖੁ ਨਾਹੀ ਫੁਨਿ ਦੂਐ ਤੀਐ ॥
ਆਪੇ ਬਖਸਿ ਲਏ ਪ੍ਰਭੁ ਸਾਚਾ ਆਪੇ ਬਖਸਿ ਮਿਲਾਵਣਿਆ ॥੭॥
ਆਪਿ ਕਰੇ ਤੈ ਆਪਿ ਕਰਾਏ ॥ ਪੂਰੇ ਗੁਰ ਕੈ ਸਬਦਿ ਮਿਲਾਏ ॥
ਨਾਨਕ ਨਾਮੁ ਮਿਲੈ ਵਡਿਆਈ ਆਪੇ ਮੇਲਿ ਮਿਲਾਵਣਿਆ ॥੮॥੨॥੩॥

ਮਾਝ ਮਹਲਾ ੩ ॥
ਇਕੋ ਆਪਿ ਫਿਰੈ ਪਰਛੰਨਾ ॥ ਗੁਰਮੁਖਿ ਵੇਖਾ ਤਾ ਇਹੁ ਮਨੁ ਭਿੰਨਾ ॥
ਤ੍ਰਿਸਨਾ ਤਜਿ ਸਹਜ ਸੁਖੁ ਪਾਇਆ ਏਕੋ ਮੰਨਿ ਵਸਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਇਕਸੁ ਸਿਉ ਚਿਤੁ ਲਾਵਣਿਆ ॥
ਗੁਰਮਤੀ ਮਨੁ ਇਕਤੁ ਘਰਿ ਆਇਆ ਸਚੈ ਰੰਗਿ ਰੰਗਾਵਣਿਆ ॥੧॥ ਰਹਾਉ ॥

ਇਹੁ ਜਗੁ ਭੂਲਾ ਤੈਂ ਆਪਿ ਭੁਲਾਇਆ ॥ ਇਕੁ ਵਿਸਾਰਿ ਦੂਜੈ ਲੋਭਾਇਆ ॥
ਅਨਦਿਨੁ ਸਦਾ ਫਿਰੈ ਭ੍ਰਮਿ ਭੂਲਾ ਬਿਨੁ ਨਾਵੈ ਦੁਖੁ ਪਾਵਣਿਆ ॥੨॥
ਜੋ ਰੰਗਿ ਰਾਤੇ ਕਰਮ ਬਿਧਾਤੇ ॥ ਗੁਰ ਸੇਵਾ ਤੇ ਜੁਗ ਚਾਰੇ ਜਾਤੇ ॥
ਜਿਸ ਨੋ ਆਪਿ ਦੇਇ ਵਡਿਆਈ ਹਰਿ ਕੈ ਨਾਮਿ ਸਮਾਵਣਿਆ ॥੩॥

ਮਾਇਆ ਮੋਹਿ ਹਰਿ ਚੇਤੈ ਨਾਹੀ ॥ ਜਮਪੁਰਿ ਬਧਾ ਦੁਖ ਸਹਾਹੀ ॥
ਅੰਨਾ ਬੋਲਾ ਕਿਛੁ ਨਦਰਿ ਨ ਆਵੈ ਮਨਮੁਖ ਪਾਪਿ ਪਚਾਵਣਿਆ ॥੪॥

Sri Satguru Jagjit Singh Ji eLibrary NamdhariElibrary@gmail.com

ਜਾ ਸਕਦਾ। ਜਿਨ੍ਹਾਂ ਨੂੰ (ਸੱਚਾ) ਸਤਿਗੁਰੂ ਮਿਲਿਆ ਹੈ, ਉਹ ਵਡਿਆਂ ਭਾਗਾਂ ਵਾਲੇ ਹਨ, ਪੂਰੀ ਤਰ੍ਹਾਂ ਬਖ਼ਸ਼ਿਸ਼ ਕਰਕੇ (ਪ੍ਰਭੂ ਆਪ ਹੀ) ਮਿਲਾਉਣ ਵਾਲਾ ਹੈ।੩।

(ਸੰਸਾਰ ਰੂਪ) ਪੇਕੇ ਘਰ ਵਿਚ ਜਿਹੜੀ (ਜੀਵ ਰੂਪ) ਇਸਤਰੀ (*ਧਨ*) ਹਰ ਰੋਜ਼ (ਮਾਇਆਵੀ ਪ੍ਰਭਾਵ ਅਧੀਨ) ਸੁਤੀ ਰਹਿੰਦੀ ਹੈ, (ਉਹ) ਪਤੀ ਨੂੰ ਭੁਲਾ ਕੇ ਔਗੁਣਾਂ ਕਾਰਣ ਤਿਆਗੀ ਹੋਈ (*ਮੁਤੀ*) ਹੁੰਦੀ ਹੈ। ਹਰ ਵੇਲੇ ਉਹ ਵਿਲਕਦੀ ਫਿਰਦੀ ਹੈ ਅਤੇ ਪ੍ਰੀਤਮ ਤੋਂ ਬਿਨਾ ਉਸ ਨੂੰ ਨੀਂਦਰ ਨਹੀਂ ਪੈਂਦੀ ਹੈ।੪। ਜਿਸ (ਜੀਵ ਰੂਪ ਇਸਤਰੀ ਨੇ) ਇਸ ਸੰਸਾਰ (*ਪੇਈਅੜੈ*) ਵਿਚ ਪਰਮਾਤਮਾ ਨੂੰ ਜਾਣ ਲਿਆ ਹੈ, (ਉਸ ਨੇ) ਹਉਮੈ ਨੂੰ ਮਾਰ ਕੇ ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਨੂੰ) ਪਛਾਣ ਲਿਆ ਹੈ। (ਉਸ ਦੇ ਹਿਰਦੇ ਦੀ) ਸੇਜ ਸੋਹਣੀ ਬਣ ਜਾਂਦੀ ਹੈ, ਸਦਾ ਪਤੀ ਰੂਪ ਪਰਮੇਸ਼ਵਰ ਦਾ ਸੰਜੋਗ ਸੁਖ ਮਾਣਦੀ ਰਹਿੰਦੀ ਹੈ ਅਤੇ ਸੱਚੇ ਨਾਮ ਦਾ ਸ਼ਿੰਗਾਰ ਕਰਦੀ ਹੈ।੫।

ਪਰਮਾਤਮਾ ਨੇ ਚੌਰਾਸੀ ਲਖ (ਜੂਨਾਂ ਦੇ) ਜੀਵ ਪੈਦਾ ਕੀਤੇ ਹਨ। (ਉਹ) ਜਿਸ ਉਤੇ ਕ੍ਰਿਪਾ ਕਰਦਾ ਹੈ, ਉਸ ਦਾ ਗੁਰੂ ਨਾਲ ਮਿਲਾਪ ਕਰਾਉਂਦਾ ਹੈ। (ਉਹ) ਸਾਧਕ ਪਾਪਾਂ (*ਕਿਲਬਿਖ*) ਨੂੰ ਕਟ ਕੇ ਸਦਾ ਨਿਰਮਲ ਹੋ ਜਾਂਦੇ ਹਨ ਅਤੇ ਸੱਚੇ ਪਰਮਾਤਮਾ ਦੇ ਦੁਆਰ ਉਤੇ ਨਾਮ ਰਾਹੀਂ ਸ਼ੋਭਾ ਪ੍ਰਾਪਤ ਕਰਦੇ ਹਨ। ।੬। (ਜਦੋਂ ਪਰਮਾਤਮਾ ਕੀਤੇ ਕਰਮਾਂ ਦਾ) ਲੇਖਾ ਮੰਗੇਗਾ ਤਾਂ (ਉਸ ਲੇਖੇ ਨੂੰ) ਦੇਣ ਦੇ ਕੌਣ (ਸਮਰਥ ਹੈ?) (ਅਰਥਾਤ ਕੋਈ ਵੀ ਸਮਰਥ ਨਹੀਂ ਹੈ)। ਫਿਰ ਦੋ ਤਿੰਨ ਗਿਣਨ ਵਿਚ (ਭਾਵ-ਲੇਖਾ ਦੇਣ ਵਿਚ) ਵੀ ਕੋਈ ਸੁਖ ਨਹੀਂ ਹੈ। (ਪਰ ਜੇ) ਸਤਿਸਰੂਪ ਪਰਮਾਤਮਾ ਆਪ ਹੀ ਮਿਹਰ ਕਰ ਦੇਵੇ (ਤਾਂ) ਆਪ ਹੀ ਬਖ਼ਸ਼ਿਸ਼ ਕਰਕੇ (ਆਪਣੇ ਨਾਲ) ਮਿਲਾ ਲੈਂਦਾ ਹੈ।੭। (ਪਰਮਾਤਮਾ ਸਭ ਕੁਝ) ਆਪ ਕਰਦਾ ਹੈ ਅਤੇ ਆਪ ਹੀ ਕਰਾਉਂਦਾ ਹੈ। ਪੂਰੇ ਗੁਰੂ ਦੇ ਸ਼ਬਦ ਦੁਆਰਾ (ਆਪਣੇ ਨਾਲ) ਮਿਲਾ ਲੈਂਦਾ ਹੈ। ਹੇ ਨਾਨਕ! ਨਾਮ ਦੀ ਆਰਾਧਨਾ ਨਾਲ (ਸਾਧਕ ਨੂੰ) ਪ੍ਰਤਿਸ਼ਠਾ ਮਿਲਦੀ ਹੈ, (ਉਸ ਨੂੰ ਪ੍ਰਭੂ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ।੮।੨।੩।

**ਮਾਝ ਮਹਲਾ ੩**

(ਪਰਮਾਤਮਾ) ਇਕੋ ਇਕ ਆਪ ਹੀ ਢਕੇ ਹੋਏ ਜਾਂ ਅਦ੍ਰਿਸ਼ਟ ਰੂਪ (*ਪਰਛੰਨਾ*) ਵਿਚ ਵਿਚਰ ਰਿਹਾ ਹੈ। (ਜਿਨ੍ਹਾਂ ਨੇ) ਗੁਰੂ ਦੀ ਸਿਖਿਆ ਰਾਹੀਂ (ਅਦ੍ਰਿਸ਼ਟ ਨੂੰ) ਦੇਖ ਲਿਆ ਹੈ ਤਾਂ (ਉਨ੍ਹਾਂ ਦਾ) ਇਹ ਮਨ ਭਿਜ ਗਿਆ ਹੈ। (ਉਨ੍ਹਾਂ ਨੇ) ਤ੍ਰਿਸ਼ਨਾ ਨੂੰ ਛਡ ਕੇ ਸਹਿਜ ਸੁਖ ਪ੍ਰਾਪਤ ਕਰ ਲਿਆ ਹੈ ਅਤੇ ਇਕੋ (ਪਰਮਾਤਮਾ) ਨੂੰ ਮਨ ਵਿਚ ਵਸਾ ਲਿਆ ਹੈ।੧। ਮੈਂ (ਉਨ੍ਹਾਂ ਤੋਂ) ਕੁਰਬਾਨ ਜਾਂਦਾ ਹਾਂ, ਵਾਰਨੇ ਜਾਂਦਾ ਹਾਂ (ਜਿਨ੍ਹਾਂ ਨੇ) ਇਕੋ (ਪਰਮਾਤਮਾ) ਨਾਲ ਚਿਤ ਲਗਾਇਆ ਹੋਇਆ ਹੈ। ਗੁਰੂ ਦੀ ਮਤਿ ਰਾਹੀਂ (ਜਿਨ੍ਹਾਂ ਦਾ ਮਨ) ਇਕ (ਪਰਮਾਤਮਾ ਦੇ) ਘਰ ਵਿਚ ਕੇਂਦਰਿਤ ਹੋ ਗਿਆ ਹੈ, (ਉਹ) ਸਤਿਸਰੂਪ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗੇ ਗਏ ਹਨ।੧। ਰਹਾਉ।

ਇਹ ਸੰਸਾਰ ਭੁਲਿਆ ਹੋਇਆ ਹੈ, (ਪਰ ਇਸ ਨੂੰ ਹੇ ਪ੍ਰਭੂ!) ਤੂੰ ਆਪ ਹੀ ਭੁਲਾਇਆ ਹੋਇਆ ਹੈ। (ਤੈਨੂੰ) ਇਕ ਨੂੰ ਭੁਲਾ ਕੇ ਦ੍ਵੈਤ-ਭਾਵ (ਅਰਥਾਤ-ਮਾਇਆ) ਵਿਚ ਫਸਿਆ ਹੋਇਆ ਹੈ। (ਇਹ ਜਗਤ) ਹਰ ਰੋਜ਼ (ਭਾਵ-ਹਰ ਵੇਲੇ) ਭਰਮ ਵਿਚ ਭੁਲਿਆ ਹੋਇਆ ਹੈ ਅਤੇ ਨਾਮ (ਦੀ ਆਰਾਧਨਾ) ਤੋਂ ਬਿਨਾ ਦੁਖ ਪਾ ਰਿਹਾ ਹੈ।੨। ਜੋ ਕਰਮਾਂ ਅਨੁਸਾਰ ਜੀਵਨ ਪ੍ਰਦਾਨ ਕਰਨ ਵਾਲੇ (ਪ੍ਰਭੂ) ਦੇ ਪ੍ਰੇਮ-ਰੰਗ ਵਿਚ ਰੰਗੇ ਹੋਏ ਹਨ, ਉਹ ਗੁਰੂ ਦੀ ਸੇਵਾ ਕਰਨ 'ਤੇ ਚੌਹਾਂ ਯੁਗਾਂ ਵਿਚ ਜਾਣੇ ਜਾਂਦੇ ਹਨ। (ਅਰਥਾਤ-ਪ੍ਰਸਿੱਧ ਹੋ ਜਾਂਦੇ ਹਨ)। ਜਿਸ ਨੂੰ (ਪਰਮਾਤਮਾ) ਆਪ ਵਡਿਆਈ ਦਿੰਦਾ ਹੈ, (ਉਹ) ਹਰਿ-ਨਾਮ ਵਿਚ ਸਮਾ ਜਾਂਦਾ ਹੈ।੩ ।

(ਜੋ ਮਨੁੱਖ) ਮਾਇਆ ਦੇ ਮੋਹ ਕਾਰਣ ਪਰਮਾਤਮਾ ਨੂੰ ਯਾਦ ਨਹੀਂ ਕਰਦਾ, ਉਹ ਜਮਪੁਰੀ ਵਿਚ ਬੰਨ੍ਹਿਆ ਹੋਇਆ ਦੁਖ ਸਹਿਨ ਕਰਦਾ ਹੈ। (ਉਸ) ਅੰਨ੍ਹੇ ਅਤੇ ਡੋਰੇ ਨੂੰ ਕੁਝ ਵੀ ਨਜ਼ਰ ਨਹੀਂ ਆਉਂਦਾ। (ਅਜਿਹਾ) ਮਨਮੁਖ (ਵਿਅਕਤੀ) ਪਾਪਾਂ ਵਿਚ ਹੀ ਖਪਦਾ ਰਹਿੰਦਾ ਹੈ।੪। ਇਕ (ਮਨੁੱਖ

Sri Satguru Jagjit Singh Ji eLibrary NamdhariElibrary@gmail.com

ਇਕਿ ਰੰਗਿ ਰਾਤੇ ਜੋ ਤੁਧੁ ਆਪਿ ਲਿਵ ਲਾਏ ॥ ਭਾਇ ਭਗਤਿ ਤੇਰੈ ਮਨਿ ਭਾਏ ॥
ਸਤਿਗੁਰੁ ਸੇਵਨਿ ਸਦਾ ਸੁਖਦਾਤਾ ਸਭ ਇਛਾ ਆਪਿ ਪੁਜਾਵਣਿਆ ॥੫॥

ਹਰਿ ਜੀਉ ਤੇਰੀ ਸਦਾ ਸਰਣਾਈ ॥ ਆਪੇ ਬਖਸਿਹਿ ਦੇ ਵਡਿਆਈ ॥
ਜਮਕਾਲੁ ਤਿਸੁ ਨੇੜਿ ਨ ਆਵੈ ਜੋ ਹਰਿ ਹਰਿ ਨਾਮੁ ਧਿਆਵਣਿਆ ॥੬॥
ਅਨਦਿਨੁ ਰਾਤੇ ਜੋ ਹਰਿ ਭਾਏ ॥ ਮੇਰੈ ਪ੍ਰਭਿ ਮੇਲੇ ਮੇਲਿ ਮਿਲਾਏ ॥
ਸਦਾ ਸਦਾ ਸਚੇ ਤੇਰੀ ਸਰਣਾਈ ਤੂੰ ਆਪੇ ਸਚੁ ਬੁਝਾਵਣਿਆ ॥੭॥
ਜਿਨ ਸਚੁ ਜਾਤਾ ਸੇ ਸਚਿ ਸਮਾਣੇ ॥ ਹਰਿ ਗੁਣ ਗਾਵਹਿ ਸਚੁ ਵਖਾਣੇ ॥
ਨਾਨਕ ਨਾਮਿ ਰਤੇ ਬੈਰਾਗੀ ਨਿਜ ਘਰਿ ਤਾੜੀ ਲਾਵਣਿਆ ॥੮॥੩॥੪॥

ਮਾਝ ਮਹਲਾ ੩ ॥
ਸਬਦਿ ਮਰੈ ਸੁ ਮੁਆ ਜਾਪੈ ॥ ਕਾਲੁ ਨ ਚਾਪੈ ਦੁਖੁ ਨ ਸੰਤਾਪੈ ॥
ਜੋਤੀ ਵਿਚਿ ਮਿਲਿ ਜੋਤਿ ਸਮਾਣੀ ਸੁਣਿ ਮਨ ਸਚਿ ਸਮਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਹਰਿ ਕੈ ਨਾਇ ਸੋਭਾ ਪਾਵਣਿਆ ॥
ਸਤਿਗੁਰੁ ਸੇਵਿ ਸਚਿ ਚਿਤੁ ਲਾਇਆ ਗੁਰਮਤੀ ਸਹਜਿ ਸਮਾਵਣਿਆ ॥੧॥ ਰਹਾਉ ॥

ਕਾਇਆ ਕਚੀ ਕਚਾ ਚੀਰੁ ਹੰਢਾਏ ॥ ਦੂਜੈ ਲਾਗੀ ਮਹਲੁ ਨ ਪਾਏ ॥
ਅਨਦਿਨੁ ਜਲਦੀ ਫਿਰੈ ਦਿਨੁ ਰਾਤੀ ਬਿਨੁ ਪਿਰ ਬਹੁ ਦੁਖੁ ਪਾਵਣਿਆ ॥੨॥
ਦੇਹੀ ਜਾਤਿ ਨ ਆਗੈ ਜਾਏ ॥ ਜਿਥੈ ਲੇਖਾ ਮੰਗੀਐ ਤਿਥੈ ਛੁਟੈ ਸਚੁ ਕਮਾਏ ॥
ਸਤਿਗੁਰੁ ਸੇਵਨਿ ਸੇ ਧਨਵੰਤੇ ਐਥੈ ਓਥੈ ਨਾਮਿ ਸਮਾਵਣਿਆ ॥੩॥

ਭੈ ਭਾਇ ਸੀਗਾਰੁ ਬਣਾਏ ॥ ਗੁਰ ਪਰਸਾਦੀ ਮਹਲੁ ਘਰੁ ਪਾਏ ॥
ਅਨਦਿਨੁ ਸਦਾ ਰਵੈ ਦਿਨੁ ਰਾਤੀ ਮਜੀਠੈ ਰੰਗੁ ਬਣਾਵਣਿਆ ॥੪॥
ਸਭਨਾ ਪਿਰੁ ਵਸੈ ਸਦਾ ਨਾਲੇ ॥ ਗੁਰ ਪਰਸਾਦੀ ਕੋ ਨਦਰਿ ਨਿਹਾਲੇ ॥
ਮੇਰਾ ਪ੍ਰਭੁ ਅਤਿ ਊਚੋ ਊਚਾ ਕਰਿ ਕਿਰਪਾ ਆਪਿ ਮਿਲਾਵਣਿਆ ॥੫॥

ਅਜਿਹੇ ਹਨ ਜੋ ਤੇਰੇ ਪ੍ਰੇਮ) ਰੰਗ ਵਿਚ ਰੰਗੇ ਹੋਏ ਹਨ ਅਤੇ ਜਿਨ੍ਹਾਂ ਨੂੰ ਤੂੰ ਆਪ ਆਪਣੀ ਲਿਵ ਵਿਚ ਲਗਾਇਆ ਹੋਇਆ ਹੈ। (ਉਹ) ਪ੍ਰੇਮ (*ਭਾਇ*) ਭਗਤੀ ਕਾਰਣ ਤੇਰੇ ਮਨ ਨੂੰ ਚੰਗੇ ਲਗਦੇ ਹਨ। (ਉਹ) ਸਦਾ ਸੁਖਦੇਣ ਵਾਲੇ ਸਤਿਗੁਰੂ ਦੀ ਸੇਵਾ ਕਰਦੇ ਹਨ ਅਤੇ (ਤੂੰ) ਆਪ ਹੀ (ਉਨ੍ਹਾਂ ਦੀ) ਇੱਛਾ ਦੀ ਪੂਰਤੀ ਕਰਨ ਵਾਲਾ ਹੈ। ੫।

ਹੇ ਪ੍ਰਭੂ ! (ਸਭ ਜੀਵ) ਸਦਾ ਤੇਰੀ ਸ਼ਰਣ ਵਿਚ ਪਏ ਹਨ। (ਤੂੰ) ਆਪ ਹੀ (ਜੀਵਾਂ ਨੂੰ) ਬਖ਼ਸ਼ ਕੇ ਪ੍ਰਤਿਸ਼ਠਾ ਪ੍ਰਦਾਨ ਕਰਦਾ ਹੈਂ। ਜਮਕਾਲ ਉਸ ਦੇ ਨੇੜੇ ਨਹੀਂ ਆਉਂਦਾ ਜੋ ਹਰਿ-ਨਾਮ ਦੀ ਆਰਾਧਨਾ ਕਰਦਾ ਹੈ। ੬। ਜੋ ਪਰਮਾਤਮਾ ਨੂੰ ਚੰਗੇ ਲਗਦੇ ਹਨ, (ਉਹ) ਹਰ ਰੋਜ਼ (*ਅਨਦਿਨੁ*) (ਪ੍ਰਭੂ ਦੇ ਪ੍ਰੇਮ ਰੰਗ ਵਿਚ) ਰੰਗੇ ਰਹਿੰਦੇ ਹਨ। ਮੇਰੇ ਪਰਮਾਤਮਾ ਨੇ (ਉਨ੍ਹਾਂ ਨੂੰ ਗੁਰੂ ਨਾਲ) ਮਿਲਾ ਕੇ, ਫਿਰ (ਆਪਣੇ ਨਾਲ) ਮਿਲਾ ਲਿਆ ਹੈ। ਹੇ ਸਤਿ ਸਰੂਪ ਪ੍ਰਭੂ ! (ਉਹ ਸਾਧਕ) ਹਮੇਸ਼ਾ ਤੇਰੀ ਸ਼ਰਣ ਵਿਚ ਟਿਕੇ ਰਹਿੰਦੇ ਹਨ, ਤੂੰ ਆਪ ਹੀ (ਉਨ੍ਹਾਂ ਨੂੰ) ਵਾਸਤਵਿਕਤਾ ਦਾ ਬੋਧ ਕਰਾਉਂਦਾ ਹੈ। ੭। ਜਿਨ੍ਹਾਂ ਨੇ ਸਤਿਸਰੂਪ ਨੂੰ ਜਾਣ ਲਿਆ ਹੈ, ਉਹ ਸੱਚੇ ਪਰਮਾਤਮਾ ਵਿਚ ਲੀਨ ਰਹਿੰਦੇ ਹਨ। (ਉਹ) ਹਰਿ ਦਾ ਗੁਣ-ਗਾਣ ਕਰਦੇ ਹਨ ਅਤੇ ਸੱਚ ਦਾ ਬਖਾਨ ਕਰਦੇ ਹਨ। ਹੇ ਨਾਨਕ ! (ਜੋ) ਨਾਮ ਵਿਚ ਰੰਗ ਜਾਂਦੇ ਹਨ (ਅਰਥਾਤ-ਲੀਨ ਹੋ ਜਾਂਦੇ ਹਨ) (ਉਹ ਮਾਇਆਵੀ ਮੋਹ ਤੋਂ ਉਪਰਾਮ ਹੋ ਜਾਣ ਵਾਲੇ) ਬੈਰਾਗੀ ਹਨ ਅਤੇ ਆਪਣੇ ਨਿਜਘਰ (ਅਰਥਾਤ-ਹਿਰਦੇ ਵਿਚ) ਸਮਾਧੀ ਲਗਾਈ ਰਖਦੇ ਹਨ। ੮।੩।੪।

**ਮਾਝ ਮਹਲਾ ੩**

(ਜੋ ਸਾਧਕ) ਗੁਰੂ ਦੇ ਸ਼ਬਦ ਦੁਆਰਾ (ਆਪਣੇ ਆਪ ਤੋਂ) ਮਰਦਾ ਹੈ (ਅਰਥਾਤ-ਹਉਮੈ ਨੂੰ ਤਿਆਗ ਦਿੰਦਾ ਹੈ), ਉਹੀ (ਸਹੀ ਅਰਥਾਂ ਵਿਚ) ਮਰਿਆ ਹੋਇਆ ਪ੍ਰਤੀਤ ਹੁੰਦਾ ਹੈ। (ਫਿਰ ਉਸ ਵਿਅਕਤੀ ਨੂੰ) ਨ ਮ੍ਰਿਤੂ ਦਬਾਉਂਦੀ (*ਚਾਪੈ*) ਹੈ ਅਤੇ ਨ ਦੁਖ ਸੰਤਪਤ ਕਰਦਾ ਹੈ। (ਉਸ ਦੀ) ਜੋਤਿ ਬ੍ਰਹਮ-ਜੋਤਿ ਵਿਚ ਮਿਲ ਕੇ ਅੰਤਰਭੂਤ ਹੋ ਜਾਂਦੀ ਹੈ (ਕਿਉਂਕਿ ਉਸ ਨੇ ਗੁਰੂ-ਸ਼ਬਦ ਨੂੰ) ਸੁਣ ਕੇ (ਆਪਣੇ) ਮਨ ਨੂੰ ਸਤਿਸਰੂਪ ਪਰਮਾਤਮਾ ਵਿਚ ਸਮਾਇਆ ਹੁੰਦਾ ਹੈ। ੧। ਮੈਂ ਉਸ ਤੋਂ ਵਾਰਨੇ ਜਾਂਦਾ ਹਾਂ, ਕੁਰਬਾਨ ਜਾਂਦਾ ਹੈ ਜੋ ਹਰਿ ਦੇ ਨਾਮ (ਦੀ ਆਰਾਧਨਾ) ਕਰਕੇ (ਸੰਸਾਰ ਵਿਚ) ਸ਼ੋਭਾ ਪਾਉਂਦਾ ਹੈ। (ਉਸ ਨੇ) ਸਤਿਗੁਰੂ ਦੀ ਸੇਵਾ ਕਰਕੇ, ਸੱਚੇ ਪਰਮਾਤਮਾ ਵਿਚ ਚਿੱਤ ਲਗਾਇਆ ਹੋਇਆ ਹੈ ਅਤੇ ਗੁਰੂ ਦੀ ਮਤਿ ਰਾਹੀਂ ਸਹਿਜ ਅਵਸਥਾ ਵਿਚ ਸਮਾਇਆ ਹੋਇਆ ਹੈ। ੧। ਰਹਾਉ।

(ਮਨੁੱਖ ਦੀ ਇਹ) ਦੇਹ ਨਾਸ਼ਮਾਨ (*ਕਚੀ*) ਹੈ ਅਤੇ (ਇਹ) ਕੱਚਾ ਬਸਤ੍ਰ (*ਚੀਰੁ*) ਹੰਢਾ ਰਹੀ ਹੈ (ਅਰਥਾਤ ਇਹ ਮਾਇਆਵੀ ਗੁਣਾਂ ਨੂੰ ਹੀ ਅਰਜਿਤ ਕਰ ਰਹੀ ਹੈ)। ਦ੍ਵੈਤ-ਭਾਵ ਵਿਚ ਲਗੇ ਹੋਣ ਕਾਰਣ (ਪ੍ਰਭੂ ਦੇ) ਮਹਲ ਵਿਚ ਸਵੀਕਾਰੀ ਨਹੀਂ ਜਾ ਸਕਦੀ। (ਇਹ) ਹਰ ਵੇਲੇ ਦਿਨ ਰਾਤ (ਹਉਮੈ ਵਿਚ) ਸੜਦੀ ਹੋਈ ਫਿਰਦੀ ਰਹਿੰਦੀ ਹੈ। (ਪਰ) ਪਰਮੇਸ਼ਵਰ-ਪਤੀ ਤੋਂ ਬਿਨਾ ਬਹੁਤ ਦੁਖ ਪਾਉਂਦੀ ਹੈ। ੨। (ਮਨੁੱਖ ਦੀ) ਦੇਹ ਅਤੇ ਜਾਤਿ (ਪਰਲੋਕ ਵਿਚ ਨਹੀਂ ਜਾਂਦੀਆਂ)। ਜਿਥੇ (ਕੀਤੇ ਹੋਏ ਕਰਮਾਂ ਦਾ) ਲੇਖਾ ਮੰਗਿਆ ਜਾਂਦਾ ਹੈ, ਉਥੇ ਤਾਂ (ਕੇਵਲ) ਸੱਚੇ ਨਾਮ ( ਦੀ ਆਰਾਧਨਾ ਦੀ) ਕਮਾਈ ਦੁਆਰਾ ਹੀ ਖ਼ਲਾਸੀ ਹੁੰਦੀ ਹੈ। ਸਤਿਗੁਰੂ ਦੀ ਸੇਵਾ ਕਰਨ ਵਾਲੇ (ਮਨੁੱਖ ਹੀ ਸਹੀ ਅਰਥਾਂ ਵਿਚ) ਧਨਵਾਨ ਹਨ ਅਤੇ ਲੋਕ-ਪਰਲੋਕ ਵਿਚ ਨਾਮ ਵਿਚ ਸਮਾਏ ਰਹਿੰਦੇ ਹਨ। ੩।

(ਜੋ ਸਾਧਕ ਰੂਪ ਇਸਤਰੀ ਪਰਮਾਤਮਾ ਰੂਪ ਪਤੀ ਦੇ) ਭੈ ਅਤੇ ਪ੍ਰੇਮ (*ਭਾਇ*) ਨੂੰ (ਆਪਣਾ) ਸ਼ਿੰਗਾਰ ਬਣਾਉਂਦੀ ਹੈ, (ਉਹ) ਗੁਰੂ ਦੀ ਕ੍ਰਿਪਾ ਨਾਲ (ਪਰਮਾਤਮਾ ਦੇ) ਮਹਲ ਵਿਚ ਠਿਕਾਣਾ ਪ੍ਰਾਪਤ ਕਰਦੀ ਹੈ। (ਉਹ) ਹਰ ਵੇਲੇ ਦਿਨ ਰਾਤ (ਪਰਮਾਤਮਾ ਨਾਲ) ਰਮਣ ਕਰਦੀ ਹੈ ਅਤੇ (ਆਪਣਾ ਪਹਿਰਾਵਾ ਪੱਕੇ) ਮਜੀਠੀ ਰੰਗ ਵਾਲਾ ਬਣਾ ਲੈਂਦੀ ਹੈ। ੪। ਪਰਮਾਤਮਾ ਰੂਪ ਪਤੀ ਸਦਾ ਸਭ (ਜੀਵ-ਇਸਤਰੀਆਂ) ਨਾਲ ਵਸਦਾ ਹੈ, ਪਰ ਗੁਰੂ ਦੀ ਕ੍ਰਿਪਾ ਨਾਲ ਕੋਈ (ਵਿਰਲਾ ਹੀ ਉਸ ਨੂੰ) ਅੱਖਾਂ ਨਾਲ ਵੇਖਦਾ ਹੈ। ਮੇਰਾ ਪਰਮਾਤਮਾ ਬਹੁਤ ਉੱਚਾ, ਉੱਚਿਆ ਤੋਂ ਵੀ ਉੱਚਾ ਹੈ। (ਉਹ

ਮਾਇਆ ਮੋਹਿ ਇਹੁ ਜਗੁ ਸੁਤਾ ॥ ਨਾਮੁ ਵਿਸਾਰਿ ਅੰਤਿ ਵਿਗੁਤਾ ॥
ਜਿਸ ਤੇ ਸੁਤਾ ਸੋ ਜਾਗਾਏ ਗੁਰਮਤਿ ਸੋਝੀ ਪਾਵਣਿਆ ॥੬॥
ਅਪਿਉ ਪੀਐ ਸੋ ਭਰਮੁ ਗਵਾਏ ॥ ਗੁਰ ਪਰਸਾਦਿ ਮੁਕਤਿ ਗਤਿ ਪਾਏ ॥
ਭਗਤੀ ਰਤਾ ਸਦਾ ਬੈਰਾਗੀ ਆਪੁ ਮਾਰਿ ਮਿਲਾਵਣਿਆ ॥੭॥
ਆਪਿ ਉਪਾਏ ਧੰਧੈ ਲਾਏ ॥ ਲਖ ਚਉਰਾਸੀ ਰਿਜਕੁ ਆਪਿ ਅਪੜਾਏ ॥
ਨਾਨਕ ਨਾਮੁ ਧਿਆਇ ਸਚਿ ਰਾਤੇ ਜੋ ਤਿਸੁ ਭਾਵੈ ਸੁ ਕਾਰ ਕਰਾਵਣਿਆ ॥੮॥੪॥੫॥

ਮਾਝ ਮਹਲਾ ੩ ॥
ਅੰਦਰਿ ਹੀਰਾ ਲਾਲੁ ਬਣਾਇਆ ॥ ਗੁਰ ਕੈ ਸਬਦਿ ਪਰਖਿ ਪਰਖਾਇਆ ॥
ਜਿਨ ਸਚੁ ਪਲੈ ਸਚੁ ਵਖਾਣਹਿ ਸਚੁ ਕਸਵਟੀ ਲਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਗੁਰ ਕੀ ਬਾਣੀ ਮੰਨਿ ਵਸਾਵਣਿਆ ॥
ਅੰਜਨ ਮਾਹਿ ਨਿਰੰਜਨੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੧॥ ਰਹਾਉ ॥

ਇਸੁ ਕਾਇਆ ਅੰਦਰਿ ਬਹੁਤੁ ਪਸਾਰਾ ॥ ਨਾਮੁ ਨਿਰੰਜਨੁ ਅਤਿ ਅਗਮ ਅਪਾਰਾ ॥
ਗੁਰਮੁਖਿ ਹੋਵੈ ਸੋਈ ਪਾਏ ਆਪੇ ਬਖਸਿ ਮਿਲਾਵਣਿਆ ॥੨॥
ਮੇਰਾ ਠਾਕੁਰੁ ਸਚੁ ਦ੍ਰਿੜਾਏ ॥ ਗੁਰ ਪਰਸਾਦੀ ਸਚਿ ਚਿਤੁ ਲਾਏ ॥
ਸਚੋ ਸਚੁ ਵਰਤੈ ਸਭਨੀ ਥਾਈ ਸਚੇ ਸਚਿ ਸਮਾਵਣਿਆ ॥੩॥

ਵੇਪਰਵਾਹੁ ਸਚੁ ਮੇਰਾ ਪਿਆਰਾ ॥ ਕਿਲਵਿਖ ਅਵਗਣ ਕਾਟਣਹਾਰਾ ॥
ਪ੍ਰੇਮ ਪ੍ਰੀਤਿ ਸਦਾ ਧਿਆਈਐ ਭੈ ਭਾਇ ਭਗਤਿ ਦ੍ਰਿੜਾਵਣਿਆ ॥੪॥
ਤੇਰੀ ਭਗਤਿ ਸਚੀ ਜੇ ਸਚੇ ਭਾਵੈ ॥ ਆਪੇ ਦੇਇ ਨ ਪਛੋਤਾਵੈ ॥
ਸਭਨਾ ਜੀਆ ਕਾ ਏਕੋ ਦਾਤਾ ਸਬਦੇ ਮਾਰਿ ਜੀਵਾਵਣਿਆ ॥੫॥
ਹਰਿ ਤੁਧੁ ਬਾਝਹੁ ਮੈ ਕੋਈ ਨਾਹੀ ॥ ਹਰਿ ਤੁਧੈ ਸੇਵੀ ਤੈ ਤੁਧੁ ਸਾਲਾਹੀ ॥
ਆਪੇ ਮੇਲਿ ਲੈਹੁ ਪ੍ਰਭ ਸਾਚੇ ਪੂਰੈ ਕਰਮਿ ਤੂੰ ਪਾਵਣਿਆ ॥੬॥

Sri Satguru Jagjit Singh Ji eLibrary NamdhariElibrary@gmail.com

ਆਪ ਹੀ) ਕ੍ਰਿਪਾ ਕਰਕੇ ਆਪਣੇ ਨਾਲ ਮਿਲਾਉਣ ਵਾਲਾ ਹੈ।੫।

ਮਾਇਆ ਦੇ ਮੋਹ ਵਿਚ ਇਹ (ਸਾਰਾ) ਜਗਤ ਸੁੱਤਾ ਹੋਇਆ ਹੈ। ਨਾਮ ਨੂੰ ਭੁਲਾ ਕੇ ਅੰਤ ਵਿਚ ਖੁਆਰ (*ਵਿਗੁਤਾ*) ਹੁੰਦਾ ਹੈ।(ਇਸ ਨੂੰ) ਉਹੀ ਜਗਾ ਸਕਦਾ ਹੈ, ਜਿਸ ਨੇ ਇਸ ਨੂੰ ਸਵਾਇਆ ਹੈ। ਗੁਰੂ ਦੀ ਮਤਿ ਦੁਆਰਾ (ਉਹ ਵਾਸਤਵਿਕਤਾ ਦੀ) ਸੋਝੀ ਪ੍ਰਾਪਤ ਕਰਦਾ ਹੈ।੬।(ਜੋ ਸਾਧਕ) ਪ੍ਰਭੂ ਦੇ ਨਾਮ ਰੂਪ ਅੰਮ੍ਰਿਤ (*ਅਪਿਉ*) ਪੀਵੇਗਾ, ਉਹ (ਮਾਇਆਵੀ) ਭਰਮ ਦੂਰ ਕਰ ਲਵੇਗਾ।(ਫਿਰ ਉਹ) ਗੁਰੂ ਦੀ ਕ੍ਰਿਪਾ ਨਾਲ ਮੁਕਤ-ਅਵਸਥਾ ਪਾਪਤ ਕਰ ਸਕੇਗਾ। (ਉਹ ਵਿਅਕਤੀ) ਸਦਾ ਬੈਰਾਗੀ (ਸੰਸਾਰਿਕਤਾ ਤੋਂ ਨਿਰਲਿਪਤ) ਹੈ ਜੋ (ਪ੍ਰਭੂ) ਭਗਤੀ ਵਿਚ ਮਗਨ (*ਰਤਾ*) ਹੈ। (ਉਹ) ਆਪਾ ਭਾਵ ਮਾਰ ਕੇ (ਆਪਣੇ ਆਪ ਨੂੰ ਪ੍ਰਭੂ ਵਿਚ) ਮਿਲਾਉਂਦਾ ਹੈ। ੭। (ਪਰਮਾਤਮਾ ਸਾਰੇ ਸੰਸਾਰ ਨੂੰ) ਆਪ ਪੈਦਾ ਕਰਦਾ ਹੈ (ਅਤੇ ਆਪ ਹੀ ਸਭ ਨੂੰ) ਧੰਦਿਆਂ ਵਿਚ ਲਗਾਉਂਦਾ ਹੈ। ਚੌਰਾਸੀ ਲੱਖ ਜੂਨਾਂ ਨੂੰ ਆਪ ਹੀ ਰਿਜ਼ਕ (ਰੋਜ਼ੀ) ਪਹੁੰਚਾਉਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਨਾਮ ਦੀ ਆਰਾਧਨਾ ਕਰਦੇ ਹੋਏ ਅਤੇ ਸਤਿਸਰੂਪ ਪਰਮਾਤਮਾ ਵਿਚ ਲੀਨ ਰਹਿੰਦੇ ਹਨ (ਉਹ) ਉਹੀ ਕਾਰ ਕਰਦੇ ਹਨ ਜੋ ਉਸ (ਪਰਮਾਤਮਾ) ਨੂੰ ਚੰਗੀ ਲਗਦੀ ਹੈ।੮।੪।੫।

**ਮਾਝ ਮਹਲਾ ੩**

(ਪਰਮਾਤਮਾ ਨੇ ਹਰ ਇਕ ਮਨੁੱਖ ਦੇ ਹਿਰਦੇ) ਵਿਚ (ਹਰਿਨਾਮ ਰੂਪ) ਹੀਰਾ-ਰਤਨ ਸਿਰਜਿਆ ਹੈ। ਗੁਰੂ ਦੇ ਸ਼ਬਦ ਦੁਆਰਾ ਹੀ (ਉਸ ਹੀਰੇ ਦੀ) ਪਰਖ ਪਰਖਾਈ ਹੁੰਦੀ ਹੈ। ਜਿਨ੍ਹਾਂ (ਧਰਮ-ਸਾਧਕਾਂ) ਕੋਲ ਸੱਚਾ (ਨਾਮ) ਹੁੰਦਾ ਹੈ (ਉਹ ਸਦਾ) ਸੱਚ ਦਾ ਹੀ ਬਖਾਨ ਕਰਦੇ ਹਨ (ਅਤੇ ਸਭ ਨੂੰ) ਸੱਚ ਦੀ ਕਸੌਟੀ ਉਤੇ ਲਗਾਉਂਦੇ ਹਨ।੧।ਮੈਂ (ਉਨ੍ਹਾਂ ਤੋਂ) ਵਾਰਨੇ ਜਾਂਦੇ ਹਾਂ, ਬਲਿਹਾਰੀ ਜਾਂਦਾ ਹੈ (ਜਿਨ੍ਹਾਂ ਨੇ) ਗੁਰੂ ਦੀ ਬਾਣੀ ਨੂੰ ਮਨ ਵਿਚ ਵਸਾਇਆ ਹੋਇਆ ਹੈ।(ਕਿਉਂਕਿ ਉਨ੍ਹਾਂ ਨੇ) ਮਾਇਆਵੀ ਕਾਲਖ ਨਾਲ ਯੁਕਤ ਸੰਸਾਰ (*ਅੰਜਨ*) ਵਿਚ ਮਾਇਆ-ਮੁਕਤ (*ਨਿਰੰਜਨੁ*) ਪਰਮਾਤਮਾ ਨੂੰ ਪ੍ਰਾਪਤ ਕੀਤਾ ਹੈ ਅਤੇ ਆਪਣੀ ਜੀਵ-ਜੋਤਿ ਨੂੰ ਬ੍ਰਹਮੀ ਜੋਤਿ ਵਿਚ ਮਲਾਇਆ ਹੈ।੧। ਰਹਾਉ।

ਇਸ (ਮਨੁੱਖੀ) ਸ਼ਰੀਰ ਵਿਚ (ਮੋਹ ਮਾਇਆ ਦਾ) ਬਹੁਤ ਪਸਾਰਾ (ਖਿਲਾਰਾ) ਹੈ। (ਪਰ ਨਾਲ ਹੀ) ਮਾਇਆ ਰਹਿਤ (*ਨਿਰੰਜਨੁ*), ਅਤਿ ਅਗਮ ਅਤੇ ਅਪਰ ਅਪਾਰ ਪਰਮਾਤਮਾ ਦਾ ਨਾਮ (ਵੀ ਸਥਿਤ ਹੈ)। ਜੋ ਗੁਰੂ ਦੀ ਸਿਖਿਆ ਅਨੁਸਾਰੀ ਹੁੰਦਾ ਹੈ, ਉਹੀ (ਨਾਮ ਨੂੰ) ਪ੍ਰਾਪਤ ਕਰਦਾ ਹੈ। (ਅਜਿਹੇ ਸਾਧਕ ਨੂੰ ਪਰਮਾਤਮਾ) ਆਪ ਹੀ ਬਖ਼ਸ਼ ਕੇ ਆਪਣੇ ਨਾਲ ਮਿਲਾਉਣ ਵਾਲਾ ਹੈ। ੨। (ਜਿਸ ਸਾਧਕ ਨੂੰ) ਮੇਰਾ ਸੁਆਮੀ ਸੱਚਾ ਨਾਮ ਦ੍ਰਿੜ੍ਹ ਕਰਾ ਦਿੰਦਾ ਹੈ, (ਉਹੀ) ਗੁਰੂ ਦੀ ਕ੍ਰਿਪਾ ਨਾਲ ਸਤਿਸਰੂਪੀ ਬ੍ਰਹਮ ਵਿਚ (ਆਪਣਾ) ਚਿੱਤ ਲਗਾ ਲੈਂਦਾ ਹੈ।(ਉਸ ਨੂੰ ਵਿਸ਼ਵਾਸ ਹੋ ਜਾਂਦਾ ਹੈ ਕਿ) ਇਕ ਮਾਤ੍ਰ ਸਤਿਸਰੂਪ ਪਰਮਾਤਮਾ ਹੀ ਸਭ ਥਾਵਾਂ ਵਿਚ ਵਿਆਪਕ ਹੈ (ਅਤੇ ਉਹ) ਸਤਿਸਰੂਪੀ ਦੇ ਸੱਚੇ ਨਾਮ ਵਿਚ (ਆਪਣੇ ਆਪ ਨੂੰ) ਸਮਾ ਦਿੰਦਾ ਹੈ।੩।

ਮੇਰਾ ਪਿਆਰਾ ਸਤਿ ਸਰੂਪੀ ਬ੍ਰਹਮ ਬੇਪਰਵਾਹ ਹੈ।(ਉਹ) ਪਾਪਾਂ ਅਤੇ ਔਗੁਣਾਂ ਨੂੰ ਕਟਣ ਵਾਲਾ ਹੈ।(ਜੇ ਉਸ ਨੂੰ) ਸਦਾ ਪ੍ਰੇਮ ਪਿਆਰ ਨਾਲ ਧਿਆਈਏ (ਤਾਂ ਉਹ) ਭੈ ਅਤੇ ਪ੍ਰੇਮ-ਭਗਤੀ ਨੂੰ ਦ੍ਰਿੜ੍ਹ ਕਰਾਉਂਦਾ ਹੈ।੪। ਤੇਰੀ ਭਗਤੀ (ਤਦ ਹੀ) ਸੱਚੀ ਹੈ, ਜੇ ਤੈਨੂੰ (ਸਤਿ ਸਰੂਪ) ਨੂੰ ਚੰਗੀ ਲਗੇ। (ਤੂੰ) ਆਪ ਹੀ (ਸਭ ਨੂੰ) ਦੇ ਕੇ (ਫਿਰ) ਪਛਤਾਉਂਦਾ ਨਹੀਂ ਹੈਂ।(ਸੰਸਾਰ ਦੇ) ਸਾਰਿਆਂ ਜੀਵਾਂ ਦਾ ਉਹ ਇਕੋ ਹੀ ਦਾਤਾ ਹੈ (ਜੋ) ਸ਼ਬਦ ਰਾਹੀਂ (ਮਨੁੱਖਾਂ ਦੇ ਅੰਦਰੋਂ ਹਉਮੈ ਨੂੰ) ਮਾਰ ਕੇ (ਸਥਾਈ ਤੌਰ 'ਤੇ) ਜੀਵਨ ਪ੍ਰਦਾਨ ਕਰਨ ਵਾਲਾ ਹੈ।੫। ਹੇ ਪ੍ਰਭੂ ! ਤੇਰੇ ਤੋਂ ਬਿਨਾ ਮੇਰਾ ਹੋਰ ਕੋਈ (ਸਹਾਰਾ) ਨਹੀਂ ਹੈ। (ਇਸ ਲਈ) ਹੇ ਹਰਿ ! (ਮੈਂ) ਤੇਰੀ ਸੇਵਾ ਕਰਦਾ ਹਾਂ ਅਤੇ ਤੇਰੀ ਹੀ ਸਰਾਹਨਾ ਕਰਦਾ ਹਾਂ। ਹੇ ਸੱਚੇ ਪ੍ਰਭੂ ! (ਤੂੰ ਮੈਨੂੰ) ਆਪ ਹੀ (ਆਪਣੇ ਨਾਲ) ਮਿਲਾ ਲੈ, ਤੈਨੂੰ (ਤੇਰੀ) ਪੂਰੀ ਮਿਹਰ (*ਕਰਮਿ*) ਦੁਆਰਾ ਹੀ ਪਾਇਆ ਜਾ ਸਕੀਦਾ ਹੈ।੬।(ਹੇ ਪ੍ਰਭੂ ! ਇਸ ਸੰਸਾਰ ਵਿਚ) ਮੈਨੂੰ ਤੇਰੇ ਵਰਗਾ ਹੋਰ ਕੋਈ (ਦਿਸਦਾ

Sri Satguru Jagjit Singh Ji eLibrary NamdhariElibrary@gmail.com

ਮੈ ਹੋਰੁ ਨ ਕੋਈ ਤੁਧੈ ਜੇਹਾ ॥ ਤੇਰੀ ਨਦਰੀ ਸੀਝਸਿ ਦੇਹਾ ॥
ਅਨਦਿਨੁ ਸਾਰਿ ਸਮਾਲਿ ਹਰਿ ਰਾਖਹਿ ਗੁਰਮੁਖਿ ਸਹਜਿ ਸਮਾਵਣਿਆ ॥੭॥
ਤੁਧੁ ਜੇਵਡੁ ਮੈ ਹੋਰੁ ਨ ਕੋਈ ॥ ਤੁਧੁ ਆਪੇ ਸਿਰਜੀ ਆਪੇ ਗੋਈ ॥
ਤੂੰ ਆਪੇ ਹੀ ਘੜਿ ਭੰਨਿ ਸਵਾਰਹਿ ਨਾਨਕ ਨਾਮਿ ਸੁਹਾਵਣਿਆ ॥੮॥੫॥੬॥

ਮਾਝ ਮਹਲਾ ੩ ॥
ਸਭ ਘਟ ਆਪੇ ਭੋਗਣਹਾਰਾ ॥ ਅਲਖੁ ਵਰਤੈ ਅਗਮ ਅਪਾਰਾ ॥
ਗੁਰ ਕੈ ਸਬਦਿ ਮੇਰਾ ਹਰਿ ਪ੍ਰਭੁ ਧਿਆਈਐ ਸਹਜੇ ਸਚਿ ਸਮਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਗੁਰ ਸਬਦੁ ਮੰਨਿ ਵਸਾਵਣਿਆ ॥
ਸਬਦੁ ਸੂਝੈ ਤਾ ਮਨ ਸਿਉ ਲੂਝੈ ਮਨਸਾ ਮਾਰਿ ਸਮਾਵਣਿਆ ॥੧॥ ਰਹਾਉ ॥

ਪੰਚ ਦੂਤ ਮੁਹਹਿ ਸੰਸਾਰਾ ॥ ਮਨਮੁਖ ਅੰਧੇ ਸੁਧਿ ਨ ਸਾਰਾ ॥
ਗੁਰਮੁਖਿ ਹੋਵੈ ਸੁ ਅਪਣਾ ਘਰੁ ਰਾਖੈ ਪੰਚ ਦੂਤ ਸਬਦਿ ਪਚਾਵਣਿਆ ॥੨॥
ਇਕਿ ਗੁਰਮੁਖਿ ਸਦਾ ਸਚੈ ਰੰਗਿ ਰਾਤੇ ॥ ਸਹਜੇ ਪ੍ਰਭੁ ਸੇਵਹਿ ਅਨਦਿਨੁ ਮਾਤੇ ॥
ਮਿਲਿ ਪ੍ਰੀਤਮ ਸਚੇ ਗੁਣ ਗਾਵਹਿ ਹਰਿ ਦਰਿ ਸੋਭਾ ਪਾਵਣਿਆ ॥੩॥

ਏਕਮ ਏਕੈ ਆਪੁ ਉਪਾਇਆ ॥ ਦੁਬਿਧਾ ਦੂਜਾ ਤ੍ਰਿਬਿਧਿ ਮਾਇਆ ॥
ਚਉਥੀ ਪਉੜੀ ਗੁਰਮੁਖਿ ਊਚੀ ਸਚੋ ਸਚੁ ਕਮਾਵਣਿਆ ॥੪॥
ਸਭੁ ਹੈ ਸਚਾ ਜੇ ਸਚੇ ਭਾਵੈ ॥ ਜਿਨਿ ਸਚੁ ਜਾਤਾ ਸੋ ਸਹਜਿ ਸਮਾਵੈ ॥
ਗੁਰਮੁਖਿ ਕਰਣੀ ਸਚੇ ਸੇਵਹਿ ਸਾਚੇ ਜਾਇ ਸਮਾਵਣਿਆ ॥੫॥

ਸਚੇ ਬਾਝਹੁ ਕੋ ਅਵਰੁ ਨ ਦੂਆ ॥ ਦੂਜੈ ਲਾਗਿ ਜਗੁ ਖਪਿ ਖਪਿ ਮੂਆ ॥
ਗੁਰਮੁਖਿ ਹੋਵੈ ਸੁ ਏਕੋ ਜਾਣੈ ਏਕੋ ਸੇਵਿ ਸੁਖੁ ਪਾਵਣਿਆ ॥੬॥
ਜੀਅ ਜੰਤ ਸਭਿ ਸਰਣਿ ਤੁਮਾਰੀ ॥ਆਪੇ ਧਰਿ ਦੇਖਹਿ ਕਚੀ ਪਕੀ ਸਾਰੀ ॥
ਅਨਦਿਨੁ ਆਪੇ ਕਾਰ ਕਰਾਏ ਆਪੇ ਮੇਲਿ ਮਿਲਾਵਣਿਆ ॥੭॥
ਤੂੰ ਆਪੇ ਮੇਲਹਿ ਵੇਖਹਿ ਹਦੂਰਿ ॥ ਸਭ ਮਹਿ ਆਪਿ ਰਹਿਆ ਭਰਪੂਰਿ ॥

ਨਹੀਂ ਹੈ)। ਤੇਰੀ ਕ੍ਰਿਪਾ-ਦ੍ਰਿਸ਼ਟੀ (*ਨਦਰੀ*) ਨਾਲ ਹੀ (ਮੇਰਾ) ਸ਼ਰੀਰ ਸਫਲ-ਮਨੋਰਥ (*ਸੀਝਸਿ*) ਹੁੰਦਾ ਹੈ। ਹੇ ਹਰਿ! (ਤੂੰ) ਨਿਤ (ਸਭ ਪ੍ਰਾਣੀਆਂ ਦੀ) ਸਾਰ ਲੈਂਦਾ ਅਤੇ ਸੰਭਾਲਦਾ ਹੈਂ। ਗੁਰਮੁਖ ਸਾਧਕ ਸਹਿਜ ਅਵਸਥਾ ਵਿਚ ਸਮਾਏ ਰਹਿੰਦੇ ਹਨ।੭। (ਹੇ ਪਰਮਾਤਮਾ!) ਮੇਰੇ ਲਈ ਤੇਰੇ ਜਿੰਨਾ ਵੱਡਾ ਹੋਰ ਕੋਈ ਨਹੀਂ ਹੈ। ਤੂੰ ਆਪ ਹੀ (ਸਾਰੀ ਸ੍ਰਿਸ਼ਟੀ) ਸਾਜੀ ਹੈ ਅਤੇ ਆਪ ਹੀ (ਇਸ ਨੂੰ ਆਪਣੇ ਅੰਦਰ) ਲੈ ਕੀਤਾ ਹੈ। ਨਾਨਕ (ਦਾ ਕਥਨ ਹੈ ਕਿ) ਤੂੰ ਆਪ ਹੀ (ਜੀਵਾਂ ਨੂੰ) ਘੜ ਭੰਨ ਕੇ ਸਵਾਰਦਾ ਹੈਂ, ਨਾਮ (ਦੁਆਰਾ ਉਹ) ਸੋਹਣੇ ਲਗਣ ਲਗ ਜਾਂਦੇ ਹਨ। ੮।੫।੬।

**ਮਾਝ ਮਹਲਾ ੩**

ਸਾਰਿਆਂ ਸ਼ਰੀਰਾਂ ਵਿਚ (ਪਰਮਾਤਮਾ) ਆਪ ਹੀ ਭੋਗਣ ਵਾਲਾ ਹੈ। (ਸਭ ਵਿਚ ਉਹ) ਅਲੱਖ, ਅਗਮ ਅਤੇ ਅਪਾਰ (ਆਪ ਹੀ) ਵਿਆਪਕ ਹੈ। ਗੁਰੂ ਦੇ ਸ਼ਬਦ ਰਾਹੀਂ ਮੇਰੇ ਹਰਿ ਪ੍ਰਭੂ ਨੂੰ ਧਿਆਉਣਾ ਚਾਹੀਦਾ ਹੈ। (ਅਜਿਹਾ ਕਰਨ ਨਾਲ) ਸਹਿਜ ਸੁਭਾ ਸਤਿਸਰੂਪ ਵਿਚ ਸਮਾਉਣ ਵਾਲਾ (ਬਣ ਜਾਈਦਾ ਹੈ)। ੧। ਮੈਂ (ਉਸ ਤੋਂ) ਵਾਰਨੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ (ਜੋ) ਗੁਰੂ ਦੇ ਸ਼ਬਦ ਨੂੰ ਮਨ ਵਿਚ ਵਸਾਉਂਦਾ ਹੈ। (ਜਿਸ ਨੂੰ) ਸ਼ਬਦ ਦੀ ਸੂਝ ਆਉਂਦੀ ਹੈ (ਉਹ ਅੰਧਕਾਰਮਈ) ਮਨ ਨਾਲ ਲੜਦਾ (*ਲੂਝੈ*) ਹੈ ਅਤੇ ਕਾਮਨਾਵਾਂ ਨੂੰ ਮਾਰ ਕੇ (ਪ੍ਰਭੂ ਵਿਚ) ਸਮਾ ਜਾਂਦਾ ਹੈ।੧। ਰਹਾਉ।

(ਹੇ ਜਿਗਿਆਸੂ!) ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ) ਨੇ ਸਾਰੇ ਸੰਸਾਰ ਨੂੰ ਲੁਟਿਆ (*ਮੁਹਹਿ*) ਹੋਇਆ ਹੈ। (ਅਗਿਆਨ ਕਰਕੇ) ਅੰਨ੍ਹੇ ਹੋਏ ਮਨਮੁਖਾਂ ਨੂੰ ਨ ਕੋਈ ਹੋਸ਼ ਹੁੰਦੀ ਹੈ ਅਤੇ ਨ ਹੀ ਖ਼ਬਰ ਸਾਰ। (ਜੋ ਸਾਧਕ) ਗੁਰਮੁਖ ਹੁੰਦਾ ਹੈ, ਉਹ ਆਪਣੇ ਆਪ ਦੀ (ਇਨ੍ਹਾਂ ਤੋਂ) ਰਖਿਆ ਕਰ ਲੈਂਦਾ ਹੈ ਅਤੇ ਪੰਜ ਵਿਕਾਰਾਂ ਨੂੰ ਗੁਰੂ-ਸ਼ਬਦ ਰਾਹੀਂ ਨਸ਼ਟ ਕਰ ਦਿੰਦਾ ਹੈ। ੨। (ਇਸ ਸੰਸਾਰ ਵਿਚ) ਕਈ ਗੁਰਮੁਖ (ਵਿਅਕਤੀ) ਸਦਾ ਸਤਿਸਰੂਪੀ ਦੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ ਅਤੇ ਹਰ ਰੋਜ਼ ਸਹਿਜ ਸੁਭਾ ਮਸਤੀ ਦੀ ਅਵਸਥਾ ਵਿਚ (*ਮਾਤੇ*) ਪ੍ਰਭੂ ਦੀ ਸੇਵਾ ਕਰਦੇ ਹਨ। (ਉਹ) ਪ੍ਰੀਤਮ ਨੂੰ ਮਿਲ ਕੇ ਸੱਚੇ ਪ੍ਰਭੂ ਦਾ ਗੁਣ-ਗਾਨ ਕਰਦੇ ਹਨ ਅਤੇ ਪ੍ਰਭੂ ਦੇ ਦੁਆਰ ਉਤੇ ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ। ੩।

ਪਹਿਲਾਂ (ਪ੍ਰਭੂ ਨੇ) ਇਕੋ ਆਪਣੇ ਆਪ ਨੂੰ ਪੈਦਾ ਕੀਤਾ। (ਫਿਰ) ਦੂਜਾ ਦ੍ਵੈਤ-ਭਾਵ ਪੈਦਾ ਕੀਤਾ ਅਤੇ (ਤੀਜੀ ਥਾਂ) ਤ੍ਰੈਗੁਣਾਤਮਕ ਮਾਇਆ ਦੀ ਸਿਰਜਨਾ ਕੀਤੀ। (ਇਨ੍ਹਾਂ ਤਿੰਨਾਂ ਤੋਂ ਭਿੰਨ) ਚੌਥੀ ਪੌੜੀ ਗੁਰਮੁਖ ਦੀ ਹੈ (ਜੋ ਸਭ ਤੋਂ) ਉੱਚੀ ਹੈ। (ਉਹ ਗੁਰਮੁਖ) ਸਦਾ ਸੱਚੇ ਨਾਮ ਦੀ ਕਮਾਈ ਕਰਦਾ ਹੈ। ੪ । ਜੇ ਸੱਚੇ ਪਰਮਾਤਮਾ ਨੂੰ ਚੰਗਾ ਲਗੇ (ਤਾਂ ਜਿਗਿਆਸੂ ਨੂੰ ਅਹਿਸਾਸ ਕਰਾ ਦਿੰਦਾ ਹੈ ਕਿ) ਸਭ ਕੁਝ ਸੱਚਾ ਪਰਮਾਤਮਾ ਹੀ ਹੈ (ਉਸ ਤੋਂ ਭਿੰਨ ਕੁਝ ਵੀ ਨਹੀਂ ਹੈ।) ਜੋ (ਉਸ) ਸੱਚੇ ਨਾਮ ਨੂੰ ਸਮਝ ਲੈਂਦਾ ਹੈ, ਉਹ ਸਹਿਜ ਅਵਸਥਾ ਵਿਚ ਸਮਾ ਜਾਂਦਾ ਹੈ। ਗੁਰਮੁਖ (ਵਿਅਕਤੀਆਂ) ਦਾ ਕਰਮਾਚਾਰ (ਇਹੀ ਹੈ ਕਿ ਉਹ ਸਦਾ) ਸਤਿ ਸਰੂਪ ਦੀ ਉਪਾਸਨਾ ਕਰਦੇ ਰਹਿਣ, (ਅਜਿਹਾ ਕਰਨ ਨਾਲ) ਸੱਚੇ ਪਰਮਾਤਮਾ ਵਿਚ ਸਮਾ ਜਾਂਦੇ ਹਨ। ੫।

ਸੱਚੇ ਪਰਮਾਤਮਾ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਦ੍ਵੈਤ-ਭਾਵ ਵਿਚ ਲਗਿਆ (ਸਾਰਾ) ਜਗਤ ਖਪ ਖਪ ਕੇ ਮਰ ਰਿਹਾ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ ਇਕੋ (ਪਰਮਾਤਮਾ) ਨੂੰ ਜਾਣਦਾ ਹੈ (ਅਤੇ ਉਸ) ਇਕੋ ਦੀ ਆਰਾਧਨਾ ਕਰਕੇ ਸੁਖ ਪ੍ਰਾਪਤ ਕਰਦਾ ਹੈ। ੬। (ਹੇ ਪ੍ਰਭੂ!) ਸਭ ਜੀਵ-ਜੰਤ ਤੇਰੀ ਸ਼ਰਣ ਵਿਚ ਹਨ। (ਸੰਸਾਰ ਚੌਪੜ ਰੂਪ ਖੇਡ ਵਿਚ ਤੂੰ) ਆਪ ਹੀ ਕੱਚੀਆਂ ਪੱਕੀਆਂ (ਨਰਦਾਂ) ਰਖ ਕੇ (ਉਨ੍ਹਾਂ ਦੀ) ਸਾਰ ਸੰਭਾਲ ਕਰਦਾ ਹੈਂ। (ਉਹ ਪਰਮਾਤਮਾ ਸਭ ਤੋਂ) ਹਰ ਰੋਜ਼ ਆਪ ਕਾਰ ਕਰਾਉਂਦਾ ਹੈ ਅਤੇ ਆਪ ਹੀ (ਉਨ੍ਹਾਂ ਨੂੰ ਆਪਣੇ ਨਾਲ) ਮਿਲਾਉਂਦਾ ਹੈਂ। ੭। (ਉਨ੍ਹਾਂ ਸਾਧਕਾਂ ਨੂੰ) ਤੂੰ ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ ਅਤੇ ਆਪਣੀ ਹਜ਼ੂਰੀ ਵਿਚ (ਉਨ੍ਹਾਂ ਉਤੇ) ਕ੍ਰਿਪਾ ਦ੍ਰਿਸ਼ਟੀ ਰਖਦਾ ਹੈ। (ਹੇ ਪ੍ਰਭੂ! ਤੂੰ) ਸਭ ਵਿਚ ਪੂਰੀ ਤਰ੍ਹਾਂ ਵਿਆਪਕ ਹੋ ਰਿਹਾ ਹੈਂ। ਨਾਨਕ (ਦਾ ਕਥਨ ਹੈ ਕਿ

ਨਾਨਕ ਆਪੇ ਆਪਿ ਵਰਤੈ ਗੁਰਮੁਖਿ ਸੋਝੀ ਪਾਵਣਿਆ ॥੮॥੬॥੭॥

ਮਾਝ ਮਹਲਾ ੩ ॥
ਅੰਮ੍ਰਿਤ ਬਾਣੀ ਗੁਰ ਕੀ ਮੀਠੀ ॥ ਗੁਰਮੁਖਿ ਵਿਰਲੈ ਕਿਨੈ ਚਖਿ ਡੀਠੀ ॥
ਅੰਤਰਿ ਪਰਗਾਸੁ ਮਹਾ ਰਸੁ ਪੀਵੈ ਦਰਿ ਸਚੈ ਸਬਦੁ ਵਜਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਗੁਰ ਚਰਣੀ ਚਿਤੁ ਲਾਵਣਿਆ ॥
ਸਤਿਗੁਰੁ ਹੈ ਅੰਮ੍ਰਿਤ ਸਰੁ ਸਾਚਾ ਮਨੁ ਨਾਵੈ ਮੈਲੁ ਚੁਕਾਵਣਿਆ ॥੧॥ ਰਹਾਉ ॥

ਤੇਰਾ ਸਚੇ ਕਿਨੈ ਅੰਤੁ ਨ ਪਾਇਆ ॥ ਗੁਰ ਪਰਸਾਦਿ ਕਿਨੈ ਵਿਰਲੈ ਚਿਤੁ ਲਾਇਆ ॥
ਤੁਧੁ ਸਾਲਾਹਿ ਨ ਰਜਾ ਕਬਹੂੰ ਸਚੇ ਨਾਵੈ ਕੀ ਭੁਖ ਲਾਵਣਿਆ ॥੨॥
ਏਕੋ ਵੇਖਾ ਅਵਰੁ ਨ ਬੀਆ ॥ ਗੁਰ ਪਰਸਾਦੀ ਅੰਮ੍ਰਿਤੁ ਪੀਆ ॥
ਗੁਰ ਕੈ ਸਬਦਿ ਤਿਖਾ ਨਿਵਾਰੀ ਸਹਜੇ ਸੂਖਿ ਸਮਾਵਣਿਆ ॥੩॥

ਰਤਨੁ ਪਦਾਰਥੁ ਪਲਰਿ ਤਿਆਗੈ ॥ ਮਨਮੁਖੁ ਅੰਧਾ ਦੂਜੈ ਭਾਇ ਲਾਗੈ ॥
ਜੋ ਬੀਜੈ ਸੋਈ ਫਲੁ ਪਾਏ ਸੁਪਨੈ ਸੁਖੁ ਨ ਪਾਵਣਿਆ ॥੪॥
ਅਪਨੀ ਕਿਰਪਾ ਕਰੇ ਸੋਈ ਜਨੁ ਪਾਏ ॥ ਗੁਰ ਕਾ ਸਬਦੁ ਮੰਨਿ ਵਸਾਏ ॥
ਅਨਦਿਨੁ ਸਦਾ ਰਹੈ ਭੈ ਅੰਦਰਿ ਭੈ ਮਾਰਿ ਭਰਮੁ ਚੁਕਾਵਣਿਆ ॥੫॥

ਭਰਮੁ ਚੁਕਾਇਆ ਸਦਾ ਸੁਖੁ ਪਾਇਆ ॥ ਗੁਰ ਪਰਸਾਦਿ ਪਰਮ ਪਦੁ ਪਾਇਆ ॥
ਅੰਤਰੁ ਨਿਰਮਲੁ ਨਿਰਮਲ ਬਾਣੀ ਹਰਿ ਗੁਣ ਸਹਜੇ ਗਾਵਣਿਆ ॥੬॥
ਸਿਮ੍ਰਿਤਿ ਸਾਸਤ ਬੇਦ ਵਖਾਣੈ ॥ ਭਰਮੇ ਭੂਲਾ ਤਤੁ ਨ ਜਾਣੈ ॥
ਬਿਨੁ ਸਤਿਗੁਰ ਸੇਵੇ ਸੁਖੁ ਨ ਪਾਏ ਦੁਖੋ ਦੁਖੁ ਕਮਾਵਣਿਆ ॥੭॥
ਆਪਿ ਕਰੇ ਕਿਸੁ ਆਖੈ ਕੋਈ ॥ ਆਖਣਿ ਜਾਈਐ ਜੇ ਭੂਲਾ ਹੋਈ ॥
ਨਾਨਕ ਆਪੇ ਕਰੇ ਕਰਾਏ ਨਾਮੇ ਨਾਮਿ ਸਮਾਵਣਿਆ ॥੮॥੭॥੮॥

Sri Satguru Jagjit Singh Ji eLibrary NamdhariElibrary@gmail.com

ਪਰਮਾਤਮਾ) ਆਪ ਹੀ ਸਾਰੇ (ਸਾਰੇ ਸੰਸਾਰ ਵਿਚ) ਵਿਆਪਕ ਹੈ। (ਕੋਈ) ਗੁਰਮੁਖ ਹੀ (ਵਾਸਤਵਿਕਤਾ ਨੂੰ ਸਮਝਣ ਦੀ) ਸੂਝ ਪ੍ਰਾਪਤ ਕਰਦਾ ਹੈ। ੮।੬।੭।

**ਮਾਝ ਮਹਲਾ ੩**

ਗੁਰੂ ਦੀ ਅੰਮ੍ਰਿਤ ਤੁੱਲ ਬਾਣੀ ਮਿੱਠੀ ਹੈ, (ਪਰ) ਕਿਸੇ ਵਿਰਲੇ ਗੁਰਮੁਖ ਨੇ ਹੀ ਚਖ ਕੇ (ਇਸ ਦਾ ਸੁਆਦ) ਮਾਣਿਆ ਹੈ। (ਜੋ ਕੋਈ ਬਾਣੀ ਦੇ) ਮਹਾ ਰਸ ਨੂੰ ਪੀਂਦਾ ਹੈ, (ਉਸ ਦੇ) ਹਿਰਦੇ ਵਿਚ (ਗਿਆਨ ਦਾ) ਪ੍ਰਕਾਸ਼ ਹੋ ਜਾਂਦਾ ਹੈ ਅਤੇ ਉਹ ਸੱਚੇ ਪਰਮਾਤਮਾ ਦੇ ਦੁਆਰ ਉਤੇ ਗੁਰੂ-ਸ਼ਬਦ ਦਾ ਗਾਇਨ ਕਰਦਾ ਹੈ।੧। ਮੈਂ ਕੁਰਬਾਨ ਜਾਂਦਾ ਹਾਂ, ਸਦਕੇ ਜਾਂਦਾ ਹਾਂ (ਉਸ ਸਾਧਕ ਤੋਂ ਜੋ) ਗੁਰੂ ਦੇ ਚਰਣਾਂ ਵਿਚ ਆਪਣਾ ਚਿੱਤ ਲਗਾਉਂਦਾ ਹੈ। ਸਤਿਗੁਰੂ ਅੰਮ੍ਰਿਤ ਦਾ ਸੱਚਾ ਸਰੋਵਰ ਹੈ, (ਇਸ ਵਿਚ ਜੇ ਜਿਗਿਆਸੂ ਦਾ) ਮਨ ਇਸ਼ਨਾਨ ਕਰ ਲਵੇ, ਤਾਂ (ਵਿਕਾਰਾਂ ਦੀ) ਮੈਲ ਦੂਰ ਕਰਨ ਵਾਲਾ ਹੋ ਜਾਂਦਾ ਹੈ। ੧। ਰਹਾਉ।

ਹੇ ਸਤਿਸਰੂਪ ਪ੍ਰਭੂ ! ਕਿਸੇ ਨੇ ਤੇਰਾ ਅੰਤ ਨਹੀਂ ਪਾਇਆ ਹੈ (ਅਰਥਾਤ-ਤੇਰੀ ਵਾਸਤਵਿਕਤਾ ਨੂੰ ਸਮਝਿਆ ਨਹੀਂ ਹੈ)। ਗੁਰੂ ਦੀ ਕ੍ਰਿਪਾ ਨਾਲ ਕਿਸੇ ਵਿਰਲੇ (ਵਿਅਕਤੀ) ਨੇ ਹੀ (ਤੇਰੇ ਨਾਲ) ਚਿੱਤ ਲਗਾਇਆ ਹੈ। (ਹੇ ਪ੍ਰਭੂ !) ਤੇਰੀ ਸਰਾਹਨਾ ਕਰਦਿਆਂ ਮੈਂ ਕਦੇ ਵੀ ਰਜਦਾ ਨਹੀਂ ਹਾਂ। (ਤੂੰ ਆਪ ਹੀ) ਸੱਚੇ ਨਾਮ ਦੀ ਭੁਖ ਲਗਾਉਣ ਵਾਲਾ ਹੈਂ। ੨। ਗੁਰੂ ਦੀ ਕ੍ਰਿਪਾ ਨਾਲ (ਮੈਂ ਹਰਿ-ਨਾਮ ਰੂਪ) ਅੰਮ੍ਰਿਤ ਦਾ ਪਾਨ ਕੀਤਾ ਹੈ (ਜਿਸ ਕਰਕੇ ਮੈਂ ਹਰ ਪਾਸੇ) ਇਕੋ ਪਰਮਾਤਮਾ (ਨੂੰ ਹੀ ਵਿਆਪਕ) ਵੇਖਦਾ ਹਾਂ, ਹੋਰ ਕੋਈ ਦੂਜੀ (ਸੱਤਾ) ਦਿਸ ਨਹੀਂ ਪੈਂਦੀ। ਗੁਰੂ ਦੇ ਸ਼ਬਦ ਨੇ (ਮੇਰੀ) ਤ੍ਰਿਸ਼ਨਾ ਖ਼ਤਮ ਕਰ ਦਿੱਤੀ ਹੈ (ਅਤੇ ਮੈਂ) ਸਹਿਜ ਭਾਵ ਨਾਲ (ਆਤਮਿਕ) ਸੁਖ ਵਿਚ ਸਮਾਉਣ ਵਾਲਾ (ਬਣ ਗਿਆ ਹਾਂ)। ੩।

ਦ੍ਵੈਤਭਾਵ ਵਿਚ ਲਗ ਕੇ ਅਗਿਆਨੀ ਮਨਮੁਖ (ਵਿਅਕਤੀ ਹਰਿ-ਨਾਮ ਰੂਪ) ਰਤਨ ਪਦਾਰਥ ਨੂੰ ਪਰਾਲੀ (*ਪਲਰਿ* ਵਰਗਾ ਵਿਅਰਥ ਸਮਝ ਕੇ) ਤਿਆਗ ਦਿੰਦਾ ਹੈ। (ਉਹ) ਜੋ ਕੁਝ (ਕਰਮ ਵਜੋਂ) ਬੀਜਦਾ ਹੈ, ਉਸੇ ਤਰ੍ਹਾਂ ਦਾ ਫਲ ਪ੍ਰਾਪਤ ਕਰਦਾ ਹੈ। ਉਹ ਸੁਪਨੇ ਵਿਚ ਵੀ (ਆਤਮਿਕ) ਸੁਖ ਪ੍ਰਾਪਤ ਨਹੀਂ ਕਰ ਸਕਦਾ। ੪। (ਜਿਸ ਉਤੇ ਪਰਮਾਤਮਾ) ਆਪਣੀ ਕ੍ਰਿਪਾ ਕਰਦਾ ਹੈ, ਉਹੀ ਵਿਅਕਤੀ (ਨਾਮ ਪਦਾਰਥ ਨੂੰ) ਪ੍ਰਾਪਤ ਕਰਦਾ ਹੈ ਅਤੇ ਗੁਰੂ ਦਾ ਸ਼ਬਦ ਮਨ ਵਿਚ ਵਸਾਉਂਦਾ ਹੈ। (ਉਹ) ਹਰ ਰੋਜ਼ ਸਦਾ (ਈਸ਼ਵਰੀ) ਭੈ ਵਿਚ ਰਹਿੰਦਾ ਹੈ ਅਤੇ (ਦੁਨਿਆਵੀ) ਭੈ ਨੂੰ ਮਾਰ ਕੇ (ਮਾਇਆਵੀ) ਭਰਮ ਨੂੰ ਖ਼ਤਮ ਕਰਨ ਵਾਲਾ ਹੋ ਜਾਂਦਾ ਹੈ। ੫।

ਭਰਮ ਦੇ ਦੂਰ ਹੋਣ ਨਾਲ (ਉਹ) ਸਦਾ ਸੁਖ ਪ੍ਰਾਪਤ ਕਰਦਾ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ ਪਰਮ-ਪਦ (ਸ੍ਰੇਸ਼ਠ ਆਤਮਿਕ ਅਵਸਥਾ) ਦੀ ਪ੍ਰਾਪਤੀ ਕਰਦਾ ਹੈ। (ਉਸ ਦਾ) ਹਿਰਦਾ (*ਅੰਤਰੁ*) ਨਿਰਮਲ ਹੋ ਜਾਂਦਾ ਹੈ, (ਉਸ ਦੀ) ਬਾਣੀ ਸ਼ੁੱਧ ਹੋ ਜਾਂਦੀ ਹੈ ਅਤੇ ਸਹਿਜ ਸੁਭਾ ਹਰਿ-ਗੁਣਾਂ ਦਾ ਗਾਇਨ ਕਰਨ ਵਾਲਾ (ਹੋ ਜਾਂਦਾ ਹੈ)। ੬। (ਪੰਡਿਤ) ਸਮ੍ਰਿਤੀਆਂ, ਸ਼ਾਸ਼ਤ੍ਰਾਂ ਅਤੇ ਵੇਦਾਂ ਦਾ ਬਖਾਨ ਕਰਦਾ ਹੈ, (ਪਰ) ਭਰਮਾਂ ਵਿਚ ਭੁਲਿਆ ਹੋਇਆ ਵਾਸਤਵਿਕਤਾ (*ਤਤੁ*) ਨੂੰ ਨਹੀਂ ਜਾਣਦਾ। ਸਤਿਗੁਰੂ ਦੀ ਸੇਵਾ ਤੋਂ ਬਿਨਾ (ਉਹ) ਸੁਖ ਪ੍ਰਾਪਤ ਨਹੀਂ ਕਰਦਾ ਅਤੇ ਦੁਖ ਹੀ ਦੁਖ (ਪੈਦਾ ਕਰਨ ਵਾਲੀ) ਕਮਾਈ ਕਰਨ ਵਾਲਾ ਬਣਦਾ ਹੈ) । ੭। (ਉਹ ਪਰਮਾਤਮਾ) ਆਪ ਹੀ ਸਭ ਕੁਝ ਕਰ ਰਿਹਾ ਹੈ, (ਫਿਰ) ਕੋਈ ਕਿਸੇ ਨੂੰ ਕੀ ਕਹਿ ਸਕਦਾ ਹੈ? (ਕਿਸੇ ਨੂੰ ਤਦ ਹੀ) ਕੁਝ ਕਹਿਣ ਲਈ ਜਾਈਏ ਜੇ (ਕਰਤਾਰ) ਭੁਲਿਆ ਹੋਇਆ ਹੋਵੇ। ਨਾਨਕ (ਦਾ ਕਥਨ ਹੈ ਕਿ ਉਹ) ਆਪ ਹੀ ਕਰਦਾ ਅਤੇ ਕਰਵਾਉਂਦਾ ਹੈ। (ਉਸ ਦੇ) ਨਾਮ (ਦੀ ਆਰਾਧਨਾ) ਨਾਲ ਨਾਮ ਵਿਚ ਸਮਾਉਣ ਵਾਲਾ (ਬਣ ਜਾਈਦਾ ਹੈ) ।੮।੭।੮।

Sri Satguru Jagjit Singh Ji eLibrary NamdhariElibrary@gmail.com

ਮਾਝ ਮਹਲਾ ੩ ॥
ਆਪੇ ਰੰਗੇ ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥
ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਨਿਰਭਉ ਮੰਨਿ ਵਸਾਵਣਿਆ ॥
ਗੁਰ ਕਿਰਪਾ ਤੇ ਹਰਿ ਨਿਰਭਉ ਧਿਆਇਆ
ਬਿਖੁ ਭਉਜਲੁ ਸਬਦਿ ਤਰਾਵਣਿਆ ॥੧॥ ਰਹਾਉ ॥

ਮਨਮੁਖ ਮੁਗਧ ਕਰਹਿ ਚਤੁਰਾਈ ॥ ਨਾਤਾ ਧੋਤਾ ਥਾਇ ਨ ਪਾਈ ॥
ਜੇਹਾ ਆਇਆ ਤੇਹਾ ਜਾਸੀ ਕਰਿ ਅਵਗਣ ਪਛੋਤਾਵਣਿਆ ॥੨॥
ਮਨਮੁਖ ਅੰਧੇ ਕਿਛੂ ਨ ਸੂਝੈ ॥ ਮਰਣੁ ਲਿਖਾਇ ਆਏ ਨਹੀ ਬੂਝੈ ॥
ਮਨਮੁਖ ਕਰਮ ਕਰੇ ਨਹੀ ਪਾਏ ਬਿਨੁ ਨਾਵੈ ਜਨਮੁ ਗਵਾਵਣਿਆ ॥੩॥

ਸਚੁ ਕਰਣੀ ਸਬਦੁ ਹੈ ਸਾਰੁ ॥ ਪੂਰੈ ਗੁਰਿ ਪਾਈਐ ਮੋਖ ਦੁਆਰੁ ॥
ਅਨਦਿਨੁ ਬਾਣੀ ਸਬਦਿ ਸੁਣਾਏ ਸਚਿ ਰਾਤੇ ਰੰਗਿ ਰੰਗਾਵਣਿਆ ॥੪॥
ਰਸਨਾ ਹਰਿ ਰਸਿ ਰਾਤੀ ਰੰਗੁ ਲਾਏ ॥ ਮਨੁ ਤਨੁ ਮੋਹਿਆ ਸਹਜਿ ਸੁਭਾਏ ॥
ਸਹਜੇ ਪ੍ਰੀਤਮੁ ਪਿਆਰਾ ਪਾਇਆ ਸਹਜੇ ਸਹਜਿ ਮਿਲਾਵਣਿਆ ॥੫॥

ਜਿਸੁ ਅੰਦਰਿ ਰੰਗੁ ਸੋਈ ਗੁਣ ਗਾਵੈ ॥ ਗੁਰ ਕੈ ਸਬਦਿ ਸਹਜੇ ਸੁਖਿ ਸਮਾਵੈ ॥
ਹਉ ਬਲਿਹਾਰੀ ਸਦਾ ਤਿਨ ਵਿਟਹੁ ਗੁਰ ਸੇਵਾ ਚਿਤੁ ਲਾਵਣਿਆ ॥੬॥
ਸਚਾ ਸਚੋ ਸਚਿ ਪਤੀਜੈ ॥ ਗੁਰ ਪਰਸਾਦੀ ਅੰਦਰੁ ਭੀਜੈ ॥
ਬੈਸਿ ਸੁਥਾਨਿ ਹਰਿ ਗੁਣ ਗਾਵਹਿ ਆਪੇ ਕਰਿ ਸਤਿ ਮਨਾਵਣਿਆ ॥੭॥
ਜਿਸ ਨੋ ਨਦਰਿ ਕਰੇ ਸੋ ਪਾਏ ॥ ਗੁਰ ਪਰਸਾਦੀ ਹਉਮੈ ਜਾਏ ॥
ਨਾਨਕ ਨਾਮੁ ਵਸੈ ਮਨ ਅੰਤਰਿ ਦਰਿ ਸਚੈ ਸੋਭਾ ਪਾਵਣਿਆ ॥੮॥੮॥੯॥

ਮਾਝ ਮਹਲਾ ੩ ॥
ਸਤਿਗੁਰੁ ਸੇਵਿਐ ਵਡੀ ਵਡਿਆਈ ॥ ਹਰਿ ਜੀ ਅਚਿੰਤੁ ਵਸੈ ਮਨਿ ਆਈ ॥
ਹਰਿ ਜੀਉ ਸਫਲਿਓ ਬਿਰਖੁ ਹੈ ਅੰਮ੍ਰਿਤੁ ਜਿਨਿ ਪੀਤਾ ਤਿਸੁ ਤਿਖਾ ਲਹਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸਚੁ ਸੰਗਤਿ ਮੇਲਿ ਮਿਲਾਵਣਿਆ ॥

**ਮਾਝ ਮਹਲਾ ੩**

ਪਰਮਾਤਮਾ ਨੇ (ਜਿਨ੍ਹਾਂ ਨੂੰ) ਆਪਣੇ ਪ੍ਰੇਮ-ਰੰਗ ਵਿਚ ਸਹਿਜ ਸੁਭਾ ਰੰਗਿਆ ਹੈ, (ਉਨ੍ਹਾਂ ਉਤੇ ਅਸਲੋਂ) ਗੁਰੂ ਦੇ ਸ਼ਬਦ ਰਾਹੀਂ ਪ੍ਰੇਮ-ਰੰਗ ਚੜ੍ਹਾਇਆ ਹੈ। (ਅਜਿਹੇ ਸਾਧਕਾਂ ਦੇ) ਮਨ ਅਤੇ ਤਨ (ਪ੍ਰਭੂ-ਪ੍ਰੇਮ) ਵਿਚ ਰੰਗੇ ਗਏ ਹਨ ਅਤੇ ਜੀਭ ਵੀ (ਪ੍ਰੇਮ ਦੇ) ਗੂੜ੍ਹੇ ਰੰਗ ਵਿਚ ਰੰਗੀ ਗਈ ਹੈ। (ਉਹ ਪਰਮਾਤਮਾ ਦੇ) ਭੈ ਅਤੇ ਪ੍ਰੇਮ (*ਭਾਇ*) ਦਾ ਰੰਗ ਚੜ੍ਹਾਉਣਾ ਵਾਲੇ (ਹੋ ਗਏ ਹਨ)। ੧। ਮੈਂ ਵਾਰਨੇ ਹਾਂ, ਕੁਰਬਾਨ ਹਾਂ (ਉਨ੍ਹਾਂ ਤੋਂ ਜੋ) ਭੈ ਅਤੀਤ ਪ੍ਰਭੂ ਨੂੰ (ਆਪਣੇ) ਮਨ ਵਿਚ ਵਸਾਉਣ ਵਾਲੇ ਹਨ। (ਜਿਨ੍ਹਾਂ ਨੇ) ਗੁਰੂ ਦੀ ਕ੍ਰਿਪਾ ਨਾਲ ਭੈ-ਅਤੀਤ ਪ੍ਰਭੂ ਧਿਆਇਆ ਹੈ (ਉਨ੍ਹਾਂ ਨੂੰ ਪਰਮਾਤਮਾ ਖ਼ੁਦ) ਸ਼ਬਦ ਰਾਹੀਂ ਭਵਸਾਗਰ ਤੋਂ ਪਾਰ ਕਰਾਉਣ ਵਾਲਾ ਹੈ। ੧। ਰਹਾਉ।

ਮੂਰਖ ਮਨਮੁਖ (ਵਿਅਰਥ ਦੀ) ਚਾਲਾਕੀ ਕਰਦਾ ਹੈ। (ਉਸ ਦਾ ਤੀਰਥਾਂ ਉਪਰ ਕੀਤਾ) ਇਸ਼ਨਾਨ ਅਤੇ ਸੁਚਮਤਾ ਪ੍ਰਵਾਨ ਨਹੀਂ ਚੜ੍ਹਦੀ। (ਉਹ) ਜਿਹੋ ਜਿਹਾ (ਇਸ ਸੰਸਾਰ ਵਿਚ) ਆਉਂਦਾ ਹੈ, ਉਸੇ ਤਰ੍ਹਾਂ ਜਾਂਦਾ ਹੈ ਅਤੇ ਔਗੁਣਾਂ ਕਰਕੇ ਪਛਤਾਉਣ ਵਾਲਾ (ਬਣਦਾ ਹੈ)। ੨। ਅਗਿਆਨੀ (*ਅੰਧੇ*) ਮਨਮੁਖਾਂ ਨੂੰ ਕੁਝ ਨਹੀਂ ਸੁਝਦਾ। (ਸਾਰੇ ਜੀਵ) ਮ੍ਰਿਤੂ ਨੂੰ (ਆਪਣੇ ਮਸਤਕ ਉਤੇ) ਲਿਖਾ ਕੇ ਆਏ ਹਨ (ਪਰ ਉਹ ਇਸ ਗੱਲ ਨੂੰ) ਨਹੀਂ ਸਮਝਦੇ। ਮਨਮੁਖ (ਵਿਅਕਤੀ ਮਨਮੁਖਤਾ ਵਾਲੇ) ਕਰਮ ਕਰਕੇ (ਪਰਮਾਤਮਾ ਨੂੰ) ਪ੍ਰਾਪਤ ਨਹੀਂ ਕਰ ਸਕਦਾ। (ਉਹ) ਨਾਮ ਤੋਂ ਬਿਨਾ (ਆਪਣਾ) ਜਨਮ ਗਵਾਉਣ ਵਾਲਾ (ਬਣਦਾ ਹੈ)। ੩।

(ਗੁਰੂ ਦੀ) ਕਰਣੀ ਸੱਚੀ ਅਤੇ ਸ਼ਬਦ ਸ੍ਰੇਸ਼ਠ ਹੈ। ਪੂਰੇ ਗੁਰੂ ਦੁਆਰਾ ਹੀ ਮੋਕਸ਼-ਦੁਆਰ ਦੀ ਪ੍ਰਾਪਤੀ ਹੁੰਦੀ ਹੈ। (ਗੁਰੂ ਜਿਗਿਆਸੂਆਂ ਨੂੰ) ਹਰ ਰੋਜ਼ (ਆਪਣੀ) ਬਾਣੀ ਰਾਹੀਂ ਸ਼ਬਦ ਬ੍ਰਹਮ ਦਾ ਉਪਦੇਸ਼ ਦਿੰਦਾ ਹੈ। (ਅਜਿਹੇ ਜਿਗਿਆਸੂ) ਸੱਚੇ ਰੰਗ ਵਿਚ ਰੰਗੀਜ ਕੇ (ਹੋਰਨਾਂ ਨੂੰ) ਪ੍ਰਭੂ-ਪ੍ਰੇਮ ਵਿਚ) ਰੰਗਣ ਵਾਲੇ (ਬਣ ਜਾਂਦੇ ਹਨ)। ੪। (ਜਿਸ ਦੀ) ਜੀਭ ਹਰਿ-ਰਸ ਵਿਚ ਭਿਜ ਜਾਂਦੀ ਹੈ, (ਉਹ ਗੂੜ੍ਹਾ) ਪ੍ਰੇਮ ਲਗਾਉਂਦੀ ਹੈ। (ਉਸ ਦਾ) ਮਨ ਅਤੇ ਤਨ (ਪਰਮਾਤਮਾ ਦੇ ਪ੍ਰੇਮ ਵਿਚ) ਸਹਿਜ ਸੁਭਾ ਮੋਹਿਆ ਜਾਂਦਾ ਹੈ। (ਉਸ ਨੇ) ਸਹਿਜੇ ਹੀ ਪਿਆਰੇ ਪ੍ਰੀਤਮ ਨੂੰ ਪਾ ਲਿਆ ਹੈ ਅਤੇ ਸਹਿਜੇ (ਆਪਣੇ ਆਪ ਨੂੰ) ਸਹਿਜ (ਸਥਿਰਤਾ ਦੀ ਅਵਸਥਾ ਵਿਚ) ਮਿਲਾਉਣ ਵਾਲਾ (ਹੋ ਜਾਂਦਾ ਹੈ) । ੫।

ਜਿਸ ਦੇ ਹਿਰਦੇ ਵਿਚ (ਪਰਮਾਤਮਾ ਲਈ) ਪ੍ਰੇਮ (*ਰੰਗੁ*) ਹੈ, ਉਹੀ (ਉਸ ਦਾ) ਜਸ-ਗਾਨ ਕਰਦਾ ਹੈ । (ਉਹ) ਗੁਰੂ ਦੇ ਸ਼ਬਦ ਰਾਹੀਂ ਸਹਿਜੇ ਹੀ ਆਤਮਿਕ ਸੁਖ (ਦੀ ਅਵਸਥਾ ਵਿਚ) ਸਮਾ ਜਾਂਦਾ ਹੈ। ਮੈਂ ਉਨ੍ਹਾਂ ਤੋਂ ਸਦਾ ਕੁਰਬਾਨ ਜਾਂਦਾ ਹਾਂ (ਜੋ) ਗੁਰੂ ਦੀ ਸੇਵਾ ਵਿਚ ਚਿੱਤ ਲਗਾਉਣ ਵਾਲੇ ਹਨ। ੬। ਗੁਰੂ ਦੀ ਮਿਹਰ ਨਾਲ (ਜਿੰਨ੍ਹਾਂ ਦਾ) ਹਿਰਦਾ (ਈਸ਼ਵਰੀ ਪ੍ਰੇਮ ਵਿਚ) ਮਗਨ ਹੋ ਜਾਂਦਾ ਹੈ, ਉਹ ਕੇਵਲ ਸਤਿਸਰੂਪ (ਦੇ ਪ੍ਰੇਮ ਵਿਚ ਹੀ) ਪਤੀਜਦੇ ਹਨ। (ਉਹ) ਸਤਿਸੰਗਤ (*ਸੁਥਾਨਿ*) ਵਿਚ ਬੈਠ ਕੇ ਹਰਿ-ਗੁਣਾਂ ਦਾ ਗਾਇਨ ਕਰਦੇ ਹਨ। (ਪਰਮਾਤਮਾ ਆਪ ਹੀ ਉਨ੍ਹਾਂ ਨੂੰ) ਨਿਸਚੈ ਪੂਰਵਕ (*ਸਤਿ*) ਕਰਕੇ ਮਨਾਉਣ ਵਾਲਾ ਹੈ। ੭। ਜਿਸ ਉਤੇ (ਪਰਮਾਤਮਾ ਆਪ) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ, ਉਹੀ (ਉਸ ਨੂੰ) ਪ੍ਰਾਪਤ ਕਰਦਾ ਹੈ। ਗੁਰੂ ਦੀ ਮਿਹਰ ਨਾਲ (ਉਸ ਦੇ ਅੰਦਰੋਂ) ਹਉਮੈ ਦੀ ਭਾਵਨਾ ਚਲੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਉਸ ਦੇ ਮਨ ਅੰਦਰ ਨਾਮ ਵਸ ਜਾਂਦਾ ਹੈ ਅਤੇ ਸੱਚੇ ਪਰਮਾਤਮਾ ਦੇ ਦੁਆਰ ਉਪਰ ਸ਼ੋਭਾ ਪ੍ਰਾਪਤ ਕਰਨ ਵਾਲਾ ਬਣਦਾ ਹੈ। ੮।੮।੯।

**ਮਾਝ ਮਹਲਾ ੩**

ਸਤਿਗੁਰੂ ਦੀ ਸੇਵਾ ਕਰਨ ਨਾਲ ਬਹੁਤ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। (ਫਲਸਰੂਪ) ਪਰਮਾਤਮਾ ਅਚਨਚੇਤ ਮਨ ਵਿਚ ਆ ਵਸਦਾ ਹੈ। ਪਰਮਾਤਮਾ ਫਲ-ਯੁਕਤ ਬ੍ਰਿਛ ਹੈ, ਜਿਸ ਨੇ (ਉਸ ਬ੍ਰਿਛ ਦੇ ਫਲਾਂ ਦਾ) ਅੰਮ੍ਰਿਤ ਤੁੱਲ ਰਸ ਪੀਤਾ ਹੈ, ਉਸ ਦੀ ਤ੍ਰਿਸ਼ਨਾ ਰੂਪ ਤ੍ਰੇਹ ਨੂੰ (ਉਹ) ਲਾਹੁਣ ਵਾਲਾ ਹੈ। ੧। ਮੈਂ ਵਾਰਨੇ ਹਾਂ, ਸਦਕੇ ਹਾਂ (ਉਨ੍ਹਾਂ ਤੋਂ ਜੋ) ਸਤਿਸੰਗਤ ਰਾਹੀਂ (ਪ੍ਰਭੂ ਨਾਲ) ਮੇਲ ਮਿਲਾਉਣ ਵਾਲੇ

Sri Satguru Jagjit Singh Ji eLibrary NamdhariElibrary@gmail.com

ਹਰਿ ਸਤਸੰਗਤਿ ਆਪੇ ਮੇਲੈ ਗੁਰ ਸਬਦੀ ਹਰਿ ਗੁਣ ਗਾਵਣਿਆ ॥੧॥ ਰਹਾਉ ॥

ਸਤਿਗੁਰੁ ਸੇਵੀ ਸਬਦਿ ਸੁਹਾਇਆ ॥ ਜਿਨਿ ਹਰਿ ਕਾ ਨਾਮੁ ਮੰਨਿ ਵਸਾਇਆ ॥
ਹਰਿ ਨਿਰਮਲੁ ਹਉਮੈ ਮੈਲੁ ਗਵਾਏ ਦਰਿ ਸਚੈ ਸੋਭਾ ਪਾਵਣਿਆ ॥੨॥
ਬਿਨੁ ਗੁਰ ਨਾਮੁ ਨ ਪਾਇਆ ਜਾਇ ॥ ਸਿਧ ਸਾਧਿਕ ਰਹੇ ਬਿਲਲਾਇ ॥
ਬਿਨੁ ਗੁਰ ਸੇਵੇ ਸੁਖੁ ਨ ਹੋਵੀ ਪੂਰੈ ਭਾਗਿ ਗੁਰੁ ਪਾਵਣਿਆ ॥੩॥

ਇਹੁ ਮਨੁ ਆਰਸੀ ਕੋਈ ਗੁਰਮੁਖਿ ਵੇਖੈ ॥ ਮੋਰਚਾ ਨ ਲਾਗੈ ਜਾ ਹਉਮੈ ਸੋਖੈ ॥
ਅਨਹਤ ਬਾਣੀ ਨਿਰਮਲ ਸਬਦੁ ਵਜਾਏ ਗੁਰ ਸਬਦੀ ਸਚਿ ਸਮਾਵਣਿਆ ॥੪॥
ਬਿਨੁ ਸਤਿਗੁਰ ਕਿਹੁ ਨ ਦੇਖਿਆ ਜਾਇ ॥ ਗੁਰਿ ਕਿਰਪਾ ਕਰਿ ਆਪੁ ਦਿਤਾ ਦਿਖਾਇ ॥
ਆਪੇ ਆਪਿ ਆਪਿ ਮਿਲਿ ਰਹਿਆ ਸਹਜੇ ਸਹਜਿ ਸਮਾਵਣਿਆ ॥੫॥

ਗੁਰਮੁਖਿ ਹੋਵੈ ਸੁ ਇਕਸੁ ਸਿਉ ਲਿਵ ਲਾਏ ॥ ਦੂਜਾ ਭਰਮੁ ਗੁਰ ਸਬਦਿ ਜਲਾਏ ॥
ਕਾਇਆ ਅੰਦਰਿ ਵਣਜੁ ਕਰੇ ਵਾਪਾਰਾ ਨਾਮੁ ਨਿਧਾਨੁ ਸਚੁ ਪਾਵਣਿਆ ॥੬॥
ਗੁਰਮੁਖਿ ਕਰਣੀ ਹਰਿ ਕੀਰਤਿ ਸਾਰੁ ॥ ਗੁਰਮੁਖਿ ਪਾਏ ਮੋਖ ਦੁਆਰੁ ॥
ਅਨਦਿਨੁ ਰੰਗਿ ਰਤਾ ਗੁਣ ਗਾਵੈ ਅੰਦਰਿ ਮਹਲਿ ਬੁਲਾਵਣਿਆ ॥੭॥
ਸਤਿਗੁਰੁ ਦਾਤਾ ਮਿਲੈ ਮਿਲਾਇਆ ॥ ਪੂਰੈ ਭਾਗਿ ਮਨਿ ਸਬਦੁ ਵਸਾਇਆ ॥
ਨਾਨਕ ਨਾਮੁ ਮਿਲੈ ਵਡਿਆਈ ਹਰਿ ਸਚੇ ਕੇ ਗੁਣ ਗਾਵਣਿਆ ॥੮॥੯॥੧੦॥

ਮਾਝ ਮਹਲਾ ੩ ॥
ਆਪੁ ਵੰਞਾਏ ਤਾ ਸਭ ਕਿਛੁ ਪਾਏ ॥ ਗੁਰ ਸਬਦੀ ਸਚੀ ਲਿਵ ਲਾਏ ॥
ਸਚੁ ਵਣੰਜਹਿ ਸਚੁ ਸੰਘਰਹਿ ਸਚੁ ਵਾਪਾਰੁ ਕਰਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਹਰਿ ਗੁਣ ਅਨਦਿਨੁ ਗਾਵਣਿਆ ॥
ਹਉ ਤੇਰਾ ਤੂੰ ਠਾਕੁਰੁ ਮੇਰਾ ਸਬਦਿ ਵਡਿਆਈ ਦੇਵਣਿਆ ॥੧॥ ਰਹਾਉ ॥

ਵੇਲਾ ਵਖਤ ਸਭਿ ਸੁਹਾਇਆ ॥ ਜਿਤੁ ਸਚਾ ਮੇਰੇ ਮਨਿ ਭਾਇਆ ॥
ਸਚੇ ਸੇਵਿਐ ਸਚੁ ਵਡਿਆਈ ਗੁਰ ਕਿਰਪਾ ਤੇ ਸਚੁ ਪਾਵਣਿਆ ॥੨॥

ਹਨ। ਪ੍ਰਭੂ ਆਪ ਹੀ ਸਤਿਸੰਗਤ ਵਿਚ ਮਿਲਾਉਂਦਾ ਹੈ ਅਤੇ ਗੁਰੂ-ਸ਼ਬਦ ਦੁਆਰਾ ਹਰਿ ਦਾ ਗੁਣ-ਗਾਨ ਕਰਨ ਵਾਲਾ ਬਣਦਾ ਹੈ। ੧। ਰਹਾਉ।

ਜਿਸ (ਗੁਰੂ) ਨੇ ਹਰਿ-ਨਾਮ (ਮੇਰੇ) ਮਨ ਵਿਚ ਵਸਾਇਆ ਹੈ, (ਉਸ) ਸਤਿਗੁਰੂ ਦੀ ਸੇਵਾ ਕਰਨੀ ਚਾਹੀਦੀ ਹੈ (ਕਿਉਂਕਿ) ਸ਼ਬਦ ਕਰਕੇ (ਉਹ) ਸ਼ੋਭਾਸ਼ਾਲੀ ਹੈ। ਹਰਿ-ਨਾਮ ਨਿਰਮਲ ਹੈ, ਹਉਮੈ ਦੀ ਮੈਲ ਨੂੰ ਕਟ ਦਿੰਦਾ ਹੈ। (ਹਰਿ-ਨਾਮ ਦੇ ਹਿਰਦੇ ਅੰਦਰ ਵਸਾਉਣ ਵਾਲਾ ਸਾਧਕ) ਸੱਚੇ ਪਰਮਾਤਮਾ ਦੇ ਦੁਆਰ ਉਤੇ ਸ਼ੋਭਾ ਪਾਉਣ ਵਾਲਾ (ਬਣ ਜਾਂਦਾ ਹੈ)। ੨। (ਅਨੇਕ) ਸਿਧ ਸਾਧਕ ਵਿਲ੍ਕ ਰਹੇ ਹਨ ਪਰ ਗੁਰੂ ਤੋਂ ਬਿਨਾ ਨਾਮ ਦੀ ਪ੍ਰਾਪਤੀ ਨਹੀਂ ਹੁੰਦੀ। ਗੁਰੂ ਦੀ ਸੇਵਾ ਕੀਤੇ ਬਿਨਾ (ਆਤਮਿਕ) ਸੁਖ ਹਾਸਲ ਨਹੀਂ ਹੁੰਦਾ ਅਤੇ ਪੂਰੇ ਭਾਗਾਂ ਨਾਲ ਹੀ ਗੁਰੂ ਪਾਇਆ ਜਾ ਸਕੀਦਾ ਹੈ। ੩।

ਇਹ ਮਨ ਸ਼ੀਸ਼ੇ (*ਆਰਸੀ*) ਦੇ ਸਮਾਨ ਹੈ (ਪਰ ਇਸ ਵਿਚੋਂ ਆਪਣਾ ਸਹੀ ਰੂਪ) ਕੋਈ ਗੁਰਮੁਖ ਹੀ ਵੇਖ ਸਕਦਾ ਹੈ। ਜੇ ਹਉਮੈ (ਦੀ ਮੈਲ ਇਸ ਉਪਰੋਂ) ਸੁਕਾ ਦਿੱਤੀ ਜਾਵੇ (ਭਾਵ-ਖ਼ਤਮ ਕਰ ਦਿੱਤੀ ਜਾਵੇ ਤਾਂ ਫਿਰ) ਇਸ ਨੂੰ ਜੰਗਾਲ ਅਥਵਾ ਮੈਲ (*ਮੋਰਚਾ*) ਨਹੀਂ ਲਗਦੀ। (ਅਜਿਹਾ ਸਾਧਕ ਜਦੋਂ) ਨਿਰਮਲ ਸ਼ਬਦ ਦੀ ਧੁਨ ਪੂਰਦਾ ਹੈ (ਤਾਂ) ਗੁਰੂ ਦੇ ਸ਼ਬਦ ਦੁਆਰਾ ਸੱਚ ਵਿਚ ਸਮਾਉਣ ਵਾਲਾ (ਬਣ ਜਾਂਦਾ ਹੈ)। ੪। ਸਤਿਗੁਰੂ ਤੋਂ ਬਿਨਾ ਕਿਸੇ ਪਾਸੋਂ ਵੀ (ਪਰਮਾਤਮਾ) ਵੇਖਿਆ ਨਹੀਂ ਜਾ ਸਕਦਾ। ਗੁਰੂ ਨੇ ਕ੍ਰਿਪਾ ਕਰਕੇ (ਜਿਸ ਨੂੰ) ਆਪਣਾ ਆਪ ਵਿਖਾ ਦਿੱਤਾ, ਉਹ ਆਪਣੇ ਵਾਸਤਵਿਕ ਰੂਪ ਵਿਚ ਮਿਲ ਜਾਂਦਾ ਹੈ ਅਤੇ ਸਹਿਜ ਭਾਵ ਨਾਲ ਸਹਿਜ ਸਮਾਧੀ ਵਿਚ ਸਥਿਤ ਹੋਣ ਵਾਲਾ (ਬਣ ਜਾਂਦਾ ਹੈ)।੫।

(ਜੋ) ਗੁਰਮੁਖ ਹੁੰਦਾ ਹੈ, ਉਹ ਇਕੋ ਇਕ ਪਰਮਾਤਮਾ ਨਾਲ ਲਿਵ ਲਗਾਉਂਦਾ ਹੈ। (ਉਹ) ਦ੍ਵੈਤ-ਭਾਵ ਵਾਲਾ ਭਰਮ ਗੁਰੂ ਦੇ ਸ਼ਬਦ ਰਾਹੀਂ ਸਾੜ ਦਿੰਦਾ ਹੈ। (ਉਹ) ਆਪਣੇ ਸ਼ਰੀਰ ਅੰਦਰ (ਅਧਿਆਤਮਿਕ) ਵਣਜ-ਵਪਾਰ ਕਰਦਾ ਹੈ (ਅਰਥਾਤ-ਅੰਤਰ ਆਤਮੇ ਵਿਚ ਨਾਮ ਜਪਦਾ ਹੈ)। (ਇਸ ਤਰ੍ਹਾਂ ਉਹ) ਸੱਚੇ ਨਾਮ ਦਾ ਖ਼ਜ਼ਾਨਾ (*ਨਿਧਾਨੁ*) ਪ੍ਰਾਪਤ ਕਰਨ ਵਾਲਾ (ਬਣ ਜਾਂਦਾ ਹੈ)। ੬। ਗੁਰਮੁਖ ਸਾਧਕ ਦਾ ਕਰਮਾਚਾਰ ਹਰਿ ਦਾ ਜਸ ਗਾਣਾ ਹੈ (ਜੋ ਸਰਬ) ਸ਼੍ਰੇਸ਼ਠ (*ਸਾਰੁ*) ਹੈ। (ਅੰਤ ਵਿਚ) ਗੁਰਮੁਖ ਮੁਕਤੀ ਦਾ ਦੁਆਰ ਪ੍ਰਾਪਤ ਕਰਦਾ ਹੈ (ਅਰਥਾਤ ਭਵ-ਬੰਧਨ ਤੋਂ ਛੁਟ ਜਾਂਦਾ ਹੈ)। (ਉਹ) ਹਰ ਰੋਜ਼ (ਈਸ਼ਵਰੀ) ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਗੁਣ-ਗਾਨ ਕਰਦਾ ਹੈ (ਅਤੇ ਇਸੇ ਕਰਕੇ ਉਹ) ਪ੍ਰਭੂ ਦੇ ਮਹਲ ਵਿਚ ਬੁਲਾਏ ਜਾਣ ਯੋਗ (ਬਣ ਜਾਂਦਾ ਹੈ)। ੭। (ਨਾਮ) ਪ੍ਰਦਾਨ ਕਰਨ ਵਾਲਾ ਗੁਰੂ (ਪ੍ਰਭੂ ਦੁਆਰਾ) ਮਿਲਾਇਆਂ ਹੀ ਮਿਲਦਾ ਹੈ। ਪੂਰੇ ਭਾਗਾਂ ਕਾਰਣ (ਸਾਧਕ) ਗੁਰੂ-ਸ਼ਬਦ ਨੂੰ ਮਨ ਵਿਚ ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਸਿਮਰਨ ਦੁਆਰਾ ਹੀ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ ਅਤੇ ਸੱਚੇ ਹਰਿ ਦਾ ਗੁਣ-ਗਾਨ ਕਰਨ ਵਾਲਾ (ਬਣੀਦਾ ਹੈ)।੮।੯।੧੦।

**ਮਾਝ ਮਹਲਾ ੩**

(ਹੇ ਜਿਗਿਆਸੂ !) ਆਪਣੇਪਨ ਦੀ ਭਾਵਨਾ (ਜੋ ਸਾਧਕ) ਖ਼ਤਮ (*ਵੰਞਾਏ*) ਕਰ ਦਿੰਦਾ ਹੈ, ਤਾਂ (ਉਹ) ਸਭ ਕੁਝ ਪ੍ਰਾਪਤ ਕਰ ਲੈਂਦਾ ਹੈ ਅਤੇ ਗੁਰੂ-ਸ਼ਬਦ ਰਾਹੀਂ (ਪਰਮਾਤਮਾ ਵਿਚ) ਸੱਚੀ ਲਿਵ ਲਗਾਉਂਦਾ ਹੈ। (ਉਹ) ਸੱਚ ਦਾ ਵਣਜ ਕਰਦਾ ਹੈ, ਸੱਚ ਇਕੱਠਾ ਕਰਦਾ ਹੈ ਅਤੇ ਸੱਚ ਦਾ ਵਪਾਰ ਕਰਨ ਵਾਲਾ (ਬਣਦਾ ਹੈ)। ੧। ਮੈਂ ਵਾਰਨੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ (ਉਸ ਤੋਂ ਜੋ) ਹਰ ਰੋਜ਼ ਨਿਤ ਹਰਿ-ਗੁਣਾਂ ਦਾ ਗਾਨ ਕਰਦਾ ਹੈ। ਹੇ ਠਾਕੁਰ! ਤੂੰ ਮੇਰਾ ਹੈ ਅਤੇ ਮੈਂ ਤੇਰਾ ਹਾਂ। (ਤੂੰ ਗੁਰੂ ਦੇ) ਸ਼ਬਦ ਰਾਹੀਂ ਵਡਿਆਈ ਦੇਣ ਵਾਲਾ ਹੈ। ੧। ਰਹਾਉ।

(ਉਹ) ਸਭ ਸਮਾਂ ਅਤੇ ਵਕਤ ਸ਼ੋਭਾਸ਼ਾਲੀ ਹੈ, ਜਿਸ (ਵੇਲੇ) ਸੱਚਾ ਪ੍ਰਭੂ ਮੇਰੇ ਮਨ ਨੂੰ ਚੰਗਾ ਲਗਣ ਲਗ ਜਾਵੇ। ਸਤਿਸਰੂਪ ਪਰਮਾਤਮਾ ਦੀ ਸੇਵਾ ਕਰਨ ਨਾਲ ਸੱਚੀ ਵਡਿਆਈ ਮਿਲਦੀ ਹੈ। ਗੁਰੂ ਦੀ ਕ੍ਰਿਪਾ ਦੁਆਰਾ ਸੱਚੇ ਪਰਮਾਤਮਾ ਨੂੰ ਪ੍ਰਾਪਤ ਕਰਨ ਯੋਗ ਹੋਈਦਾ ਹੈ। ੨। (ਹੇ ਭਾਈ !)

ਭਾਉ ਭੋਜਨੁ ਸਤਿਗੁਰਿ ਤੁਠੈ ਪਾਏ ॥ ਅਨ ਰਸੁ ਚੂਕੈ ਹਰਿ ਰਸੁ ਮੰਨਿ ਵਸਾਏ ॥
ਸਚੁ ਸੰਤੋਖੁ ਸਹਜ ਸੁਖੁ ਬਾਣੀ ਪੂਰੇ ਗੁਰ ਤੇ ਪਾਵਣਿਆ ॥੩॥

ਸਤਿਗੁਰੁ ਨ ਸੇਵਹਿ ਮੂਰਖ ਅੰਧ ਗਵਾਰਾ ॥ ਫਿਰਿ ਓਇ ਕਿਥਹੁ ਪਾਇਨਿ ਮੋਖ ਦੁਆਰਾ ॥
ਮਰਿ ਮਰਿ ਜੰਮਹਿ ਫਿਰਿ ਫਿਰਿ ਆਵਹਿ ਜਮ ਦਰਿ ਚੋਟਾ ਖਾਵਣਿਆ ॥੪॥
ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ ॥ ਨਿਰਮਲ ਬਾਣੀ ਸਬਦਿ ਵਖਾਣਹਿ ॥
ਸਚੇ ਸੇਵਿ ਸਦਾ ਸੁਖੁ ਪਾਇਨਿ ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥੫॥

ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥ ਸਤਸੰਗਤਿ ਬਹਿ ਹਰਿ ਗੁਣ ਗਾਇਆ ॥
ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਣਿਆ ॥੬॥
ਮਨਮੁਖ ਖੋਟੀ ਰਾਸਿ ਖੋਟਾ ਪਾਸਾਰਾ ॥ ਕੂੜੁ ਕਮਾਵਨਿ ਦੁਖੁ ਲਾਗੈ ਭਾਰਾ ॥
ਭਰਮੇ ਭੂਲੇ ਫਿਰਨਿ ਦਿਨ ਰਾਤੀ ਮਰਿ ਜਨਮਹਿ ਜਨਮੁ ਗਵਾਵਣਿਆ ॥੭॥
ਸਚਾ ਸਾਹਿਬੁ ਮੈ ਅਤਿ ਪਿਆਰਾ ॥ ਪੂਰੇ ਗੁਰ ਕੈ ਸਬਦਿ ਅਧਾਰਾ ॥
ਨਾਨਕ ਨਾਮਿ ਮਿਲੈ ਵਡਿਆਈ ਦੁਖੁ ਸੁਖੁ ਸਮ ਕਰਿ ਜਾਨਣਿਆ ॥੮॥੧੦॥੧੧॥

ਮਾਝ ਮਹਲਾ ੩ ॥
ਤੇਰੀਆ ਖਾਣੀ ਤੇਰੀਆ ਬਾਣੀ ॥ ਬਿਨੁ ਨਾਵੈ ਸਭ ਭਰਮਿ ਭੁਲਾਣੀ ॥
ਗੁਰ ਸੇਵਾ ਤੇ ਹਰਿ ਨਾਮੁ ਪਾਇਆ ਬਿਨੁ ਸਤਿਗੁਰ ਕੋਇ ਨ ਪਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਹਰਿ ਸੇਤੀ ਚਿਤੁ ਲਾਵਣਿਆ ॥
ਹਰਿ ਸਚਾ ਗੁਰ ਭਗਤੀ ਪਾਈਐ ਸਹਜੇ ਮੰਨਿ ਵਸਾਵਣਿਆ ॥੧॥ ਰਹਾਉ ॥

ਸਤਿਗੁਰੁ ਸੇਵੇ ਤਾ ਸਭ ਕਿਛੁ ਪਾਏ ॥ ਜੇਹੀ ਮਨਸਾ ਕਰਿ ਲਾਗੈ ਤੇਹਾ ਫਲੁ ਪਾਏ ॥
ਸਤਿਗੁਰੁ ਦਾਤਾ ਸਭਨਾ ਵਥੂ ਕਾ ਪੂਰੈ ਭਾਗਿ ਮਿਲਾਵਣਿਆ ॥੨॥
ਇਹੁ ਮਨੁ ਮੈਲਾ ਇਕੁ ਨ ਧਿਆਏ ॥ ਅੰਤਰਿ ਮੈਲੁ ਲਾਗੀ ਬਹੁ ਦੂਜੈ ਭਾਏ ॥
ਤਟਿ ਤੀਰਥਿ ਦਿਸੰਤਰਿ ਭਵੈ ਅਹੰਕਾਰੀ ਹੋਰੁ ਵਧੇਰੈ ਹਉਮੈ ਮਲੁ ਲਾਵਣਿਆ ॥੩॥

ਸਤਿਗੁਰੁ ਸੇਵੇ ਤਾ ਮਲੁ ਜਾਏ ॥ ਜੀਵਤੁ ਮਰੈ ਹਰਿ ਸਿਉ ਚਿਤੁ ਲਾਏ ॥

Sri Satguru Jagjit Singh Ji eLibrary NamdhariElibrary@gmail.com

ਸਤਿਗੁਰੂ ਦੇ ਪ੍ਰਸੰਨ ਹੋਣ 'ਤੇ ਹੀ ਪ੍ਰੇਮ ਰੂਪ ਭੋਜਨ ਪਾਈਦਾ ਹੈ। ਮਨ ਵਿਚ ਹਰਿ-ਰਸ ਨੂੰ ਵਸਾਉਣ ਨਾਲ ਹੋਰ ਸਾਰੇ ਰਸ ਖ਼ਤਮ ਹੋ ਜਾਂਦੇ ਹਨ। ਪੂਰੇ ਗੁਰੂ ਦੀ ਬਾਣੀ ਦੁਆਰਾ ਸੱਚ, ਸੰਤੋਖ, ਸਹਿਜ ਅਵਸਥਾ ਅਤੇ ਆਤਮਿਕ ਸੁਖ ਪ੍ਰਾਪਤ ਕਰਨ ਵਾਲਾ (ਬਣ ਜਾਈਦਾ ਹੈ)। ੩।

(ਜੋ) ਸਤਿਗੁਰੂ ਦੀ ਆਰਾਧਨਾ ਨਹੀਂ ਕਰਦੇ (ਉਹ) ਮੂਰਖ, ਅਗਿਆਨੀ ਅਤੇ ਗਵਾਰ ਹਨ। ਫਿਰ ਭਲਾ ਉਹ ਮੋਖ ਦੁਆਰ ਦੀ ਪ੍ਰਾਪਤੀ ਕਿਥੋਂ ਕਰਨ? (ਉਹ ਲੋਗ) ਮਰ ਮਰ ਕੇ ਫਿਰ ਜੰਮਦੇ ਹਨ ਅਤੇ ਬਾਰ ਬਾਰ (ਜੂਨਾਂ ਵਿਚ) ਆਉਂਦੇ ਰਹਿੰਦੇ ਹਨ। (ਉਹ) ਯਮਰਾਜ ਦੇ ਦਰ ਉਤੇ ਚੋਟਾਂ ਖਾਣ ਵਾਲੇ (ਬਣਦੇ ਹਨ)। ੪। (ਜੋ ਸਾਧਕ) ਸ਼ਬਦ ਦੇ ਸੁਆਦ ਨੂੰ ਜਾਣਦੇ ਹਨ, (ਉਹ) ਆਪਣੇ ਆਪ ਨੂੰ (ਭਾਵ-ਵਾਸਤਵਿਕਤਾ) ਨੂੰ ਪਛਾਣਦੇ ਹਨ। (ਉਹ) ਨਿਰਮਲ ਬਾਣੀ ਰਾਹੀਂ ਸ਼ਬਦ ਦਾ ਬਖਾਨ ਕਰਦੇ ਹਨ। (ਉਹ) ਸਤਿਸਰੂਪ ਪਰਮਾਤਮਾ ਦੀ ਸੇਵਾ ਦੁਆਰਾ ਸਦਾ ਸੁਖ ਪ੍ਰਾਪਤ ਕਰਦੇ ਹਨ ਅਤੇ ਨਾਮ ਰੂਪ ਨੌਂ ਨਿਧੀਆਂ ਨੂੰ ਮਨ ਵਿਚ ਵਸਾਉਣ ਵਾਲੇ (ਬਣਦੇ ਹਨ)। ੫।

ਉਹੀ ਸਥਾਨ (ਹਿਰਦਾ) ਸੋਹਣਾ ਹੈ ਜੋ ਪ੍ਰਭੂ ਦੇ ਮਨ ਨੂੰ ਚੰਗਾ ਲਗਦਾ ਹੈ (ਅਤੇ ਜੋ) ਸਤਿਸੰਗਤ ਵਿਚ ਬੈਠ ਕੇ ਹਰਿ-ਗੁਣ ਦਾ ਗਾਇਨ ਕਰਦਾ ਹੈ। ਹਰ ਰੋਜ਼ ਸੱਚੇ ਹਰਿ ਦੀ ਸਰਾਹਨਾ ਕਰਦਾ ਹੈ ਅਤੇ ਪਵਿਤਰ ਅਨਹਦ ਨਾਦ ਵਜਾਉਣ ਵਾਲਾ (ਬਣਦਾ ਹੈ)। ੬। ਮਨਮੁਖ ਦੀ ਕਰਮਾਂ ਰੂਪ ਪੂੰਜੀ ਖੋਟੀ ਹੈ (ਅਤੇ ਉਸ ਦਾ ਸਾਰਾ) ਖਿਲਾਰਾ ਖੋਟਾ ਹੈ। ਝੂਠੇ ਕਰਮ ਕਰਨ ਕਰਕੇ ਉਸ ਨੂੰ ਬਹੁਤ ਵੱਡਾ ਦੁਖ ਲਗਦਾ ਹੈ। (ਮਾਇਆਵੀ) ਭਰਮਾਂ ਵਿਚ ਭੁਲੇ ਹੋਏ (ਮਨਮੁਖ) ਦਿਨ ਰਾਤ ਫਿਰਦੇ ਰਹਿੰਦੇ ਹਨ ਅਤੇ ਮਰਨ ਜੰਮਣ (ਦੇ ਚੱਕਰ ਵਿਚ ਪੈ ਕੇ ਆਪਣੇ ਕੀਮਤੀ) ਜਨਮ ਨੂੰ ਨਸ਼ਟ ਕਰਨ ਵਾਲੇ (ਬਣਦੇ ਹਨ)। ੭। ਨਾਨਕ (ਦਾ ਕਥਨ ਹੈ ਕਿ) ਸਤਿਸਰੂਪ ਪਰਮਾਤਮਾ ਮੈਨੂੰ ਬਹੁਤ ਪਿਆਰਾ ਹੈ। ਪੂਰੇ ਗੁਰੂ ਦਾ ਸ਼ਬਦ (ਮੇਰੇ ਜੀਵਨ ਦਾ) ਆਧਾਰ ਹੈ। ਨਾਮ ਦੁਆਰਾ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ ਅਤੇ (ਸਾਧਕ) ਦੁਖ ਸੁਖ ਨੂੰ ਸਮਾਨ ਸਮਝਣ ਵਾਲਾ (ਬਣ ਜਾਂਦਾ ਹੈ)। ੮।੧੦।੧੧।

**ਮਾਝ ਮਹਲਾ ੩**

(ਹੇ ਪਰਮਾਤਮਾ! ਜੀਵ-ਉਤਪਤੀ ਦੀਆਂ ਚਾਰੇ) ਖਾਣੀਆਂ (ਅੰਡਜ, ਜੇਰਜ, ਸੇਤਜ, ਉਦਭਿਜ) ਤੇਰੀਆਂ ਹਨ (ਅਤੇ ਇਨ੍ਹਾਂ ਦੀ) ਬੋਲ ਬਾਣੀ ਅਥਵਾ ਬਨਾਵਟ ਵੀ ਤੇਰੀ ਹੀ ਹੈ। ਨਾਮ ਤੋਂ ਬਿਨਾ ਸਭ (ਖ਼ਲਕਤ ਮਾਇਆਵੀ) ਭਰਮ ਵਿਚ ਭੁਲੀ ਹੋਈ ਹੈ। ਗੁਰੂ ਦੀ ਸੇਵਾ ਕਰਨ 'ਤੇ ਹੀ ਹਰਿ-ਨਾਮ ਦੀ ਪ੍ਰਾਪਤੀ ਹੁੰਦੀ ਹੈ, ਬਿਨਾ ਸਤਿਗੁਰੂ ਦੇ (ਕੋਈ ਵੀ ਨਾਮ ਨੂੰ) ਪ੍ਰਾਪਤ ਕਰਨ ਵਾਲਾ ਨਹੀਂ (ਬਣ ਸਕਦਾ)। ੧। ਮੈਂ ਕੁਰਬਾਨ ਹਾਂ, ਵਾਰਨੇ ਹਾਂ (ਉਨ੍ਹਾਂ ਤੋਂ ਜੋ) ਸਤਿਗੁਰੂ ਨਾਲ ਚਿੱਤ ਲਗਾਉਣ ਵਾਲੇ ਹਨ। ਸਤਿਸਰੂਪ ਪਰਮਾਤਮਾ ਦੀ ਪ੍ਰਾਪਤੀ ਗੁਰੂ ਦੀ ਭਗਤੀ ਦੁਆਰਾ ਹੁੰਦੀ ਹੈ (ਅਤੇ ਫਿਰ ਉਹ ਸਾਧਕ) ਸਹਿਜ ਜੀ (ਪ੍ਰਭੂ ਨੂੰ) ਮਨ ਵਿਚ ਵਸਾਉਣ ਵਾਲਾ (ਹੋ ਜਾਂਦਾ ਹੈ)। ੧। ਰਹਾਉ।

(ਜੇ) ਸਤਿਗੁਰੂ ਦੀ ਸੇਵਾ ਕਰੀਏ ਤਾਂ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। (ਸਾਧਕ) ਜਿਹੋ ਜਿਹੀ ਮਨਸਾ (ਕਾਮਨਾ) ਨਾਲ (ਸਤਿਗੁਰੂ ਦੀ ਸੇਵਾ ਵਿਚ) ਲਗਦਾ ਹੈ, (ਉਹ) ਉਹੋ ਜਿਹਾ ਫਲ ਪ੍ਰਾਪਤ ਕਰਦਾ ਹੈ। ਸਤਿਗੁਰੂ ਸਭ ਪ੍ਰਕਾਰ ਦੀਆਂ ਵਸਤੂਆਂ ਦਾ ਦਾਤਾ ਹੈ, ਪੂਰੇ ਭਾਗਾ ਵਾਲੇ ਨੂੰ ਹੀ (ਪ੍ਰਭੂ ਸਤਿਗੁਰੂ) ਮਿਲਾਉਂਦਾ ਹੈ। ੨। (ਹੇ ਭਾਈ! ਮਨੁੱਖ ਦਾ) ਇਹ ਮਨ ਮੈਲਾ ਹੈ। (ਇਸ ਕਰਕੇ) ਇਕ ਪ੍ਰਭੂ ਦੀ ਉਪਾਸਨਾ ਨਹੀਂ ਕਰਦਾ। ਇਸ ਦੇ ਅੰਦਰ ਦ੍ਵੈਤ-ਭਾਵ ਦੀ ਬਹੁਤ ਮੈਲ ਲਗੀ ਹੋਈ ਹੈ। (ਅਜਿਹਾ) ਹੰਕਾਰੀ ਵਿਅਕਤੀ (ਦਰਿਆਵਾਂ ਦੇ) ਕੰਢੇ ਉਤੇ ਬਣੇ ਤੀਰਥਾਂ ਜਾਂ ਦੇਸ-ਦੇਸਾਂਤਰਾਂ ਵਿਚ ਫਿਰਦਾ ਰਹੇ (ਪਰ ਉਸ ਦੇ ਮਨ ਤੋਂ ਮੈਲ ਨਹੀਂ ਉਤਰਦੀ), ਸਗੋਂ ਉਹ ਹਉਮੈ ਕਾਰਣ (ਆਪਣੇ ਮਨ ਉਤੇ) ਹੋਰ ਮੈਲ ਲਗਾਉਣ ਵਾਲਾ (ਬਣਦਾ ਹੈ)। ੩।

ਸਤਿਗੁਰੂ ਦੀ ਸੇਵਾ ਕਰਨ ਨਾਲ (ਮਨੁੱਖ ਦੀ) ਮੈਲ ਖ਼ਤਮ ਹੁੰਦੀ ਹੈ। (ਜੋ ਸਾਧਕ) ਜੀਉਂਦੇ ਜੀ (ਹਉਮੈ ਨੂੰ ਮਾਰ ਕੇ) ਮਰਦਾ ਹੈ, ਉਹੀ ਪਰਮਾਤਮਾ ਨਾਲ ਚਿੱਤ ਲਗਾਉਂਦਾ ਹੈ। ਹਰਿ ਨਿਰਮਲ ਹੈ,

Sri Satguru Jagjit Singh Ji eLibrary NamdhariElibrary@gmail.com

ਹਰਿ ਨਿਰਮਲੁ ਸਚੁ ਮੈਲੁ ਨ ਲਾਗੈ ਸਚਿ ਲਾਗੈ ਮੈਲੁ ਗਵਾਵਣਿਆ ॥੪॥
ਬਾਝੁ ਗੁਰੂ ਹੈ ਅੰਧ ਗੁਬਾਰਾ ॥ ਅਗਿਆਨੀ ਅੰਧਾ ਅੰਧੁ ਅੰਧਾਰਾ ॥
ਬਿਸਟਾ ਕੇ ਕੀੜੇ ਬਿਸਟਾ ਕਮਾਵਹਿ ਫਿਰਿ ਬਿਸਟਾ ਮਾਹਿ ਪਚਾਵਣਿਆ ॥੫॥

ਮੁਕਤੇ ਸੇਵੇ ਮੁਕਤਾ ਹੋਵੈ ॥ ਹਉਮੈ ਮਮਤਾ ਸਬਦੇ ਖੋਵੈ ॥
ਅਨਦਿਨੁ ਹਰਿ ਜੀਉ ਸਚਾ ਸੇਵੀ ਪੂਰੈ ਭਾਗਿ ਗੁਰੁ ਪਾਵਣਿਆ ॥੬॥
ਆਪੇ ਬਖਸੇ ਮੇਲਿ ਮਿਲਾਏ ॥ ਪੂਰੇ ਗੁਰ ਤੇ ਨਾਮੁ ਨਿਧਿ ਪਾਏ ॥
ਸਚੈ ਨਾਮਿ ਸਦਾ ਮਨੁ ਸਚਾ ਸਚੁ ਸੇਵੇ ਦੁਖੁ ਗਵਾਵਣਿਆ ॥੭॥
ਸਦਾ ਹਜੂਰਿ ਦੂਰਿ ਨ ਜਾਣਹੁ ॥ ਗੁਰ ਸਬਦੀ ਹਰਿ ਅੰਤਰਿ ਪਛਾਣਹੁ ॥
ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੧੧॥੧੨॥

ਮਾਝ ਮਹਲਾ ੩ ॥
ਐਥੈ ਸਾਚੇ ਸੁ ਆਗੈ ਸਾਚੇ ॥ ਮਨੁ ਸਚਾ ਸਚੈ ਸਬਦਿ ਰਾਚੇ ॥
ਸਚਾ ਸੇਵਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸਚਾ ਨਾਮੁ ਮੰਨਿ ਵਸਾਵਣਿਆ ॥
ਸਚੇ ਸੇਵਹਿ ਸਚਿ ਸਮਾਵਹਿ ਸਚੇ ਕੇ ਗੁਣ ਗਾਵਣਿਆ ॥੧॥ ਰਹਾਉ ॥

ਪੰਡਿਤ ਪੜਹਿ ਸਾਦੁ ਨ ਪਾਵਹਿ ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ ॥
ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ ॥੨॥
ਸਤਿਗੁਰੁ ਮਿਲੈ ਤਾ ਤਤੁ ਪਾਏ ॥ ਹਰਿ ਕਾ ਨਾਮੁ ਮੰਨਿ ਵਸਾਏ ॥
ਸਬਦਿ ਮਰੈ ਮਨੁ ਮਾਰੈ ਅਪੁਨਾ ਮੁਕਤੀ ਕਾ ਦਰੁ ਪਾਵਣਿਆ ॥੩॥

ਕਿਲਵਿਖ ਕਾਟੈ ਕ੍ਰੋਧੁ ਨਿਵਾਰੇ ॥ ਗੁਰ ਕਾ ਸਬਦੁ ਰਖੈ ਉਰ ਧਾਰੇ ॥
ਸਚਿ ਰਤੇ ਸਦਾ ਬੈਰਾਗੀ ਹਉਮੈ ਮਾਰਿ ਮਿਲਾਵਣਿਆ ॥੪॥
ਅੰਤਰਿ ਰਤਨੁ ਮਿਲੈ ਮਿਲਾਇਆ ॥ ਤ੍ਰਿਬਿਧਿ ਮਨਸਾ ਤ੍ਰਿਬਿਧਿ ਮਾਇਆ ॥

(ਉਸ) ਸਤਿਸਰੂਪੀ ਨੂੰ ਮੈਲ ਨਹੀਂ ਲਗਦੀ। (ਜੋ ਸਾਧਕ ਉਸ) ਸੱਚੇ ਪਰਮਾਤਮਾ ਨਾਲ ਲਗਦਾ ਹੈ (ਉਹ) ਮੈਲ ਖ਼ਤਮ ਕਰਨ ਵਾਲਾ (ਬਣ ਜਾਂਦਾ ਹੈ)। ੪। ਗੁਰੂ ਤੋਂ ਬਿਨਾ (ਸਭ ਪਾਸੇ) ਹਨੇਰਾ ਜਾਂ ਗ਼ੁਬਾਰ ਹੀ (ਪਸਰਿਆਂ ਹੋਇਆ) ਹੈ। (ਬ੍ਰਹਮ ਗਿਆਨ ਤੋਂ) ਵਾਂਝਿਆ ਵਿਅਕਤੀ ਅੰਨ੍ਹਾ ਹੈ (ਅਤੇ ਉਸ ਦੇ ਹਿਰਦੇ ਵਿਚ) ਘੁਪ ਹਨੇਰਾ (ਛਾਇਆ ਹੋਇਆ ਹੈ)। (ਇਸ ਪ੍ਰਕਾਰ ਦੇ) ਗੰਦਗੀ ਦੇ ਕੀੜੇ ਗੰਦਗੀ ਹੀ ਕਮਾਉਂਦੇ ਹਨ (ਅਰਥਾਤ-ਗੰਦੇ ਕਰਮ ਕਰਦੇ ਹਨ) ਅਤੇ ਫਿਰ ਗੰਦਗੀ ਵਿਚ ਹੀ ਸਮਾ ਜਾਣ ਵਾਲੇ (ਹੋ ਜਾਂਦੇ ਹਨ)। ੫।

(ਸੰਸਾਰਿਕ ਪ੍ਰਪੰਚ ਤੋਂ ਅਪ੍ਰਭਾਵਿਤ) ਗੁਰੂ ਦੀ ਉਪਾਸਨਾ ਕਰਨ ਵਾਲਾ ਮੁਕਤ ਹੋ ਜਾਂਦਾ ਹੈ। (ਉਹ) ਹਉਮੈ ਅਤੇ ਮਮਤਾ ਦੀ ਭਾਵਨਾ ਨੂੰ ਗੁਰੂ ਦੇ ਸ਼ਬਦ ਰਾਹੀਂ ਖ਼ਤਮ ਕਰ ਦਿੰਦਾ ਹੈ। (ਉਹ) ਹਰ ਰੋਜ਼ ਸੱਚੇ ਪ੍ਰਭੂ ਦੀ ਸੇਵਾ ਕਰਦਾ ਹੈ ਅਤੇ ਪੂਰੇ ਭਾਗਾਂ ਕਰਕੇ ਗੁਰੂ ਨੂੰ ਪ੍ਰਾਪਤ ਕਰਨ ਵਾਲਾ (ਬਣਦਾ ਹੈ)। ੬। (ਜਿਸ ਉਤੇ) ਪਰਮਾਤਮਾ ਆਪ ਮਿਹਰ ਕਰਦਾ ਹੈ, (ਉਸ ਦਾ) ਮੇਲ (ਗੁਰੂ ਨਾਲ) ਕਰਾ ਦਿੰਦਾ ਹੈ। (ਫਿਰ ਉਹ) ਪੂਰੇ ਗੁਰੂ ਤੋਂ ਨਾਮ ਦਾ ਖ਼ਜ਼ਾਨਾ (*ਨਿਧਿ*) ਪ੍ਰਾਪਤ ਕਰਦਾ। ਸੱਚੇ ਨਾਮ ਵਿਚ (ਲਗਣ ਕਾਰਣ ਸਾਧਕ ਦਾ) ਮਨ ਸਦਾ ਸੱਚਾ (ਬਣਿਆ ਰਹਿੰਦਾ ਹੈ), ਸੱਚੇ ਪਰਮਾਤਮਾ ਦੀ ਸੇਵਾ ਕਰਨ ਨਾਲ (ਉਹ) ਦੁਖਾਂ ਨੂੰ ਖ਼ਤਮ ਕਰਨ ਵਾਲਾ (ਬਣ ਜਾਂਦਾ ਹੈ)। ੭। (ਹੇ ਜਿਗਿਆਸੂ! ਪਰਮਾਤਮਾ) ਸਦਾ ਹਾਜ਼ਰ ਨਾਜ਼ਰ ਹੈ, (ਉਸ ਨੂੰ) ਦੂਰ ਨ ਸਮਝੋ। ਗੁਰੂ ਦੇ ਸ਼ਬਦ ਰਾਹੀਂ ਹਰਿ ਦੀ ਪਛਾਣ ਆਪਣੇ ਅੰਦਰ ਕਰੋ। ਨਾਨਕ (ਦਾ ਕਥਨ ਹੈ ਕਿ) ਨਾਮ (ਦੇ ਸਿਮਰਨ ਨਾਲ) ਪ੍ਰਤਿਸ਼ਠਾ ਮਿਲਦੀ ਹੈ (ਅਤੇ ਨਾਮ ਨੂੰ) ਪੂਰੇ ਗੁਰੂ ਦੁਆਰਾ ਪ੍ਰਾਪਤ ਕਰਨ ਵਾਲਾ (ਬਣ ਸਕੀਦਾ ਹੈ)। ੮।੧੧।੧੨।

**ਮਾਝ ਮਹਲਾ ੩**

(ਜੋ) ਇਸ (ਸੰਸਾਰ) ਵਿਚ ਸੱਚੇ ਹਨ, ਉਹ ਅਗੇ (ਈਸ਼ਵਰੀ ਦਰਗਾਹ ਵਿਚ ਵੀ) ਸੱਚੇ ਰਹਿੰਦੇ ਹਨ। (ਉਨ੍ਹਾਂ ਦਾ) ਮਨ ਸੱਚਾ ਹੁੰਦਾ ਹੈ (ਅਤੇ ਉਹ) ਸੱਚੇ ਸ਼ਬਦ ਵਿਚ ਮਗਨ ਰਹਿੰਦੇ ਹਨ। (ਉਹ) ਸੱਚੇ ਦੀ ਉਪਾਸਨਾ ਕਰਦੇ ਹਨ ਅਤੇ (ਨਾਮ ਸਿਮਰਨ ਵਾਲਾ) ਸੱਚਾ ਕਰਮ ਕਰਦੇ ਹਨ। (ਇਸ ਤਰ੍ਹਾਂ ਉਹ) ਸਚਮੁਚ ਸੱਚੀ ਕਮਾਈ ਕਰਨ ਵਾਲੇ (ਬਣ ਜਾਂਦੇ ਹਨ) । ੧। ਮੈਂ ਵਾਰੀ ਜਾਂਦਾ ਹਾਂ, ਸਦਕੇ ਜਾਂਦਾ ਹਾਂ (ਉਨ੍ਹਾਂ ਤੋਂ ਜੋ) ਸੱਚੇ ਨਾਮ ਨੂੰ ਮਨ ਵਿਚ ਵਸਾਉਣ ਵਾਲੇ ਹਨ। (ਜੋ) ਸੱਚੇ ਪਰਮਾਤਮਾ ਨੂੰ ਯਾਦ ਕਰਦੇ ਹਨ, ਉਹ ਸਤਿਸਰੂਪ ਵਿਚ ਹੀ ਸਮਾ ਜਾਂਦੇ ਹਨ (ਅਤੇ ਫਿਰ ਉਹ) ਸੱਚੇ ਹਰਿ ਦੇ ਹੀ ਗੁਣ ਗਾਉਣ ਵਾਲੇ (ਬਣ ਜਾਂਦੇ ਹਨ)। ੧। ਰਹਾਉ।

ਪੰਡਿਤ ਲੋਗ (ਧਰਮ ਪੁਸਤਕਾਂ) ਪੜ੍ਹਦੇ ਹਨ, ਪਰ (ਉਹ ਉਨ੍ਹਾਂ ਵਿਚਲੇ ਗਿਆਨ ਨੂੰ) ਸਮਝ ਨਹੀਂ ਸਕਦੇ (ਕਿਉਂਕਿ) ਦ੍ਵੈਤ ਭਾਵ ਕਾਰਣ ਮਾਇਆ ਵਿਚ ਹੀ (ਆਪਣੇ) ਮਨ ਨੂੰ ਭਰਮਾਉਂਦੇ ਫਿਰਦੇ ਹਨ। ਮਾਇਆ ਦੇ ਮੋਹ ਨੇ (ਉਨ੍ਹਾਂ ਦੀ) ਸਾਰੀ ਸੋਝੀ ਖ਼ਤਮ ਕਰ ਦਿੱਤੀ ਹੈ। ਔਗੁਣ ਕਰਕੇ (ਫਿਰ ਉਹ) ਪਛਤਾਉਣ ਵਾਲੇ (ਬਣਦੇ ਹਨ)। ੨। (ਹੇ ਜਿਗਿਆਸੂ!) ਸਤਿਗੁਰੂ ਦੇ ਮਿਲ ਪੈਣ ਨਾਲ ਵਾਸਤਵਿਕਤਾ (*ਤਤੁ*) ਦਾ ਭੇਦ ਪਾ ਲਈਦਾ ਹੈ ਅਤੇ ਹਰਿ ਦਾ ਨਾਮ ਮਨ ਵਿਚ ਵਸਾ ਲਈਦਾ ਹੈ। (ਜੋ ਸਾਧਕ) ਸ਼ਬਦ (ਦੀ ਸਾਧਨਾ ਦੁਆਰਾ ਹਉਮੈ ਨੂੰ ਮਾਰ ਕੇ) ਮਰਦਾ ਹੈ ਅਤੇ ਆਪਣੇ ਮਨ ਨੂੰ ਮਾਰ ਲੈਂਦਾ ਹੈ, (ਉਹ) ਮੁਕਤੀ ਦਾ ਦੁਆਰਾ ਪ੍ਰਾਪਤ ਕਰਨ ਦਾ ਅਧਿਕਾਰੀ ਬਣਦਾ ਹੈ। ੩।

(ਜੋ ਸਾਧਕ) ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਧਾਰਣ ਕਰਦਾ ਹੈ, (ਉਹ) ਪਾਪਾਂ (*ਕਿਲਵਿਖ*) ਨੂੰ ਖ਼ਤਮ ਕਰ ਦਿੰਦਾ ਹੈ ਅਤੇ ਕ੍ਰੋਧ ਨੂੰ ਦੂਰ ਕਰ ਦਿੰਦਾ ਹੈ। ਸੱਚੇ ਨਾਮ ਵਿਚ ਲੀਨ (ਸਾਧਕ) ਸਦਾ (ਮਾਇਆਵੀ ਪ੍ਰਭਾਵ ਤੋਂ ਪਰੇ ਰਹਿਣ ਵਾਲੇ) ਬੈਰਾਗੀ ਬਣੇ ਰਹਿੰਦੇ ਹਨ ਅਤੇ ਹਉਮੈ ਨੂੰ ਮਾਰ ਕੇ (ਆਪਣੇ ਮਨ ਨੂੰ ਪਰਮਾਤਮਾ ਨਾਲ) ਮਿਲਾਉਣ ਵਾਲੇ (ਹੋ ਜਾਂਦੇ ਹਨ)। ੪। (ਮਨੁੱਖ ਦੇ) ਹਿਰਦੇ ਅੰਦਰ (ਬ੍ਰਹਮ-ਜੋਤਿ ਰੂਪ) ਰਤਨ ਮੌਜੂਦ ਹੈ, (ਪਰ ਇਹ ਗੁਰੂ ਦੁਆਰਾ) ਮਿਲਾਇਆਂ ਹੀ ਮਿਲਦਾ ਹੈ। ਤਿੰਨ ਗੁਣਾਂ ਵਾਲੀ ਮਾਇਆ (ਦੇ ਪ੍ਰਭਾਵ ਅਧੀਨ) ਸਾਧਕ ਦੀ ਮਨੋ ਕਾਮਨਾ (*ਮਨਸਾ*) ਵੀ ਤ੍ਰੈਗੁਣੀ

Sri Satguru Jagjit Singh Ji eLibrary NamdhariElibrary@gmail.com

ਪੜਿ ਪੜਿ ਪੰਡਿਤ ਮੋਨੀ ਥਕੇ ਚਉਥੇ ਪਦ ਕੀ ਸਾਰ ਨ ਪਾਵਣਿਆ ॥੫॥

ਆਪੇ ਰੰਗੇ ਰੰਗੁ ਚੜਾਏ ॥ ਸੇ ਜਨ ਰਾਤੇ ਗੁਰ ਸਬਦਿ ਰੰਗਾਏ ॥
ਹਰਿ ਰੰਗੁ ਚੜਿਆ ਅਤਿ ਅਪਾਰਾ ਹਰਿ ਰਸਿ ਰਸਿ ਗੁਣ ਗਾਵਣਿਆ ॥੬॥
ਗੁਰਮੁਖਿ ਰਿਧਿ ਸਿਧਿ ਸਚੁ ਸੰਜਮੁ ਸੋਈ ॥ ਗੁਰਮੁਖਿ ਗਿਆਨੁ ਨਾਮਿ ਮੁਕਤਿ ਹੋਈ ॥
ਗੁਰਮੁਖਿ ਕਾਰ ਸਚੁ ਕਮਾਵਹਿ ਸਚੇ ਸਚਿ ਸਮਾਵਣਿਆ ॥੭॥
ਗੁਰਮੁਖਿ ਥਾਪੇ ਥਾਪਿ ਉਥਾਪੇ ॥ ਗੁਰਮੁਖਿ ਜਾਤਿ ਪਤਿ ਸਭੁ ਆਪੇ ॥
ਨਾਨਕ ਗੁਰਮੁਖਿ ਨਾਮੁ ਧਿਆਏ ਨਾਮੇ ਨਾਮਿ ਸਮਾਵਣਿਆ ॥੮॥੧੨॥੧੩॥

ਮਾਝ ਮਹਲਾ ੩ ॥
ਉਤਪਤਿ ਪਰਲਉ ਸਬਦੇ ਹੋਵੈ ॥ ਸਬਦੇ ਹੀ ਫਿਰਿ ਓਪਤਿ ਹੋਵੈ ॥
ਗੁਰਮੁਖਿ ਵਰਤੈ ਸਭੁ ਆਪੇ ਸਚਾ ਗੁਰਮੁਖਿ ਉਪਾਇ ਸਮਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਗੁਰੁ ਪੂਰਾ ਮੰਨਿ ਵਸਾਵਣਿਆ ॥
ਗੁਰ ਤੇ ਸਾਤਿ ਭਗਤਿ ਕਰੇ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥ ਰਹਾਉ ॥

ਗੁਰਮੁਖਿ ਧਰਤੀ ਗੁਰਮੁਖਿ ਪਾਣੀ ॥ ਗੁਰਮੁਖਿ ਪਵਣੁ ਬੈਸੰਤਰੁ ਖੇਲੈ ਵਿਡਾਣੀ ॥
ਸੋ ਨਿਗੁਰਾ ਜੋ ਮਰਿ ਮਰਿ ਜੰਮੈ ਨਿਗੁਰੇ ਆਵਣ ਜਾਵਣਿਆ ॥੨॥
ਤਿਨਿ ਕਰਤੈ ਇਕੁ ਖੇਲੁ ਰਚਾਇਆ ॥ ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥
ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥੩॥

ਸਚਾ ਸਾਹੁ ਸਚੇ ਵਣਜਾਰੇ ॥ ਸਚੁ ਵਣੰਜਹਿ ਗੁਰ ਹੇਤਿ ਅਪਾਰੇ ॥
ਸਚੁ ਵਿਹਾਝਹਿ ਸਚੁ ਕਮਾਵਹਿ ਸਚੋ ਸਚੁ ਕਮਾਵਣਿਆ ॥੪॥
ਬਿਨੁ ਰਾਸੀ ਕੋ ਵਥੁ ਕਿਉ ਪਾਏ ॥ ਮਨਮੁਖ ਭੂਲੇ ਲੋਕ ਸਬਾਏ ॥
ਬਿਨੁ ਰਾਸੀ ਸਭ ਖਾਲੀ ਚਲੇ ਖਾਲੀ ਜਾਇ ਦੁਖੁ ਪਾਵਣਿਆ ॥੫॥

ਇਕਿ ਸਚੁ ਵਣੰਜਹਿ ਗੁਰ ਸਬਦਿ ਪਿਆਰੇ ॥ ਆਪਿ ਤਰਹਿ ਸਗਲੇ ਕੁਲ ਤਾਰੇ ॥
ਆਏ ਸੇ ਪਰਵਾਣੁ ਹੋਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੬॥
ਅੰਤਰਿ ਵਸਤੁ ਮੂੜਾ ਬਾਹਰੁ ਭਾਲੇ ॥ ਮਨਮੁਖ ਅੰਧੇ ਫਿਰਹਿ ਬੇਤਾਲੇ ॥

Sri Satguru Jagjit Singh Ji eLibrary NamdhariElibrary@gmail.com

ਬਣ ਜਾਂਦੀ ਹੈ। ਪੰਡਿਤ ਅਤੇ ਮੌਨੀ (ਧਰਮ ਪੁਸਤਕਾਂ) ਪੜ੍ਹ ਪੜ੍ਹ ਕੇ ਥਕ ਗਏ ਹਨ, (ਪਰ ਤਿੰਨ ਗੁਣਾਂ ਤੋਂ ਉਪਰ) ਚੌਥੇ ਗੁਣ ਦੀ ਉਨ੍ਹਾਂ ਨੂੰ ਖ਼ਬਰ (ਸਾਰ) ਪ੍ਰਾਪਤ ਨਹੀਂ ਹੋ ਸਕਦੀ ।੫।

(ਪਰਮਾਤਮਾ) ਆਪ ਹੀ (ਆਪਣੇ ਪ੍ਰੇਮ) ਵਿਚ ਰੰਗ ਦਿੰਦਾ ਹੈ। (ਪ੍ਰਭੂ-ਪ੍ਰੇਮ ਦੇ) ਰੰਗ ਵਿਚ ਉਹੀ ਰੰਗੀਜਦੇ ਹਨ, ਜੋ ਗੁਰੂ ਦੇ ਸ਼ਬਦ ਰਾਹੀਂ ਰੰਗੇ ਗਏ ਹੁੰਦੇ ਹਨ। (ਉਨ੍ਹਾਂ ਉਤੇ) ਹਰਿ ਦਾ ਅਤਿ ਅਪਾਰ ਰੰਗ ਚੜ੍ਹ ਜਾਂਦਾ ਹੈ (ਅਤੇ ਉਹ) ਹਰਿ-ਰਸ ਵਿਚ ਮਗਨ ਹੋ ਕੇ ਗੁਣ-ਗਾਨ ਕਰਦੇ ਰਹਿੰਦੇ ਹਨ।੬। ਗੁਰਮੁਖ (ਸਾਧਕ) ਲਈ ਸੱਚਾ ਨਾਮ ਹੀ ਰਿਧੀਆਂ-ਸਿਧੀਆਂ ਅਤੇ ਸੰਜਮ ਹੈ। ਗੁਰਮੁਖ ਲਈ (ਇਹੀ) ਗਿਆਨ ਹੈ ਕਿ ਨਾਮ ਦੁਆਰਾ (ਮਾਇਆਵੀ ਪ੍ਰਪੰਚ ਤੋਂ) ਖ਼ਲਾਸ ਹੋਈਦਾ ਹੈ। ਗੁਰਮੁਖ ਸਾਧਕ ਸੱਚ ਦੀ ਕਮਾਈ ਕਰਦੇ ਹਨ ਅਤੇ ਸਦਾ ਸਤਿਸਰੂਪ ਵਿਚ ਸਮਾਉਣ ਵਾਲੇ (ਬਣ ਜਾਂਦੇ ਹਨ)।੭। ਗੁਰਮੁਖ ਸਾਧਕ (ਨੂੰ ਇਹ ਸੋਝੀ ਹੋ ਜਾਂਦੀ ਹੈ ਕਿ ਪਰਮਾਤਮਾ ਆਪ ਹੀ) ਸ੍ਰਿਸ਼ਟੀ ਦੀ ਰਚਨਾ ਕਰਦਾ ਹੈ (ਅਤੇ ਆਪ ਹੀ) ਮਿਟਾ ਦਿੰਦਾ ਹੈ। ਗੁਰਮੁਖ ਲਈ (ਪ੍ਰਭੂ) ਆਪ ਹੀ ਸਭ ਜਾਤਿ-ਪਾਤਿ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਵਿਅਕਤੀ ਨਾਮ ਦੀ ਆਰਾਧਨਾ ਕਰਦੇ ਹਨ ਅਤੇ ਨਾਮ (ਦੇ ਸਿਮਰਨ) ਰਾਹੀਂ ਨਾਮ ਵਿਚ ਹੀ (ਸਥਾਈ ਤੌਰ 'ਤੇ) ਲੀਨ ਹੋ ਜਾਂਦੇ ਹਨ।੮।੧੨।੧੩।

**ਮਾਝ ਮਹਲਾ ੩**

(ਇਸ ਸੰਸਾਰ ਦੀ) ਉਤਪੱਤੀ ਅਤੇ ਸਮਾਪਤੀ (ਪਰਮਾਤਮਾ ਦੇ) ਸ਼ਬਦ (ਹੁਕਮ) ਦੁਆਰਾ ਹੀ ਹੁੰਦੀ ਹੈ। ਫਿਰ ਸ਼ਬਦ ਰਾਹੀਂ ਹੀ ਉਤਪੱਤੀ ਹੁੰਦੀ ਹੈ। ਗੁਰਮੁਖ ਸਾਧਕ (ਨੂੰ ਨਿਸਚਾ ਹੋ ਜਾਂਦਾ ਹੈ ਕਿ) ਸਭ ਥਾਵਾਂ ਵਿਚ ਪਰਮਾਤਮਾ ਆਪ ਹੀ ਵਸਦਾ ਹੈ (ਅਤੇ ਆਪ ਹੀ) ਪੈਦਾ ਕਰਕੇ (ਫਿਰ ਆਪਣੇ ਆਪ ਵਿਚ) ਸਮਾਉਣ ਵਾਲਾ ਵੀ ਹੈ।੧। ਮੈਂ ਨਿਛਾਵਰ ਹੁੰਦਾ ਹਾਂ, ਸਦਕੇ ਜਾਂਦਾ ਹੈ (ਉਸ ਤੋਂ ਜੋ) ਪੂਰੇ ਗੁਰੂ ਨੂੰ ਮਨ ਵਿਚ ਵਸਾਉਂਦਾ ਹੈ। (ਉਹ) ਗੁਰੂ ਤੋਂ ਸ਼ਾਂਤੀ ਪ੍ਰਾਪਤ ਕਰਕੇ (ਉਸ ਦੀ) ਦਿਨ ਰਾਤ ਭਗਤੀ ਕਰਦਾ ਹੈ ਅਤੇ ਜਸ ਗਾਨ ਕਰਕੇ (ਉਸ) ਗੁਣਾਂ ਵਾਲੇ (ਪ੍ਰਭੂ) ਵਿਚ ਸਮਾ ਜਾਂਦਾ ਹੈ।੧। ਰਹਾਉ।

ਗੁਰਮੁਖ ਸਾਧਕ (ਲਈ ਪੂਰੀ ਤਰ੍ਹਾਂ ਸਪੱਸ਼ਟ ਹੈ ਕਿ) ਧਰਤੀ, ਪਾਣੀ, ਹਵਾ ਅਤੇ ਅਗਨੀ ਦੁਆਰਾ (ਪ੍ਰਭੂ) ਅਸਚਰਜ ਭਰੀਆਂ ਖੇਡਾਂ ਖੇਡ ਰਿਹਾ ਹੈ। ਉਹ ਵਿਅਕਤੀ ਨਿਗੁਰਾ ਹੈ ਜੋ ਮਰ ਮਰ ਕੇ ਫਿਰ ਜੰਮਦਾ ਹੈ। ਉਸ ਨੂੰ ਆਵਾਗਵਣ ਦਾ ਚੱਕਰ ਪਿਆ ਰਹਿੰਦਾ ਹੈ।੨। ਉਸ ਕਰਤਾ ਪੁਰਖ ਨੇ ਇਕ (ਅਜੀਬ) ਖੇਡ ਰਚਾਈ ਹੋਈ ਹੈ ਕਿ ਮਨੁੱਖ ਦੇ ਸ਼ਰੀਰ ਵਿਚ ਸਭ ਕੁਝ ਭਰ ਦਿੱਤਾ ਹੈ। (ਗੁਰੂ ਦੇ) ਸ਼ਬਦ ਦੁਆਰਾ ਵਿੰਨ੍ਹੇ (*ਭੇਦਿ*) ਜਾਣ 'ਤੇ ਕੋਈ (ਵਿਰਲਾ ਹੀ ਈਸ਼ਵਰੀ) ਮਹਲ ਪ੍ਰਾਪਤ ਕਰਦਾ ਹੈ ਅਤੇ ਫਿਰ ਮਹਲ ਦਾ ਸੁਆਮੀ (ਉਸ ਨੂੰ) ਮਹਲ ਵਿਚ ਹੀ (ਅਰਥਾਤ ਆਪਣੀ ਹਜ਼ੂਰੀ ਵਿਚ ਹੀ) ਬੁਲਾਈ ਰਖਦਾ ਹੈ।੩।

ਗੁਰੂ (ਵਾਸਤਵ ਵਿਚ ਇਕ) ਸੱਚਾ ਸ਼ਾਹੂਕਾਰ ਹੈ, (ਉਸ ਪਾਸ ਆਉਣ ਵਾਲੇ) ਵਣਜਾਰੇ ਵੀ ਸੱਚੇ ਹਨ ਅਤੇ ਗੁਰੂ ਦੇ ਅਪਾਰ ਪ੍ਰੇਮ ਕਾਰਣ ਸੱਚ ਦਾ ਹੀ ਵਣ-ਵਪਾਰ ਕਰਦੇ ਹਨ। (ਉਹ) ਸੱਚ ਨੂੰ ਖ਼ਰੀਦਦੇ ਹਨ, ਸੱਚ ਦੀ ਕਮਾਈ ਕਰਦੇ ਹਨ ਅਤੇ ਸਦਾ ਸੱਚ ਦੀ ਕਮਾਈ ਕਰਨ ਵਾਲੇ (ਬਣੇ ਰਹਿੰਦੇ) ਹਨ।੪। (ਅਧਿਆਤਮਿਕ ਕਰਮਾਂ ਦੀ) ਪੂੰਜੀ ਤੋਂ ਬਿਨਾ ਕੋਈ ਕਿਵੇਂ (ਹਰਿ ਨਾਮ ਰੂਪ) ਵਸਤੂ ਪ੍ਰਾਪਤ ਕਰ ਸਕਦਾ ਹੈ। ਸਾਰੇ (*ਸਬਾਏ*) ਮਨਮੁਖ ਲੋਕ ਭੁਲੇ ਹੋਏ ਹਨ। ਬਿਨਾ (ਸੱਚੀ) ਪੂੰਜੀ ਦੇ (ਇਸ ਸੰਸਾਰ ਤੋਂ) ਸਭ ਖਾਲੀ ਜਾਂਦੇ ਹਨ ਅਤੇ (ਜਮਰਾਜ ਪਾਸੋਂ) ਦੁਖ ਪ੍ਰਾਪਤ ਕਰਨ ਵਾਲੇ (ਬਣਦੇ ਹਨ)।੫।

ਕਈ ਇਕ ਗੁਰੂ ਦੇ ਪਿਆਰੇ ਸ਼ਬਦ ਰਾਹੀਂ ਸੱਚ ਦਾ ਵਣਜ ਕਰਦੇ ਹਨ। (ਅਜਿਹੀ ਸਾਧਨਾ ਰਾਹੀਂ ਉਹ) ਆਪ ਤਰਦੇ ਹਨ ਅਤੇ (ਆਪਣੀਆਂ) ਸਾਰੀਆਂ ਕੁਲਾਂ ਨੂੰ ਵੀ ਤਾਰਦੇ ਹਨ। (ਸੰਸਾਰ ਤੋਂ) ਆਏ ਹੋਏ (ਅਜਿਹੇ ਸਾਧਕ ਹੀ ਈਸ਼ਵਰੀ ਦਰਗਾਹ ਵਿਚ) ਪ੍ਰਵਾਨ ਚੜ੍ਹਦੇ ਹਨ ਅਤੇ ਪ੍ਰੀਤਮ ਨੂੰ ਮਿਲ ਕੇ ਸੁਖ ਪ੍ਰਾਪਤ ਕਰਨ ਵਾਲੇ (ਬਣਦੇ ਹਨ)।੬। (ਨਾਮ) ਪਦਾਰਥ (ਤਾਂ ਮਨੁੱਖ ਦੇ) ਅੰਦਰ ਹੈ, (ਪਰ

Sri Satguru Jagjit Singh Ji eLibrary NamdhariElibrary@gmail.com

ਜਿਥੈ ਵਥੁ ਹੋਵੈ ਤਿਥਹੁ ਕੋਇ ਨ ਪਾਵੈ ਮਨਮੁਖ ਭਰਮਿ ਭੁਲਾਵਣਿਆ ॥੭॥
ਆਪੇ ਦੇਵੈ ਸਬਦਿ ਬੁਲਾਏ ॥ ਮਹਲੀ ਮਹਲਿ ਸਹਜ ਸੁਖੁ ਪਾਏ ॥
ਨਾਨਕ ਨਾਮਿ ਮਿਲੈ ਵਡਿਆਈ ਆਪੇ ਸੁਣਿ ਸੁਣਿ ਧਿਆਵਣਿਆ ॥੮॥੧੩॥੧੪॥

ਮਾਝ ਮਹਲਾ ੩ ॥
ਸਤਿਗੁਰ ਸਾਚੀ ਸਿਖ ਸੁਣਾਈ ॥ ਹਰਿ ਚੇਤਹੁ ਅੰਤਿ ਹੋਇ ਸਖਾਈ ॥
ਹਰਿ ਅਗਮੁ ਅਗੋਚਰੁ ਅਨਾਥੁ ਅਜੋਨੀ ਸਤਿਗੁਰ ਕੈ ਭਾਇ ਪਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਆਪੁ ਨਿਵਾਰਣਿਆ ॥
ਆਪੁ ਗਵਾਏ ਤਾ ਹਰਿ ਪਾਏ ਹਰਿ ਸਿਉ ਸਹਜਿ ਸਮਾਵਣਿਆ ॥੧॥ ਰਹਾਉ ॥

ਪੂਰਬਿ ਲਿਖਿਆ ਸੁ ਕਰਮੁ ਕਮਾਇਆ ॥ ਸਤਿਗੁਰੁ ਸੇਵਿ ਸਦਾ ਸੁਖੁ ਪਾਇਆ ॥
ਬਿਨੁ ਭਾਗਾ ਗੁਰੁ ਪਾਈਐ ਨਾਹੀ ਸਬਦੈ ਮੇਲਿ ਮਿਲਾਵਣਿਆ ॥੨॥
ਗੁਰਮੁਖਿ ਅਲਿਪਤੁ ਰਹੈ ਸੰਸਾਰੇ ॥ ਗੁਰ ਕੈ ਤਕੀਐ ਨਾਮਿ ਅਧਾਰੇ ॥
ਗੁਰਮੁਖਿ ਜੋਰੁ ਕਰੇ ਕਿਆ ਤਿਸ ਨੋ ਆਪੇ ਖਪਿ ਦੁਖੁ ਪਾਵਣਿਆ ॥੩॥

ਮਨਮੁਖਿ ਅੰਧੇ ਸੁਧਿ ਨ ਕਾਈ ॥ ਆਤਮ ਘਾਤੀ ਹੈ ਜਗਤ ਕਸਾਈ ॥
ਨਿੰਦਾ ਕਰਿ ਕਰਿ ਬਹੁ ਭਾਰੁ ਉਠਾਵੈ ਬਿਨੁ ਮਜੂਰੀ ਭਾਰੁ ਪਹੁਚਾਵਣਿਆ ॥੪॥
ਇਹੁ ਜਗੁ ਵਾੜੀ ਮੇਰਾ ਪ੍ਰਭੁ ਮਾਲੀ ॥ ਸਦਾ ਸਮਾਲੇ ਕੋ ਨਾਹੀ ਖਾਲੀ ॥
ਜੇਹੀ ਵਾਸਨਾ ਪਾਏ ਤੇਹੀ ਵਰਤੈ ਵਾਸੂ ਵਾਸੁ ਜਣਾਵਣਿਆ ॥੫॥

ਮਨਮੁਖੁ ਰੋਗੀ ਹੈ ਸੰਸਾਰਾ ॥ ਸੁਖਦਾਤਾ ਵਿਸਰਿਆ ਅਗਮ ਅਪਾਰਾ ॥
ਦੁਖੀਏ ਨਿਤਿ ਫਿਰਹਿ ਬਿਲਲਾਦੇ ਬਿਨੁ ਗੁਰ ਸਾਂਤਿ ਨ ਪਾਵਣਿਆ ॥੬॥
ਜਿਨਿ ਕੀਤੇ ਸੋਈ ਬਿਧਿ ਜਾਣੈ ॥ ਆਪਿ ਕਰੇ ਤਾ ਹੁਕਮਿ ਪਛਾਣੈ ॥

ਉਹ) ਮੂਰਖ ਬਾਹਰ ਲਭਦਾ ਫਿਰਦਾ ਹੈ। ਮਨਮੁਖ ਅਗਿਆਨੀ ਭੂਤਿਆ ਹੋਇਆ ਇਧਰ ਉਧਰ ਚੱਕਰ ਕਟਦਾ ਹੈ। ਜਿਥੋਂ (ਨਾਮ ਰੂਪ) ਵਸਤੂ ਮਿਲਦੀ ਹੈ, ਉਥੋਂ ਕੋਈ ਪ੍ਰਾਪਤ ਕਰਨ ਦਾ ਯਤਨ ਨਹੀਂ ਕਰਦਾ।(ਇਸ ਤਰ੍ਹਾਂ) ਮਨਮੁਖ ਭਰਮਾਂ ਵਿਚ ਭੁਲਣ ਵਾਲਾ(ਬਣਿਆ ਰਹਿੰਦਾ ਹੈ)। ੭।(ਪਰਮਾਤਮਾ) ਆਪ ਹੀ ਗੁਰੂ-ਸ਼ਬਦ ਦੁਆਰਾ ਬੁਲਾ ਕੇ (ਨਾਮ-ਪਦਾਰਥ) ਦਿੰਦਾ ਹੈ।(ਉਸ ਵਿਅਕਤੀ ਨੂੰ) ਮਹਲ ਵਾਲਾ (ਪ੍ਰਭੂ) ਮਹਲ ਵਿਚ ਬੁਲਾ ਕੇ ਸਹਿਜ ਸੁਖ ਪ੍ਰਦਾਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ (ਦੀ ਆਰਾਧਨਾ ਦੁਆਰਾ) ਪ੍ਰਤਿਸ਼ਠਾ ਮਿਲਦੀ ਹੈ।(ਪ੍ਰਭੂ ਨਾਮ ਨੂੰ) ਆਪ ਹੀ ਸੁਣ ਸੁਣ ਕੇ ਆਪ ਹੀ ਆਰਾਧਨਾ ਕਰਦਾ ਹੈ।(ਭਾਵ-ਪਰਮਾਤਮਾ ਆਪ ਹੀ ਨਾਮ ਹੈ, ਆਪ ਜਪਣ ਵਾਲਾ ਹੈ ਅਤੇ ਆਪ ਹੀ ਸੁਣਨ ਵਾਲਾ ਹੈ, ਸਭ ਕੁਝ ਆਪ ਹੀ ਆਪ ਹੈ)। ੮।੧੩।੧੪।

**ਮਾਝ ਮਹਲਾ ੩**

(ਹੇ ਭਾਈ! ਮੈਂ ਤੈਨੂੰ) ਸਤਿਗੁਰੂ ਦੀ ਸੱਚੀ ਸਿਖਿਆ ਸੁਣਾਈ ਹੈ (ਕਿ ਤੂੰ) ਹਰੀ ਦਾ ਸਿਮਰਨ (*ਚੇਤਹੁ*) ਕਰ (ਕਿਉਂਕਿ ਇਹੀ) ਅੰਤ-ਕਾਲ ਵੇਲੇ ਸਹਾਇਕ ਹੋਵੇਗਾ। (ਉਸ) ਅਗਮ, ਅਗੋਚਰ, ਅਨਾਥ (ਸੁਆਮੀ-ਰਹਿਤ), ਅਜੋਨੀ ਪਰਮਾਤਮਾ ਨੂੰ ਸਤਿਗੁਰੂ ਦੇ ਪ੍ਰੇਮ ਦੁਆਰਾ ਪ੍ਰਾਪਤ ਕਰ ਸਕੀਦਾ ਹੈ। ੧। ਮੈਂ ਵਾਰਨੇ ਜਾਂਦਾ ਹਾਂ, ਸਦਕੇ ਜਾਂਦਾ ਹਾਂ (ਉਨ੍ਹਾਂ ਤੋਂ ਜੋ) ਆਪਾ-ਭਾਵ ਨੂੰ ਤਿਆਗਣ ਵਾਲੇ ਹਨ।(ਜੇ) ਆਪਾ-ਭਾਵ ਨੂੰ ਦੂਰ ਕੀਤਾ ਜਾਏ ਤਾਂ ਪਰਮਾਤਮਾ ਦੀ ਪ੍ਰਾਪਤੀ ਹੋ ਜਾਂਦੀ ਹੈ, (ਇਸ ਤਰ੍ਹਾਂ) ਪ੍ਰਭੂ ਵਿਚ ਸਹਿਜ ਸੁਭਾਵਿਕ ਲੀਨ ਹੋਣ ਵਾਲਾ (ਬਣ ਜਾਈਦਾ ਹੈ)। ੧। ਰਹਾਉ।

(ਜਿਸ ਤਰ੍ਹਾਂ) ਪੂਰਬਲੇ (ਜਨਮਾਂ ਵਿਚ ਕੀਤੇ ਕਰਮਾਂ ਦੇ ਆਧਾਰ 'ਤੇ) ਲੇਖ ਲਿਖਿਆ ਹੁੰਦਾ ਹੈ, ਉਸੇ ਅਨੁਸਾਰ (ਸਾਧਕ) ਕਰਮ ਕਰਦਾ ਹੈ। ਸਤਿਗੁਰੂ ਦੀ ਸੇਵਾ ਕਰਨ ਨਾਲ (ਉਹ) ਸਦਾ ਸੁਖ ਪ੍ਰਾਪਤ ਕਰਦਾ ਹੈ। ਭਾਗਾਂ ਤੋਂ ਬਿਨਾ ਗੁਰੂ ਦੀ ਪ੍ਰਾਪਤੀ ਨਹੀਂ ਹੋ ਸਕਦੀ (ਅਤੇ ਗੁਰੂ) ਆਪਣੇ ਸ਼ਬਦ ਦੁਆਰਾ ਹੀ ਪਰਮਾਤਮਾ ਨਾਲ ਮੇਲ ਮਿਲਾ ਦਿੰਦਾ ਹੈ (ਅਰਥਾਤ-ਸੰਯੋਗ ਸੁਖ ਪ੍ਰਾਪਤ ਕਰਾ ਦਿੰਦਾ ਹੈ)।੨। ਗੁਰੂ ਦੇ ਆਸਰੇ ਅਤੇ ਨਾਮ ਦੇ ਆਧਾਰ 'ਤੇ ਗੁਰਮੁਖ (ਵਿਅਕਤੀ) ਸੰਸਾਰ ਵਿਚ ਬੇਲਾਗ ਰਹਿੰਦਾ ਹੈ। ਗੁਰਮੁਖ ਨਾਲ (ਜੇ ਕੋਈ) ਜ਼ਬਰਦਸਤੀ ਕਰਦਾ ਹੈ(ਤਾਂ) ਉਸ ਨੂੰ ਕੁਝ ਨਹੀਂ ਹੁੰਦਾ (ਅਤੇ ਜ਼ੋਰ ਕਰਨ ਵਾਲਾ) ਆਪ ਹੀ ਖਪ ਕੇ ਦੁਖ ਪਾਉਣ ਵਾਲਾ ਹੋ ਜਾਂਦਾ ਹੈ। ੩।

(ਮਾਇਆਵੀ ਮੋਹ ਵਿਚ ਅੰਨ੍ਹੇ ਹੋਏ) ਮਨਮੁਖ ਵਿਅਕਤੀ ਨੂੰ (ਆਪਣੀ ਵਾਸਤਵਿਕਤਾ ਦੀ) ਕੋਈ ਸੂਝ ਨਹੀਂ ਹੁੰਦੀ। ਉਹ ਆਪਣਾ (ਜੀਵਨ) ਬਰਬਾਦ ਕਰ ਲੈਂਦਾ ਹੈ ਅਤੇ ਜਗਤ (ਦੇ ਹੋਰਾਂ ਮਨੁੱਖਾਂ ਦਾ ਜੀਵਨ ਵੀ ਤਬਾਹ ਕਰਕੇ) ਕਸਾਈ (ਵਾਲੀ ਭੂਮਿਕਾ ਨਿਭਾਉਂਦਾ ਹੈ)। ਉਹ (ਹੋਰਨਾਂ ਦੀ) ਨਿੰਦਿਆ ਕਰਕੇ (ਪਾਪਾਂ ਦਾ) ਭਾਰ ਉਠਾਉਂਦਾ ਹੈ (ਅਤੇ ਉਸ ਦੀ ਸਥਿਤੀ ਬਿਨਾ ਭਾੜਾ ਲਏ) ਭਾਰ ਪਹੁੰਚਾਉਣ ਵਾਲੇ (ਵਿਅਕਤੀ) ਵਰਗੀ ਹੁੰਦੀ ਹੈ। ੪। ਇਹ ਸੰਸਾਰ ਇਕ ਵਾਟਿਕਾ ਵਰਗਾ ਹੈ ਅਤੇ ਮੇਰਾ ਪ੍ਰਭੂ (ਇਸ ਦਾ) ਮਾਲੀ ਹੈ।(ਉਹ ਪ੍ਰਭੂ ਸਭ ਦੀ) ਸਦਾ ਸੰਭਾਲ ਕਰਦਾ ਹੈ (ਅਤੇ ਕੋਈ ਵੀ ਉਸ ਤੋਂ) ਵਾਂਝਿਆਂ ਨਹੀਂ ਰਹਿੰਦਾ।(ਵਾਟਿਕਾ ਦਾ ਮਾਲੀ ਕਿਸੇ ਫਲ ਵਿਚ) ਜਿਹੋ ਜਿਹੀ ਖ਼ੁਸ਼ਬੂ (*ਵਾਸਨਾ*) ਪਾਉਂਦਾ ਹੈ, ਉਹੋ ਜਿਹੀ ਖ਼ੁਸ਼ਬੂ ਪਸਰਦੀ ਹੈ।(ਉਸ) ਖ਼ੁਸ਼ਬੂ (ਰਾਹੀਂ ਹੀ ਪਰਮਾਤਮਾ) ਆਪਣੀ ਖ਼ੁਸ਼ਬੂ ਦਾ ਅਹਿਸਾਸ ਕਰਾਉਂਦਾ ਹੈ। ੫।

ਮਨਮੁਖੀ ਬਿਰਤੀ ਵਾਲਾ (ਸਾਰਾ) ਸੰਸਾਰ ਰੋਗੀ ਹੈ (ਕਿਉਂਕਿ ਇਸ ਨੂੰ) ਸੁਖ ਪ੍ਰਦਾਨ ਕਰਨ ਵਾਲਾ ਅਗਮ ਅਤੇ ਅਪਾਰ (ਪ੍ਰਭੂ) ਭੁਲਿਆ ਹੋਇਆ ਹੈ।(ਅਜਿਹੇ ਮਨਮੁਖ) ਦੁਖੀ ਹੋ ਕੇ ਨਿਤ ਵਿਲ੍ਹਕਦੇ ਫਿਰਦੇ ਹਨ (ਪਰ) ਗੁਰੂ ਤੋਂ ਬਿਨਾ (ਉਹ) ਸ਼ਾਂਤੀ ਪ੍ਰਾਪਤ ਕਰਨ ਵਾਲੇ ਨਹੀਂ ਬਣ ਸਕਦੇ । ੬। ਜਿਸ (ਪਰਮਾਤਮਾ ਨੇ ਜੀਵ) ਪੈਦਾ ਕੀਤੇ ਹਨ, ਉਹੀ (ਇਨ੍ਹਾਂ ਦੇ ਪਾਲਣ ਪੋਸਣ ਦਾ) ਢੰਗ ਜਾਣਦਾ ਹੈ।(ਜਦੋਂ) ਪਰਮਾਤਮਾ ਆਪ (ਮਿਹਰ) ਕਰਦਾ ਹੈ ਤਾਂ (ਸਾਧਕ) ਹੁਕਮ ਨੂੰ ਪਛਾਣਦਾ

ਜੇਹਾ ਅੰਦਰਿ ਪਾਏ ਤੇਹਾ ਵਰਤੈ ਆਪੇ ਬਾਹਰਿ ਪਾਵਣਿਆ ॥੭॥
ਤਿਸੁ ਬਾਝਹੁ ਸਚੇ ਮੈ ਹੋਰੁ ਨ ਕੋਈ ॥ ਜਿਸੁ ਲਾਇ ਲਏ ਸੋ ਨਿਰਮਲੁ ਹੋਈ ॥
ਨਾਨਕ ਨਾਮੁ ਵਸੈ ਘਟ ਅੰਤਰਿ ਜਿਸੁ ਦੇਵੈ ਸੋ ਪਾਵਣਿਆ ॥੮॥੧੪॥੧੫॥

ਮਾਝ ਮਹਲਾ ੩ ॥
ਅੰਮ੍ਰਿਤ ਨਾਮੁ ਮੰਨਿ ਵਸਾਏ ॥ ਹਉਮੈ ਮੇਰਾ ਸਭੁ ਦੁਖੁ ਗਵਾਏ ॥
ਅੰਮ੍ਰਿਤ ਬਾਣੀ ਸਦਾ ਸਲਾਹੇ ਅੰਮ੍ਰਿਤਿ ਅੰਮ੍ਰਿਤੁ ਪਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਬਾਣੀ ਮੰਨਿ ਵਸਾਵਣਿਆ ॥
ਅੰਮ੍ਰਿਤ ਬਾਣੀ ਮੰਨਿ ਵਸਾਏ ਅੰਮ੍ਰਿਤੁ ਨਾਮੁ ਧਿਆਵਣਿਆ ॥੧॥ ਰਹਾਉ ॥

ਅੰਮ੍ਰਿਤੁ ਬੋਲੈ ਸਦਾ ਮੁਖਿ ਵੈਣੀ ॥ ਅੰਮ੍ਰਿਤੁ ਵੇਖੈ ਪਰਖੈ ਸਦਾ ਨੈਣੀ ॥
ਅੰਮ੍ਰਿਤ ਕਥਾ ਕਹੈ ਸਦਾ ਦਿਨੁ ਰਾਤੀ ਅਵਰਾ ਆਖਿ ਸੁਨਾਵਣਿਆ ॥੨॥
ਅੰਮ੍ਰਿਤ ਰੰਗਿ ਰਤਾ ਲਿਵ ਲਾਏ ॥ ਅੰਮ੍ਰਿਤੁ ਗੁਰ ਪਰਸਾਦੀ ਪਾਏ ॥
ਅੰਮ੍ਰਿਤੁ ਰਸਨਾ ਬੋਲੈ ਦਿਨੁ ਰਾਤੀ ਮਨਿ ਤਨਿ ਅੰਮ੍ਰਿਤੁ ਪੀਆਵਣਿਆ ॥੩॥

ਸੋ ਕਿਛੁ ਕਰੈ ਜੁ ਚਿਤਿ ਨ ਹੋਈ ॥ ਤਿਸ ਦਾ ਹੁਕਮੁ ਮੇਟਿ ਨ ਸਕੈ ਕੋਈ ॥
ਹੁਕਮੇ ਵਰਤੈ ਅੰਮ੍ਰਿਤ ਬਾਣੀ ਹੁਕਮੇ ਅੰਮ੍ਰਿਤੁ ਪੀਆਵਣਿਆ ॥੪॥
ਅਜਬ ਕੰਮ ਕਰਤੇ ਹਰਿ ਕੇਰੇ ॥ ਇਹੁ ਮਨੁ ਭੂਲਾ ਜਾਂਦਾ ਫੇਰੇ ॥
ਅੰਮ੍ਰਿਤ ਬਾਣੀ ਸਿਉ ਚਿਤੁ ਲਾਏ ਅੰਮ੍ਰਿਤ ਸਬਦਿ ਵਜਾਵਣਿਆ ॥੫॥

ਖੋਟੇ ਖਰੇ ਤੁਧੁ ਆਪਿ ਉਪਾਏ ॥ ਤੁਧੁ ਆਪੇ ਪਰਖੇ ਲੋਕ ਸਬਾਏ ॥
ਖਰੇ ਪਰਖਿ ਖਜਾਨੈ ਪਾਇਹਿ ਖੋਟੇ ਭਰਮਿ ਭੁਲਾਵਣਿਆ ॥੬॥
ਕਿਉ ਕਰਿ ਵੇਖਾ ਕਿਉ ਸਾਲਾਹੀ ॥ ਗੁਰ ਪਰਸਾਦੀ ਸਬਦਿ ਸਲਾਹੀ ॥
ਤੇਰੇ ਭਾਣੇ ਵਿਚਿ ਅੰਮ੍ਰਿਤੁ ਵਸੈ ਤੂੰ ਭਾਣੈ ਅੰਮ੍ਰਿਤੁ ਪੀਆਵਣਿਆ ॥੭॥
ਅੰਮ੍ਰਿਤ ਸਬਦੁ ਅੰਮ੍ਰਿਤ ਹਰਿ ਬਾਣੀ ॥ ਸਤਿਗੁਰਿ ਸੇਵਿਐ ਰਿਦੈ ਸਮਾਣੀ ॥
ਨਾਨਕ ਅੰਮ੍ਰਿਤ ਨਾਮੁ ਸਦਾ ਸੁਖਦਾਤਾ
ਪੀ ਅੰਮ੍ਰਿਤੁ ਸਭ ਭੁਖ ਲਹਿ ਜਾਵਣਿਆ ॥੮॥੧੫॥੧੬॥

ਮਾਝ ਮਹਲਾ ੩ ॥
ਅੰਮ੍ਰਿਤੁ ਵਰਸੈ ਸਹਜਿ ਸੁਭਾਏ ॥ਗੁਰਮੁਖਿ ਵਿਰਲਾ ਕੋਈ ਜਨੁ ਪਾਏ ॥

Sri Satguru Jagjit Singh Ji eLibrary NamdhariElibrary@gmail.com

ਹੈ। ਜਿਹੋ ਜਿਹੀ (ਜੀਵਨ ਜਾਂਚ ਪਰਮਾਤਮਾ ਜੀਵ ਅੰਦਰ) ਟਿਕਾ ਦਿੰਦਾ ਹੈ, ਉਸੇ ਤਰ੍ਹਾਂ ਦਾ (ਉਹ) ਵਿਵਹਾਰ ਕਰਦਾ ਹੈ। (ਪਰਮਾਤਮਾ) ਆਪ ਹੀ (ਉਸ ਅੰਦਰੋਂ ਹਉਮੈ ਦੀ ਭਾਵਨਾ) ਬਾਹਰ ਕੱਢਣ ਵਾਲਾ ਹੈ।੭। ਨਾਨਕ (ਦਾ ਕਥਨ ਹੈ ਕਿ) ਉਸ ਸਤਿ ਸਰੂਪ ਤੋਂ ਬਗ਼ੈਰ ਮੇਰਾ ਹੋਰ ਕੋਈ ਨਹੀਂ ਹੈ। ਜਿਸ ਨੂੰ (ਪ੍ਰਭੂ) ਆਪਣੇ ਨਾਲ ਲਗਾ ਲੈਂਦਾ ਹੈ, ਉਹੀ ਨਿਰਮਲ ਹੁੰਦਾ ਹੈ। ਨਾਮ (ਉਸ ਦੇ) ਹਿਰਦੇ ਵਿਚ ਵਸ ਜਾਂਦਾ ਹੈ, ਜਿਸ ਨੂੰ (ਨਾਮ ਰੂਪ ਵਸਤੂ ਪ੍ਰਭੂ) ਆਪ ਪ੍ਰਦਾਨ ਕਰਦਾ ਹੈ, ਉਹੀ ਪ੍ਰਾਪਤ ਕਰਨ ਵਾਲਾ ਬਣਦਾ ਹੈ।੮।੧੪।੧੫।

**ਮਾਝ ਮਹਲਾ ੩**

(ਜੋ ਕੋਈ) ਅੰਮ੍ਰਿਤ ਤੁੱਲ ਨਾਮ ਨੂੰ (ਆਪਣੇ) ਮਨ ਵਿਚ ਵਸਾਉਂਦਾ ਹੈ, (ਉਹ) ਹਉਮੈ ਅਤੇ ਆਪਣੇ-ਪਨ ਦੇ ਸਾਰੇ ਦੁਖ ਖ਼ਤਮ ਕਰ ਲੈਂਦਾ ਹੈ। ਅੰਮ੍ਰਿਤ ਰੂਪ ਬਾਣੀ ਦੁਆਰਾ ਸਦਾ (ਪਰਮਾਤਮਾ ਦੀ) ਆਰਾਧਨਾ ਕਰਦਾ ਹੋਇਆ ਅੰਮ੍ਰਿਤ ਹੀ ਅੰਮ੍ਰਿਤ ਪ੍ਰਾਪਤ ਕਰਨ (ਵਾਲਾ ਹੋ ਜਾਂਦਾ ਹੈ)।੧। ਮੈਂ (ਉਸ ਤੋਂ) ਵਾਰਨੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ (ਜੋ) ਅੰਮ੍ਰਿਤਮਈ ਬਾਣੀ ਮਨ ਵਿਚ ਵਸਾਉਣ ਵਾਲਾ ਹੈ। (ਜੋ ਕੋਈ) ਅੰਮ੍ਰਿਤ ਰੂਪੀ ਬਾਣੀ ਨੂੰ (ਮਨ ਵਿਚ) ਵਸਾ ਲੈਂਦਾ ਹੈ, ਉਹ ਅੰਮ੍ਰਿਤ ਤੁਲ ਨਾਮ ਨੂੰ ਸਿਮਰਨ ਵਾਲਾ (ਹੋ ਜਾਂਦਾ ਹੈ)।੧।ਰਹਾਉ।

(ਜੋ ਵਿਅਕਤੀ ਆਪਣੇ) ਮੁਖ ਤੋਂ ਸਦਾ ਅੰਮ੍ਰਿਤ ਤੁੱਲ ਨਾਮ ਨੂੰ ਬੋਲਦਾ ਹੈ ਅਤੇ ਅੱਖਾਂ ਨਾਲ ਅੰਮ੍ਰਿਤ ਰੂਪ ਪਰਮਾਤਮਾ ਨੂੰ ਵੇਖਦਾ ਅਤੇ ਪਰਖਦਾ ਹੈ (ਉਹ ਪਰਮਾਤਮਾ ਦੀ) ਅਮਰ ਕਥਾ ਨੂੰ ਦਿਨ ਰਾਤ ਕਹਿੰਦਾ ਹੈ ਅਤੇ ਹੋਰਾਂ ਨੂੰ ਕਹਿ ਕੇ ਸੁਣਾਉਣ ਵਾਲਾ ਹੈ।੨। (ਜੋ ਵਿਅਕਤੀ) ਅਮਰ (ਪਰਮਾਤਮਾ ਦੇ) ਪ੍ਰੇਮ ਰੰਗ ਵਿਚ ਰੰਗਿਆ ਹੋਇਆ ਲਿਵ ਲਗਾਉਂਦਾ ਹੈ, (ਉਹ) ਗੁਰੂ ਦੀ ਕ੍ਰਿਪਾ ਦੁਆਰਾ ਅਮਰ (ਪਰਮਾਤਮਾ) ਨੂੰ ਪ੍ਰਾਪਤ ਕਰ ਲੈਂਦਾ ਹੈ। (ਉਹ) ਦਿਨ ਰਾਤ ਜੀਭ ਨਾਲ ਅੰਮ੍ਰਿਤ ਰੂਪ ਨਾਮ ਬੋਲਦਾ ਹੈ ਅਤੇ ਤਨ ਮਨ ਰਾਹੀਂ ਨਾਮ-ਅੰਮ੍ਰਿਤ ਦਾ ਪਾਨ ਕਰਨ ਵਾਲਾ ਹੋ ਜਾਂਦਾ ਹੈ।੩।

(ਪਰਮਾਤਮਾ) ਉਹ ਕੁਝ ਕਰ ਦਿੰਦ ਹੈ ਜੋ (ਸਾਧਾਰਣ ਤੌਰ 'ਤੇ ਕਿਸੇ ਦੇ) ਚਿੱਤ-ਚੇਤੇ ਵੀ ਨਹੀਂ ਹੁੰਦਾ। ਉਸ (ਪਰਮਾਤਮਾ) ਦਾ ਹੁਕਮ ਕੋਈ ਮਿਟਾ ਨਹੀਂ ਸਕਦਾ। (ਉਸ ਦੇ) ਹੁਕਮ ਨਾਲ ਹੀ ਅੰਮ੍ਰਿਤ ਰੂਪ ਬਾਣੀ (ਲੋਕਾਂ ਦੇ) ਮਨ ਵਿਚ ਵਸਦੀ ਹੈ ਅਤੇ ਹੁਕਮ ਨਾਲ ਹੀ (ਨਾਮ ਰੂਪ) ਅੰਮ੍ਰਿਤ ਪੀਣ ਵਾਲਾ ਬਣ ਜਾਂਦਾ ਹੈ।੪। ਕਰਤਾ (ਪੁਰਖ) ਪਰਮਾਤਮਾ ਦੇ ਅਜੀਬ ਕੌਤਕ ਹਨ। (ਉਹ) ਇਸ ਭਟਕਦੇ ਹੋਏ ਮਨ ਨੂੰ (ਆਪਣੇ ਮੂਲ ਧੁਰੇ ਵਲ) ਮੋੜ ਲੈ ਆਉਂਦਾ ਹੈ। (ਅਜਿਹਾ ਵਿਅਕਤੀ) ਅੰਮ੍ਰਿਤ ਰੂਪ ਬਾਣੀ ਨਾਲ ਚਿੱਤ ਲਗਾਉਂਦਾ ਹੈ ਅਤੇ ਅੰਮ੍ਰਿਤ ਰੂਪ ਸ਼ਬਦ ਨੂੰ ਪ੍ਰਗਟ ਕਰਦਾ ਹੈ।੫।

(ਹੇ ਪ੍ਰਭੂ! ਇਸ ਸੰਸਾਰ ਦੇ) ਚੰਗੇ ਅਤੇ ਮਾੜੇ (ਜੀਵ) ਤੂੰ ਆਪ ਹੀ ਪੈਦਾ ਕੀਤੇ ਹਨ। ਤੂੰ ਆਪ ਹੀ ਸਾਰੇ ਲੋਕ ਪਰਖੇ ਹਨ। ਖਰਿਆਂ ਨੂੰ ਪਰਖ ਕੇ (ਤੂੰ ਆਪਣੇ) ਖ਼ਜ਼ਾਨੇ ਵਿਚ ਪਾ ਲੈਂਦਾ ਹੈ ਅਤੇ ਖੋਟਿਆਂ ਨੂੰ ਭਰਮਾਂ ਵਿਚ ਭੁਲਾਉਣ ਵਾਲਾ (ਬਣਾ ਦਿੰਦਾ ਹੈ)।੬। (ਹੇ ਪ੍ਰਭੂ! ਮੈਂ ਤੈਨੂੰ) ਕਿਸ ਤਰ੍ਹਾਂ ਵੇਖਾਂ ਅਤੇ ਕਿਸ ਤਰ੍ਹਾਂ ਸਰਾਹਨਾ ਕਰਾਂ? (ਜੇ) ਗੁਰੂ ਦੀ ਕ੍ਰਿਪਾ ਹੋ ਜਾਏ (ਤਾਂ) ਸ਼ਬਦ ਰਾਹੀਂ (ਤੇਰੀ) ਉਸਤਤ ਕਰਾਂ। ਤੇਰੀ ਇੱਛਾ ਨਾਲ ਹੀ ਅੰਮ੍ਰਿਤ ਰੂਪ ਨਾਮ (ਜੀਵ ਦੇ ਹਿਰਦੇ ਵਿਚ) ਵਸਦਾ ਹੈ ਅਤੇ ਤੂੰ ਆਪਣੀ ਇੱਛਾ ਨਾਲ ਹੀ ਨਾਮ-ਅੰਮ੍ਰਿਤ ਨੂੰ ਪਿਲਾਉਣ ਯੋਗ ਬਣਾਉਂਦਾ ਹੈਂ।੭। (ਪਰਮਾਤਮਾ ਦਾ) ਸ਼ਬਦ ਅਤੇ ਪ੍ਰਭੂ ਦੀ ਬਾਣੀ ਅੰਮ੍ਰਿਤ-ਤੁੱਲ ਹੈ। ਸਤਿਗੁਰੂ ਦੀ ਸੇਵਾ ਨਾਲ ਹਿਰਦੇ ਵਿਚ ਸਮਾਉਂਦੀ ਹੈ। ਨਾਨਕ (ਦਾ ਕਥਨ ਹੈ ਕਿ) ਅੰਮ੍ਰਿਤ ਰੂਪ ਨਾਮ ਸਦਾ ਸੁਖ ਪ੍ਰਦਾਨ ਕਰਨ ਵਾਲਾ ਹੈ। (ਅਜਿਹੇ) ਅੰਮ੍ਰਿਤ ਨੂੰ ਪੀਣ ਨਾਲ ਸਭ ਭੁਖ ਲਹਿ ਜਾਂਦੀ ਹੈ।੮।੧੫।੧੬।

**ਮਾਝ ਮਹਲਾ ੩**

(ਪ੍ਰਭੂ ਵਿਚ ਸੁਰਤਿ ਜੁੜਨ ਨਾਲ ਮਨੁੱਖ ਦੇ ਹਿਰਦੇ ਵਿਚ) ਨਾਮ ਰੂਪ ਅੰਮ੍ਰਿਤ ਦੀ ਸਹਿਜ

Sri Satguru Jagjit Singh Ji eLibrary NamdhariElibrary@gmail.com

ਅੰਮ੍ਰਿਤੁ ਪੀ ਸਦਾ ਤ੍ਰਿਪਤਾਸੇ ਕਰਿ ਕਿਰਪਾ ਤ੍ਰਿਸਨਾ ਬੁਝਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਗੁਰਮੁਖਿ ਅੰਮ੍ਰਿਤੁ ਪੀਆਵਣਿਆ ॥
ਰਸਨਾ ਰਸੁ ਚਾਖਿ ਸਦਾ ਰਹੈ ਰੰਗਿ ਰਾਤੀ ਸਹਜੇ ਹਰਿ ਗੁਣ ਗਾਵਣਿਆ ॥੧॥ ਰਹਾਉ ॥

ਗੁਰ ਪਰਸਾਦੀ ਸਹਜੁ ਕੋ ਪਾਏ ॥ ਦੁਬਿਧਾ ਮਾਰੇ ਇਕਸੁ ਸਿਉ ਲਿਵ ਲਾਏ ॥
ਨਦਰਿ ਕਰੇ ਤਾ ਹਰਿ ਗੁਣ ਗਾਵੈ ਨਦਰੀ ਸਚਿ ਸਮਾਵਣਿਆ ॥੨॥
ਸਭਨਾ ਉਪਰਿ ਨਦਰਿ ਪ੍ਰਭ ਤੇਰੀ ॥ ਕਿਸੈ ਥੋੜੀ ਕਿਸੈ ਹੈ ਘਣੇਰੀ ॥
ਤੁਝ ਤੇ ਬਾਹਰਿ ਕਿਛੁ ਨ ਹੋਵੈ ਗੁਰਮੁਖਿ ਸੋਝੀ ਪਾਵਣਿਆ ॥੩॥
ਗੁਰਮੁਖਿ ਤਤੁ ਹੈ ਬੀਚਾਰਾ ॥ ਅੰਮ੍ਰਿਤਿ ਭਰੇ ਤੇਰੇ ਭੰਡਾਰਾ ॥
ਬਿਨੁ ਸਤਿਗੁਰ ਸੇਵੇ ਕੋਈ ਨ ਪਾਵੈ ਗੁਰ ਕਿਰਪਾ ਤੇ ਪਾਵਣਿਆ ॥੪॥
ਸਤਿਗੁਰੁ ਸੇਵੈ ਸੋ ਜਨੁ ਸੋਹੈ ॥ ਅੰਮ੍ਰਿਤ ਨਾਮਿ ਅੰਤਰੁ ਮਨੁ ਮੋਹੈ ॥
ਅੰਮ੍ਰਿਤਿ ਮਨੁ ਤਨੁ ਬਾਣੀ ਰਤਾ ਅੰਮ੍ਰਿਤੁ ਸਹਜਿ ਸੁਣਾਵਣਿਆ ॥੫॥

ਮਨਮੁਖੁ ਭੂਲਾ ਦੂਜੈ ਭਾਇ ਖੁਆਏ ॥ ਨਾਮੁ ਨ ਲੇਵੈ ਮਰੈ ਬਿਖੁ ਖਾਏ ॥
ਅਨਦਿਨੁ ਸਦਾ ਵਿਸਟਾ ਮਹਿ ਵਾਸਾ ਬਿਨੁ ਸੇਵਾ ਜਨਮੁ ਗਵਾਵਣਿਆ ॥੬॥
ਅੰਮ੍ਰਿਤੁ ਪੀਵੈ ਜਿਸ ਨੋ ਆਪਿ ਪੀਆਏ ॥ ਗੁਰ ਪਰਸਾਦੀ ਸਹਜਿ ਲਿਵ ਲਾਏ ॥
ਪੂਰਨ ਪੂਰਿ ਰਹਿਆ ਸਭ ਆਪੇ ਗੁਰਮਤਿ ਨਦਰੀ ਆਵਣਿਆ ॥੭॥
ਆਪੇ ਆਪਿ ਨਿਰੰਜਨੁ ਸੋਈ ॥ ਜਿਨਿ ਸਿਰਜੀ ਤਿਨਿ ਆਪੇ ਗੋਈ ॥
ਨਾਨਕ ਨਾਮੁ ਸਮਾਲਿ ਸਦਾ ਤੂੰ ਸਹਜੇ ਸਚਿ ਸਮਾਵਣਿਆ ॥੮॥੧੬॥੧੭॥

ਮਾਝ ਮਹਲਾ ੩ ॥
ਸੇ ਸਚਿ ਲਾਗੇ ਜੋ ਤੁਧੁ ਭਾਏ ॥ ਸਦਾ ਸਚੁ ਸੇਵਹਿ ਸਹਜ ਸੁਭਾਏ ॥
ਸਚੈ ਸਬਦਿ ਸਚਾ ਸਾਲਾਹੀ ਸਚੈ ਮੇਲਿ ਮਿਲਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸਚੁ ਸਾਲਾਹਣਿਆ ॥
ਸਚੁ ਧਿਆਇਨਿ ਸੇ ਸਚਿ ਰਾਤੇ ਸਚੇ ਸਚਿ ਸਮਾਵਣਿਆ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

ਸੁਭਾ ਵਰਖਾ ਹੋਣ ਲਗ ਜਾਂਦੀ ਹੈ। (ਪਰ ਅਜਿਹੀ ਮਹਾਨ ਦਾਤ) ਕੋਈ ਵਿਰਲਾ ਗੁਰਮੁਖ ਹੀ ਪ੍ਰਾਪਤ ਕਰ ਸਕਦਾ ਹੈ। (ਉਹ ਗੁਰਮੁਖ ਵਿਅਕਤੀ) ਅੰਮ੍ਰਿਤ ਪਾਨ ਕਰਕੇ ਸਦਾ ਤ੍ਰਿਪਤ ਹੋ ਜਾਂਦਾ ਹੈ (ਅਤੇ ਪਰਮਾਤਮਾ) ਕ੍ਰਿਪਾ ਕਰਕੇ (ਉਸ ਨੂੰ) ਤ੍ਰਿਸ਼ਨਾ ਬੁਝਾਉਣ ਵਾਲਾ (ਬਣਾ ਦਿੰਦਾ ਹੈ)।੧। ਮੈਂ (ਉਨ੍ਹਾਂ ਤੋਂ) ਵਾਰਨੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ ਜੋ ਗੁਰੂ ਦੀ ਸਿਖਿਆ ਪ੍ਰਾਪਤ ਕਰਕੇ ਨਾਮ ਰੂਪ ਅੰਮ੍ਰਿਤ ਪੀਂਦੇ ਹਨ, (ਜਿਨ੍ਹਾਂ ਦੀ) ਜੀਭ ਅੰਮ੍ਰਿਤ ਰੂਪ ਰਸ ਚਖ ਕੇ (ਪ੍ਰਭੂ ਦੇ ਪ੍ਰੇਮ) ਰੰਗ ਵਿਚ ਸਦਾ ਰੰਗੀ ਰਹਿੰਦੀ ਹੈ ਅਤੇ ਸਹਿਜ ਢੰਗ ਨਾਲ ਹਰਿ ਦਾ ਗੁਣ-ਗਾਨ ਕਰਦੇ ਰਹਿੰਦੇ ਹਨ।੧।ਰਹਾਉ।

ਗੁਰੂ ਦੀ ਕ੍ਰਿਪਾ ਨਾਲ ਕੋਈ (ਵਿਰਲਾ ਹੀ) ਸਹਿਜ ਅਵਸਥਾ ਨੂੰ ਪ੍ਰਾਪਤ ਕਰਦਾ ਹੈ। (ਉਹ ਆਪਣੇ ਅੰਦਰ) ਦੁਬਿਧਾ ਦੀ ਭਾਵਨਾ ਨੂੰ ਖ਼ਤਮ ਕਰਕੇ ਇਕ ਪਰਮਾਤਮਾ ਨਾਲ ਲਿਵ ਲਗਾਉਂਦਾ ਹੈ। (ਜਿਸ ਉਤੇ ਪਰਮਾਤਮਾ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਤਾਂ (ਉਹ) ਹਰਿ-ਗੁਣ ਦਾ ਗਾਇਨ ਕਰਦਾ ਹੈ, (ਪਰਮਾਤਮਾ ਦੀ) ਕ੍ਰਿਪਾ ਨਾਲ ਹੀ (ਉਹ) ਸਤਿਸਰੂਪ ਪਰਮਾਤਮਾ ਵਿਚ ਸਮਾਵਣ ਯੋਗ (ਬਣਦਾ ਹੈ)।੨। ਹੇ ਪ੍ਰਭੂ! ਤੇਰੀ ਸਾਰੇ (ਪ੍ਰਾਣੀਆਂ) ਉਪਰ ਨਜ਼ਰ ਹੈ, ਕਿਸੇ ਉਤੇ ਥੋੜੀ ਅਤੇ ਕਿਸੇ ਉਤੇ ਅਧਿਕ ਹੈ। ਤੇਰੀ ਨਜ਼ਰ ਤੋਂ ਬਾਹਰ ਕੁਝ ਨਹੀਂ ਹੁੰਦਾ, (ਕੋਈ) ਗੁਰਮੁਖ ਹੀ ਇਸ (ਗੱਲ) ਦੀ ਸੂਝ ਪ੍ਰਾਪਤ ਕਰਨ (ਵਾਲਾ ਹੁੰਦਾ ਹੈ)।੩। ਗੁਰੂ ਦੀ ਸਿਖਿਆ ਰਾਹੀਂ ਹੀ (ਕੋਈ ਵਿਅਕਤੀ) ਇਸ ਵਾਸਤਵਿਕਤਾ ਨੂੰ ਸਮਝਦਾ ਹੈ ਕਿ ਨਾਮ ਰੂਪ ਅੰਮ੍ਰਿਤ ਨਾਲ ਤੇਰੇ ਭੰਡਾਰੇ ਭਰੇ ਹੋਏ ਹਨ। ਬਿਨਾ ਸਤਿਗੁਰੂ ਦੀ ਸੇਵਾ ਕੀਤਿਆਂ ਕੋਈ ਵੀ (ਨਾਮ-ਅੰਮ੍ਰਿਤ ਨੂੰ) ਹਾਸਲ ਨਹੀਂ ਕਰ ਸਕਦਾ, (ਬਸ) ਗੁਰੂ ਦੀ ਕ੍ਰਿਪਾ ਨਾਲ ਹੀ ਪ੍ਰਾਪਤ ਕਰ ਸਕੀਦਾ ਹੈ।੪। (ਜੋ ਸਾਧਕ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਹੀ ਮਨੁੱਖ ਸ਼ੋਭਾਸ਼ਾਲੀ ਹੁੰਦਾ ਹੈ ਅਤੇ ਅੰਮ੍ਰਿਤ ਰੂਪ ਨਾਮ ਨਾਲ (ਉਸ ਦਾ) ਅੰਦਰਲਾ ਮਨ ਮੋਹਿਆ ਰਹਿੰਦਾ ਹੈ। (ਉਸ ਦਾ) ਤਨ ਮਨ ਅੰਮ੍ਰਿਤ ਸਰੂਪੀ ਬਾਣੀ ਨਾਲ ਰੰਗਿਆ ਰਹਿੰਦਾ ਹੈ ਅਤੇ ਅੰਮ੍ਰਿਤ-ਬਾਣੀ ਨੂੰ ਸਹਿਜ ਸੁਭਾ ਸੁਣਾਉਣ ਵਾਲਾ (ਬਣ ਜਾਂਦਾ ਹੈ)।੫।

ਮਨਮੁਖ ਵਿਅਕਤੀ ਭੁਲਿਆ ਹੋਇਆ ਹੁੰਦਾ ਹੈ ਅਤੇ ਦ੍ਵੈਤ ਭਾਵ ਕਾਰਣ ਖੁਆਰ ਹੁੰਦਾ ਹੈ। (ਉਹ ਪਰਮਾਤਮਾ ਦਾ) ਨਾਮ ਨਹੀਂ ਜਪਦਾ ਅਤੇ ਮਾਇਆ ਰੂਪ ਵਿਸ਼ ਦਾ ਸੇਵਨ ਕਰਕੇ ਮਰਦਾ ਹੈ। (ਉਸ ਦਾ) ਵਾਸਾ ਸਦਾ (*ਅਨਦਿਨੁ*) ਗੰਦਗੀ (*ਵਿਸਟਾ*) ਵਿਚ ਹੁੰਦਾ ਹੈ ਅਤੇ ਸੇਵਾ ਤੋਂ ਬਿਨਾ ਜਨਮ ਨਸ਼ਟ ਕਰਨ ਵਾਲਾ (ਬਣਦਾ ਹੈ)।੬। (ਉਹ ਵਿਅਕਤੀ) ਨਾਮ-ਅੰਮ੍ਰਿਤ ਪੀਂਦਾ ਹੈ ਜਿਸ ਨੂੰ (ਪਰਮਾਤਮਾ) ਆਪ ਪਿਲਾਉਂਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਹ) ਸਹਿਜ ਸੁਭਾ ਸੁਰਤਿ ਨੂੰ (ਪ੍ਰਭੂ ਵਿਚ) ਜੋੜੀ ਰਖਦਾ ਹੈ। (ਉਸ ਨੂੰ ਫਿਰ) ਪ੍ਰਭੂ ਹੀ (ਸਾਰੀ ਸ੍ਰਿਸ਼ਟੀ ਵਿਚ) ਵਿਆਪਕ ਪ੍ਰਤੀਤ ਹੁੰਦਾ ਹੈ, (ਇਹ ਤੱਥ ਉਸ ਨੂੰ) ਗੁਰੂ ਦੇ ਉਪਦੇਸ਼ ਨਾਲ ਸਮਝ ਆਉਂਦਾ ਹੈ।੭। (ਹਰ ਥਾਂ) ਉਹ ਮਾਇਆ- ਮੁਕਤ ਪ੍ਰਭੂ (*ਨਿਰੰਜਨੁ*) ਆਪ ਹੀ (ਵਿਚਰ ਰਿਹਾ) ਹੈ। ਜਿਸ (ਪ੍ਰਭੂ ਨੇ) ਸ੍ਰਿਸ਼ਟੀ ਦੀ ਸਾਜਨਾ ਕੀਤੀ ਹੈ, ਉਹੀ (ਇਸ ਨੂੰ) ਸਮੇਟਦਾ ਵੀ ਹੈ। ਹੇ ਨਾਨਕ! ਤੂੰ ਸਦਾ ਨਾਮ ਦਾ ਸਿਮਰਨ (*ਸਮਾਲਿ*) ਕਰ, (ਅਜਿਹਾ ਕਰਨ ਨਾਲ) ਸਹਿਜ ਢੰਗ ਨਾਲ ਸਤਿਸਰੂਪ ਪ੍ਰਭੂ ਵਿਚ ਸਮਾਉਣ ਵਾਲਾ (ਬਣ ਜਾਈਦਾ ਹੈ)।੮।੧੬।੧੭।

**ਮਾਝ ਮਹਲਾ ੩**

ਉਹੀ ਸਤਿਸਰੂਪ ਨਾਲ ਜੁੜਦੇ ਹਨ, ਜੋ ਤੈਨੂੰ ਚੰਗੇ ਲਗਦੇ ਹਨ। (ਉਹ) ਸਦਾ ਸਤਿਸਰੂਪ ਨੂੰ ਸਹਿਜ ਸੁਭਾ ਸੇਵਦੇ ਹਨ। (ਜੋ) ਸੱਚੇ ਸ਼ਬਦ ਰਾਹੀਂ ਸਤਿਸਰੂਪੀ ਪ੍ਰਭੂ ਦੀ ਸਰਾਹਨਾ ਕਰਦੇ ਹਨ, (ਉਹ) ਸਤਿਸਰੂਪ ਨਾਲ ਮਿਲਣ ਵਾਲੇ (ਬਣ ਜਾਂਦੇ ਹਨ)।੧। ਮੈਂ (ਉਨ੍ਹਾਂ ਤੋਂ) ਕੁਰਬਾਨ ਹਾਂ, ਬਲਿਹਾਰ ਹਾਂ (ਜੋ) ਸਤਿਸਰੂਪ ਪ੍ਰਭੂ ਨੂੰ ਸਲਾਹਣ ਵਾਲੇ ਹਨ। (ਜੋ) ਸਤਿਸਰੂਪ ਦੀ ਆਰਾਧਨਾ ਕਰਦੇ ਹਨ, ਉਹ ਸਤਿਸਰੂਪ (ਦੇ ਪ੍ਰੇਮ ਰੰਗ ਵਿਚ) ਰੰਗੇ ਰਹਿੰਦੇ ਹਨ ਅਤੇ ਸਤਿਸਰੂਪ ਵਿਚ ਸਮਾਉਣ ਵਾਲੇ (ਹੋ ਜਾਂਦੇ ਹਨ)।੧।ਰਹਾਉ।

ਜਹ ਦੇਖਾ ਸਚੁ ਸਭਨੀ ਥਾਈ ॥ ਗੁਰ ਪਰਸਾਦੀ ਮੰਨਿ ਵਸਾਈ ॥
ਤਨੁ ਸਚਾ ਰਸਨਾ ਸਚਿ ਰਾਤੀ ਸਚੁ ਸੁਣਿ ਆਖਿ ਵਖਾਨਣਿਆ ॥੨॥
ਮਨਸਾ ਮਾਰਿ ਸਚਿ ਸਮਾਣੀ ॥ ਇਨਿ ਮਨਿ ਡੀਠੀ ਸਭ ਆਵਣ ਜਾਣੀ ॥
ਸਤਿਗੁਰੁ ਸੇਵੇ ਸਦਾ ਮਨੁ ਨਿਹਚਲੁ ਨਿਜ ਘਰਿ ਵਾਸਾ ਪਾਵਣਿਆ ॥੩॥

ਗੁਰ ਕੈ ਸਬਦਿ ਰਿਦੈ ਦਿਖਾਇਆ ॥ ਮਾਇਆ ਮੋਹੁ ਸਬਦਿ ਜਲਾਇਆ ॥
ਸਚੋ ਸਚਾ ਵੇਖਿ ਸਾਲਾਹੀ ਗੁਰ ਸਬਦੀ ਸਚੁ ਪਾਵਣਿਆ ॥੪॥
ਜੋ ਸਚਿ ਰਾਤੇ ਤਿਨ ਸਚੀ ਲਿਵ ਲਾਗੀ ॥ ਹਰਿ ਨਾਮੁ ਸਮਾਲਹਿ ਸੇ ਵਡਭਾਗੀ ॥
ਸਚੈ ਸਬਦਿ ਆਪਿ ਮਿਲਾਏ ਸਤਸੰਗਤਿ ਸਚੁ ਗੁਣ ਗਾਵਣਿਆ ॥੫॥
ਲੇਖਾ ਪੜੀਐ ਜੇ ਲੇਖੇ ਵਿਚਿ ਹੋਵੈ ॥ ਓਹੁ ਅਗਮੁ ਅਗੋਚਰੁ ਸਬਦਿ ਸੁਧਿ ਹੋਵੈ ॥
ਅਨਦਿਨੁ ਸਚ ਸਬਦਿ ਸਾਲਾਹੀ ਹੋਰੁ ਕੋਇ ਨ ਕੀਮਤਿ ਪਾਵਣਿਆ ॥੬॥
ਪੜਿ ਪੜਿ ਥਾਕੇ ਸਾਂਤਿ ਨ ਆਈ ॥ ਤ੍ਰਿਸਨਾ ਜਾਲੇ ਸੁਧਿ ਨ ਕਾਈ ॥
ਬਿਖੁ ਬਿਹਾਝਹਿ ਬਿਖੁ ਮੋਹ ਪਿਆਸੇ ਕੂੜੁ ਬੋਲਿ ਬਿਖੁ ਖਾਵਣਿਆ ॥੭॥
ਗੁਰ ਪਰਸਾਦੀ ਏਕੋ ਜਾਣਾ ॥ ਦੂਜਾ ਮਾਰਿ ਮਨੁ ਸਚਿ ਸਮਾਣਾ ॥
ਨਾਨਕ ਏਕੋ ਨਾਮੁ ਵਰਤੈ ਮਨ ਅੰਤਰਿ ਗੁਰ ਪਰਸਾਦੀ ਪਾਵਣਿਆ ॥੮॥੧੭॥੧੮॥

ਮਾਝ ਮਹਲਾ ੩ ॥
ਵਰਨ ਰੂਪ ਵਰਤਹਿ ਸਭ ਤੇਰੇ ॥ਮਰਿ ਮਰਿ ਜੰਮਹਿ ਫੇਰ ਪਵਹਿ ਘਣੇਰੇ ॥
ਤੂੰ ਏਕੋ ਨਿਹਚਲੁ ਅਗਮ ਅਪਾਰਾ ਗੁਰਮਤੀ ਬੂਝ ਬੁਝਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਰਾਮ ਨਾਮੁ ਮੰਨਿ ਵਸਾਵਣਿਆ ॥
ਤਿਸੁ ਰੂਪੁ ਨ ਰੇਖਿਆ ਵਰਨੁ ਨ ਕੋਈ ਗੁਰਮਤੀ ਆਪਿ ਬੁਝਾਵਣਿਆ ॥੧॥ ਰਹਾਉ ॥

ਸਭ ਏਕਾ ਜੋਤਿ ਜਾਣੈ ਜੇ ਕੋਈ ॥ ਸਤਿਗੁਰੁ ਸੇਵਿਐ ਪਰਗਟੁ ਹੋਈ ॥
ਗੁਪਤੁ ਪਰਗਟੁ ਵਰਤੈ ਸਭ ਥਾਈ ਜੋਤੀ ਜੋਤਿ ਮਿਲਾਵਣਿਆ ॥੨॥
ਤਿਸਨਾ ਅਗਨਿ ਜਲੈ ਸੰਸਾਰਾ ॥ ਲੋਭੁ ਅਭਿਮਾਨੁ ਬਹੁਤੁ ਅਹੰਕਾਰਾ ॥
ਮਰਿ ਮਰਿ ਜਨਮੈ ਪਤਿ ਗਵਾਏ ਅਪਣੀ ਬਿਰਥਾ ਜਨਮੁ ਗਵਾਵਣਿਆ ॥੩॥

Sri Satguru Jagjit Singh Ji eLibrary NamdhariElibrary@gmail.com

(ਹੇ ਭਾਈ! ਮੈਂ) ਜਿਧਰ ਵੇਖਦਾ ਹਾਂ, ਸਭ ਥਾਵਾਂ ਵਿਚ ਸਤਿਸਰੂਪ ਮੌਜੂਦ ਹੈ। ਗੁਰੂ ਦੀ ਕ੍ਰਿਪਾ ਨਾਲ (ਉਸ ਨੂੰ) ਮਨ ਵਿਚ ਵਸਾ ਸਕੀਦਾ ਹੈ। (ਫਿਰ ਜਿਗਿਆਸੂ ਦਾ) ਤਨ ਸੱਚਾ ਹੋ ਜਾਂਦਾ ਹੈ, ਉਸ ਦੀ ਜੀਭ ਸਤਿਸਰੂਪ (ਦੇ ਪ੍ਰੇਮ ਰੰਗ) ਵਿਚ ਰੰਗੀ ਜਾਂਦੀ ਹੈ (ਅਤੇ ਉਹ) ਸੱਚੇ ਨਾਮ ਨੂੰ ਸੁਣ ਕੇ (ਹੋਰਨਾਂ ਨੂੰ) ਕਹਿ ਕੇ ਬਖਾਨ ਕਰਨ ਵਾਲਾ (ਬਣ ਜਾਂਦਾ ਹੈ)।੨। (ਜਿਸ ਸਾਧਕ ਨੇ) ਮਨ ਦੀ ਇੱਛਾ ਨੂੰ ਮਾਰ ਕੇ ਸਤਿਸਰੂਪ ਪਰਮਾਤਮਾ ਵਿਚ ਲੀਨ ਕਰ ਲਈ ਹੈ, ਉਸ ਦੇ ਮਨ ਨੇ ਵੇਖ ਲਿਆ ਹੈ ਕਿ ਸਾਰੀ (ਸ੍ਰਿਸ਼ਟੀ) ਆਣ-ਜਾਣ ਵਾਲੀ ਹੈ। (ਉਹ) ਸਦਾ ਸਥਿਰ (*ਨਿਹਚਲੁ*) ਮਨ ਨਾਲ ਸਤਿਗੁਰੂ ਦੀ ਸੇਵਾ ਕਰਦਾ ਹੈ ਅਤੇ ਆਪਣੇ ਅਸਲ ਘਰ ਵਿਚ ਠਿਕਾਣਾ ਪ੍ਰਾਪਤ ਕਰਨ ਵਾਲਾ ਹੋ ਜਾਂਦਾ ਹੈ।੩।

(ਜਿਨ੍ਹਾਂ ਨੂੰ) ਗੁਰੂ ਦੇ ਸ਼ਬਦ ਨੇ (ਪ੍ਰਭੂ) ਨੂੰ ਹਿਰਦੇ ਵਿਚ ਵਸਦਾ ਵਿਖਾ ਦਿੱਤਾ ਹੈ, (ਉਨ੍ਹਾਂ ਨੇ) ਮਾਇਆ ਦੇ ਮੋਹ ਨੂੰ ਸ਼ਬਦ ਨਾਲ ਖ਼ਤਮ ਕਰ ਦਿੱਤਾ ਹੈ। (ਉਹ) ਸਤਿਸਰੂਪ ਨੂੰ ਵੇਖ ਕੇ ਸਦਾ ਉਸ ਦੀ ਸਰਾਹਨਾ ਕਰਦੇ ਹਨ ਅਤੇ ਗੁਰੂ ਦੇ ਸ਼ਬਦ ਰਾਹੀਂ (ਉਹ) ਸੱਚ ਨੂੰ ਪ੍ਰਾਪਤ ਕਰਨ ਵਾਲੇ (ਹੋ ਜਾਂਦੇ ਹਨ)।੪। ਜੋ ਸਤਿਸਰੂਪ (ਦੇ ਪ੍ਰੇਮ ਰੰਗ ਵਿਚ) ਰੰਗੇ ਹੋਏ ਹਨ, ਉਨ੍ਹਾਂ ਨੂੰ ਸਦਾ ਸੱਚੀ ਲਿਵ ਲਗੀ ਰਹਿੰਦੀ ਹੈ। ਜੋ ਹਰਿ-ਨਾਮ ਦੀ ਆਰਾਧਨਾ ਕਰਦੇ ਹਨ, ਉਹ ਵਡਿਆਂ ਭਾਗਾਂ ਵਾਲੇ ਹਨ। (ਜਿਨ੍ਹਾਂ ਨੂੰ) ਪਰਮਾਤਮਾ ਸੱਚੇ ਸ਼ਬਦ ਨਾਲ ਆਪ ਮਿਲਾ ਦਿੰਦਾ ਹੈ, (ਉਹ) ਸਤਿਸੰਗਤ (ਵਿਚ ਰਹਿ ਕੇ) ਸਤਿਸਰੂਪ ਪ੍ਰਭੂ ਦੇ ਗੁਣ ਗਾਣ ਵਾਲੇ (ਹੋ ਜਾਂਦੇ ਹਨ)।੫। (ਉਸ ਪਰਮਾਤਮਾ ਨੂੰ) ਗਿਣਤੀ ਜਾਂ ਲਿਖਤਾਂ ਰਾਹੀਂ ਤਾਂ ਹੀ ਪੜ੍ਹੀਏ ਜੇ ਉਹ ਲੇਖੇ ਦੀ ਸੀਮਾ ਵਿਚ ਆਉਂਦਾ ਹੋਵੇ। ਉਹ ਅਗਮ, ਅਗੋਚਰ ਹੈ ਅਤੇ (ਉਸ ਦਾ) ਬੋਧ ਸ਼ਬਦ ਰਾਹੀਂ ਹੁੰਦਾ ਹੈ। (ਉਸ) ਸਤਿਸਰੂਪ ਨੂੰ ਸਦਾ ਸ਼ਬਦ ਰਾਹੀਂ ਸਲਾਹਣਾ ਚਾਹੀਦਾ ਹੈ (ਕਿਉਂਕਿ) ਹੋਰ ਕਿਸੇ ਸਾਧਨ ਰਾਹੀਂ (ਉਸ ਦੀ) ਕੀਮਤ ਨਹੀਂ ਪਾਈ ਜਾ ਸਕੀਦੀ।੬। (ਪਰਮਾਤਮਾ ਨੂੰ ਪ੍ਰਾਪਤ ਕਰਨ ਲਈ ਜਿਗਿਆਸੂ ਧਰਮ ਪੁਸਤਕਾਂ) ਪੜ੍ਹ ਪੜ੍ਹ ਕੇ ਥਕ ਗਏ, (ਪਰ ਕਿਸੇ ਨੂੰ) ਸ਼ਾਂਤੀ ਪ੍ਰਾਪਤ ਨਹੀਂ ਹੋਈ। (ਉਹ) ਤ੍ਰਿਸ਼ਨਾ ਦੇ ਸਾੜੇ ਹੋਏ ਹਨ, (ਉਨ੍ਹਾਂ ਨੂੰ) ਕੋਈ ਸੋਝੀ ਨਹੀਂ ਹੈ। (ਉਹ ਮਾਇਆ ਰੂਪ) ਵਿਸ਼ ਇਕੱਠੀ ਕਰਦੇ ਹਨ ਅਤੇ (ਇਸੇ) ਵਿਸ਼ ਦੇ ਮੋਹ ਦੇ ਪਿਆਸੇ ਰਹਿੰਦੇ ਹਨ। (ਉਹ) ਝੂਠ ਬੋਲ ਕੇ (ਮਾਇਆਵੀ) ਵਿਸ਼ ਖਾਣ ਵਾਲੇ (ਹੁੰਦੇ ਹਨ)।੭। (ਜਿਨ੍ਹਾਂ ਨੇ) ਗੁਰੂ ਦੀ ਕ੍ਰਿਪਾ ਨਾਲ ਇਕ ਪ੍ਰਭੂ ਨੂੰ ਜਾਣ ਲਿਆ ਹੈ, (ਉਨ੍ਹਾਂ ਨੇ) ਦ੍ਵੈਤ ਭਾਵ ਨੂੰ ਖ਼ਤਮ ਕਰਕੇ ਮਨ ਨੂੰ ਸੱਚ ਵਿਚ ਲੀਨ ਕਰ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਇਕੋ ਨਾਮ ਹੀ (ਉਨ੍ਹਾਂ ਦੇ) ਮਨ ਵਿਚ ਵਰਤਦਾ ਹੈ ਅਤੇ ਗੁਰੂ ਦੀ ਕ੍ਰਿਪਾ ਨਾਲ (ਪਰਮਾਤਮਾ ਨੂੰ) ਪ੍ਰਾਪਤ ਕਰਨ ਵਾਲੇ (ਹੋ ਜਾਂਦੇ ਹਨ)।੮।੧੭।੧੮।

**ਮਾਝ ਮਹਲਾ ੩**

(ਹੇ ਪ੍ਰਭੂ!) ਤੇਰੇ ਹੀ ਸਭ ਰੂਪ ਰੰਗ ਵਰਤ ਰਹੇ ਹਨ (ਅਰਥਾਤ ਤੂੰ ਹੀ ਸਭ ਵਿਚ ਵਿਦਮਾਨ ਹੈਂ)। (ਇਹ ਸਾਰੇ) ਮਰ ਮਰ ਕੇ ਫਿਰ ਜੰਮਦੇ ਹਨ ਅਤੇ (ਆਵਾਗਵਣ ਦੇ) ਅਨੇਕ ਚੱਕਰਾਂ ਵਿਚ ਪੈਂਦੇ ਹਨ। ਇਕੋ ਤੂੰ ਹੀ ਨਿਸਚਲ, ਅਗਮ ਅਤੇ ਅਪਾਰ ਹੈਂ। (ਇਸ ਤੱਥ ਦੀ) ਸੂਝ ਗੁਰੂ ਦੀ ਮਤਿ ਅਨੁਸਾਰ ਚਲਣ ਨਾਲ ਹੀ ਪ੍ਰਾਪਤ ਹੁੰਦੀ ਹੈ।੧। ਮੈਂ (ਉਨ੍ਹਾਂ ਤੋਂ) ਵਾਰਨੇ ਹਾਂ, ਬਲਿਹਾਰੀ ਹਾਂ, (ਜੋ) ਰਾਮ ਦਾ ਨਾਮ ਮਨ ਵਿਚ ਵਸਾਉਣ ਵਾਲੇ ਹਨ। ਉਸ (ਪਰਮਾਤਮਾ ਦਾ) ਨ ਕੋਈ ਰੂਪ ਹੈ, ਨ ਰੇਖਾ ਅਤੇ ਨ ਹੀ ਰੰਗ ਹੈ। ਗੁਰੂ ਦੀ ਮਤਿ ਰਾਹੀਂ ਆਪ ਹੀ ਸਮਝਾਉਣ ਵਾਲਾ ਹੈ।੧। ਰਹਾਉ।

ਜੇ ਕੋਈ ਸਮਝੇ ਤਾਂ ਸਭ ਵਿਚ ਇਕੋ ਜੋਤਿ ਵਿਦਮਾਨ ਹੈ। ਸਤਿਗੁਰੂ ਦੀ ਸੇਵਾ ਰਾਹੀਂ (ਉਹ ਜੋਤਿ) ਪ੍ਰਗਟ ਹੁੰਦੀ ਹੈ। (ਪਰਮਾਤਮਾ) ਗੁਪਤ ਅਤੇ ਪ੍ਰਗਟ ਰੂਪ ਵਿਚ ਸਭ ਥਾਂ ਵਰਤ ਰਿਹਾ ਹੈ, (ਉਹੀ) ਜੀਵ ਜੋਤਿ ਨੂੰ ਬ੍ਰਹਮ-ਜੋਤਿ ਨਾਲ ਮਿਲਾਉਣ ਵਾਲਾ ਹੈ।੨। (ਸਾਰਾ) ਸੰਸਾਰ ਤ੍ਰਿਸ਼ਨਾ ਦੀ ਅਗਨੀ ਵਿਚ ਸੜਦਾ ਰਹਿੰਦਾ ਹੈ। ਲੋਭ, ਅਭਿਮਾਨ ਅਤੇ ਬਹੁਤ ਹੰਕਾਰ ਕਰਦਾ ਹੈ। (ਇਸ ਕਰਕੇ) ਬਾਰ ਬਾਰ ਮਰ ਕੇ ਜੰਮਦਾ ਅਤੇ ਆਪਣੀ ਪਤਿ ਗਵਾਉਂਦਾ ਹੈ। (ਇਸ ਤਰ੍ਹਾਂ) ਵਿਅਰਥ ਵਿਚ ਜਨਮ ਗਵਾਉਣ ਵਾਲਾ (ਹੁੰਦਾ ਹੈ)।੩।

Sri Satguru Jagjit Singh Ji eLibrary NamdhariElibrary@gmail.com

ਗੁਰ ਕਾ ਸਬਦੁ ਕੋ ਵਿਰਲਾ ਬੂਝੈ ॥ ਆਪੁ ਮਾਰੇ ਤਾ ਤ੍ਰਿਭਵਣੁ ਸੂਝੈ ॥
ਫਿਰਿ ਓਹੁ ਮਰੈ ਨ ਮਰਣਾ ਹੋਵੈ ਸਹਜੇ ਸਚਿ ਸਮਾਵਣਿਆ ॥੪॥
ਮਾਇਆ ਮਹਿ ਫਿਰਿ ਚਿਤੁ ਨ ਲਾਏ ॥ ਗੁਰ ਕੈ ਸਬਦਿ ਸਦ ਰਹੈ ਸਮਾਏ ॥
ਸਚੁ ਸਲਾਹੇ ਸਭ ਘਟ ਅੰਤਰਿ ਸਚੋ ਸਚੁ ਸੁਹਾਵਣਿਆ ॥੫॥

ਸਚੁ ਸਾਲਾਹੀ ਸਦਾ ਹਜੂਰੇ ॥ ਗੁਰ ਕੈ ਸਬਦਿ ਰਹਿਆ ਭਰਪੂਰੇ ॥
ਗੁਰ ਪਰਸਾਦੀ ਸਚੁ ਨਦਰੀ ਆਵੈ ਸਚੇ ਹੀ ਸੁਖੁ ਪਾਵਣਿਆ ॥੬॥
ਸਚੁ ਮਨ ਅੰਦਰਿ ਰਹਿਆ ਸਮਾਇ ॥ਸਦਾ ਸਚੁ ਨਿਹਚਲੁ ਆਵੈ ਨ ਜਾਇ ॥
ਸਚੇ ਲਾਗੈ ਸੋ ਮਨੁ ਨਿਰਮਲੁ ਗੁਰਮਤੀ ਸਚਿ ਸਮਾਵਣਿਆ ॥੭॥
ਸਚੁ ਸਾਲਾਹੀ ਅਵਰੁ ਨ ਕੋਈ ॥ ਜਿਤੁ ਸੇਵਿਐ ਸਦਾ ਸੁਖੁ ਹੋਈ ॥
ਨਾਨਕ ਨਾਮਿ ਰਤੇ ਵੀਚਾਰੀ ਸਚੋ ਸਚੁ ਕਮਾਵਣਿਆ ॥੮॥੧੮॥੧੯॥

ਮਾਝ ਮਹਲਾ ੩ ॥
ਨਿਰਮਲ ਸਬਦੁ ਨਿਰਮਲ ਹੈ ਬਾਣੀ ॥ ਨਿਰਮਲ ਜੋਤਿ ਸਭ ਮਾਹਿ ਸਮਾਣੀ ॥
ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸੁਖਦਾਤਾ ਮੰਨਿ ਵਸਾਵਣਿਆ ॥
ਹਰਿ ਨਿਰਮਲੁ ਗੁਰ ਸਬਦਿ ਸਲਾਹੀ ਸਬਦੋ ਸੁਣਿ ਤਿਸਾ ਮਿਟਾਵਣਿਆ ॥੧॥ ਰਹਾਉ ॥

ਨਿਰਮਲ ਨਾਮੁ ਵਸਿਆ ਮਨਿ ਆਏ ॥ ਮਨੁ ਤਨੁ ਨਿਰਮਲੁ ਮਾਇਆ ਮੋਹੁ ਗਵਾਏ ॥
ਨਿਰਮਲ ਗੁਣ ਗਾਵੈ ਨਿਤ ਸਾਚੇ ਕੇ ਨਿਰਮਲ ਨਾਦੁ ਵਜਾਵਣਿਆ ॥੨॥
ਨਿਰਮਲ ਅੰਮ੍ਰਿਤੁ ਗੁਰ ਤੇ ਪਾਇਆ ॥ ਵਿਚਹੁ ਆਪੁ ਮੁਆ ਤਿਥੈ ਮੋਹੁ ਨ ਮਾਇਆ ॥
ਨਿਰਮਲ ਗਿਆਨੁ ਧਿਆਨੁ ਅਤਿ ਨਿਰਮਲੁ ਨਿਰਮਲ ਬਾਣੀ ਮੰਨਿ ਵਸਾਵਣਿਆ ॥੩॥

ਜੋ ਨਿਰਮਲੁ ਸੇਵੇ ਸੁ ਨਿਰਮਲੁ ਹੋਵੈ ॥ ਹਉਮੈ ਮੈਲੁ ਗੁਰ ਸਬਦੇ ਧੋਵੈ ॥
ਨਿਰਮਲ ਵਾਜੈ ਅਨਹਦ ਧੁਨਿ ਬਾਣੀ ਦਰਿ ਸਚੈ ਸੋਭਾ ਪਾਵਣਿਆ ॥੪॥
ਨਿਰਮਲ ਤੇ ਸਭ ਨਿਰਮਲ ਹੋਵੈ ॥ ਨਿਰਮਲੁ ਮਨੂਆ ਹਰਿ ਸਬਦਿ ਪਰੋਵੈ ॥
ਨਿਰਮਲ ਨਾਮਿ ਲਗੇ ਬਡਭਾਗੀ ਨਿਰਮਲੁ ਨਾਮਿ ਸੁਹਾਵਣਿਆ ॥੫॥

Sri Satguru Jagjit Singh Ji eLibrary NamdhariElibrary@gmail.com

ਗੁਰੂ ਦੇ ਸ਼ਬਦ ਰਾਹੀਂ ਕੋਈ ਵਿਰਲਾ ਹੀ (ਵਾਸਤਵਿਕਤਾ ਨੂੰ) ਸਮਝਦਾ ਹੈ। (ਜੋ) ਆਪਾ-ਭਾਵ ਨੂੰ ਮਾਰ ਦਿੰਦਾ ਹੈ ਉਸ ਨੂੰ ਤਿੰਨ ਲੋਕਾਂ ਦੀ ਸੋਝੀ ਹੋ ਜਾਂਦੀ ਹੈ। ਫਿਰ ਨ ਉਹ ਮਰਦਾ ਹੈ ਅਤੇ ਨ ਹੀ ਉਸ ਦਾ ਮਰਨਾ ਹੁੰਦਾ ਹੈ (ਅਤੇ ਇਸ ਤਰ੍ਹਾਂ ਉਹ) ਸਹਿਜ ਢੰਗ ਨਾਲ (ਪ੍ਰਭੂ ਵਿਚ) ਸਮਾਉਣ ਜੋਗਾ (ਹੋ ਜਾਂਦਾ ਹੈ)।੪। (ਅਜਿਹਾ ਸਾਧਕ) ਫਿਰ ਮਾਇਆ ਵਿਚ ਚਿਤ ਨਹੀਂ ਲਗਾਉਂਦਾ ਅਤੇ ਗੁਰੂ ਦੇ ਸ਼ਬਦ ਵਿਚ ਸਦਾ ਸਮਾਇਆ ਰਹਿੰਦਾ ਹੈ। (ਉਹ) ਸਤਿਸਰੂਪ ਦੀ ਸਰਾਹਨਾ ਕਰਦਾ ਹੈ ਅਤੇ ਸਾਰੇ ਸ਼ਰੀਰਾਂ ਵਿਚ ਸਤਿਸਰੂਪ ਨੂੰ ਹੀ ਸ਼ੋਭਾਇਮਾਨ ਸਮਝਦਾ ਹੈ।੫।

(ਉਹ) ਪਰਮਾਤਮਾ ਨੂੰ ਹਰ ਥਾਂ ਹਾਜ਼ਰ ਨਾਜ਼ਰ ਸਮਝ ਕੇ ਸਰਾਹਨਾ ਕਰਦਾ ਹੈ। ਗੁਰੂ ਦੇ ਸ਼ਬਦ ਰਾਹੀਂ (ਉਸ ਨੂੰ ਪ੍ਰਭੂ ਦੇ ਹਰ ਥਾਂ) ਭਰਪੂਰ ਰਹਿਣ (ਦੀ ਸੋਝੀ ਹੋ ਜਾਂਦੀ ਹੈ)। ਗੁਰੂ ਦੀ ਕ੍ਰਿਪਾ ਨਾਲ ਸੱਚ ਸਰੂਪ ਨਜ਼ਰ ਆ ਜਾਂਦਾ ਹੈ (ਅਤੇ ਉਸ) ਸੱਚੇ ਤੋਂ ਸੁਖ ਪ੍ਰਾਪਤ ਕਰਨ ਵਾਲਾ (ਬਣ ਜਾਂਦਾ ਹੈ)।੬। ਸਤਿਸਰੂਪ ਪਰਮਾਤਮਾ (ਸਭ ਦੇ) ਮਨ ਵਿਚ ਸਮਾਇਆ ਹੋਇਆ ਹੈ। ਸੱਚਾ ਪ੍ਰਭੂ ਸਦਾ ਨਿਸਚਲ ਹੈ, ਨ ਆਉਂਦਾ ਹੈ, ਨ ਜਾਂਦਾ ਹੈ। (ਜੋ) ਸੱਚੇ ਪਰਮਾਤਮਾ ਨਾਲ ਜੁੜ ਜਾਂਦਾ ਹੈ, ਉਸ ਦਾ ਮਨ ਨਿਰਮਲ ਹੋ ਜਾਂਦਾ ਹੈ ਅਤੇ ਗੁਰੂ ਦੀ ਮਤਿ ਨਾਲ ਉਹ ਸੱਚ ਵਿਚ ਸਮਾਉਣ ਜੋਗਾ (ਹੋ ਜਾਂਦਾ ਹੈ)।੭। (ਹੇ ਭਾਈ!) ਸਦਾ ਸੱਚੇ ਪਰਮਾਤਮਾ ਨੂੰ ਸਲਾਹੁਣਾ ਚਾਹੀਦਾ ਹੈ, (ਕਿਉਂਕਿ ਉਸ ਤੋਂ ਬਿਨਾ) ਹੋਰ ਕੋਈ ਨਹੀਂ ਹੈ। ਉਸ ਦੀ ਸੇਵਾ ਕਰਨ ਨਾਲ ਸਦਾ ਸੁਖ ਦੀ ਪ੍ਰਾਪਤੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਜੋ ਨਾਮ ਵਿਚ ਰੰਗੇ ਜਾਂਦੇ ਹਨ, (ਉਹ) ਵਿਚਾਰਵਾਨ ਅਤੇ ਸਤਿਸਰੂਪ ਦੇ ਸੱਚੇ ਨਾਮ ਦੀ ਕਮਾਈ ਕਰਨ ਵਾਲੇ (ਬਣ ਜਾਂਦੇ ਹਨ)।੮।੧੮।੧੯।

**ਮਾਝ ਮਹਲਾ ੩**

(ਗੁਰੂ ਦਾ) ਸ਼ਬਦ ਨਿਰਮਲ ਹੈ ਅਤੇ ਬਾਣੀ ਵੀ ਨਿਰਮਲ ਹੈ। ਪਰਮਾਤਮਾ ਦੀ ਨਿਰਮਲ ਜੋਤਿ ਸਭ ਵਿਚ ਸਮਾਈ ਹੋਈ ਹੈ। ਨਿਰਮਲ ਬਾਣੀ ਰਾਹੀਂ ਪਰਮਾਤਮਾ ਦੀ ਸਰਾਹਨਾ ਕਰਕੇ ਅਤੇ ਹਰਿ ਦਾ ਨਾਮ ਜਪ ਕੇ ਨਿਰਮਲ (ਹੋ ਜਾਈਦਾ ਹੈ ਅਤੇ ਮਾਇਆਵੀ) ਮੈਲ ਕਟਣ ਵਾਲਾ (ਬਣ ਜਾਈਦਾ ਹੈ)।੧। ਮੈਂ (ਉਨ੍ਹਾਂ ਤੋਂ) ਬਲਿਹਾਰ ਹਾਂ, ਕੁਰਬਾਨ ਹਾਂ (ਜੋ) ਪਰਮਾਤਮਾ ਨੂੰ ਮਨ ਵਿਚ ਵਸਾਉਣ ਵਾਲੇ ਹਨ। (ਉਹ) ਗੁਰੂ ਦੇ ਉਪਦੇਸ਼ ਦੁਆਰਾ ਨਿਰਮਲ ਪਰਮਾਤਮਾ ਦੀ ਸਰਾਹਨਾ ਕਰਦੇ ਹਨ ਅਤੇ ਗੁਰੂ ਦਾ ਸ਼ਬਦ ਸੁਣ ਕੇ (ਮਾਇਆਵੀ) ਤ੍ਰਿਸ਼ਨਾ ਮਿਟਾਉਣ ਵਾਲੇ ਹਨ।੧। ਰਹਾਉ।

(ਜਿਸ ਦੇ) ਮਨ ਵਿਚ ਨਿਰਮਲ ਨਾਮ ਆ ਕੇ ਵਸ ਜਾਂਦਾ ਹੈ, ਉਸ ਦਾ ਮਨ ਅਤੇ ਤਨ ਨਿਰਮਲ ਹੋ ਜਾਂਦੇ ਹਨ ਅਤੇ ਮਾਇਆ ਦਾ ਮੋਹ ਖ਼ਤਮ ਹੋ ਜਾਂਦਾ ਹੈ। (ਉਹ) ਨਿਤ (ਪਰਮਾਤਮਾ ਦੇ) ਨਿਰਮਲ ਗੁਣਾਂ ਦਾ ਗਾਇਨ ਕਰਦਾ ਹੈ ਅਤੇ ਨਿਰਮਲ (ਸ਼ਬਦ ਰਾਹੀਂ) ਨਾਦ ਵਜਾਉਣ ਵਾਲਾ (ਬਣ ਜਾਂਦਾ ਹੈ)।੨। (ਜਿਸ ਨੇ) ਨਾਮ ਰੂਪ ਨਿਰਮਲ ਅੰਮ੍ਰਿਤ ਗੁਰੂ ਤੋਂ ਪ੍ਰਾਪਤ ਕੀਤਾ ਹੈ, (ਉਸ ਦੇ) ਅੰਦਰੋਂ ਆਪਣੇਪਨ ਦੀ ਭਾਵਨਾ ਖ਼ਤਮ ਹੋ ਜਾਂਦੀ ਹੈ, ਉਥੇ ਮਾਇਆ ਦਾ ਮੋਹ ਵੀ ਨਹੀਂ ਰਹਿੰਦਾ। (ਉਸ ਦਾ) ਗਿਆਨ ਨਿਰਮਲ ਹੋ ਜਾਂਦਾ ਹੈ ਅਤੇ ਧਿਆਨ ਵੀ ਬਹੁਤ ਨਿਰਮਲ ਹੋ ਜਾਂਦਾ ਹੈ, (ਉਹ) ਨਿਰਮਲ ਬਾਣੀ ਨੂੰ ਮਨ ਵਿਚ ਵਸਾਉਣ ਵਾਲਾ (ਬਣ ਜਾਂਦਾ ਹੈ)।੩।

ਜੋ ਨਿਰਮਲ (ਪਰਮਾਤਮਾ) ਦੀ ਸੇਵਾ ਕਰਦਾ ਹੈ, ਉਹ ਨਿਰਮਲ ਹੋ ਜਾਂਦਾ ਹੈ ਅਤੇ ਹਉਮੈ ਦੀ ਮੈਲ ਨੂੰ ਗੁਰੂ-ਸ਼ਬਦ ਰਾਹੀਂ ਧੋ ਦਿੰਦਾ ਹੈ। (ਉਸ ਦੇ ਹਿਰਦੇ ਵਿਚ) ਅਨਹਦ ਬਾਣੀ ਦੀ ਨਿਰਮਲ ਧੁਨੀ ਵਜਦੀ ਹੈ ਅਤੇ ਸਤਿਸਰੂਪ ਪ੍ਰਭੂ ਦੇ ਦੁਆਰ ਉਤੇ ਸ਼ੋਭਾ ਪਾਣ ਵਾਲਾ (ਬਣ ਜਾਂਦਾ ਹੈ)।੪। (ਪਰਮਾਤਮਾ ਦੇ) ਨਿਰਮਲ ਨਾਮ ਤੋਂ ਸਭ ਨਿਰਮਲ ਹੁੰਦੇ ਹਨ। (ਉਹ) ਆਪਣੇ ਨਿਰਮਲ ਮਨ ਨੂੰ ਹਰਿ-ਸ਼ਬਦ ਵਿਚ ਪਰੋ ਦਿੰਦੇ ਹਨ। ਨਿਰਮਲ ਨਾਮ ਨਾਲ ਜੁੜਨ ਵਾਲੇ ਵਡਭਾਗੀ ਹਨ ਅਤੇ ਨਿਰਮਲ ਨਾਮ (ਦੇ ਜਪਣ ਨਾਲ) ਸ਼ੋਭਾ ਪਾਣ ਵਾਲੇ (ਬਣ ਜਾਂਦੇ ਹਨ)।੫।

Sri Satguru Jagjit Singh Ji eLibrary NamdhariElibrary@gmail.com

ਸੋ ਨਿਰਮਲੁ ਜੋ ਸਬਦੇ ਸੋਹੈ ॥ ਨਿਰਮਲ ਨਾਮਿ ਮਨੁ ਤਨੁ ਮੋਹੈ ॥
ਸਚਿ ਨਾਮਿ ਮਲੁ ਕਦੇ ਨ ਲਾਗੈ ਮੁਖੁ ਊਜਲੁ ਸਚੁ ਕਰਾਵਣਿਆ ॥੬॥
ਮਨੁ ਮੈਲਾ ਹੈ ਦੂਜੈ ਭਾਇ ॥ ਮੈਲਾ ਚਉਕਾ ਮੈਲੈ ਥਾਇ ॥
ਮੈਲਾ ਖਾਇ ਫਿਰਿ ਮੈਲੁ ਵਧਾਏ ਮਨਮੁਖ ਮੈਲੁ ਦੁਖੁ ਪਾਵਣਿਆ ॥੭॥
ਮੈਲੇ ਨਿਰਮਲ ਸਭਿ ਹੁਕਮਿ ਸਬਾਏ ॥ ਸੇ ਨਿਰਮਲ ਜੋ ਹਰਿ ਸਾਚੇ ਭਾਏ ॥
ਨਾਨਕ ਨਾਮੁ ਵਸੈ ਮਨ ਅੰਤਰਿ ਗੁਰਮੁਖਿ ਮੈਲੁ ਚੁਕਾਵਣਿਆ ॥੮॥੧੯॥੨੦॥

ਮਾਝ ਮਹਲਾ ੩ ॥
ਗੋਵਿੰਦੁ ਊਜਲੁ ਊਜਲ ਹੰਸਾ ॥ ਮਨੁ ਬਾਣੀ ਨਿਰਮਲ ਮੇਰੀ ਮਨਸਾ ॥
ਮਨਿ ਊਜਲ ਸਦਾ ਮੁਖ ਸੋਹਹਿ ਅਤਿ ਊਜਲ ਨਾਮੁ ਧਿਆਵਣਿਆ ॥੧॥
ਹਉ ਵਾਰੀ ਜੀਉ ਵਾਰੀ ਗੋਬਿੰਦ ਗੁਣ ਗਾਵਣਿਆ ॥
ਗੋਬਿਦੁ ਗੋਬਿਦੁ ਕਹੈ ਦਿਨ ਰਾਤੀ ਗੋਬਿਦ ਗੁਣ ਸਬਦਿ ਸੁਣਾਵਣਿਆ ॥੧॥ ਰਹਾਉ ॥

ਗੋਬਿਦੁ ਗਾਵਹਿ ਸਹਜਿ ਸੁਭਾਏ ॥ ਗੁਰ ਕੈ ਭੈ ਊਜਲ ਹਉਮੈ ਮਲੁ ਜਾਏ ॥
ਸਦਾ ਅਨੰਦਿ ਰਹਹਿ ਭਗਤਿ ਕਰਹਿ ਦਿਨੁ ਰਾਤੀ ਸੁਣਿ ਗੋਬਿਦ ਗੁਣ ਗਾਵਣਿਆ ॥੨॥
ਮਨੂਆ ਨਾਚੈ ਭਗਤਿ ਦ੍ਰਿੜਾਏ ॥ ਗੁਰ ਕੈ ਸਬਦਿ ਮਨੈ ਮਨੁ ਮਿਲਾਏ ॥
ਸਚਾ ਤਾਲੁ ਪੂਰੇ ਮਾਇਆ ਮੋਹੁ ਚੁਕਾਏ ਸਬਦੇ ਨਿਰਤਿ ਕਰਾਵਣਿਆ ॥੩॥

ਊਚਾ ਕੂਕੇ ਤਨਹਿ ਪਛਾੜੇ ॥ ਮਾਇਆ ਮੋਹਿ ਜੋਹਿਆ ਜਮਕਾਲੇ ॥
ਮਾਇਆ ਮੋਹੁ ਇਸੁ ਮਨਹਿ ਨਚਾਏ ਅੰਤਰਿ ਕਪਟੁ ਦੁਖੁ ਪਾਵਣਿਆ ॥੪॥
ਗੁਰਮੁਖਿ ਭਗਤਿ ਜਾ ਆਪਿ ਕਰਾਏ ॥ ਤਨੁ ਮਨੁ ਰਾਤਾ ਸਹਜਿ ਸੁਭਾਏ ॥
ਬਾਣੀ ਵਜੈ ਸਬਦਿ ਵਜਾਏ ਗੁਰਮੁਖਿ ਭਗਤਿ ਥਾਇ ਪਾਵਣਿਆ ॥੫॥

ਬਹੁ ਤਾਲ ਪੂਰੇ ਵਾਜੇ ਵਜਾਏ ॥ ਨਾ ਕੋ ਸੁਣੇ ਨ ਮੰਨਿ ਵਸਾਏ ॥
ਮਾਇਆ ਕਾਰਣਿ ਪਿੜ ਬੰਧਿ ਨਾਚੈ ਦੂਜੈ ਭਾਇ ਦੁਖੁ ਪਾਵਣਿਆ ॥੬॥
ਜਿਸੁ ਅੰਤਰਿ ਪ੍ਰੀਤਿ ਲਗੈ ਸੋ ਮੁਕਤਾ ॥ ਇੰਦ੍ਰੀ ਵਸਿ ਸਚ ਸੰਜਮਿ ਜੁਗਤਾ ॥
ਗੁਰ ਕੈ ਸਬਦਿ ਸਦਾ ਹਰਿ ਧਿਆਏ ਏਹਾ ਭਗਤਿ ਹਰਿ ਭਾਵਣਿਆ ॥੭॥

Sri Satguru Jagjit Singh Ji eLibrary NamdhariElibrary@gmail.com

ਉਹ (ਸਾਧਕ) ਨਿਰਮਲ ਹੈ ਜੋ ਸ਼ਬਦ ਨਾਲ ਸ਼ੋਭਾਸ਼ਾਲੀ ਬਣਦਾ ਹੈ। (ਉਸ ਦਾ) ਤਨ ਅਤੇ ਮਨ ਨਿਰਮਲ ਨਾਮ ਨਾਲ ਮੋਹੇ ਰਹਿੰਦੇ ਹਨ। ਸੱਚੇ ਨਾਮ (ਦੀ ਆਰਾਧਨਾ ਕਰਨ ਨਾਲ ਮਨ ਨੂੰ) ਕਦੇ ਮੈਲ ਨਹੀਂ ਲਗਦੀ। ਸੱਚਾ ਪ੍ਰਭੂ (ਉਸ ਦਾ ਲੋਕ ਪਰਲੋਕ ਵਿਚ) ਮੁਖ ਉਜਲਾ ਕਰਦਾ ਹੈ।੬। ਦ੍ਵੈਤ ਭਾਵ ਕਾਰਣ (ਵਿਅਕਤੀ ਦਾ) ਮਨ ਮੈਲਾ ਹੋ ਜਾਂਦਾ ਹੈ। (ਉਸ ਦਾ) ਚੌਕਾ ਅਤੇ ਸਥਾਨ ਮੈਲੇ ਹੁੰਦੇ ਹਨ। ਮੈਲਾ (ਭੋਜਨ) ਖਾ ਕੇ ਫਿਰ (ਉਹ ਹੋਰ) ਮੈਲ ਵਧਾਉਂਦਾ ਹੈ। (ਇਸ ਤਰ੍ਹਾਂ) ਮਨਮੁਖ (ਵਿਅਕਤੀ) ਮੈਲ ਕਾਰਣ ਦੁਖ ਪਾਣ ਵਾਲਾ (ਬਣਿਆ ਰਹਿੰਦਾ ਹੈ)।੭। ਮੈਲੇ ਅਤੇ ਨਿਰਮਲ ਸਭ (ਪਰਮਾਤਮਾ ਦੇ) ਹੁਕਮ ਅਨੁਸਾਰ ਹੁੰਦੇ ਹਨ। (ਅਸਲ ਵਿਚ) ਉਹੀ ਨਿਰਮਲ ਹਨ ਜੋ ਸੱਚੇ ਪਰਮਾਤਮਾ ਨੂੰ ਚੰਗੇ ਲਗਦੇ ਹਨ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਦੇ) ਮਨ ਅੰਦਰ ਨਾਮ ਵਸਦਾ ਹੈ, ਉਹ ਗੁਰਮੁਖ ਮੈਲ ਨੂੰ ਦੂਰ ਕਰਨ ਵਾਲੇ (ਹੋ ਜਾਂਦੇ ਹਨ)।੮।੧੯।੨੦।

**ਮਾਝ ਮਹਲਾ ੩**

ਗੋਬਿੰਦ ਉਜਲੇ ਸਰੂਪ ਵਾਲਾ ਹੈ ਅਤੇ ਉਸ ਪਾਸ ਰਹਿਣ ਵਾਲੇ ਗੁਰਮੁਖ (*ਹੰਸ*) ਵੀ ਉਜਲੇ ਹਨ। (ਉਨ੍ਹਾਂ ਦਾ) ਮਨ, ਬੋਲ-ਬਾਣੀ ਅਤੇ ਅਪਣਤ ਦੀ ਇੱਛਾ ਵੀ ਪਵਿਤਰ ਹੋ ਜਾਂਦੀ ਹੈ। ਉਨ੍ਹਾਂ ਦੇ ਮਨ ਉਜਲੇ ਅਤੇ ਮੁਖ ਸਦਾ ਬਹੁਤ ਸ਼ੋਭਾਸ਼ਾਲੀ ਹੁੰਦੇ ਹਨ। (ਉਹ) ਪਵਿਤਰ ਨਾਮ ਧਿਆਉਣ ਵਾਲੇ (ਹੋ ਜਾਂਦੇ ਹਨ)।੧। ਮੈਂ (ਉਨ੍ਹਾਂ ਤੋਂ) ਵਾਰਨੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ (ਜੋ) ਗੋਬਿੰਦ ਦੇ ਗੁਣ ਗਾਣ ਵਾਲੇ ਹਨ। (ਉਹ) ਦਿਨ ਰਾਤ 'ਗੋਬਿੰਦ ਗੋਬਿੰਦ' ਦਾ ਉਚਾਰਨ ਕਰਦੇ ਹਨ ਅਤੇ ਗੋਬਿੰਦ ਦਾ ਗੁਣ ਸ਼ਬਦ ਦੁਆਰਾ ਸੁਣਾਉਣ ਵਾਲੇ (ਹੁੰਦੇ ਹਨ)।੧।ਰਹਾਉ।

(ਜੋ ਜਿਗਿਆਸੂ) ਗੋਬਿੰਦ ਦੇ ਗੁਣ ਸਹਿਜ ਸੁਭਾ ਗਾਉਂਦੇ ਹਨ, (ਉਹ) ਗੁਰੂ ਦੇ ਭੈ ਕਾਰਣ ਉਜਲੇ ਹੋ ਜਾਂਦੇ ਹਨ ਅਤੇ (ਉਨ੍ਹਾਂ ਦੀ) ਹਉਮੈ ਦੀ ਮੈਲ ਖ਼ਤਮ ਹੋ ਜਾਂਦੀ ਹੈ। (ਉਹ) ਸਦਾ ਆਨੰਦੀ ਅਵਸਥਾ ਵਿਚ ਰਹਿੰਦੇ ਹਨ, ਦਿਨ ਰਾਤ ਭਗਤੀ ਕਰਦੇ ਹਨ ਅਤੇ ਗੋਬਿੰਦ ਦੇ ਗੁਣ ਸੁਣ ਕੇ ਗਾਉਣ ਵਾਲੇ (ਬਣਦੇ ਹਨ)।੨। ਭਗਤੀ ਦੇ ਦ੍ਰਿੜ੍ਹ ਹੋ ਜਾਣ ਨਾਲ ਮਨ (ਉਲਾਸ-ਪੂਰਣ) ਨਾਚ ਕਰਦਾ ਹੈ (ਅਰਥਾਤ ਵਿਸਮਾਦੀ ਅਵਸਥਾ ਵਿਚ ਹੋ ਜਾਂਦੀ ਹੈ)। ਗੁਰੂ ਦੇ ਸ਼ਬਦ ਵਿਚ (ਆਪਣੇ ਪ੍ਰਕਾਸ਼ਮਈ) ਮਨ ਰਾਹੀਂ (ਅੰਧਕਾਰਮਈ) ਮਨ ਨੂੰ ਮਿਲਾਉਂਦਾ ਹੈ। (ਉਹ ਵਿਸਮਾਦੀ ਨਾਚ ਵਿਚ) ਸੱਚਾ ਤਾਲ ਪੂਰਦਾ ਹੈ, ਮਾਇਆ ਦੇ ਮੋਹ ਨੂੰ ਖ਼ਤਮ ਕਰ ਦਿੰਦਾ ਹੈ ਅਤੇ ਸ਼ਬਦ ਰਾਹੀਂ (ਮਨ ਨੂੰ ਸੱਚਾ) ਨਾਚ ਕਰਾਉਣ ਵਾਲਾ (ਬਣ ਜਾਂਦਾ ਹੈ)।੩।

(ਮਨਮੁਖ ਰਾਸਧਾਰੀਏ ਵਾਂਗ) ਉੱਚਾ ਕੂਕਦਾ ਹੈ, ਸ਼ਰੀਰ ਨੂੰ (ਧਰਤੀ ਉਤੇ) ਪਟਕਾਉਂਦਾ ਹੈ। (ਉਹ) ਮਾਇਆ ਦੇ ਮੋਹ (ਵਿਚ ਫਸਿਆ ਹੋਇਆ ਹੈ) ਅਤੇ ਜਮਕਾਲ (ਉਸ ਨੂੰ) ਵੇਖ ਰਿਹਾ ਹੈ। ਮਾਇਆਵੀ ਮੋਹ ਵਿਚ ਇਸ ਮਨ ਨੂੰ ਨਚਾਉਂਦਾ ਹੈ, (ਉਸ ਦੇ) ਅੰਦਰ ਕਪਟ ਹੁੰਦਾ ਹੈ, (ਇਸ ਲਈ) ਦੁਖ ਪਾਣ ਵਾਲਾ (ਹੁੰਦਾ ਹੈ)।੪। (ਪਰਮਾਤਮਾ ਜਦੋਂ) ਗੁਰੂ ਦੀ ਸਿਖਿਆ ਦੁਆਰਾ ਆਪ ਭਗਤੀ ਕਰਾਉਂਦਾ ਹੈ (ਤਾਂ ਸਾਧਕ ਦਾ) ਤਨ ਅਤੇ ਮਨ ਸਹਿਜ ਸੁਭਾ (ਪ੍ਰਭੂ ਦੇ ਪ੍ਰੇਮ ਰੰਗ ਵਿਚ) ਰੰਗੇ ਜਾਂਦੇ ਹਨ। (ਉਸ ਦੇ ਹਿਰਦੇ ਵਿਚ) ਸ਼ਬਦ ਰੂਪ ਬਾਣੀ ਦਾ ਨਾਦ ਹੁੰਦਾ ਰਹਿੰਦਾ ਹੈ। ਗੁਰੂ ਦੀ ਮਤਿ ਦੁਆਰਾ ਪ੍ਰਾਪਤ ਕੀਤੀ ਭਗਤੀ ਹੀ ਪ੍ਰਵਾਨ ਚੜ੍ਹਨ ਵਾਲੀ (ਬਣਦੀ ਹੈ)।੫।

(ਰਾਸਧਾਰੀਆਂ ਵਾਂਗ ਜੋ) ਬਹੁਤ ਤਾਲ ਪੂਰਦਾ ਹੈ ਅਤੇ ਵਾਜੇ ਵਜਾਉਂਦਾ ਹੈ। (ਉਸ ਦੇ ਨਾਦ ਵਾਜੇ ਨੂੰ) ਨ ਕੋਈ ਸੁਣਦਾ ਹੈ ਅਤੇ ਨ ਹੀ ਮਨ ਵਿਚ ਵਸਾਉਂਦਾ ਹੈ। (ਉਹ) ਮਾਇਆ ਕਰਕੇ ਪਿੜ ਬਣਾ ਕੇ ਨਚਦਾ ਹੈ ਅਤੇ ਦ੍ਵੈਤ-ਭਾਵ ਕਾਰਣ ਦੁਖ ਪਾਣ ਵਾਲਾ (ਹੁੰਦਾ ਹੈ)।੬। ਜਿਸ (ਵਿਅਕਤੀ ਦੇ ਮਨ) ਅੰਦਰ ਪ੍ਰਭੂ-ਪ੍ਰੀਤ ਲਗ ਜਾਂਦੀ ਹੈ, ਉਹੀ ਮੁਕਤ ਅਵਸਥਾ ਨੂੰ ਪ੍ਰਾਪਤ ਕਰਦਾ ਹੈ। (ਉਹ) ਇੰਦ੍ਰੀਆਂ ਨੂੰ ਵਸ ਵਿਚ ਕਰਕੇ ਸੱਚੇ ਸੰਜਮ ਦੀ ਜੁਗਤ ਵਿਚ ਰਹਿੰਦਾ ਹੈ। ਗੁਰੂ ਦੇ ਸ਼ਬਦ ਰਾਹੀਂ ਸਦਾ ਹਰਿ ਦੀ ਆਰਾਧਨਾ ਕਰਦਾ ਹੈ। ਇਹੋ ਜਿਹੀ ਭਗਤੀ ਹੀ ਪਰਮਾਤਮਾ ਨੂੰ ਚੰਗੀ ਲਗਣ ਵਾਲੀ ਹੁੰਦੀ

Sri Satguru Jagjit Singh Ji eLibrary NamdhariElibrary@gmail.com

ਗੁਰਮੁਖਿ ਭਗਤਿ ਜੁਗ ਚਾਰੇ ਹੋਈ ॥ ਹੋਰਤੁ ਭਗਤਿ ਨ ਪਾਏ ਕੋਈ ॥
ਨਾਨਕ ਨਾਮੁ ਗੁਰ ਭਗਤੀ ਪਾਈਐ ਗੁਰ ਚਰਣੀ ਚਿਤੁ ਲਾਵਣਿਆ ॥੮॥੨੦॥੨੧॥

ਮਾਝ ਮਹਲਾ ੩ ॥
ਸਚਾ ਸੇਵੀ ਸਚੁ ਸਾਲਾਹੀ ॥ ਸਚੈ ਨਾਇ ਦੁਖੁ ਕਬ ਹੀ ਨਾਹੀ ॥
ਸੁਖਦਾਤਾ ਸੇਵਨਿ ਸੁਖੁ ਪਾਇਨਿ ਗੁਰਮਤਿ ਮੰਨਿ ਵਸਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸੁਖ ਸਹਜਿ ਸਮਾਧਿ ਲਗਾਵਣਿਆ ॥
ਜੋ ਹਰਿ ਸੇਵਹਿ ਸੇ ਸਦਾ ਸੋਹਹਿ ਸੋਭਾ ਸੁਰਤਿ ਸੁਹਾਵਣਿਆ ॥੧॥ ਰਹਾਉ ॥

ਸਭੁ ਕੋ ਤੇਰਾ ਭਗਤੁ ਕਹਾਏ ॥ ਸੇਈ ਭਗਤ ਤੇਰੈ ਮਨਿ ਭਾਏ ॥
ਸਚੁ ਬਾਣੀ ਤੁਧੈ ਸਾਲਾਹਨਿ ਰੰਗਿ ਰਾਤੇ ਭਗਤਿ ਕਰਾਵਣਿਆ ॥੨॥
ਸਭੁ ਕੋ ਸਚੇ ਹਰਿ ਜੀਉ ਤੇਰਾ ॥ ਗੁਰਮੁਖਿ ਮਿਲੈ ਤਾ ਚੂਕੈ ਫੇਰਾ ॥
ਜਾ ਤੁਧੁ ਭਾਵੈ ਤਾ ਨਾਇ ਰਚਾਵਹਿ ਤੂੰ ਆਪੇ ਨਾਉ ਜਪਾਵਣਿਆ ॥੩॥

ਗੁਰਮਤੀ ਹਰਿ ਮੰਨਿ ਵਸਾਇਆ ॥ ਹਰਖੁ ਸੋਗੁ ਸਭੁ ਮੋਹੁ ਗਵਾਇਆ ॥
ਇਕਸੁ ਸਿਉ ਲਿਵ ਲਾਗੀ ਸਦ ਹੀ ਹਰਿ ਨਾਮੁ ਮੰਨਿ ਵਸਾਵਣਿਆ ॥੪॥
ਭਗਤ ਰੰਗਿ ਰਾਤੇ ਸਦਾ ਤੇਰੈ ਚਾਏ ॥ ਨਉ ਨਿਧਿ ਨਾਮੁ ਵਸਿਆ ਮਨਿ ਆਏ ॥
ਪੂਰੈ ਭਾਗਿ ਸਤਿਗੁਰੁ ਪਾਇਆ ਸਬਦੇ ਮੇਲਿ ਮਿਲਾਵਣਿਆ ॥੫॥

ਤੂੰ ਦਇਆਲੁ ਸਦਾ ਸੁਖਦਾਤਾ ॥ ਤੂੰ ਆਪੇ ਮੇਲਿਹਿ ਗੁਰਮੁਖਿ ਜਾਤਾ ॥
ਤੂੰ ਆਪੇ ਦੇਵਹਿ ਨਾਮੁ ਵਡਾਈ ਨਾਮਿ ਰਤੇ ਸੁਖੁ ਪਾਵਣਿਆ ॥੬॥
ਸਦਾ ਸਦਾ ਸਾਚੇ ਤੁਧੁ ਸਾਲਾਹੀ ॥ ਗੁਰਮੁਖਿ ਜਾਤਾ ਦੂਜਾ ਕੋ ਨਾਹੀ ॥
ਏਕਸੁ ਸਿਉ ਮਨੁ ਰਹਿਆ ਸਮਾਏ ਮਨਿ ਮੰਨਿਐ ਮਨਹਿ ਮਿਲਾਵਣਿਆ ॥੭॥
ਗੁਰਮੁਖਿ ਹੋਵੈ ਸੋ ਸਾਲਾਹੇ ॥ ਸਾਚੇ ਠਾਕੁਰ ਵੇਪਰਵਾਹੇ ॥
ਨਾਨਕ ਨਾਮੁ ਵਸੈ ਮਨ ਅੰਤਰਿ ਗੁਰ ਸਬਦੀ ਹਰਿ ਮੇਲਾਵਣਿਆ ॥੮॥੨੧॥੨੨॥

ਮਾਝ ਮਹਲਾ ੩ ॥
ਤੇਰੇ ਭਗਤ ਸੋਹਹਿ ਸਾਚੈ ਦਰਬਾਰੇ ॥ ਗੁਰ ਕੈ ਸਬਦਿ ਨਾਮਿ ਸਵਾਰੇ ॥
ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣ ਕਹਿ ਗੁਣੀ ਸਮਾਵਣਿਆ ॥੧॥

Sri Satguru Jagjit Singh Ji eLibrary NamdhariElibrary@gmail.com

ਹੈ।੭। ਚੌਹਾਂ ਯੁਗਾਂ ਵਿਚ ਗੁਰੂ ਦੀ ਸਿਖਿਆ ਰਾਹੀਂ ਭਗਤੀ ਹੁੰਦੀ ਹੈ। ਹੋਰ ਕਿਸੇ ਭਗਤੀ ਦੁਆਰਾ ਕੋਈ (ਪ੍ਰਭੂ ਨੂੰ) ਪ੍ਰਾਪਤ ਨਹੀਂ ਕਰ ਸਕਦਾ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਭਗਤੀ ਰਾਹੀਂ ਨਾਮ ਦੀ ਪ੍ਰਾਪਤੀ ਹੁੰਦੀ ਹੈ ਅਤੇ ਗੁਰੂ ਦੇ ਚਰਣਾਂ ਵਿਚ ਚਿੱਤ ਲਗਾਉਣ ਵਾਲਾ ਬਣੀਂਦਾ ਹੈ।੮।੨੦।੨੧।

**ਮਾਝ ਮਹਲਾ ੩**

(ਮੈਂ) ਸੱਚੇ ਪ੍ਰਭੂ ਦੀ ਸੇਵਾ ਕਰਦਾ ਹਾਂ ਅਤੇ ਸੱਚੇ ਦੀ ਹੀ ਸਰਾਹਨਾ ਕਰਦਾ ਹਾਂ (ਕਿਉਂਕਿ) ਸੱਚੇ ਨਾਮ (ਦੇ ਸਿਮਰਨ ਕਾਰਣ) ਕਦੇ ਦੁਖ ਨਹੀਂ ਲਗਦਾ। (ਜੋ) ਸੁਖਾਂ ਦੇ ਦਾਤੇ ਪ੍ਰਭੂ ਦੀ ਆਰਾਧਨਾ ਕਰਦੇ ਹਨ (ਉਹ ਸਦਾ) ਸੁਖ ਪਾਂਦੇ ਹਨ ਅਤੇ ਗੁਰੂ ਦੀ ਸਿਖਿਆ ਰਾਹੀਂ (ਪਰਮਾਤਮਾ ਨੂੰ) ਮਨ ਵਿਚ ਵਸਾਉਣ ਵਾਲੇ (ਬਣ ਜਾਂਦੇ ਹਨ)।੧। ਮੈਂ (ਉਨ੍ਹਾਂ ਤੋਂ) ਵਾਰਨੇ ਹਾਂ, ਕੁਰਬਾਨ ਹਾਂ, (ਜੋ) ਸੁਖ ਪੂਰਵਕ ਸਹਿਜ ਸਮਾਧੀ ਲਗਾਉਣ ਵਾਲੇ ਹਨ। ਜੋ ਹਰਿ ਦੀ ਆਰਾਧਨਾ ਕਰਦੇ ਹਨ, ਉਹ ਸਦਾ ਸੋਹਣੇ ਲਗਦੇ ਹਨ ਅਤੇ ਉਨ੍ਹਾਂ ਦੀ ਸ਼ੋਭਾ ਅਤੇ ਸੁਰਤਿ ਸੁਹਾਵਣੀ ਹੋ ਜਾਂਦੀ ਹੈ।੧।ਰਹਾਉ।

(ਹੇ ਪ੍ਰਭੂ!) ਹਰ ਕੋਈ ਤੇਰਾ ਭਗਤ ਅਖਵਾਉਂਦਾ ਹੈ, (ਪਰ ਅਸਲੀ) ਭਗਤ ਉਹੀ ਹੈ (ਜੋ) ਤੇਰੇ ਮਨ ਨੂੰ ਚੰਗਾ ਲਗਦਾ ਹੈ। (ਉਹ) ਸੱਚੀ ਬਾਣੀ ਰਾਹੀਂ ਤੇਰੀ ਆਰਾਧਨਾ ਕਰਦਾ ਹੈ (ਅਤੇ ਤੇਰੇ ਪ੍ਰੇਮ) ਰੰਗ ਵਿਚ ਰੰਗੇ ਹੋਇਆਂ ਭਗਤੀ ਕਰਾਉਣ ਵਾਲਾ (ਹੋ ਜਾਂਦਾ ਹੈ)।੨। ਹੇ ਸੱਚੇ ਪਰਮਾਤਮਾ! ਸਭ ਕੋਈ ਤੇਰਾ (ਪੈਦਾ ਕੀਤਾ ਹੋਇਆ ਹੈ), (ਪਰ) ਗੁਰੂ ਦੇ ਮਿਲਣ 'ਤੇ ਹੀ ਉਸ ਦਾ ਆਵਾਗਵਣ ਖ਼ਤਮ ਹੁੰਦਾ ਹੈ। ਜਦੋਂ ਤੈਨੂੰ ਚੰਗਾ ਲਗਦਾ ਹੈ ਤਾਂ ਹੀ (ਤੂੰ ਕਿਸੇ ਸਾਧਕ ਨੂੰ) ਨਾਮ ਵਿਚ ਮਗਨ (*ਰਚਾਵਹਿ*) ਕਰਦਾ ਹੈ ਅਤੇ ਤੂੰ ਆਪ ਹੀ (ਉਸ ਤੋਂ) ਨਾਮ ਜਪਾਉਣ ਵਾਲਾ ਹੈਂ।੩।

(ਜਿਨ੍ਹਾਂ ਨੇ) ਗੁਰੂ ਦੀ ਸਿਖਿਆ ਦੁਆਰਾ ਪਰਮਾਤਮਾ ਨੂੰ ਮਨ ਵਿਚ ਵਸਾ ਲਿਆ ਹੈ, (ਉਨ੍ਹਾਂ ਨੇ ਆਪਣੇ ਅੰਦਰੋਂ) ਸਭ ਖ਼ੁਸ਼ੀ, ਗ਼ਮੀ ਅਤੇ ਮੋਹ ਖ਼ਤਮ ਕਰ ਦਿੱਤੇ ਹਨ। (ਉਨ੍ਹਾਂ ਦੀ) ਸਦਾ ਇਕੋ ਪਰਮਾਤਮਾ ਨਾਲ ਲਿਵ ਲਗੀ ਰਹਿੰਦੀ ਹੈ ਅਤੇ (ਉਹ) ਹਰਿ ਦੇ ਨਾਮ ਨੂੰ ਮਨ ਵਿਚ ਵਸਾਉਣ ਵਾਲੇ (ਹੋ ਜਾਂਦੇ ਹਨ)।੪। (ਹੇ ਪਰਮਾਤਮਾ! ਤੇਰੇ) ਭਗਤ ਲੋਕ ਸਦਾ ਬੜੇ ਚਾਉ ਨਾਲ ਤੇਰੇ ਪ੍ਰੇਮ-ਰੰਗ ਵਿਚ ਰੰਗੇ ਰਹਿੰਦੇ ਹਨ। (ਤੇਰਾ) ਨੌਂ ਨਿਧਾਂ ਵਾਲਾ ਨਾਮ (ਉਨ੍ਹਾਂ ਦੇ) ਮਨ ਵਿਚ ਆ ਵਸਦਾ ਹੈ। (ਜਿਸ ਨੇ) ਆਪਣੇ ਪੂਰੇ ਭਾਗਾਂ ਕਰਕੇ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ, (ਉਨ੍ਹਾਂ ਨੂੰ ਗੁਰੂ) ਸ਼ਬਦ ਰਾਹੀਂ (ਪਰਮਾਤਮਾ ਨਾਲ) ਮਿਲਾਉਣ ਵਾਲਾ ਹੈ।੫।

(ਹੇ ਪ੍ਰਭੂ!) ਤੂੰ ਦਿਆਲੂ ਅਤੇ ਸੁਖ ਦੇਣ ਵਾਲਾ ਹੈਂ। ਤੂੰ ਆਪ ਹੀ (ਸਭ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈ। (ਇਸ ਤੱਥ ਦਾ ਬੋਧ) ਗੁਰੂ ਦੀ ਸਿਖਿਆ ਦੁਆਰਾ ਜਾਣਿਆ ਜਾਂਦਾ ਹੈ। ਤੂੰ ਆਪ ਹੀ (ਲੋਕਾਂ ਨੂੰ) ਨਾਮ ਜਪਣ ਦੀ ਵਡਿਆਈ ਬਖ਼ਸ਼ਦਾ ਹੈਂ ਅਤੇ ਨਾਮ-ਰੰਗ ਵਿਚ ਰੰਗੇ ਹੋਏ ਸੁਖ ਪ੍ਰਾਪਤ ਕਰਨ ਵਾਲੇ (ਹੋ ਜਾਂਦੇ ਹਨ)।੬। ਹੇ ਸੱਚੇ ਪ੍ਰਭੂ! (ਮੈਂ) ਸਦਾ ਹੀ ਤੇਰੀ ਸਰਾਹਨਾ ਕਰਦਾ ਹਾਂ। (ਮੈਂ) ਗੁਰੂ ਦੇ ਉਪਦੇਸ਼ ਦੁਆਰਾ ਜਾਣ ਲਿਆ ਹੈ (ਕਿ ਤੇਰੇ ਤੋਂ ਬਿਨਾ ਹੋਰ) ਕੋਈ ਦੂਜਾ ਨਹੀਂ ਹੈ। (ਇਸ ਲਈ ਤੇਰੇ) ਇਕ ਵਿਚ ਮਨ ਸਮਾਇਆ ਰਹਿੰਦਾ ਹੈ। ਮਨ ਦੇ ਪਤੀਜਣ ਨਾਲ ਮਨ ਵਿਚ (ਪ੍ਰਭੂ) ਮਿਲਿਆ ਰਹਿੰਦਾ ਹੈ।੭। (ਜੋ ਸਾਧਕ) ਗੁਰਮੁਖ ਹੁੰਦਾ ਹੈ, ਉਹ ਸੱਚੇ ਅਤੇ ਬੇਪਰਵਾਹ ਪ੍ਰਭੂ ਦੀ ਸਰਾਹਨਾ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ ਸਾਧਕ ਦੇ) ਮਨ ਵਿਚ ਨਾਮ ਆ ਵਸਦਾ ਹੈ ਅਤੇ ਗੁਰੂ ਦੇ ਸ਼ਬਦ ਰਾਹੀਂ ਪ੍ਰਭੂ (ਉਸ ਨੂੰ) ਆਪਣੇ ਨਾਲ ਮਿਲਾਉਣ ਵਾਲਾ ਹੁੰਦਾ ਹੈ।੮।੨੧।੨੨।

**ਮਾਝ ਮਹਲਾ ੩**

(ਹੇ ਪ੍ਰਭੂ!) ਤੇਰੇ ਭਗਤ (ਤੇਰੇ) ਸੱਚੇ ਦਰਬਾਰ ਵਿਚ ਸੋਭਾ ਪਾਂਦੇ ਹਨ। (ਕਿਉਂਕਿ ਉਹ) ਗੁਰੂ ਦੇ ਸ਼ਬਦ ਦੁਆਰਾ ਨਾਮ ਨਾਲ ਸਵਾਰੇ ਹੋਏ ਹੁੰਦੇ ਹਨ। ਉਹ ਦਿਨ ਰਾਤ ਸਦਾ ਆਨੰਦ ਵਿਚ ਰਹਿੰਦੇ

Sri Satguru Jagjit Singh Ji eLibrary NamdhariElibrary@gmail.com

ਹਉ ਵਾਰੀ ਜੀਉ ਵਾਰੀ ਨਾਮੁ ਸੁਣਿ ਮੰਨਿ ਵਸਾਵਣਿਆ ॥
ਹਰਿ ਜੀਉ ਸਚਾ ਊਚੋ ਊਚਾ ਹਉਮੈ ਮਾਰਿ ਮਿਲਾਵਣਿਆ ॥੧॥ ਰਹਾਉ ॥

ਹਰਿ ਜੀਉ ਸਾਚਾ ਸਾਚੀ ਨਾਈ ॥ ਗੁਰ ਪਰਸਾਦੀ ਕਿਸੈ ਮਿਲਾਈ ॥
ਗੁਰ ਸਬਦਿ ਮਿਲਹਿ ਸੇ ਵਿਛੁੜਹਿ ਨਾਹੀ ਸਹਜੇ ਸਚਿ ਸਮਾਵਣਿਆ ॥੨॥
ਤੁਝ ਤੇ ਬਾਹਰਿ ਕਛੂ ਨ ਹੋਇ ॥ ਤੂੰ ਕਰਿ ਕਰਿ ਵੇਖਹਿ ਜਾਣਹਿ ਸੋਇ ॥
ਆਪੇ ਕਰੇ ਕਰਾਏ ਕਰਤਾ ਗੁਰਮਤਿ ਆਪਿ ਮਿਲਾਵਣਿਆ ॥੩॥

ਕਾਮਣਿ ਗੁਣਵੰਤੀ ਹਰਿ ਪਾਏ ॥ ਭੈ ਭਾਇ ਸੀਗਾਰੁ ਬਣਾਏ ॥
ਸਤਿਗੁਰੁ ਸੇਵਿ ਸਦਾ ਸੋਹਾਗਣਿ ਸਚ ਉਪਦੇਸਿ ਸਮਾਵਣਿਆ ॥੪॥
ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥ ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥
ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ ॥੫॥

ਲਿਖਦਿਆ ਲਿਖਦਿਆ ਕਾਗਦ ਮਸੁ ਖੋਈ ॥ ਦੂਜੈ ਭਾਇ ਸੁਖੁ ਪਾਏ ਨ ਕੋਈ ॥
ਕੂੜੁ ਲਿਖਹਿ ਤੈ ਕੂੜੁ ਕਮਾਵਹਿ ਜਲਿ ਜਾਵਹਿ ਕੂੜਿ ਚਿਤੁ ਲਾਵਣਿਆ ॥੬॥
ਗੁਰਮੁਖਿ ਸਚੋ ਸਚੁ ਲਿਖਹਿ ਵੀਚਾਰੁ ॥ ਸੇ ਜਨ ਸਚੇ ਪਾਵਹਿ ਮੋਖ ਦੁਆਰੁ ॥
ਸਚੁ ਕਾਗਦੁ ਕਲਮ ਮਸਵਾਣੀ ਸਚੁ ਲਿਖਿ ਸਚਿ ਸਮਾਵਣਿਆ ॥੭॥
ਮੇਰਾ ਪ੍ਰਭੁ ਅੰਤਰਿ ਬੈਠਾ ਵੇਖੈ ॥ ਗੁਰ ਪਰਸਾਦੀ ਮਿਲੈ ਸੋਈ ਜਨੁ ਲੇਖੈ ॥
ਨਾਨਕ ਨਾਮੁ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੨੨॥੨੩॥

ਮਾਝ ਮਹਲਾ ੩ ॥
ਆਤਮ ਰਾਮ ਪਰਗਾਸੁ ਗੁਰ ਤੇ ਹੋਵੈ ॥ ਹਉਮੈ ਮੈਲੁ ਲਾਗੀ ਗੁਰ ਸਬਦੀ ਖੋਵੈ ॥
ਮਨੁ ਨਿਰਮਲੁ ਅਨਦਿਨੁ ਭਗਤੀ ਰਾਤਾ ਭਗਤਿ ਕਰੇ ਹਰਿ ਪਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਆਪਿ ਭਗਤਿ ਕਰਨਿ ਅਵਰਾ ਭਗਤਿ ਕਰਾਵਣਿਆ ॥
ਤਿਨਾ ਭਗਤ ਜਨਾ ਕਉ ਸਦ ਨਮਸਕਾਰੁ ਕੀਜੈ
ਜੋ ਅਨਦਿਨੁ ਹਰਿ ਗੁਣ ਗਾਵਣਿਆ ॥੧॥ ਰਹਾਉ ॥

ਆਪੇ ਕਰਤਾ ਕਾਰਣੁ ਕਰਾਏ ॥ ਜਿਤੁ ਭਾਵੈ ਤਿਤੁ ਕਾਰੈ ਲਾਏ ॥
ਪੂਰੈ ਭਾਗਿ ਗੁਰ ਸੇਵਾ ਹੋਵੈ ਗੁਰ ਸੇਵਾ ਤੇ ਸੁਖੁ ਪਾਵਣਿਆ ॥੨॥

Sri Satguru Jagjit Singh Ji eLibrary NamdhariElibrary@gmail.com

ਹਨ (ਅਤੇ ਤੇਰੇ) ਗੁਣਾਂ ਦਾ ਕਥਨ ਕਰਦੇ ਹੋਏ ਗੁਣਾਂ ਦੇ ਸੁਆਮੀ (*ਗੁਣੀ*) ਵਿਚ ਸਮਾਉਣ ਵਾਲੇ (ਹੋ ਜਾਂਦੇ ਹਨ)।੧। ਮੈਂ (ਉਨ੍ਹਾਂ ਤੋਂ) ਕੁਰਬਾਨ ਜਾਂਦਾ ਹਾਂ, ਵਾਰੀ ਜਾਂਦਾ ਹਾਂ (ਜੋ) ਨਾਮ ਨੂੰ ਸੁਣ ਕੇ ਮਨ ਵਿਚ ਵਸਾਉਣ ਵਾਲੇ ਹਨ। ਪਰਮਾਤਮਾ ਸੱਚਾ ਅਤੇ ਸਭ ਤੋਂ ਉੱਚਾ ਹੈ, (ਉਹ ਵਿਅਕਤੀ ਦੀ) ਹਉਮੈ ਨੂੰ ਮਾਰ ਕੇ ਨਾਲ ਮਿਲਾਉਣ ਵਾਲਾ ਹੈ।੧ ।ਰਹਾਉ।

ਪਰਮਾਤਮਾ ਸਤਿਸਰੂਪ ਹੈ (ਅਤੇ ਉਸ ਦਾ) ਨਾਮ ਸੱਚਾ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਕਿਸੇ ਨੂੰ (ਆਪਣੇ ਨਾਲ) ਮਿਲਾਉਂਦਾ ਹੈ। (ਜੋ ਸਾਧਕ) ਗੁਰੂ ਦੀ ਸਿਖਿਆ ਨਾਲ (ਪ੍ਰਭੂ ਨਾਲ) ਮਿਲਦੇ ਹਨ, ਉਹ (ਫਿਰ) ਕਦੇ ਵੀ ਵਿਛੜਦੇ ਨਹੀਂ ਹਨ ਅਤੇ ਸਹਿਜ ਸੁਭਾ ਸੱਚ ਵਿਚ ਮਿਲਣ ਵਾਲੇ (ਹੋ ਜਾਂਦੇ ਹਨ)।੨। (ਹੇ ਪ੍ਰਭੂ!) ਤੇਰੀ (ਸਮਰਥਾ ਤੋਂ) ਬਾਹਰ ਕੁਝ ਵੀ ਨਹੀਂ ਹੁੰਦਾ। ਤੂੰ (ਸਭ ਦੀ) ਰਚਨਾ ਕਰਕੇ (ਫਿਰ ਉਨ੍ਹਾਂ ਨੂੰ) ਵੇਖਦਾ ਅਤੇ ਉਨ੍ਹਾਂ ਦੀ (ਸਥਿਤੀ ਨੂੰ) ਜਾਣਦਾ ਵੀ ਹੈਂ। ਹੇ ਕਰਤਾ ਪੁਰਖ! (ਤੂੰ) ਆਪ ਹੀ ਕਰਣ ਕਾਰਣ ਸਮਰਥ ਹੈਂ ਅਤੇ ਗੁਰੂ ਦੇ ਉਪਦੇਸ਼ ਦੁਆਰਾ ਆਪਣੇ ਨਾਲ ਮਿਲਾਉਣ ਵਾਲਾ ਹੈਂ।੩।

ਭੈ ਅਤੇ ਪ੍ਰੇਮ ਦਾ ਸ਼ਿੰਗਾਰ ਕਰਕੇ ਗੁਣਵਾਨ ਜੀਵ-ਇਸਤਰੀ ਹਰਿ ਨੂੰ ਪ੍ਰਾਪਤ ਕਰਦੀ ਹੈ। (ਜੋ) ਸਤਿਗੁਰੂ ਦੀ ਸੇਵਾ ਕਰਦੀ ਹੈ, ਉਹ ਸਦਾ ਸੋਹਾਗਣ ਹੈ ਅਤੇ ਸੱਚੇ ਉਪਦੇਸ਼ ਵਿਚ ਸਮਾਉਣ ਵਾਲੀ (ਹੁੰਦੀ ਹੈ)।੪। (ਜੋ ਗੁਰੂ ਦੇ ਸ਼ਬਦ ਨੂੰ) ਭੁਲਾਉਂਦੇ ਹਨ, ਉਨ੍ਹਾਂ ਨੂੰ (ਕਿਤੇ ਵੀ) ਠਿਕਾਣਾ ਜਾਂ ਸਥਾਨ ਪ੍ਰਾਪਤ ਨਹੀਂ ਹੁੰਦਾ। (ਉਹ ਭਾਗਹੀਨ ਵਿਅਕਤੀ ਇਸ ਤਰ੍ਹਾਂ) ਭਰਮਾਂ ਵਿਚ ਭੁਲੇ ਰਹਿੰਦੇ ਹਨ ਜਿਵੇਂ ਸੁੰਨੇ ਘਰ ਵਿਚ ਕਾਂ (ਭੁਲ ਕੇ ਆ ਜਾਂਦਾ ਹੈ)। ਉਹ ਲੋਕ-ਪਰਲੋਕ (*ਹਲਤੁ ਪਲਤੁ*) ਦੋਵੇਂ ਗਵਾ ਲੈਂਦੇ ਹਨ ਅਤੇ ਦੁਖਾਂ ਵਿਚ ਹੀ (ਜੀਵਨ) ਬਿਤਾਉਣ ਵਾਲੇ (ਹੋ ਜਾਂਦੇ ਹਨ)।੫।

(ਜਿਨ੍ਹਾਂ ਲਿਖਾਰੀਆਂ ਨੇ ਪਰਮਾਤਮਾ ਤੋਂ ਭਿੰਨ ਵਿਚਾਰ) ਲਿਖ ਲਿਖ ਕੇ ਕਾਗ਼ਜ਼ ਅਤੇ ਸਿਆਹੀ ਨਸ਼ਟ ਕੀਤੀ ਹੈ, (ਉਨ੍ਹਾਂ ਵਿਚੋਂ) ਦ੍ਵੈਤ-ਭਾਵ ਕਾਰਣ ਕੋਈ ਵੀ ਸੁਖ ਪ੍ਰਾਪਤ ਨਹੀਂ ਕਰਦਾ। ਉਹ ਕੂੜ ਲਿਖਦੇ ਹਨ, ਕੂੜ ਦੀ ਕਮਾਈ ਕਰਦੇ ਹਨ ਅਤੇ ਕੂੜ ਵਿਚ ਚਿਤ ਲਗਾਉਣ ਕਰਕੇ (ਮਾਇਆ ਦੇ ਮੋਹ ਵਿਚ ਹੀ) ਸੜ ਮਰਦੇ ਹਨ।੬। ਗੁਰਮੁਖ (ਵਿਅਕਤੀ) ਸਤਿਸਰੂਪ (ਪਰਮਾਤਮਾ) ਦਾ (ਨਾਮ) ਲਿਖਦੇ ਹਨ। ਉਹ ਸਾਧਕ ਸੱਚੇ ਹਨ ਅਤੇ ਮੋਖ-ਦੁਆਰ ਪ੍ਰਾਪਤ ਕਰਦੇ ਹਨ। (ਇਸ ਪ੍ਰਕਾਰ ਦੇ ਸ਼ਾਧਕਾਂ ਦਾ) ਕਾਗ਼ਜ਼, ਕਲਮ ਅਤੇ ਦਵਾਤ ਸੱਚੀ ਹੈ (ਕਿਉਂਕਿ ਉਹ) ਸੱਚੇ ਪ੍ਰਭੂ ਬਾਰੇ ਲਿਖ ਕੇ ਉਸ ਸੱਚੇ ਵਿਚ ਹੀ ਸਮਾ ਜਾਂਦੇ ਹਨ।੭। ਨਾਨਕ (ਦਾ ਕਥਨ ਹੈ ਕਿ) ਮੇਰਾ ਪ੍ਰਭੂ ਅੰਦਰ ਬੈਠਾ ਹੋਇਆ ਵੇਖ ਰਿਹਾ ਹੈ। (ਜੋ) ਗੁਰੂ ਦੀ ਕ੍ਰਿਪਾ ਨਾਲ (ਪਰਮਾਤਮਾ ਨੂੰ) ਮਿਲ ਪੈਂਦਾ ਹੈ, ਉਹ ਸਾਧਕ ਲੇਖੇ ਵਿਚ ਸ਼ਾਮਲ ਹੁੰਦਾ ਹੈ (ਅਰਥਾਤ ਪ੍ਰਭੂ ਦੁਆਰਾ ਸਵੀਕਾਰਿਆ ਜਾਂਦਾ ਹੈ)। ਨਾਮ-ਸਿਮਰਨ ਦੁਆਰਾ ਹੀ ਵਡਿਆਈ ਮਿਲਦੀ ਹੈ (ਅਤੇ ਨਾਮ ਦੀ) ਪ੍ਰਾਪਤੀ ਪੂਰੇ ਗੁਰੂ ਦੁਆਰਾ ਹੁੰਦੀ ਹੈ।੮।੨੨।੨੩।

**ਮਾਝ ਮਹਲਾ ੩**

ਸਾਰੀਆਂ ਆਤਮਾਵਾਂ ਵਿਚ ਵਿਆਪਤ ਰਾਮ (*ਆਤਮ ਰਾਮ*) ਦਾ ਪ੍ਰਕਾਸ਼ (ਅਰਥਾਤ ਬੋਧ) ਗੁਰੂ ਦੁਆਰਾ ਪ੍ਰਾਪਤ ਹੁੰਦਾ ਹੈ। ਹਉਮੈ ਦੁਆਰਾ ਲਗੀ ਮੈਲ ਨੂੰ (ਜਿਗਿਆਸੂ) ਗੁਰੂ ਦੇ ਸ਼ਬਦ ਰਾਹੀਂ ਨਸ਼ਟ ਕਰਦਾ ਹੈ। ਮਨ ਦੇ ਨਿਰਮਲ ਹੋ ਜਾਣ ਨਾਲ (ਜਿਗਿਆਸੂ) ਸਦਾ (*ਅਨਦਿਨੁ*) ਭਗਤੀ ਦੇ ਰੰਗ ਵਿਚ ਰੰਗਿਆ ਰਹਿੰਦਾ ਹੈ ਅਤੇ ਭਗਤੀ ਕਰਕੇ ਪਰਮਾਤਮਾ ਨੂੰ ਪਾਣ ਵਾਲਾ (ਬਣਦਾ ਹੈ)।੧। ਮੈਂ (ਉਨ੍ਹਾਂ ਤੋਂ) ਨਿਛਾਵਰ ਹੁੰਦਾ ਹਾਂ, ਕੁਰਬਾਨ ਜਾਂਦਾ ਹਾਂ, (ਜੋ) ਆਪ ਭਗਤੀ ਕਰਦੇ ਹਨ ਅਤੇ ਹੋਰਨਾਂ ਤੋਂ ਭਗਤੀ ਕਰਾਉਣ ਵਾਲੇ (ਬਣਦੇ ਹਨ)। ਉਨ੍ਹਾਂ ਭਗਤ ਜਨਾਂ ਨੂੰ ਸਦਾ ਨਮਸਕਾਰ ਕਰਨੀ ਚਾਹੀਦੀ ਹੈ ਜੋ ਹਰ ਰੋਜ਼ (*ਅਨਦਿਨੁ*) ਹਰਿ ਦੇ ਗੁਣ ਗਾਉਂਦੇ ਹਨ।੧ ।ਰਹਾਉ।

(ਹੇ ਭਾਈ!) ਕਰਤਾ ਪੁਰਖ ਆਪ ਹੀ ਸਬਬ ਬਣਾ ਦਿੰਦਾ ਹੈ। ਜਿਸ ਨੂੰ (ਉਹ) ਚਾਹੁੰਦਾ ਹੈ, (ਉਸ ਨੂੰ) ਉਸੇ ਕੰਮ ਵਿਚ ਲਗਾਉਂਦਾ ਹੈ। ਪੂਰੇ ਭਾਗਾਂ ਨਾਲ ਹੀ ਗੁਰੂ ਦੀ ਸੇਵਾ ਹੁੰਦੀ ਹੈ ਅਤੇ ਗੁਰੂ ਦੀ

Sri Satguru Jagjit Singh Ji eLibrary NamdhariElibrary@gmail.com

ਮਰਿ ਮਰਿ ਜੀਵੈ ਤਾ ਕਿਛੁ ਪਾਏ ॥ ਗੁਰ ਪਰਸਾਦੀ ਹਰਿ ਮੰਨਿ ਵਸਾਏ ॥
ਸਦਾ ਮੁਕਤੁ ਹਰਿ ਮੰਨਿ ਵਸਾਏ ਸਹਜੇ ਸਹਜਿ ਸਮਾਵਣਿਆ ॥੩॥

ਬਹੁ ਕਰਮ ਕਮਾਵੈ ਮੁਕਤਿ ਨ ਪਾਏ ॥ ਦੇਸੰਤਰੁ ਭਵੈ ਦੂਜੈ ਭਾਇ ਖੁਆਏ ॥
ਬਿਰਥਾ ਜਨਮੁ ਗਵਾਇਆ ਕਪਟੀ ਬਿਨੁ ਸਬਦੈ ਦੁਖੁ ਪਾਵਣਿਆ ॥੪॥
ਧਾਵਤੁ ਰਾਖੈ ਠਾਕਿ ਰਹਾਏ ॥ ਗੁਰ ਪਰਸਾਦੀ ਪਰਮ ਪਦੁ ਪਾਏ ॥
ਸਤਿਗੁਰੁ ਆਪੇ ਮੇਲਿ ਮਿਲਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੫॥

ਇਕਿ ਕੂੜਿ ਲਾਗੇ ਕੂੜੇ ਫਲ ਪਾਏ ॥ ਦੂਜੈ ਭਾਇ ਬਿਰਥਾ ਜਨਮੁ ਗਵਾਏ ॥
ਆਪਿ ਡੁਬੇ ਸਗਲੇ ਕੁਲ ਡੋਬੇ ਕੂੜੁ ਬੋਲਿ ਬਿਖੁ ਖਾਵਣਿਆ ॥੬॥
ਇਸੁ ਤਨ ਮਹਿ ਮਨੁ ਕੋ ਗੁਰਮੁਖਿ ਦੇਖੈ ॥ ਭਾਇ ਭਗਤਿ ਜਾ ਹਉਮੈ ਸੋਖੈ ॥
ਸਿਧ ਸਾਧਿਕ ਮੋਨਿਧਾਰੀ ਰਹੇ ਲਿਵ ਲਾਇ ਤਿਨ ਭੀ ਤਨ ਮਹਿ ਮਨੁ ਨ ਦਿਖਾਵਣਿਆ ॥੭॥
ਆਪਿ ਕਰਾਏ ਕਰਤਾ ਸੋਈ ॥ ਹੋਰੁ ਕਿ ਕਰੇ ਕੀਤੈ ਕਿਆ ਹੋਈ ॥
ਨਾਨਕ ਜਿਸੁ ਨਾਮੁ ਦੇਵੈ ਸੋ ਲੇਵੈ ਨਾਮੋ ਮੰਨਿ ਵਸਾਵਣਿਆ ॥੮॥੨੩॥੨੪॥

ਮਾਝ ਮਹਲਾ ੩ ॥
ਇਸੁ ਗੁਫਾ ਮਹਿ ਅਖੁਟ ਭੰਡਾਰਾ ॥ ਤਿਸੁ ਵਿਚਿ ਵਸੈ ਹਰਿ ਅਲਖ ਅਪਾਰਾ ॥
ਆਪੇ ਗੁਪਤੁ ਪਰਗਟੁ ਹੈ ਆਪੇ ਗੁਰ ਸਬਦੀ ਆਪੁ ਵੰਞਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਅੰਮ੍ਰਿਤ ਨਾਮੁ ਮੰਨਿ ਵਸਾਵਣਿਆ ॥
ਅੰਮ੍ਰਿਤ ਨਾਮੁ ਮਹਾ ਰਸੁ ਮੀਠਾ ਗੁਰਮਤੀ ਅੰਮ੍ਰਿਤੁ ਪੀਆਵਣਿਆ ॥੧॥ ਰਹਾਉ ॥

ਹਉਮੈ ਮਾਰਿ ਬਜਰ ਕਪਾਟ ਖੁਲਾਇਆ ॥ ਨਾਮੁ ਅਮੋਲਕੁ ਗੁਰ ਪਰਸਾਦੀ ਪਾਇਆ ॥
ਬਿਨੁ ਸਬਦੈ ਨਾਮੁ ਨ ਪਾਏ ਕੋਈ ਗੁਰ ਕਿਰਪਾ ਮੰਨਿ ਵਸਾਵਣਿਆ ॥੨॥
ਗੁਰ ਗਿਆਨ ਅੰਜਨੁ ਸਚੁ ਨੇਤ੍ਰੀ ਪਾਇਆ ॥ ਅੰਤਰਿ ਚਾਨਣੁ ਅਗਿਆਨੁ ਅੰਧੇਰੁ ਗਵਾਇਆ॥
ਜੋਤੀ ਜੋਤਿ ਮਿਲੀ ਮਨੁ ਮਾਨਿਆ ਹਰਿ ਦਰਿ ਸੋਭਾ ਪਾਵਣਿਆ ॥੩॥

ਸੇਵਾ ਨਾਲ ਹੀ ਆਤਮਿਕ ਸੁਖ ਪ੍ਰਾਪਤ ਕਰਨ ਵਾਲਾ (ਬਣੀਦਾ ਹੈ)।੨।(ਜੋ ਆਪਾ-ਭਾਵ) ਮਾਰ ਕੇ ਜੀਉਂਦਾ ਹੈ, ਤਾਂ ਹੀ (ਉਹ) ਕੁਝ ਪ੍ਰਾਪਤ ਕਰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਹਰਿ ਨੂੰ ਮਨ ਵਿਚ ਵਸਾਉਂਦਾ ਹੈ। ਹਰਿ ਨੂੰ ਮਨ ਵਿਚ ਵਸਾਉਣ ਵਾਲਾ ਸਦਾ ਲਈ ਮੁਕਤ (ਹੋ ਜਾਂਦਾ ਹੈ) ਅਤੇ ਸਹਿਜੇ ਹੀ ਅਡੋਲ ਅਵਸਥਾ ਵਿਚ ਸਮਾਉਣ ਵਾਲਾ ਹੋ ਜਾਂਦਾ ਹੈ।੩।

(ਜੋ ਮਨੁੱਖ ਭਗਤੀ ਤੋਂ ਬਿਨਾ) ਹੋਰ ਬਹੁਤ ਸਾਰੇ ਕਰਮ ਕਰਦਾ ਹੈ, (ਉਹ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। (ਉਹ) ਦੇਸ ਦੇਸਾਂਤਰਾਂ ਵਿਚ ਭਾਵੇਂ ਫਿਰਦਾ ਰਹੇ, ਪਰ ਦ੍ਵੈਤ-ਭਾਵ ਕਾਰਣ ਖੁਆਰ ਹੁੰਦਾ ਹੈ।(ਉਸ) ਕਪਟੀ (ਵਿਅਕਤੀ) ਨੇ ਜਨਮ ਵਿਅਰਥ ਵਿਚ ਨਸ਼ਟ ਕਰ ਦਿੱਤਾ ਹੁੰਦਾ ਹੈ ਅਤੇ ਸ਼ਬਦ ਤੋਂ ਬਿਨਾ ਦੁਖ ਪਾਣ ਵਾਲਾ (ਬਣਿਆ ਰਹਿੰਦਾ ਹੈ)।੪।(ਜੋ ਸਾਧਕ ਇਧਰ ਉਧਰ) ਦੌੜਨ ਵਾਲੇ (ਮਨ) ਨੂੰ ਰੋਕ ਕੇ ਕਾਬੂ ਵਿਚ ਰਖਦਾ ਹੈ, (ਉਹ) ਗੁਰੂ ਦੀ ਕ੍ਰਿਪਾ ਨਾਲ ਪਰਮ-ਪਦ ਦੀ ਪ੍ਰਾਪਤੀ ਕਰਦਾ ਹੈ। ਸਤਿਗੁਰੂ ਆਪ ਹੀ (ਉਸ ਨੂੰ ਆਪਣੇ ਨਾਲ) ਮਿਲਾ ਕੇ (ਫਿਰ ਪਰਮਾਤਮਾ ਨਾਲ) ਮਿਲਾ ਦਿੰਦਾ ਹੈ (ਅਤੇ ਜਿਗਿਆਸੂ) ਪ੍ਰੀਤਮ ਨੂੰ (ਮਿਲ ਕੇ) ਸੁਖ ਪ੍ਰਾਪਤ ਕਰਨ ਵਾਲਾ (ਬਣ ਜਾਂਦਾ ਹੈ)।੫।

ਕਈ ਇਕ (ਮਾਇਆ ਦੇ) ਕੂੜੇ ਧੰਧੇ ਵਿਚ ਲਗੇ ਰਹਿੰਦੇ ਹਨ, (ਉਹ) ਕੂੜੇ ਫਲ ਹੀ ਪ੍ਰਾਪਤ ਕਰਦੇ ਹਨ ਅਤੇ ਦ੍ਵੈਤ-ਭਾਵ ਕਾਰਣ ਵਿਅਰਥ ਵਿਚ ਜਨਮ ਨਸ਼ਟ ਕਰਦੇ ਹਨ।(ਉਹ) ਆਪ ਡੁਬਦੇ ਹਨ ਅਤੇ ਸਾਰੇ ਖ਼ਾਨਦਾਨ ਨੂੰ ਡੋਬਦੇ ਹਨ।(ਉਹ) ਕੂੜ ਬੋਲ ਕੇ ਮਾਇਆਵੀ ਵਿਸ਼ ਦਾ ਸੇਵਨ ਕਰਨ ਵਾਲੇ (ਬਣਦੇ ਹਨ)।੬। ਇਸ ਤਨ ਵਿਚ (ਪ੍ਰਕਾਸ਼ਮਈ) ਮਨ ਸਥਿਤ ਹੈ, (ਪਰ ਉਸ ਨੂੰ) ਕੋਈ ਗੁਰਮੁਖ ਸਾਧਕ (ਉਦੋਂ ਹੀ) ਵੇਖਦਾ ਹੈ ਜਦੋਂ ਪ੍ਰੇਮ (*ਭਾਇ*) ਭਗਤੀ ਰਾਹੀਂ ਹਉਮੈ ਨੂੰ ਖ਼ਤਮ ਕਰਦਾ ਹੈ। ਸਿੱਧ, ਸਾਧਕ ਅਤੇ ਮੋਨਧਾਰੀ ਲਿਵ ਲਗਾ ਕੇ ਥਕ ਗਏ ਹਨ, (ਪਰ) ਉਹ ਵੀ ਤਨ ਵਿਚ (ਪ੍ਰਕਾਸ਼ਮਈ) ਮਨ ਨੂੰ ਵੇਖਣ ਵਾਲੇ ਨਹੀਂ (ਬਣ ਸਕੇ)।੭। ਉਹ ਕਰਤਾ ਪੁਰਖ ਆਪ ਹੀ (ਸਭ ਕੁਝ) ਕਰਾ ਰਿਹਾ ਹੈ। ਹੋਰ ਕੋਈ ਕੀ ਕਰੇ, (ਕਿਉਂਕਿ ਉਸ ਦੇ) ਕੀਤਿਆਂ ਹੋ ਵੀ ਕੀ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਪਰਮਾਤਮਾ) ਜਿਸ ਸਾਧਕ ਨੂੰ ਨਾਮ ਪ੍ਰਦਾਨ ਕਰਦਾ ਹੈ, ਉਹੀ (ਉਸ ਨੂੰ) ਹਾਸਲ ਕਰਦਾ ਹੈ ਅਤੇ ਉਹੀ ਨਾਮ ਨੂੰ ਮਨ ਵਿਚ ਵਸਾਉਣ ਵਾਲਾ (ਬਣਦਾ ਹੈ)।੮।੨੩।੨੪।

**ਮਾਝ ਮਹਲਾ ੩**

ਇਸ ਸ਼ਰੀਰ ਰੂਪ ਗੁਫਾ ਵਿਚ (ਆਤਮਿਕ ਗੁਣਾਂ ਦੇ) ਅਮੁਕ ਭੰਡਾਰ ਹਨ। ਇਸ (ਸ਼ਰੀਰ) ਵਿਚ ਅਲੱਖ (ਅਦ੍ਰਿਸ਼ਟ) ਅਤੇ ਅਪਾਰ ਪਰਮਾਤਮਾ ਵਸਦਾ ਹੈ।(ਉਹ ਪਰਮਾਤਮਾ) ਆਪ ਹੀ ਗੁਪਤ ਅਤੇ ਪ੍ਰਗਟ ਰੂਪ (ਵਿਚ ਵਰਤ ਰਿਹਾ ਹੈ)। ਗੁਰੂ ਦੇ ਸ਼ਬਦ ਰਾਹੀਂ ਹੀ ਆਪਾ-ਭਾਵ ਖ਼ਤਮ ਹੁੰਦਾ ਹੈ।੧। ਮੈਂ (ਉਨ੍ਹਾਂ ਤੋਂ) ਕੁਰਬਾਨ ਜਾਂਦਾ ਹਾਂ, ਨਿਛਾਵਰ ਹੁੰਦਾ ਹਾਂ, (ਜੋ) ਅੰਮ੍ਰਿਤ ਤੁੱਲ ਨਾਮ ਨੂੰ ਮਨ ਵਿਚ ਵਸਾਉਣ ਵਾਲੇ ਹਨ। ਅੰਮ੍ਰਿਤ ਰੂਪ ਨਾਮ ਮਹਾ ਰਸ ਬਹੁਤ ਮਿਠਾ ਹੈ, ਗੁਰੂ ਦੀ ਮਤਿ ਰਾਹੀਂ ਹੀ (ਇਹ) ਅੰਮ੍ਰਿਤ ਪਾਨ ਕੀਤਾ ਜਾ ਸਕਦਾ ਹੈ।੧।ਰਹਾਉ।

(ਹੇ ਭਾਈ! ਜਿਸ ਸਾਧਕ ਨੇ) ਹਉਮੈ ਨੂੰ ਮਾਰ ਕੇ ਕਠੋਰ ਦੁਆਰ ਖੋਲ੍ਹਿਆ ਹੈ, (ਉਸ ਨੇ ਹੀ) ਗੁਰੂ ਦੀ ਕ੍ਰਿਪਾ ਨਾਲ ਅਮੋਲਕ ਨਾਮ ਦੀ ਪ੍ਰਾਪਤੀ ਕੀਤੀ ਹੈ। ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਨਾਮ ਪ੍ਰਾਪਤ ਨਹੀਂ ਕਰ ਸਕਦਾ, ਗੁਰੂ ਦੀ ਕ੍ਰਿਪਾ ਨਾਲ (ਸਾਧਕ ਨਾਮ ਨੂੰ) ਮਨ ਵਿਚ ਵਸਾਉਣ ਵਾਲਾ (ਬਣਦਾ ਹੈ)।੨। ਗੁਰੂ ਨੇ ਗਿਆਨ ਦਾ ਸੱਚਾ ਸੁਰਮਾ ਅੱਖਾਂ ਵਿਚ ਪਾਇਆ ਹੈ (ਜਿਸ ਕਰਕੇ ਸਾਧਕ ਦੇ ਮਨ) ਅੰਦਰ (ਗਿਆਨ ਦਾ) ਚਾਨਣਾ ਹੋ ਗਿਆ ਹੈ ਅਤੇ ਅਗਿਆਨਤਾ ਦਾ ਹਨੇਰਾ ਦੂਰ ਹੋ ਗਿਆ ਹੈ।(ਉਸ ਸਾਧਕ ਦੀ) ਜੋਤਿ ਬ੍ਰਹਮ-ਜੋਤਿ ਵਿਚ ਮਿਲ ਗਈ ਹੈ।(ਉਸ ਦਾ) ਮਨ ਪਤੀਜ ਗਿਆ ਅਤੇ (ਉਹ) ਹਰਿ ਦੇ ਦੁਆਰ ਉਤੇ ਸ਼ੋਭਾ ਪਾਣ ਵਾਲਾ (ਬਣ ਗਿਆ ਹੈ)।੩।

Sri Satguru Jagjit Singh Ji eLibrary NamdhariElibrary@gmail.com

ਸਰੀਰਹੁ ਭਾਲਣਿ ਕੋ ਬਾਹਰਿ ਜਾਏ ॥ ਨਾਮੁ ਨ ਲਹੈ ਬਹੁਤੁ ਵੇਗਾਰਿ ਦੁਖੁ ਪਾਏ ॥
ਮਨਮੁਖ ਅੰਧੇ ਸੁਝੈ ਨਾਹੀ ਫਿਰਿ ਘਿਰਿ ਆਇ ਗੁਰਮੁਖਿ ਵਥੁ ਪਾਵਣਿਆ ॥੪॥
ਗੁਰ ਪਰਸਾਦੀ ਸਚਾ ਹਰਿ ਪਾਏ ॥ ਮਨਿ ਤਨਿ ਵੇਖੈ ਹਉਮੈ ਮੈਲੁ ਜਾਏ ॥
ਬੈਸਿ ਸੁਥਾਨਿ ਸਦ ਹਰਿ ਗੁਣ ਗਾਵੈ ਸਚੈ ਸਬਦਿ ਸਮਾਵਣਿਆ ॥੫॥

ਨਉ ਦਰ ਠਾਕੇ ਧਾਵਤੁ ਰਹਾਏ ॥ ਦਸਵੈ ਨਿਜ ਘਰਿ ਵਾਸਾ ਪਾਏ ॥
ਓਥੈ ਅਨਹਦ ਸਬਦ ਵਜਹਿ ਦਿਨੁ ਰਾਤੀ ਗੁਰਮਤੀ ਸਬਦੁ ਸੁਣਾਵਣਿਆ ॥੬॥
ਬਿਨੁ ਸਬਦੈ ਅੰਤਰਿ ਆਨੇਰਾ ॥ ਨ ਵਸਤੁ ਲਹੈ ਨ ਚੂਕੈ ਫੇਰਾ ॥
ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ ਗੁਰੁ ਪੂਰੈ ਭਾਗਿ ਮਿਲਾਵਣਿਆ ॥੭॥
ਗੁਪਤੁ ਪਰਗਟੁ ਤੂੰ ਸਭਨੀ ਥਾਈ ॥ ਗੁਰ ਪਰਸਾਦੀ ਮਿਲਿ ਸੋਝੀ ਪਾਈ ॥
ਨਾਨਕ ਨਾਮੁ ਸਲਾਹਿ ਸਦਾ ਤੂੰ ਗੁਰਮੁਖਿ ਮੰਨਿ ਵਸਾਵਣਿਆ ॥੮॥੨੪॥੨੫॥

ਮਾਝ ਮਹਲਾ ੩ ॥
ਗੁਰਮੁਖਿ ਮਿਲੈ ਮਿਲਾਏ ਆਪੇ ॥ ਕਾਲੁ ਨ ਜੋਹੈ ਦੁਖੁ ਨ ਸੰਤਾਪੇ ॥
ਹਉਮੈ ਮਾਰਿ ਬੰਧਨ ਸਭ ਤੋੜੈ ਗੁਰਮੁਖਿ ਸਬਦਿ ਸੁਹਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਹਰਿ ਹਰਿ ਨਾਮਿ ਸੁਹਾਵਣਿਆ ॥
ਗੁਰਮੁਖਿ ਗਾਵੈ ਗੁਰਮੁਖਿ ਨਾਚੈ ਹਰਿ ਸੇਤੀ ਚਿਤੁ ਲਾਵਣਿਆ ॥੧॥ ਰਹਾਉ ॥

ਗੁਰਮੁਖਿ ਜੀਵੈ ਮਰੈ ਪਰਵਾਣੁ ॥ ਆਰਜਾ ਨ ਛੀਜੈ ਸਬਦੁ ਪਛਾਣੁ ॥
ਗੁਰਮੁਖਿ ਮਰੈ ਨ ਕਾਲੁ ਨ ਖਾਏ ਗੁਰਮੁਖਿ ਸਚਿ ਸਮਾਵਣਿਆ ॥੨॥
ਗੁਰਮੁਖਿ ਹਰਿ ਦਰਿ ਸੋਭਾ ਪਾਏ ॥ ਗੁਰਮੁਖਿ ਵਿਚਹੁ ਆਪੁ ਗਵਾਏ ॥
ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥੩॥

ਗੁਰਮੁਖਿ ਦੁਖੁ ਕਦੇ ਨ ਲਗੈ ਸਰੀਰਿ ॥ਗੁਰਮੁਖਿ ਹਉਮੈ ਚੂਕੈ ਪੀਰ ॥
ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ ਗੁਰਮੁਖਿ ਸਹਜਿ ਸਮਾਵਣਿਆ ॥੪॥
ਗੁਰਮੁਖਿ ਨਾਮੁ ਮਿਲੈ ਵਡਿਆਈ ॥ਗੁਰਮੁਖਿ ਗੁਣ ਗਾਵੈ ਸੋਭਾ ਪਾਈ ॥

Sri Satguru Jagjit Singh Ji eLibrary NamdhariElibrary@gmail.com

(ਜੇ ਕੋਈ) ਸ਼ਰੀਰ ਤੋਂ ਬਾਹਰ ਕਿਤੇ (ਨਾਮ ਨੂੰ) ਲਭਣ ਜਾਏ, (ਤਾਂ ਉਹ) ਨਾਮ ਨੂੰ ਪ੍ਰਾਪਤ ਨਹੀਂ ਕਰ ਸਕਦਾ (ਅਤੇ ਉਹ) ਵੇਗਾਰ ਕਰਨ ਵਾਲਾ ਦੁਖ ਪਾਂਦਾ ਹੈ। ਮਨਮੁਖ ਅਗਿਆਨੀ ਨੂੰ ਸੂਝ ਨਹੀਂ ਹੁੰਦੀ, ਉਹ ਫਿਰ ਫਿਰਾ ਕੇ ਘਰ ਪਰਤ ਆਉਂਦਾ ਹੈ ਅਤੇ ਗੁਰੂ ਦੀ ਸਿਖਿਆ ਰਾਹੀਂ (ਵਾਸਤਵਿਕ) ਵਸਤੂ (ਨਾਮ) ਨੂੰ ਪ੍ਰਾਪਤ ਕਰਦਾ ਹੈ।੪। ਗੁਰੂ ਦੀ ਕ੍ਰਿਪਾ ਨਾਲ (ਜੋ) ਸੱਚੇ ਹਰਿ ਨੂੰ ਪ੍ਰਾਪਤ ਕਰਦਾ ਹੈ, (ਉਸ ਦੇ ਅੰਦਰੋਂ) ਹਉਮੈ ਦੀ ਮੈਲ ਦੂਰ ਹੋ ਜਾਣ ਕਾਰਣ (ਉਹ) ਮਨ ਅਤੇ ਤਨ ਵਿਚ (ਹਰਿ ਨੂੰ) ਵੇਖਦਾ ਹੈ। (ਉਹ) ਸਤਿਸੰਗਤ (*ਸੁਥਾਨਿ*) ਵਿਚ ਬੈਠ ਕੇ ਸਦਾ ਹਰਿ-ਗੁਣਾਂ ਦਾ ਗਾਇਨ ਕਰਦਾ ਹੈ ਅਤੇ (ਗੁਰੂ ਦੇ) ਸ਼ਬਦ ਰਾਹੀਂ ਸਤਿਸਰੂਪ ਪ੍ਰਭੂ ਵਿਚ ਸਮਾਉਣ ਵਾਲਾ (ਹੋ ਜਾਂਦਾ ਹੈ)।੫।

(ਜੋ ਮਨੁੱਖ) ਨੌਂ ਦਰਵਾਜ਼ਿਆਂ (ਗੋਲਕਾਂ) ਨੂੰ (ਵਿਕਾਰਾਂ ਤੋਂ) ਰੋਕਦਾ ਹੈ (ਅਤੇ ਮਨ ਨੂੰ ਵਿਸ਼ਿਆਂ ਵਲ) ਦੌੜਨੋ (*ਧਾਵਤੁ*) ਕਾਬੂ ਵਿਚ ਰਖਦਾ ਹੈ, (ਉਹ) ਦਸਮ ਦੁਆਰ ਰੂਪ ਨਿਜ ਘਰ ਵਿਚ ਵਾਸਾ ਪਾਂਦਾ ਹੈ। ਉਥੇ ਅਨਹਦ ਸ਼ਬਦ ਦਿਨ ਰਾਤ ਵਜਦਾ ਹੈ ਅਤੇ ਗੁਰੂ ਦੀ ਸਿਖਿਆ ਨਾਲ (ਉਹ ਉਸ ਅਨਹਦ) ਸ਼ਬਦ ਨੂੰ ਸੁਣਨ ਵਾਲਾ (ਬਣਦਾ ਹੈ)।੬। ਸ਼ਬਦ ਤੋਂ ਬਿਨਾ (ਮਨੁੱਖ ਦੇ ਹਿਰਦੇ ਵਿਚ ਅਗਿਆਨ ਦਾ) ਹਨੇਰਾ ਹੈ। (ਫਲਸਰੂਪ ਉਹ) ਨ ਨਾਮ ਰੂਪ ਵਸਤੂ ਹਾਸਲ ਕਰ ਸਕਦਾ ਹੈ ਅਤੇ ਨ ਹੀ ਉਸ ਦਾ ਆਵਾਗਵਣ ਮੁਕਦਾ ਹੈ। (ਨਾਮ ਪ੍ਰਾਪਤੀ ਦੀ) ਕੁੰਜੀ ਗੁਰੂ ਦੇ ਹੱਥ ਵਿਚ ਹੈ, ਹੋਰ ਕਿਸੇ ਤੋਂ (ਨਾਮ ਦੇ ਭਵਨ ਦਾ) ਦੁਆਰ ਖੁਲ੍ਹਦਾ ਨਹੀਂ ਹੈ, ਪੂਰੇ ਭਾਗ ਵਾਲੇ ਜੀਵ ਨੂੰ ਹੀ ਗੁਰੂ ਮਿਲਾਵਣ ਵਾਲਾ (ਹੁੰਦਾ ਹੈ)।੭। (ਹੇ ਪ੍ਰਭੂ!) ਤੂੰ ਗੁਪਤ ਅਤੇ ਪ੍ਰਗਟ ਰੂਪ ਵਿਚ ਸਭ ਥਾਵਾਂ ਵਿਚ (ਮੌਜੂਦ ਹੈਂ)। ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਨੂੰ) ਮਿਲ ਕੇ ਹੀ (ਇਸ ਤੱਤ੍ਵ ਦੀ) ਸੂਝ ਪ੍ਰਾਪਤ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ) ਤੂੰ ਸਦਾ ਨਾਮ ਦੀ ਸਰਾਹਨਾ ਕਰ (ਕਿਉਂਕਿ) ਗੁਰਮੁਖ ਸਾਧਕ ਹੀ (ਨਾਮ ਨੂੰ) ਮਨ ਵਿਚ ਵਸਾਉਣ ਵਾਲਾ (ਬਣਦਾ ਹੈ)।੮।੨੪।੨੫।

**ਮਾਝ ਮਹਲਾ ੩**

ਗੁਰਮੁਖ ਸਾਧਕ (ਪਰਮਾਤਮਾ ਨੂੰ) ਮਿਲਦਾ ਹੈ (ਅਤੇ ਉਸ ਨੂੰ ਆਪਣੇ ਨਾਲ ਮਿਲਾਉਣ ਵਾਲਾ ਉਹ ਪ੍ਰਭੂ) ਆਪ ਹੀ ਹੈ। (ਅਜਿਹੇ ਸਾਧਕ ਨੂੰ) ਨ ਕਾਲ (ਮੌਤ) ਵੇਖ ਸਕਦਾ ਹੈ ਅਤੇ ਨ ਦੁਖ ਸੰਤਪਤ ਕਰ ਸਕਦਾ ਹੈ। ਗੁਰਮੁਖ ਹਉਮੈ ਨੂੰ ਮਾਰ ਕੇ ਸਾਰੇ (ਮਾਇਆਵੀ) ਬੰਧਨ ਤੋੜ ਦਿੰਦਾ ਹੈ ਅਤੇ ਗੁਰੂ-ਸ਼ਬਦ ਦੁਆਰਾ (ਆਪਣਾ ਜੀਵਨ) ਸੁਹਾਵਣਾ ਬਣਾ ਲੈਂਦਾ ਹੈ।੧। ਮੈਂ (ਉਨ੍ਹਾਂ ਤੋਂ) ਨਿਛਾਵਰ ਹਾਂ, ਕੁਰਬਾਨ ਹਾਂ (ਜੋ) ਹਰਿ ਦੇ ਨਾਮ ਨਾਲ ਆਪਣਾ ਜੀਵਨ ਸੁੰਦਰ ਬਣਾ ਲੈਂਦੇ ਹਨ। ਗੁਰਮੁਖ (ਪਰਮਾਤਮਾ ਦੇ ਗੁਣ) ਗਾਉਂਦਾ ਹੈ, ਗੁਰਮੁਖ (ਵਿਸਮਾਦੀ ਅਵਸਥਾ ਵਿਚ ਆਤਮਿਕ) ਹੁਲਾਰੇ ਲੈਂਦਾ ਹੈ ਅਤੇ ਪਰਮਾਤਮਾ ਨਾਲ ਚਿਤ ਜੋੜਨ ਵਾਲਾ (ਬਣ ਜਾਂਦਾ ਹੈ)।੧।ਰਹਾਉ।

ਗੁਰਮੁਖ ਸਾਧਕ ਜੀਵਿਤ ਅਤੇ ਮ੍ਰਿਤ (ਦੋਹਾਂ ਅਵਸਥਾਵਾਂ ਵਿਚ) ਪ੍ਰਵਾਨ ਹੈ। ਗੁਰੂ ਦੇ ਸ਼ਬਦ ਨੂੰ ਪਛਾਣਨ ਨਾਲ (ਉਸ ਦੀ) ਉਮਰ ਵਿਅਰਥ ਨਹੀਂ ਜਾਂਦੀ। ਗੁਰਮੁਖ ਨ ਮਰਦਾ ਹੈ, ਨ (ਉਸ ਨੂੰ) ਮੌਤ ਖਾ ਸਕਦੀ ਹੈ। ਉਹ ਸਤਿਸਰੂਪ ਵਿਚ ਸਮਾਉਣ ਵਾਲਾ (ਹੋ ਜਾਂਦਾ ਹੈ)।੨। ਗੁਰਮੁਖ ਪ੍ਰਭੂ ਦੇ ਦੁਆਰ ਉਤੇ ਸ਼ੋਭਾ ਪ੍ਰਾਪਤ ਕਰਦਾ ਹੈ। ਗੁਰਮੁਖ (ਆਪਣੇ) ਅੰਦਰੋਂ ਆਪਣੇ-ਪਨ ਦੀ ਭਾਵਨਾ ਨੂੰ ਖ਼ਤਮ ਕਰਦਾ ਹੈ। (ਉਹ ਸੰਸਾਰ ਸਾਗਰ ਤੋਂ) ਆਪ ਤਰਦਾ ਹੈ ਅਤੇ ਆਪਣੇ ਕੁਲ ਨੂੰ ਵੀ ਤਾਰ ਲੈਂਦਾ ਹੈ। ਗੁਰਮੁਖ (ਆਪਣੇ) ਜਨਮ ਨੂੰ ਸਵਾਰ ਲੈਂਦਾ ਹੈ।੩।

ਗੁਰਮੁਖ ਸਾਧਕ ਦੇ ਸ਼ਰੀਰ ਨੂੰ ਕਦੇ ਵੀ (ਕਿਸੇ ਪ੍ਰਕਾਰ ਦਾ) ਰੋਗ ਨਹੀਂ ਲਗਦਾ। ਗੁਰਮੁਖ ਦੀ ਹਉਮੈ ਤੋਂ ਪੈਦਾ ਹੋਣ ਵਾਲੀ ਪੀੜ ਖ਼ਤਮ ਹੋ ਜਾਂਦੀ ਹੈ। ਗੁਰਮੁਖ ਦਾ ਮਨ ਨਿਰਮਲ ਹੁੰਦਾ ਹੈ, (ਉਸ ਨੂੰ) ਫਿਰ (ਹਉਮੈ ਦੀ) ਮੈਲ ਨਹੀਂ ਲਗਦੀ ਅਤੇ ਗੁਰਮੁਖ ਸਹਿਜ ਅਵਸਥਾ ਵਿਚ ਸਮਾਉਣ ਵਾਲਾ (ਹੋ ਜਾਂਦਾ ਹੈ)।੪। ਗੁਰਮੁਖ ਨੂੰ ਨਾਮ (ਜਪਣ) ਕਾਰਣ ਵਡਿਆਈ ਮਿਲਦੀ ਹੈ। ਗੁਰਮੁਖ

ਸਦਾ ਅਨੰਦਿ ਰਹੈ ਦਿਨੁ ਰਾਤੀ ਗੁਰਮੁਖਿ ਸਬਦੁ ਕਰਾਵਣਿਆ ॥੫॥

ਗੁਰਮੁਖਿ ਅਨਦਿਨੁ ਸਬਦੇ ਰਾਤਾ ॥ ਗੁਰਮੁਖਿ ਜੁਗ ਚਾਰੇ ਹੈ ਜਾਤਾ ॥
ਗੁਰਮੁਖਿ ਗੁਣ ਗਾਵੈ ਸਦਾ ਨਿਰਮਲੁ ਸਬਦੇ ਭਗਤਿ ਕਰਾਵਣਿਆ ॥੬॥
ਬਾਝੁ ਗੁਰੂ ਹੈ ਅੰਧ ਅੰਧਾਰਾ ॥ ਜਮਕਾਲਿ ਗਰਠੇ ਕਰਹਿ ਪੁਕਾਰਾ ॥
ਅਨਦਿਨੁ ਰੋਗੀ ਬਿਸਟਾ ਕੇ ਕੀੜੇ ਬਿਸਟਾ ਮਹਿ ਦੁਖੁ ਪਾਵਣਿਆ ॥੭॥
ਗੁਰਮੁਖਿ ਆਪੇ ਕਰੇ ਕਰਾਏ ॥ ਗੁਰਮੁਖਿ ਹਿਰਦੈ ਵੁਠਾ ਆਪਿ ਆਏ ॥
ਨਾਨਕ ਨਾਮਿ ਮਿਲੈ ਵਡਿਆਈ ਪੂਰੇ ਗੁਰ ਤੇ ਪਾਵਣਿਆ ॥੮॥੨੫॥੨੬॥

ਮਾਝ ਮਹਲਾ ੩ ॥
ਏਕਾ ਜੋਤਿ ਜੋਤਿ ਹੈ ਸਰੀਰਾ ॥ ਸਬਦਿ ਦਿਖਾਏ ਸਤਿਗੁਰੁ ਪੂਰਾ ॥
ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਹਰਿ ਸਚੇ ਕੇ ਗੁਣ ਗਾਵਣਿਆ ॥
ਬਾਝੁ ਗੁਰੂ ਕੋ ਸਹਜੁ ਨ ਪਾਏ ਗੁਰਮੁਖਿ ਸਹਜਿ ਸਮਾਵਣਿਆ ॥੧॥ ਰਹਾਉ ॥

ਤੂੰ ਆਪੇ ਸੋਹਹਿ ਆਪੇ ਜਗੁ ਮੋਹਹਿ ॥ ਤੂੰ ਆਪੇ ਨਦਰੀ ਜਗਤੁ ਪਰੋਵਹਿ ॥
ਤੂੰ ਆਪੇ ਦੁਖੁ ਸੁਖੁ ਦੇਵਹਿ ਕਰਤੇ ਗੁਰਮੁਖਿ ਹਰਿ ਦੇਖਾਵਣਿਆ ॥੨॥
ਆਪੇ ਕਰਤਾ ਕਰੇ ਕਰਾਏ ॥ ਆਪੇ ਸਬਦੁ ਗੁਰ ਮੰਨਿ ਵਸਾਏ ॥
ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ ॥੩॥

ਆਪੇ ਕਰਤਾ ਆਪੇ ਭੁਗਤਾ ॥ ਬੰਧਨ ਤੋੜੇ ਸਦਾ ਹੈ ਮੁਕਤਾ ॥
ਸਦਾ ਮੁਕਤੁ ਆਪੇ ਹੈ ਸਚਾ ਆਪੇ ਅਲਖੁ ਲਖਾਵਣਿਆ ॥੪॥
ਆਪੇ ਮਾਇਆ ਆਪੇ ਛਾਇਆ ॥ਆਪੇ ਮੋਹੁ ਸਭੁ ਜਗਤੁ ਉਪਾਇਆ ॥
ਆਪੇ ਗੁਣਦਾਤਾ ਗੁਣ ਗਾਵੈ ਆਪੇ ਆਖਿ ਸੁਣਾਵਣਿਆ ॥੫॥

ਆਪੇ ਕਰੇ ਕਰਾਏ ਆਪੇ ॥ ਆਪੇ ਥਾਪਿ ਉਥਾਪੇ ਆਪੇ ॥
ਤੁਝ ਤੇ ਬਾਹਰਿ ਕਛੂ ਨ ਹੋਵੈ ਤੂੰ ਆਪੇ ਕਾਰੈ ਲਾਵਣਿਆ ॥੬॥
ਆਪੇ ਮਾਰੇ ਆਪਿ ਜੀਵਾਏ ॥ ਆਪੇ ਮੇਲੇ ਮੇਲਿ ਮਿਲਾਏ ॥

Sri Satguru Jagjit Singh Ji eLibrary NamdhariElibrary@gmail.com

(ਪਰਮਾਤਮਾ ਦੇ) ਗੁਣ ਗਾਉਣ ਕਰਕੇ (ਈਸ਼ਵਰੀ ਦਰਗਾਹ ਵਿਚ) ਸ਼ੋਭਾ ਪਾਉਂਦਾ ਹੈ। ਗੁਰਮੁਖ ਦਿਨ ਰਾਤ ਸਦਾ ਆਨੰਦੀ ਅਵਸਥਾ ਵਿਚ ਰਹਿੰਦਾ ਹੈ ਅਤੇ ਸ਼ਬਦ (ਦੀ ਸਾਧਨਾ) ਕਰਨ ਵਾਲਾ (ਬਣਦਾ ਹੈ)।੫।

ਗੁਰਮੁਖ ਸਾਧਕ ਹਰ ਰੋਜ਼ (*ਅਨਦਿਨੁ*) ਸ਼ਬਦ (ਦੇ ਰੰਗ ਵਿਚ) ਰੰਗਿਆ ਰਹਿੰਦਾ ਹੈ। ਗੁਰਮੁਖ ਚੌਹਾਂ ਯੁਗਾਂ ਵਿਚ ਜਾਣਿਆ ਜਾਂਦਾ ਹੈ। ਗੁਰਮੁਖ ਹਮੇਸ਼ਾ (ਪਰਮਾਤਮਾ ਦੇ) ਨਿਰਮਲ ਗੁਣਾਂ ਦਾ ਗਾਇਨ ਕਰਦਾ ਹੈ ਅਤੇ ਸ਼ਬਦ ਰਾਹੀਂ ਭਗਤੀ ਕਰਨ ਵਾਲਾ (ਬਣਦਾ ਹੈ)।੬। ਗੁਰੂ ਤੋਂ ਬਿਨਾ (ਅਗਿਆਨ ਦਾ) ਅੰਧਕਾਰ ਹੀ ਅੰਧਕਾਰ (ਪਸਰਿਆ ਹੋਇਆ) ਹੈ। (ਗੁਰੂ ਤੋਂ ਬਿਨਾ ਜੀਵ) ਜਮਕਾਲ ਦੇ ਗ੍ਰਸੇ ਹੋਏ (*ਗਾਰਠੇ*) ਪੁਕਾਰ ਕਰਦੇ ਹਨ। (ਉਹ) ਗੰਦਗੀ ਦੇ ਕੀੜੇ ਹਮੇਸ਼ਾ ਰੁਗਣ ਰਹਿੰਦੇ ਹਨ ਅਤੇ ਗੰਦਗੀ ਵਿਚ ਹੀ ਦੁਖ ਪਾਉਂਦੇ ਰਹਿੰਦੇ ਹਨ।੭। ਗੁਰਮੁਖ ਸਾਧਕ (ਨੂੰ ਇਹ ਬੋਧ ਹੈ ਕਿ ਸਭ ਕੁਝ ਪ੍ਰਭੂ) ਆਪ ਹੀ ਕਰਦਾ ਅਤੇ ਕਰਾਉਂਦਾ ਹੈ। ਗੁਰਮੁਖ ਦੇ ਹਿਰਦੇ ਵਿਚ (ਪਰਮਾਤਮਾ) ਆਪ ਆ ਨਿਵਾਸ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ-ਸਾਧਨਾ ਦੁਆਰਾ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ ਅਤੇ ਪੂਰੇ ਗੁਰੂ ਦੁਆਰਾ ਨਾਮ ਦੀ ਪ੍ਰਾਪਤੀ ਕਰਨ ਵਾਲਾ (ਬਣੀਂਦਾ ਹੈ)।੮।੨੫।੨੬।

**ਮਾਝ ਮਹਲਾ ੩**

(ਪਰਮਾਤਮਾ ਦੀ) ਇਕੋ ਜੋਤਿ (ਸਰਬ ਵਿਆਪਕ ਹੈ) ਅਤੇ ਸਾਰੇ ਸ਼ਰੀਰਾਂ ਵਿਚ (ਉਹੀ) ਜੋਤਿ (ਵਿਦਮਾਨ) ਹੈ। (ਇਸ ਤੱਤ੍ਵ ਦਾ ਬੋਧ) ਪੂਰਾ ਗੁਰੂ ਸ਼ਬਦ ਦੁਆਰਾ ਕਰਾ ਦਿੰਦਾ ਹੈ। (ਉਸ ਪਰਮਾਤਮਾ ਨੇ) ਆਪ ਸ਼ਰੀਰਾਂ ਵਿਚ ਫ਼ਰਕ ਪਾਇਆ ਹੋਇਆ ਹੈ ਅਤੇ ਆਪ ਹੀ (ਸਭ ਦੀ) ਬਣਤ ਬਣਾਉਣ ਵਾਲਾ ਹੈ।੧। ਮੈਂ (ਉਨ੍ਹਾਂ ਤੋਂ) ਨਿਛਾਵਰ ਜਾਂਦਾ ਹਾਂ, ਵਾਰਨੇ ਜਾਂਦਾ ਹਾਂ (ਜੋ) ਸੱਚੇ ਪਰਮਾਤਮਾ ਦੇ ਗੁਣ ਗਾਣ ਵਾਲੇ ਹਨ। ਗੁਰੂ ਤੋਂ ਬਿਨਾ ਕੋਈ ਵੀ ਸਹਿਜ ਅਵਸਥਾ ਪ੍ਰਾਪਤ ਨਹੀਂ ਕਰ ਸਕਦਾ। ਗੁਰਮੁਖ ਸਾਧਕ ਹੀ ਸਹਿਜ ਅਵਸਥਾ ਵਿਚ ਸਮਾਉਣ ਵਾਲੇ ਹੁੰਦੇ ਹਨ।੧।ਰਹਾਉ।

(ਹੇ ਪ੍ਰਭੂ!) ਤੂੰ ਆਪ ਹੀ (ਜਗਤ ਵਿਚ) ਸ਼ੋਭਾਇਮਾਨ ਹੈਂ ਅਤੇ ਆਪ ਹੀ ਜਗਤ ਨੂੰ ਮੋਹ ਰਿਹਾ ਹੈਂ। ਤੂੰ ਆਪ ਹੀ ਮਿਹਰ ਦੀ ਨਜ਼ਰ ਨਾਲ ਸਾਰੇ ਜਗਤ ਨੂੰ (ਅਨੁਸ਼ਾਸਨ ਦੀ ਤਾਰ ਨਾਲ) ਪਰੋਇਆ ਹੋਇਆ ਹੈ। ਹੇ ਕਰਤਾ ਪੁਰਖ! ਤੂੰ ਆਪ ਦੁਖ ਸੁਖ ਦੇਣ ਵਾਲਾ ਹੈ। (ਤੂੰ ਆਪ ਹੀ) ਗੁਰਮੁਖ ਸਾਧਕ ਨੂੰ ਹਰਿ ਨਾਲ ਸਾਖਿਆਤਕਾਰ ਕਰਾਉਣ ਵਾਲਾ ਹੈਂ।੨। (ਹੇ ਪ੍ਰਭੂ! ਤੂੰ) ਆਪ (ਸਭ ਦਾ) ਕਰਤਾ ਹੈਂ (ਅਤੇ ਆਪ ਹੀ ਸਭ ਕੁਝ) ਕਰਦਾ ਕਰਾਉਂਦਾ ਹੈ। ਆਪ ਹੀ ਗੁਰੂ ਦਾ ਸ਼ਬਦ (ਜੀਵਾਂ ਦੇ) ਮਨ ਵਿਚ ਵਸਾਉਂਦਾ ਹੈਂ। (ਗੁਰੂ ਦੇ) ਸ਼ਬਦ ਰਾਹੀਂ ਅੰਮ੍ਰਿਤ ਰੂਪ ਬਾਣੀ ਪੈਦਾ ਹੁੰਦੀ ਹੈ। ਗੁਰਮੁਖ ਸਾਧਕ (ਉਸ ਬਾਣੀ ਨੂੰ) ਕਹਿ ਕੇ (ਹੋਰਨਾਂ ਨੂੰ) ਸੁਣਾਉਣ ਵਾਲਾ (ਬਣਦਾ ਹੈ)।੩।

(ਪਰਮਾਤਮਾ) ਆਪ ਕਰਤਾ ਅਤੇ ਆਪ ਹੀ ਭੋਗਤਾ ਹੈ। (ਸੰਸਾਰ ਦੇ ਸਾਰੇ) ਬੰਧਨ ਤੋੜਨ ਵਾਲਾ ਅਤੇ ਸਦਾ ਮੁਕਤ ਸਥਿਤੀ ਵਾਲਾ ਹੈ। (ਉਹ) ਸੱਚਾ ਆਪ ਸਦਾ ਮੁਕਤ ਹੈ, ਆਪ ਹੀ ਅਦ੍ਰਿਸ਼ ਹੈ ਅਤੇ (ਆਪ ਹੀ ਆਪਣਾ ਰੂਪ) ਵਿਖਾਣ ਵਾਲਾ ਵੀ ਹੈ।੪। (ਪ੍ਰਭੂ) ਆਪ ਮਾਇਆ (ਪੈਦਾ ਕਰਨ ਵਾਲਾ) ਹੈ ਅਤੇ ਆਪ ਹੀ (ਉਸ ਮਾਇਆ ਦੀ) ਛਾਇਆ (ਅਰਥਾਤ ਪ੍ਰਭਾਵ) ਹੈ। ਆਪ ਹੀ (ਮਾਇਆਵੀ) ਮੋਹ ਦੁਆਰਾ ਸਾਰਾ ਜਗਤ ਪੈਦਾ ਕੀਤਾ ਹੈ। ਆਪ ਗੁਣਾਂ ਦਾ ਦਾਤਾ ਹੈ, ਆਪ ਗੁਣ ਗਾਣ ਵਾਲਾ ਹੈ ਅਤੇ (ਆਪ ਹੀ) ਗੁਣ ਦਾ ਕਥਨ ਕਰਕੇ ਸੁਣਾਉਂਦਾ ਹੈ।੫।

(ਪਰਮਾਤਮਾ ਸਭ ਕੁਝ) ਆਪ ਕਰਦਾ ਅਤੇ ਆਪ ਹੀ ਕਰਾਉਂਦਾ ਹੈ। ਆਪ ਜਗਤ ਦੀ ਸਥਾਪਨਾ ਕਰਦਾ ਹੈ ਅਤੇ ਆਪ ਹੀ (ਉਸ ਦਾ) ਨਾਸ਼ ਕਰਦਾ ਹੈ। (ਹੇ ਪ੍ਰਭੂ!) ਤੇਰੀ ਸਮਰਥਾ ਤੋਂ ਬਾਹਰ ਕੁਝ ਨਹੀਂ ਹੁੰਦਾ। ਤੂੰ ਆਪ ਹੀ (ਸਾਰੇ ਸੰਸਾਰ ਨੂੰ) ਕਾਰ ਵਿਚ ਲਗਾਉਣ ਵਾਲਾ ਹੈਂ।੬। (ਪਰਮਾਤਮਾ) ਆਪ ਮਾਰਨ ਵਾਲਾ ਅਤੇ ਆਪ ਹੀ ਜੀਵਨ ਪ੍ਰਦਾਨ ਕਰਨ ਵਾਲਾ ਹੈ। ਆਪ ਹੀ (ਗੁਰੂ ਨਾਲ) ਮਿਲਾਉਂਦਾ ਹੈ ਅਤੇ (ਗੁਰੂ ਨਾਲ) ਮਿਲਾ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ। (ਪਰਮਾਤਮਾ

Sri Satguru Jagjit Singh Ji eLibrary NamdhariElibrary@gmail.com

ਸੇਵਾ ਤੇ ਸਦਾ ਸੁਖੁ ਪਾਇਆ ਗੁਰਮੁਖਿ ਸਹਜਿ ਸਮਾਵਣਿਆ ॥੭॥
ਆਪੇ ਊਚਾ ਊਚੋ ਹੋਈ ॥ ਜਿਸੁ ਆਪਿ ਵਿਖਾਲੇ ਸੁ ਵੇਖੈ ਕੋਈ ॥
ਨਾਨਕ ਨਾਮੁ ਵਸੈ ਘਟ ਅੰਤਰਿ ਆਪੇ ਵੇਖਿ ਵਿਖਾਲਣਿਆ ॥੮॥੨੬॥੨੭॥

ਮਾਝ ਮਹਲਾ ੩ ॥
ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ ॥ਗੁਰ ਪਰਸਾਦੀ ਘਰ ਹੀ ਮਹਿ ਪਾਈ ॥
ਸਦਾ ਸਰੇਵੀ ਇਕ ਮਨਿ ਧਿਆਈ ਗੁਰਮੁਖਿ ਸਚਿ ਸਮਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਜਗਜੀਵਨੁ ਮੰਨਿ ਵਸਾਵਣਿਆ ॥
ਹਰਿ ਜਗਜੀਵਨੁ ਨਿਰਭਉ ਦਾਤਾ ਗੁਰਮਤਿ ਸਹਜਿ ਸਮਾਵਣਿਆ ॥੧॥ ਰਹਾਉ ॥

ਘਰ ਮਹਿ ਧਰਤੀ ਧਉਲੁ ਪਾਤਾਲਾ ॥ ਘਰ ਹੀ ਮਹਿ ਪ੍ਰੀਤਮੁ ਸਦਾ ਹੈ ਬਾਲਾ ॥
ਸਦਾ ਅਨੰਦਿ ਰਹੈ ਸੁਖਦਾਤਾ ਗੁਰਮਤਿ ਸਹਜਿ ਸਮਾਵਣਿਆ ॥੨॥
ਕਾਇਆ ਅੰਦਰਿ ਹਉਮੈ ਮੇਰਾ ॥ ਜੰਮਣ ਮਰਣੁ ਨ ਚੂਕੈ ਫੇਰਾ ॥
ਗੁਰਮੁਖਿ ਹੋਵੈ ਸੁ ਹਉਮੈ ਮਾਰੇ ਸਚੋ ਸਚੁ ਧਿਆਵਣਿਆ ॥੩॥

ਕਾਇਆ ਅੰਦਰਿ ਪਾਪੁ ਪੁੰਨੁ ਦੁਇ ਭਾਈ ॥ ਦੁਹੀ ਮਿਲਿ ਕੈ ਸ੍ਰਿਸਟਿ ਉਪਾਈ ॥
ਦੋਵੈ ਮਾਰਿ ਜਾਇ ਇਕਤੁ ਘਰਿ ਆਵੈ ਗੁਰਮਤਿ ਸਹਜਿ ਸਮਾਵਣਿਆ ॥੪॥
ਘਰ ਹੀ ਮਾਹਿ ਦੂਜੈ ਭਾਇ ਅਨੇਰਾ ॥ ਚਾਨਣੁ ਹੋਵੈ ਛੋਡੈ ਹਉਮੈ ਮੇਰਾ ॥
ਪਰਗਟੁ ਸਬਦੁ ਹੈ ਸੁਖਦਾਤਾ ਅਨਦਿਨੁ ਨਾਮੁ ਧਿਆਵਣਿਆ ॥੫॥

ਅੰਤਰਿ ਜੋਤਿ ਪਰਗਟੁ ਪਾਸਾਰਾ ॥ ਗੁਰ ਸਾਖੀ ਮਿਟਿਆ ਅੰਧਿਆਰਾ ॥
ਕਮਲੁ ਬਿਗਾਸਿ ਸਦਾ ਸੁਖੁ ਪਾਇਆ ਜੋਤੀ ਜੋਤਿ ਮਿਲਾਵਣਿਆ ॥੬॥
ਅੰਦਰਿ ਮਹਲ ਰਤਨੀ ਭਰੇ ਭੰਡਾਰਾ ॥ ਗੁਰਮੁਖਿ ਪਾਏ ਨਾਮੁ ਅਪਾਰਾ ॥
ਗੁਰਮੁਖਿ ਵਣਜੇ ਸਦਾ ਵਾਪਾਰੀ ਲਾਹਾ ਨਾਮੁ ਸਦ ਪਾਵਣਿਆ ॥੭॥
ਆਪੇ ਵਥੁ ਰਾਖੈ ਆਪੇ ਦੇਇ ॥ ਗੁਰਮੁਖਿ ਵਣਜਹਿ ਕੇਈ ਕੇਇ ॥
ਨਾਨਕ ਜਿਸੁ ਨਦਰਿ ਕਰੇ ਸੋ ਪਾਏ ਕਰਿ ਕਿਰਪਾ ਮੰਨਿ ਵਸਾਵਣਿਆ ॥੮॥੨੭॥੨੮॥

Sri Satguru Jagjit Singh Ji eLibrary NamdhariElibrary@gmail.com

ਦੀ) ਸੇਵਾ ਕਰਨ 'ਤੇ ਸਦਾ ਸੁਖ ਦੀ ਪ੍ਰਾਪਤੀ ਹੁੰਦੀ ਹੈ। ਗੁਰਮੁਖ ਸਾਧਕ ਸਹਿਜ ਅਵਸਥਾ ਵਿਚ ਸਮਾਉਣ ਵਾਲਾ (ਬਣ ਜਾਂਦਾ ਹੈ)।੭। (ਪਰਮਾਤਮਾ) ਆਪ ਉਚਿਆਂ ਤੋਂ ਵੀ ਉੱਚਾ ਹੈ। ਜਿਸ ਨੂੰ (ਪ੍ਰਭੂ) ਆਪਣਾ ਰੂਪ ਵਿਖਾਉਂਦਾ ਹੈ, ਉਹ ਕੋਈ ਵਿਰਲਾ ਹੀ (ਉਸ ਨੂੰ) ਵੇਖਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਦੇ) ਸ਼ਰੀਰ/ਹਿਰਦੇ ਵਿਚ ਨਾਮ ਦਾ ਵਾਸਾ ਹੁੰਦਾ ਹੈ, (ਉਹ ਪਰਮਾਤਮਾ ਨੂੰ ਆਪ) ਵੇਖ ਕੇ ਹੋਰਨਾਂ ਨੂੰ ਵਿਖਾ ਦਿੰਦਾ ਹੈ।੮।੨੬।੨੭।

**ਮਾਝ ਮਹਲਾ ੩**

ਮੇਰਾ ਪ੍ਰਭੂ ਸਾਰੀਆਂ ਥਾਵਾਂ ਵਿਚ ਪੂਰੀ ਤਰ੍ਹਾਂ ਸਮਾਇਆ ਹੋਇਆ ਹੈ। ਗੁਰੂ ਦੀ ਕ੍ਰਿਪਾ ਨਾਲ (ਉਸ ਨੂੰ) ਘਰ (ਹਿਰਦੇ) ਵਿਚ ਹੀ ਪਾ ਲਿਆ ਹੈ। (ਮੈਂ ਉਸ ਦੀ) ਸਦਾ ਸੇਵਾ ਕਰਦਾ ਹਾਂ ਅਤੇ ਇਕ ਮਨ ਹੋ ਕੇ ਧਿਆਨ ਲਗਾਉਂਦਾ ਹਾਂ। ਗੁਰਮੁਖ ਸਦਾ ਸੱਚੇ (ਪ੍ਰਭੂ) ਵਿਚ ਸਮਾਉਣ ਵਾਲਾ (ਬਣ ਜਾਂਦਾ ਹੈ)।੧। ਮੈਂ (ਉਨ੍ਹਾਂ ਤੋਂ) ਵਾਰਨੇ ਹਾਂ, ਕੁਰਬਾਨ ਹਾਂ (ਜੋ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਨੂੰ ਮਨ ਵਿਚ ਵਸਾਉਂਦੇ ਹਨ। ਪਰਮਾਤਮਾ ਜਗਤ ਦਾ ਜੀਵਨ ਹੈ, ਨਿਰਭੈ ਦਾਤਾ ਹੈ ਅਤੇ ਗੁਰੂ ਦੀ ਸਿਖਿਆ ਰਾਹੀਂ (ਸਾਧਕ) ਸਹਿਜ ਵਿਚ ਸਮਾਉਣ ਵਾਲਾ (ਬਣਦਾ ਹੈ)।੧।ਰਹਾਉ।

(ਮਨੁੱਖ ਦੇ) ਸ਼ਰੀਰ ਵਿਚ ਧਰਤੀ, (ਧਰਤੀ ਹੇਠਲਾ) ਬਲਦ ਅਤੇ ਪਾਤਾਲ ਸਥਿਤ ਹਨ। ਸਦਾ 'ਬਾਲਾ' (ਜਵਾਨ) ਰਹਿਣ ਵਾਲਾ ਪ੍ਰੀਤਮ (ਪ੍ਰਭੂ ਸਭ ਦੇ) ਹਿਰਦੇ ਵਿਚ ਵਸਦਾ ਹੈ। ਸੁਖਦਾਤਾ ਪ੍ਰਭੂ ਸਦਾ ਆਨੰਦੀ ਅਵਸਥਾ ਵਿਚ ਰਹਿੰਦਾ ਹੈ। ਗੁਰੂ ਦੀ ਮਤਿ ਰਾਹੀਂ ਹੀ ਸਹਿਜ ਰੂਪ ਵਿਚ ਸਮਾਉਣ ਵਾਲਾ (ਬਣੀਂਦਾ ਹੈ)।੨। (ਮਨੁੱਖ ਦੇ) ਸ਼ਰੀਰ ਵਿਚ ਹਉਮੈ ਅਤੇ ਮੇਰੇ-ਪਨ ਦੀ ਭਾਵਨਾ (ਬਹੁਤ ਜ਼ਿਆਦਾ ਹੈ)। (ਉਸ ਦਾ) ਜਨਮ-ਮਰਨ ਦਾ ਗੇੜ (ਆਵਾਗਵਣ) ਖ਼ਤਮ ਨਹੀਂ ਹੁੰਦਾ। (ਜੋ) ਗੁਰਮੁਖ ਹੁੰਦਾ ਹੈ, ਉਹ ਹਉਮੈ ਨੂੰ ਮਾਰਦਾ ਹੈ ਅਤੇ ਕੇਵਲ ਸਤਿਸਰੂਪ ਨੂੰ ਧਿਆਉਣ ਵਾਲਾ (ਹੁੰਦਾ ਹੈ)।੩।

ਸ਼ਰੀਰ ਵਿਚ (ਮਾਇਆ ਤੋਂ ਪੈਦਾ ਹੋਏ) ਪਾਪ ਅਤੇ ਪੁੰਨ (ਨਾਂ ਦੇ) ਦੋਵੇਂ ਭਰਾ (ਵਸਦੇ ਹਨ)। (ਇਨ੍ਹਾਂ) ਦੋਹਾਂ ਨੇ ਮਿਲ ਕੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। (ਜੋ ਸਾਧਕ ਇਨ੍ਹਾਂ) ਦੋਹਾਂ ਨੂੰ ਮਾਰ ਕੇ ਇਕ ਪਰਮਾਤਮਾ ਦੇ ਦੁਆਰ ਉਤੇ ਜਾਂਦਾ ਹੈ, ਉਹੀ ਗੁਰੂ ਦੀ ਮਤਿ ਰਾਹੀਂ ਸਹਿਜ ਅਵਸਥਾ ਵਿਚ ਸਮਾਉਣ ਵਾਲਾ (ਬਣਦਾ ਹੈ)।੪। (ਪ੍ਰਭੂ) ਸ਼ਰੀਰ ਵਿਚ ਹੀ ਵਸਦਾ ਹੈ ਪਰ ਦ੍ਵੈਤ-ਭਾਵ ਕਾਰਣ ਹਨੇਰਾ ਪਸਰਿਆ ਹੋਇਆ ਹੈ। (ਜਦੋਂ ਮਨੁੱਖ) ਹਉਮੈ ਅਤੇ ਮੇਰੇ-ਪਨ ਦੀ ਭਾਵਨਾ ਨੂੰ ਖ਼ਤਮ ਕਰ ਦਿੰਦਾ ਹੈ, (ਤਾਂ ਉਸ ਦੇ ਅੰਦਰ ਗਿਆਨ ਦਾ) ਚਾਨਣ ਹੋ ਜਾਂਦਾ ਹੈ। (ਉਸ ਦੇ ਅੰਦਰ) ਗੁਰੂ ਦੇ ਸ਼ਬਦ ਦੁਆਰਾ ਸੁਖਦਾਤਾ (ਪ੍ਰਭੂ) ਪ੍ਰਗਟ ਹੋ ਜਾਂਦਾ ਹੈ (ਅਤੇ ਉਹ) ਹਰ ਰੋਜ਼ ਨਾਮ ਦੀ ਆਰਾਧਨਾ ਕਰਨ ਵਾਲਾ (ਹੋ ਜਾਂਦਾ ਹੈ)।੫।

(ਜਿਸ ਜੋਤਿ ਦਾ) ਸਾਰਾ ਪਸਾਰਾ ਪਸਰਿਆ ਹੋਇਆ ਹੈ, (ਉਹ) ਜੋਤਿ (ਮਨੁੱਖ ਦੇ ਹਿਰਦੇ) ਅੰਦਰ (ਸਮਾਈ ਹੋਈ ਹੈ)। ਗੁਰੂ ਦੀ ਸਿਖਿਆ ਨਾਲ (ਮਨੁੱਖ ਦਾ ਅੰਦਰਲਾ) ਅੰਧਕਾਰ ਮਿਟ ਜਾਂਦਾ ਹੈ। (ਉਸ ਮਨੁੱਖ ਦਾ ਹਿਰਦਾ ਰੂਪ) ਕਮਲ ਖਿੜ ਜਾਂਦਾ ਹੈ ਅਤੇ ਸਦਾ ਸੁਖ ਪ੍ਰਾਪਤ ਕਰਦਾ ਹੈ। (ਇਸ ਤਰ੍ਹਾਂ ਆਪਣੀ) ਜੋਤਿ ਨੂੰ ਬ੍ਰਹਮ ਜੋਤਿ ਵਿਚ ਮਿਲਾਉਣ ਵਾਲਾ (ਹੋ ਜਾਂਦਾ ਹੈ)।੬। (ਮਨੁੱਖ ਦੇ ਹਿਰਦੇ ਰੂਪ) ਮਹਲ ਵਿਚ ਰਤਨਾਂ ਦੇ ਭੰਡਾਰ ਭਰੇ ਪਏ ਹਨ। ਗੁਰਮੁਖ ਸਾਧਕ ਹਰਿਨਾਮ ਰੂਪ ਅਪਾਰ (ਵਸਤੂ) ਪ੍ਰਾਪਤ ਕਰ ਲੈਂਦਾ ਹੈ। ਗੁਰਮੁਖ ਵਪਾਰੀ ਬਣ ਕੇ ਸਦਾ (ਗੁਣਾਂ ਦਾ) ਵਣਜ ਕਰਦਾ ਹੈ (ਅਤੇ ਇਸ ਵਣਜ ਤੋਂ) ਸਦਾ ਨਾਮ ਰੂਪ ਲਾਭ ਪ੍ਰਾਪਤ ਕਰਦਾ ਹੈ।੭। (ਪਰਮਾਤਮਾ) ਆਪ ਹੀ (ਜੀਵ ਅੰਦਰ) ਨਾਮ ਪਦਾਰਥ ਰਖਦਾ ਹੈ ਅਤੇ ਆਪ ਹੀ ਦਿੰਦਾ ਹੈ। ਕੋਈ ਕੋਈ ਗੁਰਮੁਖ ਹੀ (ਇਹ) ਵਣਜ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਜਿਸ ਉਤੇ (ਪਰਮਾਤਮਾ) ਕ੍ਰਿਪਾ ਦ੍ਰਿਸ਼ਟੀ ਕਰਦਾ ਹੈ, ਉਹੀ (ਨਾਮ ਪਦਾਰਥ) ਦੀ ਪ੍ਰਾਪਤੀ ਕਰਦਾ ਹੈ। (ਪਰਮਾਤਮਾ) ਕ੍ਰਿਪਾ ਕਰਕੇ (ਮਨੁੱਖ ਦੇ ਮਨ ਵਿਚ) ਨਾਮ ਨੂੰ ਵਸਾਉਂਦਾ ਹੈ।੮।੨੭।੨੮।

Sri Satguru Jagjit Singh Ji eLibrary NamdhariElibrary@gmail.com

ਮਾਝ ਮਹਲਾ ੩ ॥
ਹਰਿ ਆਪੇ ਮੇਲੇ ਸੇਵ ਕਰਾਏ ॥ ਗੁਰ ਕੈ ਸਬਦਿ ਭਾਉ ਦੂਜਾ ਜਾਏ ॥
ਹਰਿ ਨਿਰਮਲੁ ਸਦਾ ਗੁਣਦਾਤਾ ਹਰਿ ਗੁਣ ਮਹਿ ਆਪਿ ਸਮਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਸਚੁ ਸਚਾ ਹਿਰਦੈ ਵਸਾਵਣਿਆ ॥
ਸਚਾ ਨਾਮੁ ਸਦਾ ਹੈ ਨਿਰਮਲੁ ਗੁਰ ਸਬਦੀ ਮੰਨਿ ਵਸਾਵਣਿਆ ॥੧॥ ਰਹਾਉ ॥

ਆਪੇ ਗੁਰੁ ਦਾਤਾ ਕਰਮਿ ਬਿਧਾਤਾ ॥ ਸੇਵਕ ਸੇਵਹਿ ਗੁਰਮੁਖਿ ਹਰਿ ਜਾਤਾ ॥
ਅੰਮ੍ਰਿਤ ਨਾਮਿ ਸਦਾ ਜਨ ਸੋਹਹਿੰ ਗੁਰਮਤਿ ਹਰਿ ਰਸੁ ਪਾਵਣਿਆ ॥੨॥
ਇਸੁ ਗੁਫਾ ਮਹਿ ਇਕੁ ਥਾਨੁ ਸੁਹਾਇਆ ॥ ਪੂਰੈ ਗੁਰਿ ਹਉਮੈ ਭਰਮੁ ਚੁਕਾਇਆ ॥
ਅਨਦਿਨੁ ਨਾਮੁ ਸਲਾਹਨਿ ਰੰਗਿ ਰਾਤੇ ਗੁਰ ਕਿਰਪਾ ਤੇ ਪਾਵਣਿਆ ॥੩॥

ਗੁਰ ਕੈ ਸਬਦਿ ਇਹੁ ਗੁਫਾ ਵੀਚਾਰੇ ॥ ਨਾਮੁ ਨਿਰੰਜਨੁ ਅੰਤਰਿ ਵਸੈ ਮੁਰਾਰੇ ॥
ਹਰਿ ਗੁਣ ਗਾਵੈ ਸਬਦਿ ਸੁਹਾਏ ਮਿਲਿ ਪ੍ਰੀਤਮ ਸੁਖੁ ਪਾਵਣਿਆ ॥੪॥
ਜਮੁ ਜਾਗਾਤੀ ਦੂਜੈ ਭਾਇ ਕਰੁ ਲਾਏ ॥ ਨਾਵਹੁ ਭੂਲੇ ਦੇਇ ਸਜਾਏ ॥
ਘੜੀ ਮੁਹਤ ਕਾ ਲੇਖਾ ਲੇਵੈ ਰਤੀਅਹੁ ਮਾਸਾ ਤੋਲ ਕਢਾਵਣਿਆ ॥੫॥

ਪੇਈਅੜੈ ਪਿਰੁ ਚੇਤੇ ਨਾਹੀ ॥ ਦੂਜੈ ਮੁਠੀ ਰੋਵੈ ਧਾਹੀ ॥
ਖਰੀ ਕੁਆਲਿਓ ਕੁਰੂਪਿ ਕੁਲਖਣੀ ਸੁਪਨੈ ਪਿਰੁ ਨਹੀ ਪਾਵਣਿਆ ॥੬॥
ਪੇਈਅੜੈ ਪਿਰੁ ਮੰਨਿ ਵਸਾਇਆ ॥ ਪੂਰੈ ਗੁਰਿ ਹਦੂਰਿ ਦਿਖਾਇਆ ॥
ਕਾਮਣਿ ਪਿਰੁ ਰਾਖਿਆ ਕੰਠਿ ਲਾਇ ਸਬਦੇ ਪਿਰੁ ਰਾਵੈ ਸੇਜ ਸੁਹਾਵਣਿਆ ॥੭॥
ਆਪੇ ਦੇਵੈ ਸਦਿ ਬੁਲਾਏ ॥ ਆਪਣਾ ਨਾਉ ਮੰਨਿ ਵਸਾਏ ॥
ਨਾਨਕ ਨਾਮੁ ਮਿਲੈ ਵਡਿਆਈ ਅਨਦਿਨੁ ਸਦਾ ਗੁਣ ਗਾਵਣਿਆ ॥੮॥੨੮॥੨੯॥

ਮਾਝ ਮਹਲਾ ੩ ॥
ਊਤਮ ਜਨਮੁ ਸੁਥਾਨਿ ਹੈ ਵਾਸਾ ॥ ਸਤਿਗੁਰੁ ਸੇਵਹਿ ਘਰ ਮਾਹਿ ਉਦਾਸਾ ॥
ਹਰਿ ਰੰਗਿ ਰਹਹਿ ਸਦਾ ਰੰਗਿ ਰਾਤੇ ਹਰਿ ਰਸਿ ਮਨੁ ਤ੍ਰਿਪਤਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਪੜਿ ਬੁਝਿ ਮੰਨਿ ਵਸਾਵਣਿਆ ॥

Sri Satguru Jagjit Singh Ji eLibrary NamdhariElibrary@gmail.com

ਮਾਝ ਮਹਲਾ ੩

ਪਰਮਾਤਮਾ ਆਪ ਹੀ (ਜੀਵ ਨੂੰ ਗੁਰੂ ਦੁਆਰਾ ਨਾਲ ਮਿਲਾਉਂਦਾ ਹੈ ਅਤੇ) ਸੇਵਾ ਕਰਾਉਂਦਾ ਹੈ। ਗੁਰੂ ਦੇ ਸ਼ਬਦ ਰਾਹੀਂ ਦ੍ਵੈਤ-ਭਾਵ ਨਸ਼ਟ ਹੋ ਜਾਂਦਾ ਹੈ। ਨਿਰਮਲ ਪ੍ਰਭੂ ਸਦਾ ਗੁਣਾਂ ਦਾ ਦਾਤਾ ਹੈ ਅਤੇ ਹਰਿ ਆਪ ਹੀ (ਜੀਵਾਂ ਨੂੰ) ਗੁਣਾਂ ਵਿਚ ਸਮਾਉਣ ਵਾਲਾ ਹੈ।੧। ਮੈਂ (ਉਨ੍ਹਾਂ ਤੋਂ) ਬਲਿਹਾਰੇ ਜਾਂਦਾ ਹਾਂ, ਕੁਰਬਾਨ ਜਾਂਦਾ ਹਾਂ (ਜੋ) ਸਤਿਸਰੂਪ ਪਰਮਾਤਮਾ ਨੂੰ ਹਿਰਦੇ ਵਿਚ ਵਸਾਉਣ ਵਾਲੇ ਹਨ। (ਪਰਮਾਤਮਾ ਦਾ) ਸੱਚਾ ਨਾਮ ਸਦਾ ਨਿਰਮਲ ਹੈ, (ਉਸ ਨੂੰ) ਗੁਰੂ ਦੇ ਸ਼ਬਦ ਰਾਹੀਂ ਮਨ ਵਿਚ ਵਸਾਇਆ ਜਾਂਦਾ ਹੈ।੧। ਰਹਾਉ।

(ਪਰਮਾਤਮਾ) ਆਪ ਗੁਰੂ ਹੈ, ਆਪ ਦਾਤਾ ਹੈ ਅਤੇ ਆਪ ਹੀ ਕਰਮਾਂ ਅਨੁਸਾਰ (ਜੀਵਨ ਦਾ) ਵਿਧਾਨ ਕਰਨ ਵਾਲਾ ਹੈ। ਸੇਵਕ (ਪ੍ਰਭੂ ਦੀ) ਸੇਵਾ ਕਰਦੇ ਹਨ ਅਤੇ ਗੁਰੂ ਦੀ ਸਿਖਿਆ ਅਨੁਸਾਰ ਹਰਿ ਨੂੰ ਪਛਾਣ ਲੈਂਦੇ ਹਨ। (ਅਜਿਹੇ) ਸੇਵਕ ਅੰਮ੍ਰਿਤ ਰੂਪ ਨਾਮ (ਦੇ ਸੇਵਨ ਨਾਲ) ਸਦਾ ਸ਼ੋਭਦੇ ਹਨ ਅਤੇ ਗੁਰੂ ਦੀ ਮਤਿ ਨਾਲ ਹਰਿ-ਰਸ ਨੂੰ ਪ੍ਰਾਪਤ ਕਰਨ ਵਾਲੇ (ਬਣ ਜਾਂਦੇ ਹਨ)।੨। ਸ਼ਰੀਰ ਰੂਪ ਇਸ ਗੁਫਾ ਵਿਚ ਇਕ ਸਥਾਨ (ਹਿਰਦਾ) ਸ਼ੁਭਾਇਮਾਨ ਹੈ, (ਜਿਸ ਵਿਚੋਂ) ਪੂਰੇ ਗੁਰੂ ਨੇ ਹਉਮੈ ਦਾ ਭਰਮ ਖ਼ਤਮ ਕਰ ਦਿੱਤਾ ਹੈ। (ਉਹ ਲੋਕ ਪਰਮਾਤਮਾ ਦੇ ਪ੍ਰੇਮ-ਰੰਗ ਵਿਚ) ਰੰਗੇ ਹੋਏ ਸਦਾ (*ਅਨਦਿਨੁ*) ਨਾਮ ਦੀ ਸਰਾਹਨਾ ਕਰਦੇ ਹਨ ਅਤੇ ਗੁਰੂ ਦੀ ਕ੍ਰਿਪਾ ਨਾਲ (ਉਸ ਨੂੰ) ਪ੍ਰਾਪਤ ਕਰਨ ਵਾਲੇ ਬਣਦੇ ਹਨ।੩।

(ਜੇ ਕੋਈ ਸਾਧਕ) ਗੁਰੂ ਦੇ ਸ਼ਬਦ ਰਾਹੀਂ ਇਸ (ਸ਼ਰੀਰ ਰੂਪ) ਗੁਫਾ ਬਾਰੇ ਵਿਚਾਰ ਕਰੇ (ਤਾਂ) ਮਾਇਆਵੀ ਕਾਲਖ ਤੋਂ ਮੁਕਤ ਪ੍ਰਭੂ ਦਾ ਨਾਮ ਹਿਰਦੇ ਵਿਚ ਆ ਵਸਦਾ ਹੈ। (ਉਹ) ਹਰਿ-ਗੁਣਾਂ ਦਾ ਗਾਇਨ ਕਰਦਾ ਹੈ, (ਗੁਰੂ ਦੇ) ਸ਼ਬਦ ਰਾਹੀਂ (ਪ੍ਰਭੂ ਦੇ ਦੁਆਰ ਉਤੇ) ਸ਼ੋਭਾ ਪਾਉਂਦਾ ਹੈ ਅਤੇ ਪ੍ਰੀਤਮ ਪ੍ਰਭੂ ਨੂੰ ਮਿਲ ਕੇ ਸੁਖ ਪ੍ਰਾਪਤ ਕਰਨ ਵਾਲਾ (ਬਣਦਾ ਹੈ)।੪। ਦ੍ਵੈਤ-ਭਾਵ ਵਿਚ ਲਗੇ (ਵਿਅਕਤੀ ਤੋਂ) ਮਸੂਲੀਆ ਜਮਰਾਜ ਕਰ ਵਸੂਲ ਕਰਦਾ ਹੈ ਅਤੇ ਨਾਮ ਨੂੰ ਭੁਲਾਉਣ ਵਾਲਿਆਂ ਨੂੰ ਸਜ਼ਾ ਦਿੰਦਾ ਹੈ। (ਉਹ) ਘੜੀ ਅਤੇ ਮਹੂਰਤ (ਸਮੇਂ ਦੀ ਛੋਟੀ ਇਕਾਈ) ਤਕ ਦਾ ਹਿਸਾਬ ਲੈਂਦਾ ਹੈ ਅਤੇ ਰੱਤੀ ਤੇ ਮਾਸੇ ਦੇ ਤੋਲ ਦਾ ਵੀ (ਲੇਖਾ) ਕਢਵਾਉਣ ਵਾਲਾ ਹੈ।੫।

(ਜੋ ਜੀਵ ਰੂਪ ਇਸਤਰੀ) ਪੇਕੇ ਘਰ (ਭਾਵ ਇਸ ਸੰਸਾਰ ਵਿਚ) ਪਰਮਾਤਮਾ ਨੂੰ ਯਾਦ ਨਹੀਂ ਕਰਦੀ, (ਉਹ) ਦ੍ਵੈਤ ਭਾਵ ਵਿਚ ਲੁਟੀ ਹੋਈ ਢਾਹਾਂ ਮਾਰ ਕੇ ਰੋਂਦੀ ਹੈ। (ਉਹ) ਬਹੁਤ ਮਾੜੇ ਘਰ ਵਾਲੀ (*ਕੁਆਲਿਓ*), ਬਦਸ਼ਕਲ, ਕੁਲੱਛਣੀ ਸੁਪਨੇ ਵਿਚ ਵੀ ਪ੍ਰੀਤਮ ਨੂੰ ਪ੍ਰਾਪਤ ਕਰਨ ਵਾਲੀ ਨਹੀਂ (ਬਣ ਸਕਦੀ)।੬। (ਜਿਸ ਜੀਵ ਰੂਪ ਇਸਤਰੀ ਨੇ) ਪੇਕੇ ਘਰ (ਭਾਵ ਇਸ ਸੰਸਾਰ ਵਿਚ) ਪ੍ਰੀਤਮ ਨੂੰ ਮਨ ਵਿਚ ਵਸਾਇਆ ਹੈ, (ਉਸ ਨੂੰ) ਪੂਰੇ ਗੁਰੂ ਨੇ (ਪ੍ਰਭੂ) ਹਾਜ਼ਰ ਨਾਜ਼ਰ ਵਿਖਾ ਦਿੱਤਾ ਹੈ। (ਉਹ) ਇਸਤਰੀ (ਆਪਣੇ) ਪਤੀ ਨੂੰ ਗਲ ਨਾਲ ਲਗਾ ਕੇ ਰਖਦੀ ਹੈ ਅਤੇ ਸ਼ਬਦ ਰਾਹੀਂ ਪ੍ਰੀਤਮ ਦਾ ਸੰਯੋਗ ਸੁਖ ਮਾਣਦੀ ਹੋਈ ਸੁਹਾਵਣੀ ਸੇਜ ਵਾਲੀ (ਬਣਦੀ ਹੈ)।੭। (ਪ੍ਰਭੂ) ਆਪ ਹੀ ਬੁਲਾ ਕੇ (ਨਾਮ ਦੀ ਦਾਤ) ਦਿੰਦਾ ਹੈ ਅਤੇ ਆਪਣਾ ਨਾਮ (ਜੀਵ ਦੇ) ਮਨ ਵਿਚ ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੁਆਰਾ (ਉਸ ਜੀਵ ਨੂੰ) ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ ਅਤੇ (ਉਹ) ਹਰ ਰੋਜ਼ (*ਅਨਦਿਨੁ*) ਹਮੇਸ਼ਾ (ਪਰਮਾਤਮਾ ਦੇ) ਗੁਣ ਗਾਇਨ ਕਰਨ ਵਾਲਾ (ਬਣਿਆ ਰਹਿੰਦਾ ਹੈ)।੮।੨੮।੨੯।

ਮਾਝ ਮਹਲਾ ੩

(ਉਨ੍ਹਾਂ ਸਾਧਕਾਂ ਦਾ) ਜਨਮ ਉਤਮ ਹੈ (ਜਿਨ੍ਹਾਂ ਦਾ) ਸ੍ਰੇਸ਼ਠ ਸਥਾਨ (ਭਾਵ-ਸਾਧਸੰਗਤ) ਵਿਚ ਵਾਸਾ ਹੁੰਦਾ ਹੈ। (ਉਹ) ਸਤਿਗੁਰੂ ਦੀ ਸੇਵਾ ਕਰਦੇ ਹੋਏ ਘਰ ਵਿਚ (ਭਾਵ-ਗ੍ਰਿਹਸਥ ਜੀਵਨ ਵਿਚ) ਵੀ ਨਿਰਲੇਪ ਰਹਿੰਦੇ ਹਨ। ਹਰਿ ਦੇ ਪ੍ਰੇਮ-ਰੰਗ ਵਿਚ ਮਗਨ ਰਹਿੰਦੇ ਹਨ, ਸਦਾ (ਉਸ ਦੇ) ਰੰਗ ਵਿਚ ਰੰਗੇ ਰਹਿੰਦੇ ਹਨ ਅਤੇ ਹਰਿ ਦੇ ਨਾਮ-ਰਸ (ਨੂੰ ਪਾਨ ਕਰਕੇ) ਮਨ ਨੂੰ ਤ੍ਰਿਪਤ ਕਰਨ ਵਾਲੇ (ਹੁੰਦੇ ਹਨ)।੧। ਮੈਂ (ਉਨ੍ਹਾਂ ਤੋਂ) ਵਾਰਨੇ ਹਾਂ, ਕੁਰਬਾਨ ਹਾਂ (ਜੋ ਨਾਮ ਨੂੰ) ਪੜ੍ਹ ਅਤੇ ਸਮਝ ਕੇ ਮਨ ਵਿਚ

ਗੁਰਮੁਖਿ ਪੜਹਿ ਹਰਿ ਨਾਮੁ ਸਲਾਹਹਿ ਦਰਿ ਸਚੈ ਸੋਭਾ ਪਾਵਣਿਆ ॥੧॥ ਰਹਾਉ ॥

ਅਲਖ ਅਭੇਉ ਹਰਿ ਰਹਿਆ ਸਮਾਏ ॥ ਉਪਾਇ ਨ ਕਿਤੀ ਪਾਇਆ ਜਾਏ ॥
ਕਿਰਪਾ ਕਰੇ ਤਾ ਸਤਿਗੁਰੁ ਭੇਟੈ ਨਦਰੀ ਮੇਲਿ ਮਿਲਾਵਣਿਆ ॥੨॥
ਦੂਜੈ ਭਾਇ ਪੜੈ ਨਹੀ ਬੂਝੈ ॥ ਤ੍ਰਿਬਿਧਿ ਮਾਇਆ ਕਾਰਣਿ ਲੂਝੈ ॥
ਤ੍ਰਿਬਿਧਿ ਬੰਧਨ ਤੂਟਹਿ ਗੁਰ ਸਬਦੀ ਗੁਰ ਸਬਦੀ ਮੁਕਤਿ ਕਰਾਵਣਿਆ ॥੩॥

ਇਹੁ ਮਨੁ ਚੰਚਲੁ ਵਸਿ ਨ ਆਵੈ ॥ ਦੁਬਿਧਾ ਲਾਗੈ ਦਹ ਦਿਸਿ ਧਾਵੈ ॥
ਬਿਖੁ ਕਾ ਕੀੜਾ ਬਿਖੁ ਮਹਿ ਰਾਤਾ ਬਿਖੁ ਹੀ ਮਾਹਿ ਪਚਾਵਣਿਆ ॥੪॥
ਹਉ ਹਉ ਕਰੇ ਤੈ ਆਪੁ ਜਣਾਏ ॥ ਬਹੁ ਕਰਮ ਕਰੈ ਕਿਛੁ ਥਾਇ ਨ ਪਾਏ ॥
ਤੁਝ ਤੇ ਬਾਹਰਿ ਕਿਛੂ ਨ ਹੋਵੈ ਬਖਸੇ ਸਬਦਿ ਸੁਹਾਵਣਿਆ ॥੫॥
ਉਪਜੈ ਪਚੈ ਹਰਿ ਬੂਝੈ ਨਾਹੀ ॥ ਅਨਦਿਨੁ ਦੂਜੈ ਭਾਇ ਫਿਰਾਹੀ ॥
ਮਨਮੁਖ ਜਨਮੁ ਗਇਆ ਹੈ ਬਿਰਥਾ ਅੰਤਿ ਗਇਆ ਪਛੁਤਾਵਣਿਆ ॥੬॥

ਪਿਰੁ ਪਰਦੇਸਿ ਸਿਗਾਰੁ ਬਣਾਏ ॥ ਮਨਮੁਖ ਅੰਧੁ ਐਸੇ ਕਰਮ ਕਮਾਏ ॥
ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥੭॥
ਹਰਿ ਕਾ ਨਾਮੁ ਕਿਨੈ ਵਿਰਲੈ ਜਾਤਾ ॥ ਪੂਰੇ ਗੁਰ ਕੈ ਸਬਦਿ ਪਛਾਤਾ ॥
ਅਨਦਿਨੁ ਭਗਤਿ ਕਰੇ ਦਿਨੁ ਰਾਤੀ ਸਹਜੇ ਹੀ ਸੁਖੁ ਪਾਵਣਿਆ ॥੮॥
ਸਭ ਮਹਿ ਵਰਤੈ ਏਕੋ ਸੋਈ ॥ ਗੁਰਮੁਖਿ ਵਿਰਲਾ ਬੂਝੈ ਕੋਈ ॥
ਨਾਨਕ ਨਾਮਿ ਰਤੇ ਜਨ ਸੋਹਹਿ ਕਰਿ ਕਿਰਪਾ ਆਪਿ ਮਿਲਾਵਣਿਆ ॥੯॥੨੯॥੩੦॥

ਮਾਝ ਮਹਲਾ ੩ ॥
ਮਨਮੁਖ ਪੜਹਿ ਪੰਡਿਤ ਕਹਾਵਹਿ ॥ ਦੂਜੈ ਭਾਇ ਮਹਾ ਦੁਖੁ ਪਾਵਹਿ ॥
ਬਿਖਿਆ ਮਾਤੇ ਕਿਛੁ ਸੂਝੈ ਨਾਹੀ ਫਿਰਿ ਫਿਰਿ ਜੂਨੀ ਆਵਣਿਆ ॥੧॥
ਹਉ ਵਾਰੀ ਜੀਉ ਵਾਰੀ ਹਉਮੈ ਮਾਰਿ ਮਿਲਾਵਣਿਆ ॥
ਗੁਰ ਸੇਵਾ ਤੇ ਹਰਿ ਮਨਿ ਵਸਿਆ ਹਰਿ ਰਸੁ ਸਹਜਿ ਪੀਆਵਣਿਆ ॥੧॥ ਰਹਾਉ ॥

ਵੇਦੁ ਪੜਹਿ ਹਰਿ ਰਸੁ ਨਹੀ ਆਇਆ ॥ ਵਾਦੁ ਵਖਾਣਹਿ ਮੋਹੇ ਮਾਇਆ ॥

ਵਸਾਉਣ ਵਾਲੇ ਹੁੰਦੇ ਹਨ। ਗੁਰਮੁਖ ਸਾਧਕ ਹਰਿ-ਨਾਮ ਨੂੰ ਪੜ੍ਹਦੇ ਅਤੇ (ਉਸ ਦੀ) ਸਰਾਹਨਾ ਕਰਦੇ ਹਨ। (ਉਹ) ਸੱਚੀ ਦਰਗਾਹ ਵਿਚ ਸ਼ੋਭਾ ਪਾਣ ਦੇ (ਅਧਿਕਾਰੀ ਹੁੰਦੇ ਹਨ)।੧ ।ਰਹਾਉ।

ਅਦ੍ਰਿਸ਼ (*ਅਲੱਖ*) ਅਤੇ ਅਭੇਦ (*ਅਭੇਉ*) ਪਰਮਾਤਮਾ (ਸਭ ਵਿਚ) ਸਮਾਇਆ ਹੋਇਆ ਹੈ। (ਉਹ) ਕਿਸੇ ਉਪਾ ਦੁਆਰਾ ਪ੍ਰਾਪਤ ਨਹੀਂ ਕੀਤਾ ਜਾ ਸਕਦਾ। (ਜੇ ਉਹ) ਕ੍ਰਿਪਾ ਕਰੇ ਤਾਂ ਸਤਿਗੁਰੂ ਨਾਲ ਮਿਲਾਉਂਦਾ ਹੈ ਅਤੇ ਮਿਹਰ ਦੀ ਦ੍ਰਿਸ਼ਟੀ ਨਾਲ (ਪਹਿਲਾਂ ਗੁਰੂ ਨਾਲ) ਮਿਲਾ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ।੨। ਦ੍ਵੈਤ-ਭਾਵ ਵਿਚ ਪੈਣ ਵਾਲਾ (ਹਰਿ-ਨਾਮ ਨੂੰ) ਸਮਝ ਨਹੀਂ ਸਕਦਾ। ਤ੍ਰਿਗੁਣੀ ਮਾਇਆ ਕਰਕੇ (ਉਹ) ਝਗੜਦਾ ਰਹਿੰਦਾ ਹੈ। ਤ੍ਰਿਗੁਣੀ ਮਾਇਆ ਦੇ ਬੰਧਨ ਗੁਰੂ ਦੇ ਸ਼ਬਦ ਰਾਹੀਂ ਟੁਟਦੇ ਹਨ ਅਤੇ ਗੁਰੂ ਸ਼ਬਦ ਹੀ (ਜੀਵ ਨੂੰ) ਮੁਕਤ ਕਰਾਉਣ ਵਾਲਾ (ਹੁੰਦਾ ਹੈ)।੩।

ਇਹ ਮਨ ਚੰਚਲ ਹੈ ਅਤੇ (ਥੋੜਾ ਕੀਤੇ) ਵਸ ਵਿਚ ਨਹੀਂ ਆਉਂਦਾ। ਦੁਬਿਧਾ ਵਿਚ ਫਸਿਆ ਹੋਇਆ ਹੋਣ ਕਾਰਣ ਦਸ ਦਿਸ਼ਾਵਾਂ ਵਿਚ ਦੌੜਦਾ ਰਹਿੰਦਾ ਹੈ। ਵਿਸ਼ ਰੂਪ ਮਾਇਆ ਦਾ ਕੀੜਾ ਮਾਇਆ ਵਿਚ ਹੀ ਲੀਨ ਰਹਿੰਦਾ ਹੈ ਅਤੇ ਮਾਇਆ ਵਿਚ ਹੀ (ਜੀਵਨ ਨੂੰ) ਖ਼ੁਆਰ ਕਰਦਾ ਹੈ।੪। (ਮਾਇਆ ਵਿਚ ਫਸਿਆ ਮਨੁੱਖ) ਹਉਮੈ ਦਾ ਪ੍ਰਗਟਾਵਾ ਕਰਦਾ ਹੋਇਆ ਆਪਣੇ ਆਪ ਦਾ ਪ੍ਰਦਰਸ਼ਨ ਕਰਦਾ ਹੈ। (ਉਹ) ਅਨੇਕ ਪ੍ਰਕਾਰ ਦੇ (ਧਾਰਮਿਕ) ਕਰਮ ਕਰਦਾ ਹੈ (ਪਰ ਦ੍ਵੈਤ-ਭਾਵ ਕਾਰਣ ਉਸ ਦਾ) ਕੁਝ ਵੀ ਪ੍ਰਵਾਨ ਨਹੀਂ ਚੜ੍ਹਦਾ। (ਹੇ ਪ੍ਰਭੂ !) ਤੇਰੇ ਤੋਂ ਬਿਨਾ ਕੁਝ ਵੀ ਹੋਣਾ ਸੰਭਵ ਨਹੀਂ ਹੈ। (ਜਿਸ ਉਤੇ ਤੂੰ) ਬਖ਼ਸ਼ਿਸ਼ ਕਰਦਾ ਹੈਂ (ਉਹ) ਸ਼ਬਦ ਰਾਹੀਂ (ਜੀਵਨ ਨੂੰ) ਸੋਹਣਾ ਬਣਾ ਲੈਂਦਾ ਹੈ।੫। (ਮਨੁੱਖ) ਜੰਮਦਾ ਅਤੇ ਮਰਦਾ ਹੈ, (ਪਰ) ਪਰਮਾਤਮਾ ਨੂੰ ਸਮਝਦਾ ਨਹੀਂ ਹੈ ਅਤੇ ਹਰ ਰੋਜ਼ (*ਅਨਦਿਨੁ*) ਦ੍ਵੈਤ-ਭਾਵ ਵਿਚ ਫਿਰਦਾ ਰਹਿੰਦਾ ਹੈ। (ਅਜਿਹੇ) ਮਨਮੁਖ ਦਾ ਜਨਮ ਵਿਅਰਥ ਚਲਾ ਜਾਂਦਾ ਹੈ ਅਤੇ ਅੰਤ ਕਾਲ ਨੂੰ ਪਛਤਾਉਂਦਾ ਹੋਇਆ ਜਾਂਦਾ ਹੈ।੬।

(ਜਿਵੇਂ) ਪਰਦੇਸ ਗਏ ਪ੍ਰੀਤਮ ਪਿਛੋਂ (ਜੋ ਇਸਤਰੀ ਵਿਅਰਥ ਵਿਚ) ਸ਼ਿੰਗਾਰ ਕਰਦੀ ਹੈ, (ਉਸੇ ਤਰ੍ਹਾਂ) ਮਨਮੁਖ ਅਗਿਆਨੀ ਨਿਸ਼ਫਲ ਕਰਮ ਕਰਦਾ ਹੈ। (ਅਜਿਹੇ ਵਿਅਕਤੀ ਨੂੰ) ਨ ਇਸ ਲੋਕ (*ਹਲਤਿ*) ਵਿਚ ਸ਼ੋਭਾ ਮਿਲਦੀ ਹੈ ਅਤੇ ਨ ਹੀ ਪਰਲੋਕ (*ਪਲਤਿ*) ਵਿਚ ਆਦਰ ਮਿਲਦਾ ਹੈ। (ਉਹ) ਵਿਅਰਥ ਵਿਚ ਜਨਮ ਗਵਾਉਣ ਵਾਲਾ (ਹੁੰਦਾ ਹੈ)।੭। ਹਰਿ ਦਾ ਨਾਮ ਕਿਸੇ ਵਿਰਲੇ (ਸਾਧਕ) ਨੇ ਜਾਣਿਆ ਹੈ ਅਤੇ ਪੂਰੇ ਗੁਰੂ ਦੁਆਰਾ ਸ਼ਬਦ ਨੂੰ ਪਛਾਣਿਆ ਹੈ। (ਉਹ) ਹਰ ਰੋਜ਼, ਦਿਨ-ਰਾਤ ਭਗਤੀ ਕਰਦਾ ਹੈ (ਅਤੇ ਉਹ) ਸਹਿਜ ਸੁਭਾ ਆਤਮਿਕ ਸੁਖ ਪ੍ਰਾਪਤ ਕਰਨ ਵਾਲਾ (ਹੋ ਜਾਂਦਾ ਹੈ)।੮। ਸਾਰਿਆਂ ਪ੍ਰਾਣੀਆਂ ਵਿਚ (ਉਹ) ਇਕੋ (ਪਰਮਾਤਮਾ) ਹੀ ਵਿਆਪਤ ਹੈ। ਕੋਈ ਵਿਰਲਾ ਗੁਰਮੁਖ ਸਾਧਕ ਹੀ (ਇਸ ਤੱਤ੍ਵ ਨੂੰ) ਸਮਝ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੇ ਹੋਏ ਸਾਧਕ (ਲੋਕ-ਪਰਲੋਕ ਵਿਚ) ਸ਼ੋਭਾ ਪਾਉਂਦੇ ਹਨ (ਅਤੇ ਪਰਮਾਤਮਾ) ਆਪ ਕ੍ਰਿਪਾ ਕਰਕੇ (ਉਨ੍ਹਾਂ ਨੂੰ ਆਪਣੇ ਨਾਲ) ਮਿਲਾਉਣ ਵਾਲਾ ਹੈ।੯।੨੯।੩੦।

**ਮਾਝ ਮਹਲਾ ੩**

ਮਨਮੁਖ ਵਿਅਕਤੀ (ਧਰਮ ਗ੍ਰੰਥਾਂ ਦਾ) ਅਧਿਐਨ ਕਰਦੇ ਹਨ ਅਤੇ ਪੰਡਿਤ ਅਖਵਾਉਂਦੇ ਹਨ, ਪਰੰਤੂ ਦ੍ਵੈਤ-ਭਾਵ ਕਾਰਣ ਬਹੁਤ ਦੁਖ ਪਾਉਂਦੇ ਹਨ। ਮਾਇਆ ਰੂਪ ਵਿਸ਼ ਵਿਚ ਮਗਨ ਰਹਿਣ ਕਾਰਣ (ਉਨ੍ਹਾਂ ਨੂੰ) ਕੁਝ ਵੀ ਸੁਝਦਾ ਨਹੀਂ। (ਇਸ ਲਈ) ਫਿਰ ਫਿਰ ਜੂਨਾਂ ਵਿਚ ਆਉਂਦੇ ਰਹਿੰਦੇ ਹਨ।੧। ਮੈਂ (ਉਨ੍ਹਾਂ ਤੋਂ) ਕੁਰਬਾਨ ਜਾਂਦਾ ਹਾਂ, ਵਾਰਨੇ ਜਾਂਦਾ ਹਾਂ (ਜੋ) ਹਉਮੈ ਨੂੰ ਮਾਰ ਕੇ (ਮਨ ਨੂੰ ਪ੍ਰਭੂ ਵਿਚ) ਮਿਲਾਵਣ ਵਾਲੇ ਹੁੰਦੇ ਹਨ। ਗੁਰੂ ਦੀ ਸੇਵਾ ਕਾਰਣ ਪ੍ਰਭੂ ਮਨ ਵਿਚ ਵਸ ਜਾਂਦਾ ਹੈ, (ਜਿਸ ਕਰਕੇ) ਸਹਿਜ ਸੁਭਾ ਹਰਿ-ਰਸ ਪੀਣ ਵਾਲੇ (ਬਣ ਜਾਈਦਾ ਹੈ)।੧ ।ਰਹਾਉ।

(ਮਨਮੁਖ ਵਿਅਕਤੀ) ਵੇਦਾਂ ਦਾ ਪਾਠ ਕਰਦੇ ਹਨ, (ਪਰ ਉਨ੍ਹਾਂ ਨੂੰ ਪੜ੍ਹਨ ਨਾਲ) ਹਰਿ-ਰਸ ਪ੍ਰਾਪਤ ਨਹੀਂ ਹੁੰਦਾ। (ਉਹ) ਮਾਇਆ ਤੋਂ ਪ੍ਰਭਾਵਿਤ ਹੋਏ ਧਰਮ ਚਰਚਾ ਜਾਂ ਬਹਿਸ ਕਰਦੇ ਹਨ।

Sri Satguru Jagjit Singh Ji eLibrary NamdhariElibrary@gmail.com

ਅਗਿਆਨਮਤੀ ਸਦਾ ਅੰਧਿਆਰਾ ਗੁਰਮੁਖਿ ਬੂਝਿ ਹਰਿ ਗਾਵਣਿਆ ॥੨॥
ਅਕਥੋ ਕਥੀਐ ਸਬਦਿ ਸੁਹਾਵੈ ॥ ਗੁਰਮਤੀ ਮਨਿ ਸਚੋ ਭਾਵੈ ॥
ਸਚੋ ਸਚੁ ਰਵਹਿ ਦਿਨੁ ਰਾਤੀ ਇਹੁ ਮਨੁ ਸਚਿ ਰੰਗਾਵਣਿਆ ॥੩॥

ਜੋ ਸਚਿ ਰਤੇ ਤਿਨ ਸਚੋ ਭਾਵੈ ॥ ਆਪੇ ਦੇਇ ਨ ਪਛੋਤਾਵੈ ॥
ਗੁਰ ਕੈ ਸਬਦਿ ਸਦਾ ਸਚੁ ਜਾਤਾ ਮਿਲਿ ਸਚੇ ਸੁਖੁ ਪਾਵਣਿਆ ॥੪॥
ਕੂੜੁ ਕੁਸਤੁ ਤਿਨਾ ਮੈਲੁ ਨ ਲਾਗੈ ॥ ਗੁਰ ਪਰਸਾਦੀ ਅਨਦਿਨੁ ਜਾਗੈ ॥
ਨਿਰਮਲ ਨਾਮੁ ਵਸੈ ਘਟ ਭੀਤਰਿ ਜੋਤੀ ਜੋਤਿ ਮਿਲਾਵਣਿਆ ॥੫॥

ਤ੍ਰੈ ਗੁਣ ਪੜਹਿ ਹਰਿ ਤਤੁ ਨ ਜਾਣਹਿ ॥ ਮੂਲਹੁ ਭੁਲੇ ਗੁਰ ਸਬਦੁ ਨ ਪਛਾਣਹਿ ॥
ਮੋਹ ਬਿਆਪੇ ਕਿਛੁ ਸੂਝੈ ਨਾਹੀ ਗੁਰ ਸਬਦੀ ਹਰਿ ਪਾਵਣਿਆ ॥੬॥
ਵੇਦੁ ਪੁਕਾਰੈ ਤ੍ਰਿਬਿਧਿ ਮਾਇਆ ॥ ਮਨਮੁਖ ਨ ਬੂਝਹਿ ਦੂਜੈ ਭਾਇਆ ॥
ਤ੍ਰੈ ਗੁਣ ਪੜਹਿ ਹਰਿ ਏਕੁ ਨ ਜਾਣਹਿ ਬਿਨੁ ਬੂਝੇ ਦੁਖੁ ਪਾਵਣਿਆ ॥੭॥
ਜਾ ਤਿਸੁ ਭਾਵੈ ਤਾ ਆਪਿ ਮਿਲਾਏ ॥ ਗੁਰ ਸਬਦੀ ਸਹਸਾ ਦੂਖੁ ਚੁਕਾਏ ॥
ਨਾਨਕ ਨਾਵੈ ਕੀ ਸਚੀ ਵਡਿਆਈ ਨਾਮੋ ਮੰਨਿ ਸੁਖੁ ਪਾਵਣਿਆ ॥੮॥੩੦॥੩੧॥

ਮਾਝ ਮਹਲਾ ੩ ॥
ਨਿਰਗੁਣੁ ਸਰਗੁਣੁ ਆਪੇ ਸੋਈ ॥ ਤਤੁ ਪਛਾਣੈ ਸੋ ਪੰਡਿਤੁ ਹੋਈ ॥
ਆਪਿ ਤਰੈ ਸਗਲੇ ਕੁਲ ਤਾਰੈ ਹਰਿ ਨਾਮੁ ਮੰਨਿ ਵਸਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਹਰਿ ਰਸੁ ਚਖਿ ਸਾਦੁ ਪਾਵਣਿਆ ॥
ਹਰਿ ਰਸੁ ਚਾਖਹਿ ਸੇ ਜਨ ਨਿਰਮਲ ਨਿਰਮਲ ਨਾਮੁ ਧਿਆਵਣਿਆ ॥੧॥ ਰਹਾਉ ॥

ਸੋ ਨਿਹਕਰਮੀ ਜੋ ਸਬਦੁ ਬੀਚਾਰੇ ॥ ਅੰਤਰਿ ਤਤੁ ਗਿਆਨਿ ਹਉਮੈ ਮਾਰੇ ॥
ਨਾਮੁ ਪਦਾਰਥੁ ਨਉ ਨਿਧਿ ਪਾਏ ਤ੍ਰੈ ਗੁਣ ਮੇਟਿ ਸਮਾਵਣਿਆ ॥੨॥
ਹਉਮੈ ਕਰੈ ਨਿਹਕਰਮੀ ਨ ਹੋਵੈ ॥ ਗੁਰ ਪਰਸਾਦੀ ਹਉਮੈ ਖੋਵੈ ॥

Sri Satguru Jagjit Singh Ji eLibrary NamdhariElibrary@gmail.com

ਅਗਿਆਨ ਵਾਲੀ ਮਤਿ ਕਾਰਣ (ਉਨ੍ਹਾਂ ਦੇ ਮਨ ਵਿਚ) ਸਦਾ ਹਨੇਰਾ (ਪਸਰਿਆ ਰਹਿੰਦਾ ਹੈ)। (ਪਰ) ਗੁਰਮੁਖ (ਵਾਸਤਵਿਕਤਾ ਨੂੰ) ਸਮਝ ਕੇ ਹਰਿ (ਦੇ ਗੁਣਾਂ ਦਾ) ਗਾਇਨ ਕਰਨ ਵਾਲੇ (ਹੁੰਦੇ ਹਨ)।੨। (ਜੇ) ਅਕਥਨੀ (ਪਰਮਾਤਮਾ) ਦਾ ਕਥਨ ਕਰਦੇ ਰਹੀਏ, (ਤਾਂ) ਸ਼ਬਦ ਦੁਆਰਾ ਸੋਹਣੇ ਜੀਵਨ ਵਾਲਾ (ਬਣ ਜਾਈਦਾ ਹੈ)। ਗੁਰੂ ਦੀ ਮਤਿ ਨਾਲ ਮਨ ਵਿਚ ਸਤਿਸਰੂਪ ਪਰਮਾਤਮਾ ਚੰਗਾ ਲਗਣ ਲਗ ਜਾਂਦਾ ਹੈ। (ਜੋ ਸਾਧਕ) ਦਿਨ ਰਾਤ ਸੱਚੇ ਪ੍ਰਭੂ ਵਿਚ ਲੀਨ ਹਨ, (ਉਨ੍ਹਾਂ ਦਾ) ਇਹ ਮਨ ਸੱਚ ਵਿਚ ਰੰਗੀਣ ਵਾਲਾ (ਹੋ ਜਾਂਦਾ ਹੈ)।੩।

ਜੋ ਸਤਿਸਰੂਪ ਪ੍ਰਭੂ ਵਿਚ ਮਗਨ ਹਨ, ਉਨ੍ਹਾਂ ਨੂੰ ਸੱਚਾ ਪਰਮਾਤਮਾ ਚੰਗਾ ਲਗਦਾ ਹੈ। (ਇਹ ਦਾਤ ਪ੍ਰਭੂ) ਆਪ ਹੀ ਦਿੰਦਾ ਹੈ ਅਤੇ ਦੇ ਕੇ (ਫਿਰ) ਪਛਤਾਉਂਦਾ ਨਹੀਂ ਹੈ। ਗੁਰੂ ਦੇ ਸ਼ਬਦ ਰਾਹੀਂ ਹਮੇਸ਼ਾ ਕਾਇਮ ਰਹਿਣ ਵਾਲੇ ਪ੍ਰਭੂ ਨੂੰ ਜਾਣਿਆਂ ਜਾ ਸਕੀਦਾ ਹੈ ਅਤੇ ਸਤਿਸਰੂਪ ਪਰਮਾਤਮਾ ਨੂੰ ਮਿਲ ਕੇ ਸੁਖ ਪਾਣ ਵਾਲਾ (ਹੋਈਦਾ ਹੈ)।੪। ਉਨ੍ਹਾਂ (ਧਰਮ ਸਾਧਕਾਂ) ਨੂੰ ਕੂੜ ਅਤੇ ਕੁਸਤਿ ਦੀ ਮੈਲ ਨਹੀਂ ਲਗਦੀ (ਕਿਉਂਕਿ ਉਹ) ਗੁਰੂ ਦੀ ਕ੍ਰਿਪਾ ਨਾਲ ਹਰ ਰੋਜ਼ (ਭਾਵ ਸਦਾ) ਆਤਮਿਕ ਤੌਰ 'ਤੇ ਜਾਗਦੇ ਰਹਿੰਦੇ ਹਨ। (ਉਨ੍ਹਾਂ ਦੇ) ਹਿਰਦੇ ਵਿਚ ਨਿਰਮਲ ਨਾਮ ਵਸਦਾ ਹੈ ਅਤੇ (ਉਹ ਆਪਣੀ) ਜੋਤਿ ਨੂੰ ਬ੍ਰਹਮ ਜੋਤਿ ਵਿਚ ਮਿਲਾਉਣ ਦੇ ਸਮਰਥ (ਹੋ ਜਾਂਦੇ ਹਨ)।੫।

(ਮਨਮੁਖ ਵਿਅਕਤੀ) ਤ੍ਰਿਗੁਣਾਤਮਕ ਪਠਨ-ਪਾਠਨ ਕਰਦੇ ਹਨ ਪਰ ਤੱਤ੍ਵ ਰੂਪ ਹਰਿ ਨੂੰ ਨਹੀਂ ਜਾਣਦੇ। (ਉਹ) ਮੁਢੋਂ ਹੀ ਭੁਲੇ ਹੋਏ ਹੁੰਦੇ ਹਨ, (ਇਸ ਲਈ) ਸ਼ਬਦ (ਦੀ ਵਾਸਤਵਿਕਤਾ) ਨੂੰ ਨਹੀਂ ਪਛਾਣਦੇ। (ਮਾਇਆਵੀ) ਮੋਹ ਤੋਂ ਪ੍ਰਭਾਵਿਤ ਹੋਇਆਂ ਨੂੰ ਕੁਝ ਸਮਝ ਨਹੀਂ ਆਉਂਦਾ। ਪਰਮਾਤਮਾ ਨੂੰ ਗੁਰੂ ਦੇ ਸ਼ਬਦ ਰਾਹੀਂ ਪ੍ਰਾਪਤ ਕਰਨ ਵਾਲਾ (ਬਣੀਂਦਾ ਹੈ)।੬। (ਪੰਡਿਤ ਲੋਕ) ਵੇਦਾਂ ਦਾ ਉੱਚਾ ਪਾਠ ਕਰਦੇ ਹਨ, (ਪਰ ਉਹ) ਤ੍ਰਿਗੁਣਾਤਮਕ ਮਾਇਆ (ਦੇ ਮੋਹ ਵਿਚ ਫਸੇ ਹੋਏ ਹਨ)। (ਉਹ) ਮਨਮੁਖ ਦ੍ਵੈਤ-ਭਾਵ ਕਾਰਣ (ਤੱਤ੍ਵ ਨੂੰ) ਸਮਝ ਨਹੀਂ ਸਕਦੇ। (ਉਹ) ਤ੍ਰਿਗੁਣਾਤਮਕ (ਰਚਨਾਵਾਂ ਦਾ) ਪਾਠ ਕਰਦੇ ਹਨ, (ਪਰ) ਇਕ ਪਰਮਾਤਮਾ ਨੂੰ ਨਹੀਂ ਜਾਣਦੇ। (ਫਲਸਰੂਪ ਵਾਸਤਵਿਕ ਤੱਤ੍ਵ ਨੂੰ) ਸਮਝੇ ਬਿਨਾ ਦੁਖ ਪਾਣ ਵਾਲੇ (ਬਣਦੇ ਹਨ)।੭। (ਅਸਲ ਵਿਚ) ਜਦੋਂ ਉਸ (ਪਰਮਾਤਮਾ) ਨੂੰ ਚੰਗਾ ਲਗਦਾ ਹੈ, ਤਾਂ ਆਪਣੇ ਨਾਲ ਖ਼ੁਦ ਮਿਲਾ ਲੈਂਦਾ ਹੈ। ਗੁਰੂ ਦੇ ਸ਼ਬਦ ਰਾਹੀਂ ਸੰਸ਼ਾ ਅਤੇ ਦੁਖ ਦੂਰ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੀ ਵਡਿਆਈ ਸੱਚੀ ਹੈ। ਨਾਮ ਨੂੰ ਮਨ ਵਿਚ ਵਸਾਉਣ ਨਾਲ ਸੁਖ ਪ੍ਰਾਪਤ ਕਰਨ ਵਾਲਾ (ਬਣ ਜਾਈਦਾ ਹੈ)।੮।੩੦।੩੧।

**ਮਾਝ ਮਹਲਾ ੩**

ਪਰਮਾਤਮਾ (ਆਪ ਹੀ) ਨਿਰਗੁਣ (ਗੁਣ ਅਤੀਤ) ਅਤੇ ਸਗੁਣ (ਗੁਣ ਯੁਕਤ) ਹੈ। (ਇਸ) ਤੱਤ੍ਵ ਨੂੰ ਪਛਾਣਨ ਵਾਲਾ ਹੀ ਪੰਡਿਤ (ਵਿਦਵਾਨ) ਹੋ ਸਕਦਾ ਹੈ। (ਅਜਿਹਾ ਸਾਧਕ ਭਵਸਾਗਰ ਤੋਂ) ਆਪ ਤਰ ਜਾਂਦਾ ਹੈ ਅਤੇ ਸਾਰੇ ਖ਼ਾਨਦਾਨ ਦਾ ਵੀ ਪਾਰ ਉਤਾਰਾ ਕਰਾ ਦਿੰਦਾ ਹੈ। (ਉਹ) ਹਰਿ ਨਾਮ ਨੂੰ ਮਨ ਵਿਚ ਵਸਾਉਣ ਵਾਲਾ (ਹੋ ਜਾਂਦਾ ਹੈ)।੧। ਮੈਂ (ਉਨ੍ਹਾਂ ਤੋਂ) ਵਾਰਨੇ ਜਾਂਦਾ ਹਾਂ, ਨਿਛਾਵਰ ਹੁੰਦਾ ਹਾਂ, (ਜੋ) ਹਰਿ-ਰਸ ਨੂੰ ਚਖ ਕੇ ਸੁਆਦ ਮਾਣਨ ਵਾਲੇ ਹਨ। (ਜੋ) ਹਰਿ-ਰਸ ਨੂੰ ਚਖਦੇ ਹਨ, ਉਹ ਸਾਧਕ ਨਿਰਮਲ ਹਨ ਅਤੇ ਨਿਰਮਲ ਨਾਮ ਦੀ ਆਰਾਧਨਾ ਕਰਨ ਵਾਲੇ (ਬਣ ਜਾਂਦੇ ਹਨ)।੧।ਰਹਾਉ।

ਉਹ 'ਨਿਹਕਰਮੀ' (ਅਰਥਾਤ ਕਰਮਾਂ ਦੇ ਬੰਧਨਾਂ ਤੋਂ ਉਪਰ) ਹੈ ਜੋ ਸ਼ਬਦ ਦਾ ਵਿਚਾਰ ਕਰਦਾ ਹੈ। ਹਿਰਦੇ ਵਿਚ ਗਿਆਨ ਤੱਤ੍ਵ ਨੂੰ ਧਾਰਣ ਕਰਕੇ ਹਉਮੈ ਨੂੰ ਮਾਰਦਾ ਹੈ। (ਉਹ) ਨਾਮ ਪਦਾਰਥ ਰੂਪ ਨੌਂ ਖ਼ਜ਼ਾਨੇ ਪ੍ਰਾਪਤ ਕਰ ਲੈਂਦਾ ਹੈ ਅਤੇ ਤ੍ਰਿਗੁਣਾਤਮਕ ਮਾਇਆ ਦੇ ਪ੍ਰਭਾਵ ਨੂੰ ਖ਼ਤਮ ਕਰਕੇ (ਪ੍ਰਭੂ ਵਿਚ) ਸਮਾਉਣ ਵਾਲਾ (ਬਣ ਜਾਂਦਾ ਹੈ)।੨। ਜੋ (ਸਾਧਕ) ਹਉਮੈ ਕਰਦਾ ਹੈ, (ਉਹ) 'ਨਿਹਕਰਮੀ' ਨਹੀਂ ਹੋ ਸਕਦਾ। ਗੁਰੂ ਦੀ ਕ੍ਰਿਪਾ ਨਾਲ ਹਉਮੈ ਨੂੰ ਖ਼ਤਮ ਕਰਨ ਵਾਲਾ ਹੀ ('ਨਿਹਕਰਮੀ' ਬਣ

Sri Satguru Jagjit Singh Ji eLibrary NamdhariElibrary@gmail.com

ਅੰਤਰਿ ਬਿਬੇਕੁ ਸਦਾ ਆਪੁ ਵੀਚਾਰੇ ਗੁਰ ਸਬਦੀ ਗੁਣ ਗਾਵਣਿਆ ॥੩॥

ਹਰਿ ਸਰੁ ਸਾਗਰੁ ਨਿਰਮਲੁ ਸੋਈ ॥ ਸੰਤ ਚੁਗਹਿ ਨਿਤ ਗੁਰਮੁਖਿ ਹੋਈ ॥
ਇਸਨਾਨੁ ਕਰਹਿ ਸਦਾ ਦਿਨੁ ਰਾਤੀ ਹਉਮੈ ਮੈਲੁ ਚੁਕਾਵਣਿਆ ॥੪॥
ਨਿਰਮਲ ਹੰਸਾ ਪ੍ਰੇਮ ਪਿਆਰਿ ॥ ਹਰਿ ਸਰਿ ਵਸੈ ਹਉਮੈ ਮਾਰਿ ॥
ਅਹਿਨਿਸਿ ਪ੍ਰੀਤਿ ਸਬਦਿ ਸਾਚੈ ਹਰਿ ਸਰਿ ਵਾਸਾ ਪਾਵਣਿਆ ॥੫॥

ਮਨਮੁਖੁ ਸਦਾ ਬਗੁ ਮੈਲਾ ਹਉਮੈ ਮਲੁ ਲਾਈ ॥ ਇਸਨਾਨੁ ਕਰੈ ਪਰੁ ਮੈਲੁ ਨ ਜਾਈ ॥
ਜੀਵਤੁ ਮਰੈ ਗੁਰ ਸਬਦੁ ਬੀਚਾਰੈ ਹਉਮੈ ਮੈਲੁ ਚੁਕਾਵਣਿਆ ॥੬॥
ਰਤਨੁ ਪਦਾਰਥੁ ਘਰ ਤੇ ਪਾਇਆ ॥ ਪੂਰੈ ਸਤਿਗੁਰਿ ਸਬਦੁ ਸੁਣਾਇਆ ॥
ਗੁਰ ਪਰਸਾਦਿ ਮਿਟਿਆ ਅੰਧਿਆਰਾ ਘਟਿ ਚਾਨਣੁ ਆਪੁ ਪਛਾਨਣਿਆ ॥੭॥
ਆਪਿ ਉਪਾਏ ਤੈ ਆਪੇ ਵੇਖੈ ॥ ਸਤਿਗੁਰੁ ਸੇਵੈ ਸੋ ਜਨੁ ਲੇਖੈ ॥
ਨਾਨਕ ਨਾਮੁ ਵਸੈ ਘਟ ਅੰਤਰਿ ਗੁਰ ਕਿਰਪਾ ਤੇ ਪਾਵਣਿਆ ॥੮॥੩੧॥੩੨॥

ਮਾਝ ਮਹਲਾ ੩ ॥
ਮਾਇਆ ਮੋਹੁ ਜਗਤੁ ਸਬਾਇਆ ॥ ਤ੍ਰੈ ਗੁਣ ਦੀਸਹਿ ਮੋਹੇ ਮਾਇਆ ॥
ਗੁਰ ਪਰਸਾਦੀ ਕੋ ਵਿਰਲਾ ਬੂਝੈ ਚਉਥੈ ਪਦਿ ਲਿਵ ਲਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਮਾਇਆ ਮੋਹੁ ਸਬਦਿ ਜਲਾਵਣਿਆ ॥
ਮਾਇਆ ਮੋਹੁ ਜਲਾਏ ਸੋ ਹਰਿ ਸਿਉ ਚਿਤੁ ਲਾਏ
ਹਰਿ ਦਰਿ ਮਹਲੀ ਸੋਭਾ ਪਾਵਣਿਆ ॥੧॥ ਰਹਾਉ ॥

ਦੇਵੀ ਦੇਵਾ ਮੂਲੁ ਹੈ ਮਾਇਆ ॥ ਸਿੰਮ੍ਰਿਤਿ ਸਾਸਤ ਜਿੰਨਿ ਉਪਾਇਆ ॥
ਕਾਮੁ ਕ੍ਰੋਧੁ ਪਸਰਿਆ ਸੰਸਾਰੇ ਆਇ ਜਾਇ ਦੁਖੁ ਪਾਵਣਿਆ ॥੨॥
ਤਿਸੁ ਵਿਚਿ ਗਿਆਨ ਰਤਨੁ ਇਕੁ ਪਾਇਆ ॥ ਗੁਰ ਪਰਸਾਦੀ ਮੰਨਿ ਵਸਾਇਆ ॥
ਜਤੁ ਸਤੁ ਸੰਜਮੁ ਸਚੁ ਕਮਾਵੈ ਗੁਰਿ ਪੂਰੈ ਨਾਮੁ ਧਿਆਵਣਿਆ ॥੩॥

ਪੇਈਅੜੈ ਧਨ ਭਰਮਿ ਭੁਲਾਣੀ ॥ ਦੂਜੈ ਲਾਗੀ ਫਿਰਿ ਪਛੋਤਾਣੀ ॥
ਹਲਤੁ ਪਲਤੁ ਦੋਵੈ ਗਵਾਏ ਸੁਪਨੈ ਸੁਖੁ ਨ ਪਾਵਣਿਆ ॥੪॥
ਪੇਈਅੜੈ ਧਨ ਕੰਤੁ ਸਮਾਲੇ ॥ ਗੁਰ ਪਰਸਾਦੀ ਵੇਖੈ ਨਾਲੇ ॥

Sri Satguru Jagjit Singh Ji eLibrary NamdhariElibrary@gmail.com

ਸਕਦਾ ਹੈ)।(ਉਸ ਦੇ) ਹਿਰਦੇ ਵਿਚ ਵਿਵੇਕ ਹੁੰਦਾ ਹੈ ਅਤੇ ਹਮੇਸ਼ਾ ਆਪਣੇ ਆਪ ਦਾ ਵਿਚਾਰ ਕਰਦਾ ਹੈ।(ਉਹ) ਗੁਰੂ ਦੇ ਸ਼ਬਦ ਰਾਹੀਂ (ਈਸ਼ਵਰੀ) ਗੁਣ-ਗਾਨ ਵਾਲਾ (ਬਣ ਜਾਂਦਾ ਹੈ)।੩।

(ਪਰਮਾਤਮਾ ਹੀ) ਨਿਰਮਲ ਸਰੋਵਰ ਅਤੇ ਸਾਗਰ ਹੈ। ਸੰਤ ਲੋਕ ਨਿਤ (ਉਸ ਵਿਚੋਂ ਮੋਤੀ) ਚੁਗ ਕੇ ਗੁਰਮੁਖ ਬਣਦੇ ਹਨ।(ਉਹ) ਹਮੇਸ਼ਾ ਦਿਨ ਰਾਤ (ਉਸ ਸਰੋਵਰ ਵਿਚ) ਇਸ਼ਨਾਨ ਕਰਦੇ ਹਨ ਅਤੇ ਹਉਮੈ ਦੀ ਮੈਲ ਨੂੰ ਖ਼ਤਮ ਕਰਨ ਵਾਲੇ (ਬਣ ਜਾਂਦੇ ਹਨ)।੪।(ਜੋ ਪਰਮਾਤਮਾ ਦੇ) ਪ੍ਰੇਮ ਪਿਆਰ (ਵਿਚ ਮਗਨ ਹੈ, ਉਹ) ਨਿਰਮਲ ਹੰਸ-ਰੂਪ ਹੈ।(ਉਹ) ਹਉਮੈ ਨੂੰ ਮਾਰ ਕੇ ਹਰਿ ਰੂਪ ਸਰੋਵਰ ਵਿਚ ਵਸਦਾ ਹੈ।(ਉਸ ਦੀ) ਰਾਤ ਦਿਨ (*ਅਹਿਨਿਸਿ*) ਸੱਚੇ ਸ਼ਬਦ ਨਾਲ ਪ੍ਰੀਤ ਲਗੀ ਰਹਿੰਦੀ ਹੈ ਅਤੇ ਉਹ ਹਰਿ ਰੂਪ ਸਰੋਵਰ ਵਿਚ ਵਾਸਾ ਪ੍ਰਾਪਤ ਕਰਨ ਵਾਲਾ (ਬਣ ਜਾਂਦਾ ਹੈ)।੫।

ਮਨਮੁਖ ਵਿਅਕਤੀ ਸਦਾ ਬਗਲੇ ਵਾਂਗ ਮਲੀਨ (ਮਨ ਵਾਲਾ) ਹੈ (ਕਿਉਂਕਿ ਉਹ) ਹਉਮੈ ਦੀ ਮੈਲ ਲਗਾਈ ਰਖਦਾ ਹੈ।(ਉਹ ਤੀਰਥਾਂ 'ਤੇ) ਇਸ਼ਨਾਨ ਕਰਦਾ ਹੈ, (ਪਰ ਉਸ ਦੀ) ਮੈਲ ਨਹੀਂ ਉਤਰਦੀ।(ਜੋ ਸਾਧਕ ਹਉਮੈ ਨੂੰ ਮਾਰ ਕੇ) ਜੀਉਂਦੇ ਜੀ ਮਰਦਾ ਹੈ, ਉਹ ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ ਅਤੇ ਹਉਮੈ ਦੀ ਮੈਲ ਨੂੰ ਖ਼ਤਮ ਕਰਨ ਵਾਲਾ (ਹੁੰਦਾ ਹੈ)।੬।(ਜਿਸ ਨੂੰ) ਪੂਰੇ ਗੁਰੂ ਨੇ ਸ਼ਬਦ ਸੁਣਾ ਦਿੱਤਾ ਹੈ, (ਉਸ ਨੂੰ) ਨਾਮ-ਰੂਪ ਰਤਨ ਘਰ (ਅਰਥਾਤ ਹਿਰਦੇ) ਵਿਚੋਂ ਹੀ ਪ੍ਰਾਪਤ ਹੋ ਜਾਂਦਾ ਹੈ। ਗੁਰੂ ਦੀ ਕ੍ਰਿਪਾ ਨਾਲ (ਉਸ ਦਾ ਅਗਿਆਨ ਰੂਪ) ਹਨੇਰਾ ਖ਼ਤਮ ਹੋ ਜਾਂਦਾ ਹੈ (ਅਤੇ ਆਪਣੇ) ਹਿਰਦੇ ਅੰਦਰ ਹੀ ਬ੍ਰਹਮ ਜੋਤਿ ਨੂੰ ਪਛਾਣਨ ਵਾਲਾ (ਹੋ ਜਾਂਦਾ ਹੈ)।੭।(ਪਰਮਾਤਮਾ) ਆਪ (ਜੀਵਾਂ ਨੂੰ) ਪੈਦਾ ਕਰਦਾ ਹੈ ਅਤੇ ਆਪ ਹੀ (ਉਨ੍ਹਾਂ ਦੀ) ਦੇਖ-ਭਾਲ ਕਰਦਾ ਹੈ।(ਜੋ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਹੀ ਸਾਧਕ (ਪ੍ਰਭੂ ਦੇ) ਲੇਖੇ ਵਿਚ ਸਥਾਨ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਜਿਸ ਦੇ) ਹਿਰਦੇ ਵਿਚ ਨਾਮ ਵਸਦਾ ਹੈ, (ਉਹੀ) ਗੁਰੂ ਦੀ ਕ੍ਰਿਪਾ ਨਾਲ (ਪਰਮਾਤਮਾ ਨੂੰ) ਪ੍ਰਾਪਤ ਕਰਨ ਦੇ ਸਮਰਥ ਹੁੰਦਾ ਹੈ।੮।੩੧।੩੨।

**ਮਾਝ ਮਹਲਾ ੩**

ਸਾਰਾ ਜਗਤ ਮਾਇਆ ਦੇ ਮੋਹ (ਦਾ ਹੀ ਪਸਾਰਾ ਹੈ)। ਤ੍ਰੈ ਗੁਣ ਵੀ ਮਾਇਆ ਦੇ ਮੋਹ (ਵਿਚ ਗ੍ਰਸਤ) ਦਿਸਦੇ ਹਨ। ਗੁਰੂ ਦੀ ਕ੍ਰਿਪਾ ਨਾਲ ਕੋਈ ਵਿਰਲਾ ਸਾਧਕ ਹੀ (ਇਸ ਭੇਦ ਨੂੰ) ਸਮਝਦਾ ਹੈ ਅਤੇ ਚੌਥੇ ਪਦ (ਅਰਥਾਤ ਬ੍ਰਹਮੀ ਅਵਸਥਾ ਵਿਚ) ਲਿਵ ਲਗਾਉਣ ਵਾਲਾ (ਬਣਦਾ ਹੈ)।੧। ਮੈਂ (ਉਨ੍ਹਾਂ ਤੋਂ) ਕੁਰਬਾਨ ਹਾਂ, ਵਾਰਨੇ ਹਾਂ, (ਜੋ) ਸ਼ਬਦ ਦੁਆਰਾ ਮਾਇਆ ਦੇ ਮੋਹ ਨੂੰ ਸਾੜਨ ਵਾਲੇ ਹਨ। (ਜੋ ਸਾਧਕ) ਮਾਇਆ ਦੇ ਮੋਹ ਨੂੰ ਸਾੜਦਾ ਹੈ, ਉਹ ਪ੍ਰਭੂ ਨਾਲ ਆਪਣਾ ਚਿਤ ਲਗਾਉਂਦਾ ਹੈ ਅਤੇ ਪਰਮਾਤਮਾ ਦੇ ਦੁਆਰ ਉਤੇ ਸ਼ੋਭਾ ਪ੍ਰਾਪਤ ਕਰਨ ਵਾਲਾ (ਬਣਦਾ ਹੈ)।੧। ਰਹਾਉ।

ਦੇਵੀ-ਦੇਵਤਿਆਂ (ਦੀ ਰਚਨਾ ਦਾ) ਮੂਲ ਕਾਰਣ ਮਾਇਆ ਹੀ ਹੈ ਜਿਸ ਨੇ ਸਮ੍ਰਿਤੀਆਂ ਅਤੇ ਸ਼ਾਸਤ੍ਰ ਪੈਦਾ ਕੀਤੇ ਹਨ। ਸੰਸਾਰ ਵਿਚ ਕਾਮ-ਕ੍ਰੋਧ ਆਦਿ ਵਿਕਾਰ ਪਸਰੇ ਹੋਏ ਹਨ। (ਇਨ੍ਹਾਂ ਵਿਚ ਫਸਣ ਨਾਲ) ਆਵਾਗਵਣ ਦੇ ਦੁਖ ਪਾਣ ਵਾਲਾ (ਬਣੀਦਾ ਹੈ)।੨। (ਪ੍ਰਭੂ ਨੇ) ਇਸ (*ਦੇਹ*) ਵਿਚ ਇਕ ਗਿਆਨ ਰੂਪ ਰਤਨ ਰਖਿਆ ਹੈ। (ਉਹ ਗਿਆਨ) ਗੁਰੂ ਦੀ ਕ੍ਰਿਪਾ ਨਾਲ ਮਨ ਵਿਚ ਵਸਾਇਆ ਜਾ ਸਕਦਾ ਹੈ।(ਜੋ ਸਾਧਕ) ਜਤ, ਸਤ, ਸੰਜਮ ਅਤੇ ਸੱਚ ਨੂੰ ਕਮਾਉਂਦਾ ਹੈ, (ਉਹ) ਪੂਰੇ ਗੁਰੂ ਦੁਆਰਾ ਨਾਮ ਦੀ ਆਰਾਧਨਾ ਕਰਨ ਵਾਲਾ (ਬਣਦਾ ਹੈ)।੩।

ਪੇਕੇ ਘਰ (ਅਰਥਾਤ ਇਸ ਸੰਸਾਰ) ਵਿਚ ਜੀਵ ਰੂਪ ਇਸਤਰੀ ਮਾਇਆਵੀ ਭਰਮ ਵਿਚ ਭੁਲੀ ਹੋਈ ਹੈ। ਦ੍ਵੈਤ-ਭਾਵ ਵਿਚ ਲਗ ਕੇ ਫਿਰ ਪਛਤਾਉਂਦੀ ਹੈ।(ਉਹ) ਇਹ ਲੋਕ (*ਹਲਤੁ*) ਅਤੇ ਪਰਲੋਕ (*ਪਲਤੁ*) ਦੋਵੇਂ ਗਵਾ ਲੈਂਦੀ ਹੈ (ਅਤੇ ਉਸ ਨੂੰ) ਸੁਪਨੇ ਵਿਚ ਵੀ ਸੁਖ ਨਸੀਬ ਨਹੀਂ ਹੁੰਦਾ।੪। ਪੇਕੇ ਘਰ ਵਿਚ (ਜੋ) ਜੀਵ ਰੂਪ ਇਸਤਰੀ ਪਤੀ (ਪਰਮਾਤਮਾ) ਨੂੰ ਯਾਦ ਕਰਦੀ ਹੈ, (ਉਹ) ਗੁਰੂ ਦੀ ਕ੍ਰਿਪਾ ਨਾਲ (ਉਸ ਨੂੰ) ਆਪਣੇ ਨਾਲ ਵੇਖਦੀ ਹੈ (ਅਰਥਾਤ ਹਾਜ਼ਰ ਨਾਜ਼ਰ ਸਮਝਦੀ ਹੈ)। (ਉਹ)

Sri Satguru Jagjit Singh Ji eLibrary NamdhariElibrary@gmail.com

ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥੫॥

ਸਫਲੁ ਜਨਮੁ ਜਿਨਾ ਸਤਿਗੁਰੁ ਪਾਇਆ ॥ ਦੂਜਾ ਭਾਉ ਗੁਰ ਸਬਦਿ ਜਲਾਇਆ ॥
ਏਕੋ ਰਵਿ ਰਹਿਆ ਘਟ ਅੰਤਰਿ ਮਿਲਿ ਸਤਸੰਗਤਿ ਹਰਿ ਗੁਣ ਗਾਵਣਿਆ ॥੬॥
ਸਤਿਗੁਰੁ ਨ ਸੇਵੇ ਸੋ ਕਾਹੇ ਆਇਆ ॥ ਧ੍ਰਿਗੁ ਜੀਵਣੁ ਬਿਰਥਾ ਜਨਮੁ ਗਵਾਇਆ ॥
ਮਨਮੁਖਿ ਨਾਮੁ ਚਿਤਿ ਨ ਆਵੈ ਬਿਨੁ ਨਾਵੈ ਬਹੁ ਦੁਖੁ ਪਾਵਣਿਆ ॥੭॥
ਜਿਨਿ ਸਿਸਟਿ ਸਾਜੀ ਸੋਈ ਜਾਣੈ ॥ ਆਪੇ ਮੇਲੈ ਸਬਦਿ ਪਛਾਣੈ ॥
ਨਾਨਕ ਨਾਮੁ ਮਿਲਿਆ ਤਿਨ ਜਨ ਕਉ
ਜਿਨ ਧੁਰਿ ਮਸਤਕਿ ਲੇਖੁ ਲਿਖਾਵਣਿਆ ॥੮॥੧॥੩੨॥੩੩॥

ਮਾਝ ਮਹਲਾ ੪ ॥
ਆਦਿ ਪੁਰਖੁ ਅਪਰੰਪਰੁ ਆਪੇ ॥ਆਪੇ ਥਾਪੇ ਥਾਪਿ ਉਥਾਪੇ ॥
ਸਭ ਮਹਿ ਵਰਤੈ ਏਕੋ ਸੋਈ ਗੁਰਮੁਖਿ ਸੋਭਾ ਪਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਨਿਰੰਕਾਰੀ ਨਾਮੁ ਧਿਆਵਣਿਆ ॥
ਤਿਸੁ ਰੂਪੁ ਨ ਰੇਖਿਆ ਘਟਿ ਘਟਿ ਦੇਖਿਆ ਗੁਰਮੁਖਿ ਅਲਖੁ ਲਖਾਵਣਿਆ ॥੧॥ਰਹਾਉ ॥

ਤੂ ਦਇਆਲੁ ਕਿਰਪਾਲੁ ਪ੍ਰਭੁ ਸੋਈ ॥ ਤੁਧੁ ਬਿਨੁ ਦੂਜਾ ਅਵਰੁ ਨ ਕੋਈ ॥
ਗੁਰੁ ਪਰਸਾਦੁ ਕਰੇ ਨਾਮੁ ਦੇਵੈ ਨਾਮੇ ਨਾਮਿ ਸਮਾਵਣਿਆ ॥੨॥
ਤੂੰ ਆਪੇ ਸਚਾ ਸਿਰਜਣਹਾਰਾ ॥ਭਗਤੀ ਭਰੇ ਤੇਰੇ ਭੰਡਾਰਾ ॥
ਗੁਰਮੁਖਿ ਨਾਮੁ ਮਿਲੈ ਮਨੁ ਭੀਜੈ ਸਹਜਿ ਸਮਾਧਿ ਲਗਾਵਣਿਆ ॥੩॥

ਅਨਦਿਨੁ ਗੁਣ ਗਾਵਾ ਪ੍ਰਭ ਤੇਰੇ ॥ਤੁਧੁ ਸਾਲਾਹੀ ਪ੍ਰੀਤਮ ਮੇਰੇ ॥
ਤੁਧੁ ਬਿਨੁ ਅਵਰੁ ਨ ਕੋਈ ਜਾਚਾ ਗੁਰ ਪਰਸਾਦੀ ਤੂੰ ਪਾਵਣਿਆ ॥੪॥
ਅਗਮੁ ਅਗੋਚਰੁ ਮਿਤਿ ਨਹੀ ਪਾਈ ॥ ਅਪਣੀ ਕ੍ਰਿਪਾ ਕਰਹਿ ਤੂੰ ਲੈਹਿ ਮਿਲਾਈ ॥
ਪੂਰੇ ਗੁਰ ਕੈ ਸਬਦਿ ਧਿਆਈਐ ਸਬਦੁ ਸੇਵਿ ਸੁਖੁ ਪਾਵਣਿਆ ॥੫॥

ਰਸਨਾ ਗੁਣਵੰਤੀ ਗੁਣ ਗਾਵੈ ॥ ਨਾਮੁ ਸਲਾਹੇ ਸਚੇ ਭਾਵੈ ॥
ਗੁਰਮੁਖਿ ਸਦਾ ਰਹੈ ਰੰਗਿ ਰਾਤੀ ਮਿਲਿ ਸਚੇ ਸੋਭਾ ਪਾਵਣਿਆ ॥੬॥
ਮਨਮੁਖੁ ਕਰਮ ਕਰੇ ਅਹੰਕਾਰੀ ॥ ਜੂਐ ਜਨਮੁ ਸਭ ਬਾਜੀ ਹਾਰੀ ॥

Sri Satguru Jagjit Singh Ji eLibrary NamdhariElibrary@gmail.com

ਪਤੀ-ਪਰਮੇਸ਼ਵਰ ਦੇ ਪ੍ਰੇਮ-ਰੰਗ ਵਿਚ ਸਹਿਜ ਸੁਭਾ ਰੰਗੀ ਰਹਿੰਦੀ ਹੈ ਅਤੇ ਸ਼ਬਦ ਨੂੰ (ਆਪਣਾ ਆਤਮਿਕ) ਸ਼ਿੰਗਾਰ ਬਣਾਉਣ ਵਾਲੀ (ਬਣਦੀ ਹੈ)।੫।

(ਉਨ੍ਹਾਂ ਦਾ) ਜਨਮ ਸਫਲ ਹੈ ਜਿਨ੍ਹਾਂ ਨੇ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ ਅਤੇ ਦ੍ਵੈਤ-ਭਾਵ ਨੂੰ ਗੁਰੂ ਦੇ ਸ਼ਬਦ ਨਾਲ ਸਾੜ ਦਿੱਤਾ ਹੈ। (ਉਨ੍ਹਾਂ ਦੇ) ਹਿਰਦੇ ਵਿਚ ਇਕੋ ਪਰਮਾਤਮਾ ਵਸ ਰਿਹਾ ਹੈ। (ਉਹ) ਸਤਿਸੰਗਤ ਵਿਚ ਜਾ ਕੇ ਹਰਿ-ਗੁਣ ਦਾ ਗਾਇਨ ਕਰਨ ਵਾਲੇ (ਹੋ ਜਾਂਦੇ ਹਨ)।੬। (ਜੋ) ਸਤਿਗੁਰੂ ਦੀ ਸੇਵਾ ਨਹੀਂ ਕਰਦਾ, ਉਹ ਕਿਸ ਲਈ (ਸੰਸਾਰ ਵਿਚ) ਆਇਆ ਹੈ? (ਉਸ ਦੇ) ਜੀਵਨ ਨੂੰ ਧਿੱਕਾਰ ਹੈ (ਕਿਉਂਕਿ ਉਸ ਨੇ) ਵਿਅਰਥ ਵਿਚ ਆਪਣਾ ਜਨਮ ਨਸ਼ਟ ਕਰ ਦਿੱਤਾ ਹੈ। ਮਨਮੁਖ (ਵਿਅਕਤੀ) ਨੂੰ ਨਾਮ ਚੇਤੇ ਨਹੀਂ ਆਉਂਦਾ ਅਤੇ ਨਾਮ ਤੋਂ ਬਿਨਾ (ਉਹ) ਬਹੁਤ ਦੁਖ ਪਾਣ ਵਾਲਾ (ਬਣਦਾ ਹੈ)।੭। ਜਿਸ (ਪ੍ਰਭੂ) ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ, ਉਹੀ (ਇਸ ਦੀ ਵਾਸਤਵਿਕਤਾ ਨੂੰ) ਜਾਣਦਾ ਹੈ। ਉਹ ਆਪ ਹੀ (ਆਪਣੇ ਨਾਲ) ਮਿਲਾਉਂਦਾ ਹੈ ਅਤੇ ਸ਼ਬਦ ਦੀ ਪਛਾਣ ਕਰਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਉਨ੍ਹਾਂ ਧਰਮ-ਸਾਧਕਾਂ ਨੂੰ ਮਿਲਦਾ ਹੈ ਜਿਨ੍ਹਾਂ ਦੇ ਮਸਤਕ ਉਪਰ ਧੁਰ ਦਰਗਾਹੋਂ ਲੇਖ ਲਿਖਿਆ ਹੁੰਦਾ ਹੈ।੮।੧।੩੨।੩੩।

**ਮਾਝ ਮਹਲਾ ੪**

ਆਦਿ ਪੁਰਖ (ਪਰਮਾਤਮਾ) ਪਰੇ ਤੋਂ ਪਰੇ ਹੈ ਅਤੇ ਆਪ ਹੀ (ਸਾਰੀ ਸ੍ਰਿਸ਼ਟੀ ਵਿਚ ਵਿਆਪਤ ਹੈ)। ਆਪ (ਸ੍ਰਿਸ਼ਟੀ ਦੀ) ਸਥਾਪਨਾ ਕਰਦਾ ਹੈ (ਅਤੇ ਆਪ ਹੀ) ਸਥਾਪਨਾ ਕਰਕੇ ਨਸ਼ਟ ਕਰਦਾ ਹੈ। ਸਭ ਵਿਚ ਉਹ ਇਕੋ ਹੀ ਵਿਆਪਤ ਹੈ। (ਇਸ ਸਿੱਧਾਂਤ ਨੂੰ ਜਾਣਨ ਵਾਲਾ) ਗੁਰਮੁਖ (ਸਾਧਕ ਪ੍ਰਭੂ ਦੇ ਦੁਆਰ ਉਪਰ) ਪ੍ਰਤਿਸ਼ਠਾ ਪ੍ਰਾਪਤ ਕਰਨ ਵਾਲਾ (ਬਣਦਾ ਹੈ)।੧। ਮੈਂ (ਉਸ ਤੋਂ) ਵਾਰਨੇ ਜਾਂਦਾ ਹਾਂ, ਕੁਰਬਾਨ ਜਾਂਦਾ ਹੈ (ਜੋ) ਨਿਰਾਕਾਰ ਪ੍ਰਭੂ ਦਾ ਨਾਮ ਧਿਆਉਣ ਵਾਲਾ ਹੁੰਦਾ ਹੈ। ਉਸ (ਨਿਰਾਕਾਰ ਪ੍ਰਭੂ) ਦਾ ਨ ਰੂਪ ਹੈ ਅਤੇ ਨ ਹੀ ਚਿੰਨ੍ਹ-ਚੱਕਰ, (ਪਰ ਉਹ) ਹਰ ਇਕ ਸ਼ਰੀਰ ਵਿਚ ਵੇਖਿਆ (ਜਾ ਸਕਦਾ ਹੈ)। ਗੁਰੂ ਦੀ ਸਿਖਿਆ ਦੁਆਰਾ (ਉਹ) ਅਦ੍ਰਿਸ਼ਟ (*ਅਲੱਖੁ*) ਦੇਖਿਆ ਜਾ ਸਕੀਦਾ ਹੈ।੧।ਰਹਾਉ।

ਹੇ ਪ੍ਰਭੂ ! ਤੂੰ ਦਿਆਲੂ ਹੈਂ, ਕ੍ਰਿਪਾ ਕਰਨ ਵਾਲਾ ਹੈਂ, ਤੇਰੇ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਜੇ ਗੁਰੂ ਕ੍ਰਿਪਾ ਕਰੇ ਅਤੇ ਨਾਮ ਪ੍ਰਦਾਨ ਕਰੇ, (ਤਾਂ ਸਾਧਕ) ਨਾਮ ਦੁਆਰਾ ਨਾਮ ਵਿਚ ਸਮਾਉਣ ਵਾਲਾ (ਹੋ ਜਾਂਦਾ ਹੈ)।੨। (ਹੇ ਪ੍ਰਭੂ !) ਤੂੰ ਆਪ ਹੀ ਸੱਚਾ ਹੈਂ (ਅਤੇ ਸ੍ਰਿਸ਼ਟੀ ਦੀ) ਸਿਰਜਨਾ ਕਰਨ ਵਾਲਾ ਹੈਂ। ਤੇਰੇ ਭੰਡਾਰ ਭਗਤੀ ਨਾਲ ਭਰੇ ਹੋਏ ਹਨ। ਗੁਰੂ ਦੀ ਸਿਖਿਆ ਦੁਆਰਾ (ਜੇ) ਨਾਮ ਮਿਲ ਜਾਏ, (ਤਾਂ) ਮਨ ਦ੍ਰਵਿਤ ਹੁੰਦਾ ਹੈ (ਅਤੇ ਫਿਰ) ਸਹਿਜ ਅਵਸਥਾ ਵਿਚ ਸਮਾਧੀ ਲਗਾਉਣ ਯੋਗ ਹੋ ਜਾਈਦਾ ਹੈ।੩।

ਹੇ ਪ੍ਰਭੂ ! (ਮੈਂ) ਹਰ ਰੋਜ਼ (*ਅਨਦਿਨੁ*) ਤੇਰੇ ਗੁਣ ਗਾਉਂਦਾ ਰਹਾਂ ਅਤੇ ਹੇ ਮੇਰੇ ਪ੍ਰੀਤਮ ! ਤੇਰੀ ਸਰਾਹਨਾ ਕਰਦਾ ਰਹਾਂ। (ਮੈਂ) ਤੇਰੇ ਬਿਨਾ ਕਿਸੇ ਹੋਰ (ਚੀਜ਼) ਦੀ ਯਾਚਨਾ ਨ ਕਰਾਂ। ਗੁਰੂ ਦੀ ਮਿਹਰ ਨਾਲ ਤੂੰ ਪ੍ਰਾਪਤ ਹੁੰਦਾ ਹੈਂ।੪। (ਹੇ ਪ੍ਰਭੂ ! ਤੂੰ) ਅਗਮ, ਅਗੋਚਰ ਹੈਂ, (ਤੇਰਾ) ਅੰਦਾਜ਼ਾ ਨਹੀਂ ਲਗਾਇਆ ਜਾ ਸਕਦਾ। ਤੂੰ ਆਪਣੀ ਕ੍ਰਿਪਾ ਕਰਕੇ (ਜਿਗਿਆਸੂ ਨੂੰ ਆਪਣੇ ਨਾਲ) ਮਿਲਾ ਲੈਂਦਾ ਹੈਂ। ਪੂਰੇ ਗੁਰੂ ਦੇ ਸ਼ਬਦ ਰਾਹੀਂ ਹੀ (ਤੈਨੂੰ) ਧਿਆਉਣਾ ਚਾਹੀਦਾ ਹੈ। ਸ਼ਬਦ ਦੀ ਆਰਾਧਨਾ ਦੁਆਰਾ (ਸੱਚਾ) ਸੁਖ ਪਾਈਦਾ ਹੈ।੫।

(ਜਿਸ ਦੀ) ਜੀਭ (ਪਰਮਾਤਮਾ ਦੇ) ਗੁਣਾਂ ਦਾ ਗਾਇਨ ਕਰਦੀ ਹੈ, (ਉਹ ਜੀਵ ਰੂਪ ਇਸਤਰੀ) ਗੁਣਵੰਤੀ ਹੈ। (ਜੋ) ਨਾਮ ਨੂੰ ਸਲਾਹੁੰਦੀ ਹੈ (ਉਹ) ਸੱਚੇ ਪ੍ਰਭੂ ਨੂੰ ਚੰਗੀ ਲਗਦੀ ਹੈ। (ਉਹ) ਗੁਰੂ ਦੀ ਸਿਖਿਆ ਦੁਆਰਾ ਸਦਾ ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ ਅਤੇ ਸੱਚੇ (ਪਰਮਾਤਮਾ) ਨੂੰ ਮਿਲ ਕੇ ਪ੍ਰਤਿਸ਼ਠਾ ਪ੍ਰਾਪਤ ਕਰਨ ਵਾਲੀ (ਹੁੰਦੀ ਹੈ)।੬। ਮਨਮੁਖ (ਵਿਅਕਤੀ) ਹੰਕਾਰ-ਯੁਕਤ ਕਰਮ ਕਰਦਾ ਹੈ (ਇਸ ਲਈ ਉਸ ਨੇ) ਮਨੁੱਖ ਜਨਮ ਦੀ ਸਾਰੀ ਬਾਜ਼ੀ ਜੂਏ ਵਿਚ ਹਾਰ ਦਿੱਤੀ ਹੈ। (ਉਸ ਦੇ)

ਅੰਤਰਿ ਲੋਭੁ ਮਹਾ ਗੁਬਾਰਾ ਫਿਰਿ ਫਿਰਿ ਆਵਣ ਜਾਵਣਿਆ ॥੭॥
ਆਪੇ ਕਰਤਾ ਦੇ ਵਡਿਆਈ ॥ ਜਿਨ ਕਉ ਆਪਿ ਲਿਖਤੁ ਧੁਰਿ ਪਾਈ ॥
ਨਾਨਕ ਨਾਮੁ ਮਿਲੈ ਭਉ ਭੰਜਨੁ ਗੁਰ ਸਬਦੀ ਸੁਖੁ ਪਾਵਣਿਆ ॥੮॥੧॥੩੪॥

ਮਾਝ ਮਹਲਾ ੫ ਘਰੁ ੧ ॥
ਅੰਤਰਿ ਅਲਖੁ ਨ ਜਾਈ ਲਖਿਆ ॥ ਨਾਮੁ ਰਤਨੁ ਲੈ ਗੁਝਾ ਰਖਿਆ ॥
ਅਗਮੁ ਅਗੋਚਰੁ ਸਭ ਤੇ ਊਚਾ ਗੁਰ ਕੈ ਸਬਦਿ ਲਖਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਕਲਿ ਮਹਿ ਨਾਮੁ ਸੁਣਾਵਣਿਆ ॥
ਸੰਤ ਪਿਆਰੇ ਸਚੈ ਧਾਰੇ ਵਡਭਾਗੀ ਦਰਸਨੁ ਪਾਵਣਿਆ ॥੧॥ ਰਹਾਉ ॥

ਸਾਧਿਕ ਸਿਧ ਜਿਸੈ ਕਉ ਫਿਰਦੇ ॥ ਬ੍ਰਹਮੇ ਇੰਦ੍ਰ ਧਿਆਇਨਿ ਹਿਰਦੇ ॥
ਕੋਟਿ ਤੇਤੀਸਾ ਖੋਜਹਿ ਤਾ ਕਉ ਗੁਰ ਮਿਲਿ ਹਿਰਦੈ ਗਾਵਣਿਆ ॥੨॥
ਆਠ ਪਹਰ ਤੁਧੁ ਜਾਪੇ ਪਵਨਾ ॥ ਧਰਤੀ ਸੇਵਕ ਪਾਇਕ ਚਰਨਾ ॥
ਖਾਣੀ ਬਾਣੀ ਸਰਬ ਨਿਵਾਸੀ ਸਭਨਾ ਕੈ ਮਨਿ ਭਾਵਣਿਆ ॥੩॥

ਸਾਚਾ ਸਾਹਿਬੁ ਗੁਰਮੁਖਿ ਜਾਪੈ ॥ ਪੂਰੇ ਗੁਰ ਕੈ ਸਬਦਿ ਸਿਞਾਪੈ ॥
ਜਿਨ ਪੀਆ ਸੇਈ ਤ੍ਰਿਪਤਾਸੇ ਸਚੇ ਸਚਿ ਅਘਾਵਣਿਆ ॥੪॥
ਤਿਸੁ ਘਰਿ ਸਹਜਾ ਸੋਈ ਸੁਹੇਲਾ ॥ ਅਨਦ ਬਿਨੋਦ ਕਰੇ ਸਦ ਕੇਲਾ ॥
ਸੋ ਧਨਵੰਤਾ ਸੋ ਵਡ ਸਾਹਾ ਜੋ ਗੁਰ ਚਰਣੀ ਮਨੁ ਲਾਵਣਿਆ ॥੫॥

ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥
ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥੬॥
ਜਿਸੁ ਤੂੰ ਤੁਠਾ ਸੋ ਤੁਧੁ ਧਿਆਏ ॥ ਸਾਧ ਜਨਾ ਕਾ ਮੰਤ੍ਰੁ ਕਮਾਏ ॥
ਆਪਿ ਤਰੈ ਸਗਲੇ ਕੁਲ ਤਾਰੇ ਤਿਸੁ ਦਰਗਹ ਠਾਕ ਨ ਪਾਵਣਿਆ ॥੭॥
ਤੂੰ ਵਡਾ ਤੂੰ ਊਚੋ ਊਚਾ ॥ ਤੂੰ ਬੇਅੰਤੁ ਅਤਿ ਮੂਚੋ ਮੂਚਾ ॥
ਹਉ ਕੁਰਬਾਣੀ ਤੇਰੈ ਵੰਞਾ ਨਾਨਕ ਦਾਸ ਦਸਾਵਣਿਆ ॥੮॥੧॥੩੫॥

ਮਾਝ ਮਹਲਾ ੫ ॥
ਕਉਣੁ ਸੁ ਮੁਕਤਾ ਕਉਣੁ ਸੁ ਜੁਗਤਾ ॥ ਕਉਣੁ ਸੁ ਗਿਆਨੀ ਕਉਣੁ ਸੁ ਬਕਤਾ ॥

Sri Satguru Jagjit Singh Ji eLibrary NamdhariElibrary@gmail.com

ਅੰਦਰ ਲੋਭ ਦਾ ਮਹਾ ਅੰਧਕਾਰ (ਪਸਰਿਆ ਰਹਿੰਦਾ ਹੈ, ਜਿਸ ਕਰਕੇ ਉਸ ਨੂੰ) ਫਿਰ ਫਿਰ ਆਣਾ ਜਾਣਾ ਪੈਂਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)।੭। ਆਪ ਹੀ ਕਰਤਾ ਪੁਰਖ (ਉਨ੍ਹਾਂ ਨੂੰ) ਵਡਿਆਈ ਬਖ਼ਸ਼ਦਾ ਹੈ ਜਿਨ੍ਹਾਂ ਦੇ (ਮਸਤਕ 'ਤੇ ਪ੍ਰਭੂ ਨੇ) ਆਪ ਧੁਰ ਦੁਰਗਾਹੋਂ (ਭਾਗਾਂ ਦੀ) ਲਿਖਤ ਲਿਖ ਦਿੱਤੀ ਹੈ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ) ਦੁਖਾਂ ਦਾ ਨਾਸ਼ਕ ਨਾਮ ਮਿਲ ਜਾਂਦਾ ਹੈ ਅਤੇ ਗੁਰੂ ਦੇ ਸ਼ਬਦ ਰਾਹੀਂ ਸੁਖ ਪ੍ਰਾਪਤ ਕਰਨ ਵਾਲੇ (ਬਣ ਜਾਂਦੇ ਹਨ)।੮।੧।੩੪।

**ਮਾਝ ਮਹਲਾ ੫ ਘਰੁ ੧**

ਅਦ੍ਰਿਸ਼ (*ਅਲੱਖੁ*) ਪਰਮਾਤਮਾ (ਹਰ ਇਕ ਦੇ ਹਿਰਦੇ) ਅੰਦਰ (ਵਸਦਾ ਹੈ, ਪਰ) ਕਿਸੇ ਤੋਂ ਵੇਖਿਆ ਨਹੀਂ ਜਾ ਸਕਦਾ। (ਉਸ ਨੇ) ਨਾਮ ਰੂਪ ਰਤਨ (ਹਰ ਇਕ ਦੇ ਹਿਰਦੇ ਵਿਚ) ਗੁਪਤ ਰੂਪ ਵਿਚ ਰਖਿਆ ਹੋਇਆ ਹੈ। (ਉਹ ਪ੍ਰਭੂ) ਅਗਮ, ਅਗੋਚਰ ਅਤੇ ਸਭ ਤੋਂ ਉੱਚਾ ਹੈ। ਗੁਰੂ ਦੇ ਸ਼ਬਦ ਰਾਹੀਂ (ਉਸ ਨੂੰ) ਵੇਖਣ ਯੋਗ ਹੋਈਦਾ ਹੈ।੧। ਮੈਂ (ਉਨ੍ਹਾਂ ਤੋਂ) ਵਾਰਨੇ ਜਾਂਦਾ ਹਾਂ, ਕੁਰਬਾਨ ਹੁੰਦਾ ਹਾਂ (ਜੋ) ਕਲਿਯੁਗ ਵਿਚ ਨਾਮ ਸੁਣਾਉਣ ਵਾਲੇ ਹਨ। (ਜਿਨ੍ਹਾਂ) ਪਿਆਰੇ ਸੰਤਾਂ ਨੂੰ ਸਤਿ ਸਰੂਪ ਪਰਮਾਤਮਾ ਨੇ ਆਧਾਰ ਪ੍ਰਦਾਨ ਕੀਤਾ ਹੈ, (ਉਹ) ਵਡਭਾਗੀ (ਪ੍ਰਭੂ ਦਾ) ਦਰਸ਼ਨ ਪਾਉਣ ਵਾਲੇ ਬਣਦੇ ਹਨ।੧। ਰਹਾਉ।

ਸਾਧਨਾ ਕਰਨ ਵਾਲੇ ਅਤੇ ਸਿੱਧ ਲੋਕ ਜਿਸ (ਪ੍ਰਭੂ) ਨੂੰ ਪ੍ਰਾਪਤ ਕਰਨ ਲਈ (ਜੰਗਲਾਂ ਵਿਚ) ਫਿਰਦੇ ਹਨ ਅਤੇ ਬ੍ਰਹਮਾ ਤੇ ਇੰਦ੍ਰ (ਵਰਗੇ ਦੇਵਤੇ) ਹਿਰਦੇ ਵਿਚ ਧਿਆਉਂਦੇ ਹਨ, ਉਸ ਨੂੰ ਤੇਂਤੀਸ ਕਰੋੜ ਦੇਵਤੇ ਖੋਜਦੇ ਫਿਰਦੇ ਹਨ, (ਪਰ) ਗੁਰੂ ਨੂੰ ਮਿਲ ਕੇ ਹੀ (ਉਸ ਨੂੰ) ਹਿਰਦੇ ਵਿਚ ਗਾਉਣ ਵਾਲਾ (ਬਣੀਂਦਾ ਹੈ)।੨। (ਹੇ ਪਰਮਾਤਮਾ!) ਅੱਠੇ ਪਹਿਰ ਪਵਨ (ਵਾਯੂ) ਤੇਰਾ ਜਾਪ ਕਰਦੀ ਹੈ। ਧਰਤੀ (ਤੇਰੇ) ਚਰਣਾਂ ਦੀ ਸੇਵਿਕਾ ਅਤੇ ਟਹਿਲਣ (*ਪਾਇਕ*) ਹੈ। ਸਾਰੀਆਂ ਖਾਣੀਆਂ ਅਤੇ ਬਾਣੀਆਂ ਵਿਚ (ਤੂੰ) ਵਸਦਾ ਹੈ ਅਤੇ ਸਾਰਿਆਂ ਦੇ ਮਨ ਨੂੰ ਚੰਗਾ ਲਗਦਾ ਹੈਂ।੩।

(ਉਹ) ਸੱਚਾ ਸਾਹਿਬ ਗੁਰੂ ਦੇ ਉਪਦੇਸ਼ ਰਾਹੀਂ ਹੀ ਜਾਣਿਆ ਜਾਂਦਾ ਹੈ ਅਤੇ ਪੂਰੇ ਗੁਰੂ ਦੇ ਸ਼ਬਦ ਰਾਹੀਂ ਹੀ ਪਛਾਣਿਆ ਜਾਂਦਾ ਹੈ। ਜਿਨ੍ਹਾਂ ਨੇ (ਪਰਮਾਤਮਾ ਦਾ ਅੰਮ੍ਰਿਤ ਰਸ) ਪੀਤਾ ਹੈ, ਉਹੀ ਤ੍ਰਿਪਤ ਹੁੰਦੇ ਹਨ ਅਤੇ ਸੱਚੇ (ਪ੍ਰਭੂ ਦੇ) ਸੱਚੇ ਨਾਮ ਵਿਚ ਰਜਣ ਵਾਲੇ (ਬਣ ਜਾਂਦੇ ਹਨ)।੪। ਉਸ (ਸਾਧਕ ਦੇ) ਹਿਰਦੇ ਰੂਪ ਘਰ ਵਿਚ ਸਹਿਜ ਸਥਿਤੀ ਹੈ ਅਤੇ ਉਹੀ ਸੁਖੀ ਹੈ। (ਉਹ) ਹਮੇਸ਼ਾ ਆਤਮਿਕ ਆਨੰਦ ਦੀ ਅਵਸਥਾ ਵਿਚ ਕ੍ਰੀੜਾ ਕਰਦਾ ਹੈ। ਉਹ ਧਨਵਾਨ ਹੈ, ਉਹ ਵੱਡਾ ਸ਼ਾਹ ਹੈ ਜੋ ਗੁਰੂ ਦੇ ਚਰਣਾਂ ਵਿਚ (ਆਪਣਾ) ਮਨ ਲਗਾਉਂਦਾ ਹੈ।੫।

(ਹੇ ਪਰਮਾਤਮਾ!) ਪਹਿਲਾਂ ਤੂੰ (ਸਭ ਨੂੰ) ਰੋਜ਼ੀ ਪਹੁੰਚਾਉਣ ਦੀ ਵਿਵਸਥਾ (*ਸਮਾਹਾ*) ਕਰਦਾ ਹੈਂ ਅਤੇ ਪਿਛੋਂ ਤੂੰ ਜੀਵ-ਜੰਤੂਆਂ ਨੂੰ ਪੈਦਾ ਕਰਦਾ ਹੈਂ। ਹੇ ਸੁਆਮੀ! ਤੇਰੇ ਵਰਗਾ ਹੋਰ ਕੋਈ ਵੱਡਾ ਦਾਤਾ ਨਹੀਂ ਹੈ ਅਤੇ (ਤੇਰੀ) ਬਰਾਬਰੀ ਕਰਨ ਵਾਲਾ ਵੀ ਕੋਈ ਨਹੀਂ ਹੈ।੬। (ਹੇ ਪ੍ਰਭੂ! ਤੂੰ) ਜਿਸ ਉਤੇ ਪ੍ਰਸੰਨ (*ਤੁਠਾ*) ਹੁੰਦਾ ਹੈਂ, ਉਹੀ ਤੈਨੂੰ ਆਰਾਧਦਾ ਹੈ। (ਉਹੀ) ਸਾਧ-ਜਨਾਂ (ਭਾਵ ਮਹਾਪੁਰਸ਼ਾਂ) ਦੇ ਉਪਦੇਸ਼ ਨੂੰ ਕਮਾਉਂਦਾ ਹੈ। (ਉਹ) ਆਪ (ਸੰਸਾਰ ਸਾਗਰ ਤੋਂ) ਤਰਦਾ ਹੈ ਅਤੇ ਆਪਣੇ ਸਾਰੇ ਖ਼ਾਨਦਾਨ ਨੂੰ ਵੀ ਤਾਰ ਦਿੰਦਾ ਹੈ। ਉਸ ਨੂੰ ਈਸ਼ਵਰੀ ਦਰਗਾਹ ਵਿਚ (ਜਾਣ ਲਈ) ਕੋਈ ਰੁਕਾਵਟ ਨਹੀਂ ਪੈਂਦੀ ਹੈ।੭। (ਹੇ ਪ੍ਰਭੂ!) ਤੂੰ ਵੱਡਾ ਹੈ, ਉਚਿਆਂ ਤੋਂ ਉਚਾ ਹੈਂ। ਤੂੰ ਬੇਅੰਤ ਹੈਂ ਅਤੇ ਵੱਡਿਆਂ ਤੋਂ ਵੀ ਵੱਡਾ ਹੈਂ। ਨਾਨਕ (ਦਾ ਕਥਨ ਹੈ ਕਿ) ਮੈਂ ਤੇਰੇ ਤੋਂ ਕੁਰਬਾਨ ਜਾਂਦਾ ਹਾਂ (ਅਤੇ ਤੇਰੇ) ਦਾਸਾਂ ਦਾ ਦਾਸ ਹਾਂ।੮।੧।੩੫।

**ਮਾਝ ਮਹਲਾ ੫**

ਉਹ ਕੌਣ ਹੈ (ਜੋ ਮਾਇਆਵੀ ਬੰਧਨਾਂ ਤੋਂ) ਮੁਕਤ ਹੈ ? ਉਹ ਕੌਣ ਹੈ (ਜੋ ਪ੍ਰਭੂ ਦੇ ਚਰਣਾਂ

ਕਉਣੁ ਸੁ ਗਿਰਹੀ ਕਉਣੁ ਉਦਾਸੀ ਕਉਣੁ ਸੁ ਕੀਮਤਿ ਪਾਏ ਜੀਉ ॥੧॥
ਕਿਨਿ ਬਿਧਿ ਬਾਧਾ ਕਿਨਿ ਬਿਧਿ ਛੂਟਾ ॥ ਕਿਨਿ ਬਿਧਿ ਆਵਣੁ ਜਾਵਣੁ ਤੂਟਾ ॥
ਕਉਣ ਕਰਮ ਕਉਣ ਨਿਹਕਰਮਾ ਕਉਣੁ ਸੁ ਕਹੈ ਕਹਾਏ ਜੀਉ ॥੨॥

ਕਉਣੁ ਸੁ ਸੁਖੀਆ ਕਉਣੁ ਸੁ ਦੁਖੀਆ ॥ ਕਉਣੁ ਸੁ ਸਨਮੁਖੁ ਕਉਣੁ ਵੇਮੁਖੀਆ ॥
ਕਿਨਿ ਬਿਧਿ ਮਿਲੀਐ ਕਿਨਿ ਬਿਧਿ ਬਿਛੁਰੈ ਇਹ ਬਿਧਿ ਕਉਣੁ ਪ੍ਰਗਟਾਏ ਜੀਉ ॥੩॥
ਕਉਣੁ ਸੁ ਅਖਰੁ ਜਿਤੁ ਧਾਵਤੁ ਰਹਤਾ ॥ਕਉਣੁ ਉਪਦੇਸੁ ਜਿਤੁ ਦੁਖੁ ਸੁਖੁ ਸਮ ਸਹਤਾ ॥
ਕਉਣੁ ਸੁ ਚਾਲ ਜਿਤੁ ਪਾਰਬ੍ਰਹਮੁ ਧਿਆਏ ਕਿਨਿ ਬਿਧਿ ਕੀਰਤਨੁ ਗਾਏ ਜੀਉ ॥੪॥
ਗੁਰਮੁਖਿ ਮੁਕਤਾ ਗੁਰਮੁਖਿ ਜੁਗਤਾ ॥ ਗੁਰਮੁਖਿ ਗਿਆਨੀ ਗੁਰਮੁਖਿ ਬਕਤਾ ॥
ਧੰਨੁ ਗਿਰਹੀ ਉਦਾਸੀ ਗੁਰਮੁਖਿ ਗੁਰਮੁਖਿ ਕੀਮਤਿ ਪਾਏ ਜੀਉ ॥੫॥

ਹਉਮੈ ਬਾਧਾ ਗੁਰਮੁਖਿ ਛੂਟਾ ॥ ਗੁਰਮੁਖਿ ਆਵਣੁ ਜਾਵਣੁ ਤੂਟਾ ॥
ਗੁਰਮੁਖਿ ਕਰਮ ਗੁਰਮੁਖਿ ਨਿਹਕਰਮਾ ਗੁਰਮੁਖਿ ਕਰੇ ਸੁ ਸੁਭਾਏ ਜੀਉ ॥੬॥
ਗੁਰਮੁਖਿ ਸੁਖੀਆ ਮਨਮੁਖਿ ਦੁਖੀਆ ॥ ਗੁਰਮੁਖਿ ਸਨਮੁਖੁ ਮਨਮੁਖਿ ਵੇਮੁਖੀਆ ॥
ਗੁਰਮੁਖਿ ਮਿਲੀਐ ਮਨਮੁਖਿ ਵਿਛੁਰੈ ਗੁਰਮੁਖਿ ਬਿਧਿ ਪ੍ਰਗਟਾਏ ਜੀਉ ॥੭॥

ਗੁਰਮੁਖਿ ਅਖਰੁ ਜਿਤੁ ਧਾਵਤੁ ਰਹਤਾ ॥ ਗੁਰਮੁਖਿ ਉਪਦੇਸੁ ਦੁਖੁ ਸੁਖੁ ਸਮ ਸਹਤਾ ॥
ਗੁਰਮੁਖਿ ਚਾਲ ਜਿਤੁ ਪਾਰਬ੍ਰਹਮੁ ਧਿਆਏ ਗੁਰਮੁਖਿ ਕੀਰਤਨੁ ਗਾਏ ਜੀਉ ॥੮॥
ਸਗਲੀ ਬਣਤ ਬਣਾਈ ਆਪੇ ॥ ਆਪੇ ਕਰੇ ਕਰਾਏ ਥਾਪੇ ॥
ਇਕਸੁ ਤੇ ਹੋਇਓ ਅਨੰਤਾ ਨਾਨਕ ਏਕਸੁ ਮਾਹਿ ਸਮਾਏ ਜੀਉ ॥੯॥੨॥੩੬॥

ਮਾਝ ਮਹਲਾ ੫ ॥
ਪ੍ਰਭੁ ਅਬਿਨਾਸੀ ਤਾ ਕਿਆ ਕਾੜਾ ॥ ਹਰਿ ਭਗਵੰਤਾ ਤਾ ਜਨੁ ਖਰਾ ਸੁਖਾਲਾ ॥
ਜੀਅ ਪ੍ਰਾਨ ਮਾਨ ਸੁਖਦਾਤਾ ਤੂੰ ਕਰਹਿ ਸੋਈ ਸੁਖੁ ਪਾਵਣਿਆ ॥੧॥
ਹਉ ਵਾਰੀ ਜੀਉ ਵਾਰੀ ਗੁਰਮੁਖਿ ਮਨਿ ਤਨਿ ਭਾਵਣਿਆ ॥

ਨਾਲ) ਜੁੜਿਆ ਹੋਇਆ ਹੈ ? ਉਹ ਕੌਣ ਹੈ (ਜੋ) ਗਿਆਨੀ ਹੈ? ਅਤੇ ਉਹ ਕੌਣ ਹੈ (ਜੋ) ਵਿਖਿਆਨ ਕਰਨ ਵਾਲਾ ਹੈ? ਉਹ ਕੌਣ ਹੈ (ਜੋ) ਗ੍ਰਿਹਸਥੀ ਹੈ ਅਤੇ ਕੌਣ ਉਦਾਸੀ ਹੈ ? ਉਹ ਕੌਣ ਹੈ (ਜੋ ਪ੍ਰਭੂ ਦੀ) ਕੀਮਤ ਪਾਣ ਵਾਲਾ ਹੈ?।੧। (ਜੀਵ ਸੰਸਾਰ ਵਿਚ) ਕਿਸ ਤਰ੍ਹਾਂ ਬੰਨ੍ਹਿਆ ਗਿਆ ਹੈ ਅਤੇ ਕਿਸ ਤਰ੍ਹਾਂ (ਇਸ ਤੋਂ) ਮੁਕਤ ਹੁੰਦਾ ਹੈ ? (ਜੀਵ ਦਾ) ਕਿਸ ਤਰ੍ਹਾਂ ਆਵਾਗਵਣ (ਦਾ ਬੰਧਨ) ਟੁਟਦਾ ਹੈ ? (ਇਸ ਸੰਸਾਰ ਵਿਚ) ਕੌਣ ਕਰਮ ਕਰਨ ਵਾਲਾ ਹੈ ਅਤੇ ਕਿਹੜਾ ਨਿਸ਼ਕਰਮਾ (ਕਰਮ ਕਰਨ ਤੋਂ ਨਿਰਲੇਪ ਹੈ?) ਅਤੇ ਉਹ ਕੌਣ ਹੈ ਜੋ (ਈਸ਼ਵਰੀ ਗੁਣਾਂ ਦਾ) ਕਥਨ ਕਰਦਾ ਅਤੇ ਕਰਾਉਂਦਾ ਹੈ?੨।

ਉਹ ਕੌਣ ਹੈ (ਜੋ) ਸੁਖੀ ਹੈ, ਉਹ ਕੌਣ ਹੈ (ਜੋ) ਦੁਖੀ ਹੈ ? ਉਹ ਕੌਣ ਹੈ (ਜੋ) ਸਨਮੁਖ ਰਹਿਣ ਵਾਲਾ ਹੈ ਅਤੇ ਉਹ ਕੌਣ ਹੈ (ਜੋ ਪਰਮਾਤਮਾ ਤੋਂ) ਬੇਮੁਖ ਹੈ ? (ਜੀਵ) ਕਿਸ ਤਰ੍ਹਾਂ (ਪਰਮਾਤਮਾ ਨੂੰ) ਮਿਲਦਾ ਹੈ ਅਤੇ ਕਿਸ ਤਰ੍ਹਾਂ ਵਿਛੜਦਾ ਹੈ? ਇਸ ਵਿਧੀ-ਵਿਧਾਨ ਨੂੰ ਕੌਣ ਸਪੱਸ਼ਟ ਕਰ ਸਕਦਾ ਹੈ ਜੀ?।੩। ਉਹ ਕਿਹੜਾ ਅਖਰ (ਸ਼ਬਦ) ਹੈ ਜਿਸ ਦੁਆਰਾ (ਚੰਚਲ ਮਨ ਨੂੰ) ਇਧਰ ਉਧਰ ਦੌੜਨ ਤੋਂ ਰੋਕਿਆ ਜਾ ਸਕਦਾ ਹੈ ? (ਉਹ) ਕਿਹੜਾ ਉਪਦੇਸ਼ ਹੈ ਜਿਸ (ਨੂੰ ਗ੍ਰਹਿਣ ਕਰਕੇ) ਦੁਖ ਸੁਖ ਨੂੰ ਸਮ-ਭਾਵ ਨਾਲ ਸਹਾਰਿਆ ਜਾ ਸਕਦਾ ਹੈ ? ਉਹ ਕਿਹੜੀ ਵਿਧੀ (ਚਾਲ) ਹੈ ਜਿਸ ਨਾਲ ਪਾਰਬ੍ਰਹਮ ਦੀ ਆਰਾਧਨਾ ਹੋ ਸਕਦੀ ਹੈ ਅਤੇ ਕਿਸੇ ਤਰ੍ਹਾਂ (ਹਰਿ-ਜਸ ਦਾ) ਕੀਰਤਨ ਗਾਇਆ ਜਾ ਸਕਦਾ ਹੈ ਜੀ।੪। (ਉਪਰੋਕਤ ਪੁੱਛਾਂ ਦਾ ਉਤਰ ਹੈ—) ਗੁਰਮੁਖ ਸਾਧਕ (ਮਾਇਆਵੀ ਪ੍ਰਪੰਚ ਤੋਂ) ਮੁਕਤ ਹੈ, ਗੁਰਮੁਖ (ਪ੍ਰਭੂ ਚਰਨਾਂ ਨਾਲ) ਜੁੜਿਆ ਹੋਇਆ ਹੈ। ਗੁਰਮੁਖ ਹੀ ਗਿਆਨੀ ਹੈ ਅਤੇ ਗੁਰਮੁਖ ਹੀ ਵਿਖਿਆਨ ਕਰਨ ਵਾਲਾ ਹੈ। ਗੁਰਮੁਖ ਹੀ ਗ੍ਰਿਹਸਥੀ ਹੈ ਅਤੇ ਉਹੀ ਉਦਾਸੀ ਹੈ। ਗੁਰਮੁਖ ਹੀ (ਪਰਮਾਤਮਾ ਦੀ) ਕੀਮਤ ਪਾਣ ਵਾਲਾ ਧੰਨਤਾ ਯੋਗ ਹੈ।੫।

ਹਉਮੈ ਕਰਨ ਕਰਕੇ (ਮਨਮੁਖ ਸੰਸਾਰਿਕ ਬੰਧਨਾਂ ਵਿਚ) ਬੰਨ੍ਹਿਆ ਜਾਂਦਾ ਹੈ ਅਤੇ ਗੁਰਮੁਖ ਸਾਧਕ (ਬੰਧਨ) ਮੁਕਤ ਹੋ ਜਾਂਦਾ ਹੈ। ਗੁਰਮੁਖ ਦੇ ਜਨਮ-ਮਰਨ ਦੇ ਪ੍ਰਕਾਰਜ (ਦੀ ਸੰਗਲੀ) ਟੁਟ ਜਾਂਦੀ ਹੈ। ਗੁਰਮੁਖ ਕਰਮ ਕਰਨ ਵਾਲਾ ਹੈ ਅਤੇ ਗੁਰਮੁਖ ਹੀ ਕਰਮਾਂ ਤੋਂ ਨਿਰਲੇਪ ਹੈ। ਗੁਰਮੁਖ (ਜੋ ਕੁਝ ਕਰਦਾ ਹੈ) ਉਹ ਆਪਣੇ ਸੁਭਾ (ਅਨੁਸਾਰ ਹੀ) ਕਰਦਾ ਹੈ ਜੀ।੬। ਗੁਰਮੁਖ ਸੁਖੀ ਜੀਵਨ ਵਾਲਾ ਹੈ ਅਤੇ ਮਨਮੁਖ ਦੁਖ ਪਾਉਣ ਵਾਲਾ ਹੈ। ਗੁਰਮੁਖ (ਪਰਮਾਤਮਾ ਦੇ) ਸਨਮੁਖ ਹੁੰਦਾ ਹੈ ਅਤੇ ਮਨਮੁਖ ਬੇਮੁਖ ਹੁੰਦਾ ਹੈ। ਗੁਰਮੁਖ (ਪਰਮਾਤਮਾ ਨੂੰ) ਮਿਲ ਪੈਂਦਾ ਹੈ ਅਤੇ ਮਨਮੁਖ ਵਿਛੜ ਜਾਂਦਾ ਹੈ। (ਇਸ) ਵਿਧੀ-ਵਿਧਾਨ ਨੂੰ ਗੁਰਮੁਖ ਹੀ ਪ੍ਰਗਟ ਕਰ ਸਕਣ ਦੇ ਸਮਰਥ ਹੁੰਦਾ ਹੈ ਜੀ।੭।

ਗੁਰਮੁਖ (ਪਾਸ ਗੁਰੂ ਦਾ ਉਪਦੇਸ਼ ਰੂਪ) ਸ਼ਬਦ ਹੁੰਦਾ ਹੈ ਜਿਸ ਨਾਲ (ਇਧਰ ਉਧਰ) ਭਟਕਣ ਵਾਲਾ (ਮਨ) ਕਾਬੂ ਵਿਚ ਰਹਿੰਦਾ ਹੈ। ਗੁਰਮੁਖ (ਗੁਰੂ ਦੇ) ਉਪਦੇਸ਼ ਦੁਆਰਾ ਦੁਖ ਸੁਖ ਨੂੰ ਸਮ-ਭਾਵ ਨਾਲ ਸਹਿਨ ਕਰਦਾ ਹੈ। ਗੁਰਮੁਖ (ਆਪਣੀ) ਜੀਵਨ-ਜੁਗਤ (ਚਾਲ) ਦੁਆਰਾ ਪਰਮਾਤਮਾ ਧਿਆਉਂਦਾ ਹੈ ਅਤੇ ਗੁਰਮੁਖ ਹੀ (ਉਸ ਦਾ) ਕੀਰਤਨ ਕਰਦਾ ਰਹਿੰਦਾ ਹੈ ਜੀ।੮। (ਪਰਮਾਤਮਾ ਨੇ) ਸਾਰੀ ਸ੍ਰਿਸ਼ਟੀ ਦੀ ਬਣਤ ਆਪ ਹੀ ਬਣਾਈ ਹੈ। (ਉਹ) ਆਪ ਹੀ ਕਰਦਾ ਹੈ, ਕਰਾਉਂਦਾ ਹੈ, (ਸਭ ਨੂੰ) ਸਥਾਪਿਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਸ) ਇਕ ਪ੍ਰਭੂ ਤੋਂ ਅਨੰਤ ਵਿਸਤਾਰ ਹੋਇਆ ਹੈ (ਅਤੇ ਫਿਰ) ਇਕ ਵਿਚ ਹੀ (ਸਭ ਕੁਝ) ਸਮਾ ਜਾਂਦਾ ਹੈ।੯।੨।੩੬।

**ਮਾਝ ਮਹਲਾ ੫**

(ਜੇ ਵਿਸ਼ਵਾਸ ਹੋਵੇ ਕਿ ਸਿਰ ਉਪਰ) ਪ੍ਰਭੂ ਅਬਿਨਾਸੀ ਹੈ ਤਾਂ ਫਿਰ ਕਾਹਦੀ ਚਿੰਤਾ? (ਜਿਸ ਦੇ ਸਿਰ ਉਪਰ) ਹਰਿ ਭਗਵੰਤ ਹੈ, ਤਾਂ (ਉਹ) ਵਿਅਕਤੀ ਬਹੁਤ ਸੁਖੀ ਹੈ। (ਅਜਿਹੇ ਵਿਅਕਤੀ ਦੀ) ਜਿੰਦ, ਪ੍ਰਾਣ, ਮਾਣ (ਸਭ ਕੁਝ) ਸੁਖ ਦੇਣ ਵਾਲਾ (ਪਰਮਾਤਮਾ ਹੀ ਹੈ) (ਤਾਂ ਫਿਰ ਜੋ) ਤੂੰ ਕਰਦਾ ਹੈਂ, ਉਹੀ (ਮੰਨ ਕੇ ਆਤਮਿਕ) ਆਨੰਦ ਪ੍ਰਾਪਤ ਕਰਨ ਵਾਲਾ (ਬਣ ਜਾਂਦਾ ਹੈ)।੧। (ਹੇ ਪ੍ਰਭੂ!) ਮੈਂ ਕੁਰਬਾਨ ਹਾਂ, ਵਾਰਨੇ ਹਾਂ (ਕਿਉਂਕਿ) ਗੁਰੂ ਦੀ ਸਿਖਿਆ ਦੁਆਰਾ (ਤੂੰ) ਤਨ ਮਨ ਨੂੰ ਚੰਗਾ ਲਗਣ

Sri Satguru Jagjit Singh Ji eLibrary NamdhariElibrary@gmail.com

ਤੂੰ ਮੇਰਾ ਪਰਬਤੁ ਤੂੰ ਮੇਰਾ ਓਲਾ ਤੁਮ ਸੰਗਿ ਲਵੈ ਨ ਲਾਵਣਿਆ ॥੧॥ ਰਹਾਉ ॥

ਤੇਰਾ ਕੀਤਾ ਜਿਸੁ ਲਾਗੈ ਮੀਠਾ ॥ ਘਟਿ ਘਟਿ ਪਾਰਬ੍ਰਹਮੁ ਤਿਨਿ ਜਨਿ ਡੀਠਾ ॥
ਥਾਨਿ ਥਨੰਤਰਿ ਤੂੰਹੈ ਤੂੰਹੈ ਇਕੋ ਇਕੁ ਵਰਤਾਵਣਿਆ ॥੨॥
ਸਗਲ ਮਨੋਰਥ ਤੂੰ ਦੇਵਣਹਾਰਾ ॥ ਭਗਤੀ ਭਾਇ ਭਰੇ ਭੰਡਾਰਾ ॥
ਦਇਆ ਧਾਰਿ ਰਾਖੇ ਤੁਧੁ ਸੇਈ ਪੂਰੈ ਕਰਮਿ ਸਮਾਵਣਿਆ ॥੩॥

ਅੰਧ ਕੂਪ ਤੇ ਕੰਢੈ ਚਾੜੇ ॥ ਕਰਿ ਕਿਰਪਾ ਦਾਸ ਨਦਰਿ ਨਿਹਾਲੇ ॥
ਗੁਣ ਗਾਵਹਿ ਪੂਰਨ ਅਬਿਨਾਸੀ ਕਹਿ ਸੁਣਿ ਤੋਟਿ ਨ ਆਵਣਿਆ ॥੪॥
ਐਥੈ ਓਥੈ ਤੂੰਹੈ ਰਖਵਾਲਾ ॥ ਮਾਤ ਗਰਭ ਮਹਿ ਤੁਮ ਹੀ ਪਾਲਾ ॥
ਮਾਇਆ ਅਗਨਿ ਨ ਪੋਹੈ ਤਿਨ ਕਉ ਰੰਗਿ ਰਤੇ ਗੁਣ ਗਾਵਣਿਆ ॥੫॥

ਕਿਆ ਗੁਣ ਤੇਰੇ ਆਖਿ ਸਮਾਲੀ ॥ ਮਨ ਤਨ ਅੰਤਰਿ ਤੁਧੁ ਨਦਰਿ ਨਿਹਾਲੀ ॥
ਤੂੰ ਮੇਰਾ ਮੀਤੁ ਸਾਜਨੁ ਮੇਰਾ ਸੁਆਮੀ ਤੁਧੁ ਬਿਨੁ ਅਵਰੁ ਨ ਜਾਨਣਿਆ ॥੬॥
ਜਿਸ ਕਉ ਤੂੰ ਪ੍ਰਭ ਭਇਆ ਸਹਾਈ ॥ਤਿਸੁ ਤਤੀ ਵਾਉ ਨ ਲਗੈ ਕਾਈ ॥
ਤੂ ਸਾਹਿਬੁ ਸਰਣਿ ਸੁਖਦਾਤਾ ਸਤਸੰਗਤਿ ਜਪਿ ਪ੍ਰਗਟਾਵਣਿਆ ॥੭॥
ਤੂੰ ਊਚ ਅਥਾਹੁ ਅਪਾਰੁ ਅਮੋਲਾ ॥ਤੂੰ ਸਾਚਾ ਸਾਹਿਬੁ ਦਾਸੁ ਤੇਰਾ ਗੋਲਾ ॥
ਤੂੰ ਮੀਰਾ ਸਾਚੀ ਠਕੁਰਾਈ ਨਾਨਕ ਬਲਿ ਬਲਿ ਜਾਵਣਿਆ ॥੮॥੩॥੩੭॥

ਮਾਝ ਮਹਲਾ ੫ ਘਰੁ ੨ ॥
ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥
ਸੰਤਾ ਸੰਗਤਿ ਪਾਈਐ ॥ ਜਿਤੁ ਜਮ ਕੈ ਪੰਥਿ ਨ ਜਾਈਐ ॥
ਤੋਸਾ ਹਰਿ ਕਾ ਨਾਮੁ ਲੈ ਤੇਰੇ ਕੁਲਹਿ ਨ ਲਾਗੈ ਗਾਲਿ ਜੀਉ ॥੧॥
ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥
ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥੨॥

ਸੇਈ ਸੁੰਦਰ ਸੋਹਣੇ ॥ ਸਾਧਸੰਗਿ ਜਿਨ ਬੈਹਣੇ ॥
ਹਰਿ ਧਨੁ ਜਿਨੀ ਸੰਜਿਆ ਸੇਈ ਗੰਭੀਰ ਅਪਾਰ ਜੀਉ ॥੩॥
ਹਰਿ ਅਮਿਉ ਰਸਾਇਣੁ ਪੀਵੀਐ ॥ਮੁਹਿ ਡਿਠੈ ਜਨ ਕੈ ਜੀਵੀਐ ॥
ਕਾਰਜ ਸਭਿ ਸਵਾਰਿ ਲੈ ਨਿਤ ਪੂਜਹੁ ਗੁਰ ਕੇ ਪਾਵ ਜੀਉ ॥੪॥
ਜੋ ਹਰਿ ਕੀਤਾ ਆਪਣਾ ॥ ਤਿਨਹਿ ਗੁਸਾਈ ਜਾਪਣਾ ॥

Sri Satguru Jagjit Singh Ji eLibrary NamdhariElibrary@gmail.com

ਲਗ ਜਾਂਦਾ ਹੈਂ। ਤੂੰ ਮੇਰਾ ਪਰਬਤ (ਭਾਵ-ਆਧਾਰ) ਹੈਂ ਅਤੇ ਤੂੰ ਹੀ ਮੇਰਾ ਓਲਾ (ਭਾਵ-ਪਰਦਾ) ਹੈਂ। (ਮੈਂ) ਤੇਰੇ ਬਰਾਬਰ ਕ੍ਰਿਸੇ ਨੂੰ ਨਹੀਂ ਲਿਆਉਂਦਾ।੧ ।ਰਹਾਉ।

(ਹੇ ਪ੍ਰਭੂ !) ਜਿਸ ਨੂੰ ਤੇਰਾ ਕੀਤਾ ਹੋਇਆ (ਕਾਰਜ) ਮਿਠਾ ਲਗਦਾ ਹੈ (ਅਰਥਾਤ ਪ੍ਰਵਾਨ ਹੁੰਦਾ ਹੈ), ਉਹ ਸਾਧਕ ਹਰ ਇਕ ਜੀਵ ਵਿਚ ਪਾਰਬ੍ਰਹਮ ਦੇ ਦਰਸ਼ਨ ਕਰਦਾ ਹੈ। ਹਰ ਥਾਂ ਅਤੇ ਥਾਵਾਂ ਤੋਂ ਪਰੇ ਵੀ ਤੂੰ ਹੀ ਹੈਂ, ਤੂੰ ਹੀ ਹੈਂ ਅਤੇ (ਤੂੰ) ਇਕੋ ਇਕ (ਸਭ ਪਾਸੇ) ਵਿਆਪਤ ਹੈਂ।੨। (ਹੇ ਪਰਮਾਤਮਾ !) ਤੂੰ ਸਾਰੇ ਮਨੋਰਥਾਂ ਨੂੰ ਪੂਰਾ ਕਰਨ ਵਾਲਾ ਹੈਂ। ਪ੍ਰੇਮ-ਭਗਤੀ ਨਾਲ (ਤੇਰੇ) ਭੰਡਾਰ ਭਰੇ ਹੋਏ ਹਨ। ਤੂੰ ਦਇਆ ਕਰਕੇ ਉਨ੍ਹਾਂ ਦੀ ਰਖਿਆ ਕੀਤੀ ਹੈ ਜੋ ਪੂਰੇ ਕਰਮਾਂ ਕਰਕੇ ਤੇਰੇ ਵਿਚ ਸਮਾਉਣ ਵਾਲੇ ਹਨ।੩।

(ਹੇ ਪ੍ਰਭੂ ! ਤੂੰ) ਸੰਸਾਰ ਰੂਪ ਹਨੇਰੇ ਖੂਹ ਵਿਚੋਂ (ਜੀਵਾਂ ਨੂੰ ਕਢ ਕੇ) ਕੰਢੇ ਉਤੇ ਲਿਆਇਆ ਹੈਂ (ਅਰਥਾਤ ਪਾਰ ਉਤਾਰਾ ਕੀਤਾ ਹੈ)। ਕ੍ਰਿਪਾ ਪੂਰਵਕ ਦਾਸਾਂ ਉਤੇ ਮਿਹਰ ਦੇ ਦ੍ਰਿਸ਼ਟੀ ਕਰਕੇ ਨਿਹਾਲ ਕੀਤਾ ਹੈ। (ਉਹ ਸਾਧਕ) ਪੂਰਣ ਬ੍ਰਹਮ ਦੇ ਗੁਣਾਂ ਦਾ ਗਾਇਨ ਕਰਦੇ ਹਨ। (ਉਨ੍ਹਾਂ ਗੁਣਾਂ ਵਿਚ) ਕਹਿਣ ਸੁਣਨ ਨਾਲ (ਕਿਸੇ ਪ੍ਰਕਾਰ ਦੀ) ਕਮੀ ਨਹੀਂ ਆਉਂਦੀ।੪। (ਹੇ ਪ੍ਰਭੂ !) ਤੂੰ ਹੀ ਲੋਕ ਪਰਲੋਕ ਵਿਚ (ਜੀਵਾਂ ਦੀ) ਰਖਿਆ ਕਰਨ ਵਾਲਾਂ ਹੈਂ। ਮਾਤਾ ਦੇ ਗਰਭ ਵਿਚ ਤੂੰ ਹੀ (ਸਭ ਦੀ) ਪਾਲਨਾ ਕੀਤੀ ਹੈ। ਮਾਇਆ ਦੀ ਅਗਨੀ ਉਨ੍ਹਾਂ ਉਤੇ ਅਸਰ ਨਹੀਂ ਕਰ ਸਕਦੀ (ਜੋ ਪਰਮਾਤਮਾ ਦੇ ਪ੍ਰੇਮ) ਰੰਗ ਵਿਚ ਰੰਗੇ ਹੋਏ (ਉਸ ਦੇ) ਗੁਣਾਂ ਦਾ ਗਾਇਨ ਕਰਦੇ ਹਨ।੫।

(ਹੇ ਪਰਮਾਤਮਾ !) ਮੈਂ ਤੇਰੇ ਕਿਹੜੇ ਗੁਣਾਂ ਨੂੰ ਕਹਿ ਕੇ ਯਾਦ ਕਰਾਂ (*ਸਮਾਲੀ*)। (ਮੈਂ) ਮਨ ਅਤੇ ਤਨ ਵਿਚ ਤੈਨੂੰ ਹੀ ਨਜ਼ਰ ਨਾਲ ਵੇਖਦਾ ਹਾਂ। ਤੂੰ ਹੀ ਮੇਰਾ ਮਿਤਰ, ਸਾਜਨ ਅਤੇ ਸੁਆਮੀ ਹੈਂ, ਤੇਰੇ ਤੋਂ ਬਿਨਾ (ਮੈਂ) ਕਿਸੇ ਹੋਰ ਨੂੰ ਨਹੀਂ ਜਾਣਦਾ।੬। ਹੇ ਪ੍ਰਭੂ ! ਜਿਸ ਦਾ ਤੂੰ ਸਹਾਇਕ ਹੋਇਆ ਹੈਂ, ਉਸ ਨੂੰ ਕੋਈ ਵੀ ਤੱਤ੍ਰੀ ਹਵਾ ਨਹੀਂ ਲਗ ਸਕਦੀ। ਤੂੰ ਸੁਆਮੀ ਹੈਂ, ਸ਼ਰਣ ਵਿਚ ਆਇਆਂ ਨੂੰ ਸੁਖ ਦੇਣ ਵਾਲਾ ਹੈਂ, ਸਤਿਸੰਗਤ ਵਿਚ (ਤੇਰਾ ਨਾਮ) ਜਪਣ ਨਾਲ (ਤੂੰ) ਪ੍ਰਗਟ ਹੋਣ ਵਾਲਾ ਹੈਂ।੭। (ਹੇ ਪਰਮਾਤਮਾ !) ਤੂੰ ਉੱਚਾ, ਅਥਾਹ, ਅਪਾਰ ਅਤੇ ਅਮੋਲ ਹੈਂ। ਤੂੰ (ਮੇਰਾ) ਸੱਚਾ ਸੁਆਮੀ ਹੈਂ ਅਤੇ ਮੈਂ ਤੇਰਾ ਦਾਸ ਅਤੇ ਗੋਲਾ ਹਾਂ। ਨਾਨਕ (ਦਾ ਕਥਨ ਹੈ ਕਿ) ਤੂੰ (ਮੇਰਾ) ਸੁਆਮੀ (*ਮੀਰਾ*) ਹੈਂ, ਤੇਰੀ ਸਰਦਾਰੀ ਜਾਂ ਮਾਲਕੀ ਸੱਚੀ ਹੈ, (ਮੈਂ ਤੇਰੇ ਤੋਂ) ਬਲਿਹਾਰੇ ਜਾਣ ਵਾਲਾ ਹਾਂ।੮ ।੩ ।੩੭।

**ਮਾਝ ਮਹਲਾ ੫ ਘਰੁ ੨**

ਨਿਤ ਨਿਤ ਪਰਮਾਤਮਾ (*ਦਯੁ*) ਨੂੰ ਯਾਦ ਕਰਨਾ ਚਾਹੀਦਾ ਹੈ। (ਉਸ ਨੂੰ) ਮਨ ਤੋਂ ਬਿਲਕੁਲ (*ਮੂਲਿ*) ਨਹੀਂ ਭੁਲਾਉਣਾ ਚਾਹੀਦਾ। ਰਹਾਉ। (ਹੇ ਭਾਈ ! ਉਸ ਪਰਮਾਤਮਾ ਨੂੰ) ਸਤਿਸੰਗਤ ਵਿਚੋਂ ਪਾਈਦਾ ਹੈ, ਜਿਸ ਕਰਕੇ ਜਮਰਾਜ ਦੇ ਮਾਰਗ ਉਪਰ ਜਾਣਾ ਨਹੀਂ ਪੈਂਦਾ। (ਪਰਮਾਤਮਾ ਦੀ ਦਰਗਾਹ ਤਕ ਪਹੁੰਚਣ ਲਈ) ਹਰਿ-ਨਾਮ ਨੂੰ ਸਫਰ-ਖ਼ਰਚ (*ਤੋਸਾ*) ਬਣਾ ਕੇ ਪਲੇ ਬੰਨ੍ਹ ਲੈ, (ਫਿਰ) ਤੇਰੇ ਖ਼ਾਨਦਾਨ ਨੂੰ ਕੋਈ ਗਾਲ੍ਹ (ਬਦਨਾਮੀ) ਨਹੀਂ ਲਗੇਗੀ।੧। ਜੋ (ਜੀਵ) ਪਰਮਾਤਮਾ ਨੂੰ ਸਿਮਰਦੇ ਹਨ, ਉਹ ਨਰਕਾਂ ਵਿਚ ਨਹੀਂ ਪਾਏ ਜਾਂਦੇ। (ਉਨ੍ਹਾਂ ਨੂੰ) ਤੱਤੀ ਹਵਾ ਤਕ ਨਹੀਂ ਲਗ ਸਕਦੀ, ਜਿਨ੍ਹਾਂ ਦੇ ਮਨ ਵਿਚ (ਪ੍ਰਭੂ) ਆ ਕੇ ਵਸ ਜਾਂਦਾ ਹੈ।੨।

ਉਹੀ ਸੁੰਦਰ ਅਤੇ ਸੋਹਣੇ ਹਨ, ਜੋ ਸਾਧ-ਸੰਗਤ ਵਿਚ ਬੈਠਣ ਵਾਲੇ ਹੁੰਦੇ ਹਨ। ਜਿਨ੍ਹਾਂ (ਸਾਧਕਾਂ) ਨੇ ਹਰਿ-ਨਾਮ ਰੂਪ ਧਨ ਇਕੱਠਾ ਕੀਤਾ ਹੈ, ਉਹੀ ਗਹਿਰ ਗੰਭੀਰ ਅਤੇ ਅਪਰ-ਅਪਾਰ ਹੁੰਦੇ ਹਨ ਜੀ।੩। ਹਰਿ ਰੂਪ ਅੰਮ੍ਰਿਤ, ਜੋ ਰਸਾਂ ਦਾ ਘਰ ਹੈ, (ਉਸ ਨੂੰ) ਪਾਨ ਕਰਨਾ ਚਾਹੀਦਾ ਹੈ। (ਪਰਮਾਤਮਾ ਦੇ) ਸਾਧਕਾਂ ਦਾ ਮੂੰਹ ਵੇਖ ਕੇ ਜੀਵਿਆ ਜਾਂਦਾ ਹੈ। (ਹੇ ਭਾਈ !) ਨਿਤ ਗੁਰੂ ਦੇ ਚਰਣਾਂ ਨੂੰ ਪੂਜ ਕੇ ਸਾਰੇ ਕਾਰਜ ਸਵਾਰ ਲੈਣੇ ਚਾਹੀਦੇ ਹਨ।੪। ਜਿਸ ਨੂੰ ਪਰਮਾਤਮਾ ਨੇ ਆਪਣਾ ਬਣਾ ਲਿਆ

ਸੋ ਸੂਰਾ ਪਰਧਾਨੁ ਸੋ ਮਸਤਕਿ ਜਿਸ ਦੈ ਭਾਗੁ ਜੀਉ ॥੫॥

ਮਨ ਮੰਧੇ ਪ੍ਰਭੁ ਅਵਗਾਹੀਆ ॥ ਏਹਿ ਰਸ ਭੋਗਣ ਪਾਤਿਸਾਹੀਆ ॥
ਮੰਦਾ ਮੂਲਿ ਨ ਉਪਜਿਓ ਤਰੇ ਸਚੀ ਕਾਰੈ ਲਾਗਿ ਜੀਉ ॥੬॥
ਕਰਤਾ ਮੰਨਿ ਵਸਾਇਆ ॥ ਜਨਮੈ ਕਾ ਫਲੁ ਪਾਇਆ ॥
ਮਨਿ ਭਾਵੰਦਾ ਕੰਤੁ ਹਰਿ ਤੇਰਾ ਥਿਰੁ ਹੋਆ ਸੋਹਾਗੁ ਜੀਉ ॥੭॥
ਅਟਲ ਪਦਾਰਥੁ ਪਾਇਆ ॥ ਭੈ ਭੰਜਨ ਕੀ ਸਰਣਾਇਆ ॥
ਲਾਇ ਅੰਚਲਿ ਨਾਨਕ ਤਾਰਿਅਨੁ ਜਿਤਾ ਜਨਮੁ ਅਪਾਰ ਜੀਉ ॥੮॥੪॥੩੮॥

ੴ ਸਤਿਗੁਰ ਪ੍ਰਸਾਦਿ ॥ਮਾਝ ਮਹਲਾ ੫ ਘਰੁ ੩ ॥
ਹਰਿ ਜਪਿ ਜਪੇ ਮਨੁ ਧੀਰੇ ॥੧॥ ਰਹਾਉ ॥
ਸਿਮਰਿ ਸਿਮਰਿ ਗੁਰਦੇਉ ਮਿਟਿ ਗਏ ਭੈ ਦੂਰੇ ॥੧॥
ਸਰਨਿ ਆਵੈ ਪਾਰਬ੍ਰਹਮ ਕੀ ਤਾ ਫਿਰਿ ਕਾਹੇ ਝੂਰੇ ॥੨॥
ਚਰਨ ਸੇਵ ਸੰਤ ਸਾਧ ਕੇ ਸਗਲ ਮਨੋਰਥ ਪੂਰੇ ॥੩॥
ਘਟਿ ਘਟਿ ਏਕੁ ਵਰਤਦਾ ਜਲਿ ਥਲਿ ਮਹੀਅਲਿ ਪੂਰੇ ॥੪॥

ਪਾਪ ਬਿਨਾਸਨੁ ਸੇਵਿਆ ਪਵਿਤ੍ਰ ਸੰਤਨ ਕੀ ਧੂਰੇ ॥੫॥
ਸਭ ਛਡਾਈ ਖਸਮਿ ਆਪਿ ਹਰਿ ਜਪਿ ਭਈ ਠਰੂਰੇ ॥੬॥
ਕਰਤੈ ਕੀਆ ਤਪਾਵਸੋ ਦੁਸਟ ਮੁਏ ਹੋਇ ਮੂਰੇ ॥੭॥
ਨਾਨਕ ਰਤਾ ਸਚਿ ਨਾਇ ਹਰਿ ਵੇਖੈ ਸਦਾ ਹਜੂਰੇ ॥੮॥੫॥੩੯॥੧॥੩੨॥੧॥੫॥੩੯॥

ਬਾਰਹ ਮਾਹਾ ਮਾਂਝ ਮਹਲਾ ੫ ਘਰੁ ੪ ੴ ਸਤਿਗੁਰ ਪ੍ਰਸਾਦਿ ॥
ਕਿਰਤਿ ਕਰਮ ਕੇ ਵੀਛੁੜੇ ਕਰਿ ਕਿਰਪਾ ਮੇਲਹੁ ਰਾਮ ॥
ਚਾਰਿ ਕੁੰਟ ਦਹ ਦਿਸ ਭ੍ਰਮੇ ਥਕਿ ਆਏ ਪ੍ਰਭ ਕੀ ਸਾਮ ॥
ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥
ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥
ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥
ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥
ਸ੍ਰਬ ਸੀਗਾਰ ਤੰਬੋਲ ਰਸ ਸਣੁ ਦੇਹੀ ਸਭ ਖਾਮ ॥
ਪ੍ਰਭ ਸੁਆਮੀ ਕੰਤ ਵਿਹੂਣੀਆ ਮੀਤ ਸਜਣ ਸਭਿ ਜਾਮ ॥
ਨਾਨਕ ਕੀ ਬੇਨੰਤੀਆ ਕਰਿ ਕਿਰਪਾ ਦੀਜੈ ਨਾਮੁ ॥
ਹਰਿ ਮੇਲਹੁ ਸੁਆਮੀ ਸੰਗਿ ਪ੍ਰਭ ਜਿਸ ਕਾ ਨਿਹਚਲ ਧਾਮ ॥੧॥

ਹੈ, ਉਹੀ ਪ੍ਰਭੂ ਦਾ ਸਿਮਰਨ ਕਰਦਾ ਹੈ। ਉਹੀ ਸੂਰਮਾ ਅਤੇ ਮੁਖੀਆ (*ਪਰਧਾਨੁ*) ਹੈ ਜਿਸ ਦੇ ਮੱਥੇ ਉਤੇ (ਧੁਰ ਦਰਗਾਹੋਂ) ਭਾਗ (ਲਿਖਿਆ ਹੋਇਆ) ਹੈ ਜੀ।੫।

ਜਿਨ੍ਹਾਂ ਨੇ ਮਨ ਅੰਦਰ (*ਮੰਧੇ*) ਪਰਮਾਤਮਾ ਨੂੰ ਖੋਜਿਆ (*ਅਵਗਾਹੀਆ*) ਹੈ, (ਉਨ੍ਹਾਂ ਲਈ) ਇਹ ਰਸ ਭੋਗਣ ਵਾਲੀਆਂ ਬਾਦਸ਼ਾਹੀਆਂ ਵਾਂਗ ਹੈ। (ਉਨ੍ਹਾਂ ਦੇ ਮਨ ਅੰਦਰ) ਮੰਦੀ ਭਾਵਨਾ ਬਿਲਕੁਲ (*ਮੂਲਿ*) ਪੈਦਾ ਨਹੀਂ ਹੁੰਦੀ। ਉਹ ਸੱਚੀ ਕਾਰ ਵਿਚ ਲਗ ਕੇ (ਸੰਸਾਰ ਸਾਗਰ ਤੋਂ) ਤਰ ਜਾਂਦੇ ਹਨ ਜੀ।੬। (ਜਿਨ੍ਹਾਂ ਸਾਧਕਾਂ ਨੇ) ਕਰਤਾਰ ਨੂੰ ਮਨ ਵਿਚ ਵਸਾਇਆ ਹੋਇਆ ਹੈ, (ਉਨ੍ਹਾਂ ਨੇ ਮਾਨੋ ਇਸ) ਜਨਮ ਦਾ ਫਲ ਪ੍ਰਾਪਤ ਕਰ ਲਿਆ ਹੈ। (ਹੇ ਜੀਵ ਰੂਪ ਇਸਤਰੀ! ਤੈਨੂੰ) ਜੇ ਹਰਿ ਰੂਪ ਕੰਤ ਚੰਗਾ ਲਗਣ ਲਗ ਜਾਏ, (ਤਾਂ) ਤੇਰਾ ਇਹ ਸੋਹਾਗ ਸਥਾਈ ਰਹਿੰਦਾ ਹੈ ਜੀ।੭। ਜੋ ਭੈ ਨੂੰ ਖ਼ਤਮ ਕਰਨ ਵਾਲੇ (ਪ੍ਰਭੂ) ਦੀ ਸ਼ਰਣ ਵਿਚ ਆ ਗਏ, (ਤਾਂ ਉਨ੍ਹਾਂ ਨੇ ਹਰਿ ਨਾਮ ਰੂਪ) ਸਥਾਈ ਪਦਾਰਥ ਪ੍ਰਾਪਤ ਕਰ ਲਿਆ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ ਪਰਮਾਤਮਾ ਆਪਣੇ) ਲੜ ਲਗਾ ਕੇ (ਸੰਸਾਰ ਸਾਗਰ ਤੋਂ) ਤਾਰ ਦਿੰਦਾ ਹੈ (ਅਤੇ ਉਹ ਆਪਣਾ) ਅਪਾਰ (ਮਨੁੱਖ) ਜਨਮ ਜਿਤ ਲੈਂਦੇ ਹਨ ਜੀ।੮।੪।੩੮।

**ਮਾਝ ਮਹਲਾ ੫ ਘਰੁ ੩**

ਹਰਿ-ਨਾਮ ਦਾ ਜਾਪ ਜਪਣ ਨਾਲ ਮਨ ਨੂੰ ਧੀਰਜ ਪ੍ਰਾਪਤ ਹੁੰਦਾ ਹੈ।੧।ਰਹਾਉ। ਗੁਰਦੇਵ (ਪ੍ਰਭੂ) ਨੂੰ ਸਿਮਰ ਸਿਮਰ ਕੇ ਭੈ ਮਿਟ ਜਾਂਦੇ ਹਨ, ਦੂਰ ਹੋ ਜਾਂਦੇ ਹਨ।੧। (ਜੋ ਵਿਅਕਤੀ) ਪਾਰਬ੍ਰਹਮ ਦੀ ਸ਼ਰਣ ਵਿਚ ਆ ਜਾਂਦਾ ਹੈ, ਤਾਂ ਫਿਰ (ਉਸ ਨੂੰ) ਕਾਹਦਾ ਝੋਰਾ ਰਹਿ ਜਾਂਦਾ ਹੈ।੨। ਸੰਤ ਸਾਧ ਦੀ ਚਰਣ-ਸੇਵਾ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ।੩। ਹਰ ਇਕ ਸ਼ਰੀਰ ਵਿਚ ਇਕ (ਪਰਮਾਤਮਾ ਹੀ) ਵਿਆਪਕ ਪ੍ਰਤੀਤ ਹੁੰਦਾ ਹੈ (ਜੋ) ਜਲ, ਥਲ ਅਤੇ ਖਗੋਲ ਵਿਚ ਪੂਰਿਆ ਹੋਇਆ ਹੈ (ਅਰਥਾਤ ਸਮਾਇਆ ਹੋਇਆ ਹੈ)।੪।

ਸੰਤਾਂ ਦੀ ਧੂੜ ਲੈ ਕੇ (ਜੋ) ਪਾਪਾਂ ਦਾ ਵਿਨਾਸ਼ ਕਰਨ ਵਾਲੇ (ਪਰਮਾਤਮਾ) ਨੂੰ ਸਿਮਰਦੇ ਹਨ, (ਉਨ੍ਹਾਂ ਦਾ ਜੀਵਨ) ਪਵਿਤਰ ਹੋ ਜਾਂਦਾ ਹੈ।੫। ਸੁਆਮੀ ਨੇ ਆਪ (ਸਾਰੀ) ਲੋਕਾਈ ਨੂੰ (ਪਾਪਾਂ ਤੋਂ) ਖ਼ਲਾਸ ਕਰਾ ਲਿਆ ਹੈ (ਅਤੇ ਸਾਰੀ ਲੋਕਾਈ) ਹਰਿ ਦਾ ਨਾਮ ਜਪ ਕੇ ਸ਼ੀਤਲ ਹੋ ਗਈ ਹੈ।੬। ਕਰਤਾ ਪੁਰਖ ਨੇ ਨਿਆਂ (*ਤਪਾਵਸੋ*) ਕੀਤਾ ਹੈ ਕਿ ਦੁਸ਼ਟ ਵਿਅਕਤੀ ਨਿਰਜਿੰਦ (*ਮੂਰੇ*) ਹੋ ਕੇ ਮਰ ਗਏ ਹਨ (ਭਾਵ-ਆਤਮਿਕ ਤੌਰ 'ਤੇ ਮਰ ਗਏ ਹਨ)।੭। ਨਾਨਕ (ਦਾ ਕਥਨ ਹੈ ਕਿ ਜੋ) ਸੱਚੇ ਨਾਮ ਵਿਚ ਰੰਗਿਆ ਗਿਆ ਹੈ, (ਉਹ) ਪਰਮਾਤਮਾ ਨੂੰ ਹਮੇਸ਼ਾ ਹਾਜ਼ਰ ਨਾਜ਼ਰ ਵੇਖਦਾ ਹੈ।੮।੫।੩੯।੧।੩੨।੧।੫।੩੯।

**ਬਾਰਹਮਾਹਾ ਮਾਂਝ ਮਹਲਾ ੫ ਘਰੁ ੪**

(ਆਪਣੇ) ਕੀਤੇ ਹੋਏ ਕਰਮਾਂ ਕਰਕੇ ਹੇ ਪ੍ਰਭੂ! (ਅਸੀਂ ਤੇਰੇ ਤੋਂ) ਵਿਛੜੇ ਹੋਏ ਹਾਂ, ਕ੍ਰਿਪਾ ਕਰਕੇ (ਸਾਨੂੰ ਆਪਣੇ) ਨਾਲ ਮਿਲਾ ਲਵੋ। (ਤੇਰੇ ਤੋਂ ਵਿਛੜ ਕੇ ਅਸੀਂ) ਚੌਹਾਂ ਪਾਸੇ ਅਤੇ ਦਸਾਂ ਦਿਸ਼ਾਵਾਂ ਵਿਚ ਭਟਕਦੇ ਰਹੇ ਹਾਂ, (ਹੁਣ) ਥਕ ਕੇ ਹੇ ਪ੍ਰਭੂ! ਤੇਰੀ ਸ਼ਰਣ ਵਿਚ ਆਏ ਹਾਂ। (ਜਿਵੇਂ) ਦੁੱਧ ਤੋਂ ਸਖਣੀ ਗਊ ਕਿਸੇ ਕੰਮ ਨਹੀਂ ਆਉਂਦੀ (ਅਤੇ ਜਿਵੇਂ) ਜਲ ਤੋਂ ਬਿਨਾ ਖੇਤੀ ਸੁਕ ਜਾਂਦੀ ਹੈ (ਫਿਰ ਉਸ ਤੋਂ) ਉਪਜ ਨ ਹੋਣ ਕਾਰਣ ਧਨ ਪ੍ਰਾਪਤ ਨਹੀਂ ਹੁੰਦਾ (ਉਹੀ ਸਥਿਤੀ ਤੇਰੇ ਤੋਂ ਬਿਨਾ ਅਸਾਡੀ ਹੈ)। ਹਰਿ ਰੂਪ ਸੁਆਮੀ ਸੱਜਣ ਨੂੰ ਨ ਮਿਲਣ ਕਰਕੇ (ਅਸੀਂ) ਕਿਵੇਂ ਆਰਾਮ ਪ੍ਰਾਪਤ ਕਰ ਸਕਦੇ ਹਾਂ। ਜਿਸ ਹਿਰਦੇ ਰੂਪੀ ਘਰ ਵਿਚ ਹਰਿ ਰੂਪ ਪਤੀ ਪ੍ਰਗਟ ਨਹੀਂ ਹੁੰਦਾ, ਉਹ ਨਗਰ ਅਤੇ ਪਿੰਡ ਭਠ ਵਰਗੇ ਹਨ। ਦੇਹੀ ਸਮੇਤ ਸਾਰੇ ਸ਼ਿੰਗਾਰ ਅਤੇ ਪਾਨ ਦੇ ਰਸ ਸਭ ਕੱਚੇ ਹਨ (ਅਰਥਾਤ ਨਾਸ਼ਵਾਨ ਹਨ)। ਸੁਆਮੀ ਪ੍ਰਭੂ ਰੂਪ ਕੰਤ ਤੋਂ ਵਿਹੂਣੀ ਅਵਸਥਾ ਵਿਚ ਸਾਰੇ ਮਿਤਰ ਅਤੇ ਸੱਜਣ ਜਮ ਵਰਗੇ ਪ੍ਰਤੀਤ ਹੁੰਦੇ ਹਨ। ਨਾਨਕ ਦੀ (ਇਹ) ਬੇਨਤੀ ਹੈ ਕਿ (ਹੇ ਪ੍ਰਭੂ!) ਕ੍ਰਿਪਾ ਕਰਕੇ ਨਾਮ ਦਾ ਦਾਨ ਦਿਓ। ਹੇ ਸੁਆਮੀ! ਹੇ ਪ੍ਰਭੂ! ਆਪਣੇ ਨਾਲ ਮਿਲਾ ਲਵੋ (ਕਿਉਂਕਿ) ਹਰਿ ਦੀ ਦਰਗਾਹ ਹੀ ਸਥਾਈ ਠਿਕਾਣਾ ਹੈ।੧।

Sri Satguru Jagjit Singh Ji eLibrary NamdhariElibrary@gmail.com

ਚੇਤਿ ਗੋਵਿੰਦੁ ਅਰਾਧੀਐ ਹੋਵੈ ਅਨੰਦੁ ਘਣਾ ॥
ਸੰਤ ਜਨਾ ਮਿਲਿ ਪਾਈਐ ਰਸਨਾ ਨਾਮੁ ਭਣਾ ॥
ਜਿਨਿ ਪਾਇਆ ਪ੍ਰਭੁ ਆਪਣਾ ਆਏ ਤਿਸਹਿ ਗਣਾ ॥
ਇਕੁ ਖਿਨੁ ਤਿਸੁ ਬਿਨੁ ਜੀਵਣਾ ਬਿਰਥਾ ਜਨਮੁ ਜਣਾ ॥
ਜਲਿ ਥਲਿ ਮਹੀਅਲਿ ਪੂਰਿਆ ਰਵਿਆ ਵਿਚਿ ਵਣਾ ॥
ਸੋ ਪ੍ਰਭੁ ਚਿਤਿ ਨ ਆਵਈ ਕਿਤੜਾ ਦੁਖੁ ਗਣਾ ॥
ਜਿਨੀ ਰਾਵਿਆ ਸੋ ਪ੍ਰਭੂ ਤਿੰਨਾ ਭਾਗੁ ਮਣਾ ॥
ਹਰਿ ਦਰਸਨ ਕੰਉ ਮਨੁ ਲੋਚਦਾ ਨਾਨਕ ਪਿਆਸ ਮਨਾ ॥
ਚੇਤਿ ਮਿਲਾਏ ਸੋ ਪ੍ਰਭੂ ਤਿਸ ਕੈ ਪਾਇ ਲਗਾ ॥੨॥

ਵੈਸਾਖਿ ਧੀਰਨਿ ਕਿਉ ਵਾਢੀਆ ਜਿਨਾ ਪ੍ਰੇਮ ਬਿਛੋਹੁ ॥
ਹਰਿ ਸਾਜਨੁ ਪੁਰਖੁ ਵਿਸਾਰਿ ਕੈ ਲਗੀ ਮਾਇਆ ਧੋਹੁ ॥
ਪੁਤ੍ਰ ਕਲਤ੍ਰ ਨ ਸੰਗਿ ਧਨਾ ਹਰਿ ਅਵਿਨਾਸੀ ਓਹੁ ॥
ਪਲਚਿ ਪਲਚਿ ਸਗਲੀ ਮੁਈ ਝੂਠੈ ਧੰਧੈ ਮੋਹੁ ॥
ਇਕਸੁ ਹਰਿ ਕੇ ਨਾਮ ਬਿਨੁ ਅਗੈ ਲਈਅਹਿ ਖੋਹਿ ॥
ਦਯੁ ਵਿਸਾਰਿ ਵਿਗੁਚਣਾ ਪ੍ਰਭ ਬਿਨੁ ਅਵਰੁ ਨ ਕੋਇ ॥
ਪ੍ਰੀਤਮ ਚਰਣੀ ਜੋ ਲਗੇ ਤਿਨ ਕੀ ਨਿਰਮਲ ਸੋਇ ॥
ਨਾਨਕ ਕੀ ਪ੍ਰਭ ਬੇਨਤੀ ਪ੍ਰਭ ਮਿਲਹੁ ਪਰਾਪਤਿ ਹੋਇ ॥
ਵੈਸਾਖੁ ਸੁਹਾਵਾ ਤਾਂ ਲਗੈ ਜਾ ਸੰਤੁ ਭੇਟੈ ਹਰਿ ਸੋਇ ॥੩॥

ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ ॥
ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ ॥
ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ ॥
ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ ॥
ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ ॥
ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ ॥
ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ ॥
ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ ॥
ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ ॥੪॥

ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ ॥

Sri Satguru Jagjit Singh Ji eLibrary NamdhariElibrary@gmail.com

ਚੇਤਰ ਦੇ ਮਹੀਨੇ ਵਿਚ (ਜੇ) ਪਰਮਾਤਮਾ ਦਾ ਸਿਮਰਨ ਕਰੀਏ, (ਤਾਂ) ਬਹੁਤ ਅਧਿਕ ਆਨੰਦ ਪ੍ਰਾਪਤ ਹੁੰਦਾ ਹੈ। ਸੰਤ ਜਨਾਂ ਦੀ ਸੰਗਤ ਕਰਨ ਨਾਲ ਜੀਭ ਤੋਂ ਨਾਮ ਉਚਾਰਨ ਦੀ (ਦਾਤ) ਪ੍ਰਾਪਤ ਹੁੰਦੀ ਹੈ। ਜਿਨ੍ਹਾਂ (ਜਿਗਿਆਸੂਆਂ ਨੇ) ਆਪਣਾ ਪ੍ਰਭੂ ਪ੍ਰਾਪਤ ਕਰ ਲਿਆ ਹੈ, ਉਨ੍ਹਾਂ ਦਾ ਹੀ (ਜਗਤ ਵਿਚ) ਆਉਣਾ ਗਿਣਿਆ ਜਾਏਗਾ (ਅਰਥਾਤ ਜਨਮ ਸਫਲ ਸਮਝਿਆ ਜਾਏਗਾ)। ਉਸ (ਪਰਮਾਤਮਾ) ਤੋਂ ਬਿਨਾ ਇਕ ਛਿਣ ਲਈ ਵੀ ਜੀਉਣਾ, ਜਨਮ ਦਾ ਵਿਅਰਥ ਜਾਣਾ ਸਮਝੋ। (ਜੋ ਪਰਮਾਤਮਾ) ਜਲ, ਥਲ ਅਤੇ ਖਗੋਲ ਵਿਚ ਵਿਆਪਤ ਹੈ ਅਤੇ ਜੰਗਲਾਂ ਵਿਚ ਵੀ ਪਸਰਿਆ ਹੋਇਆ ਹੈ, (ਜਿਸ ਨੂੰ) ਉਹ ਪ੍ਰਭੂ ਯਾਦ ਨਹੀਂ ਆਉਂਦਾ, (ਉਸ ਦਾ) ਦੁਖ ਕਿਤਨਾ ਗਿਣਿਆ ਜਾਏ (ਅਰਥਾਤ ਉਸ ਦਾ ਦੁਖ ਅਸੀਮ ਹੈ)। ਜਿਨ੍ਹਾਂ ਨੇ ਉਸ ਪ੍ਰਭੂ ਨੂੰ ਮਾਣਿਆ ਹੈ, ਉਨ੍ਹਾਂ ਦਾ ਬਹੁਤ ਅਧਿਕ ਭਾਗ ਹੈ (ਅਰਥਾਤ ਕਿਸਮਤ ਬਹੁਤ ਚੰਗੀ ਹੈ)। ਨਾਨਕ (ਦਾ ਕਥਨ ਹੈ ਕਿ) ਹਰਿ ਦਾ ਦਰਸ਼ਨ ਕਰਨ ਨੂੰ ਮਨ ਬਹੁਤ ਲੋਚਦਾ ਹੈ ਅਤੇ ਮਨ ਵਿਚ (ਮਿਲਣ ਦੀ) ਪਿਆਸ ਲਗੀ ਹੋਈ ਹੈ। (ਜੋ) ਚੇਤਰ ਦੇ ਮਹੀਨੇ ਵਿਚ ਉਸ ਪ੍ਰਭੂ ਨਾਲ ਮਿਲਾ ਦੇਵੇ, (ਮੈਂ) ਉਸ ਦੇ ਚਰਣੀ ਲਗ ਜਾਣ (ਲਈ ਤਤਪਰ ਹਾਂ)।੨।

ਪਤੀ ਤੋਂ ਵਿਛੜੀਆਂ ਹੋਈਆਂ ਇਸਤਰੀਆਂ (*ਵਾਢੀਆ*) ਵਿਸਾਖ ਦੇ ਮਹੀਨੇ ਵਿਚ ਕਿਵੇਂ ਧੀਰਜ ਧਾਰਣ ਕਰਨ ? (ਕਿਉਂਕਿ) ਉਹ ਪ੍ਰੇਮ ਤੋਂ ਵਾਂਝੀਆਂ ਹਨ। ਹਰਿ ਸੱਜਣ ਪੁਰਖ ਨੂੰ ਭੁਲਾ ਕੇ (ਉਨ੍ਹਾਂ ਨੂੰ) ਛਲਾਵੀ (*ਧੋਹੁ*) ਮਾਇਆ ਲਗੀ ਹੋਈ ਹੈ (ਅਰਥਾਤ ਚੰਬੜੀ ਹੋਈ ਹੈ)। ਪੁੱਤਰ, ਇਸਤਰੀ ਅਤੇ ਧਨ (ਅੰਤ ਕਾਲ ਨੂੰ) ਨਾਲ ਨਹੀਂ ਜਾਂਦਾ, ਉਹ ਅਵਿਨਾਸ਼ੀ ਹਰਿ (ਹੀ ਸਦਾ ਅੰਗ ਸੰਗ ਰਹਿੰਦਾ ਹੈ)। ਝੂਠਿਆਂ ਧੰਧਿਆਂ ਦੇ ਮੋਹ ਵਸ ਸਾਰੀ ਲੋਕਾਈ ਉਲਝ ਉਲਝ (*ਪਲਚਿ ਪਲਚਿ*) ਕੇ ਮਰ ਰਹੀ ਹੈ। ਇਕ ਹਰਿ ਦੇ ਨਾਮ ਤੋਂ ਬਿਨਾ (ਹੋਰ ਸਭ ਕੁਝ) ਅਗੇ ਜਾਣ ਵੇਲੇ ਖੋਹ ਲਿਆ ਜਾਂਦਾ ਹੈ। ਪਰਮਾਤਮਾ (*ਦਯੁ*) ਨੂੰ ਭੁਲਾ ਕੇ ਪਛਤਾਉਣਾ (*ਵਿਗੁਚਣਾ*) ਪੈਂਦਾ ਹੈ (ਕਿਉਂਕਿ) ਪ੍ਰਭੂ ਤੋਂ ਬਿਨਾ (ਸੱਚੀ ਦਰਗਾਹ ਵਿਚ) ਕੋਈ ਵੀ (ਸਹਾਇਕ) ਨਹੀਂ ਹੈ। ਜੋ (ਜਿਗਿਆਸੂ) ਪ੍ਰੀਤਮ ਦੇ ਚਰਣਾਂ ਨਾਲ ਲਗ ਜਾਂਦੇ ਹਨ, ਉਨ੍ਹਾਂ ਦੀ (ਲੋਕ ਪਰਲੋਕ ਵਿਚ) ਨਿਰਮਲ ਸ਼ੋਭਾ ਹੁੰਦੀ ਹੈ। ਨਾਨਕ ਦੀ ਬੇਨਤੀ ਹੈ ਕਿ ਹੇ ਪ੍ਰਭੂ ! (ਮੈਨੂੰ) ਮਿਲੋ, (ਤਾਂ ਜੋ ਮੈਨੂੰ ਵੀ ਨਿਰਮਲ ਸ਼ੋਭਾ ਦੀ) ਪ੍ਰਾਪਤੀ ਹੋ ਜਾਏ। ਵਿਸਾਖ (ਦਾ ਮਹੀਨਾ) ਤਦ ਹੀ ਸੁਹਾਵਣਾ ਲਗਦਾ ਹੈ ਜੇ ਹਰਿ ਦਾ ਸੰਤ ਮਿਲ ਪਏ।੩।

ਜੇਠ ਦੇ ਮਹੀਨੇ ਵਿਚ ਹਰਿ ਨਾਲ ਜੁੜਨਾ ਚਾਹੀਦਾ ਹੈ, ਜਿਸ ਅਗੇ ਸਾਰੇ (ਜੀਵ) ਨਿਉਂਦੇ ਹਨ। (ਜੇ) ਹਰਿ ਰੂਪ ਸੱਜਣ ਦੇ ਦਾਮਨ (*ਦਾਵਣਿ*) ਨਾਲ ਲਗੀਏ, (ਤਾਂ ਉਹ ਆਪਣੇ ਲੜ ਲਗੇ ਨੂੰ) ਕਿਸੇ (ਹੋਰ ਜਮ ਆਦਿ ਨਾਲ) ਬੰਨ੍ਹ ਕੇ ਨਹੀਂ ਤੋਰਦਾ (ਭਾਵ-ਪੂਰੀ ਸੁਰਖਿਆ ਪ੍ਰਦਾਨ ਕਰਦਾ ਹੈ)। ਪ੍ਰਭੂ ਦਾ ਨਾਮ ਅਜਿਹਾ ਹੀਰਾ ਅਤੇ ਮੋਤੀ ਹੈ, ਜਿਸ ਨੂੰ (ਕਿਸੇ ਪ੍ਰਕਾਰ ਦੀ ਕੋਈ) ਸੰਨ੍ਹ ਨਹੀਂ ਲਗਦੀ (ਭਾਵ-ਉਹ ਚੁਰਾਇਆ ਨਹੀਂ ਜਾ ਸਕਦਾ)। ਜਿਤਨੇ ਵੀ ਮਨ ਨੂੰ ਚੰਗੇ ਲਗਣ ਵਾਲੇ ਰੰਗ (ਤਮਾਸ਼ੇ) ਅਥਵਾ ਕੌਤਕ ਹਨ, ਉਹ ਸਾਰੇ ਪਰਮਾਤਮਾ ਦੇ (ਸਿਰਜੇ ਹੋਏ ਹਨ)। ਜੋ ਹਰਿ ਚਾਹੁੰਦਾ ਹੈ, ਉਸੇ ਤਰ੍ਹਾਂ ਕਰਦਾ ਹੈ ਅਤੇ ਉਸੇ ਤਰ੍ਹਾਂ ਜੀਵ ਵੀ ਕਰਦਾ ਹੈ (ਅਰਥਾਤ ਜੀਵ ਸਭ ਕੁਝ ਪ੍ਰਭੂ ਦੀ ਇੱਛਾ ਅਨੁਸਾਰ ਕਰਦਾ ਹੈ)। ਜਿਨ੍ਹਾਂ ਨੂੰ ਪਰਮਾਤਮਾ ਨੇ ਆਪਣਾ ਬਣਾ ਲਿਆ ਹੈ (ਅਰਥਾਤ ਅਪਣਾ ਲਿਆ ਹੈ), ਉਹੀ ਧੰਨ ਅਖਵਾਉਣ ਯੋਗ ਹਨ। ਜੇ ਆਪਣੇ ਆਪ ਲਿਆਂ ਹੀ (ਸਭ ਕੁ) ਮਿਲਦਾ ਹੋਵੇ, (ਤਾਂ ਫਿਰ ਉਸ ਚੀਜ਼ ਤੋਂ) ਵਿਛੜ ਕੇ (ਜੀਵ) ਕਿਉਂ ਰੋਵੇ ? (ਭਾਵ ਉਸ ਨੂੰ ਰੋਣ ਦੀ ਕੀ ਲੋੜ ਹੈ, ਉਸ ਨੂੰ ਫਿਰ ਪ੍ਰਾਪਤ ਕਰਨ ਦੇ ਉਹ ਖ਼ੁਦ ਸਮਰਥ ਹੈ)। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ) ਸਾਧ-ਸੰਗਤ ਪ੍ਰਾਪਤ ਹੋ ਜਾਂਦੀ ਹੈ, (ਉਹ ਪਰਮਾਤਮਾ ਦਾ ਪ੍ਰੇਮ) ਰੰਗ ਮਾਣਨ ਵਾਲੇ ਬਣ ਜਾਂਦੇ ਹਨ। ਜਿਸ ਦੇ ਮੱਥੇ ਉਤੇ ਚੰਗੇ ਭਾਗ (ਲਿਖੇ ਹੋਏ ਹਨ), ਉਸ ਲਈ ਪ੍ਰਭੂ ਦੇ (ਮਿਲ ਪੈਣ ਕਾਰਣ) ਜੇਠ ਦਾ ਮਹੀਨਾ ਖ਼ੁਸ਼ੀ ਦੇਣ ਵਾਲਾ ਹੈ।੪।

ਹਾੜ ਦਾ ਮਹੀਨਾ ਉਨ੍ਹਾਂ (ਜੀਵ ਰੂਪ ਇਸਤਰੀਆਂ) ਨੂੰ ਤਪਸ਼ ਵਾਲਾ ਪ੍ਰਤੀਤ ਹੁੰਦਾ ਹੈ

ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ ॥
ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ ॥
ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ ॥
ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ ॥
ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ ॥
ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ ॥
ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ ॥
ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ ॥੫॥

ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ ॥
ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ ॥
ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ ॥
ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ ॥
ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ ॥
ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ ॥
ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ ॥
ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ ॥
ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ ॥੬॥

ਭਾਦੁਇ ਭਰਮਿ ਭੁਲਾਣੀਆ ਦੂਜੈ ਲਗਾ ਹੇਤੁ ॥
ਲਖ ਸੀਗਾਰ ਬਣਾਇਆ ਕਾਰਜਿ ਨਾਹੀ ਕੇਤੁ ॥
ਜਿਤੁ ਦਿਨਿ ਦੇਹ ਬਿਨਸਸੀ ਤਿਤੁ ਵੇਲੈ ਕਹਸਨਿ ਪ੍ਰੇਤੁ ॥
ਪਕੜਿ ਚਲਾਇਨਿ ਦੂਤ ਜਮ ਕਿਸੈ ਨ ਦੇਨੀ ਭੇਤੁ ॥
ਛਡਿ ਖੜੋਤੇ ਖਿਨੈ ਮਾਹਿ ਜਿਨ ਸਿਉ ਲਗਾ ਹੇਤੁ ॥
ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥
ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥
ਨਾਨਕ ਪ੍ਰਭ ਸਰਣਾਗਤੀ ਚਰਣ ਬੋਹਿਥ ਪ੍ਰਭ ਦੇਤੁ ॥
ਸੇ ਭਾਦੁਇ ਨਰਕਿ ਨ ਪਾਈਅਹਿ ਗੁਰੁ ਰਖਣ ਵਾਲਾ ਹੇਤੁ ॥੭॥

Sri Satguru Jagjit Singh Ji eLibrary NamdhariElibrary@gmail.com

ਜਿਨ੍ਹਾਂ ਪਾਸ ਪਰਮਾਤਮਾ ਰੂਪ ਪਤੀ ਨਹੀਂ ਹੁੰਦਾ (ਅਤੇ ਜੋ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਪ੍ਰਭੂ ਨੂੰ ਤਿਆਗ ਕੇ ਮਨੁੱਖ ਦੀ ਆਸ (ਰਖਦੀਆਂ ਹਨ)। ਦ੍ਵੈਤ-ਭਾਵ ਕਰਕੇ (ਉਹ) ਖੁਆਰ ਹੁੰਦੀਆਂ ਹਨ (ਅਤੇ ਉਨ੍ਹਾਂ ਦੇ) ਗਲ ਵਿਚ ਜਮ ਦੀ ਫਾਹੀ ਪੈਂਦੀ ਹੈ। (ਮਨੁੱਖ) ਜੋ ਕੁਝ ਬੀਜਦਾ ਹੈ,ਉਹੀ ਕੁਝ ਵਢਦਾ (*ਲੁਣੈ*) ਹੈ। (ਉਸ ਨੂੰ ਉਹੀ ਕੁਝ ਪ੍ਰਾਪਤ ਹੁੰਦਾ ਹੈ) ਜੋ ਕੁਝ (ਉਸ ਦੇ) ਮੱਥੇ ਉਤੇ ਲਿਖਿਆ ਹੁੰਦਾ ਹੈ। (ਬਿਨਾ ਪ੍ਰਭੂ ਦੇ ਨਾਮ ਸਿਮਰਨ ਦੇ ਜਿਸ ਜੀਵ ਰੂਪ ਇਸਤਰੀ ਦੀ ਜੀਵਨ ਰੂਪ) ਰਾਤ ਬਤੀਤ ਹੋ ਜਾਂਦੀ ਹੈ, (ਉਹ ਬਾਦ ਵਿਚ) ਪਛਤਾਉਂਦੀ ਹੈ ਅਤੇ ਨਿਰਾਸ਼ ਹੋ ਕੇ (ਇਸ ਸੰਸਾਰ ਤੋਂ) ਚਲੀ ਜਾਂਦੀ ਹੈ। ਜਿਨ੍ਹਾਂ ਨੂੰ ਸਾਧੂ (ਮਹਾਪੁਰਸ਼ ਜਾਂ ਗੁਰੂ) ਦਾ ਸੰਗ ਪ੍ਰਾਪਤ ਹੋ ਜਾਂਦਾ ਹੈ, ਉਹ ਈਸ਼ਵਰੀ ਦਰਗਾਹ ਵਿਚ (ਹਰ ਪੱਖੋਂ) ਮੁਕਤ ਹੋ ਕੇ ਜਾਂਦੇ ਹਨ (ਭਾਵ ਹਰ ਪੱਖੋਂ ਸੁਰਖ਼ਰੂ ਹੁੰਦੇ ਹਨ)। ਹੇ ਪ੍ਰਭੂ! (ਤੂੰ ਮੇਰੇ ਉਤੇ) ਆਪਣੀ ਕ੍ਰਿਪਾ ਕਰ ਕਿ ਤੇਰੇ ਦਰਸ਼ਨ ਦੀ ਪਿਆਸ (ਸਦਾ) ਬਣੀ ਰਹੇ। ਨਾਨਕ ਦੀ ਇਹ ਬੇਨਤੀ ਹੈ ਕਿ ਤੇਰੇ ਤੋਂ ਬਿਨਾ (ਮੇਰੀ ਬੇਨਤੀ ਸੁਣਨ ਵਾਲਾ) ਹੋਰ ਕੋਈ ਦੂਜਾ ਨਹੀਂ ਹੈ। ਉਸ (ਜਿਗਿਆਸੂ ਰੂਪ ਇਸਤਰੀ ਨੂੰ) ਹਾੜ ਦਾ ਮਹੀਨਾ ਸੁਹਾਵਣਾ ਲਗਦਾ ਹੈ, ਜਿਸ ਦਾ ਮਨ ਹਰਿ ਦੇ ਚਰਣਾਂ ਵਿਚ ਨਿਵਾਸ ਕਰਦਾ ਹੈ।੫।

ਸਾਵਣ ਦੇ ਮਹੀਨੇ ਵਿਚ (ਉਹ) ਇਸਤਰੀ ਰਸ-ਭਿੰਨੀ (*ਸਰਸੀ*) ਅਥਵਾ ਪ੍ਰਸੰਨ ਹੈ (ਜਿਸ ਦਾ ਪ੍ਰਭੂ ਦੇ) ਚਰਣ-ਕਮਲਾਂ ਨਾਲ ਪ੍ਰੇਮ ਹੁੰਦਾ ਹੈ। (ਉਸ ਦਾ) ਤਨ-ਮਨ ਸੱਚੇ (ਪ੍ਰਭੂ ਦੇ ਪ੍ਰੇਮ) ਰੰਗ ਵਿਚ ਰੰਗਿਆ ਰਹਿੰਦਾ ਹੈ (ਅਤੇ ਉਸ ਨੂੰ ਕੇਵਲ) ਇਕੋ ਨਾਮ ਦਾ ਹੀ ਆਧਾਰ ਹੁੰਦਾ ਹੈ। ਮਾਇਆਵੀ ਰੰਗ ਤਮਾਸ਼ੇ ਕੂੜੇ ਹਨ (ਅਤੇ ਨਾਮ ਵਿਚ ਰੁਚੀ ਰਖਣ ਵਾਲੇ ਸਾਧਕ ਨੂੰ ਇਹ) ਸਾਰੇ ਸੁਆਹ ਵਰਗੇ (ਵਿਅਰਥ) ਪ੍ਰਤੀਤ ਹੁੰਦੇ ਹਨ। (ਉਸ ਸਾਧਕ ਨੂੰ) ਹਰਿ-ਨਾਮ ਰੂਪ ਅੰਮ੍ਰਿਤ ਦੀ ਬੂੰਦ ਬਹੁਤ ਚੰਗੀ ਲਗਦੀ ਹੈ ਅਤੇ ਸਾਧੂ (ਮਹਾਪੁਰਸ਼, ਗੁਰੂ) ਨੂੰ ਮਿਲ ਕੇ (ਉਸ ਬੂੰਦ ਨੂੰ) ਪੀਣ ਜੋਗਾ ਹੋ ਜਾਂਦਾ ਹੈ। (ਜਿਸ) ਪ੍ਰਭੂ ਦਾ ਸੰਪਰਕ ਪ੍ਰਾਪਤ ਕਰਕੇ ਵਣ-ਤ੍ਰਿਣ (ਅਰਥਾਤ ਸਮੁੱਚੀ ਬਨਸਪਤੀ) ਹਰਾ ਭਰਾ ਹੋਇਆ ਹੈ, (ਜੋ ਸਭ ਕੁਝ ਕਰਨ ਦੇ) ਸਮਰਥ ਅਪਰ-ਅਪਾਰ ਪੁਰਸ਼ ਹੈ, (ਉਸ) ਹਰਿ ਨੂੰ ਮਿਲਣ ਲਈ (ਮੇਰਾ) ਮਨ ਲੋਚਦਾ ਹੈ, (ਪਰ ਉਹ ਆਪਣੀ) ਮਿਹਰ (*ਕਰਮਿ*) ਨਾਲ ਮਿਲਾਉਣ ਵਾਲਾ ਹੈ। ਜਿਨ੍ਹਾਂ (ਜਿਗਿਆਸੂ ਰੂਪ) ਸਹੇਲੀਆਂ ਨੇ (ਉਸ) ਪ੍ਰਭੂ ਨੂੰ ਪ੍ਰਾਪਤ ਕਰ ਲਿਆ ਹੈ, ਮੈਂ ਉਨ੍ਹਾਂ ਤੋਂ ਹਮੇਸ਼ਾ ਕੁਰਬਾਨ ਜਾਂਦਾ ਹਾਂ। ਨਾਨਕ (ਦਾ ਕਥਨ ਹੈ ਕਿ) ਹੇ ਪ੍ਰਭੂ! (ਮੇਰੇ ਉਤੇ) ਮਿਹਰਬਾਨੀ ਕਰ, (ਤੂੰ ਆਪ ਹੀ ਸਾਧਕਾਂ ਨੂੰ) ਸ਼ਬਦ ਦੁਆਰਾ ਸਵਾਰਨ ਵਾਲਾ ਹੈਂ। ਸਾਵਣ (ਦਾ ਮਹੀਨਾ) ਉਨ੍ਹਾਂ ਸੋਹਾਗਣਾਂ (ਸ੍ਰੇਸ਼ਠ ਧਰਮ-ਸਾਧਕਾਂ) ਲਈ ਆਨੰਦ-ਦਾਇਕ ਹੈ, ਜਿਨ੍ਹਾਂ ਨੇ ਰਾਮ-ਨਾਮ ਨੂੰ ਹਿਰਦੇ ਉਪਰ ਹਾਰ ਵਾਂਗ (ਪਾਇਆ ਹੋਇਆ ਹੈ)।੬।

ਭਾਦੋਂ ਦੇ ਮਹੀਨੇ ਵਿਚ (ਜਿਗਿਆਸੂ ਰੂਪ) ਇਸਤਰੀ ਭਰਮ ਕਾਰਣ ਭੁਲੀ ਰਹਿੰਦੀ ਹੈ (ਕਿਉਂਕਿ ਉਸ ਦਾ ਪ੍ਰਭੂ ਤੋਂ ਭਿੰਨ ਕਿਸੇ) ਹੋਰ ਨਾਲ ਪਿਆਰ ਪਿਆ ਹੁੰਦਾ ਹੈ। (ਉਸ ਨੇ ਭਾਵੇਂ) ਲਖ ਸ਼ਿੰਗਾਰ ਬਣਾਏ ਹੋਣ, (ਪਰ ਉਹ) ਕਿਸੇ ਕੰਮ ਨਹੀਂ ਆਉਂਦੇ। ਜਿਸ ਦਿਨ ਸ਼ਰੀਰ ਦਾ ਨਾਸ਼ ਹੋਵੇਗਾ, ਉਸ ਵੇਲੇ (ਸਾਰੇ ਸੰਬੰਧੀ ਉਸ ਨੂੰ) ਪ੍ਰੇਤ ਕਹਿਣ ਲਗ ਜਾਣਗੇ। (ਉਸ ਜੀਵ ਨੂੰ) ਜਮਦੂਤ ਪਕੜ ਕੇ ਲੈ ਚਲਣਗੇ ਅਤੇ ਕਿਸੇ ਨੂੰ ਇਹ ਭੇਦ ਨਹੀਂ ਦੇਣਗੇ (ਕਿ ਕਿਥੇ ਲੈ ਚਲੇ ਹਾਂ)। ਜਿਨ੍ਹਾਂ ਨਾਲ (ਜੀਵ ਦਾ) ਪਿਆਰ ਲਗਾ ਹੋਇਆ ਸੀ, (ਉਹ) ਛਿਣ ਭਰ ਵਿਚ ਸਾਥ ਛਡ ਕੇ ਪਰੇ ਹੋ ਜਾਂਦੇ ਹਨ। (ਮ੍ਰਿਤੂ ਦੇ ਆਉਣ ਨਾਲ ਜੀਵ) ਹੱਥਾਂ ਨੂੰ ਮਰੋੜਦਾ ਹੈ, (ਉਸ ਦਾ) ਸ਼ਰੀਰ ਕੰਬਦਾ ਹੈ (ਅਤੇ ਮ੍ਰਿਤੂ ਦੇ ਭੈ ਕਰਕੇ ਉਸ ਦਾ ਰੰਗ) ਕਾਲੇ ਤੋਂ ਚਿੱਟਾ ਹੋ ਜਾਂਦਾ ਹੈ। ਜਿਹੋ ਜਿਹਾ (ਜੀਵ) ਬੀਜਦਾ ਹੈ, ਉਹੋ ਜਿਹਾ ਹੀ ਵਢਦਾ (*ਲੁਣੈ*) ਹੈ, (ਕਿਉਂਕਿ ਇਹ ਜੀਵਨ) ਕਰਮਾਂ ਦਾ ਖੇਤ ਹੈ। ਨਾਨਕ (ਦਾ ਕਥਨ ਹੈ ਕਿ ਜੋ ਜੀਵ) ਪ੍ਰਭੂ ਦੀ ਸ਼ਰਣ ਵਿਚ ਆ ਜਾਂਦੇ ਹਨ, (ਉਨ੍ਹਾਂ ਨੂੰ) ਪ੍ਰਭੂ ਆਪਣੇ ਚਰਣਾਂ ਰੂਪ ਜਹਾਜ਼ ਪ੍ਰਦਾਨ ਕਰਦਾ ਹੈ (ਜਿਸ ਉਪਰ ਸਵਾਰ ਹੋ ਕੇ ਉਹ ਭਵ-ਸਾਗਰ ਤਰ ਜਾਂਦੇ ਹਨ)। (ਜਿਨ੍ਹਾਂ ਦੇ) ਹਿਤ ਦੀ ਗੁਰੂ

Sri Satguru Jagjit Singh Ji eLibrary NamdhariElibrary@gmail.com

ਅਸੁਨਿ ਪ੍ਰੇਮ ਉਮਾਹੜਾ ਕਿਉ ਮਿਲੀਐ ਹਰਿ ਜਾਇ ॥
ਮਨਿ ਤਨਿ ਪਿਆਸ ਦਰਸਨ ਘਣੀ ਕੋਈ ਆਣਿ ਮਿਲਾਵੈ ਮਾਇ ॥
ਸੰਤ ਸਹਾਈ ਪ੍ਰੇਮ ਕੇ ਹਉ ਤਿਨ ਕੈ ਲਾਗਾ ਪਾਇ ॥
ਵਿਣੁ ਪ੍ਰਭ ਕਿਉ ਸੁਖੁ ਪਾਈਐ ਦੂਜੀ ਨਾਹੀ ਜਾਇ ॥
ਜਿੰਨ੍ਹੀ ਚਾਖਿਆ ਪ੍ਰੇਮ ਰਸੁ ਸੇ ਤ੍ਰਿਪਤਿ ਰਹੇ ਆਘਾਇ ॥
ਆਪੁ ਤਿਆਗਿ ਬਿਨਤੀ ਕਰਹਿ ਲੇਹੁ ਪ੍ਰਭੂ ਲੜਿ ਲਾਇ ॥
ਜੋ ਹਰਿ ਕੰਤਿ ਮਿਲਾਈਆ ਸਿ ਵਿਛੁੜਿ ਕਤਹਿ ਨ ਜਾਇ ॥
ਪ੍ਰਭ ਵਿਣੁ ਦੂਜਾ ਕੋ ਨਹੀ ਨਾਨਕ ਹਰਿ ਸਰਣਾਇ ॥
ਅਸੂ ਸੁਖੀ ਵਸੰਦੀਆ ਜਿਨਾ ਮਇਆ ਹਰਿ ਰਾਇ ॥੮॥

ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ ॥
ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ ॥
ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ ॥
ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ ॥
ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ ॥
ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ ॥
ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ ॥
ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ ॥
ਕਤਿਕ ਹੋਵੈ ਸਾਧਸੰਗੁ ਬਿਨਸਹਿ ਸਭੇ ਸੋਚ ॥੯॥

ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥
ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥
ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥
ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥
ਤਿਨ ਦੁਖੁ ਨ ਕਬਹੂ ਉਤਰੈ ਸੇ ਜਮ ਕੈ ਵਸਿ ਪੜੀਆਹ ॥
ਜਿਨੀ ਰਾਵਿਆ ਪ੍ਰਭੁ ਆਪਣਾ ਸੇ ਦਿਸਨਿ ਨਿਤ ਖੜੀਆਹ ॥
ਰਤਨ ਜਵੇਹਰ ਲਾਲ ਹਰਿ ਕੰਠਿ ਤਿਨਾ ਜੜੀਆਹ ॥
ਨਾਨਕ ਬਾਂਛੈ ਧੂੜਿ ਤਿਨ ਪ੍ਰਭ ਸਰਣੀ ਦਰਿ ਪੜੀਆਹ ॥
ਮੰਘਿਰਿ ਪ੍ਰਭੁ ਆਰਾਧਣਾ ਬਹੁੜਿ ਨ ਜਨਮੜੀਆਹ ॥੧੦॥

ਰਖਿਆ ਕਰਨ ਵਾਲਾ ਹੈ, ਉਹ ਭਾਦੋਂ ਦੇ ਮਹੀਨੇ ਵਿਚ ਨਰਕ ਵਿਚ ਨਹੀਂ ਪਾਏ ਜਾਂਦੇ।੭।

ਅਸੂ ਦੀ (ਮਿਠੀ ਮਿਠੀ ਸੁਹਾਵਣੀ ਰੁਤ ਵਿਚ ਮੇਰੇ ਮਨ ਅੰਦਰ) ਪ੍ਰੇਮ ਦਾ ਹੁਲਾਰਾ ਆ ਰਿਹਾ ਹੈ ਕਿ ਕਿਵੇਂ ਪਤੀ-ਪਰਮਾਤਮਾ ਨੂੰ ਜਾ ਕੇ ਮਿਲਾਂ। ਹੇ ਮਾਂ! (ਮੇਰੇ) ਮਨ ਅਤੇ ਤਨ ਵਿਚ (ਪ੍ਰਭੂ ਨੂੰ) ਮਿਲਣ ਦੀ ਬਹੁਤ ਅਧਿਕ ਪਿਆਸ (ਲਗੀ ਹੋਈ ਹੈ, ਇਸ ਲਈ) ਕੋਈ (ਉਸ ਨੂੰ) ਲਿਆ ਕੇ ਮਿਲਾ ਦੇਵੇ। (ਮੈਂ ਸੋਚਦਾ ਹਾਂ ਕਿ) ਪ੍ਰੇਮ ਨੂੰ (ਵਿਕਸਿਤ ਕਰਨ ਵਿਚ) ਸੰਤ ਲੋਕ ਸਹਾਇਕ ਹੁੰਦੇ ਹਨ, (ਇਸ ਲਈ) ਮੈਂ ਉਨ੍ਹਾਂ ਦੇ ਚਰਣੀ ਲਗਦਾ ਹਾਂ। ਪਰਮਾਤਮਾ ਤੋਂ ਬਿਨਾ ਕਿਵੇਂ (ਆਤਮਿਕ) ਸੁਖ ਪ੍ਰਾਪਤ ਕੀਤਾ ਜਾ ਸਕਦਾ ਹੈ? (ਉਸ ਤੋਂ ਬਿਨਾ) ਹੋਰ ਕੋਈ ਥਾਂ ਨਹੀਂ ਹੈ। ਜਿਨ੍ਹਾਂ (ਸਾਧਕਾਂ ਨੇ ਪਰਮਾਤਮਾ ਦੇ) ਪ੍ਰੇਮ ਦਾ ਰਸ ਚਖ ਲਿਆ ਹੈ, ਉਹ ਰਜ ਕੇ ਤ੍ਰਿਪਤ ਹੋ ਜਾਂਦੇ ਹਨ। (ਉਹ) ਆਪਣੇਪਨ ਦੀ ਭਾਵਨਾ ਦਾ ਤਿਆਗ ਕਰਕੇ ਬੇਨਤੀ ਕਰਦੇ ਹਨ ਕਿ ਹੇ ਪ੍ਰਭੂ! (ਆਪਣੇ) ਲੜ ਲਗਾ ਲਵੋ। ਜਿਨ੍ਹਾਂ ਜੀਵ-ਇਸਤਰੀਆਂ ਨੂੰ ਪਰਮਾਤਮਾ ਰੂਪ ਪਤੀ (ਆਪਣੇ ਨਾਲ) ਮਿਲਾ ਲੈਂਦਾ ਹੈ, ਉਹ (ਫਿਰ) ਵਿਛੜ ਕੇ ਹੋਰ ਕਿਤੇ ਨਹੀਂ ਜਾਂਦੀਆਂ। ਨਾਨਕ (ਦਾ ਕਥਨ ਹੈ ਕਿ ਉਨ੍ਹਾਂ ਨੂੰ ਨਿਸਚਾ ਹੋ ਜਾਂਦਾ ਹੈ) ਉਸ ਪ੍ਰਭੂ ਤੋਂ ਬਿਨਾ ਹੋਰ ਕੋਈ (ਸਹਾਇਕ) ਨਹੀਂ ਹੈ, (ਇਸ ਲਈ ਉਹ) ਹਰਿ ਦੀ ਸ਼ਰਣ ਵਿਚ (ਪਈਆਂ ਰਹਿੰਦੀਆਂ ਹਨ)। ਅਸੂ ਦੇ ਮਹੀਨੇ ਵਿਚ (ਉਹ ਜੀਵ-ਇਸਤਰੀਆਂ) ਸੁਖ-ਪੂਰਵਕ ਵਸਦੀਆਂ ਹਨ ਜਿਨ੍ਹਾਂ ਉਤੇ ਪਰਮਾਤਮਾ ਦੀ ਕ੍ਰਿਪਾ ਹੁੰਦੀ ਹੈ।੮।

ਕੱਤਕ (ਦੇ ਮਹੀਨੇ ਵਿਚ ਜੋ ਵਿਛੋੜਾ ਸਹਿਣਾ ਪੈਂਦਾ ਹੈ, ਤਾਂ) ਕਮਾਏ ਹੋਏ ਕਰਮਾਂ (ਦਾ ਹੀ ਫਲ ਹੈ, ਇਸ ਲਈ ਇਸ ਦਾ) ਕਿਸੇ ਨੂੰ ਦੋਸ਼ ਨਹੀਂ ਦੇਣਾ ਚਾਹੀਦਾ। ਪਰਮਾਤਮਾ ਨੂੰ ਭੁਲਾਉਣ 'ਤੇ ਸਭ ਪ੍ਰਕਾਰ ਦੇ ਰੋਗ ਲਗ ਜਾਂਦੇ ਹਨ। (ਜੋ) ਪਰਿਮਾਤਮਾ ਤੋਂ ਬੇਮੁਖ ਹੋ ਜਾਂਦੇ ਹਨ, (ਉਨ੍ਹਾਂ ਨੂੰ) ਜਨਮ-ਜਮਾਂਤਰਾਂ ਦੇ ਵਿਯੋਗ ਆ ਲਗਦੇ ਹਨ। ਮਾਇਆ ਦੇ ਜਿਤਨੇ ਵੀ ਭੋਗ ਹਨ, (ਉਹ) ਛਿਣ ਭਰ ਵਿਚ ਕੌੜੇ (ਅਰਥਾਤ ਦੁਖਦਾਇਕ) ਹੋ ਜਾਂਦੇ ਹਨ। (ਹੇ ਭਾਈ! ਅਜਿਹੀ ਸਥਿਤੀ ਨੂੰ ਸੁਧਾਰਨ ਲਈ) ਕੋਈ ਵਿਚੋਲਗੀ ਨਹੀਂ ਕਰ ਸਕਦਾ, (ਫਿਰ ਕਿਸ ਲਈ) ਕਿਸੇ ਪਾਸ ਰੋਜ਼ ਜਾ ਕੇ ਰੋਂਦਾ ਹੈਂ। (ਕਿਸੇ ਦੇ) ਕੀਤਿਆਂ ਕੁਝ ਨਹੀਂ ਹੋ ਸਕਦਾ, ਧੁਰੋਂ ਲਿਖਿਆ ਹੀ ਸੰਜੋਗ ਵਸ (ਪ੍ਰਾਪਤ ਹੁੰਦਾ ਹੈ)। (ਜੇ) ਚੰਗੇ ਭਾਗ ਕਰਕੇ ਮੇਰਾ ਪ੍ਰਭੂ (ਆਪ ਆ) ਮਿਲੇ, ਤਾਂ ਸਭ ਪ੍ਰਕਾਰ ਦਾ ਵਿਯੋਗ ਦੂਰ ਹੋ ਜਾਂਦਾ ਹੈ। ਨਾਨਕ (ਦੀ ਬੇਨਤੀ ਹੈ ਕਿ) ਬੰਧਨਾਂ ਤੋਂ ਛੁੜਾਉਣ ਵਾਲੇ ਹੇ ਮੇਰੇ ਸੁਆਮੀ! ਹੇ ਪ੍ਰਭੂ! (ਮੈਨੂੰ ਵਿਛੋੜੇ ਦੇ ਦੁਖ ਤੋਂ) ਬਿਚਾ ਲੈ। (ਜੇ) ਕੱਤਕ ਦੇ ਮਹੀਨੇ ਵਿਚ ਸਾਧ-ਸੰਗਤ ਪ੍ਰਾਪਤ ਹੋ ਜਾਵੇ, ਤਾਂ ਸਭ ਤਰ੍ਹਾਂ ਦੀ ਸੋਚ ਅਥਵਾ ਚਿੰਤਾ ਨਸ਼ਟ ਹੋ ਜਾਂਦੀ ਹੈ।੯।

ਮਘਰ ਦੇ ਮਹੀਨੇ ਵਿਚ (ਉਹ ਜੀਵ-ਇਸਤਰੀਆਂ) ਸ਼ੋਭਦੀਆਂ ਹਨ, (ਜੋ) ਹਰਿ ਰੂਪ ਪਤੀ ਦੇ ਸੰਪਰਕ ਵਿਚ ਬੈਠੀਆਂ ਹੁੰਦੀਆਂ ਹਨ। ਉਨ੍ਹਾਂ ਦੀ ਸ਼ੋਭਾ ਦਾ ਵਰਣਨ ਕਿਵੇਂ ਕੀਤਾ ਜਾਵੇ, ਜੋ ਪ੍ਰਭੂ ਨੇ (ਆਪ) ਮਿਲਾ ਲਈਆਂ ਹਨ। (ਉਨ੍ਹਾਂ ਦਾ) ਹਰਿ ਨਾਲ ਮਿਲ ਕੇ ਅਤੇ ਸਾਧ-ਸੰਗਤ ਵਿਚ (ਸਤਿਸੰਗੀ) ਸਹੇਲੀਆਂ ਦਾ ਸੰਪਰਕ ਪ੍ਰਾਪਤ ਕਰਕੇ ਤਨ-ਮਨ ਹਰਾ ਭਰਾ ਹੋ ਜਾਂਦਾ ਹੈ। (ਜੋ ਜੀਵ-ਇਸਤਰੀਆਂ) ਸਾਧ-ਸੰਗਤ ਤੋਂ ਬਾਹਰ ਹਨ (ਭਾਵ-ਵਿਛੁੰਨੀਆਂ ਹਨ), ਉਹ ਇਕਲਾਪੇ ਵਿਚ ਹੀ ਰਹਿੰਦੀਆਂ ਹਨ। ਉਨ੍ਹਾਂ ਦਾ ਦੁਖ ਕਦੇ ਦੂਰ ਨਹੀਂ ਹੁੰਦਾ, ਉਹ ਜਮ ਦੇ ਵਸ ਵਿਚ ਪੈ ਜਾਂਦੀਆਂ ਹਨ। ਜਿਨ੍ਹਾਂ ਨੇ ਆਪਣੇ ਪ੍ਰਭੂ ਨਾਲ ਰਮਣ ਕੀਤਾ ਹੈ (ਅਰਥਾਤ ਸੰਯੋਗ ਸੁਖ ਮਾਣਿਆ ਹੈ), ਉਹ ਸਦਾ (ਪ੍ਰਭੂ ਦੀ ਹਜ਼ੂਰੀ ਵਿਚ) ਖੜੋਤੀਆਂ ਦਿਸਦੀਆਂ ਹਨ। ਹਰਿ-ਨਾਮ ਨੂੰ ਉਨ੍ਹਾਂ ਨੇ ਰਤਨ, ਜਵਾਹਰ ਅਤੇ ਲਾਲ (ਦੀਆਂ ਲੜੀਆਂ) ਵਾਂਗ ਗਲੇ ਵਿਚ ਪਰੋਇਆ ਹੋਇਆ ਹੈ। ਨਾਨਕ ਉਨ੍ਹਾਂ ਦੀ ਚਰਣ-ਧੂੜ ਚਾਹੁੰਦਾ ਹੈ, (ਜੋ) ਪ੍ਰਭੂ ਦੇ ਦਰ ਉਤੇ ਸ਼ਰਣੀ ਪਈਆਂ ਹੋਈਆਂ ਹਨ। ਮਘਰ ਦੇ ਮਹੀਨੇ ਵਿਚ (ਜਿਨ੍ਹਾਂ ਜੀਵ-ਇਸਤਰੀਆਂ ਨੇ) ਪ੍ਰਭੂ ਨੂੰ ਆਰਾਧਿਆ ਹੈ, (ਉਹ) ਮੁੜ ਕੇ ਜਨਮ ਨਹੀਂ ਲੈਂਦੀਆਂ (ਭਾਵ ਉਨ੍ਹਾਂ ਦਾ ਆਵਾਗਵਣ ਕਟ ਜਾਂਦਾ ਹੈ)।੧੦।

Sri Satguru Jagjit Singh Ji eLibrary NamdhariElibrary@gmail.com

ਪੋਖਿ ਤੁਖਾਰੁ ਨ ਵਿਆਪਈ ਕੰਠਿ ਮਿਲਿਆ ਹਰਿ ਨਾਹੁ ॥
ਮਨੁ ਬੇਧਿਆ ਚਰਨਾਰਬਿੰਦ ਦਰਸਨਿ ਲਗੜਾ ਸਾਹੁ ॥
ਓਟ ਗੋਵਿੰਦ ਗੋਪਾਲ ਰਾਇ ਸੇਵਾ ਸੁਆਮੀ ਲਾਹੁ ॥
ਬਿਖਿਆ ਪੋਹਿ ਨ ਸਕਈ ਮਿਲਿ ਸਾਧੂ ਗੁਣ ਗਾਹੁ ॥
ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥
ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥
ਬਾਰਿ ਜਾਉ ਲਖ ਬੇਰੀਆ ਹਰਿ ਸਜਣੁ ਅਗਮ ਅਗਾਹੁ ॥
ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥
ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥੧੧॥

ਮਾਘਿ ਮਜਨੁ ਸੰਗਿ ਸਾਧੂਆ ਧੂੜੀ ਕਰਿ ਇਸਨਾਨੁ ॥
ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ ॥
ਜਨਮ ਕਰਮ ਮਲੁ ਉਤਰੈ ਮਨ ਤੇ ਜਾਇ ਗੁਮਾਨੁ ॥
ਕਾਮਿ ਕਰੋਧਿ ਨ ਮੋਹੀਐ ਬਿਨਸੈ ਲੋਭੁ ਸੁਆਨੁ ॥
ਸਚੈ ਮਾਰਗਿ ਚਲਦਿਆ ਉਸਤਤਿ ਕਰੇ ਜਹਾਨੁ ॥
ਅਠਸਠਿ ਤੀਰਥ ਸਗਲ ਪੁੰਨ ਜੀਅ ਦਇਆ ਪਰਵਾਨੁ ॥
ਜਿਸ ਨੋ ਦੇਵੈ ਦਇਆ ਕਰਿ ਸੋਈ ਪੁਰਖੁ ਸੁਜਾਨੁ ॥
ਜਿਨਾ ਮਿਲਿਆ ਪ੍ਰਭੁ ਆਪਣਾ ਨਾਨਕ ਤਿਨ ਕੁਰਬਾਨੁ ॥
ਮਾਘਿ ਸੁਚੇ ਸੇ ਕਾਂਢੀਅਹਿ ਜਿਨ ਪੂਰਾ ਗੁਰੁ ਮਿਹਰਵਾਨੁ ॥੧੨॥

ਫਲਗੁਣਿ ਅਨੰਦ ਉਪਾਰਜਨਾ ਹਰਿ ਸਜਣ ਪ੍ਰਗਟੇ ਆਇ ॥
ਸੰਤ ਸਹਾਈ ਰਾਮ ਕੇ ਕਰਿ ਕਿਰਪਾ ਦੀਆ ਮਿਲਾਇ ॥
ਸੇਜ ਸੁਹਾਵੀ ਸਰਬ ਸੁਖ ਹੁਣਿ ਦੁਖਾ ਨਾਹੀ ਜਾਇ ॥
ਇਛ ਪੁਨੀ ਵਡਭਾਗਣੀ ਵਰੁ ਪਾਇਆ ਹਰਿ ਰਾਇ ॥
ਮਿਲਿ ਸਹੀਆ ਮੰਗਲੁ ਗਾਵਹੀ ਗੀਤ ਗੋਵਿੰਦ ਅਲਾਇ ॥
ਹਰਿ ਜੇਹਾ ਅਵਰੁ ਨ ਦਿਸਈ ਕੋਈ ਦੂਜਾ ਲਵੈ ਨ ਲਾਇ ॥
ਹਲਤੁ ਪਲਤੁ ਸਵਾਰਿਓਨੁ ਨਿਹਚਲ ਦਿਤੀਅਨੁ ਜਾਇ ॥
ਸੰਸਾਰ ਸਾਗਰ ਤੇ ਰਖਿਅਨੁ ਬਹੁੜਿ ਨ ਜਨਮੈ ਧਾਇ ॥
ਜਿਹਵਾ ਏਕ ਅਨੇਕ ਗੁਣ ਤਰੇ ਨਾਨਕ ਚਰਣੀ ਪਾਇ ॥
ਫਲਗੁਣਿ ਨਿਤ ਸਲਾਹੀਐ ਜਿਸ ਨੋ ਤਿਲੁ ਨ ਤਮਾਇ ॥੧੩॥

Sri Satguru Jagjit Singh Ji eLibrary NamdhariElibrary@gmail.com

ਪੋਹ (ਦੇ ਮਹੀਨੇ) ਵਿਚ (ਉਸ ਜੀਵ-ਇਸਤਰੀ) ਨੂੰ ਠੰਢ ਨਹੀਂ ਲਗਦੀ, (ਜਿਸ ਨੂੰ) ਹਰਿ ਰੂਪ ਸੁਆਮੀ ਗਲੇ ਨਾਲ ਲਗ ਕੇ ਮਿਲਿਆ ਹੋਇਆ ਹੈ। (ਕਿਉਂਕਿ ਉਸ ਦਾ) ਮਨ (ਪ੍ਰਭੂ ਦੇ) ਚਰਣ-ਕਮਲਾਂ ਨਾਲ ਵਿੰਨ੍ਹਿਆ ਹੋਇਆ ਹੈ ਅਤੇ ਬਿਰਤੀ (*ਸਾਹੁ*) ਹਰਿ-ਦਰਸ਼ਨ ਵਿਚ ਜੁੜੀ ਹੋਈ ਹੈ। (ਉਸ ਦੀ) ਓਟ ਗੋਬਿੰਦ, ਗੋਪਾਲ ਅਤੇ ਸੁਆਮੀ ਹੀ ਹੈ, (ਉਸ ਨੇ) ਸੁਆਮੀ ਦੀ ਸੇਵਾ ਦਾ ਲਾਭ (*ਲਾਹੁ*) ਪ੍ਰਾਪਤ ਕੀਤਾ ਹੈ। (ਹੁਣ ਉਸ ਨੂੰ) ਮਾਇਆ ਪ੍ਰਭਾਵਿਤ ਨਹੀਂ ਕਰ ਸਕਦੀ, (ਕਿਉਂਕਿ ਉਸ ਨੇ) ਸਾਧੂ (ਮਹਾਪੁਰਸ਼) ਨੂੰ ਮਿਲ ਕੇ (ਪ੍ਰਭੂ ਦੇ) ਗੁਣਾਂ ਦੀ ਥਾਹ ਪਾ ਲਈ ਹੈ। (ਉਹ ਜੀਵ-ਇਸਤਰੀ) ਸੱਚੀ ਪ੍ਰੀਤ ਵਿਚ ਸਮਾਹਿਤ ਹੋਣ ਕਰਕੇ ਜਿਸ ਤੋਂ ਪੈਦਾ ਹੋਈ ਹੈ, ਉਸੇ ਵਿਚ ਮਿਲ ਜਾਂਦੀ ਹੈ। (ਜਿਸ ਦਾ) ਪਰਮਾਤਮਾ ਨੇ ਹੱਥ ਪਕੜ ਲਿਆ ਹੈ, (ਉਹ) ਫਿਰ ਵਿਛੜਦੀ ਨਹੀਂ ਹੈ। (ਮੈਂ) ਅਗਮ ਅਤੇ ਅਥਾਹ ਹਰਿ ਰੂਪ ਸੱਜਣ ਤੋਂ ਲੱਖ ਵਾਰ ਕੁਰਬਾਨ ਜਾਂਦਾ ਹਾਂ। ਨਾਨਕ (ਦਾ ਕਥਨ ਹੈ ਕਿ) ਦਰ ਉਤੇ ਡਿਗੇ ਪਇਆਂ ਦੀ ਮਰਯਾਦਾ ਪਰਮਾਤਮਾ (ਆਪ) ਰਖਦਾ ਹੈ। ਜਿਸ ਉਤੇ ਬੇਪਰਵਾਹ ਪਰਮਾਤਮਾ ਬਖ਼ਸ਼ਿਸ਼ ਕਰਦਾ ਹੈ, (ਉਸ ਨੂੰ) ਪੋਹ ਦਾ ਮਹੀਨਾ ਸੁਹਾਵਣਾ ਲਗਦਾ ਹੈ ਅਤੇ ਸਾਰੇ ਸੁਖ (ਪ੍ਰਾਪਤ ਹੋ ਜਾਂਦੇ ਹਨ)।੧੧।

(ਹੇ ਜਿਗਿਆਸੂ !) ਮਾਘ (ਦੇ ਮਹੀਨੇ) ਵਿਚ (ਤੀਰਥ-ਇਸ਼ਨਾਨ ਦੀ ਥਾਂ) ਸਾਧ ਸੰਗਤ ਦੀ ਚਰਣ-ਧੂੜ ਵਿਚ ਇਸ਼ਨਾਨ ਕਰ ਅਤੇ ਹਰਿ ਦਾ ਨਾਮ ਜਪ ਅਤੇ ਸੁਣ ਅਤੇ ਹੋਰ ਸਭ ਨੂੰ ਨਾਮ ਦਾ ਦਾਨ ਕਰ। (ਅਜਿਹਾ ਕਰਨ ਨਾਲ) ਜਨਮਾਂ ਦੇ ਕਰਮਾਂ ਕਰਕੇ (ਵਿਕਾਰਾਂ ਤੋਂ ਪ੍ਰਾਪਤ ਹੋਈ) ਮੈਲ ਉਤਰ ਜਾਂਦੀ ਹੈ ਅਤੇ ਮਨ ਤੋਂ ਗੁਮਾਨ (ਹੰਕਾਰ) ਦੂਰ ਹੋ ਜਾਂਦਾ ਹੈ। (ਫਿਰ) ਕਾਮ ਅਤੇ ਕ੍ਰੋਧ ਨਾਲ ਮੋਹਿਆ ਨਹੀਂ ਜਾ ਸਕੀਦਾ ਅਤੇ ਲੋਭ ਰੂਪ ਕੁੱਤਾ ਵੀ ਨਸ਼ਟ ਹੋ ਜਾਂਦਾ ਹੈ। ਸੱਚੇ ਮਾਰਗ ਉਤੇ ਚਲਣ ਨਾਲ ਸਾਰਾ ਸੰਸਾਰ ਉਸਤਤ ਕਰਦਾ ਹੈ। ਅਠਾਹਠ ਤੀਰਥਾਂ ਉਤੇ ਕੀਤੇ ਇਸ਼ਨਾਨ, ਸਾਰੇ ਪੁੰਨ ਕਰਮ ਅਤੇ ਜੀਵਾਂ ਉਤੇ ਦਇਆ ਕਰਨ ਦੇ ਪ੍ਰਵਾਨਿਤ (ਫਲ ਕੇਵਲ ਨਾਮ ਜਪਣ ਦੁਆਰਾ ਪ੍ਰਾਪਤ ਹੋ ਜਾਂਦੇ ਹਨ)। ਜਿਸ ਨੂੰ (ਪਰਮਾਤਮਾ) ਦਇਆ ਕਰਕੇ ਨਾਮ ਰੂਪ ਦਾਤ ਬਖ਼ਸ਼ਦਾ ਹੈ, ਉਹੀ ਵਿਅਕਤੀ ਸਿਆਣਾ (ਸਮਝਿਆ ਜਾਂਦਾ ਹੈ)। ਜਿਨ੍ਹਾਂ ਨੂੰ ਆਪਣਾ ਪ੍ਰਭੂ ਮਿਲ ਪੈਂਦਾ ਹੈ, ਨਾਨਕ ਉਨ੍ਹਾਂ ਤੋਂ ਕੁਰਬਾਨ ਜਾਂਦਾ ਹੈ। ਮਾਘ (ਦੇ ਮਹੀਨੇ) ਵਿਚ ਉਨ੍ਹਾਂ ਨੂੰ ਹੀ ਸੁੱਚਾ ਕਿਹਾ (*ਕਾਂਢੀਅਹਿ*) ਜਾਂਦਾ ਹੈ, ਜਿਨ੍ਹਾਂ ਉਤੇ ਪੂਰਾ ਸਤਿਗੁਰੂ ਮਿਹਰਬਾਨ ਹੁੰਦਾ ਹੈ।੧੨।

ਫਗਣ (ਦੇ ਮਹੀਨੇ) ਵਿਚ (ਉਸ ਜੀਵ-ਇਸਤਰੀ ਦੇ ਹਿਰਦੇ ਵਿਚ) ਆਨੰਦ ਉਪਜ ਪੈਂਦਾ (*ਉਪਾਰਜਨਾ*) ਹੈ, (ਜਿਸ ਦੇ ਅੰਦਰ) ਪਰਮਾਤਮਾ ਪ੍ਰਗਟ ਹੋ ਜਾਂਦਾ ਹੈ। ਪਰਮਾਤਮਾ ਦੇ (ਪ੍ਰੇਮ ਵਿਚ) ਸੰਤ ਸਹਾਇਕ ਹੁੰਦੇ ਹਨ ਅਤੇ ਕ੍ਰਿਪਾ ਕਰਕੇ (ਪਰਮਾਤਮਾ ਨਾਲ) ਮਿਲਾ ਦਿੰਦੇ ਹਨ। (ਜੀਵ-ਇਸਤਰੀ ਨੂੰ ਆਪਣੇ ਹਿਰਦੇ ਰੂਪ) ਸੇਜ ਸੁਹਾਵਣੀ ਲਗਦੀ ਹੈ, ਸਭ ਪ੍ਰਕਾਰ ਦੇ ਸੁਖ (ਮਿਲ ਜਾਂਦੇ ਹਨ, ਫਿਰ) ਦੁਖਾਂ ਦੀ ਕੋਈ ਥਾਂ ਨਹੀਂ ਰਹਿੰਦੀ। ਵਡਿਆਂ ਭਾਗਾਂ ਵਾਲੀ ਇਸਤਰੀ ਦੀ ਇੱਛਾ ਪੂਰੀ ਹੋ ਜਾਂਦੀ ਹੈ (ਕਿਉਂਕਿ ਉਸ ਨੇ) ਹਰਿ-ਰਾਜਾ ਰੂਪ ਵਰ ਪ੍ਰਾਪਤ ਕਰ ਲਿਆ ਹੁੰਦਾ ਹੈ। (ਉਸ ਇਸਤਰੀ ਨਾਲ) ਸਹੇਲੀਆਂ ਮਿਲ ਕੇ ਪਰਮਾਤਮਾ ਦੇ ਮੰਗਲਮਈ ਗੀਤ ਗਾਉਂਦੀਆਂ ਅਤੇ ਅਲਾਪਦੀਆਂ ਹਨ। (ਉਸ ਨੂੰ) ਹਰਿ ਵਰਗਾ ਹੋਰ ਕੋਈ ਦੂਜਾ ਨਹੀਂ ਦਿਖਦਾ ਅਤੇ ਕਿਸੇ ਹੋਰ ਨੂੰ ਨੇੜੇ ਫਟਕਣ ਵੀ ਨਹੀਂ ਦਿੰਦੀ। (ਪਰਮਾਤਮਾ ਉਸ ਦਾ) ਲੋਕ ਪਰਲੋਕ (*ਹਲਤੁ ਪਲਤੁ*) ਸਵਾਰ ਦਿੰਦਾ ਹੈ ਅਤੇ ਸਥਾਈ ਠਿਕਾਣਾ ਪ੍ਰਦਾਨ ਕਰ ਦਿੰਦਾ ਹੈ। (ਉਸ ਜੀਵ-ਇਸਤਰੀ ਨੂੰ ਪਰਮਾਤਮਾ) ਸੰਸਾਰ ਸਾਗਰ ਤੋਂ ਬਚਾ ਲੈਂਦਾ ਹੈ। (ਫਿਰ ਉਸ ਨੂੰ) ਜਨਮ-ਜਨਮਾਂਤਰਾਂ ਦੇ ਗੇੜ ਵਿਚ ਦੌੜਨਾ ਨਹੀਂ ਪੈਂਦਾ। ਨਾਨਕ (ਦਾ ਕਥਨ ਹੈ ਕਿ) ਜੀਭ ਇਕ ਹੈ, (ਪਰਮਾਤਮਾ ਦੇ) ਗੁਣ ਅਨੇਕ ਹਨ। (ਸੰਸਾਰ ਵਿਚੋਂ ਜੋ ਤਰੇ ਹਨ ਉਹ ਪ੍ਰਭੂ ਦੀ) ਚਰਣੀ ਪੈ ਕੇ ਤਰੇ ਹਨ। ਫਗਣ (ਦੇ ਮਹੀਨੇ) ਵਿਚ ਨਿਤ (ਉਸ ਪ੍ਰਭੂ ਦੀ) ਸਰਾਹਨਾ ਕਰਨੀ ਚਾਹੀਦੀ ਹੈ, ਜਿਸ ਨੂੰ ਤਿਲ ਮਾਤ੍ਰ ਵੀ ਲਾਲਚ (*ਤਮਾਇ*) ਨਹੀਂ ਹੈ।੧੩।

Sri Satguru Jagjit Singh Ji eLibrary NamdhariElibrary@gmail.com

ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥
ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥
ਸਰਬ ਸੁਖਾ ਨਿਧਿ ਚਰਣ ਹਰਿ ਭਉਜਲੁ ਬਿਖਮੁ ਤਰੇ ॥
ਪ੍ਰੇਮ ਭਗਤਿ ਤਿਨ ਪਾਈਆ ਬਿਖਿਆ ਨਾਹਿ ਜਰੇ ॥
ਕੂੜ ਗਏ ਦੁਬਿਧਾ ਨਸੀ ਪੂਰਨ ਸਚਿ ਭਰੇ ॥
ਪਾਰਬ੍ਰਹਮੁ ਪ੍ਰਭੁ ਸੇਵਦੇ ਮਨ ਅੰਦਰਿ ਏਕੁ ਧਰੇ ॥
ਮਾਹ ਦਿਵਸ ਮੂਰਤ ਭਲੇ ਜਿਸ ਕਉ ਨਦਰਿ ਕਰੇ ॥
ਨਾਨਕੁ ਮੰਗੈ ਦਰਸ ਦਾਨੁ ਕਿਰਪਾ ਕਰਹੁ ਹਰੇ ॥੧੪॥੧॥

ਮਾਝ ਮਹਲਾ ੫ ਦਿਨ ਰੈਣਿ ੴ ਸਤਿਗੁਰ ਪ੍ਰਸਾਦਿ ॥
ਸੇਵੀ ਸਤਿਗੁਰੁ ਆਪਣਾ ਹਰਿ ਸਿਮਰੀ ਦਿਨ ਸਭਿ ਰੈਣ ॥
ਆਪੁ ਤਿਆਗਿ ਸਰਣੀ ਪਵਾਂ ਮੁਖਿ ਬੋਲੀ ਮਿਠੜੇ ਵੈਣ ॥
ਜਨਮ ਜਨਮ ਕਾ ਵਿਛੁੜਿਆ ਹਰਿ ਮੇਲਹੁ ਸਜਣੁ ਸੈਣ ॥
ਜੋ ਜੀਅ ਹਰਿ ਤੇ ਵਿਛੁੜੇ ਸੇ ਸੁਖਿ ਨ ਵਸਨਿ ਭੈਣ ॥
ਹਰਿ ਪਿਰ ਬਿਨੁ ਚੈਨੁ ਨ ਪਾਈਐ ਖੋਜਿ ਡਿਠੇ ਸਭਿ ਗੈਣ ॥
ਆਪ ਕਮਾਣੈ ਵਿਛੁੜੀ ਦੋਸੁ ਨ ਕਾਹੂ ਦੇਣ ॥
ਕਰਿ ਕਿਰਪਾ ਪ੍ਰਭ ਰਾਖਿ ਲੇਹੁ ਹੋਰੁ ਨਾਹੀ ਕਰਣ ਕਰੇਣ ॥
ਹਰਿ ਤੁਧੁ ਵਿਣੁ ਖਾਕੂ ਰੂਲਣਾ ਕਹੀਐ ਕਿਥੈ ਵੈਣ ॥
ਨਾਨਕ ਕੀ ਬੇਨੰਤੀਆ ਹਰਿ ਸੁਰਜਨੁ ਦੇਖਾ ਨੈਣ ॥੧॥

ਜੀਅ ਕੀ ਬਿਰਥਾ ਸੋ ਸੁਣੇ ਹਰਿ ਸੰਮ੍ਰਿਥ ਪੁਰਖੁ ਅਪਾਰੁ ॥
ਮਰਣਿ ਜੀਵਣਿ ਆਰਾਧਣਾ ਸਭਨਾ ਕਾ ਆਧਾਰੁ ॥
ਸਸੁਰੈ ਪੇਈਐ ਤਿਸੁ ਕੰਤ ਕੀ ਵਡਾ ਜਿਸੁ ਪਰਵਾਰੁ ॥
ਊਚਾ ਅਗਮ ਅਗਾਧਿ ਬੋਧ ਕਿਛੁ ਅੰਤੁ ਨ ਪਾਰਾਵਾਰੁ ॥
ਸੇਵਾ ਸਾ ਤਿਸੁ ਭਾਵਸੀ ਸੰਤਾ ਕੀ ਹੋਇ ਛਾਰੁ ॥
ਦੀਨਾ ਨਾਥ ਦੈਆਲ ਦੇਵ ਪਤਿਤ ਉਧਾਰਣਹਾਰੁ ॥
ਆਦਿ ਜੁਗਾਦੀ ਰਖਦਾ ਸਚੁ ਨਾਮੁ ਕਰਤਾਰੁ ॥
ਕੀਮਤਿ ਕੋਇ ਨ ਜਾਣਈ ਕੋ ਨਾਹੀ ਤੋਲਣਹਾਰੁ ॥
ਮਨ ਤਨ ਅੰਤਰਿ ਵਸਿ ਰਹੇ ਨਾਨਕ ਨਹੀ ਸੁਮਾਰੁ ॥
ਦਿਨੁ ਰੈਣਿ ਜਿ ਪ੍ਰਭ ਕੰਉ ਸੇਵਦੇ ਤਿਨ ਕੈ ਸਦ ਬਲਿਹਾਰ ॥੨॥

ਸੰਤ ਅਰਾਧਨਿ ਸਦ ਸਦਾ ਸਭਨਾ ਕਾ ਬਖਸਿੰਦੁ ॥
ਜੀਉ ਪਿੰਡੁ ਜਿਨਿ ਸਾਜਿਆ ਕਰਿ ਕਿਰਪਾ ਦਿਤੀਨੁ ਜਿੰਦੁ ॥
ਗੁਰ ਸਬਦੀ ਆਰਾਧੀਐ ਜਪੀਐ ਨਿਰਮਲ ਮੰਤੁ ॥
ਕੀਮਤਿ ਕਹਣੁ ਨ ਜਾਈਐ ਪਰਮੇਸੁਰੁ ਬੇਅੰਤੁ ॥

Sri Satguru Jagjit Singh Ji eLibrary NamdhariElibrary@gmail.com

ਜਿਨ੍ਹਾਂ ਜਿਨ੍ਹਾਂ (ਜਿਗਿਆਸੂਆਂ ਨੇ) ਹਰਿ-ਨਾਮ ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਦੇ (ਸਾਰੇ) ਕੰਮ ਸੰਪੰਨ ਹੋ ਗਏ ਹਨ। (ਜਿਨ੍ਹਾਂ ਨੇ) ਹਰਿ ਰੂਪ ਪੂਰਾ ਗੁਰੂ ਆਰਾਧਿਆ ਹੈ, (ਉਹ) ਸੱਚੀ ਦਰਗਾਹ ਵਿਚ ਸੁਰਖ਼ਰੂ ਹੋਏ ਹਨ। ਸਾਰੇ ਸੁਖਾਂ ਦਾ ਖ਼ਜ਼ਾਨਾ ਪਰਮਾਤਮਾ ਦੇ ਚਰਣ ਹਨ, (ਜਿਨ੍ਹਾਂ ਨੇ ਇਨ੍ਹਾਂ ਦੀ ਸੇਵਾ ਕੀਤੀ ਹੈ, ਉਹ) ਬਿਖੜੇ ਭਵਸਾਗਰ ਤੋਂ ਤਰ ਗਏ ਹਨ। (ਉਨ੍ਹਾਂ ਨੇ) ਪ੍ਰੇਮ-ਭਗਤੀ ਪ੍ਰਾਪਤ ਕਰ ਲਈ ਹੈ ਅਤੇ ਮਾਇਆ ਦੀ ਅੱਗ ਵਿਚ ਨਹੀਂ ਸੜਦੇ ਹਨ। (ਉਨ੍ਹਾਂ ਦੇ ਅੰਦਰੋਂ) ਕੂੜ ਨਿਕਲ ਜਾਂਦੇ ਹਨ, ਦ੍ਵੈਤ-ਭਾਵਨਾ ਖ਼ਤਮ ਹੋ ਜਾਂਦੀ ਹੈ ਅਤੇ (ਉਹ) ਪੂਰੀ ਤਰ੍ਹਾਂ ਸੱਚ ਨਾਲ ਭਰ ਜਾਂਦੇ ਹਨ। (ਉਹ) ਮਨ ਅੰਦਰ ਇਕ ਪਾਰਬ੍ਰਹਮ ਪ੍ਰਭੂ ਨੂੰ ਧਾਰ ਕੇ (ਉਸ) ਨੂੰ ਸੇਵਦੇ ਹਨ। ਜਿਸ ਉਤੇ (ਪਰਮਾਤਮਾ) ਕ੍ਰਿਪਾ ਦ੍ਰਿਸ਼ਟੀ ਕਰ ਦਿੰਦਾ ਹੈ, (ਉਸ ਲਈ ਸਾਰੇ) ਮਹੀਨੇ, ਦਿਨ, ਮਹੂਰਤ ਉਤਮ ਹਨ। ਹੇ ਪ੍ਰਭੂ! ਨਾਨਕ (ਤੇਰੇ ਪਾਸੋਂ) ਦਰਸ਼ਨ ਦਾ ਦਾਨ ਮੰਗਦਾ ਹੈ, ਕ੍ਰਿਪਾ ਕਰਕੇ ਬਖ਼ਸ਼ ਦਿਓ।੧੪।੧।

**ਮਾਝ ਮਹਲਾ ੫ ਦਿਨ ਰੈਣਿ**

(ਹੇ ਭੈਣ! ਮੇਰੀ ਚਾਹਨਾ ਹੈ ਕਿ ਮੈਂ) ਆਪਣੇ ਸਤਿਗੁਰੂ ਦੀ ਸੇਵਾ ਕਰਾਂ (ਅਤੇ ਉਸ ਦੀ ਕ੍ਰਿਪਾ ਦੁਆਰਾ) ਸਾਰੇ ਦਿਨਾਂ-ਰਾਤਾਂ ਵਿਚ (ਅਰਥਾਤ ਹਮੇਸ਼ਾ) ਹਰਿ-ਨਾਮ ਸਿਮਰਦੀ ਰਹਾਂ। ਆਪਣੇ-ਪਨ ਦੀ ਭਾਵਨਾ ਨੂੰ ਤਿਆਗ ਕੇ (ਗੁਰੂ ਦੀ) ਸ਼ਰਣੀ ਪਵਾਂ ਅਤੇ ਮੂੰਹ ਤੋਂ ਮਿਠੇ ਬੋਲ ਬੋਲਾਂ। (ਹੇ ਸਤਿਗੁਰੂ! ਮੇਰਾ ਮਨ) ਜਨਮ ਜਨਮਾਂਤਰਾਂ ਦਾ ਵਿਛੜਿਆ ਹੋਇਆ ਹੈ, ਉਸ ਹਰਿ ਰੂਪ ਸੱਜਣ ਅਤੇ ਸੰਬੰਧੀ ਨਾਲ ਮਿਲਾ ਦਿਓ। ਹੇ ਭੈਣ! ਜਿਹੜੇ ਜੀਵ ਹਰਿ ਤੋਂ ਵਿਛੜੇ ਹੋਏ ਹਨ, ਉਹ ਸੁਖ ਪੂਰਵਕ (ਕਦੇ ਵੀ) ਨਹੀਂ ਵਸਦੇ। ਹਰਿ ਤੋਂ ਬਿਨਾ (ਕਿਤੇ ਵੀ) ਚੈਨ ਨਹੀਂ ਮਿਲਦਾ, (ਮੈਂ) ਸਾਰੇ ਆਕਾਸ਼ ਖੋਜ ਕੇ ਵੇਖ ਲਏ ਹਨ। (ਮੈਂ) ਆਪਣੇ ਕਮਾਏ ਹੋਏ (ਕਰਮਾਂ) ਕਰਕੇ ਵਿਛੜੀ ਹਾਂ, (ਇਸ ਲਈ) ਕਿਸੇ ਨੂੰ ਦੋਸ਼ ਦੇਣਾ ਬਣਦਾ ਨਹੀਂ ਹੈ। ਹੇ ਪ੍ਰਭੂ! ਕ੍ਰਿਪਾ ਕਰਕੇ (ਮੇਰੀ) ਰਖਿਆ ਕਰੋ, (ਕਿਉਂਕਿ) ਹੋਰ ਕੋਈ ਕਰਣ ਕਾਰਣ ਸਮਰਥ ਨਹੀਂ ਹੈ। ਹੇ ਹਰਿ! ਤੇਰੇ ਤੋਂ ਬਿਨਾ ਮਿੱਟੀ (*ਖ਼ਾਕੂ*) ਵਿਚ ਰੁਲਣ (ਦੇ ਸਮਾਨ ਸਥਿਤੀ ਹੈ। ਇਹ ਦੁਖ ਭਰੇ) ਬੋਲ ਕਿਸ ਅਗੇ ਜਾ ਕੇ ਕਹਾਂ ? ਨਾਨਕ ਦੀ ਇਹ ਬੇਨਤੀ ਹੈ (ਕਿ ਮੈਂ ਆਪਣੀਆਂ) ਅੱਖਾਂ ਨਾਲ ਉਸ ਸ੍ਰੇਸ਼ਠ ਹਰਿ ਨੂੰ ਵੇਖਾਂ।੧।

ਪਰਮਾਤਮਾ ਬਹੁਤ ਸਮਰਥ ਅਤੇ ਅਪਾਰ ਪੁਰਸ਼ ਹੈ, ਉਹ ਜੀਵ ਦੀ ਪੀੜ (ਬਿਰਥਾ) ਨੂੰ ਸੁਣਦਾ ਹੈ। (ਉਹ ਪ੍ਰਭੂ) ਸਭ ਦਾ ਆਧਾਰ ਹੈ, (ਇਸ ਲਈ ਉਸ ਨੂੰ) ਜਨਮ ਤੋਂ ਮਰਨ ਤਕ ਸਿਮਰਨਾ ਚਾਹੀਦਾ ਹੈ। (ਮੈਂ) ਸਹੁਰੇ ਅਤੇ ਪੇਕੇ ਘਰ ਵਿਚ (ਭਾਵ ਲੋਕ ਪਰਲੋਕ ਵਿਚ) ਉਸ ਹਰਿ-ਪਤੀ ਦੀ (ਸੇਵਿਕਾ) ਹਾਂ, ਜਿਸ ਦਾ ਪਰਿਵਾਰ ਬਹੁਤ ਵੱਡਾ ਹੈ। (ਉਹ ਪ੍ਰਭੂ) ਉੱਚਾ, ਅਗਮ, ਅਥਾਹ (*ਅਗਾਧਿ*) ਗਿਆਨ ਦਾ (ਸੁਆਮੀ ਹੈ, ਉਸ ਦਾ) ਅੰਤ ਅਤੇ ਪਾਰਾਵਾਰ ਪਤਾ ਨਹੀਂ ਲਗਦਾ। ਉਹੀ ਸੇਵਾ ਉਸ ਨੂੰ ਚੰਗੀ ਲਗਦੀ ਹੈ, ਜੋ ਸੰਤਾਂ ਦੀ ਚਰਣ-ਧੂੜ ਬਣ ਕੇ ਕੀਤੀ ਜਾਏ। (ਉਹ ਪ੍ਰਭੂ) ਦੀਨਾਂ ਦਾ ਸੁਆਮੀ (*ਨਾਥ*), ਦਿਆਲੂ ਦੇਵ ਅਤੇ ਪਤਿਤਾਂ ਦਾ ਉਧਾਰ ਕਰਨ ਵਾਲਾ ਹੈ। (ਉਹ) ਆਦਿ ਜੁਗਾਦਿ (ਆਪਣੇ ਭਗਤਾਂ ਦੀ ਪੈਜ) ਰਖਦਾ ਆਇਆ ਹੈ, ਉਸ ਕਰਤਾਰ ਦਾ ਨਾਮ ਸੱਚਾ ਹੈ। (ਉਸ ਦੀ) ਕੀਮਤ ਨੂੰ ਕੋਈ ਵੀ ਨਹੀਂ ਜਾਣ ਸਕਦਾ (ਕਿਉਂਕਿ ਉਸ ਨੂੰ) ਤੋਲਣ ਵਾਲਾ ਕੋਈ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ ਉਹ ਪ੍ਰਭੂ ਸਭ ਦੇ) ਮਨ ਅਤੇ ਤਨ ਵਿਚ ਵਸ ਰਿਹਾ ਹੈ, (ਉਸ ਦੀ ਸ਼ਕਤੀ ਦਾ ਕੋਈ) ਅੰਦਾਜ਼ਾ ਨਹੀਂ ਹੈ। ਜੋ ਪ੍ਰਭੂ ਨੂੰ ਦਿਨ ਰਾਤ ਸਿਮਰਦੇ ਹਨ, (ਮੈਂ) ਉਨ੍ਹਾਂ ਤੋਂ ਸਦਾ ਬਲਿਹਾਰ ਜਾਂਦਾ ਹਾਂ।੨।

ਸੰਤ ਸਾਧਕ ਸਦਾ ਸਦਾ (ਉਸ ਪ੍ਰਭੂ ਨੂੰ) ਸਿਮਰਦੇ ਹਨ, ਜੋ ਸਾਰਿਆਂ ਉਪਰ ਬਖਸ਼ਿਸ਼ ਕਰਨ ਵਾਲਾ ਹੈ। ਉਸ ਨੇ ਕ੍ਰਿਪਾ ਕਰਕੇ ਜੀਵ ਅਤੇ ਸ਼ਰੀਰ ਦੀ ਸਿਰਜਨਾ ਕੀਤੀ ਹੈ ਅਤੇ ਜਿੰਦ ਦਿੱਤੀ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਦੀ) ਆਰਾਧਨਾ ਕਰਨੀ ਚਾਹੀਦੀ ਹੈ (ਅਤੇ ਉਸ ਦਾ) ਨਿਰਮਲ ਮੰਤ੍ਰ ਜਪਣਾ ਚਾਹੀਦਾ ਹੈ। (ਉਸ ਪ੍ਰਭੂ ਦੀ ਕਿਸੇ ਤੋਂ) ਕੀਮਤ ਨਹੀਂ ਕਹੀ ਜਾ ਸਕਦੀ (ਅਰਥਾਤ ਉਸ ਦੀ ਮਹਾਨਤਾ ਨੂੰ ਦਰਸਾਇਆ ਨਹੀਂ ਜਾ ਸਕਦਾ, ਕਿਉਂਕਿ ਉਹ) ਪਰਮਾਤਮਾ ਬੇਅੰਤ ਹੈ। ਜਿਸ

Sri Satguru Jagjit Singh Ji eLibrary NamdhariElibrary@gmail.com

ਜਿਸੁ ਮਨਿ ਵਸੈ ਨਰਾਇਣੋ ਸੋ ਕਹੀਐ ਭਗਵੰਤੁ ॥
ਜੀਅ ਕੀ ਲੋਚਾ ਪੂਰੀਐ ਮਿਲੈ ਸੁਆਮੀ ਕੰਤੁ ॥
ਨਾਨਕੁ ਜੀਵੈ ਜਪਿ ਹਰੀ ਦੋਖ ਸਭੇ ਹੀ ਹੰਤੁ ॥
ਦਿਨੁ ਰੈਣਿ ਜਿਸੁ ਨ ਵਿਸਰੈ ਸੋ ਹਰਿਆ ਹੋਵੈ ਜੰਤੁ ॥੩॥

ਸਰਬ ਕਲਾ ਪ੍ਰਭ ਪੂਰਣੋ ਮੰਞੁ ਨਿਮਾਣੀ ਥਾਉ ॥
ਹਰਿ ਓਟ ਗਹੀ ਮਨ ਅੰਦਰੇ ਜਪਿ ਜਪਿ ਜੀਵਾਂ ਨਾਉ ॥
ਕਰਿ ਕਿਰਪਾ ਪ੍ਰਭ ਆਪਣੀ ਜਨ ਧੂੜੀ ਸੰਗਿ ਸਮਾਉ ॥
ਜਿਉ ਤੂੰ ਰਾਖਹਿ ਤਿਉ ਰਹਾ ਤੇਰਾ ਦਿਤਾ ਪੈਨਾ ਖਾਉ ॥
ਉਦਮੁ ਸੋਈ ਕਰਾਇ ਪ੍ਰਭ ਮਿਲਿ ਸਾਧੂ ਗੁਣ ਗਾਉ ॥
ਦੂਜੀ ਜਾਇ ਨ ਸੁਝਈ ਕਿਥੈ ਕੂਕਣ ਜਾਉ ॥
ਅਗਿਆਨ ਬਿਨਾਸਨ ਤਮ ਹਰਣ ਊਚੇ ਅਗਮ ਅਮਾਉ ॥
ਮਨੁ ਵਿਛੁੜਿਆ ਹਰਿ ਮੇਲੀਐ ਨਾਨਕ ਏਹੁ ਸੁਆਉ ॥
ਸਰਬ ਕਲਿਆਣਾ ਤਿਤੁ ਦਿਨਿ ਹਰਿ ਪਰਸੀ ਗੁਰ ਕੇ ਪਾਉ ॥੪॥੧॥

ਵਾਰ ਮਾਝ ਕੀ ਤਥਾ ਸਲੋਕ ਮਹਲਾ ੧
ਮਲਕ ਮੁਰੀਦ ਤਥਾ ਚੰਦ੍ਰਹੜਾ ਸੋਹੀਆ ਕੀ ਧੁਨੀ ਗਾਵਣੀ ॥
ੴ ਸਤਿ ਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥

ਸਲੋਕੁ ਮਃ ੧ ॥
ਗੁਰੁ ਦਾਤਾ ਗੁਰੁ ਹਿਵੈ ਘਰੁ ਗੁਰੁ ਦੀਪਕੁ ਤਿਹ ਲੋਇ ॥
ਅਮਰ ਪਦਾਰਥੁ ਨਾਨਕਾ ਮਨਿ ਮਾਨਿਐ ਸੁਖੁ ਹੋਇ ॥੧॥

ਮਃ ੧ ॥
ਪਹਿਲੈ ਪਿਆਰਿ ਲਗਾ ਥਣ ਦੁਧਿ ॥ਦੂਜੈ ਮਾਇ ਬਾਪ ਕੀ ਸੁਧਿ ॥
ਤੀਜੈ ਭਯਾ ਭਾਭੀ ਬੇਬ ॥ਚਉਥੈ ਪਿਆਰਿ ਉਪੰਨੀ ਖੇਡ ॥
ਪੰਜਵੈ ਖਾਣ ਪੀਅਣ ਕੀ ਧਾਤੁ ॥
ਛਿਵੈ ਕਾਮੁ ਨ ਪੁਛੈ ਜਾਤਿ ॥
ਸਤਵੈ ਸੰਜਿ ਕੀਆ ਘਰ ਵਾਸੁ ॥ਅਠਵੈ ਕ੍ਰੋਧੁ ਹੋਆ ਤਨ ਨਾਸੁ ॥
ਨਾਵੈ ਧਉਲੇ ਉਭੇ ਸਾਹ ॥ਦਸਵੈ ਦਧਾ ਹੋਆ ਸੁਆਹ ॥
ਗਏ ਸਿਗੀਤ ਪੁਕਾਰੀ ਧਾਹ ॥ਉਡਿਆ ਹੰਸੁ ਦਸਾਏ ਰਾਹ ॥
ਆਇਆ ਗਇਆ ਮੁਇਆ ਨਾਉ ॥
ਪਿਛੈ ਪਤਲਿ ਸਦਿਹੁ ਕਾਵ ॥
ਨਾਨਕ ਮਨਮੁਖਿ ਅੰਧੁ ਪਿਆਰੁ ॥ਬਾਝੁ ਗੁਰੂ ਡੁਬਾ ਸੰਸਾਰੁ ॥੨॥

ਮਃ ੧ ॥
ਦਸ ਬਾਲਤਣਿ ਬੀਸ ਰਵਣਿ ਤੀਸਾ ਕਾ ਸੁੰਦਰੁ ਕਹਾਵੈ ॥

Sri Satguru Jagjit Singh Ji eLibrary NamdhariElibrary@gmail.com

(ਵਿਅਕਤੀ ਦੇ) ਮਨ ਵਿਚ ਪਰਮਾਤਮਾ ਵਸਦਾ ਹੈ, ਉਸ ਨੂੰ ਭਾਗਾਂ ਵਾਲਾ ਕਹਿਣਾ ਚਾਹੀਦਾ ਹੈ। (ਜਿਸ ਨੂੰ ਉਹ) ਸੁਆਮੀ ਪਤੀ ਮਿਲ ਪੈਂਦਾ ਹੈ (ਉਸ ਦੀਆਂ) ਦਿਲੀ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਨਾਨਕ (ਉਸ) ਹਰਿ ਨੂੰ ਜਪਦਾ ਹੋਇਆ ਜੀਉਂਦਾ ਹੈ, (ਜਿਸ ਕਰਕੇ) ਸਾਰੇ ਦੁਖ ਨਸ਼ਟ ਹੋ ਜਾਂਦੇ ਹਨ। ਜਿਸ ਨੂੰ ਦਿਨ ਅਤੇ ਰਾਤ (ਅਰਥਾਤ ਹਮੇਸ਼ਾ) (ਪ੍ਰਭੂ) ਨਹੀਂ ਵਿਸਰਦਾ, ਉਹ ਜੀਵ ਸਦਾ ਹਰਿਆ ਭਰਿਆ ਰਹਿੰਦਾ ਹੈ (ਅਰਥਾਤ ਪ੍ਰਸੰਨ-ਚਿਤ ਰਹਿੰਦਾ ਹੈ)।੩।

ਹੇ ਪ੍ਰਭੂ! ਤੂੰ ਸਾਰੀਆਂ ਸ਼ਕਤੀਆਂ (*ਕਲਾ*) ਨਾਲ ਪਰਿਪੂਰਣ ਹੈਂ ਅਤੇ ਮੈਂ ਨਿਮਾਣੀ ਦਾ ਠਿਕਾਣਾ ਹੈ (ਅਰਥਾਤ ਆਸਰਾ ਹੈਂ)। ਹੇ ਹਰਿ! (ਮੈਂ ਆਪਣੇ) ਮਨ ਵਿਚ (ਤੇਰੀ) ਓਟ ਪਕੜੀ ਹੋਈ ਹੈ (ਅਤੇ ਤੇਰਾ) ਨਾਮ ਜਪ ਜਪ ਕੇ ਜੀਉਂਦੀ ਹਾਂ। ਹੇ ਪ੍ਰਭੂ! (ਤੂੰ ਮੇਰੇ ਉਤੇ) ਆਪਣੀ ਕ੍ਰਿਪਾ ਕਰ (ਕਿ ਮੈਂ ਤੇਰੇ) ਸੇਵਕਾਂ ਦੀ ਚਰਣ-ਧੂੜ ਵਿਚ ਸਮਾ ਜਾਵਾਂ। ਜਿਸ ਤਰ੍ਹਾਂ ਤੂੰ ਰਖੇਂ, ਉਸੇ ਤਰ੍ਹਾਂ ਰਹਾਂ ਅਤੇ ਤੇਰਾ ਦਿੱਤਾ ਹੋਇਆ ਪਾਵਾਂ ਅਤੇ ਖਾਵਾਂ। ਹੇ ਪ੍ਰਭੂ! (ਮੇਰੇ ਕੋਲੋਂ) ਉਹੀ ਉਦਮ ਕਰਵਾਓ ਕਿ ਮੈਂ ਸਾਧੂ (ਮਹਾਪੁਰਸ਼) ਨੂੰ ਮਿਲ ਕੇ (ਤੇਰੇ) ਗੁਣਾਂ ਦਾ ਗਾਇਨ ਕਰਾਂ। (ਤੇਰੇ ਤੋਂ ਬਿਨਾ ਮੈਨੂੰ) ਕੋਈ ਦੂਜੀ ਥਾਂ ਨਹੀਂ ਸੁਝਦੀ, (ਫਿਰ ਮੈਂ) ਕਿਸ ਪਾਸ ਪੁਕਾਰ ਕਰਾਂ। ਹੇ ਅਗਿਆਨ ਨੂੰ ਨਾਸ਼ ਕਰਨ ਵਾਲੇ, ਅੰਧਕਾਰ ਨੂੰ ਹਰਨ ਵਾਲੇ, ਉੱਚੇ, ਅਗਮ ਅਤੇ ਅਮਿਤ ਪ੍ਰਭੂ! ਨਾਨਕ ਦਾ ਇਹ ਮਨੋਰਥ ਹੈ ਕਿ ਮੇਰੇ ਵਿਛੜੇ ਹੋਏ ਮਨ ਨੂੰ (ਆਪਣੇ ਨਾਲ) ਮਿਲਾ ਲੈ। ਹੇ ਹਰਿ! ਉਸ ਦਿਨ ਸਭ ਤਰ੍ਹਾਂ ਦਾ ਕਲਿਆਣ ਹੋ ਜਾਵੇਗਾ ਜਿਸ ਦਿਨ ਗੁਰੂ ਦੇ ਚਰਣ ਪਰਸਾਂਗਾ।੪।੧।

**ਵਾਰ ਮਾਝ ਕੀ ਤਥਾ ਸ਼ਲੋਕ ਮਹਲਾ ੧**

(ਇਸ ਵਾਰ ਨੂੰ ਮਲਕ ਮੁਰੀਦ ਅਤੇ ਚੰਦ੍ਰਹੜਾ ਸੋਹੀਆ ਸੰਬੰਧੀ ਲਿਖੀ ਲੋਕ-ਵਾਰ ਦੀ ਧੁਨੀ ਉਤੇ ਗਾਉਣਾ ਹੈ)।

**ਸਲੋਕੁ ਮ.੧ :** ਗੁਰੂ (ਨਾਮ ਦੀ ਦਾਤ ਦੇਣ ਵਾਲਾ) ਦਾਤਾ ਹੈ, ਗੁਰੂ ਬਰਫ਼ ਦਾ ਘਰ ਹੈ (ਅਰਥਾਤ ਸ਼ਾਂਤੀ ਪ੍ਰਦਾਨ ਕਰਨ ਵਾਲਾ ਹੈ) ਅਤੇ ਗੁਰੂ ਤਿੰਨ ਲੋਕਾਂ ਵਿਚ (ਗਿਆਨ ਦਾ ਪ੍ਰਕਾਸ਼ ਕਰਨ ਵਾਲਾ) ਦੀਪਕ ਹੈ। ਹੇ ਨਾਨਕ! (ਨਾਮ ਰੂਪ) ਅਮਰ ਪਦਾਰਥ (ਗੁਰੂ ਪਾਸ ਹੈ)। (ਇਸ ਤੱਤ੍ਵ ਨੂੰ) ਮਨ ਵਿਚ ਮੰਨਣ ਨਾਲ (ਸਦਾ) ਸੁਖ ਪ੍ਰਾਪਤ ਹੁੰਦਾ ਹੈ।੧।

**ਮ.੧ :** (ਮਨੁੱਖ ਦੇ ਜੀਵਨ ਦੇ ਦਸ ਪੜਾਵਾਂ ਵਿਚੋਂ) ਪਹਿਲੇ (ਪੜਾ 'ਤੇ) (ਮਾਤਾ ਦੇ) ਥਣਾਂ ਦੇ ਦੁੱਧ ਨਾਲ ਪਿਆਰ ਲਗਦਾ ਹੈ। ਦੂਜੇ (ਪੜਾ 'ਤੇ) ਮਾਤਾ ਪਿਤਾ (ਦੇ ਪਿਆਰ ਦੀ) ਸੋਝੀ ਹੁੰਦੀ ਹੈ। ਤੀਜੇ (ਪੜਾ 'ਤੇ) ਭਰਾ, ਭਰਜਾਈ ਅਤੇ ਭੈਣ (ਦੀ ਪਛਾਣ ਹੁੰਦੀ ਹੈ)। ਚੌਥੇ (ਪੜਾ 'ਤੇ) ਖੇਡਾਂ ਖੇਡਣ ਵਿਚ ਪਿਆਰ ਦੀ (ਰੁਚੀ) ਉਤਪੰਨ ਹੁੰਦੀ ਹੈ। ਪੰਜਵੇਂ (ਪੜਾ 'ਤੇ) ਖਾਣ ਪੀਣ ਲਈ ਦੌੜ (ਆਰੰਭ ਹੋ ਜਾਂਦੀ ਹੈ)। ਛੇਵੇਂ (ਪੜਾ 'ਤੇ) ਕਾਮ (ਦੀ ਪ੍ਰਬਲਤਾ) ਜਾਤਿ-ਕੁਜਾਤਿ ਦਾ ਭੇਦ ਨਹੀਂ ਪੁਛਦੀ। ਸੱਤਵੇਂ (ਪੜਾ 'ਤੇ ਪਦਾਰਥ) ਇਕੱਠੇ ਕਰਕੇ ਘਰ ਦਾ ਵਾਸੀ ਬਣਦਾ ਹੈ। ਅੱਠਵੀਂ (ਅਵਸਥਾ ਅੰਦਰ ਸ਼ਰੀਰ ਵਿਚ) ਗੁੱਸਾ ਪੈਦਾ ਹੋ ਜਾਣ ਨਾਲ ਸ਼ਰੀਰ ਦਾ ਨਾਸ਼ ਹੁੰਦਾ ਹੈ। ਨੌਂਵੀਂ (ਅਵਸਥਾ ਵਿਚ ਵਾਲ) ਸਫ਼ੈਦ ਹੋ ਜਾਂਦੇ ਹਨ ਅਤੇ ਸਾਹ ਖਿਚਵੇਂ ਆਉਂਦੇ ਹਨ। ਦਸਵੇਂ (ਪੜਾ 'ਤੇ) ਸੜ ਕੇ ਸੁਆਹ ਹੋ ਜਾਂਦਾ ਹੈ। ਸੰਗੀ ਸਾਥੀ (*ਸਿਗੀਤ*) (ਜਲਾਉਣ ਲਈ) ਲੈ ਜਾਂਦੇ ਹਨ ਅਤੇ ਢਾਹ ਮਾਰਦੇ ਹਨ। (ਸ਼ਰੀਰ ਵਿਚੋਂ) ਜੀਵਾਤਮਾ (*ਹੰਸੁ*) ਨਿਕਲ ਕੇ (ਫਿਰ ਅਗਲਾ) ਰਾਹ ਪੁਛਦਾ ਹੈ। (ਜੀਵ ਸੰਸਾਰ ਵਿਚ) ਆਇਆ ਅਤੇ ਚਲਾ ਗਿਆ ਅਤੇ 'ਮਰ ਗਿਆ' (ਉਸ ਦਾ) ਨਾਉਂ ਪ੍ਰਚਲਿਤ ਹੋ ਗਿਆ। (ਉਸ ਤੋਂ) ਪਿਛੋਂ ਪਤਲਾਂ (ਉਪਰ ਪਿੰਡ ਪਰੋਸ ਕੇ) ਕਾਵਾਂ ਨੂੰ ਸਦਿਆ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਮਨਮੁਖ ਦਾ ਅਗਿਆਨ ਵਾਲਾ ਪਿਆਰ ਹੈ। ਗੁਰੂ (ਦੀ ਸਿਖਿਆ ਤੋਂ) ਬਿਨਾ ਸੰਸਾਰ ਡੁਬ ਰਿਹਾ ਹੈ।੨।

**ਮ.੧ :** (ਮਨੁੱਖ) ਦਸ (ਵਰ੍ਹਿਆਂ ਤਕ) ਬਾਲਪਨ ਵਿਚ, ਵੀਹ (ਸਾਲਾਂ ਤਕ) ਜੁਆਨੀ (*ਰਵਣਿ*) ਵਿਚ

ਚਾਲੀਸੀ ਪੁਰੁ ਹੋਇ ਪਚਾਸੀ ਪਗੁ ਖਿਸੈ ਸਠੀ ਕੇ ਬੋਢੇਪਾ ਆਵੈ ॥
ਸਤਰਿ ਕਾ ਮਤਿਹੀਣੁ ਅਸੀਹਾਂ ਕਾ ਵਿਉਹਾਰੁ ਨ ਪਾਵੈ ॥
ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥
ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥੩॥

ਪਉੜੀ ॥
ਤੂੰ ਕਰਤਾ ਪੁਰਖੁ ਅਗੰਮੁ ਹੈ ਆਪਿ ਸ੍ਰਿਸਟਿ ਉਪਾਤੀ ॥
ਰੰਗ ਪਰੰਗ ਉਪਾਰਜਨਾ ਬਹੁ ਬਹੁ ਬਿਧਿ ਭਾਤੀ ॥
ਤੂੰ ਜਾਣਹਿ ਜਿਨਿ ਉਪਾਈਐ ਸਭੁ ਖੇਲੁ ਤੁਮਾਤੀ ॥
ਇਕਿ ਆਵਹਿ ਇਕਿ ਜਾਹਿ ਉਠਿ ਬਿਨੁ ਨਾਵੈ ਮਰਿ ਜਾਤੀ ॥
ਗੁਰਮੁਖਿ ਰੰਗਿ ਚਲੂਲਿਆ ਰੰਗਿ ਹਰਿ ਰੰਗਿ ਰਾਤੀ ॥
ਸੋ ਸੇਵਹੁ ਸਤਿ ਨਿਰੰਜਨੋ ਹਰਿ ਪੁਰਖੁ ਬਿਧਾਤੀ ॥
ਤੂੰ ਆਪੇ ਆਪਿ ਸੁਜਾਣੁ ਹੈ ਵਡ ਪੁਰਖੁ ਵਡਾਤੀ ॥
ਜੋ ਮਨਿ ਚਿਤਿ ਤੁਧੁ ਧਿਆਇਦੇ ਮੇਰੇ ਸਚਿਆ ਬਲਿ ਬਲਿ ਹਉ ਤਿਨ ਜਾਤੀ ॥੧॥

ਸਲੋਕ ਮਃ ੧ ॥
ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ॥
ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥
ਪੈਰੀ ਚਲੈ ਹਥੀ ਕਰਣਾ ਦਿਤਾ ਪੈਨੈ ਖਾਇ ॥
ਜਿਨਿ ਰਚਿ ਰਚਿਆ ਤਿਸਹਿ ਨ ਜਾਣੈ ਅੰਧਾ ਅੰਧੁ ਕਮਾਇ ॥
ਜਾ ਭਜੈ ਤਾ ਠੀਕਰੁ ਹੋਵੈ ਘਾੜਤ ਘੜੀ ਨ ਜਾਇ ॥
ਨਾਨਕ ਗੁਰ ਬਿਨੁ ਨਾਹਿ ਪਤਿ ਪਤਿ ਵਿਣੁ ਪਾਰਿ ਨ ਪਾਇ ॥੧॥

ਮਃ ੨ ॥
ਦੇਂਦੇ ਥਾਵਹੁ ਦਿਤਾ ਚੰਗਾ ਮਨਮੁਖਿ ਐਸਾ ਜਾਣੀਐ ॥
ਸੁਰਤਿ ਮਤਿ ਚਤੁਰਾਈ ਤਾ ਕੀ ਕਿਆ ਕਰਿ ਆਖਿ ਵਖਾਣੀਐ ॥
ਅੰਤਰਿ ਬਹਿ ਕੈ ਕਰਮ ਕਮਾਵੈ ਸੋ ਚਹੁ ਕੁੰਡੀ ਜਾਣੀਐ ॥
ਜੋ ਧਰਮੁ ਕਮਾਵੈ ਤਿਸੁ ਧਰਮ ਨਾਉ ਹੋਵੈ ਪਾਪਿ ਕਮਾਣੈ ਪਾਪੀ ਜਾਣੀਐ ॥
ਤੂੰ ਆਪੇ ਖੇਲ ਕਰਹਿ ਸਭਿ ਕਰਤੇ ਕਿਆ ਦੂਜਾ ਆਖਿ ਵਖਾਣੀਐ ॥
ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ
ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥
ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥੨॥

ਅਤੇ ਤੀਹ (ਸਾਲਾਂ ਤਕ) ਸੁੰਦਰ ਅਖਵਾਉਂਦਾ ਹੈ। ਚਾਲੀ ਸਾਲਾਂ ਦੀ ਉਮਰ ਵਿਚ ਪੂਰਾ (ਜਵਾਨ ਹੁੰਦਾ ਹੈ) ਅਤੇ ਪੰਜਾਹ ਵਰ੍ਹਿਆਂ ਦੀ ਆਯੂ ਵਿਚ ਪੈਰ ਥਿੜਕਣ ਲਗਦੇ ਹਨ ਅਤੇ ਸਠ ਸਾਲਾਂ ਦਾ ਹੋਣ 'ਤੇ ਬਿਰਧ ਅਵਸਥਾ ਆ ਜਾਂਦੀ ਹੈ। ਸੱਤਰ (ਸਾਲਾਂ ਵਾਲਾ) ਅਕਲ ਤੋਂ ਹੀਣਾ (ਹੋ ਜਾਂਦਾ ਹੈ) ਅਤੇ ਅੱਸੀ (ਵਰ੍ਹਿਆਂ ਵਾਲੇ ਨੂੰ) ਵਿਵਹਾਰ ਦੀ ਸੋਝੀ ਨਹੀਂ ਰਹਿੰਦੀ। ਨਵੇ (ਵਰ੍ਹਿਆਂ ਦੀ ਉਮਰ ਵਿਚ) ਮੰਜੀ ਉਤੇ ਆਸਣ ਲਗਾਉਣ ਵਾਲਾ (*ਸਿਹਜਾਸਣੀ*) ਹੋ ਜਾਂਦਾ ਹੈ ਅਤੇ ਆਪਣੇ ਬਲ ਨੂੰ ਬਿਲਕੁਲ ਨਹੀਂ ਜਾਣਦਾ (ਅਰਥਾਤ ਆਪਣੇ ਆਪ ਨੂੰ ਸੰਭਾਲ ਨਹੀਂ ਸਕਦਾ)। ਨਾਨਕ (ਦਾ ਕਥਨ ਹੈ ਕਿ) ਮੈਂ ਢੂੰਡਿਆ ਹੈ ਅਤੇ ਖੋਜ ਕਰਕੇ ਵੇਖਿਆ ਹੈ ਕਿ ਸੰਸਾਰ ਧੂਏਂ ਦਾ ਘਰ (*ਧਵਲਹਰੁ*) ਹੈ (ਅਰਥਾਤ ਨਾਸ਼ਮਾਨ ਹੈ)।੩।

**ਪਉੜੀ :** (ਹੇ ਪ੍ਰਭੂ !) ਤੂੰ ਕਰਤਾ ਪੁਰਖ ਅਤੇ ਅਗਮ ਹੈਂ (ਅਤੇ ਤੂੰ) ਆਪ ਹੀ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ। (ਅਨੇਕ) ਰੰਗਾਂ ਦੀ ਅਤੇ ਬਹੁਤ ਕਿਸਮਾਂ ਦੀ ਕਈ ਵਿਧੀਆਂ ਨਾਲ ਬਣਾਈ ਹੈ। ਤੂੰ ਹੀ (ਇਸ ਦੇ ਭੇਦ ਨੂੰ) ਸਮਝਦਾ ਹੈ ਜਿਸ ਨੇ (ਇਸ ਨੂੰ) ਉਤਪੰਨ ਕੀਤਾ ਹੈ। (ਇਹ) ਸਭ ਤੇਰਾ ਹੀ ਖੇਲ (ਤਮਾਸ਼ਾ) ਹੈ। (ਇਸ ਸੰਸਾਰ ਵਿਚ) ਕਈ ਜੀਵ ਆਉਂਦੇ ਹਨ, ਕਈ ਉਠ ਕੇ ਚਲੇ ਜਾਂਦੇ ਹਨ, ਨਾਮ ਤੋਂ ਬਿਨਾ (ਸਾਰੀ ਸ੍ਰਿਸ਼ਟੀ) ਮਰੀ ਜਾਂਦੀ ਹੈ। ਗੁਰਮੁਖ ਸਾਧਕ (ਪਰਮਾਤਮਾ ਦੇ ਪ੍ਰੇਮ) ਰੰਗ ਵਿਚ ਗੂੜ੍ਹੀ ਤਰ੍ਹਾਂ ਰੰਗਿਆ ਹੋਇਆ ਹੈ, (ਉਸ ਦੀ ਆਤਮਾ) ਹਰਿ ਦੇ ਰੰਗ ਵਿਚ ਰੰਗੀ ਹੋਈ ਹੈ। (ਇਸ ਲਈ) ਉਸ ਸਤਿਸਰੂਪ ਪ੍ਰਭੂ ਦਾ ਸਿਮਰਨ ਕਰੋ, (ਉਹੀ) ਹਰਿ ਪੁਰਖ (ਸਭ ਦਾ) ਵਿਧਾਤਾ (*ਬਿਧਾਤੀ*) ਹੈ। ਤੂੰ ਆਪ ਹੀ ਸਭ ਕੁਝ ਜਾਣਨ ਵਾਲਾ ਹੈਂ ਅਤੇ ਵੱਡੀ ਹਸਤੀ ਵਾਲਾ ਹੈਂ। ਜੋ (ਸਾਧਕ) ਮਨ ਚਿਤ ਲਗਾ ਕੇ ਹੇ ਸੱਚੇ ਪ੍ਰਭੂ ! ਤੇਰੀ ਆਰਾਧਨਾ ਕਰਦੇ ਹਨ, ਮੈਂ ਉਨ੍ਹਾਂ ਤੋਂ ਬਲਿਹਾਰ ਬਲਿਹਾਰ ਜਾਂਦਾ ਹਾਂ।੧।

**ਸਲੋਕ ਮ.੧ :** (ਪਰਮਾਤਮਾ ਨੇ) ਜਿੰਦ ਪਾ ਕੇ (ਮਨੁੱਖ ਦਾ) ਸ਼ਰੀਰ ਸਿਰਜਿਆ ਹੈ (ਅਤੇ ਚੰਗੀ ਤਰ੍ਹਾਂ) ਘਾੜਤ ਘੜ ਕੇ ਸਥਿਤ ਕੀਤਾ ਹੈ। (ਇਹ) ਅੱਖਾਂ ਨਾਲ ਵੇਖਦਾ ਹੈ, ਜੀਭ ਨਾਲ ਬੋਲਦਾ ਹੈ ਅਤੇ ਕੰਨਾਂ ਵਿਚ ਸੁਣਨ ਦੀ ਸ਼ਕਤੀ (*ਸੁਰਤਿ*) ਟਿਕੀ ਹੋਈ ਹੈ। ਪੈਰਾਂ ਨਾਲ ਚਲਦਾ ਹੈ, ਹੱਥਾਂ ਨਾਲ (ਕੰਮ) ਕਰਦਾ ਹੈ ਅਤੇ (ਪ੍ਰਭੂ ਦਾ) ਦਿੱਤਾ ਹੋਇਆ ਪਾਉਂਦਾ ਅਤੇ ਖਾਂਦਾ ਹੈ। (ਪਰ ਮਨਮੁਖ ਵਿਅਕਤੀ) ਜਿਸ ਨੇ ਇਹ ਰਚਨਾ ਰਚੀ ਹੈ, ਉਸ ਨੂੰ ਨਹੀਂ ਜਾਣਦਾ ਅਤੇ ਅਗਿਆਨੀ ਵਿਅਕਤੀ ਅਗਿਆਨ ਭਰਿਆ ਕਰਮ ਕਰਦਾ ਹੈ। ਜਦੋਂ (ਸ਼ਰੀਰ ਰੂਪ ਘੜਾ) ਟੁਟਦਾ ਹੈ, ਤਾਂ ਠੀਕਰਾ ਹੋ ਜਾਂਦਾ ਹੈ (ਅਰਥਾਤ ਕਿਸੇ ਕੰਮ ਦਾ ਨਹੀਂ ਰਹਿੰਦਾ) ਅਤੇ (ਫਿਰ ਉਹੋ ਜਿਹੀ) ਘਾੜਤ ਘੜੀ ਨਹੀਂ ਜਾ ਸਕਦੀ। ਨਾਨਕ (ਦਾ ਕਥਨ ਹੈ ਕਿ) ਗੁਰੂ ਤੋਂ ਬਿਨਾ (ਇਸ ਸੰਸਾਰ ਵਿਚ) ਕੋਈ ਇਜ਼ਤ ਨਹੀਂ ਹੈ ਅਤੇ ਇਜ਼ਤ ਤੋਂ ਬਿਨਾ ਭਵ-ਸਾਗਰ ਤੋਂ ਪਾਰ ਨਹੀਂ ਹੋਇਆ ਜਾ ਸਕਦਾ।੧।

**ਮ.੨ :** ਮਨਮੁਖ ਨੂੰ ਅਜਿਹਾ ਸਮਝੋ ਜੋ ਦਾਤੇ ਦੀ ਥਾਂ ਪ੍ਰਦੱਤ ਵਸਤੂ ਨੂੰ ਚੰਗਾ (ਕਹਿੰਦਾ ਹੋਵੇ)। ਉਸ ਦੀ ਸੂਝ, ਬੁੱਧੀ ਅਤੇ ਚਤੁਰਤਾ ਨੂੰ ਕੀ ਕਹਿ ਕੇ ਬਖਾਨ ਕਰੀਏ (ਕਿਉਂਕਿ ਬਹੁਤ ਘਟੀਆ ਹੋਣ ਕਾਰਣ ਬਿਆਨ ਕਰਨ ਯੋਗ ਹੀ ਨਹੀਂ ਹਨ)। ਉਹ ਅੰਦਰ ਬਹਿ ਕੇ (ਅਰਥਾਤ ਲੁਕ ਛਿਪ ਕੇ) ਕਰਮ ਕਰਦਾ ਹੈ, ਪਰ ਉਹ ਕਰਮ ਚੌਹਾਂ ਕੁੰਟਾਂ (ਅਰਥਾਤ ਹਰ ਪਾਸੇ) ਵਿਚ ਜਾਣੇ ਜਾਂਦੇ ਹਨ। ਜੋ ਧਰਮ ਕਮਾਉਂਦਾ ਹੈ, ਉਸ ਦਾ ਨਾਂ 'ਧਰਮੀ' ਹੋ ਜਾਂਦਾ ਹੈ ਅਤੇ ਪਾਪ ਕਮਾਉਣ ਵਾਲੇ ਨੂੰ 'ਪਾਪੀ' ਜਾਣਿਆ ਜਾਂਦਾ ਹੈ। ਹੇ ਕਰਤਾ ਪੁਰਖ ! ਤੂੰ ਆਪ ਹੀ ਸਭ ਖੇਲ ਕਰਦਾ ਹੈ, (ਤੇਰੇ ਤੋਂ ਭਿੰਨ) ਹੋਰ ਦੂਜਾ ਕਿਹੜਾ ਦਸੀਏ ? ਜਦੋਂ ਤਕ ਤੇਰੀ ਜੋਤਿ (ਸ਼ਰੀਰ ਵਿਚ ਹੈ) ਤਦੋਂ ਤਕ ਤੂੰ ਜੋਤਿ ਵਿਚ ਬੋਲਦਾ ਹੈਂ। ਬਿਨਾ (ਤੇਰੀ) ਜੋਤਿ ਦੇ ਕੋਈ ਕੁਝ ਕਰੇ ਤਾਂ (ਉਸ ਨੂੰ) ਵੇਖ ਕੇ ਪਛਾਣ ਕਰੀਏ। ਨਾਨਕ (ਦਾ ਕਥਨ ਹੈ ਕਿ) ਗੁਰਮੁਖ (ਸਾਧਕ) ਦੀ ਦ੍ਰਿਸ਼ਟੀ ਵਿਚ (ਇਹ) ਆਇਆ ਹੈ ਕਿ ਇਕ ਪ੍ਰਭੂ ਹੀ ਸਿਆਣਾ ਅਤੇ ਸੁਜਾਨ ਹੈ।੨।

ਪਉੜੀ ॥
ਤੁਧੁ ਆਪੇ ਜਗਤੁ ਉਪਾਇ ਕੈ ਤੁਧੁ ਆਪੇ ਧੰਧੈ ਲਾਇਆ ॥
ਮੋਹ ਠਗਉਲੀ ਪਾਇ ਕੈ ਤੁਧੁ ਆਪਹੁ ਜਗਤੁ ਖੁਆਇਆ ॥
ਤਿਸਨਾ ਅੰਦਰਿ ਅਗਨਿ ਹੈ ਨਹ ਤਿਪਤੈ ਭੁਖਾ ਤਿਹਾਇਆ ॥
ਸਹਸਾ ਇਹੁ ਸੰਸਾਰੁ ਹੈ ਮਰਿ ਜੰਮੈ ਆਇਆ ਜਾਇਆ ॥
ਬਿਨੁ ਸਤਿਗੁਰ ਮੋਹੁ ਨ ਤੁਟਈ ਸਭਿ ਥਕੇ ਕਰਮ ਕਮਾਇਆ ॥
ਗੁਰਮਤੀ ਨਾਮੁ ਧਿਆਈਐ ਸੁਖਿ ਰਜਾ ਜਾ ਤੁਧੁ ਭਾਇਆ ॥
ਕੁਲੁ ਉਧਾਰੇ ਆਪਣਾ ਧੰਨੁ ਜਣੇਦੀ ਮਾਇਆ ॥
ਸੋਭਾ ਸੁਰਤਿ ਸੁਹਾਵਣੀ ਜਿਨਿ ਹਰਿ ਸੇਤੀ ਚਿਤੁ ਲਾਇਆ ॥੨॥

ਸਲੋਕੁ ਮਃ ੨ ॥
ਅਖੀ ਬਾਝਹੁ ਵੇਖਣਾ ਵਿਣੁ ਕੰਨਾ ਸੁਨਣਾ ॥
ਪੈਰਾ ਬਾਝਹੁ ਚਲਣਾ ਵਿਣੁ ਹਥਾ ਕਰਣਾ ॥
ਜੀਭੈ ਬਾਝਹੁ ਬੋਲਣਾ ਇਉ ਜੀਵਤ ਮਰਣਾ ॥
ਨਾਨਕ ਹੁਕਮੁ ਪਛਾਣਿ ਕੈ ਤਉ ਖਸਮੈ ਮਿਲਣਾ ॥੧॥
ਮਃ ੨ ॥
ਦਿਸੈ ਸੁਣੀਐ ਜਾਣੀਐ ਸਾਉ ਨ ਪਾਇਆ ਜਾਇ ॥
ਰੁਹਲਾ ਟੁੰਡਾ ਅੰਧੁਲਾ ਕਿਉ ਗਲਿ ਲਗੈ ਧਾਇ ॥
ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥
ਨਾਨਕੁ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥੨॥

ਪਉੜੀ ॥
ਸਦਾ ਸਦਾ ਤੂੰ ਏਕੁ ਹੈ ਤੁਧੁ ਦੂਜਾ ਖੇਲੁ ਰਚਾਇਆ ॥
ਹਉਮੈ ਗਰਬੁ ਉਪਾਇ ਕੈ ਲੋਭੁ ਅੰਤਰਿ ਜੰਤਾ ਪਾਇਆ ॥
ਜਿਉ ਭਾਵੈ ਤਿਉ ਰਖੁ ਤੂ ਸਭ ਕਰੇ ਤੇਰਾ ਕਰਾਇਆ ॥
ਇਕਨਾ ਬਖਸਹਿ ਮੇਲਿ ਲੈਹਿ ਗੁਰਮਤੀ ਤੁਧੈ ਲਾਇਆ ॥
ਇਕਿ ਖੜੇ ਕਰਹਿ ਤੇਰੀ ਚਾਕਰੀ ਵਿਣੁ ਨਾਵੈ ਹੋਰੁ ਨ ਭਾਇਆ ॥
ਹੋਰੁ ਕਾਰ ਵੇਕਾਰ ਹੈ ਇਕਿ ਸਚੀ ਕਾਰੈ ਲਾਇਆ ॥
ਪੁਤੁ ਕਲਤੁ ਕੁਟੰਬੁ ਹੈ ਇਕਿ ਅਲਿਪਤੁ ਰਹੇ ਜੋ ਤੁਧੁ ਭਾਇਆ ॥
ਓਹਿ ਅੰਦਰਹੁ ਬਾਹਰਹੁ ਨਿਰਮਲੇ ਸਚੈ ਨਾਇ ਸਮਾਇਆ ॥੩॥

ਸਲੋਕੁ ਮਃ ੧ ॥
ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥
ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥
ਪੁਰੁ ਕਰਿ ਕਾਇਆ ਕਪੜੁ ਪਹਿਰਾ ਧੋਵਾ ਸਦਾ ਕਾਰਿ ॥

Sri Satguru Jagjit Singh Ji eLibrary NamdhariElibrary@gmail.com

**ਪਉੜੀ :** (ਹੇ ਪਰਮਾਤਮਾ !) ਤੂੰ ਆਪ ਹੀ ਜਗਤ ਪੈਦਾ ਕਰਕੇ (ਫਿਰ) ਤੂੰ ਆਪ ਹੀ (ਉਸ ਨੂੰ) ਕੰਮ ਵਿਚ ਲਗਾਇਆ ਹੈ। (ਤੂੰ ਆਪ ਹੀ) ਮੋਹ ਦੀ ਠਗ-ਮੂਰੀ ਪਾ ਕੇ, ਤੂੰ ਆਪ ਹੀ ਜਗਤ ਨੂੰ (ਆਪਣੀ ਪਛਾਣ ਤੋਂ) ਖੁੰਝਾ ਦਿੱਤਾ ਹੈ। (ਜਗਤ) ਅੰਦਰ ਤਿਸ਼ਨਾ ਦੀ ਅਗਨੀ (ਭਰੀ ਹੋਈ ਹੈ, ਫਲਸਰੂਪ ਉਹ) ਤ੍ਰਿਪਦਾ ਨਹੀਂ ਹੈ (ਅਤੇ ਸਦਾ) ਭੁਖਾ ਅਤੇ ਪਿਆਸਾ ਰਹਿੰਦਾ ਹੈ। ਇਹ ਸੰਸਾਰ ਸੰਸ਼ਾ ਰੂਪ ਹੈ, (ਇਸ ਕਰਕੇ) ਮਰਦਾ, ਜੰਮਦਾ ਅਤੇ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ। ਸਤਿਗੁਰੂ ਤੋਂ ਬਿਨਾ ਮਾਇਆਵੀ ਮੋਹ ਖ਼ਤਮ ਨਹੀਂ ਹੁੰਦਾ, (ਭਾਵੇਂ) ਸਭ (ਹੋਰ ਹੋਰ) ਕਰਮ ਕਮਾ ਕੇ (ਧਰਮਾਚਾਰ ਕਰਕੇ) ਥਕ ਗਏ ਹਨ। ਗੁਰੂ ਦੀ ਸਿਖਿਆ ਰਾਹੀਂ ਹੀ ਨਾਮ ਦੀ ਆਰਾਧਨਾ ਹੋ ਸਕਦੀ ਹੈ। (ਜਦੋਂ ਕੋਈ ਸਾਧਕ) ਤੈਨੂੰ ਚੰਗਾ ਲਗਣ ਲਗ ਜਾਂਦਾ ਹੈ ਤਾਂ ਹੀ ਉਹ ਸੁਖ ਨਾਲ ਰਜਦਾ ਹੈ। (ਉਹ) ਆਪਣੇ ਖ਼ਾਨਦਾਨ ਦਾ ਉਧਾਰ ਕਰਾ ਲੈਂਦਾ ਹੈ, ਉਸ ਨੂੰ ਜਮਣ ਵਾਲੀ ਮਾਤਾ (ਸਚਮੁਚ) ਧੰਨ ਹੈ। ਜਿਨ੍ਹਾਂ (ਸਾਧਕਾਂ) ਨੇ ਹਰਿ ਨਾਲ ਆਪਣਾ ਚਿਤ ਲਗਾ ਲਿਆ ਹੈ, (ਉਨ੍ਹਾਂ ਦੀ) ਸੂਝ ਸੋਹਣੀ ਹੋ ਜਾਂਦੀ ਹੈ ਅਤੇ ਸ਼ੋਭਾ (ਹਰ ਪਾਸੇ ਪਸਰ ਜਾਂਦੀ ਹੈ)।੨।

**ਸਲੋਕੁ ਮ. ੨ :** (ਜੇ ਸਥੂਲ) ਅੱਖਾਂ ਤੋਂ ਬਿਨਾ ਵੇਖਣਾ, ਕੰਨਾਂ ਤੋਂ ਬਿਨਾ ਸੁਣਨਾ, ਪੈਰਾਂ ਤੋਂ ਬਿਨਾ ਚਲਣਾ ਅਤੇ ਹੱਥਾਂ ਤੋਂ ਬਿਨਾ (ਕੰਮ) ਕਰਨਾ, ਜੀਭ ਤੋਂ ਬਿਨਾ ਬੋਲਣਾ (ਅਰਥਾਤ ਅੰਦਰਲੀ ਸੂਖਮਤਾ ਨਾਲ ਸਭ ਕੁਝ ਕਰਨਾ)—ਇਸ ਤਰ੍ਹਾਂ ਦੀ ਜੁਗਤ ਨੂੰ ਅਪਣਾ ਲਿਆ ਜਾਏ ਤਾਂ ਇਉਂ ਜੀਵਿਤ ਅਵਸਥਾ ਵਿਚ ਹੀ ਮਰਿਆ ਜਾ ਸਕੀਦਾ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦਾ ਹੁਕਮ ਪਛਾਣਨ ਨਾਲ ਹੀ ਉਸ ਨੂੰ ਮਿਲਣਾ ਸੰਭਵ ਹੋ ਸਕਦਾ ਹੈ।੧।

ਮ. ੨ : (ਜੋ ਪਰਮਾਤਮਾ) ਦਿਸ ਰਿਹਾ ਹੈ, ਸੁਣਿਆ ਜਾ ਰਿਹਾ ਹੈ, ਜਾਣਿਆ ਜਾ ਰਿਹਾ ਹੈ, (ਪਰ ਉਸ ਦਾ) ਸੁਆਦ ਹਾਸਲ ਨਹੀਂ ਹੋ ਰਿਹਾ (ਅਰਥਾਤ ਸੰਯੋਗ ਸੁਖ ਪ੍ਰਾਪਤ ਨਹੀਂ ਹੋ ਰਿਹਾ)। (ਇਸ ਦਾ ਕਾਰਣ ਇਹ ਹੈ ਕਿ ਆਤਮਿਕ ਤੌਰ 'ਤੇ) ਲੂਲ੍ਹਾ (*ਰੁਹਲਾ*), ਟੁੰਡਾ ਅਤੇ ਅੰਨ੍ਹਾ (ਜੀਵ) ਕਿਸ ਤਰ੍ਹਾਂ ਦੌੜ ਕੇ (ਪ੍ਰਭੂ ਦੇ) ਗਲ ਲਗ ਸਕਦਾ ਹੈ। (ਹਾਂ ਜੇ ਜੀਵ ਈਸ਼ਵਰੀ) ਭੈ ਦੇ ਚਰਣ (ਬਣਾਏ), ਪ੍ਰੇਮ ਦੇ ਹੱਥ (ਬਣਾਏ) ਅਤੇ ਸੁਰਤਿ (ਸੂਝ) ਦੀਆਂ ਅੱਖਾਂ ਕਰੇ, (ਤਾਂ) ਨਾਨਕ ਦਾ ਕਥਨ ਹੈ ਕਿ ਹੇ ਸਿਆਣੀ (ਜੀਵ ਰੂਪ ਇਸਤਰੀਏ !) ਇਸ ਤਰ੍ਹਾਂ ਪ੍ਰੀਤਮ ਨਾਲ ਮੇਲ ਹੋ ਜਾਂਦਾ ਹੈ।੨।

**ਪਉੜੀ :** (ਹੇ ਪ੍ਰਭੂ !) ਸਦਾ ਸਦਾ ਤੂੰ ਇਕ ਹੀ ਹੈਂ, (ਪਰ) ਤੂੰ ਆਪ ਹੀ ਦੂਜਾ ਖੇਲ (ਅਰਥਾਤ ਸੰਸਾਰ ਦਾ ਪਸਾਰਾ) ਸਿਰਜਿਆ ਹੈ। ਹਉਮੈ ਅਤੇ ਹੰਕਾਰ ਪੈਦਾ ਕਰਕੇ, (ਫਿਰ) ਜੀਵਾਂ ਦੇ ਅੰਦਰ ਲੋਭ ਪਾ ਦਿੱਤਾ ਹੈ। ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਉਸੇ ਤਰ੍ਹਾਂ (ਉਨ੍ਹਾਂ ਦੀ) ਰਖਿਆ ਕਰ। ਸਾਰਾ ਸੰਸਾਰ ਤੇਰਾ ਪ੍ਰੇਰਿਆ ਹੀ (ਕੰਮ) ਕਰ ਰਿਹਾ ਹੈ। ਕਈਆਂ ਨੂੰ ਬਖ਼ਸ਼ ਕੇ (ਤੂੰ ਆਪਣੇ ਨਾਲ) ਮਿਲਾ ਲੈਂਦਾ ਹੈ ਅਤੇ ਤੂੰ ਆਪ ਹੀ (ਉਨ੍ਹਾਂ ਨੂੰ) ਗੁਰੂ ਦੀ ਸਿਖਿਆ ਵਿਚ ਲਗਾਉਂਦਾ ਹੈ। ਕਈ (ਅਜਿਹੇ ਜੀਵ ਹਨ ਜੋ) ਸਾਵਧਾਨ ਹੋ ਕੇ ਤੇਰੀ ਸੇਵਾ ਕਰ ਰਹੇ ਹਨ। (ਉਨ੍ਹਾਂ ਨੂੰ) ਤੇਰੇ ਨਾਮ ਤੋਂ ਬਿਨਾ ਹੋਰ ਕੁਝ ਵੀ ਚੰਗਾ ਹੀਂ ਲਗਦਾ। (ਉਨ੍ਹਾਂ ਲਈ) ਹੋਰ ਕੰਮ ਬੇਕਾਰ ਹਨ (ਕਿਉਂਕਿ ਉਨ੍ਹਾਂ ਨੂੰ) ਤੂੰ ਇਕੋ ਸੱਚੀ ਕਾਰ ਵਿਚ ਲਗਾਇਆ ਹੈ। (ਹੇ ਪਰਮਾਤਮਾ !) ਜੋ ਜੀਵ ਤੈਨੂੰ ਚੰਗੇ ਲਗਦੇ ਹਨ, (ਉਹ) ਪੁੱਤਰ, ਇਸਤਰੀ ਅਤੇ ਪਰਿਵਾਰ (ਵਿਚ ਰਹਿੰਦੇ ਹੋਏ ਵੀ) ਨਿਰਲਿਪਤ ਰਹਿੰਦੇ ਹਨ। (ਤੇਰੇ) ਸੱਚੇ ਨਾਮ ਵਿਚ ਸਮਾਏ ਹੋਣ ਕਾਰਣ ਉਹ ਅੰਦਰੋਂ ਬਾਹਰੋਂ ਪਵਿਤਰ ਹੁੰਦੇ ਹਨ।੩।

**ਸਲੋਕੁ ਮ. ੧ :** (ਮੈਂ) ਚਾਹੇ ਸੋਨੇ ਦੇ ਪਰਬਤ (ਸੁਮੇਰ) ਵਿਚ ਗੁਫਾ ਬਣਾ ਲਵਾਂ, ਚਾਹੇ ਪਾਣੀ ਹੇਠ ਪਾਤਾਲ (*ਪਇਆਲਿ*) (ਵਿਚ ਰਹਾਂ)। ਚਾਹੇ ਧਰਤੀ ਵਿਚ (ਰਹਾਂ), ਚਾਹੇ ਆਕਾਸ਼ ਵਿਚ ਸਿਰ ਦੇ ਭਾਰ ਪੁਠਾ ਲਟਕਿਆ ਹੋਵਾਂ। (ਚਾਹੇ) ਸ਼ਰੀਰ ਨੂੰ ਪੂਰੀ ਤਰ੍ਹਾਂ ਢਕ ਕੇ ਬਸਤ੍ਰ ਧਾਰਣ ਕਰਾਂ, (ਅਤੇ ਉਨ੍ਹਾਂ ਨੂੰ) ਧੋਣ ਦੀ ਸਦਾ ਕਾਰ ਕਰਦਾ ਰਹਾਂ। (ਚਾਹੇ) ਚਿੱਟੇ, ਰਤੇ, ਪੀਲੇ ਅਤੇ ਕਾਲੇ (ਬਸਤ੍ਰ ਧਾਰਣ ਕਰਕੇ)

ਬਗਾ ਰਤਾ ਪੀਅਲਾ ਕਾਲਾ ਬੇਦਾ ਕਰੀ ਪੁਕਾਰ ॥
ਹੋਇ ਕੁਚੀਲੁ ਰਹਾ ਮਲੁ ਧਾਰੀ ਦੁਰਮਤਿ ਮਤਿ ਵਿਕਾਰ ॥
ਨਾ ਹਉ ਨਾ ਮੈ ਨਾ ਹਉ ਹੋਵਾ ਨਾਨਕ ਸਬਦੁ ਵੀਚਾਰਿ ॥੧॥

ਮਃ ੧ ॥
ਵਸਤ੍ਰ ਪਖਾਲਿ ਪਖਾਲੇ ਕਾਇਆ ਆਪੇ ਸੰਜਮਿ ਹੋਵੈ ॥
ਅੰਤਰਿ ਮੈਲੁ ਲਗੀ ਨਹੀ ਜਾਣੈ ਬਾਹਰਹੁ ਮਲਿ ਮਲਿ ਧੋਵੈ ॥
ਅੰਧਾ ਭੂਲਿ ਪਇਆ ਜਮ ਜਾਲੇ ॥
ਵਸਤੁ ਪਰਾਈ ਅਪੁਨੀ ਕਰਿ ਜਾਨੈ ਹਉਮੈ ਵਿਚਿ ਦੁਖੁ ਘਾਲੇ ॥
ਨਾਨਕ ਗੁਰਮੁਖਿ ਹਉਮੈ ਤੁਟੈ ਤਾ ਹਰਿ ਹਰਿ ਨਾਮੁ ਧਿਆਵੈ ॥
ਨਾਮੁ ਜਪੇ ਨਾਮੋ ਆਰਾਧੇ ਨਾਮੇ ਸੁਖਿ ਸਮਾਵੈ ॥੨॥

ਪਵੜੀ ॥
ਕਾਇਆ ਹੰਸਿ ਸੰਜੋਗੁ ਮੇਲਿ ਮਿਲਾਇਆ ॥
ਤਿਨ ਹੀ ਕੀਆ ਵਿਜੋਗੁ ਜਿਨਿ ਉਪਾਇਆ ॥
ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥
ਸੁਖਹੁ ਉਠੇ ਰੋਗ ਪਾਪ ਕਮਾਇਆ ॥
ਹਰਖਹੁ ਸੋਗੁ ਵਿਜੋਗੁ ਉਪਾਇ ਖਪਾਇਆ ॥
ਮੂਰਖ ਗਣਤ ਗਣਾਇ ਝਗੜਾ ਪਾਇਆ ॥
ਸਤਿਗੁਰ ਹਥਿ ਨਿਬੇੜੁ ਝਗੜੁ ਚੁਕਾਇਆ ॥
ਕਰਤਾ ਕਰੇ ਸੁ ਹੋਗੁ ਨ ਚਲੈ ਚਲਾਇਆ ॥੪॥

ਸਲੋਕੁ ਮਃ ੧ ॥
ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥
ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥੧॥

ਮਹਲਾ ੪ ॥
ਜਿਸ ਦੈ ਅੰਦਰਿ ਸਚੁ ਹੈ ਸੋ ਸਚਾ ਨਾਮੁ ਮੁਖਿ ਸਚੁ ਅਲਾਏ ॥
ਓਹੁ ਹਰਿ ਮਾਰਗਿ ਆਪਿ ਚਲਦਾ ਹੋਰਨਾ ਨੋ ਹਰਿ ਮਾਰਗਿ ਪਾਏ ॥
ਜੇ ਅਗੈ ਤੀਰਥੁ ਹੋਇ ਤਾ ਮਲੁ ਲਹੈ ਛਪੜਿ ਨਾਤੈ ਸਗਵੀ ਮਲੁ ਲਾਏ ॥
ਤੀਰਥੁ ਪੂਰਾ ਸਤਿਗੁਰੂ ਜੋ ਅਨਦਿਨੁ ਹਰਿ ਹਰਿ ਨਾਮੁ ਧਿਆਏ ॥
ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥
ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥੨॥

ਪਉੜੀ ॥
ਇਕਿ ਕੰਦ ਮੂਲੁ ਚੁਣਿ ਖਾਹਿ ਵਣ ਖੰਡਿ ਵਾਸਾ ॥
ਇਕਿ ਭਗਵਾ ਵੇਸੁ ਕਰਿ ਫਿਰਹਿ ਜੋਗੀ ਸੰਨਿਆਸਾ ॥

Sri Satguru Jagjit Singh Ji eLibrary NamdhariElibrary@gmail.com

ਵੇਦਾਂ ਨੂੰ ਉਚਾਰਦਾ ਰਹਾਂ। (ਚਾਹੇ) ਗੰਦਾ (*ਕੁਚੀਲੁ*) ਅਤੇ ਮੈਲਾ ਬਣਿਆ ਰਹਾਂ (ਇਹ ਸਾਰੇ) ਭੈੜੀ ਮਤਿ ਦੇ ਵਿਕਾਰ ਯੁਕਤ ਕਰਮ ਹਨ। ਨਾਨਕ (ਦਾ ਕਥਨ ਹੈ ਕਿ) ਸ਼ਬਦ ਦਾ ਵਿਚਾਰ ਕਰਨ ਨਾਲ ਹਉਮੈ ਅਤੇ ਆਪਣੇ-ਪਨ ਦੀ ਭਾਵਨਾ ਨਹੀਂ ਰਹਿੰਦੀ।੧।

**ਮ.੧ :** (ਜੋ ਮਨੁੱਖ) ਬਸਤ੍ਰ ਧੋ ਕੇ (ਫਿਰ ਆਪਣੇ) ਸ਼ਰੀਰ ਨੂੰ ਧੋਂਦਾ ਹੈ ਅਤੇ ਸੰਜਮੀ ਹੋਣ (ਦਾ ਦਾਵਾ ਕਰਦਾ ਹੈ), (ਉਹ) ਬਾਹਰੋਂ (ਸ਼ਰੀਰ ਨੂੰ) ਮਲ ਮਲ ਕੇ ਧੋਂਦਾ ਹੈ, ਪਰ ਇਹ ਨਹੀਂ ਜਾਣਦਾ ਕਿ ਅੰਦਰ (ਹਿਰਦੇ ਵਿਚ) ਮੈਲ ਲਗੀ ਹੋਈ ਹੈ। (ਅਜਿਹਾ) ਅਗਿਆਨੀ (ਵਿਅਕਤੀ ਮਾਇਆ ਦੇ ਪ੍ਰਭਾਵ ਕਾਰਣ) ਭੁਲ ਕੇ ਜਮ ਦੇ ਜਾਲ ਵਿਚ ਜਾ ਪੈਂਦਾ ਹੈ। ਪਰਾਈ ਵਸਤੂ ਨੂੰ ਆਪਣੀ ਕਰਕੇ ਸਮਝਦਾ ਹੈ ਅਤੇ ਹਉਮੈ ਵਿਚ ਦੁਖ ਪਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਸਿਖਿਆ ਦੁਆਰਾ (ਜਦੋਂ ਵਿਅਕਤੀ ਦੀ) ਹਉਮੈ ਖ਼ਤਮ ਹੁੰਦੀ ਹੈ, (ਤਾਂ ਉਹ) ਹਰਿ-ਨਾਮ ਦੀ ਆਰਾਧਨਾ ਕਰਦਾ ਹੈ। (ਉਹ) ਨਾਮ ਜਪਦਾ ਹੈ, ਨਾਮ ਦੀ ਆਰਾਧਨਾ ਕਰਦਾ ਹੈ ਅਤੇ ਨਾਮ ਕਰਕੇ ਹੀ (ਆਤਮਿਕ) ਸੁਖ ਵਿਚ ਲੀਨ ਹੁੰਦਾ ਹੈ।੨।

**ਪਵੜੀ :** (ਪਰਮਾਤਮਾ ਨੇ) ਸ਼ਰੀਰ ਅਤੇ ਆਤਮਾ (*ਹੰਸਿ*) ਨੂੰ ਸੰਯੁਕਤ ਕਰਕੇ (ਦੋਹਾਂ ਦਾ) ਜੋੜ ਮਿਲਾ ਦਿੱਤਾ ਹੈ। ਉਸ ਨੇ ਹੀ ਵਿਯੋਗ ਪੈਦਾ ਕਰ ਦਿੱਤਾ ਹੈ ਜਿਸ ਨੇ (ਸ਼ਰੀਰ ਦੀ) ਸਿਰਜਨਾ ਕੀਤੀ ਹੈ। ਮੂਰਖ (ਮਨੁੱਖ ਪਰਮਾਤਮਾ ਨੂੰ ਭੁਲਾ ਕੇ) ਭੋਗ ਭੋਗਦਾ ਹੈ (ਅਤੇ ਸਭ ਤਰ੍ਹਾਂ ਦੇ) ਦੁਖ (ਅਰਜਿਤ ਕਰਦਾ ਹੈ)। ਪਾਪ ਕਰਮ ਕਰਨ ਕਰਕੇ (ਪ੍ਰਾਪਤ ਕੀਤੇ) ਸੁਖ ਤੋਂ ਕਈ ਰੋਗ ਉਠ ਖੜੋਂਦੇ ਹਨ। (ਭੋਗਾਂ ਰਾਹੀਂ ਪ੍ਰਾਪਤ ਕੀਤੀ) ਖ਼ੁਸ਼ੀ ਤੋਂ ਸੋਗ ਅਤੇ ਵਿਯੋਗ (ਦੀਆਂ ਸਥਿਤੀਆਂ ਪੈਦਾ ਕਰਕੇ) ਉਤਪਤੀ ਅਤੇ ਵਿਨਾਸ਼ (ਅਰਥਾਤ ਜਨਮ ਅਤੇ ਮਰਨ) (ਦੀ ਆਵਾਜਾਈ ਸ਼ੁਰੂ ਹੋ ਜਾਂਦੀ ਹੈ)। (ਮਨੁੱਖ ਨੇ) ਮੂਰਖਾਂ ਵਾਲੇ ਕੰਮ ਕਰਕੇ (ਜਾਂ ਗਿਣਤੀ ਮਿਣਤੀ ਵਿਚ ਪੈ ਕੇ) (ਆਪਣੇ ਗਲ ਵਿਚ ਜਨਮ-ਮਰਨ ਦਾ) ਝੰਮੇਲਾ ਪਾ ਲਿਆ ਹੈ। ਸਤਿਗੁਰੂ ਦੇ ਹੱਥ ਵਿਚ ਨਿਬੇੜਾ ਕਰਨ (ਦੀ ਸਮਰਥਾ ਹੈ, ਉਹੀ) ਝੰਮੇਲਾ ਖ਼ਤਮ ਕਰ ਸਕਦਾ ਹੈ। (ਜੋ ਕੁਝ) ਕਰਤਾਰ ਕਰਦਾ ਹੈ, ਉਹੀ ਹੁੰਦਾ ਹੈ, (ਕਿਸੇ ਦਾ) ਚਲਾਇਆ (ਹੁਕਮ) ਨਹੀਂ ਚਲਦਾ।੪।

**ਸਲੋਕੁ ਮ. ੧ :** (ਜੋ ਵਿਅਕਤੀ) ਝੂਠ ਬੋਲ ਕੇ ਹਰਾਮ (*ਮੁਰਦਾਰੁ*) ਖਾਂਦਾ ਹੈ ਅਤੇ ਹੋਰਾਂ ਨੂੰ ਉਪਦੇਸ਼ ਦੇਣ ਜਾਂਦਾ ਹੈ (ਉਹ) ਆਪ ਠਗਿਆ ਹੋਇਆ ਹੈ (ਅਤੇ ਆਪਣੇ) ਸੰਪਰਕ ਵਿਚ ਆਉਣ ਵਾਲਿਆਂ ਨੂੰ ਵੀ ਠਗਵਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਅਜਿਹੇ ਆਗੂ (ਦਾ ਭੇਦ) ਉਘੜ ਜਾਂਦਾ ਹੈ।੧।

**ਮਹਲਾ ੪ :** ਜਿਸ (ਵਿਅਕਤੀ) ਦੇ ਹਿਰਦੇ ਵਿਚ ਸੱਚ ਹੈ, ਉਹ ਸੱਚਾ-ਨਾਮ (ਜਪਦਾ ਹੈ ਅਤੇ) ਮੂੰਹ ਤੋਂ ਵੀ ਸੱਚਾ-ਨਾਮ ਬੋਲਦਾ ਹੈ। ਉਹ ਆਪ ਪਰਮਾਤਮਾ ਦੇ ਰਾਹ ਉਤੇ ਤੁਰਦਾ ਹੈ ਅਤੇ ਹੋਰਨਾਂ ਨੂੰ ਵੀ ਉਸੇ ਮਾਰਗ ਉਤੇ ਤੋਰਦਾ ਹੈ। (ਇਸ਼ਨਾਨ ਕਰਨ ਲਈ ਜਾਂਦਿਆਂ) ਜੇ ਅਗੇ (ਸਵੱਛ ਜਲ ਦਾ) ਤੀਰਥ ਹੋਵੇ, ਤਾਂ (ਇਸ਼ਨਾਨ ਕਰਨ ਨਾਲ ਪਾਪਾਂ ਦੀ) ਮੈਲ ਉਤਰ ਜਾਂਦੀ ਹੈ, (ਪਰ) ਛਪੜ ਵਿਚ ਨਹਾਉਣ ਨਾਲ ਸਗੋਂ ਮੈਲ ਹੋਰ ਲਗ ਜਾਂਦੀ ਹੈ। ਪੂਰਾ ਸਤਿਗੁਰੂ (ਸਵੱਛ ਜਲ ਦੇ) ਤੀਰਥ ਵਰਗਾ ਹੈ ਜੋ ਹਰ ਵੇਲੇ (*ਅਨਦਿਨੁ*) ਹਰਿ-ਨਾਮ ਦੀ ਆਰਾਧਨਾ ਕਰਦਾ ਹੈ। ਉਹ ਆਪਣੇ ਪਰਿਵਾਰ ਸਹਿਤ (ਵਿਕਾਰਾਂ ਤੋਂ) ਛੁਟਿਆ ਹੋਇਆ ਹੈ ਅਤੇ ਹਰਿ-ਨਾਮ ਪ੍ਰਦਾਨ ਕਰਕੇ ਸਾਰੀ ਸ੍ਰਿਸ਼ਟੀ ਨੂੰ (ਵਿਕਾਰਾਂ ਤੋਂ) ਮੁਕਤ ਕਰਾਉਂਦਾ ਹੈ। ਦਾਸ ਨਾਨਕ ਉਸ ਤੋਂ ਬਲਿਹਾਰ ਜਾਂਦਾ ਹੈ, ਜੋ ਆਪ ਹਰਿ-ਨਾਮ ਜਪਦਾ ਹੈ ਅਤੇ ਹੋਰਾਂ ਨੂੰ ਜਪਾਉਂਦਾ ਹੈ।੨।

**ਪਉੜੀ :** ਕਈ (ਵਿਅਕਤੀ) ਜੜ੍ਹਾਂ ਵਾਲੇ ਪਦਾਰਥ ਖਾਂਦੇ ਹਨ ਅਤੇ ਜੰਗਲਾਂ ਤੇ ਬਨਾਂ ਵਿਚ ਨਿਵਾਸ ਕਰਦੇ ਹਨ। ਕਈ ਭਗਵੇ ਕਪੜੇ ਪਾ ਕੇ ਜੋਗੀ ਅਤੇ ਸੰਨਿਆਸੀ ਬਣੇ ਫਿਰਦੇ ਹਨ। (ਉਨ੍ਹਾਂ ਦੇ ਮਨ ਅੰਦਰ) ਬਹੁਤ ਤ੍ਰਿਸ਼ਨਾ ਹੈ ਅਤੇ ਬਸਤ੍ਰ (ਛਾਦਨ) ਤੇ ਭੋਜ ਦੀ ਲਾਲਸਾ ਹੁੰਦੀ ਹੈ। (ਉਹ) ਵਿਅਰਥ

ਅੰਦਰਿ ਤ੍ਰਿਸਨਾ ਬਹੁਤੁ ਛਾਦਨ ਭੋਜਨ ਕੀ ਆਸਾ ॥
ਬਿਰਥਾ ਜਨਮੁ ਗਵਾਇ ਨ ਗਿਰਹੀ ਨ ਉਦਾਸਾ ॥
ਜਮਕਾਲੁ ਸਿਰਹੁ ਨ ਉਤਰੈ ਤ੍ਰਿਬਿਧਿ ਮਨਸਾ ॥
ਗੁਰਮਤੀ ਕਾਲੁ ਨ ਆਵੈ ਨੇੜੈ ਜਾ ਹੋਵੈ ਦਾਸਨਿ ਦਾਸਾ ॥
ਸਚਾ ਸਬਦੁ ਸਚੁ ਮਨਿ ਘਰ ਹੀ ਮਾਹਿ ਉਦਾਸਾ ॥
ਨਾਨਕ ਸਤਿਗੁਰੁ ਸੇਵਨਿ ਆਪਣਾ ਸੇ ਆਸਾ ਤੇ ਨਿਰਾਸਾ ॥੫॥

ਸਲੋਕੁ ਮਃ ੧ ॥
ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥
ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥
ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ ॥
ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ ॥੧॥

ਮਃ ੧ ॥
ਜਾ ਹਉ ਨਾਹੀ ਤਾ ਕਿਆ ਆਖਾ ਕਿਹੁ ਨਾਹੀ ਕਿਆ ਹੋਵਾ ॥
ਕੀਤਾ ਕਰਣਾ ਕਹਿਆ ਕਥਨਾ ਭਰਿਆ ਭਰਿ ਭਰਿ ਧੋਵਾਂ ॥
ਆਪਿ ਨ ਬੁਝਾ ਲੋਕ ਬੁਝਾਈ ਐਸਾ ਆਗੂ ਹੋਵਾਂ ॥
ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥
ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥੨॥

ਪਉੜੀ ॥
ਮਾਹਾ ਰੁਤੀ ਸਭ ਤੂੰ ਘੜੀ ਮੂਰਤ ਵੀਚਾਰਾ ॥
ਤੂੰ ਗਣਤੈ ਕਿਨੈ ਨ ਪਾਇਓ ਸਚੇ ਅਲਖ ਅਪਾਰਾ ॥
ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰਾ ॥
ਨਾਉ ਪੜੀਐ ਨਾਉ ਬੁਝੀਐ ਗੁਰਮਤੀ ਵੀਚਾਰਾ ॥
ਗੁਰਮਤੀ ਨਾਮੁ ਧਨੁ ਖਟਿਆ ਭਗਤੀ ਭਰੇ ਭੰਡਾਰਾ ॥
ਨਿਰਮਲੁ ਨਾਮੁ ਮੰਨਿਆ ਦਰਿ ਸਚੈ ਸਚਿਆਰਾ ॥
ਜਿਸ ਦਾ ਜ਼ੀਉ ਪਰਾਣੁ ਹੈ ਅੰਤਰਿ ਜੋਤਿ ਅਪਾਰਾ ॥
ਸਚਾ ਸਾਹੁ ਇਕੁ ਤੂੰ ਹੋਰੁ ਜਗਤੁ ਵਣਜਾਰਾ ॥੬॥

ਸਲੋਕੁ ਮਃ ੧ ॥
ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥
ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥
ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ ॥
ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ ॥੧॥

Sri Satguru Jagjit Singh Ji eLibrary NamdhariElibrary@gmail.com

ਵਿਚ ਆਪਣਾ ਜਨਮ ਗਵਾ ਕੇ ਨ ਗ੍ਰਿਹਸਥੀ ਰਹਿੰਦੇ ਹਨ ਅਤੇ ਨ ਹੀ ਉਦਾਸੀ। ਤ੍ਰਿਗੁਣੀ ਵਾਸਨਾ ਦੇ (ਮਨ ਵਿਚ ਟਿਕੇ ਹੋਣ ਕਾਰਣ ਉਨ੍ਹਾਂ ਦੇ) ਸਿਰ ਤੋਂ ਮੌਤ (*ਜਮਕਾਲੁ*) ਟਲਦੀ ਨਹੀਂ ਹੈ। ਜਦੋਂ (ਸਾਧਕ ਪਰਮਾਤਮਾ ਦੇ) ਸੇਵਕਾਂ ਦਾ ਸੇਵਕ ਹੋ ਜਾਂਦਾ ਹੈ, (ਤਾਂ) ਗੁਰੂ ਦੀ ਸਿਖਿਆ ਕਰਕੇ ਮ੍ਰਿਤੂ (ਉਸ ਦੇ) ਨੇੜੇ ਨਹੀਂ ਫਟਕ ਸਕਦੀ। ਜਦੋਂ ਗੁਰੂ ਦਾ ਸੱਚਾ ਸ਼ਬਦ ਅਤੇ ਸਤਿ ਸਰੂਪ ਪਰਮਾਤਮਾ (ਉਸ ਦੇ) ਮਨ ਵਿਚ ਵਸ ਜਾਂਦਾ ਹੈ, (ਤਾਂ ਉਹ) ਗ੍ਰਿਹਸਥ ਵਿਚ ਵੀ ਉਦਾਸੀ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਆਪਣੇ ਗੁਰੂ ਦੀ ਸੇਵਾ ਕਰਦੇ ਹਨ, ਉਹ ਆਸ਼ਾਵਾਂ ਤੋਂ ਉਪਰਾਮ ਰਹਿੰਦੇ ਹਨ।੫।

**ਸਲੋਕੁ ਮ.੧ :** ਜੇ ਕਪੜੇ ਨੂੰ ਲਹੂ ਲਗ ਜਾਏ, (ਤਾਂ) ਬਸਤ੍ਰ (*ਜਾਮਾ*) ਅਪਵਿਤਰ (*ਪਲੀਤੁ*) ਹੋ ਜਾਂਦਾ ਹੈ। (ਪਰ ਜ਼ੁਲਮ ਕਰਕੇ) ਜੋ ਮਨੁੱਖਾਂ ਦਾ ਲਹੂ ਪੀਂਦੇ ਹਨ, ਉਨ੍ਹਾਂ ਦਾ ਚਿਤ ਭਲਾ ਕਿਵੇਂ ਨਿਰਮਲ ਰਹਿ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ) ਪਰਮਾਤਮਾ (*ਖੁਦਾਇ*) ਦਾ ਨਾਂ ਪਵਿਤਰ ਹਿਰਦੇ ਨਾਲ ਮੁਖ ਵਿਚੋਂ ਉਚਾਰੋ। (ਇਸ ਤੋਂ ਭਿੰਨ) ਦੁਨੀਆ ਦੇ ਹੋਰ ਦਿਖਾਵੇ (*ਦਿਵਾਜੇ*) ਵਾਲੇ ਕੰਮ ਕਰਨੇ ਮਾਨੋ ਝੂਠੇ ਅਮਲ ਕਰਨੇ ਹਨ।੧।

ਮ.੧ : ਜਦੋਂ ਮੈਂ ਆਪ ਕੁਝ ਨਹੀਂ, ਤਾਂ (ਹੋਰਨਾਂ) ਨੂੰ ਕੀ ਆਖਾਂ (ਉਪਦੇਸ਼ ਕਰਾਂ)। (ਮੈਂ) ਕੁਝ ਨਹੀਂ ਹਾਂ, (ਤਾਂ ਫਿਰ) ਹੋ ਵੀ ਕੀ ਸਕਦਾ ਹਾਂ। (ਮੈਂ) ਤੇਰਾ ਕਰਾਇਆ ਹੋਇਆ ਕਰਦਾ ਹਾਂ, ਕਹਾਇਆ ਹੋਇਆ ਕਹਿੰਦਾ ਹਾਂ, (ਪਾਪਾਂ ਨਾਲ) ਭਰਿਆ ਹੋਇਆ (ਮਨ) ਬਾਰ ਬਾਰ ਧੋਂਦਾ ਹਾਂ। (ਮੈਂ) ਆਪ ਤਾਂ (ਵਾਸਤਵਿਕਤਾ ਨੂੰ) ਸਮਝਦਾ ਨਹੀਂ ਹਾਂ, (ਪਰ) ਲੋਕਾਂ ਨੂੰ ਸਮਝਾਉਂਦਾ ਹਾਂ, (ਮੈਂ) ਇਸ ਤਰ੍ਹਾਂ ਦਾ ਆਗੂ ਬਣਿਆ ਹੋਇਆ ਹਾਂ। ਨਾਨਕ (ਦਾ ਕਥਨ ਹੈ ਕਿ) ਜੋ ਕੋਈ (ਆਤਮਿਕ ਤੌਰ 'ਤੇ) ਅੰਨ੍ਹਾ ਹੋ ਕੇ (ਲੋਕਾਂ ਨੂੰ ਧਰਮ) ਮਾਰਗ ਦਸਦਾ ਹੈ, ਉਹ ਆਪਣੇ ਸਾਰੇ ਸਾਥ ਨੂੰ ਲੁਟਵਾ ਦਿੰਦਾ ਹੈ। ਅਗੇ (ਈਸ਼ਵਰੀ ਦਰਗਾਹ) ਵਿਚ ਜਾਣ 'ਤੇ (ਉਸ ਆਗੂ ਨੂੰ) ਮੂੰਹ ਦੀਆਂ ਖਾਣੀਆਂ ਪੈਂਦੀਆਂ ਹਨ। ਉਹ ਅਜਿਹਾ ਆਗੂ ਪ੍ਰਤੀਤ ਹੁੰਦਾ ਹੈ।੨।

**ਪਉੜੀ :** (ਹੇ ਪਰਮਾਤਮਾ!) ਸਾਰਿਆਂ ਮਹੀਨਿਆਂ, ਰੁਤਾਂ, ਘੜੀਆਂ ਅਤੇ ਮਹੂਰਤਾਂ ਵਿਚ ਤੂੰ ਵਿਚਾਰਿਆ ਜਾ ਸਕੀਦਾ ਹੈਂ। ਹੇ ਸਤਿਸਰੂਪ, ਅਲੱਖ ਅਤੇ ਅਪਾਰ ਪ੍ਰਭੂ! ਤੈਨੂੰ (ਰੁਤਾਂ, ਮਹੀਨਿਆਂ ਦਾ) ਲੇਖਾ ਗਿਣ ਕੇ ਕਿਸੇ ਨਹੀਂ ਲਭਿਆ। ਜਿਸ ਪੜ੍ਹੇ ਹੋਏ (ਵਿਅਕਤੀ ਦੇ ਮਨ ਵਿਚ) ਲੋਭ ਅਤੇ ਹੰਕਾਰ ਹੈ, (ਉਸ) ਨੂੰ ਮੂਰਖ ਕਹਿਣਾ ਚਾਹੀਦਾ ਹੈ। ਗੁਰੂ ਦੀ ਸਿਖਿਆ ਅਨੁਸਾਰ ਨਾਮ ਪੜ੍ਹਨਾ ਚਾਹੀਦਾ ਹੈ ਅਤੇ ਨਾਮ ਹੀ ਸਮਝਣਾ ਚਾਹੀਦਾ ਹੈ। (ਜਿਨ੍ਹਾਂ ਨੇ) ਗੁਰੂ ਦੇ ਉਪਦੇਸ਼ ਦੁਆਰਾ ਨਾਮ ਰੂਪ ਧਨ ਦੀ ਕਮਾਈ ਕੀਤੀ ਹੈ, (ਉਨ੍ਹਾਂ ਦੇ) ਭੰਡਾਰ ਭਗਤੀ ਨਾਲ ਭਰੇ ਗਏ ਹਨ। (ਜਿਨ੍ਹਾਂ ਨੇ) ਨਿਰਮਲ ਨਾਮ ਨੂੰ ਮੰਨਿਆ ਹੈ (ਭਾਵ-ਮਨ ਵਿਚ ਵਸਾਇਆ ਹੈ), ਉਹ ਪਰਮਾਤਮਾ ਦੇ ਦੁਆਰ ਉਪਰ ਪ੍ਰਤਿਸ਼ਠਿਤ ਹੁੰਦੇ ਹਨ। ਜਿਸ (ਪ੍ਰਭੂ) ਦੇ ਦਿੱਤੇ ਹੋਏ ਜਿੰਦ ਅਤੇ ਪ੍ਰਾਣ ਹਨ, (ਉਸੇ ਦੀ ਬਖ਼ਸ਼ੀ ਹੋਈ) ਅਪਾਰ ਜੋਤਿ (ਸਭ ਦੇ) ਅੰਦਰ ਸਥਿਤ ਹੈ। (ਹੇ ਪ੍ਰਭੂ!) ਇਕ ਤੂੰ ਹੀ ਸੱਚਾ ਸ਼ਾਹ ਹੈਂ, ਹੋਰ ਸਾਰਾ ਸੰਸਾਰ ਵਣਜਾਰਾ ਹੈ (ਅਰਥਾਤ ਫੇਰੀ ਲਗਾ ਕੇ ਸੌਦਾ ਵੇਚਣ ਵਾਲੇ ਹਨ)।੬।

**ਸਲੋਕ ਮ. ੧ :** (ਇਸਲਾਮ ਦੇ ਅਨੁਯਾਈ ਨੂੰ ਸੰਬੋਧਿਤ ਕਰਦੇ ਹੋਇਆਂ ਗੁਰੂ ਜੀ ਕਹਿੰਦੇ ਹਨ ਕਿ ਤੂੰ) ਮਿਹਰ ਨੂੰ ਮਸੀਤ, ਸਿਦਕ (ਸ਼ਰਧਾ) ਨੂੰ ਮੁਸਲਾ (ਸਫ਼) ਅਤੇ ਹਕ-ਹਲਾਲ (ਦੀ ਕਮਾਈ ਨੂੰ) ਕੁਰਾਨ ਬਣਾ। ਵਿਕਾਰ ਤੋਂ ਸੰਕੋਚ ਕਰਨ ਦੀ ਬਿਰਤੀ (*ਸਰਮ*) ਨੂੰ ਸੁੰਨਤ ਅਤੇ ਚੰਗੇ ਸੁਭਾ (*ਸੀਲੁ*) ਨੂੰ ਰੋਜ਼ਾ ਬਣਾ। (ਇਸ ਤਰ੍ਹਾਂ ਦਾ) ਮੁਸਲਮਾਨ ਬਣ। ਚੰਗੀ ਕਰਨੀ ਨੂੰ ਕਾਬਾ, ਸੱਚ ਬੋਲਣ ਨੂੰ ਪੀਰ ਅਤੇ (ਚੰਗੇ) ਕਰਮਾਂ ਨੂੰ ਕਲਮਾ ਅਤੇ ਨਮਾਜ਼ ਬਣਾ। ਨਾਨਕ (ਦਾ ਕਥਨ ਹੈ ਕਿ) ਜੋ ਉਸ (ਪ੍ਰਭੂ) ਨੂੰ ਚੰਗਾ ਲਗੇ (ਉਸ ਨੂੰ) ਤਸਬੀ (ਸਿਮਰਨੀ) ਬਣਾ। (ਪਰਮਾਤਮਾ ਅਜਿਹੇ ਮੁਸਲਮਾਨ ਦੀ) ਪ੍ਰਤਿਸ਼ਠਾ ਨੂੰ ਕਾਇਮ ਰਖਦਾ ਹੈ।੧।

Sri Satguru Jagjit Singh Ji eLibrary NamdhariElibrary@gmail.com

ਮਃ ੧ ॥
ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥
ਗਲੀ ਭਿਸਤਿ ਨ ਜਾਈਐ ਛੁਟੈ ਸਚੁ ਕਮਾਇ ॥
ਮਾਰਣ ਪਾਹਿ ਹਰਾਮ ਮਹਿ ਹੋਇ ਹਲਾਲੁ ਨ ਜਾਇ ॥
ਨਾਨਕ ਗਲੀ ਕੂੜੀਈ ਕੂੜੋ ਪਲੈ ਪਾਇ ॥੨॥

ਮਃ ੧ ॥
ਪੰਜਿ ਨਿਵਾਜਾ ਵਖਤ ਪੰਜਿ ਪੰਜਾ ਪੰਜੇ ਨਾਉ ॥
ਪਹਿਲਾ ਸਚੁ ਹਲਾਲ ਦੁਇ ਤੀਜਾ ਖੈਰ ਖੁਦਾਇ ॥
ਚਉਥੀ ਨੀਅਤਿ ਰਾਸਿ ਮਨੁ ਪੰਜਵੀ ਸਿਫਤਿ ਸਨਾਇ ॥
ਕਰਣੀ ਕਲਮਾ ਆਖਿ ਕੈ ਤਾ ਮੁਸਲਮਾਣੁ ਸਦਾਇ ॥
ਨਾਨਕ ਜੇਤੇ ਕੂੜਿਆਰ ਕੂੜੈ ਕੂੜੀ ਪਾਇ ॥੩॥

ਪਉੜੀ ॥
ਇਕਿ ਰਤਨ ਪਦਾਰਥ ਵਣਜਦੇ ਇਕਿ ਕਚੈ ਦੇ ਵਾਪਾਰਾ ॥
ਸਤਿਗੁਰਿ ਤੁਠੈ ਪਾਈਅਨਿ ਅੰਦਰਿ ਰਤਨ ਭੰਡਾਰਾ ॥
ਵਿਣੁ ਗੁਰ ਕਿਨੈ ਨ ਲਧਿਆ ਅੰਧੇ ਭਉਕਿ ਮੁਏ ਕੂੜਿਆਰਾ ॥
ਮਨਮੁਖ ਦੂਜੈ ਪਚਿ ਮੁਏ ਨਾ ਬੂਝਹਿ ਵੀਚਾਰਾ ॥
ਇਕਸੁ ਬਾਝਹੁ ਦੂਜਾ ਕੋ ਨਹੀ ਕਿਸੁ ਅਗੈ ਕਰਹਿ ਪੁਕਾਰਾ ॥
ਇਕਿ ਨਿਰਧਨ ਸਦਾ ਭਉਕਦੇ ਇਕਨਾ ਭਰੇ ਤੁਜਾਰਾ ॥
ਵਿਣੁ ਨਾਵੈ ਹੋਰੁ ਧਨੁ ਨਾਹੀ ਹੋਰੁ ਬਿਖਿਆ ਸਭੁ ਛਾਰਾ ॥
ਨਾਨਕ ਆਪਿ ਕਰਾਏ ਕਰੇ ਆਪਿ ਹੁਕਮਿ ਸਵਾਰਣਹਾਰਾ ॥੭॥

ਸਲੋਕੁ ਮਃ ੧ ॥
ਮੁਸਲਮਾਣੁ ਕਹਾਵਣੁ ਮੁਸਕਲੁ ਜਾ ਹੋਇ ਤਾ ਮੁਸਲਮਾਣੁ ਕਹਾਵੈ ॥
ਅਵਲਿ ਅਉਲਿ ਦੀਨੁ ਕਰਿ ਮਿਠਾ ਮਸਕਲ ਮਾਨਾ ਮਾਲੁ ਮੁਸਾਵੈ ॥
ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥
ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥
ਤਉ ਨਾਨਕ ਸਰਬ ਜੀਆ ਮਿਹਰੰਮਤਿ ਹੋਇ ਤ ਮੁਸਲਮਾਣੁ ਕਹਾਵੈ ॥੧॥

ਮਹਲਾ ੪ ॥
ਪਰਹਰਿ ਕਾਮ ਕ੍ਰੋਧੁ ਝੂਠੁ ਨਿੰਦਾ ਤਜਿ ਮਾਇਆ ਅਹੰਕਾਰੁ ਚੁਕਾਵੈ ॥

Sri Satguru Jagjit Singh Ji eLibrary NamdhariElibrary@gmail.com

**ਮ.੧ :** ਨਾਨਕ (ਦੀ ਸਥਾਪਨਾ ਹੈ ਕਿ) ਉਸ ਲਈ (ਅਰਥਾਤ ਮੁਸਲਮਾਨ ਲਈ) ਪਰਾਇਆ ਹਕ ਸੂਰ ਅਤੇ ਉਸ (ਹਿੰਦੂ ਲਈ) ਗਊ ਦੇ ਸਮਾਨ ਹੈ। ਗੁਰੂ ਅਥਵਾ ਪੀਰ ਤਦ ਹੀ ਹਾਮੀ ਭਰੇਗਾ, ਜੇ ਮੁਰਦਾਰ (ਅਰਥਾਤ ਪਰਾਇਆ ਹਕ) ਨ ਖਾਇਆ ਜਾਏ। (ਨਿਰੀਆਂ) ਗੱਲਾਂ ਨਾਲ ਬਹਿਸ਼ਤ (ਸਵਰਗ) ਦੀ ਪ੍ਰਾਪਤੀ ਨਹੀਂ ਹੁੰਦੀ, ਸੱਚੀ ਕਮਾਈ ਰਾਹੀਂ ਹੀ (ਭਵ-ਬੰਧਨ ਤੋਂ) ਖ਼ਲਾਸੀ ਹੋ ਸਕਦੀ ਹੈ। ਹਰਾਮ (ਦੇ ਮਾਸ) ਵਿਚ ਮਸਾਲੇ ਪਾ ਦਿੱਤੇ ਜਾਣ, ਤਾਂ ਉਹ ਹਲਾਲ ਨਹੀਂ ਹੋ ਜਾਂਦਾ। (ਭਾਵ-ਚਤੁਰਾਈ ਦੀਆਂ ਗੱਲਾਂ ਕਰਨ ਨਾਲ ਸੁਧਾਰ ਨਹੀਂ ਹੁੰਦਾ)। ਨਾਨਕ (ਦਾ ਕਥਨ ਹੈ ਕਿ) ਕੂੜੀਆਂ ਗੱਲਾਂ ਰਾਹੀਂ ਕੂੜ ਹੀ ਪਲੇ ਪੈਂਦਾ ਹੈ (ਇਸ ਲਈ ਸੱਚੀ ਕਰਨੀ ਕੀਤੀ ਜਾਣੀ ਚਾਹੀਦੀ ਹੈ)।੨।

**ਮ.੧ :** (ਮੁਸਲਮਾਨਾਂ ਦੀਆਂ) ਪੰਜ ਨਮਾਜ਼ਾਂ ਹਨ, (ਉਨ੍ਹਾਂ ਦੇ ਪੜ੍ਹਨ ਦੇ ਵੀ) ਪੰਜ ਵਕਤ ਹਨ ਅਤੇ ਪੰਜਾਂ ਦੇ (ਵਖਰੇ ਵਖਰੇ) ਪੰਜ ਨਾਂ ਹਨ। (ਪਰ ਵਾਸਤਵ ਵਿਚ ਇਨ੍ਹਾਂ ਨਮਾਜ਼ਾਂ ਦੇ ਪੰਜ ਨਾਂ ਇਸ ਪ੍ਰਕਾਰ ਹੋਣੇ ਚਾਹੀਦੇ ਹਨ—) ਪਹਿਲੀ ਦਾ ਨਾਂ ਸੱਚ ਬੋਲਣਾ, ਦੂਜੀ ਦਾ ਹਲਾਲ (ਖਾਣਾ), ਤੀਜੀ ਦਾ ਖ਼ੁਦਾ ਦੀ ਖ਼ਲਕਤ ਦੀ ਖ਼ੈਰ ਮੰਗਣਾ (ਭਲਾ ਚਿਤਵਣਾ), ਚੌਥੀ ਮਨ ਅਤੇ ਨਿਯਤ ਨੂੰ ਸਹੀ ਰਖਣਾ ਅਤੇ ਪੰਜਵੀਂ (ਪਰਮਾਤਮ ਦੀ) ਸਿਫ਼ਤ ਅਤੇ ਵਡਿਆਈ ਕਰਨੀ। (ਇਸ ਪ੍ਰਕਾਰ ਦੀਆਂ ਨਮਾਜ਼ਾਂ ਦੇ ਨਾਲ ਨਾਲ) ਸ੍ਰੇਸ਼ਠ ਕਰਨੀ ਰੂਪ ਕਲਮਾ ਪੜ੍ਹਨ 'ਤੇ ਹੀ (ਸੱਚਾ) ਮੁਸਲਮਾਨ ਅਖਵਾ ਸਕੀਦਾ ਹੈ। ਨਾਨਕ (ਦਾ ਕਥਨ ਹੈ ਕਿ ਇਸ ਪ੍ਰਕਾਰ ਦੀਆਂ ਨਮਾਜ਼ਾਂ ਨ ਪੜ੍ਹਨ ਵਾਲੇ) ਜਿਤਨੇ ਵੀ ਹਨ (ਉਹ) ਝੂਠੇ ਹਨ ਅਤੇ ਝੂਠਿਆਂ ਦਾ ਧਰਾਤਲ (*ਪਾਇ*) ਵੀ ਝੂਠਾ ਹੀ ਹੁੰਦਾ ਹੈ।੩।

**ਪਉੜੀ :** ਕਈ (ਜਿਗਿਆਸੂ) ਨਾਮ ਰੂਪ ਰਤਨ ਪਦਾਰਥ ਦਾ ਵਣਜ ਕਰਦੇ ਹਨ ਅਤੇ ਕਈ ਕੱਚੇ (ਅਰਥਾਤ ਮਾਇਆਵੀ ਪਦਾਰਥਾਂ) ਦਾ ਵਪਾਰ ਕਰਦੇ ਹਨ। (ਮਨੁੱਖ ਦੀ ਕਾਇਆ) ਅੰਦਰ ਨਾਮ ਰੂਪ ਰਤਨ ਦਾ ਖ਼ਜ਼ਾਨਾ ਹੈ, (ਪਰ ਉਸ ਦੀ) ਪ੍ਰਾਪਤੀ ਸਤਿਗੁਰੂ ਦੇ ਪ੍ਰਸੰਨ ਹੋਣ 'ਤੇ ਹੁੰਦੀ ਹੈ। ਗੁਰੂ ਤੋਂ ਬਿਨਾ ਕਿਸੇ ਨੂੰ ਵੀ (ਇਹ ਖ਼ਜ਼ਾਨਾ) ਨਹੀਂ ਮਿਲਿਆ, ਅਗਿਆਨੀ ਅਤੇ ਝੂਠੇ (ਵਿਅਕਤੀ) ਭੌਂਕ ਭੌਂਕ ਕੇ ਮਰ ਗਏ ਹਨ। ਮਨਮੁਖ (ਵਿਅਕਤੀ) ਦ੍ਵੈਤ ਭਾਵ ਵਿਚ ਖਚਿਤ ਹੋ ਕੇ ਮਰਦੇ ਹਨ, (ਪਰ ਅਸਲ) ਵਿਚਾਰ ਨੂੰ ਨਹੀਂ ਸਮਝਦੇ। ਇਕ (ਪਰਮਾਤਮਾ) ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ, (ਫਿਰ ਉਹ ਲੋਕ) ਕਿਸ ਅਗੇ ਪੁਕਾਰ ਕਰਨ ? ਕਈ ਨਾਮ ਰੂਪ ਖ਼ਜ਼ਾਨੇ ਤੋਂ ਵਾਂਝੇ ਸਦਾ ਭੌਂਕਦੇ ਫਿਰਦੇ ਹਨ ਅਤੇ ਕਈਆਂ ਦੇ (ਨਾਮ ਪਦਾਰਥ ਨਾਲ) ਖ਼ਜ਼ਾਨੇ ਭਰੇ ਪਏ ਹਨ। ਨਾਮ ਤੋਂ ਹੋਰ ਕੋਈ (ਸਥਾਈ) ਧਨ ਨਹੀਂ ਹੈ, ਹੋਰ ਸਭ ਕੁਝ ਮਾਇਆਵੀ ਸੁਆਹ ਹੈ (*ਬਿਖਿਆ ਸਭੁ ਛਾਰਾ*)। ਨਾਨਕ (ਦਾ ਕਥਨ ਹੈ ਕਿ ਪਰਮਾਤਮਾ) ਆਪ ਹੀ ਸਭ ਕੁਝ ਕਰਦਾ ਕਰਾਉਂਦਾ ਹੈ ਅਤੇ (ਆਪਣੇ) ਹੁਕਮ ਦੁਆਰਾ ਹੀ (ਜਿਗਿਆਸੂਆਂ ਨੂੰ) ਸਵਾਰਨ ਵਾਲਾ ਹੈ।੭।

**ਸਲੋਕੁ ਮ.੧ :** (ਸੱਚਾ) ਮੁਸਲਮਾਨ ਅਖਵਾਉਣਾ ਬਹੁਤ ਔਖਾ ਹੈ। ਜੇ ਹੋਵੇ, ਤਾਂ ਹੀ ਮੁਸਲਮਾਨ ਅਖਵਾਉਣ ਦਾ (ਅਧਿਕਾਰੀ ਬਣਦਾ ਹੈ)। (ਸੱਚਾ ਮੁਸਲਮਾਨ ਬਣ ਲਈ) ਪਹਿਲਾਂ (*ਅਵਲਿ*) ਔਲੀਆ (*ਅਉਲਿ*) ਦੇ ਧਰਮ (*ਦੀਨ*) ਨੂੰ ਮਿੱਠਾ ਕਰਕੇ ਮੰਨੇ। (ਫਿਰ) ਮਸਕਲ (ਲੋਹੇ ਦਾ ਜ਼ੰਗ ਉਤਾਰਨ ਵਾਲਾ ਸੰਦ) ਵਾਂਗ (*ਮਾਨਾ*) (ਹਿਰਦੇ ਦੀ) ਮੈਲ (*ਮਾਲੁ*) ਨੂੰ ਲੁਟਵਾਏ (*ਮੁਸਾਵੈ*) (ਭਾਵ-ਜ਼ੰਗ ਦੇ ਉਤਾਰੇ ਜਾਣ ਵਾਂਗ ਮਨ ਦੀ ਮੈਲ ਨੂੰ ਵੀ ਉਤਰਵਾ ਦੇਵੇ)। ਧਰਮ ਦੀ ਅਗਵਾਈ (*ਦੀਨ ਮੁਹਾਣੈ*) ਵਿਚ ਚਲ ਕੇ ਮੁਸਲਮਾਨ ਬਣੇ ਅਤੇ ਮਰਨ ਤੇ ਜੀਵਨ ਦੀ ਭਟਕਣਾ ਮੁਕਾ ਦੇਵੇ। ਰੱਬ ਦੀ ਰਜ਼ਾ ਨੂੰ ਸਿਰ ਮੱਥੇ ਮੰਨੇ ਅਤੇ (ਰੱਬ ਨੂੰ ਸਭ ਦਾ) ਕਰਤਾ ਮੰਨ ਕੇ ਆਪਣੇ-ਪਨ ਦੀ ਭਾਵਨਾ ਨੂੰ ਖ਼ਤਮ ਕਰ ਦੇਵੇ। ਨਾਨਕ (ਦਾ ਕਥਨ ਹੈ ਕਿ) ਇਸ ਤਰ੍ਹਾਂ ਸਾਰੇ ਜੀਵਾਂ ਉਤੇ ਦਇਆ ਕਰੇ (*ਮਿਹਰੰਮਤਿ*)। ਇਹੋ ਜਿਹਾ ਬਣੇਗਾ ਤਾਂ ਮੁਸਲਮਾਨ ਅਖਵਾਏਗਾ।੧।

**ਮਹਲਾ ੪ :** (ਜੇ) ਮਨੁੱਖ ਕਾਮ, ਕ੍ਰੋਧ, ਝੂਠ, ਪਰਾਈ ਨਿੰਦਿਆ ਤਿਆਗ ਦੇਵੇ ਅਤੇ ਮਾਇਆ (ਦੀ

Sri Satguru Jagjit Singh Ji eLibrary NamdhariElibrary@gmail.com

ਤਜਿ ਕਾਮੁ ਕਾਮਿਨੀ ਮੋਹੁ ਤਜੈ ਤਾ ਅੰਜਨ ਮਾਹਿ ਨਿਰੰਜਨੁ ਪਾਵੈ ॥
ਤਜਿ ਮਾਨੁ ਅਭਿਮਾਨੁ ਪ੍ਰੀਤਿ ਸੁਤ ਦਾਰਾ ਤਜਿ ਪਿਆਸ ਆਸ ਰਾਮ ਲਿਵ ਲਾਵੈ ॥
ਨਾਨਕ ਸਾਚਾ ਮਨਿ ਵਸੈ ਸਾਚ ਸਬਦਿ ਹਰਿ ਨਾਮਿ ਸਮਾਵੈ ॥੨॥

ਪਉੜੀ ॥
ਰਾਜੇ ਰਯਤਿ ਸਿਕਦਾਰ ਕੋਇ ਨ ਰਹਸੀਓ ॥
ਹਟ ਪਟਣ ਬਾਜਾਰ ਹੁਕਮੀ ਢਹਸੀਓ ॥
ਪਕੇ ਬੰਕ ਦੁਆਰ ਮੂਰਖੁ ਜਾਣੈ ਆਪਣੇ ॥
ਦਰਬਿ ਭਰੇ ਭੰਡਾਰ ਰੀਤੇ ਇਕਿ ਖਣੇ ॥
ਤਾਜੀ ਰਥ ਤੁਖਾਰ ਹਾਥੀ ਪਾਖਰੇ ॥
ਬਾਗ ਮਿਲਖ ਘਰ ਬਾਰ ਕਿਥੈ ਸਿ ਆਪਣੇ ॥
ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ ॥
ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ॥੮॥

ਸਲੋਕੁ ਮਃ ੧ ॥
ਨਦੀਆ ਹੋਵਹਿ ਧੇਣਵਾ ਸੁੰਮ ਹੋਵਹਿ ਦੁਧੁ ਘੀਉ ॥
ਸਗਲੀ ਧਰਤੀ ਸਕਰ ਹੋਵੈ ਖੁਸੀ ਕਰੇ ਨਿਤ ਜੀਉ ॥
ਪਰਬਤੁ ਸੁਇਨਾ ਰੁਪਾ ਹੋਵੈ ਹੀਰੇ ਲਾਲ ਜੜਾਉ ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੧॥

ਮਃ ੧ ॥
ਭਾਰ ਅਠਾਰਹ ਮੇਵਾ ਹੋਵੈ ਗਰੁੜਾ ਹੋਇ ਸੁਆਉ ॥
ਚੰਦੁ ਸੂਰਜੁ ਦੁਇ ਫਿਰਦੇ ਰਖੀਅਹਿ ਨਿਹਚਲੁ ਹੋਵੈ ਥਾਉ ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੨॥

ਮਃ ੧ ॥
ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥
ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥
ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥੩॥

ਮਃ ੧ ॥
ਅਗੀ ਪਾਲਾ ਕਪੜੁ ਹੋਵੈ ਖਾਣਾ ਹੋਵੈ ਵਾਉ ॥
ਸੁਰਗੈ ਦੀਆ ਮੋਹਣੀਆ ਇਸਤਰੀਆ ਹੋਵਨਿ ਨਾਨਕ ਸਭੋ ਜਾਉ ॥
ਭੀ ਤੂਹੈ ਸਾਲਾਹਣਾ ਆਖਣ ਲਹੈ ਨ ਚਾਉ ॥੪॥

ਪਵੜੀ ॥
ਬਦਫੈਲੀ ਗੈਬਾਨਾ ਖਸਮੁ ਨ ਜਾਣਈ ॥
ਸੋ ਕਹੀਐ ਦੇਵਾਨਾ ਆਪੁ ਨ ਪਛਾਣਈ ॥

Sri Satguru Jagjit Singh Ji eLibrary NamdhariElibrary@gmail.com

ਲਾਲਸਾ) ਅਤੇ ਹੰਕਾਰ ਨੂੰ ਛਡ ਦੇਵੇ ਅਤੇ ਕਾਮ-ਵਾਸਨਾ ਤੇ ਇਸਤਰੀ ਦਾ ਮੋਹ ਦੂਰ ਕਰ ਦੇਵੇ, ਤਾਂ ਹੀ ਮਾਇਆ (*ਅੰਜਨ*) ਵਿਚ ਰਹਿੰਦਾ ਹੋਇਆ ਮਾਇਆ ਮੁਕਤ ਪ੍ਰਭੂ (*ਨਿਰੰਜਨੁ*) ਨੂੰ ਪ੍ਰਾਪਤ ਕਰ ਸਕਦਾ ਹੈ। ਮਾਨ, ਅਭਿਮਾਨ, ਪੁੱਤਰ ਅਤੇ ਇਸਤਰੀ ਦੀ ਪ੍ਰੀਤ ਨੂੰ ਤਿਆਗ ਦੇਵੇ, (ਅਤੇ ਦੁਨਿਆਵੀ ਵਿਸ਼ੇ ਵਾਸਨਾਵਾਂ ਦੀ) ਪਿਆਸ ਅਤੇ ਆਸ ਛਡ ਕੇ ਰਾਮ ਵਿਚ ਲਿਵ ਲਗਾ ਲਵੇ, ਤਾਂ ਹੀ ਹੇ ਨਾਨਕ! ਸਤਿਸਰੂਪ ਪਰਮਾਤਮਾ ਮਨ ਵਿਚ ਵਸਦਾ ਹੈ ਅਤੇ ਸੱਚੇ ਸ਼ਬਦ ਦੁਆਰਾ ਹਰਿ-ਨਾਮ ਵਿਚ ਲੀਨ ਹੋਈਦਾ ਹੈ।੨।

**ਪਉੜੀ :** (ਇਸ ਸੰਸਾਰ ਵਿਚ) ਰਾਜੇ, ਪ੍ਰਜਾ, ਚੌਧਰੀ (*ਸਿਕਦਾਰ*) ਕੋਈ ਵੀ ਨਹੀਂ ਰਹੇਗਾ। ਹੱਟ, ਨਗਰ (*ਪਟਣ*), ਬਾਜ਼ਾਰ (ਆਦਿ ਸਭ ਇਸ਼ਵਰੀ) ਹੁਕਮ ਨਾਲ ਢਹਿ ਜਾਣਗੇ। ਪੱਕੇ ਅਤੇ ਬਾਂਕੇ ਦਰਵਾਜ਼ਿਆਂ (ਵਾਲੇ ਘਰਾਂ) ਨੂੰ ਮੂਰਖ (ਮਨੁੱਖ) ਆਪਣੇ ਸਮਝਦਾ ਹੈ (ਪਰ ਇਹ ਸਭ ਨਾਸ਼ਮਾਨ ਹਨ)। ਧਨ (*ਦਰਬਿ*) ਨਾਲ ਭਰੇ ਹੋਏ ਭੰਡਾਰ ਇਕ ਛਿਣ ਵਿਚ ਖ਼ਾਲੀ ਹੋ ਜਾਂਦੇ ਹਨ। (ਸਵਾਰੀ ਲਈ) ਅਰਬੀ ਘੋੜੇ (*ਤਾਜੀ*) ਅਤੇ ਰਥ (ਜੋੜਨ ਲਈ) ਤੁਖਾਰੀ ਘੋੜੇ (*ਤੁਖਾਰ*), ਹਾਥੀ, (ਉਨ੍ਹਾਂ ਦੇ) ਪਲਾਣੇ (*ਪਾਖਰੇ*), ਬਾਗ਼, ਜ਼ਮੀਨਾਂ, ਘਰ-ਬਾਰ, ਤੰਬੂ, ਨਿਵਾਰੀ ਪਲੰਘ, ਸੁੰਦਰ ਕਨਾਤਾਂ (*ਸਰਾਇਚੇ ਲਾਲਤੀ*) (ਜਿਨ੍ਹਾਂ ਨੂੰ ਮਨੁੱਖ) ਆਪਣਾ ਸਮਝਦਾ ਸੀ, ਉਹ ਕਿਥੇ ਹਨ ? (ਅਰਥਾਤ ਨਸ਼ਟ ਹੋ ਗਏ ਹਨ)। ਨਾਨਕ (ਦਾ ਕਥਨ ਹੈ ਕਿ ਕੇਵਲ) ਦਾਤਾਰ ਪ੍ਰਭੂ ਹੀ ਸਦਾ ਸਥਿਰ ਹੈ (ਜਿਸ ਦੀ) ਪਛਾਣ (*ਸਿਨਾਖਤੁ*) ਕੁਦਰਤ ਰਾਹੀਂ ਹੁੰਦੀ ਹੈ।੯।

**ਸਲੋਕੁ ਮ.੧ :** (ਜੇ ਸਾਰੀਆਂ) ਨਦੀਆਂ ਗਊਆਂ (*ਧੇਵਣਾ*) ਬਣ ਜਾਣ (ਅਤੇ ਸਾਰੇ) ਸੋਮੇ (*ਸੁੰਮ*) ਦੁੱਧ ਅਤੇ ਘਿਉ ਦੇ ਹੋ ਜਾਣ, ਸਾਰੀ ਧਰਤੀ ਸ਼ਕਰ ਬਣ ਜਾਵੇ (ਅਤੇ ਇਨ੍ਹਾਂ ਨੂੰ ਮਾਣ ਕੇ ਮੇਰੀ) ਜਿੰਦ ਨਿਤ ਖ਼ੁਸ਼ੀ ਮਨਾਏ। ਜੇ ਪਰਬਤ ਸੋਨੇ ਅਤੇ ਚਾਂਦੀ ਅਤੇ ਹੀਰਿਆਂ ਅਤੇ ਲਾਲਾਂ ਨਾਲ ਜੜ੍ਹਿਆ ਹੋਵੇ (ਇਨ੍ਹਾਂ ਸਾਰੀਆਂ ਉਪਲਬਧੀਆਂ ਦੇ ਬਾਵਜੂਦ ਹੇ ਪ੍ਰਭੂ! ਮੈਂ) ਤਾਂ ਵੀ ਤੇਰਾ ਹੀ ਗੁਣ-ਗਾਨ ਕਰਾਂ ਅਤੇ ਅਜਿਹਾ ਯਸ਼ਗਾਨ ਕਰਨ ਦਾ ਚਾਉ ਕਦੇ ਖ਼ਤਮ ਨ ਹੋਵੇ।੧।

**ਮ.੧ :** ਜੇ ਅਠਾਰ੍ਹਾਂ ਭਾਰਾਂ ਜਿਤਨੀ (ਸਾਰੀ ਬਨਸਪਤੀ) ਮੇਵਾ ਬਣ ਜਾਵੇ, (ਜਿਸ ਦਾ) ਸੁਆਦ (*ਸੁਆਉ*) ਬਹੁਤ ਰਸੀਲਾ (*ਗੜੂੜਾ*) ਹੋਵੇ। (ਮੇਰੇ ਰਹਿਣ ਦਾ) ਠਿਕਾਣਾ ਸਥਿਰ ਹੋਵੇ ਅਤੇ ਚੰਦ ਤੇ ਸੂਰਜ ਦੋਵੇਂ (ਸੇਵਾ ਵਿਚ) ਫਿਰਦੇ ਹੋਣ। (ਹੇ ਪ੍ਰਭੂ! ਮੈਂ) ਤਾਂ ਵੀ ਤੇਰੀ ਹੀ ਸਰਾਹਨਾ ਕਰਾਂ (ਅਤੇ ਇਸ ਤਰ੍ਹਾਂ) ਕਰਨ ਦਾ ਚਾਉ ਕਦੇ ਖ਼ਤਮ ਨ ਹੋਵੇ।੨।

**ਮ.੧ :** ਜੇ (ਮੇਰੇ) ਸ਼ਰੀਰ ਨੂੰ ਦੁਖ ਲਗਾ ਦਿੱਤਾ ਜਾਏ ਅਤੇ ਰਾਹੂ (ਅਤੇ ਕੇਤੂ) ਪਾਪਾਂ ਵਾਲੇ ਦੋਵੇਂ ਗ੍ਰਹ (ਮੇਰੇ ਪਿਛੇ ਪੈ ਜਾਣ)। ਲਹੂ ਪੀਣੇ ਰਾਜੇ ਸਿਰ ਉਪਰ ਸਥਾਪਿਤ ਕੀਤੇ ਜਾਣ, (ਜੇ ਤੇਰਾ) ਪ੍ਰੇਮ (*ਭਾਉ*) ਇਸ ਤਰ੍ਹਾਂ ਪ੍ਰਗਟ ਹੋਵੇ, (ਹੇ ਪ੍ਰਭੂ! ਮੈਂ) ਤਾਂ ਵੀ ਤੇਰੀ ਹੀ ਸਿਫ਼ਤ ਕਰਾਂ (ਅਤੇ ਇਸ ਤਰ੍ਹਾਂ) ਸਿਫ਼ਤ ਕਰਨ ਦਾ ਚਾਉ ਕਦੇ ਖ਼ਤਮ ਨ ਹੋਵੇ।੩।

**ਮ.੧ :** ਜੇ (ਗਰਮੀਆਂ ਵਿਚ) ਅੱਗ ਅਤੇ (ਸਰਦੀਆਂ ਵਿਚ) ਪਾਲਾ ਮੇਰੇ ਬਸਤ੍ਰ ਹੋਣ ਅਤੇ ਹਵਾ ਮੇਰੀ ਖ਼ੁਰਾਕ ਹੋਵੇ (ਤਾਂ ਵੀ ਕੋਈ ਗੱਲ ਨਹੀਂ ਅਤੇ ਇਸ ਦੇ ਉਲਟ) ਜੇ ਸਵਰਗ ਦੀਆਂ ਅੱਪਛਰਾਵਾਂ (*ਮੋਹਣੀਆ*) ਇਸਤਰੀਆਂ ਹੋਣ, ਹੇ ਨਾਨਕ! ਇਹ ਸਾਰੀਆਂ ਨਾਸ਼ਮਾਨ ਹਨ। (ਹੇ ਪ੍ਰਭੂ! ਮੈਂ) ਤਾਂ ਵੀ ਤੇਰੀ ਹੀ ਸਿਫ਼ਤ ਕਰਾਂ (ਅਤੇ ਇਸ ਤਰ੍ਹਾਂ) ਸਿਫ਼ਤ ਕਰਨ ਦਾ ਚਾਉ ਕਦੇ ਖ਼ਤਮ ਨ ਹੋਵੇ।੪।

**ਪਵੜੀ :** (ਜੇ ਕੋਈ ਵਿਅਕਤੀ) ਲੁਕ ਛਿਪ (*ਗੈਬਾਨਾ*) ਕੇ ਮਾੜਾ ਕਰਮ (*ਬਦਫੈਲੀ*) ਕਰਦਾ ਹੈ ਅਤੇ ਸੁਆਮੀ ਪ੍ਰਭੂ (*ਖਸਮ*) ਨੂੰ (ਸਰਬਤ੍ਰ ਮੌਜੂਦ) ਨਹੀਂ ਸਮਝਦਾ, ਉਸ ਨੂੰ ਦੀਵਾਨਾ ਕਹਿਣਾ ਚਾਹੀਦਾ ਹੈ (ਕਿਉਂਕਿ ਉਹ) ਆਪਣੇ ਆਪ ਨੂੰ (ਆਪਣੀ ਵਾਸਤਵਿਕਤਾ ਨੂੰ) ਨਹੀਂ ਪਛਾਣਦਾ। ਸੰਸਾਰ ਵਿਚ

Sri Satguru Jagjit Singh Ji eLibrary NamdhariElibrary@gmail.com

ਕਲਹਿ ਬੁਰੀ ਸੰਸਾਰਿ ਵਾਦੇ ਖਪੀਐ ॥
ਵਿਣੁ ਨਾਵੈ ਵੇਕਾਰਿ ਭਰਮੇ ਪਚੀਐ ॥
ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ ॥
ਕੁਫਰ ਗੋਅ ਕੁਫਰਾਣੈ ਪਇਆ ਦਝਸੀ ॥
ਸਭ ਦੁਨੀਆ ਸੁਬਹਾਨੁ ਸਚਿ ਸਮਾਈਐ ॥
ਸਿਝੈ ਦਰਿ ਦੀਵਾਨਿ ਆਪੁ ਗਵਾਈਐ ॥੯॥

ਮਃ ੧ ਸਲੋਕੁ ॥
ਸੋ ਜੀਵਿਆ ਜਿਸੁ ਮਨਿ ਵਸਿਆ ਸੋਇ ॥ ਨਾਨਕ ਅਵਰੁ ਨ ਜੀਵੈ ਕੋਇ ॥
ਜੇ ਜੀਵੈ ਪਤਿ ਲਥੀ ਜਾਇ ॥ ਸਭੁ ਹਰਾਮੁ ਜੇਤਾ ਕਿਛੁ ਖਾਇ ॥
ਰਾਜਿ ਰੰਗੁ ਮਾਲਿ ਰੰਗੁ ॥ ਰੰਗਿ ਰਤਾ ਨਚੈ ਨੰਗੁ ॥
ਨਾਨਕ ਠਗਿਆ ਮੁਠਾ ਜਾਇ ॥ ਵਿਣੁ ਨਾਵੈ ਪਤਿ ਗਇਆ ਗਵਾਇ ॥੧॥

ਮਃ ੧ ॥
ਕਿਆ ਖਾਧੈ ਕਿਆ ਪੈਧੈ ਹੋਇ ॥ ਜਾ ਮਨਿ ਨਾਹੀ ਸਚਾ ਸੋਇ ॥
ਕਿਆ ਮੇਵਾ ਕਿਆ ਘਿਉ ਗੁੜੁ ਮਿਠਾ ਕਿਆ ਮੈਦਾ ਕਿਆ ਮਾਸੁ ॥
ਕਿਆ ਕਪੜੁ ਕਿਆ ਸੇਜ ਸੁਖਾਲੀ ਕੀਜਹਿ ਭੋਗ ਬਿਲਾਸ ॥
ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ॥
ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥੨॥

ਪਵੜੀ ॥
ਜਾਤੀ ਦੈ ਕਿਆ ਹਥਿ ਸਚੁ ਪਰਖੀਐ ॥
ਮਹੁਰਾ ਹੋਵੈ ਹਥਿ ਮਰੀਐ ਚਖੀਐ ॥
ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ ॥
ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥
ਫੁਰਮਾਨੀ ਹੈ ਕਾਰ ਖਸਮਿ ਪਠਾਇਆ ॥
ਤਬਲਬਾਜ ਬੀਚਾਰ ਸਬਦਿ ਸੁਣਾਇਆ ॥
ਇਕਿ ਹੋਏ ਅਸਵਾਰ ਇਕਨਾ ਸਾਖਤੀ ॥
ਇਕਨੀ ਬਧੇ ਭਾਰ ਇਕਨਾ ਤਾਖਤੀ ॥੧੦॥

ਸਲੋਕੁ ਮਃ ੧ ॥
ਜਾ ਪਕਾ ਤਾ ਕਟਿਆ ਰਹੀ ਸੁ ਪਲਰਿ ਵਾੜਿ ॥
ਸਣੁ ਕੀਸਾਰਾ ਚਿਥਿਆ ਕਣੁ ਲਇਆ ਤਨੁ ਝਾੜਿ ॥
ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ ॥
ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ ॥੧॥

ਕਲਹ-ਕਲੇਸ਼ (ਦੀ ਬਿਰਤੀ ਇਤਨੀ) ਮਾੜੀ ਹੈ (ਕਿ ਮਨੁੱਖ ਹਮੇਸ਼ਾ ਇਸੇ) ਵਿਵਾਦ ਵਿਚ ਖਪਦਾ ਰਹਿੰਦਾ ਹੈ। (ਪਰਮਾਤਮਾ ਦੇ) ਨਾਮ ਤੋਂ ਬਿਨਾ, ਵਿਅਰਥ ਹੀ ਭਰਮਾਂ ਵਿਚ ਖੁਆਰ ਹੁੰਦਾ ਹੈ। (ਮਨੁੱਖ ਦੇ ਜੀਵਨ ਦੇ) ਦੋ ਰਸਤੇ ਹਨ (ਇਕ ਨਾਮ-ਸਾਧਨਾ ਅਤੇ ਦੂਜਾ ਮਾਇਕ ਭੋਗਾਂ ਦਾ)। ਇਨ੍ਹਾਂ ਵਿਚੋਂ (ਜੋ ਮਨੁੱਖ ਨਾਮ-ਸਾਧਨਾ ਵਾਲੇ) ਇਕ (ਮਾਰਗ) ਨੂੰ ਜਾਣ ਲਏਗਾ, ਉਹੀ ਸਫਲ-ਮਨੋਰਥ (*ਸਿਝਸੀ*) ਹੋਵੇਗਾ। ਝੂਠ ਬੋਲਣ ਵਾਲਾ (*ਕੂਫਰ ਗੋਅ*) ਝੂਠ ਵਿਚ (*ਕੁਫਰਾਣੈ*) ਪਿਆ ਸੜਦਾ ਰਹੇਗਾ। ਸਾਰੀ ਦੁਨੀਆ (ਉਸ ਲਈ) ਸੋਹਣੀ (*ਸੁਬਹਾਨੁ*) ਹੈ, (ਜੋ) ਸਤਿਸਰੂਪ ਵਿਚ ਮਗਨ ਹੈ। ਉਹ ਆਪਣੇ-ਪਨ ਦੀ ਭਾਵਨਾ ਨੂੰ ਖ਼ਤਮ ਕਰਕੇ, ਪਰਮਾਤਮਾ ਦੀ ਦਰਗਾਹ ਵਿਚ ਪ੍ਰਵਾਨ ਚੜ੍ਹਦਾ ਹੈ।੯।

**ਮ.੧ ਸਲੋਕੁ :** (ਇਸ ਸੰਸਾਰ ਵਿਚ) ਉਸੇ ਨੂੰ ਜੀਉਂਦਾ (ਸਮਝੋ) ਜਿਸ ਦੇ ਮਨ ਵਿਚ ਉਹ (ਪਰਮਾਤਮਾ) ਵਸ ਰਿਹਾ ਹੋਵੇ। ਹੇ ਨਾਨਕ! (ਇਸ ਤੋਂ ਭਿੰਨ) ਹੋਰ ਕੋਈ ਜੀਉਂਦਾ ਨਹੀਂ ਹੈ। ਜੇ ਕੋਈ (ਹਰਿ-ਨਾਮ ਤੋਂ ਵਾਂਝਿਆ) ਜੀਉਂਦਾ ਹੈ, (ਤਾਂ ਉਹ ਇਸ ਸੰਸਾਰ ਤੋਂ) ਪਤਿ ਗਵਾ ਕੇ ਜਾਂਦਾ ਹੈ। (ਉਹ ਹਰਿ-ਨਾਮ ਤੋਂ ਬਿਨਾ ਇਸ ਸੰਸਾਰ ਵਿਚ) ਜੋ ਕੁਝ ਖਾਂਦਾ ਹੈ, ਸਭ ਹਰਾਮ ਹੈ। (ਜਿਸ ਦਾ) ਰਾਜ ਨਾਲ ਪ੍ਰੇਮ (*ਰੰਗੁ*) ਹੈ, ਮਾਲ ਨਾਲ ਪਿਆਰ ਹੈ, (ਉਹ ਅਜਿਹੇ) ਪ੍ਰੇਮ ਵਿਚ ਮਗਨ ਹੋਇਆ ਨਿਰਲਜ ਹੋ ਕੇ ਨਚ ਰਿਹਾ ਹੈ (ਅਰਥਾਤ ਸੰਸਾਰ ਵਿਚ ਬੇਸ਼ਰਮ ਹੋ ਕੇ ਵਿਚਰਦਾ ਹੈ)। ਨਾਨਕ (ਦਾ ਕਥਨ ਹੈ ਕਿ ਉਹ ਇਸ ਸੰਸਾਰ ਤੋਂ) ਠਗਿਆ ਅਤੇ ਲੁਟਿਆ ਹੋਇਆ ਜਾਂਦਾ ਹੈ ਅਤੇ ਨਾਮ ਤੋਂ ਬਿਨਾ ਪਤਿ ਗਵਾ ਕੇ ਜਾਂਦਾ ਹੈ।੧।

**ਮ.੧ :** (ਚੰਗੇ ਭੋਜਨ) ਖਾਣ ਨਾਲ ਅਤੇ (ਚੰਗੇ ਬਸਤ੍ਰ) ਧਾਰਣ ਕਰਨ ਨਾਲ ਕੀ ਹੁੰਦਾ ਹੈ (ਅਰਥਾਤ ਕੋਈ ਆਤਮਿਕ ਸੁਖ ਪ੍ਰਾਪਤ ਨਹੀਂ ਹੁੰਦਾ), ਜੇ ਮਨ ਵਿਚ ਸਤਿਸਰੂਪ ਪਰਮਾਤਮਾ ਨਹੀਂ ਵਸਦਾ। ਮੇਵਾ, ਘਿਉ, ਮਿੱਠਾ ਗੁੜ, ਮੈਦਾ, ਮਾਸ, ਕਪੜੇ, ਸੁਖਦਾਇਕ ਸੇਜ, ਮੌਜ ਮੇਲੇ, ਫ਼ੌਜ (*ਲਸਕਰ*), ਨਾਇਬ (*ਨੇਬ*), ਸ਼ਾਹੀ ਨੌਕਰ (*ਖਵਾਸੀ*), ਮਹਿਲਾਂ ਵਿਚ ਨਿਵਾਸ (ਪ੍ਰਾਪਤ ਹੋ ਗਏ), ਤਾਂ ਕੀ ਹੋ ਗਿਆ (ਅਰਥਾਤ ਕੁਝ ਵੀ ਹਾਸਲ ਨਹੀਂ ਹੋਇਆ, ਕੋਈ ਲਾਭ ਨ ਮਿਲਿਆ)। ਹੇ ਨਾਨਕ! ਸੱਚੇ ਨਾਮ ਤੋਂ ਬਿਨਾ ਸਾਰੇ ਸ਼ੋਭਾਸ਼ਾਲੀ ਪਦਾਰਥ (*ਟੋਲ*) ਨਾਸ਼ਮਾਨ ਹਨ।੨।

**ਪਵੜੀ :** (ਉੱਚੀਆਂ) ਜਾਤਾਂ ਦੇ ਹੱਥ ਵਿਚ ਕੁਝ ਨਹੀਂ ਹੈ, (ਕਿਉਂਕਿ ਪ੍ਰਭੂ ਦੇ ਦੁਆਰ ਉਤੇ ਕੇਵਲ) ਸੱਚੇ ਆਚਾਰ ਦੀ ਪਰਖ ਹੁੰਦੀ ਹੈ। (ਜੇ) ਹੱਥ ਵਿਚ ਜ਼ਹਿਰ (*ਮਹੁਰਾ*) ਹੋਵੇ, (ਤਾਂ ਉਸ ਨੂੰ) ਖਾਣ ਨਾਲ ਮਰਨਾ ਹੀ ਹੁੰਦਾ ਹੈ। ਸੱਚੇ ਪ੍ਰਭੂ ਦੀ ਸਰਕਾਰ ਯੁਗਾਂ ਯੁਗਾਂਤਰਾਂ ਤੋਂ ਜਾਣੀ ਜਾ ਰਹੀ ਹੈ। (ਜੋ ਪ੍ਰਭੂ ਦਾ) ਹੁਕਮ ਮੰਨਦਾ ਹੈ, ਉਹ ਈਸ਼ਵਰੀ ਦਰਬਾਰ ਵਿਚ ਪ੍ਰਤਿਸ਼ਠਿਤ ਸਮਝਿਆ ਜਾਂਦਾ ਹੈ। ਪਰਮਾਤਮਾ (*ਖਸਮਿ*) ਨੇ (ਜੀਵ ਨੂੰ ਜਗਤ ਵਿਚ) ਭੇਜਦੇ ਹੋਇਆਂ ਹੁਕਮ ਮੰਨਣ ਦਾ ਕਾਰਜ ਸੌਂਪਿਆ ਹੈ। ਗੁਰੂ (*ਤਬਲਬਾਜ*) ਨੇ ਇਹ ਵਿਚਾਰ ਸ਼ਬਦ ਰਾਹੀਂ ਸੁਣਾਇਆ ਹੈ। (ਇਹ ਸੁਣ ਕੇ) ਕਈ (ਗੁਰਮੁਖ ਸਾਧਕ ਅਧਿਆਤਮਿਕ ਮਾਰਗ ਉਪਰ ਚਲਣ ਲਈ ਘੋੜਿਆਂ ਉਤੇ) ਸਵਾਰ ਹੋ ਗਏ ਹਨ, ਕਈ (ਘੋੜਿਆਂ ਉਪਰ) ਦੁਮਚੀ (*ਸਾਖਤੀ*) ਆਦਿ ਕਸਣ ਲਗ ਗਏ ਹਨ। ਕਈਆਂ ਨੇ ਸਾਮਾਨ ਬੰਨ੍ਹ ਲਿਆ ਹੈ ਅਤੇ ਕਈਆਂ ਨੇ ਦੌੜ-ਭਜ (*ਤਾਖਤੀ*) ਸ਼ੁਰੂ ਕਰ ਦਿੱਤੀ ਹੈ (ਭਾਵ ਆਪਣੇ ਆਪਣੇ ਢੰਗ ਨਾਲ ਸਾਰੇ ਤਿਆਰੀ ਵਿਚ ਰੁਝ ਗਏ ਹਨ)।੧੦।

**ਸਲੋਕ ਮ.੧ :** ਜਦੋਂ (ਖੇਤ) ਪਕ ਜਾਂਦਾ ਹੈ, ਤਾਂ (ਉਪਰੋਂ) ਕਟ ਲਿਆ ਜਾਂਦਾ ਹੈ, ਬਾਕੀ (ਕਣਕ ਦੀ) ਨਾੜ ਅਤੇ (ਖੇਤ ਦੀ) ਵਾੜ ਰਹਿ ਜਾਂਦੀਆਂ ਹਨ। (ਕਣਕ ਦੇ ਸਿਟਿਆਂ ਨੂੰ) ਬਲੀਆਂ (ਤਿਖੀਆਂ ਸੂਲਾਂ) ਸਮੇਤ ਗਾਹ ਲਿਆ ਜਾਂਦਾ ਹੈ ਅਤੇ ਉਨ੍ਹਾਂ ਦੇ ਬੂਟਿਆਂ (*ਤਨੁ*) ਨੂੰ ਝਾੜ ਕੇ ਅੰਨ ਕਢ ਲਈਦਾ ਹੈ। (ਫਿਰ) ਚੱਕੀ ਦੇ ਦੋਵੇਂ ਪੁੜ ਜੋੜ ਕੇ (ਆਟਾ) ਪੀਹਣ ਲਈ (ਮਨੁੱਖ) ਆ ਕੇ ਬੈਠ ਜਾਂਦਾ ਹੈ। ਹੇ ਨਾਨਕ! ਉਦੋਂ ਅਜੀਬ (ਤਮਾਸ਼ਾ) ਵੇਖੀਦਾ ਹੈ ਕਿ ਜੋ (ਦਾਣੇ) ਦਰ 'ਤੇ (ਭਾਵ ਕਿੱਲੀ ਨਾਲ ਲਗੇ) ਰਹਿੰਦੇ ਹਨ, ਉਹ (ਪੀਸਣੋਂ) ਬਚ ਜਾਂਦੇ ਹਨ (ਭਾਵ ਜੋ ਮਨੁੱਖ ਪ੍ਰਭੂ ਦੇ ਦਰ ਨਾਲ ਜੁੜੇ ਰਹਿੰਦੇ ਹਨ,

ਮਃ ੧ ॥
ਵੇਖੁ ਜਿ ਮਿਠਾ ਕਟਿਆ ਕਟਿ ਕੁਟਿ ਬਧਾ ਪਾਇ ॥
ਖੁੰਢਾ ਅੰਦਰਿ ਰਖਿ ਕੈ ਦੇਨਿ ਸੁ ਮਲ ਸਜਾਇ ॥
ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ ॥
ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ ॥
ਨਾਨਕ ਮਿਠੈ ਪਤਰੀਐ ਵੇਖਹੁ ਲੋਕਾ ਆਇ ॥੨॥

ਪਵੜੀ ॥
ਇਕਨਾ ਮਰਣੁ ਨ ਚਿਤਿ ਆਸ ਘਣੇਰਿਆ ॥
ਮਰਿ ਮਰਿ ਜੰਮਹਿ ਨਿਤ ਕਿਸੈ ਨ ਕੇਰਿਆ ॥
ਆਪਨੜੈ ਮਨਿ ਚਿਤਿ ਕਹਨਿ ਚੰਗੇਰਿਆ ॥
ਜਮਰਾਜੈ ਨਿਤ ਨਿਤ ਮਨਮੁਖ ਹੇਰਿਆ ॥
ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ ॥
ਬਧੇ ਕਰਨਿ ਸਲਾਮ ਖਸਮ ਨ ਭਾਣਿਆ ॥
ਸਚੁ ਮਿਲੈ ਮੁਖਿ ਨਾਮੁ ਸਾਹਿਬ ਭਾਵਸੀ ॥
ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ ॥੧੧॥

ਮਃ ੧ ਸਲੋਕੁ ॥
ਮਛੀ ਤਾਰੂ ਕਿਆ ਕਰੇ ਪੰਖੀ ਕਿਆ ਆਕਾਸੁ ॥
ਪਥਰ ਪਾਲਾ ਕਿਆ ਕਰੇ ਖੁਸਰੇ ਕਿਆ ਘਰ ਵਾਸੁ ॥
ਕੁਤੇ ਚੰਦਨੁ ਲਾਈਐ ਭੀ ਸੋ ਕੁਤੀ ਧਾਤੁ ॥
ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥
ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥
ਚਉਣੇ ਸੁਇਨਾ ਪਾਈਐ ਚੁਣਿ ਚੁਣਿ ਖਾਵੈ ਘਾਸੁ ॥
ਲੋਹਾ ਮਾਰਣਿ ਪਾਈਐ ਢਹੈ ਨ ਹੋਇ ਕਪਾਸ ॥
ਨਾਨਕ ਮੂਰਖ ਏਹਿ ਗੁਣ ਬੋਲੇ ਸਦਾ ਵਿਣਾਸੁ ॥੧॥

ਮਃ ੧ ॥
ਕੈਹਾ ਕੰਚਨੁ ਤੁਟੈ ਸਾਰੁ ॥ ਅਗਨੀ ਗੰਢੁ ਪਾਏ ਲੋਹਾਰੁ ॥
ਗੋਰੀ ਸੇਤੀ ਤੁਟੈ ਭਤਾਰੁ ॥ ਪੁਤੀ ਗੰਢੁ ਪਵੈ ਸੰਸਾਰਿ ॥
ਰਾਜਾ ਮੰਗੈ ਦਿਤੈ ਗੰਢੁ ਪਾਇ ॥ ਭੁਖਿਆ ਗੰਢੁ ਪਵੈ ਜਾ ਖਾਇ ॥
ਕਾਲਾ ਗੰਢੁ ਨਦੀਆ ਮੀਹ ਝੋਲ ॥ ਗੰਢੁ ਪਰੀਤੀ ਮਿਠੇ ਬੋਲ ॥
ਬੇਦਾ ਗੰਢੁ ਬੋਲੇ ਸਚੁ ਕੋਇ ॥ ਮੁਇਆ ਗੰਢੁ ਨੇਕੀ ਸਤੁ ਹੋਇ ॥
ਏਤੁ ਗੰਢਿ ਵਰਤੈ ਸੰਸਾਰੁ ॥ ਮੂਰਖ ਗੰਢੁ ਪਵੈ ਮੁਹਿ ਮਾਰ ॥
ਨਾਨਕੁ ਆਖੈ ਏਹੁ ਬੀਚਾਰੁ ॥ ਸਿਫਤੀ ਗੰਢੁ ਪਵੈ ਦਰਬਾਰਿ ॥੨॥

Sri Satguru Jagjit Singh Ji eLibrary NamdhariElibrary@gmail.com

www.archive.org/details/namdhari



ਉਹ ਕਾਲ ਚੱਕਰ ਜਾਂ ਵਿਕਾਰਾਂ ਦੇ ਪ੍ਰਭਾਵ ਤੋਂ ਬਚ ਜਾਂਦੇ ਹਨ)।੧।

**ਮ.੧ :** (ਹੇ ਜਿਗਿਆਸੂ!) ਵੇਖ, ਜੋ ਗੰਨਾ (*ਮਿਠਾ*) ਕਟਿਆ ਜਾਂਦਾ ਹੈ, (ਉਸ ਨੂੰ) ਵਢ-ਟੁਕ ਕੇ (ਅਤੇ ਰੱਸੀ) ਪਾ ਕੇ ਬੰਨ੍ਹ ਲਈਦਾ ਹੈ। (ਵੇਲਣੇ ਦੀਆਂ) ਲੱਠਾਂ (*ਖੁੰਢਾ*) ਵਿਚ ਰਖ ਕੇ, ਪੀੜਨ ਵਾਲਾ (*ਮਲ*) ਮਾਨੋ (ਉਸ ਨੂੰ) ਸਜ਼ਾ ਦਿੰਦਾ ਹੈ। ਗੰਨੇ ਦੀ ਕਢੀ ਹੋਈ ਰਸ ਨੂੰ ਕੜਾਹੇ ਵਿਚ ਪਾਈਦਾ ਹੈ। (ਅਗ ਦੇ ਸੇਕ ਨਾਲ ਉਹ) ਤਪਦੀ ਹੈ (ਮਾਨੋ) ਵਿਲਕ ਰਹੀ (*ਬਿਲਲਾਇ*) ਹੁੰਦੀ ਹੈ। ਫਿਰ ਉਸ ਦਾ ਫੋਗ ਸੰਭਾਲਿਆ ਜਾਂਦਾ ਹੈ ਅਤੇ ਅੱਗ ਵਿਚ ਸਾੜ ਦਿੱਤਾ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਲੋਕੋ! ਆ ਕੇ ਵੇਖੋ ਕਿ ਮਿੱਠੇ ਪਤਰਾਂ ਵਾਲੇ (ਗੰਨੇ ਦਾ ਕੀ ਹਾਲ ਹੁੰਦਾ ਹੈ)।੨।

**ਪਵੜੀ :** ਕਈਆਂ (ਮਨੁੱਖਾਂ) ਨੂੰ ਮ੍ਰਿਤੂ ਚੇਤੇ ਨਹੀਂ ਹੁੰਦੀ ਅਤੇ (ਜੀਵਨ ਵਿਚ) ਬਹੁਤ ਆਸ ਲਗਾਈ ਰਖਦੇ ਹਨ। (ਉਹ ਲੋਕ) ਨਿਤ ਮਰ ਮਰ ਕੇ ਜੰਮਦੇ ਹਨ ਪਰ ਕਿਸੇ ਜੋਗ ਨਹੀਂ ਹੁੰਦੇ। (ਉਹ) ਆਪਣੇ ਮਨ ਅਤੇ ਚਿਤ ਵਿਚ (ਆਪਣੇ ਆਪ ਨੂੰ) ਚੰਗਾ ਕਹਿੰਦੇ ਹਨ। (ਉਨ੍ਹਾਂ) ਮਨਮੁਖਾਂ ਨੂੰ ਜਮਰਾਜ ਹਮੇਸ਼ਾ ਵੇਖਦਾ ਰਹਿੰਦਾ ਹੈ। ਮਨਮੁਖ ਲੂਣ-ਹਰਾਮੀ (ਪਰਮਾਤਮਾ ਦੇ) ਕੀਤੇ ਹੋਏ ਨੂੰ ਨਹੀਂ ਜਾਣਦੇ। (ਉਹ) ਬੰਨ੍ਹੇ ਬੰਨ੍ਹਾਏ ਸਲਾਮ ਕਰਦੇ ਹਨ (ਅਰਥਾਤ ਵਿਵਸ਼ ਹੋ ਕੇ ਈਸ਼ਵਰ ਦਾ ਹੁਕਮ ਮੰਨਦੇ ਹਨ), (ਇਸ ਲਈ ਉਹ) ਪਰਮਾਤਮਾ (*ਖਸਮ*) ਨੂੰ ਚੰਗੇ ਨਹੀਂ ਲਗਦੇ। (ਉਹੀ) ਪਰਮਾਤਮਾ ਨੂੰ ਚੰਗਾ ਲਗਦਾ ਹੈ ਜਿਸ ਨੂੰ ਸਤਿਸਰੂਪ ਮਿਲ ਪਿਆ ਹੈ ਅਤੇ ਮੂੰਹ ਵਿਚ ਹਰਿ-ਨਾਮ ਹੈ। (ਉਸ) ਤਖ਼ਤ ਉਤੇ ਬੈਠੇ (ਸਾਧਕ) ਨੂੰ ਸਾਰੇ ਪ੍ਰਨਾਮ ਕਰਦੇ ਹਨ (ਅਤੇ ਉਹ ਧੁਰੋਂ) ਲਿਖੇ ਲੇਖ ਦਾ (ਫਲ) ਪ੍ਰਾਪਤ ਕਰਦਾ ਹੈ।੧੧।

**ਮ.੧ ਸਲੋਕੁ :** ਮੱਛੀ ਦਾ ਡੂੰਘਾ ਪਾਣੀ (*ਤਾਰੂ*) ਕੀ ਵਿਗਾੜ ਸਕਦਾ ਹੈ ? ਪੰਛੀ ਦਾ ਆਕਾਸ਼ ਕੀ (ਕਰ ਸਕਦਾ ਹੈ)? ਪਾਲਾ ਪੱਥਰ ਦਾ ਕੀ ਖ਼ਰਾਬ ਕਰ ਸਕਦਾ ਹੈ ਅਤੇ ਘਰ ਦਾ ਵਸੇਬਾ ਖੁਸਰੇ ਦਾ ਕੀ ਕਰ ਸਕਦਾ ? (ਜੇ) ਕੁੱਤੇ ਨੂੰ ਚੰਦਨ ਦਾ ਲੇਪ ਕਰ ਦੇਈਏ, ਤਾਂ ਵੀ ਉਸ ਦਾ ਮੂਲ (*ਧਾਤੁ*) ਕੁਤਿਆਂ ਵਾਲਾ ਹੀ ਰਹਿੰਦਾ ਹੈ। ਬੋਲੇ (ਡੋਰੇ) ਵਿਅਕਤੀ ਨੂੰ ਜੇ ਸਮਝਾਈਏ (ਜਾਂ ਉਸ ਅਗੇ) ਸਮ੍ਰਿਤੀਆਂ ਦਾ ਪਾਠ ਕਰੀਏ (ਤਾਂ ਉਸ ਨੂੰ ਨ ਸੁਣ ਸਕਣ ਕਾਰਣ ਕੋਈ ਲਾਭ ਨਹੀਂ ਹੈ)। ਅੰਨ੍ਹੇ ਵਿਅਕਤੀ ਨੂੰ (ਜੇ) ਚਾਨਣੇ ਵਿਚ ਰਖੀਏ ਅਤੇ ਪੰਜਾਹ ਦੀਵੇ ਬਾਲ ਦੇਈ (ਤਾਂ ਵੀ ਉਸ ਨੂੰ ਦਿਸ ਨਹੀਂ ਸਕਦਾ)। ਪਸ਼ੂਆਂ ਦੇ ਵੱਗ (*ਚਉਣੇ*) ਅਗੇ ਸੋਨਾ ਪਾ ਦੇਈਏ ਤਾਂ ਵੀ ਉਹ ਘਾਹ ਹੀ ਚੁਗ ਚੁਗ ਕੇ ਖਾਏਗਾ। ਲੋਹੇ ਨੂੰ (ਜੇ) ਭੱਠੀ (*ਮਾਰਣਿ*) ਵਿਚ ਪਾ ਦੇਈਏ, (ਤਾਂ ਉਹ) ਢਲ ਕੇ ਕਪਾਹ ਵਾਂਗ (ਨਰਮ ਨਹੀਂ ਹੋ ਸਕਦਾ)। ਹੇ ਨਾਨਕ! ਮੂਰਖ ਦਾ ਇਹ ਲੱਛਣ ਹੈ ਕਿ (ਉਹ) ਸਦਾ ਵਿਅਰਥ (*ਵਿਣਾਸੁ*) ਬੋਲਦਾ ਹੈ।੧।

**ਮ. ੧ :** (ਜੇ) ਕਾਂਸੀ (*ਕੈਹਾ*), ਸੋਨੇ ਅਤੇ ਲੋਹੇ (*ਸਾਰੁ*) (ਦੀਆਂ ਬਣੀਆਂ ਹੋਈਆਂ ਚੀਜ਼ਾਂ) ਟੁਟ ਜਾਣ ਤਾਂ ਅੱਗ ਵਿਚ ਪਾ ਕੇ ਲੋਹਾਰ ਗੰਢ ਦਿੰਦਾ ਹੈ। ਇਸਤਰੀ (*ਗੋਰੀ*) ਨਾਲੋਂ ਜੇ ਪਤੀ (*ਭਤਾਰੁ*) ਟੁਟ ਜਾਵੇ ਤਾਂ ਸੰਸਾਰ ਵਿਚ ਪੁੱਤਰਾਂ ਰਾਹੀਂ (ਫਿਰ) ਸਾਂਝ ਪੈ ਜਾਂਦੀ ਹੈ। ਜੇ ਰਾਜਾ ਮੰਗੇ (ਤਾਂ ਪ੍ਰਜਾ ਦੁਆਰਾ ਦਿੱਤੇ ਜਾਣ 'ਤੇ ਹੀ) ਸੰਬੰਧ ਜੁੜਦਾ ਹੈ। ਭੁਖੇ (ਦੀ ਸ਼ਰੀਰ ਨਾਲ ਤਦ ਹੀ) ਗੰਢ ਪੈਂਦੀ ਹੈ ਜੇ ਉਹ ਕੁਝ ਖਾਏ। ਕਾਲਾਂ ਨੂੰ (ਤਦੋਂ) ਰੋਕ ਪੈਂਦੀ ਹੈ ਜੇ ਜ਼ੋਰ ਦੀ ਬਾਰਸ਼ ਹੋਏ। ਮਿੱਠੇ ਬੋਲਾਂ ਨਾਲ ਪਿਆਰ ਦਾ ਸੰਬੰਧ ਜੁੜਦਾ ਹੈ। ਵੇਦਾਂ (ਆਦਿ ਧਰਮ ਗ੍ਰੰਥਾਂ ਨਾਲ ਤਦ ਹੀ) ਗੰਢ ਪੈਂਦੀ ਹੈ ਜੇ ਕੋਈ (ਮਨੁੱਖ) ਸੱਚ ਬੋਲੇ। (ਮਨੁੱਖ ਦਾ) ਮਰਨ ਤੋਂ ਬਾਦ (ਸੰਸਾਰ ਨਾਲ) ਸੰਬੰਧ (ਤਦ ਹੀ ਬਣਿਆ ਰਹਿ ਸਕਦਾ ਹੈ ਜੇ ਉਹ) ਨੇਕੀ ਅਤੇ ਸੱਚ (ਦਾ ਕਰਮ ਕਰੇ)। ਇਸ ਪ੍ਰਕਾਰ ਦੀ ਗੰਢ ਨਾਲ ਸੰਸਾਰ ਦਾ ਵਿਵਹਾਰ ਚਲਦਾ ਹੈ। ਮੂਰਖ ਦੇ ਮੂੰਹ ਉਤੇ ਮਾਰ ਪਿਆਂ ਹੀ (ਉਸ ਦੀ ਮੂਰਖਤਾ ਨੂੰ) ਰੋਕ ਪੈਂਦੀ ਹੈ। ਨਾਨਕ ਇਹ ਵਿਚਾਰ ਕਹਿੰਦਾ ਹੈ ਕਿ ਗੁਣ-ਗਾਨ ਕਰਨ ਨਾਲ ਈਸ਼ਵਰੀ ਦਰਬਾਰ ਨਾਲ ਸੰਬੰਧ ਕਾਇਮ ਹੁੰਦਾ ਹੈ।੨।

Sri Satguru Jagjit Singh Ji eLibrary NamdhariElibrary@gmail.com

ਪਉੜੀ ॥
ਆਪੇ ਕੁਦਰਤਿ ਸਾਜਿ ਕੈ ਆਪੇ ਕਰੇ ਬੀਚਾਰੁ ॥
ਇਕਿ ਖੋਟੇ ਇਕਿ ਖਰੇ ਆਪੇ ਪਰਖਣਹਾਰੁ ॥
ਖਰੇ ਖਜਾਨੈ ਪਾਈਅਹਿ ਖੋਟੇ ਸਟੀਅਹਿ ਬਾਹਰ ਵਾਰਿ ॥
ਖੋਟੇ ਸਚੀ ਦਰਗਹ ਸੁਟੀਅਹਿ ਕਿਸੁ ਆਗੈ ਕਰਹਿ ਪੁਕਾਰ ॥
ਸਤਿਗੁਰ ਪਿਛੈ ਭਜਿ ਪਵਹਿ ਏਹਾ ਕਰਣੀ ਸਾਰੁ ॥
ਸਤਿਗੁਰੁ ਖੋਟਿਅਹੁ ਖਰੇ ਕਰੇ ਸਬਦਿ ਸਵਾਰਣਹਾਰੁ ॥
ਸਚੀ ਦਰਗਹ ਮੰਨੀਅਨਿ ਗੁਰ ਕੈ ਪ੍ਰੇਮ ਪਿਆਰਿ ॥
ਗਣਤ ਤਿਨਾ ਦੀ ਕੋ ਕਿਆ ਕਰੇ ਜੋ ਆਪਿ ਬਖਸੇ ਕਰਤਾਰਿ ॥੧੨॥

ਸਲੋਕੁ ਮਃ ੧ ॥
ਹਮ ਜੇਰ ਜਿਮੀ ਦੁਨੀਆ ਪੀਰਾ ਮਸਾਇਕਾ ਰਾਇਆ ॥
ਮੇ ਰਵਦਿ ਬਾਦਿਸਾਹਾ ਅਫਜੂ ਖੁਦਾਇ ॥
ਏਕ ਤੂਹੀ ਏਕ ਤੁਹੀ ॥੧॥
ਮਃ ੧ ॥
ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥
ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੨॥
ਮਃ ੧ ॥
ਨ ਦਾਦੇ ਦਿਹੰਦ ਆਦਮੀ ॥ ਨ ਸਪਤ ਜੇਰ ਜਿਮੀ ॥
ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥੩॥
ਮਃ ੧ ॥
ਨ ਸੂਰ ਸਸਿ ਮੰਡਲੋ ॥ ਨ ਸਪਤ ਦੀਪ ਨਹ ਜਲੋ ॥
ਅੰਨ ਪਉਣ ਥਿਰੁ ਨ ਕੁਈ ॥ ਏਕੁ ਤੁਈ ਏਕੁ ਤੁਈ ॥੪॥
ਮਃ ੧ ॥
ਨ ਰਿਜਕੁ ਦਸਤ ਆ ਕਸੇ ॥ ਹਮਾ ਰਾ ਏਕੁ ਆਸ ਵਸੇ ॥
ਅਸਤਿ ਏਕੁ ਦਿਗਰ ਕੁਈ ॥ ਏਕ ਤੁਈ ਏਕੁ ਤੁਈ ॥੫॥
ਮਃ ੧ ॥
ਪਰੰਦਏ ਨ ਗਿਰਾਹ ਜਰ ॥ ਦਰਖਤ ਆਬ ਆਸ ਕਰ ॥
ਦਿਹੰਦ ਸੁਈ ॥ ਏਕ ਤੁਈ ਏਕ ਤੁਈ ॥੬॥
ਮਃ ੧ ॥
ਨਾਨਕ ਲਿਲਾਰਿ ਲਿਖਿਆ ਸੋਇ ॥ ਮੇਟਿ ਨ ਸਾਕੈ ਕੋਇ ॥
ਕਲਾ ਧਰੈ ਹਿਰੈ ਸੁਈ ॥ ਏਕੁ ਤੁਈ ਏਕੁ ਤੁਈ ॥੭॥
ਪਉੜੀ ॥
ਸਚਾ ਤੇਰਾ ਹੁਕਮੁ ਗੁਰਮੁਖਿ ਜਾਣਿਆ ॥ ਗੁਰਮਤੀ ਆਪੁ ਗਵਾਇ ਸਚੁ ਪਛਾਣਿਆ ॥
ਸਚੁ ਤੇਰਾ ਦਰਬਾਰੁ ਸਬਦੁ ਨੀਸਾਣਿਆ ॥ ਸਚਾ ਸਬਦੁ ਵੀਚਾਰਿ ਸਚਿ ਸਮਾਣਿਆ ॥

Sri Satguru Jagjit Singh Ji eLibrary NamdhariElibrary@gmail.com

**ਪਉੜੀ :** (ਪਰਮਾਤਮਾ) ਆਪ ਕੁਦਰਤ ਦੀ ਸਾਜਨਾ ਕਰਕੇ ਆਪ ਹੀ (ਉਸ ਦਾ) ਵਿਚਾਰ ਕਰਦਾ ਹੈ (ਅਰਥਾਤ ਧਿਆਨ ਰਖਦਾ ਹੈ)। (ਸੰਸਾਰ ਵਿਚ) ਕਈ ਖੋਟੇ ਹਨ ਅਤੇ ਕਈ ਖਰੇ, (ਇਨ੍ਹਾਂ ਸਭ ਦੀ) ਪਰਖ (ਉਹ) ਆਪ ਹੀ ਕਰਦਾ ਹੈ। ਖਰਿਆਂ ਨੂੰ (ਪਰਮਾਤਮਾ) ਆਪਣੇ ਖ਼ਜ਼ਾਨੇ ਵਿਚ ਪਾ ਲੈਂਦਾ ਹੈ ਅਤੇ ਖੋਟਿਆਂ ਨੂੰ ਬਾਹਰ ਸੁਟ ਦਿੰਦਾ ਹੈ। ਖੋਟਿਆਂ ਨੂੰ ਸੱਚੀ ਦਰਗਾਹ ਵਿਚੋਂ ਸੁਟ ਦਿੱਤਾ ਜਾਂਦਾ ਹੈ, (ਉਹ) ਕਿਸ ਅਗੇ ਜਾ ਕੇ ਪੁਕਾਰ ਕਰਨ ? (ਅਰਥਾਤ ਹੋਰ ਕੋਈ ਪੁਕਾਰ ਸੁਣਨ ਦੇ ਸਮਰਥ ਹੀ ਨਹੀਂ ਹੈ)। (ਉਨ੍ਹਾਂ ਲਈ ਸਭ ਤੋਂ) ਉਤਮ ਕਰਨੀ ਇਹ ਹੈ ਕਿ ਸਤਿਗੁਰੂ ਦੇ ਪਿਛੇ ਲਗ ਜਾਣ (ਅਰਥਾਤ ਉਸ ਦੀ ਸ਼ਰਣ ਵਿਚ ਚਲੇ ਜਾਣ)। ਸਤਿਗੁਰੂ ਖੋਟਿਆਂ ਨੂੰ ਖਰਾ ਕਰ ਦਿੰਦਾ ਹੈ (ਕਿਉਂਕਿ ਉਹ) ਸ਼ਬਦ ਰਾਹੀਂ ਸਵਾਰਨ ਦੇ ਸਮਰਥ ਹੈ। (ਫਿਰ ਉਹ ਲੋਕ) ਗੁਰੂ ਦੇ ਪ੍ਰੇਮ ਪਿਆਰ ਕਰਕੇ ਸੱਚੀ ਦਰਗਾਹ ਵਿਚ ਪ੍ਰਵਾਨ ਚੜ੍ਹਦੇ ਹਨ। ਉਨ੍ਹਾਂ ਦਾ ਲੇਖਾ-ਜੋਖਾ (*ਗਣਤ*) ਕੋਈ ਕੀ ਕਰੇਗਾ, ਜੋ ਪਰਮਾਤਮਾ ਨੇ ਆਪ ਬਖ਼ਸ਼ ਦਿੱਤੇ ਹੋਣ।੧੨।

**ਸਲੋਕੁ ਮ.੧ :** ਸਾਰੀ (*ਹਮ*) ਦੁਨੀਆ ਦੇ ਪੀਰ, ਸ਼ੇਖ਼ (*ਮਸਾਇਕਾ*) ਅਤੇ ਰਾਏ ਧਰਤੀ ਹੇਠਾਂ (*ਜੇਰ*) (ਦਬ ਜਾਂਦੇ ਹਨ)। ਬਾਦਸ਼ਾਹ ਚਲੇ ਜਾਂਦੇ ਹਨ (*ਮੇਰਵਦਿ*)। ਹੇ ਖ਼ੁਦਾ! (ਤੂੰ ਹੀ) ਬਾਕੀ ਰਹਿਣ ਵਾਲਾ (*ਅਫਜੂ*) ਹੈਂ। ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।੧।

**ਮ.੧ :** ਨ ਦੇਵਤੇ, ਦੈਂਤ (*ਦਾਨਵਾ*) ਅਤੇ ਮਨੁੱਖ, ਨ ਸਿੱਧ ਅਤੇ ਸਾਧਕ (ਕੋਈ ਵੀ) ਧਰਤੀ (ਉਪਰ ਨਹੀਂ ਰਹੇ)। (ਹੇ ਪ੍ਰਭੂ ! ਤੂੰ ਹੀ) ਇਕ ਸਥਾਈ ਹੈਂ, ਹੋਰ ਦੂਜਾ ਕੋਈ ਨਹੀਂ ਹੈ। (ਬਸ) ਇਕ ਤੂੰ ਹੀ ਹੈ, ਇਕ ਤੂੰ ਹੀ ਹੈ।੨।

**ਮ.੧:** ਨ ਨਿਆਂ ਕਰਨ ਵਾਲੇ (*ਦਾਦੇ ਦਿਹੰਦ*) ਆਦਮੀ (ਟਿਕ ਕੇ ਰਹਿਣ ਵਾਲੇ ਹਨ) ਅਤੇ ਨ ਹੀ ਜ਼ਮੀਨ ਹੇਠਲੇ (*ਜੇਰ*) ਸਤ (ਪਾਤਾਲ) (ਸਥਾਈ ਹਨ)। (ਹੇ ਪਰਮਾਤਮਾ ! ਤੂੰ ਹੀ) ਇਕ ਸਥਾਈ ਹੈਂ, ਹੋਰ ਦੂਜਾ ਕੋਈ ਨਹੀਂ ਹੈ। ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।੩।

**ਮ.੧ :** ਨ ਸੂਰਜ, ਨ ਚੰਦ੍ਰਮਾ ਅਤੇ ਨ ਹੀ (ਤਾਰਿਆਂ ਦਾ) ਮੰਡਲ, ਨ ਸੱਤ ਦੀਪ, ਨ ਪਾਣੀ, ਨ ਅੰਨ, ਨ ਪੌਣ (ਇਨ੍ਹਾਂ ਵਿਚੋਂ) ਕੋਈ ਵੀ ਸਥਾਈ ਨਹੀਂ ਹੈ। (ਹੇ ਪ੍ਰਭੂ !) ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।੪।

**ਮ.੧ :** (ਜੀਵਾਂ ਦਾ) ਰਿਜ਼ਕ ਕਿਸੇ ਹੋਰ ਦੇ ਹੱਥ (*ਦਸਤ*) ਵਿਚ ਨਹੀਂ ਹੈ। ਸਭ ਨੂੰ (*ਹਮਾ ਰਾ*) ਬਸ ਇਕ (ਤੇਰੀ) ਹੀ ਆਸ ਹੈ। (ਹੇ ਪ੍ਰਭੂ ! ਤੂੰ ਹੀ) ਇਕ ਸਥਾਈ ਹੈਂ, ਹੋਰ ਦੂਜਾ ਕੋਈ ਨਹੀਂ। ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।੫।

**ਮ.੧ :** ਪੰਛੀਆਂ (*ਪਰੰਦਏ*) ਦੇ ਪਲੇ (*ਗਿਰਾਹ*) ਧਨ (*ਜਰ*) ਨਹੀਂ ਹੁੰਦਾ। (ਉਹ) ਬ੍ਰਿਛਾਂ ਅਤੇ ਪਾਣੀ (*ਆਬ*) ਨੂੰ ਹੀ (ਆਪਣਾ) ਆਸਰਾ ਬਣਾਉਂਦੇ ਹਨ। (ਉਨ੍ਹਾਂ ਨੂੰ ਆਹਾਰ) ਦੇਣ ਵਾਲਾ (*ਦਿਹੰਦ*) ਉਹੀ (ਪ੍ਰਭੂ ਹੀ ਹੈ)। ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।੬।

**ਮ.੧ :** ਹੇ ਨਾਨਕ ! ਉਸ ਪ੍ਰਭੂ ਨੇ (ਜੀਵਾਂ ਦੇ) ਮਸਤਕ (*ਲਿਲਾਰਿ*) ਉਤੇ (ਜੋ) ਲਿਖ ਦਿੱਤਾ ਹੈ (ਉਸ ਨੂੰ) ਕੋਈ ਮਿਟਾ ਨਹੀਂ ਸਕਦਾ। (ਸਭ ਵਿਚ ਉਹੀ) ਸ਼ਕਤੀ (*ਕਲਾ*) ਧਰਦਾ ਹੈ ਅਤੇ ਉਹੀ ਖੋਹੰਦਾ ਹੈ। ਇਕ ਤੂੰ ਹੀ ਹੈਂ, ਇਕ ਤੂੰ ਹੀ ਹੈਂ।੭।

**ਪਉੜੀ :** (ਹੇ ਪ੍ਰਭੂ !) ਤੇਰਾ ਹੁਕਮ ਸੱਚਾ ਹੈ ਅਤੇ (ਕਿਸੇ) ਗੁਰਮੁਖ ਨੇ ਹੀ ਜਾਣਿਆ ਹੈ। (ਉਸ ਨੇ) ਗੁਰੂ ਦੀ ਮਤਿ ਰਾਹੀਂ ਆਪਣੇ-ਪਨ ਦੀ ਭਾਵਨਾ ਖ਼ਤਮ ਕਰਕੇ ਸੱਚ ਨੂੰ ਪਛਾਣਿਆ ਹੈ। ਤੇਰਾ ਦਰਬਾਰ ਸੱਚਾ ਹੈ (ਅਤੇ ਉਸ ਤਕ ਪਹੁੰਚਣ ਲਈ) ਗੁਰੂ ਦਾ ਸ਼ਬਦ ਰਾਹਦਾਰੀ (*ਨੀਸਾਣਿਆ*) ਹੈ। ਸੱਚੇ ਸ਼ਬਦ

ਮਨਮੁਖ ਸਦਾ ਕੂੜਿਆਰ ਭਰਮਿ ਭੁਲਾਣਿਆ ॥
ਵਿਸਟਾ ਅੰਦਰਿ ਵਾਸੁ ਸਾਦੁ ਨ ਜਾਣਿਆ ॥
ਵਿਣੁ ਨਾਵੈ ਦੁਖੁ ਪਾਇ ਆਵਣ ਜਾਣਿਆ ॥
ਨਾਨਕ ਪਾਰਖੁ ਆਪਿ ਜਿਨਿ ਖੋਟਾ ਖਰਾ ਪਛਾਣਿਆ ॥੧੩॥

ਸਲੋਕੁ ਮਃ ੧ ॥
ਸੀਹਾ ਬਾਜਾ ਚਰਗਾ ਕੁਹੀਆ ਏਨਾ ਖਵਾਲੇ ਘਾਹ ॥
ਘਾਹੁ ਖਾਨਿ ਤਿਨਾ ਮਾਸੁ ਖਵਾਲੇ ਏਹਿ ਚਲਾਏ ਰਾਹ ॥
ਨਦੀਆ ਵਿਚਿ ਟਿਬੇ ਦੇਖਾਲੇ ਥਲੀ ਕਰੇ ਅਸਗਾਹ ॥
ਕੀੜਾ ਥਾਪਿ ਦੇਇ ਪਾਤਿਸਾਹੀ ਲਸਕਰ ਕਰੇ ਸੁਆਹ ॥
ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ॥
ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ॥੧॥

ਮਃ ੧ ॥
ਇਕਿ ਮਾਸਹਾਰੀ ਇਕਿ ਤ੍ਰਿਣੁ ਖਾਹਿ ॥ ਇਕਨਾ ਛਤੀਹ ਅੰਮ੍ਰਿਤ ਪਾਹਿ ॥
ਇਕਿ ਮਿਟੀਆ ਮਹਿ ਮਿਟੀਆ ਖਾਹਿ ॥ਇਕਿ ਪਉਣ ਸੁਮਾਰੀ ਪਉਣ ਸੁਮਾਰਿ ॥
ਇਕਿ ਨਿਰੰਕਾਰੀ ਨਾਮ ਆਧਾਰਿ ॥ ਜੀਵੈ ਦਾਤਾ ਮਰੈ ਨ ਕੋਇ ॥
ਨਾਨਕ ਮੁਠੇ ਜਾਹਿ ਨਾਹੀ ਮਨਿ ਸੋਇ ॥੨॥

ਪਉੜੀ ॥
ਪੂਰੇ ਗੁਰ ਕੀ ਕਾਰ ਕਰਮਿ ਕਮਾਈਐ ॥ ਗੁਰਮਤੀ ਆਪੁ ਗਵਾਇ ਨਾਮੁ ਧਿਆਈਐ ॥
ਦੂਜੀ ਕਾਰੈ ਲਗਿ ਜਨਮੁ ਗਵਾਈਐ ॥ ਵਿਣੁ ਨਾਵੈ ਸਭ ਵਿਸੁ ਪੈਝੈ ਖਾਈਐ ॥
ਸਚਾ ਸਬਦੁ ਸਾਲਾਹਿ ਸਚਿ ਸਮਾਈਐ ॥
ਵਿਣੁ ਸਤਿਗੁਰੁ ਸੇਵੇ ਨਾਹੀ ਸੁਖਿ ਨਿਵਾਸੁ ਫਿਰਿ ਫਿਰਿ ਆਈਐ ॥
ਦੁਨੀਆ ਖੋਟੀ ਰਾਸਿ ਕੂੜੁ ਕਮਾਈਐ ॥
ਨਾਨਕ ਸਚੁ ਖਰਾ ਸਾਲਾਹਿ ਪਤਿ ਸਿਉ ਜਾਈਐ ॥੧੪॥

ਸਲੋਕੁ ਮਃ ੧ ॥
ਤੁਧੁ ਭਾਵੈ ਤਾ ਵਾਵਹਿ ਗਾਵਹਿ ਤੁਧੁ ਭਾਵੈ ਜਲਿ ਨਾਵਹਿ ॥
ਜਾ ਤੁਧੁ ਭਾਵਹਿ ਤਾ ਕਰਹਿ ਬਿਭੂਤਾ ਸਿੰਙੀ ਨਾਦੁ ਵਜਾਵਹਿ ॥
ਜਾ ਤੁਧੁ ਭਾਵੈ ਤਾ ਪੜਹਿ ਕਤੇਬਾ ਮੁਲਾ ਸੇਖ ਕਹਾਵਹਿ ॥
ਜਾ ਤੁਧੁ ਭਾਵੈ ਤਾ ਹੋਵਹਿ ਰਾਜੇ ਰਸ ਕਸ ਬਹੁਤੁ ਕਮਾਵਹਿ ॥
ਜਾ ਤੁਧੁ ਭਾਵੈ ਤੇਗ ਵਗਾਵਹਿ ਸਿਰ ਮੁੰਡੀ ਕਟਿ ਜਾਵਹਿ ॥
ਜਾ ਤੁਧੁ ਭਾਵੈ ਜਾਹਿ ਦਿਸੰਤਰਿ ਸੁਣਿ ਗਲਾ ਘਰਿ ਆਵਹਿ ॥

Sri Satguru Jagjit Singh Ji eLibrary NamdhariElibrary@gmail.com

ਨੂੰ ਵਿਚਾਰ ਕੇ ਸਤਿਸਰੂਪ ਵਿਚ ਸਮਾਇਆ ਜਾਂਦਾ ਹੈ। ਮਨਮੁਖ ਸਦਾ ਝੂਠੇ ਹਨ ਅਤੇ ਭਰਮ ਵਿਚ ਭੁਲੇ ਰਹਿੰਦੇ ਹਨ। (ਉਨ੍ਹਾਂ ਦਾ) ਨਿਵਾਸ ਗੰਦਗੀ (*ਵਿਸਟਾ*) ਵਿਚ ਹੁੰਦਾ ਹੈ (ਅਤੇ ਹਰਿ-ਨਾਮ ਰਸ ਦੇ) ਸੁਆਦ ਨੂੰ ਨਹੀਂ ਜਾਣਦੇ। (ਉਹ) ਨਾਮ ਤੋਂ ਬਿਨਾ ਦੁਖ ਪਾਉਂਦੇ ਹਨ (ਅਤੇ ਉਨ੍ਹਾਂ ਦਾ) ਆਣਾ ਜਾਣਾ ਬਣਿਆ ਰਹਿੰਦਾ ਹੈ (ਭਾਵ ਆਵਾਗਵਣ ਵਿਚ ਪਏ ਰਹਿੰਦੇ ਹਨ)। ਨਾਨਕ (ਦਾ ਕਥਨ ਹੈ ਕਿ ਪਰਮਾਤਮਾ) ਆਪ ਹੀ ਪਾਰਖੂ ਹੈ ਜਿਸ ਨੇ ਖੋਟੇ ਖਰੇ ਨੂੰ ਪਛਾਣਿਆ ਹੈ।੧੩।

**ਸਲੋਕੁ ਮ.੧ :** (ਪਰਮਾਤਮਾ) ਸ਼ੇਰਾਂ, ਬਾਜ਼ਾਂ, ਚਰਗਾਂ (ਇਕ ਕਿਸਮ ਦੇ ਸ਼ਿਕਾਰੀ ਪੰਛੀਆਂ) ਅਤੇ ਕੁਹੀਆਂ (ਵਰਗੇ ਇਨ੍ਹਾਂ ਮਾਸਾਹਾਰੀਆਂ ਨੂੰ) ਘਾਹ ਖਵਾ ਸਕਦਾ ਹੈ। ਘਾਹ ਖਾਣ ਵਾਲਿਆਂ ਨੂੰ ਮਾਸ ਖਵਾ ਦਿੰਦਾ ਹੈ। (ਉਹ ਪ੍ਰਭੂ) ਇਹੋ ਜਿਹੇ ਰਾਹ 'ਤੇ ਤੋਰ ਦਿੰਦਾ ਹੈ। (ਪ੍ਰਭੂ) ਨਦੀਆਂ ਵਿਚ ਟਿੱਬੇ ਵਿਖਾ ਦਿੰਦਾ ਹੈ ਅਤੇ ਥਲਾਂ ਨੂੰ ਡੂੰਘੇ ਸਾਗਰ (*ਅਸਗਾਹ*) ਦਾ ਰੂਪ ਦੇ ਦਿੰਦਾ ਹੈ। ਕੀੜੇ ਨੂੰ ਬਾਦਸ਼ਾਹੀ ਉਤੇ ਸਥਾਪਿਤ ਕਰ ਦਿੰਦਾ ਹੈ ਅਤੇ ਲਸ਼ਕਰਾਂ (ਫ਼ੌਜਾਂ) ਨੂੰ ਸੁਆਹ ਕਰ ਸਕਦਾ ਹੈ (ਭਾਵ-ਨਸ਼ਟ ਕਰ ਦਿੰਦਾ ਹੈ)। (ਜਗਤ ਦੇ) ਜਿਤਨੇ ਜੀਵ ਹਨ, (ਉਹ) ਸਾਹ ਲੈ ਕੇ ਜੀਉਂਦੇ ਹਨ। (ਪਰ ਜੇ ਪ੍ਰਭੂ) ਜੀਉਂਦਾ ਰਖਣਾ ਚਾਹੇ, ਤਾਂ ਸਾਹ ਦਾ ਕੀ ਹੈ। ਨਾਨਕ (ਦਾ ਕਥਨ ਹੈ ਕਿ) ਜਿਵੇਂ ਜਿਵੇਂ ਸਤਿਸਰੂਪ ਪ੍ਰਭੂ ਨੂੰ ਚੰਗਾ ਲਗਦਾ ਹੈ, ਤਿਵੇਂ ਤਿਵੇਂ (ਖ਼ੁਰਾਕ ਦੇ) ਗ੍ਰਾਸ ਦਿੰਦਾ ਹੈ।੧।

**ਮ.੧ :** ਕਈ (ਜੀਵ) ਮਾਸ ਖਾਣ ਵਾਲੇ ਹਨ ਅਤੇ ਕਈ ਘਾਹ ਖਾਂਦੇ ਹਨ। ਕਈਆਂ ਨੂੰ ਛੱਤੀ ਪ੍ਰਕਾਰ ਦੇ ਅੰਮ੍ਰਿਤ (ਤੁੱਲ ਸੁਆਦਲੇ ਭੋਜਨ) ਪ੍ਰਾਪਤ ਹੁੰਦੇ ਹਨ। ਕਈ ਮਿੱਟੀ ਵਿਚ ਪਏ ਮਿੱਟੀ ਖਾਂਦੇ ਹਨ। ਕਈ ਸੁਆਸਾਂ (*ਪਉਣ*) ਦੀ ਗਿਣਤੀ ਕਰਨ ਵਾਲੇ ਪ੍ਰਾਣਾਯਾਮ (*ਪਉਣ ਸੁਮਾਰਿ*) ਵਿਚ ਲਗੇ ਰਹਿੰਦੇ ਹਨ। ਕਈ ਨਿਰਾਕਾਰੀਆਂ ਨੂੰ ਨਾਮ ਦਾ ਹੀ ਆਧਾਰ ਹੁੰਦਾ ਹੈ। (ਜੀਵਾਂ ਦਾ) ਦਾਤਾ ਜੀਉਂਦਾ ਰਹੇ, (ਫਿਰ ਰੋਜ਼ੀ ਤੋਂ ਬਿਨਾ) ਕੋਈ ਵੀ (ਜੀਵ) ਮਰ ਨਹੀਂ ਸਕਦਾ। ਨਾਨਕ (ਦਾ ਕਥਨ ਹੈ ਕਿ ਸੰਸਾਰ ਵਿਚੋਂ ਉਹੀ) ਠੱਗੇ ਹੋਏ ਜਾਂਦੇ ਹਨ, (ਜਿਨ੍ਹਾਂ ਦੇ) ਮਨ ਵਿਚ ਉਹ (ਪ੍ਰਭੂ) ਨਹੀਂ (ਵਸਿਆ ਹੁੰਦਾ)।੨।

**ਪਉੜੀ :** ਪੂਰੇ ਗੁਰੂ ਦੀ ਸੇਵਾ (*ਕਾਰ*) (ਉਸ ਦੀ) ਮਿਹਰ (*ਕਰਮ*) ਨਾਲ ਹੀ ਕੀਤੀ ਜਾ ਸਕਦੀ ਹੈ। ਗੁਰੂ ਦੀ ਮਤਿ ਰਾਹੀਂ ਆਪਣੇ-ਪਨ ਦੀ ਭਾਵਨਾ ਨੂੰ ਖ਼ਤਮ ਕਰਕੇ ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ। (ਨਾਮ ਤੋਂ ਭਿੰਨ) ਦ੍ਵੈਤ-ਭਾਵ ਦੀ ਕਾਰ ਵਿਚ ਲਗ ਕੇ (ਮਨੁੱਖ) ਜਨਮ ਗਵਾ ਲਈਦਾ ਹੈ। ਨਾਮ ਤੋਂ ਬਿਨਾ ਖਾਣਾ ਅਤੇ ਪਹਿਨਣਾ ਸਭ ਵਿਸ਼ (ਦੇ ਸਮਾਨ) ਹੈ। ਸੱਚੇ ਸ਼ਬਦ ਦੀ ਸਰਾਹਨਾ ਨਾਲ ਸਤਿਸਰੂਪ ਪ੍ਰਭੂ ਵਿਚ ਸਮਾਈਦਾ ਹੈ। ਸਤਿਗੁਰੂ ਦੀ ਸੇਵਾ ਤੋਂ ਬਿਨਾ ਸੁਖ ਵਿਚ ਨਿਵਾਸ ਨਹੀਂ ਹੁੰਦਾ (ਅਰਥਾਤ ਆਤਮਿਕ ਸੁਖ ਦੀ ਪ੍ਰਾਪਤੀ ਨਹੀਂ ਹੁੰਦੀ) ਅਤੇ ਬਾਰ ਬਾਰ (ਸੰਸਾਰ ਵਿਚ) ਆਉਣਾ ਪੈਂਦਾ ਹੈ (ਭਾਵ-ਆਵਾਗਵਣ ਦਾ ਚੱਕਰ ਚਲਦਾ ਰਹਿੰਦਾ ਹੈ)। ਦੁਨੀਆ (ਨਾਲ ਪਾਇਆ ਮੋਹ) ਖੋਟੀ ਮੂੜੀ ਵਰਗਾ ਹੈ, (ਇਸ ਨਾਲ) ਕੂੜ ਦੀ ਹੀ ਕਮਾਈ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਨਿਰਮਲ ਸਤਿਸਰੂਪੀ ਪ੍ਰਭੂ ਦੀ ਆਰਾਧਨਾ ਕਰਨ ਨਾਲ (ਇਸ ਸੰਸਾਰ ਤੋਂ) ਇਜ਼ਤ ਨਾਲ ਜਾਈਦਾ ਹੈ।੧੪।

**ਸਲੋਕੁ ਮ.੧ :** (ਹੇ ਪਰਮਾਤਮਾ! ਜੇ) ਤੈਨੂੰ ਚੰਗਾ ਲਗਦਾ ਹੈ ਤਾਂ ਹੀ (ਕੋਈ) ਗਾਉਂਦਾ ਵਜਾਉਂਦਾ ਹੈ ਅਤੇ ਤੈਨੂੰ ਜੇ ਠੀਕ ਲਗਦਾ ਹੈ (ਤਾਂ ਹੀ ਕੋਈ) ਜਲ ਵਿਚ ਇਸ਼ਨਾਨ ਕਰਦਾ ਹੈ। ਜਦੋਂ ਤੈਨੂੰ ਚੰਗਾ ਲਗਦਾ ਹੈ ਤਾਂ (ਜੋਗੀ ਸ਼ਰੀਰ ਉਤੇ) ਭਸਮ ਲਗਾਉਂਦੇ ਹਨ ਅਤੇ ਸਿੰਙੀ ਦਾ ਨਾਦ ਵਜਾਉਂਦੇ ਹਨ। ਜਦੋਂ ਤੈਨੂੰ ਚੰਗਾ ਲਗਦਾ ਹੈ ਤਾਂ (ਕੋਈ) ਕੁਰਾਨ ਆਦਿ ਚਾਰ ਧਰਮ ਪੁਸਤਕਾਂ (*ਕਤੇਬਾ*) ਪੜ੍ਹਦਾ ਹੈ ਅਤੇ ਮੁੱਲਾਂ ਤੇ ਸ਼ੇਖ ਅਖਵਾਉਂਦਾ ਹੈ। ਜੇ ਤੈਨੂੰ ਠੀਕ ਲਗਦਾ ਹੈ ਤਾਂ (ਕੋਈ) ਰਾਜੇ ਹੋ ਜਾਂਦੇ ਹਨ ਅਤੇ ਕਈ ਪ੍ਰਕਾਰ ਦੇ ਬਹੁਤ (ਭੋਜਨ) ਵਰਤਦੇ ਹਨ। ਜਦੋਂ ਤੈਨੂੰ ਚੰਗਾ ਲਗਦਾ ਹੈ ਤਾਂ (ਕੋਈ) ਤੇਗ਼ ਚਲਾਉਂਦਾ ਹੈ ਅਤੇ ਗਰਦਨ ਨਾਲੋਂ ਸਿਰ ਵਢਿਆ ਜਾਂਦਾ ਹੈ। ਜਦੋਂ ਤੈਨੂੰ ਚੰਗਾ ਲਗਦਾ ਹੈ ਤਾਂ (ਕਈ) ਵਿਦੇਸ਼ ਜਾਂਦੇ ਹਨ (ਅਤੇ ਉਥੋਂ ਦੀਆਂ) ਗੱਲਾਂ ਸੁਣ ਕੇ ਘਰ ਆਉਂਦੇ ਹਨ। ਜਦ ਤੈਨੂੰ ਚੰਗਾ

Sri Satguru Jagjit Singh Ji eLibrary NamdhariElibrary@gmail.com

ਜਾ ਤੁਧੁ ਭਾਵੈ ਨਾਇ ਰਚਾਵਹਿ ਤੁਧੁ ਭਾਣੇ ਤੂੰ ਭਾਵਹਿ ॥
ਨਾਨਕੁ ਏਕ ਕਹੈ ਬੇਨੰਤੀ ਹੋਰਿ ਸਗਲੇ ਕੂੜੁ ਕਮਾਵਹਿ ॥੧॥

ਮਃ ੧ ॥
ਜਾ ਤੂੰ ਵਡਾ ਸਭਿ ਵਡਿਆਂਈਆ ਚੰਗੈ ਚੰਗਾ ਹੋਈ ॥
ਜਾ ਤੂੰ ਸਚਾ ਤਾ ਸਭੁ ਕੋ ਸਚਾ ਕੂੜਾ ਕੋਇ ਨ ਕੋਈ ॥
ਆਖਣੁ ਵੇਖਣੁ ਬੋਲਣੁ ਚਲਣੁ ਜੀਵਣੁ ਮਰਣਾ ਧਾਤੁ ॥
ਹੁਕਮੁ ਸਾਜਿ ਹੁਕਮੈ ਵਿਚਿ ਰਖੈ ਨਾਨਕ ਸਚਾ ਆਪਿ ॥੨॥

ਪਉੜੀ ॥
ਸਤਿਗੁਰੁ ਸੇਵਿ ਨਿਸੰਗੁ ਭਰਮੁ ਚੁਕਾਈਐ ॥ਸਤਿਗੁਰੁ ਆਖੈ ਕਾਰ ਸੁ ਕਾਰ ਕਮਾਈਐ ॥
ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ ॥ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ॥
ਮਨਮੁਖਿ ਕੂੜੁ ਗੁਬਾਰੁ ਕੂੜੁ ਕਮਾਈਐ ॥ਸਚੇ ਦੈ ਦਰਿ ਜਾਇ ਸਚੁ ਚਵਾਂਈਐ ॥
ਸਚੈ ਅੰਦਰਿ ਮਹਲਿ ਸਚਿ ਬੁਲਾਈਐ ॥ਨਾਨਕ ਸਚੁ ਸਦਾ ਸਚਿਆਰੁ ਸਚਿ ਸਮਾਈਐ॥੧੫॥

ਸਲੋਕੁ ਮਃ ੧ ॥
ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ ॥
ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ ॥
ਹਉ ਭਾਲਿ ਵਿਕੁੰਨੀ ਹੋਈ ॥ ਆਧੇਰੈ ਰਾਹੁ ਨ ਕੋਈ ॥
ਵਿਚਿ ਹਉਮੈ ਕਰਿ ਦੁਖੁ ਰੋਈ ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ ॥੧॥

ਮਃ ੩ ॥
ਕਲਿ ਕੀਰਤਿ ਪਰਗਟੁ ਚਾਨਣੁ ਸੰਸਾਰਿ ॥ ਗੁਰਮੁਖਿ ਕੋਈ ਉਤਰੈ ਪਾਰਿ ॥
ਜਿਸ ਨੋ ਨਦਰਿ ਕਰੇ ਤਿਸੁ ਦੇਵੈ ॥ ਨਾਨਕ ਗੁਰਮੁਖਿ ਰਤਨੁ ਸੋ ਲੇਵੈ ॥੨॥

ਪਉੜੀ ॥
ਭਗਤਾ ਤੈ ਸੈਸਾਰੀਆ ਜੋੜੁ ਕਦੇ ਨ ਆਇਆ ॥
ਕਰਤਾ ਆਪਿ ਅਭੁਲੁ ਹੈ ਨ ਭੁਲੈ ਕਿਸੈ ਦਾ ਭੁਲਾਇਆ ॥
ਭਗਤ ਆਪੇ ਮੇਲਿਅਨੁ ਜਿਨੀ ਸਚੋ ਸਚੁ ਕਮਾਇਆ ॥
ਸੈਸਾਰੀ ਆਪਿ ਖੁਆਇਅਨੁ ਜਿਨੀ ਕੂੜੁ ਬੋਲਿ ਬੋਲਿ ਬਿਖੁ ਖਾਇਆ ॥
ਚਲਣ ਸਾਰ ਨ ਜਾਣਨੀ ਕਾਮੁ ਕਰੋਧੁ ਵਿਸੁ ਵਧਾਇਆ ॥
ਭਗਤ ਕਰਨਿ ਹਰਿ ਚਾਕਰੀ ਜਿਨੀ ਅਨਦਿਨੁ ਨਾਮੁ ਧਿਆਇਆ ॥
ਦਾਸਨਿ ਦਾਸ ਹੋਇ ਕੈ ਜਿਨੀ ਵਿਚਹੁ ਆਪੁ ਗਵਾਇਆ ॥
ਓਨਾ ਖਸਮੈ ਕੈ ਦਰਿ ਮੁਖ ਉਜਲੇ ਸਚੈ ਸਬਦਿ ਸੁਹਾਇਆ ॥੧੬॥

ਲਗਦਾ ਹੈ (ਤਾਂ ਕਈ ਤੇਰੇ) ਨਾਮ ਵਿਚ ਮਗਨ ਹੁੰਦੇ ਹਨ। (ਜੋ) ਤੇਰੇ ਭਾਣੇ ਵਿਚ ਹਨ, (ਉਹ) ਤੈਨੂੰ ਭਾਉਂਦੇ ਹਨ। ਨਾਨਕ ਇਕ ਬੇਨਤੀ ਕਰਦਾ ਹੈ (ਕਿ ਨਾਮ ਦੇ ਸਿਮਰਨ ਤੋਂ ਬਿਨਾ) ਹੋਰ ਸਾਰੇ ਕੂੜ ਦੀ ਕਮਾਈ ਕਰ ਰਹੇ ਹਨ।੧।

**ਮ.੧ :** (ਹੇ ਪ੍ਰਭੂ!) ਜਦ ਤੋਂ (ਸਭ ਤੋਂ) ਵੱਡਾ ਹੈਂ (ਤਾਂ) ਸਭ ਵਡਿਆਈਆਂ (ਤੇਰੀਆਂ ਹੀ) ਹਨ। (ਤੂੰ) ਚੰਗਾ ਹੈਂ, (ਤੇਰੇ ਤੋਂ) ਚੰਗਾ ਹੀ ਹੁੰਦਾ ਹੈ। ਜਦ ਤੂੰ ਸੱਚਾ ਹੈ ਤਾਂ ਸਭ ਕੋਈ ਸੱਚਾ ਹੈ, ਕੋਈ ਵੀ ਕੂੜਾ (ਦ੍ਰਿਸ਼ਟੀਗੋਚਰ) ਨਹੀਂ ਹੁੰਦਾ। ਆਖਣਾ, ਵੇਖਣਾ, ਬੋਲਣਾ, ਚਲਣਾ, ਜੀਉਣਾ ਅਤੇ ਮਰਨਾ (ਸਭ ਕੁਝ) ਮਾਇਆਵੀ ਪ੍ਰਪੰਚ (*ਧਾਤੁ*) ਹਨ (ਅਰਥਾਤ ਨਾਸ਼ਮਾਨ ਹਨ)। ਨਾਨਕ (ਦਾ ਕਥਨ ਹੈ ਕਿ ਪ੍ਰਭੂ ਆਪਣੇ) ਹੁਕਮ ਨਾਲ (ਸਭ ਕੁਝ) ਸਿਰਜਦਾ ਹੈ, ਹੁਕਮ ਵਿਚ ਹੀ ਰਖਦਾ ਹੈ ਅਤੇ (ਉਹ) ਆਪ ਸਤਿਸਰੂਪ ਵਾਲਾ ਹੈ।੨।

**ਪਉੜੀ :** ਸਤਿਗੁਰੂ ਦੀ ਨਿਸੰਗ ਹੋ ਕੇ ਸੇਵਾ ਕਰਨ ਨਾਲ ਭਰਮ ਜਾਂ ਭਟਕਣਾ ਖ਼ਤਮ ਹੋ ਜਾਂਦੀ ਹੈ। ਉਹੀ ਕਾਰ ਕਰਨੀ ਚਾਹੀਦੀ ਹੈ (ਜੋ) ਸਤਿਗੁਰੂ ਕਰਨ ਲਈ ਕਹੇ। ਜੇ ਸਤਿਗੁਰੂ ਦਿਆਲ ਹੋਏ, ਤਾਂ ਨਾਮ ਦੀ ਆਰਾਧਨਾ ਕੀਤੀ ਜਾ ਸਕੀਦੀ ਹੈ। ਭਗਤੀ ਹੀ ਸ੍ਰੇਸ਼ਠ (*ਸਾਰੁ*) ਲਾਭ ਹੈ ਜੋ ਗੁਰਮੁਖ ਸਾਧਕ ਹੀ ਪ੍ਰਾਪਤ ਕਰਦਾ ਹੈ। ਮਨਮੁਖ (ਵਿਅਕਤੀ ਦੇ ਮਨ ਵਿਚ) ਕੂੜ ਦਾ ਹਨੇਰਾ (*ਗੁਬਾਰੁ*) ਛਾਇਆ ਹੋਇਆ ਹੈ, (ਇਸ ਲਈ ਉਹ) ਕੂੜ ਦੀ ਕਮਾਈ ਕਰਦਾ ਹੈ। ਸੱਚੇ (ਪਰਮਾਤਮਾ) ਦੇ ਦੁਆਰ ਉਤੇ ਜਾ ਕੇ ਸੱਚ ਬੋਲਣਾ (*ਚਵਾਈਐ*) ਚਾਹੀਦਾ ਹੈ। ਸੱਚ (ਵਿਚ ਲੀਨ ਰਹਿਣ ਕਾਰਣ) ਸੱਚੇ ਦੇ ਮਹਲ ਵਿਚ ਬੁਲਾਇਆ ਜਾਂਦਾ ਹੈ। ਹੇ ਨਾਨਕ ! (ਜਿਸ ਦੇ ਪਲੇ) ਸੱਚ ਹੈ, (ਉਹ) ਸਦਾ ਸਚਿਆਰ ਹੈ ਅਤੇ ਸਤਿਸਰੂਪ ਪਰਮਾਤਮਾ ਵਿਚ ਸਮਾਇਆ ਰਹਿੰਦਾ ਹੈ।੧੫।

**ਸਲੋਕੁ ਮ.੧ :** ਕਲਿਯੁਗ ਮਾਨੋ ਛੁਰੀ ਹੈ ਅਤੇ ਰਾਜੇ ਕਸਾਈ (ਵਰਗੇ ਜ਼ਾਲਮ) ਹੋ ਗਏ ਹਨ। ਧਰਮ ਖੰਭ ਲਗਾ ਕੇ ਉਡ ਗਿਆ ਹੈ (ਭਾਵ ਧਰਮ ਦਾ ਆਚਾਰ ਖ਼ਤਮ ਹੋ ਗਿਆ ਹੈ)। ਕੂੜ ਰੂਪ ਮਸਿਆ (ਛਾਈ ਹੋਈ ਹੈ), ਸੱਚ ਰੂਪ ਚੰਦ੍ਰਮਾ ਚੜ੍ਹਿਆ ਕਿਤੇ ਦਿਸਦਾ ਨਹੀਂ ਹੈ। ਮੈਂ (ਸੱਚ ਰੂਪ ਚੰਦ੍ਰਮਾ ਨੂੰ) ਲਭਣ ਲਈ ਵਿਆਕੁਲ (*ਵਿਕੁੰਨੀ*) ਹੋ ਗਈ ਹਾਂ। (ਅਗਿਆਨ ਦੇ) ਹਨੇਰੇ ਵਿਚ ਕੋਈ ਰਾਹ ਨਹੀਂ ਦਿਸਦਾ। (ਅਗਿਆਨ) ਵਿਚ ਹਉਮੈ ਕਰ ਕੇ (ਸ੍ਰਿਸ਼ਟੀ) ਦੁਖੀ ਹੋ ਕੇ ਰੋ ਰਹੀ ਹੈ। ਨਾਨਕ ਦਾ ਕਥਨ ਹੈ ਕਿ ਕਿਸ ਤਰ੍ਹਾਂ (ਮਾਇਕ ਪ੍ਰਪੰਚ ਤੋਂ) ਖ਼ਲਾਸੀ ਹੋਵੇਗੀ ?।੧।

**ਮ.੩ :** ਕਲਿਯੁਗ ਵਿਚ (ਪ੍ਰਭੂ ਦਾ) ਯਸ਼-ਗਾਨ (*ਕੀਰਤਿ*) ਹੀ ਪ੍ਰਤਖ ਤੌਰ 'ਤੇ ਸੰਸਾਰ ਲਈ ਚਾਨਣ ਹੈ। (ਇਸ ਚਾਨਣ ਦੀ ਲੋ ਵਿਚ) ਕੋਈ ਗੁਰਮੁਖ ਹੀ (ਭਵ-ਸਾਗਰ ਤੋਂ) ਪਾਰ ਉਤਰਦਾ ਹੈ। (ਪਰਮਾਤਮਾ) ਜਿਸ ਉਪਰ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ ਉਸੇ ਨੂੰ (ਇਹ ਚਾਨਣ) ਬਖ਼ਸ਼ਦਾ ਹੈ। ਨਾਨਕ (ਦਾ ਕਥਨ ਹੈ ਕਿ ਕੋਈ) ਗੁਰਮੁਖ ਹੀ ਇਸ ਰਤਨ ਰੂਪ ਚਾਨਣ ਨੂੰ ਪ੍ਰਾਪਤ ਕਰ ਲੈਂਦਾ ਹੈ।੨।

**ਪਉੜੀ :** ਭਗਤ ਲੋਕਾਂ ਅਤੇ ਸੰਸਾਰੀਆਂ ਦੀ ਕਦੇ ਤੁਲਨਾ (*ਜੋੜੁ*) ਨਹੀਂ ਹੋ ਸਕਦੀ। ਸਿਰਜਨਹਾਰ ਖ਼ੁਦ ਨ ਭੁਲਣ ਵਾਲਾ ਹੈ ਅਤੇ ਨ ਹੀ ਕਿਸੇ ਦੇ ਭੁਲਾਇਆਂ ਭੁਲਦਾ ਹੈ। (ਉਸ ਨੇ) ਆਪ ਹੀ ਭਗਤਾਂ ਨੂੰ (ਆਪਣੇ ਨਾਲ) ਮੇਲ ਲਿਆ ਹੈ, ਜਿਨ੍ਹਾਂ (ਭਗਤਾਂ ਨੇ) ਬਿਲਕੁਲ ਸੱਚ ਦੀ ਕਮਾਈ ਕੀਤੀ ਹੈ। ਸੰਸਾਰੀਆਂ ਨੂੰ ਆਪ ਹੀ ਭੁਲਾਇਆ ਜਾਂ ਖੁੰਝਾਇਆ ਹੈ, ਜਿਨ੍ਹਾਂ ਨੇ ਝੂਠ ਬੋਲ ਬੋਲ ਕੇ (ਮਾਇਆਵੀ) ਵਿਸ਼ ਦਾ ਸੇਵਨ ਕੀਤਾ ਹੈ। (ਇਸ ਸੰਸਾਰ ਤੋਂ) ਚਲਿਆ ਜਾਣਾ ਹੈ (ਉਹ ਇਸ ਤੱਥ ਦੀ) ਸੋਝੀ ਨਹੀਂ ਰਖਦੇ, (ਇਸ ਲਈ ਉਨ੍ਹਾਂ ਨੇ) ਕਾਮ ਅਤੇ ਕ੍ਰੋਧ ਰੂਪ ਵਿਸ਼ ਨੂੰ ਵਧਾਇਆ ਹੋਇਆ ਹੈ। ਜਿਨ੍ਹਾਂ ਨੇ ਹਰ ਰੋਜ਼ (*ਅਨਦਿਨੁ*) ਨਾਮ ਦੀ ਆਰਾਧਨਾ ਕੀਤੀ ਹੈ, (ਉਹ) ਭਗਤ ਲੋਕ ਪ੍ਰਭੂ ਦੀ ਸੇਵਾ ਕਰਦੇ ਰਹਿੰਦੇ ਹਨ। ਜਿਨ੍ਹਾਂ ਨੇ ਦਾਸਾਂ ਦੇ ਦਾਸ ਹੋ ਕੇ ਆਪਣੇ ਵਿਚੋਂ ਆਪਣੇਪਨ ਦੀ ਭਾਵਨਾ ਖ਼ਤਮ ਕਰ ਦਿੱਤੀ ਹੈ, ਉਨ੍ਹਾਂ ਦੇ ਪਰਮਾਤਮਾ ਦੇ ਦੁਆਰ ਉਤੇ ਮੁਖ ਉਜਲੇ ਹੁੰਦੇ ਹਨ ਅਤੇ ਸੱਚੇ ਸ਼ਬਦ ਕਰਕੇ ਸ਼ੋਭਾਸ਼ਾਲੀ ਹੁੰਦੇ ਹਨ।੧੬।

Sri Satguru Jagjit Singh Ji eLibrary NamdhariElibrary@gmail.com

ਸਲੋਕੁ ਮਃ ੧ ॥
ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥
ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥
ਦੂਜੈ ਬਹੁਤੇ ਰਾਹ ਮਨ ਕੀਆ ਮਤੀ ਖਿੰਡੀਆ ॥
ਬਹੁਤੁ ਪਏ ਅਸਗਾਹ ਗੋਤੇ ਖਾਹਿ ਨ ਨਿਕਲਹਿ ॥
ਤੀਜੈ ਮੁਹੀ ਗਿਰਾਹ ਭੁਖ ਤਿਖਾ ਦੁਇ ਭਉਕੀਆ ॥
ਖਾਧਾ ਹੋਇ ਸੁਆਹ ਭੀ ਖਾਣੇ ਸਿਉ ਦੋਸਤੀ ॥
ਚਉਥੈ ਆਈ ਊਂਘ ਅਖੀ ਮੀਟਿ ਪਵਾਰਿ ਗਇਆ ॥
ਭੀ ਉਠਿ ਰਚਿਓਨੁ ਵਾਦੁ ਸੈ ਵਰ੍ਹਿਆ ਕੀ ਪਿੜ ਬਧੀ ॥
ਸਭੇ ਵੇਲਾ ਵਖਤ ਸਭਿ ਜੇ ਅਠੀ ਭਉ ਹੋਇ ॥
ਨਾਨਕ ਸਾਹਿਬੁ ਮਨਿ ਵਸੈ ਸਚਾ ਨਾਵਣੁ ਹੋਇ ॥੧॥

ਮਃ ੨ ॥
ਸੇਈ ਪੂਰੇ ਸਾਹ ਜਿਨੀ ਪੂਰਾ ਪਾਇਆ ॥
ਅਠੀ ਵੇਪਰਵਾਹ ਰਹਨਿ ਇਕਤੈ ਰੰਗਿ ॥
ਦਰਸਨਿ ਰੂਪਿ ਅਥਾਹ ਵਿਰਲੇ ਪਾਈਅਹਿ ॥
ਕਰਮਿ ਪੂਰੈ ਪੂਰਾ ਗੁਰੂ ਪੂਰਾ ਜਾ ਕਾ ਬੋਲੁ ॥
ਨਾਨਕ ਪੂਰਾ ਜੇ ਕਰੇ ਘਟੈ ਨਾਹੀ ਤੋਲੁ ॥੨॥

ਪਉੜੀ ॥
ਜਾ ਤੂੰ ਤਾ ਕਿਆ ਹੋਰਿ ਮੈ ਸਚੁ ਸੁਣਾਈਐ ॥
ਮੁਠੀ ਧੰਧੈ ਚੋਰਿ ਮਹਲੁ ਨ ਪਾਈਐ ॥
ਏਨੈ ਚਿਤਿ ਕਠੋਰਿ ਸੇਵ ਗਵਾਈਐ ॥
ਜਿਤੁ ਘਟਿ ਸਚੁ ਨ ਪਾਇ ਸੁ ਭੰਨਿ ਘੜਾਈਐ ॥
ਕਿਉ ਕਰਿ ਪੂਰੈ ਵਟਿ ਤੋਲਿ ਤੁਲਾਈਐ ॥
ਕੋਇ ਨ ਆਖੈ ਘਟਿ ਹਉਮੈ ਜਾਈਐ ॥
ਲਈਅਨਿ ਖਰੇ ਪਰਖਿ ਦਰਿ ਬੀਨਾਈਐ ॥
ਸਉਦਾ ਇਕਤੁ ਹਟਿ ਪੂਰੈ ਗੁਰਿ ਪਾਈਐ ॥੧੭॥

ਸਲੋਕ ਮਃ ੨ ॥
ਅਠੀ ਪਹਰੀ ਅਠ ਖੰਡ ਨਾਵਾ ਖੰਡੁ ਸਰੀਰੁ ॥
ਤਿਸੁ ਵਿਚਿ ਨਉ ਨਿਧਿ ਨਾਮੁ ਏਕੁ ਭਾਲਹਿ ਗੁਣੀ ਗਹੀਰੁ ॥
ਕਰਮਵੰਤੀ ਸਾਲਾਹਿਆ ਨਾਨਕ ਕਰਿ ਗੁਰੁ ਪੀਰੁ ॥
ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥
ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥

Sri Satguru Jagjit Singh Ji eLibrary NamdhariElibrary@gmail.com

**ਸਲੋਕੁ ਮ.੧ :** ਜੋ ਸਵੇਰੇ (*ਸਬਾਹੀ*) (ਪ੍ਰਭੂ ਦੀ) ਉਸਤਤ ਕਰਦੇ ਹਨ ਅਤੇ ਇਕ ਮਨ ਹੋ ਕੇ (ਨਾਮ ਦਾ) ਸਿਮਰਨ ਕਰਦੇ ਹਨ, ਉਹੀ ਸਹੀ ਅਰਥਾਂ ਵਿਚ 'ਸ਼ਾਹ' ਹਨ, ਜੋ ਵੇਲੇ ਸਿਰ (ਮਨੋ-ਵਿਕਾਰਾਂ ਅਤੇ ਆਲਸ ਵਰਗੇ ਵੈਰੀਆਂ ਨਾਲ) ਲੜ ਕੇ (ਸੰਸਾਰਿਕਤਾ ਵਜੋਂ) ਮਰ ਜਾਂਦੇ ਹਨ।(ਦਿਨ ਦੇ) ਦੂਜੇ ਪਹਿਰ ਵਿਚ ਬਹੁਤੇ ਰਾਹਾਂ ਕਰਕੇ ਮਨ ਦੀਆਂ ਬਿਰਤੀਆਂ ਖਿਲਰ ਜਾਂਦੀਆਂ ਹਨ। ਬਹੁਤੇ ਲੋਕ ਦੁਨਿਆਵੀ ਪ੍ਰਲੋਭਨਾਂ ਦੇ ਡੂੰਘੇ ਸਮੁੰਦਰ ਵਿਚ ਪੈ ਕੇ ਗੋਤੇ ਖਾਂਦੇ ਹਨ ਅਤੇ (ਉਥੋਂ) ਨਿਕਲ ਨਹੀਂ ਸਕਦੇ। ਤੀਜੇ ਪਹਿਰ ਵਿਚ ਭੁਖ ਅਤੇ ਪਿਆਸ ਦੋਵੇਂ ਭੜਕ ਪੈਂਦੀਆਂ ਹਨ ਅਤੇ ਮੂੰਹ ਵਿਚ ਗਿਰਾਹ (ਪੈਣ ਲਗ ਜਾਂਦੇ ਹਨ)। ਖਾਧਾ ਪੀਤਾ (ਪੇਟ ਅੰਦਰ) ਭਸਮ ਹੋ ਜਾਂਦਾ ਹੈ ਅਤੇ ਫਿਰ ਹੋਰ ਖਾਣ ਦੀ ਇੱਛਾ ਪੈਦਾ ਹੋ ਜਾਂਦੀ ਹੈ। ਚੌਥੇ ਪਹਿਰ ਵਿਚ (ਮਨੁੱਖ) ਊਂਘ ਆਣ ਕਾਰਨ ਅੱਖਾਂ ਮੀਟ ਕੇ ਯਮਲੋਕ (*ਪਵਾਰਿ*) ਚਲਾ ਜਾਂਦਾ ਹੈ (ਭਾਵ- ਡੂੰਘੀ ਨੀਂਦਰ ਸੌਂ ਜਾਂਦਾ ਹੈ)।(ਨੀਂਦਰ ਖ਼ਤਮ ਹੋਣ 'ਤੇ) ਫਿਰ ਉਠ ਕੇ (ਕਾਰ-ਵਪਾਰ) ਦਾ ਝਮੇਲਾ ਸਹੇੜ ਲੈਂਦਾ ਹੈ, (ਜਿਵੇਂ ਕਿ ਉਸ ਨੇ) ਸੌ ਵਰ੍ਹਿਆਂ ਦਾ ਖਿਲਾਰਾ ਪਾਇਆ ਹੋਇਆ ਹੁੰਦਾ ਹੈ। ਸਾਰੇ ਵੇਲੇ ਅਤੇ ਸਭ ਵਕਤ (ਤਾਂ ਹੀ ਸਫਲ ਹਨ) ਜੇ ਅੱਠਾਂ ਪਹਿਰਾਂ ਵਿਚ (ਈਸ਼ਵਰੀ) ਭੈ (ਮਨ ਵਿਚ ਵਸਿਆ) ਹੋਵੇ। ਹੇ ਨਾਨਕ ! (ਜੇ) ਸੱਚਾ ਸਾਹਿਬ ਮਨ ਵਿਚ ਵਸ ਜਾਵੇ, ਤਾਂ ਸੱਚਾ ਇਸ਼ਨਾਨ ਹੋ ਜਾਂਦਾ ਹੈ (ਭਾਵ-ਵਿਕਾਰਾਂ ਦੀ ਮੈਲ ਉਤਰ ਜਾਂਦੀ ਹੈ)।੧।

ਮ.੨ : ਜਿਨ੍ਹਾਂ (ਜਿਗਿਆਸੂਆਂ) ਨੇ ਪਰਿਪੂਰਣ (ਪ੍ਰਭੂ) ਨੂੰ ਪ੍ਰਾਪਤ ਕਰ ਲਿਆ ਹੈ, ਉਹੀ ਪੂਰੇ 'ਸ਼ਾਹ' ਹਨ। (ਉਹ) ਅੱਠ (ਪਹਿਰ ਸੰਸਾਰਿਕ ਪ੍ਰਲੋਭਨਾਂ ਤੋਂ) ਬੇਪਰਵਾਹ ਹੋ ਕੇ, ਇਕੋ (ਪਰਮਾਤਮਾ) ਦੇ ਪ੍ਰੇਮ-ਰੰਗ ਵਿਚ (ਰੰਗੇ) ਰਹਿੰਦੇ ਹਨ। (ਉਸ ਪਰਮਾਤਮਾ ਦੇ) ਅਥਾਹ ਦਰਸ਼ਨ-ਰੂਪ (ਵਿਚ ਜੁੜੇ ਹੋਏ ਬਹੁਤ) ਵਿਰਲੇ ਸਾਧਕ ਮਿਲਦੇ ਹਨ। ਪੂਰੇ ਭਾਗਾਂ ਵਾਲੇ ਨੂੰ ਪੂਰਾ ਗੁਰੂ ਮਿਲਦਾ ਹੈ ਜਿਸ ਦੇ ਬੋਲ ਪੂਰੇ ਹੁੰਦੇ ਹਨ। ਨਾਨਕ (ਦਾ ਕਥਨ ਹੈ ਕਿ ਜੇ ਪੂਰਾ ਗੁਰੂ ਕਿਸੇ ਨੂੰ) ਪੂਰਾ ਬਣਾ ਦਿੰਦਾ ਹੈ (ਤਾਂ ਉਸ ਦਾ) ਤੋਲ ਘਟਦਾ ਨਹੀਂ ਹੈ (ਭਾਵ-ਮਰਯਾਦਾ ਬਣੀ ਰਹਿੰਦੀ ਹੈ)।੨।

**ਪਉੜੀ :** (ਹੇ ਪ੍ਰਭੂ !) ਮੈਂ ਸੱਚ ਸੁਣਾਉਂਦਾ ਹਾਂ ਕਿ ਜੇ ਤੂੰ (ਮੇਰੇ ਸਿਰ 'ਤੇ ਹੈਂ) ਤਾਂ ਕਿਸੇ ਹੋਰ ਦੀ (ਮੁਥਾਜੀ ਨਹੀਂ ਰਹਿੰਦੀ)। (ਸੰਸਾਰਿਕ ਧੰਧਿਆਂ ਦੇ) ਚੋਰ ਦੁਆਰਾ ਠੱਗੀ ਹੋਈ (ਜੀਵ-ਇਸਤਰੀ) ਪ੍ਰਭੂ ਦੀ ਦਰਗਾਹ ਪ੍ਰਾਪਤ ਨਹੀਂ ਕਰ ਸਕਦੀ। ਇਸ ਨੇ ਕਠੋਰ ਚਿਤ ਕਾਰਣ (ਆਪਣੀ) ਸੇਵਾ ਵਿਅਰਥ ਗਵਾ ਦਿੱਤੀ ਹੈ। ਜਿਸ ਸ਼ਰੀਰ (*ਘਟਿ*) ਵਿਚ ਸੱਚ ਰੂਪ ਹਰਿ-ਨਾਮ ਨਹੀਂ ਪੈਂਦਾ, ਉਸ ਨੂੰ ਭੰਨ ਕੇ (ਫਿਰ) ਘੜਿਆ ਜਾਂਦਾ ਹੈ (ਅਰਥਾਤ ਜਨਮ-ਮਰਨ ਦੇ ਚੱਕਰ ਵਿਚ ਪਿਆ ਰਹਿੰਦਾ ਹੈ)। (ਅਜਿਹਾ ਵਿਅਕਤੀ ਈਸ਼ਵਰੀ ਦਰਗਾਹ ਵਿਚ) ਕਿਵੇਂ ਪੂਰੇ ਵਟਿਆਂ ਨਾਲ ਤੋਲਿਆ ਜਾ ਸਕਦਾ ਹੈ। (ਜੇ ਜੀਵ ਵਿਚੋਂ) ਹਉਮੈ ਚਲੀ ਜਾਏ, ਤਾਂ (ਉਸ ਨੂੰ) ਕੋਈ ਵੀ ਘਟ ਨਹੀਂ ਕਹਿੰਦਾ। ਸਿਆਣੇ (*ਬੀਨਾਈਐ*) ਪ੍ਰਭੂ ਦੇ ਦੁਆਰ ਉਪਰ ਖਰੇ ਪਰਖ ਲਏ ਜਾਂਦੇ ਹਨ। (ਪਰਮਾਤਮਾ ਦੇ ਦੁਆਰ ਉਪਰ ਪ੍ਰਵਾਨ ਕੀਤੇ ਜਾ ਸਕਣ ਵਾਲਾ) ਸੌਦਾ ਇਕੋ ਪੂਰੇ ਗੁਰੂ ਦੀ ਦੁਕਾਨ ਤੋਂ ਪ੍ਰਾਪਤ ਹੁੰਦਾ ਹੈ।੧੭।

**ਸਲੋਕੁ ਮ.੨ :** (ਨੌ ਖੰਡੀ ਸ੍ਰਿਸ਼ਟੀ ਵਿਚੋਂ) ਜੇ ਨਾਵਾਂ ਖੰਡ ਸ਼ਰੀਰ ਨੂੰ (ਮੰਨ ਲਿਆ ਜਾਏ), ਤਾਂ (ਮਨੁੱਖ) ਅੱਠੇ ਪਹਿਰ ਅੱਠ ਖੰਡਾਂ (ਦੇ ਪਦਾਰਥਾਂ ਵਿਚ ਮਗਨ ਰਹਿੰਦਾ ਹੈ ਪਰ ਸ਼ਰੀਰ ਵਲ ਧਿਆਨ ਨਹੀਂ ਦਿੰਦਾ)। ਉਸ (ਸ਼ਰੀਰ) ਵਿਚ ਨੌਂ ਨਿਧੀਆਂ (ਤੋਂ ਵੀ ਅਧਿਕ ਮੁਲਵਾਨ) ਇਕ (ਚੀਜ਼ ਹੈ) ਨਾਮ, (ਪਰ ਕੋਈ) ਗੰਭੀਰ ਗੁਣਾਂ ਵਾਲਾ ਹੀ (ਉਸ ਨਾਮ ਨੂੰ) ਭਾਲਦਾ ਹੈ। ਨਾਨਕ (ਦਾ ਕਥਨ ਹੈ ਕਿ) ਕਰਮਾਂ ਵਾਲੇ ਹੀ ਗੁਰੂ ਪੀਰ ਧਾਰਣ ਕਰਕੇ (ਨਾਮ ਦੀ) ਸਰਾਹਨਾ ਕਰਦੇ ਹਨ। ਸਵੇਰ (*ਸਬਾਹ*) ਦੇ ਚੌਥੇ ਪਹਿਰ ਵਿਚ (ਉੱਚੀ) ਸੁਰਤ ਵਾਲਿਆਂ (ਦੇ ਮਨ ਵਿਚ) ਚਾਉ ਪੈਦਾ ਹੁੰਦਾ ਹੈ। ਉਨ੍ਹਾਂ ਦੀ (ਇਸ਼ਨਾਨ ਕਰਨ ਲਈ) ਦਰਿਆਵਾਂ ਨਾਲ ਦੋਸਤੀ ਹੁੰਦੀ ਹੈ (ਅਰਥਾਤ ਉਨ੍ਹਾਂ ਵਲ ਖਿਚੀਂਦੇ ਹਨ) ਅਤੇ (ਇਸ਼ਨਾਨ ਕਰਨ ਉਪਰੰਤ) ਮਨ ਅਤੇ ਮੁਖ ਤੋਂ ਸੱਚੇ ਨਾਮ ਦਾ ਸਿਮਰਨ ਕਰਦੇ ਹਨ। ਉਨ੍ਹਾਂ ਦੇ ਬੈਠਣ ਵਾਲੇ

ਓਥੈ ਅੰਮ੍ਰਿਤੁ ਵੰਡੀਐ ਕਰਮੀ ਹੋਇ ਪਸਾਉ ॥
ਕੰਚਨ ਕਾਇਆ ਕਸੀਐ ਵੰਨੀ ਚੜੈ ਚੜਾਉ ॥
ਜੇ ਹੋਵੈ ਨਦਰਿ ਸਰਾਫ ਕੀ ਬਹੁੜਿ ਨ ਪਾਈ ਤਾਉ ॥
ਸਤੀ ਪਹਰੀ ਸਤੁ ਭਲਾ ਬਹੀਐ ਪੜਿਆ ਪਾਸਿ ॥
ਓਥੈ ਪਾਪੁ ਪੁੰਨੁ ਬੀਚਾਰੀਐ ਕੂੜੈ ਘਟੈ ਰਾਸਿ ॥
ਓਥੈ ਖੋਟੇ ਸਟੀਅਹਿ ਖਰੇ ਕੀਚਹਿ ਸਾਬਾਸਿ ॥
ਬੋਲਣੁ ਫਾਦਲੁ ਨਾਨਕਾ ਦੁਖੁ ਸੁਖੁ ਖਸਮੈ ਪਾਸਿ ॥੧॥

ਮਃ ੨ ॥
ਪਉਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥
ਦਿਨਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥
ਚੰਗਿਆਈਆ ਬੁਰਿਆਈਆ ਵਾਚੇ ਧਰਮੁ ਹਦੂਰਿ ॥
ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ ॥
ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥
ਨਾਨਕ ਤੇ ਮੁਖ ਉਜਲੇ ਹੋਰ ਕੇਤੀ ਛੁਟੀ ਨਾਲਿ ॥੨॥*

ਪਉੜੀ ॥
ਸਚਾ ਭੋਜਨੁ ਭਾਉ ਸਤਿਗੁਰਿ ਦਸਿਆ ॥
ਸਚੇ ਹੀ ਪਤੀਆਇ ਸਚਿ ਵਿਗਸਿਆ ॥
ਸਚੈ ਕੋਟਿ ਗਿਰਾਂਇ ਨਿਜ ਘਰਿ ਵਸਿਆ ॥
ਸਤਿਗੁਰਿ ਤੁਠੈ ਨਾਉ ਪ੍ਰੇਮਿ ਰਹਸਿਆ ॥
ਸਚੈ ਦੈ ਦੀਬਾਣਿ ਕੂੜਿ ਨ ਜਾਈਐ ॥
ਝੂਠੋ ਝੂਠੁ ਵਖਾਣਿ ਸੁ ਮਹਲੁ ਖੁਆਈਐ ॥
ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥
ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ ॥੧੮॥

ਸਲੋਕੁ ਮਃ ੧ ॥
ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥
ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥
ਧਰਿ ਤਾਰਾਜੀ ਅੰਬਰੁ ਤੋਲੀ ਪਿਛੈ ਟੰਕੁ ਚੜਾਈ ॥
ਏਵਡੁ ਵਧਾ ਮਾਵਾ ਨਾਹੀ ਸਭਸੈ ਨਥਿ ਚਲਾਈ ॥
ਏਤਾ ਤਾਣੁ ਹੋਵੈ ਮਨ ਅੰਦਰਿ ਕਰੀ ਭਿ ਆਖਿ ਕਰਾਈ ॥
ਜੇਵਡੁ ਸਾਹਿਬੁ ਤੇਵਡ ਦਾਤੀ ਦੇ ਦੇ ਕਰੇ ਰਜਾਈ ॥

* ਇਹ ਸ਼ਲੋਕ ਜਪੁਜੀ ਦੇ ਅੰਤ ਵਿਚ ਵੀ ਦਰਜ ਹੈ।

Sri Satguru Jagjit Singh Ji eLibrary NamdhariElibrary@gmail.com

ਸਥਾਨ (*ਓਥੈ*, ਭਾਵ-ਸਤਿਸੰਗਤ) ਵਿਚ ਨਾਮ ਰੂਪ ਅੰਮ੍ਰਿਤ ਵੰਡਿਆ ਜਾਂਦਾ ਹੈ ਅਤੇ (ਪ੍ਰਭੂ ਦੀ) ਮਿਹਰ ਨਾਲ ਨਾਮ ਰੂਪ ਦਾਤ (*ਪਸਾਉ*) (ਦੀ ਪ੍ਰਾਪਤੀ ਹੁੰਦੀ ਹੈ)। ਕਾਇਆ ਰੂਪ ਸੋਨੇ (*ਕੰਚਨ*) ਨੂੰ (ਸਾਧਨਾ ਦੀ ਕਸਵਟੀ ਉਪਰ) ਕਸਿਆ ਜਾਂਦਾ ਹੈ, (ਤਾਂ ਭਗਤੀ ਦਾ) ਸੋਹਣਾ ਰੰਗ ਚੜ੍ਹਦਾ ਹੈ। ਜੇ (ਉਸ) ਪ੍ਰਭੂ ਰੂਪ ਸਰਾਫ਼ ਦੀ ਕ੍ਰਿਪਾ-ਦ੍ਰਿਸ਼ਟੀ ਹੋ ਜਾਏ, ਤਾਂ ਫਿਰ ਤਪਾਉਣਾ ਨਹੀਂ ਪੈਂਦਾ (ਭਾਵ-ਹੋਰ ਘਾਲਣਾ ਦੀ ਲੋੜ ਨਹੀਂ ਪੈਂਦੀ)। (ਸਵੇਰ ਦੇ ਅੱਠਵੇਂ ਪਹਿਰ ਤੋਂ ਇਲਾਵਾ) ਬਾਕੀ ਸੱਤ ਪਹਿਰਾਂ ਵਿਚ ਵੀ ਸੱਚਾ (ਆਚਰਣ ਕਰਨਾ ਚਾਹੀਦਾ ਹੈ) ਅਤੇ (ਅਧਿਆਤਮਿਕ ਸਾਧਨਾ ਦੀਆਂ ਵਿਧੀਆਂ ਨੂੰ) ਪੜ੍ਹੇ ਹੋਇਆਂ (ਸਾਧਕਾਂ) ਪਾਸ ਬੈਠਣਾ ਚਾਹੀਦਾ ਹੈ (ਭਾਵ-ਸਤਿਸੰਗਤ ਵਿਚ ਬੈਠਣਾ ਚਾਹੀਦਾ ਹੈ)। ਉਥੇ ਪਾਪ-ਪੁੰਨ ਬਾਰੇ ਵਿਚਾਰ ਹੁੰਦਾ ਹੈ ਅਤੇ ਝੂਠੀ ਪੂੰਜੀ ਘਟਦੀ ਹੈ। ਉਥੇ ਖੋਟੇ (ਕਰਮੀਆਂ ਨੂੰ ਬਾਹਰ) ਸੁਟ ਦਿੱਤਾ ਜਾਂਦਾ ਹੈ ਅਤੇ ਖਰੇ ਕਰਮ ਕਰਨ ਵਾਲਿਆਂ ਦੀ ਸ਼ਲਾਘਾ ਕੀਤੀ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਉਥੇ ਦੁਖ ਸੁਖ ਬਾਰੇ ਕੁਝ) ਬੋਲਣਾ ਫ਼ਜ਼ੂਲ ਹੈ ਕਿਉਂਕਿ ਦੁਖ ਅਤੇ ਸੁਖ ਪ੍ਰਭੂ ਦੇ ਪਾਸ ਹਨ (ਉਹ ਸਭ ਨੂੰ ਦਿੰਦਾ ਲੈਂਦਾ ਹੈ)।੧।

**ਮ.੨ :** (ਜੀਵਾਂ ਲਈ) ਪੌਣ ਮਾਨੋ ਗੁਰੂ ਹੈ, ਪਾਣੀ ਮਾਨੋ ਪਿਤਾ ਹੈ ਅਤੇ ਧਰਤੀ ਮਹਾਨ (*ਮਹਤੁ*) ਮਾਤਾ ਹੈ। ਦਿਨ ਅਤੇ ਰਾਤ ਦੋਵੇਂ ਦਾਈ ਅਤੇ ਦਾਇਆ ਹਨ ਅਤੇ ਸਾਰਾ ਜਗਤ (ਇਨ੍ਹਾਂ ਦੀ ਗੋਦ ਵਿਚ) ਖੇਡ ਰਿਹਾ ਹੈ। (ਜੀਵਾਂ ਦੇ) ਚੰਗੇ ਮਾੜੇ ਕੰਮਾਂ ਨੂੰ ਧਰਮਰਾਜ ਰਾਹੀਂ ਪਰਮਾਤਮਾ ਦੀ ਹਜ਼ੂਰੀ ਵਿਚ ਪੜਤਾਲਿਆ ਜਾਂਦਾ ਹੈ। ਆਪਣੇ ਕੀਤੇ ਹੋਏ ਕਰਮਾਂ ਅਨੁਸਾਰ ਕੋਈ (ਪਰਮਾਤਮਾ ਦੇ) ਨੇੜੇ ਹੋ ਜਾਂਦਾ ਹੈ ਅਤੇ ਕੋਈ ਦੂਰ (ਹਟ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ) ਜਿਨ੍ਹਾਂ ਨੇ (ਪਰਮਾਤਮਾ ਦੇ) ਨਾਮ ਦੀ ਆਰਾਧਨਾ ਕੀਤੀ ਹੈ, ਉਹ (ਆਪਣੀ) ਮਿਹਨਤ (*ਮਸਕਤਿ*) ਸਫਲ ਕਰ ਕੇ ਜਾਂਦੇ ਹਨ। ਉਨ੍ਹਾਂ ਦੇ ਮੁਖ (ਈਸ਼ਵਰੀ ਦਰਗਾਹ ਵਿਚ) ਉਜਲੇ ਹੁੰਦੇ ਹਨ (ਅਤੇ ਉਨ੍ਹਾਂ ਦੇ ਸੰਪਰਕ ਵਿਚ ਆਉਣ ਵੇਲੇ) ਕਿਤਨੇ ਹੋਰਾਂ ਦਾ ਵੀ ਨਾਲ ਹੀ ਉੱਧਾਰ ਹੋ ਜਾਂਦਾ ਹੈ।੨।

**ਪਉੜੀ :** ਸਤਿਗੁਰੂ ਨੇ (ਸਪੱਸ਼ਟ) ਦਸ ਦਿੱਤਾ ਹੈ ਕਿ (ਆਤਮਾ ਲਈ) ਸੱਚਾ ਭੋਜਨ (ਈਸ਼ਵਰ ਦਾ) ਪ੍ਰੇਮ ਹੈ। (ਅਜਿਹਾ ਭੋਜਨ ਕਰਨ ਵਾਲਾ) ਸਤਿਸਰੂਪ ਪਰਮਾਤਮਾ ਵਿਚ ਪਤੀਜ (*ਪਤੀਆਇ*) ਜਾਂਦਾ ਹੈ ਅਤੇ ਸੱਚ ਵਿਚ ਹੀ ਖਿੜਿਆ ਰਹਿੰਦਾ ਹੈ। ਉਹ ਆਪਣੇ 'ਨਿਜ ਘਰਿ' (ਅਰਥਾਤ ਪ੍ਰਭੂ ਦੇ ਦੁਆਰ) ਵਿਚ ਵਸਦਾ ਹੈ, (ਜੋ ਉਸ ਲਈ) ਸਥਾਈ ਕਿਲ੍ਹਾ ਅਥਵਾ ਪਿੰਡ ਹੈ। ਸਤਿਗੁਰੂ ਦੇ ਪ੍ਰਸੰਨ ਹੋਣ 'ਤੇ ਨਾਮ (ਦੀ ਪ੍ਰਾਪਤੀ ਹੁੰਦੀ ਹੈ ਅਤੇ ਉਸ ਦੇ) ਪ੍ਰੇਮ ਵਿਚ ਖਿੜਿਆ ਰਹੀਦਾ ਹੈ। ਸਤਿਸਰੂਪ ਪ੍ਰਭੂ ਦੇ ਦਰਬਾਰ (*ਦੀਬਾਣਿ*) ਵਿਚ ਕੂੜ ਨਾਲ ਨਹੀਂ ਜਾ ਸਕੀਦਾ। ਝੂਠ ਹੀ ਝੂਠ ਦਾ ਬਖਾਨ ਕਰਕੇ (ਈਸ਼ਵਰੀ) ਨਿਵਾਸ ਗਵਾ ਲਈਦਾ ਹੈ। ਸੱਚੇ ਸ਼ਬਦ ਦੀ ਰਾਹਦਾਰੀ (*ਨੀਸਾਣਿ*) (ਪ੍ਰਾਪਤ ਕਰ ਲੈਣ 'ਤੇ ਪਰਮਾਤਮਾ ਦੇ ਦੁਆਰ ਵਲ ਜਾਣ ਵਿਚ) ਕੋਈ ਰੁਕਾਵਟ (*ਠਾਕ*) ਨਹੀਂ ਪੈਂਦੀ। ਸੱਚੇ (ਨਾਮ) ਨੂੰ ਸੁਣਨ, ਸਮਝਣ ਅਤੇ ਬਖਾਨਣ ਨਾਲ ਸੱਚੇ ਮਹਲ ਵਿਚ ਬੁਲਾਇਆ ਜਾਂਦਾ ਹੈ।੧੮।

**ਸਲੋਕੁ ਮ.੧ :** (ਜੇ ਮੈਂ) ਅੱਗ (ਦੇ ਬਸਤ੍ਰ ਬਣਾ ਕੇ) ਪਾ ਲਵਾਂ, ਬਰਫ਼ ਦਾ ਘਰ ਉਸਾਰ ਲਵਾਂ ਅਤੇ ਲੋਹੇ ਨੂੰ ਭੋਜਨ ਬਣਾ ਲਵਾਂ, ਸਾਰਿਆਂ ਦੁਖਾਂ ਨੂੰ ਪਾਣੀ ਵਾਂਗ ਪੀ ਲਵਾਂ (ਅਰਥਾਤ ਸੌਖ ਨਾਲ ਸਹਿਨ ਕਰ ਸਕਾਂ) ਅਤੇ ਧਰਤੀ ਨੂੰ ਹਕ ਕੇ (ਅਗੇ) ਚਲਾ ਲਵਾਂ। ਤਰਾਜ਼ੂ (ਦੇ ਇਕ ਡਾਬੇ) ਉਪਰ ਆਕਾਸ਼ ਨੂੰ ਰਖ ਕੇ ਅਤੇ ਪਿਛੇ (ਦੂਜੇ ਛਾਬੇ ਤੇ) ਚਾਰ ਮਾਸੇ ਦਾ ਤੋਲ (*ਟੰਕੁ*) ਚੜ੍ਹਾ ਕੇ ਤੋਲ ਲਵਾਂ। ਇਤਨਾ ਵੱਡਾ (ਹੋ ਜਾਵਾਂ ਕਿ ਕਿਤੇ) ਸਮਾ ਹੀ ਨ ਸਕਾਂ ਅਤੇ ਸਾਰਿਆਂ ਨੂੰ ਨੱਥ ਕੇ ਚਲਾ ਲਵਾਂ। (ਮੇਰੇ) ਮਨ ਵਿਚ ਇਤਨੀ ਸ਼ਕਤੀ (*ਤਾਣੁ*) ਹੋਵੇ ਕਿ (ਜੋ ਚਾਹਵਾਂ ਆਪ) ਕਰਾਂ ਅਤੇ ਹੋਰਨਾਂ ਨੂੰ ਕਹਿ ਕੇ ਕਰਾਵਾਂ। (ਪਰ ਇਹ ਸਭ ਕੁਝ ਤੁੱਛ ਹੈ ਕਿਉਂਕਿ) ਜਿਤਨਾ ਵੱਡਾ ਪਰਮਾਤਮਾ ਹੈ, ਉਤਨੀਆਂ ਹੀ ਵੱਡੀਆਂ (ਉਸ ਦੀਆਂ) ਦਾਤਾਂ ਹਨ। (ਉਹ) ਰਜ਼ਾ ਵਾਲਾ ਪ੍ਰਭੂ ਦਾਤਾਂ ਦਿੰਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ)

Sri Satguru Jagjit Singh Ji eLibrary NamdhariElibrary@gmail.com

ਨਾਨਕ ਨਦਰਿ ਕਰੇ ਜਿਸੁ ਉਪਰਿ ਸਚਿ ਨਾਮਿ ਵਡਿਆਈ ॥੧॥

ਮਃ ੨ ॥
ਆਖਣੁ ਆਖਿ ਨ ਰਜਿਆ ਸੁਨਣਿ ਨ ਰਜੇ ਕੰਨ ॥
ਅਖੀ ਦੇਖਿ ਨ ਰਜੀਆ ਗੁਣ ਗਾਹਕ ਇਕ ਵੰਨ ॥
ਭੁਖਿਆ ਭੁਖ ਨ ਉਤਰੈ ਗਲੀ ਭੁਖ ਨ ਜਾਇ ॥
ਨਾਨਕ ਭੁਖਾ ਤਾ ਰਜੈ ਜਾ ਗੁਣ ਕਹਿ ਗੁਣੀ ਸਮਾਇ ॥੨॥

ਪਉੜੀ ॥
ਵਿਣੁ ਸਚੇ ਸਭੁ ਕੂੜੁ ਕੂੜੁ ਕਮਾਈਐ ॥ਵਿਣੁ ਸਚੇ ਕੂੜਿਆਰੁ ਬੰਨਿ ਚਲਾਈਐ ॥
ਵਿਣੁ ਸਚੇ ਤਨੁ ਛਾਰੁ ਛਾਰੁ ਰਲਾਈਐ ॥ਵਿਣੁ ਸਚੇ ਸਭ ਭੁਖ ਜਿ ਪੈਝੈ ਖਾਈਐ ॥
ਵਿਣੁ ਸਚੇ ਦਰਬਾਰੁ ਕੂੜਿ ਨ ਪਾਈਐ ॥ਕੂੜੈ ਲਾਲਚਿ ਲਗਿ ਮਹਲੁ ਖੁਆਈਐ ॥
ਸਭੁ ਜਗੁ ਠਗਿਓ ਠਗਿ ਆਈਐ ਜਾਈਐ ॥
ਤਨ ਮਹਿ ਤ੍ਰਿਸਨਾ ਅਗਿ ਸਬਦਿ ਬੁਝਾਈਐ ॥੧੯॥

ਸਲੋਕ ਮਃ ੧ ॥
ਨਾਨਕ ਗੁਰੁ ਸੰਤੋਖੁ ਰੁਖੁ ਧਰਮੁ ਫੁਲੁ ਫਲ ਗਿਆਨੁ ॥
ਰਸਿ ਰਸਿਆ ਹਰਿਆ ਸਦਾ ਪਕੈ ਕਰਮਿ ਧਿਆਨਿ ॥
ਪਤਿ ਕੇ ਸਾਦ ਖਾਦਾ ਲਹੈ ਦਾਨਾ ਕੈ ਸਿਰਿ ਦਾਨੁ ॥੧॥

ਮਃ ੧ ॥
ਸੁਇਨੇ ਕਾ ਬਿਰਖੁ ਪਤ ਪਰਵਾਲਾ ਫੁਲ ਜਵੇਹਰ ਲਾਲ ॥
ਤਿਤੁ ਫਲ ਰਤਨ ਲਗਹਿ ਮੁਖਿ ਭਾਖਿਤ ਹਿਰਦੈ ਰਿਦੈ ਨਿਹਾਲੁ ॥
ਨਾਨਕ ਕਰਮੁ ਹੋਵੈ ਮੁਖਿ ਮਸਤਕਿ ਲਿਖਿਆ ਹੋਵੈ ਲੇਖੁ ॥
ਅਠਿਸਠਿ ਤੀਰਥ ਗੁਰ ਕੀ ਚਰਣੀ ਪੂਜੈ ਸਦਾ ਵਿਸੇਖੁ ॥
ਹੰਸੁ ਹੇਤੁ ਲੋਭੁ ਕੋਪੁ ਚਾਰੇ ਨਦੀਆ ਅਗਿ ॥
ਪਵਹਿ ਦਝਹਿ ਨਾਨਕਾ ਤਰੀਐ ਕਰਮੀ ਲਗਿ ॥੨॥

ਪਉੜੀ ॥
ਜੀਵਦਿਆ ਮਰੁ ਮਾਰਿ ਨ ਪਛੋਤਾਈਐ ॥
ਝੂਠਾ ਇਹੁ ਸੰਸਾਰੁ ਕਿਨਿ ਸਮਝਾਈਐ ॥
ਸਚਿ ਨ ਧਰੇ ਪਿਆਰੁ ਧੰਧੈ ਧਾਈਐ ॥
ਕਾਲੁ ਬੁਰਾ ਖੈ ਕਾਲੁ ਸਿਰਿ ਦੁਨੀਆਈਐ ॥
ਹੁਕਮੀ ਸਿਰਿ ਜੰਦਾਰੁ ਮਾਰੇ ਦਾਈਐ ॥
ਆਪੇ ਦੇਇ ਪਿਆਰੁ ਮੰਨਿ ਵਸਾਈਐ ॥

Sri Satguru Jagjit Singh Ji eLibrary NamdhariElibrary@gmail.com

ਜਿਸ ਉਪਰ (ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, ਉਸ ਨੂੰ ਸੱਚੇ ਨਾਮ ਰਾਹੀਂ ਵਡਿਆਈ (ਬਖ਼ਸ਼ਦਾ ਹੈ)।੧।

**ਮ.੨ :** ਮੂੰਹ (*ਆਖਣੁ*) (ਗੱਲਾਂ ਕਰਕੇ) ਨਹੀਂ ਰਜਦਾ ਅਤੇ ਕੰਨ (ਗੱਲਾਂ) ਸੁਣ ਸੁਣ ਕੇ ਨਹੀਂ ਰਜਦੇ। ਅੱਖਾਂ (ਰੂਪ ਰੰਗ) ਵੇਖ ਕੇ ਨਹੀਂ ਰਜਦੀਆਂ। (ਇਹ ਇੰਦ੍ਰੀਆਂ) ਇਕ ਇਕ ਤਰ੍ਹਾਂ ਦੇ ਗੁਣ ਦੀਆਂ ਗਾਹਕ ਹਨ। (ਇਨ੍ਹਾਂ) ਭੁਖੀਆਂ (ਇੰਦ੍ਰੀਆਂ) ਦੀ ਭੁਖ ਖ਼ਤਮ ਨਹੀਂ ਹੁੰਦੀ ਕਿਉਂਕਿ ਨਿਰੀਆਂ ਗੱਲਾਂ ਨਾਲ ਭੁਖ ਨਹੀਂ ਜਾਂਦੀ। ਨਾਨਕ (ਦਾ ਕਥਨ ਹੈ ਕਿ) ਭੁਖਾ (ਵਿਅਕਤੀ) ਤਾਂ ਹੀ ਰਜ ਸਕਦਾ ਹੈ ਜਦੋਂ ਗੁਣਾਂ ਦੇ ਸੁਆਮੀ ਪ੍ਰਭੂ (*ਗੁਣੀ*) ਦੇ ਗੁਣ ਕਹਿ ਕੇ (ਉਸ ਵਿਚ) ਸਮਾ ਜਾਏ।੨।

**ਪਉੜੀ :** ਸੱਚੇ ਨਾਮ ਤੋਂ ਬਿਨਾ ਸਭ ਕੂੜ ਹੈ ਅਤੇ ਕੂੜ ਹੀ ਕਮਾਈਦਾ ਹੈ। ਸੱਚੇ ਨਾਮ ਤੋਂ ਬਿਨਾ ਕੂੜੇ ਵਿਅਕਤੀ ਨੂੰ ਬੰਨ੍ਹੇ ਕੇ ਅਗੇ ਤੋਰਿਆ ਜਾਂਦਾ ਹੈ। ਸੱਚੇ ਨਾਮ ਤੋਂ ਬਿਨਾ ਸ਼ਰੀਰ ਸੁਆਹ ਹੈ ਅਤੇ ਸੁਆਹ ਵਿਚ ਹੀ ਰਲ ਜਾਂਦਾ ਹੈ। ਸੱਚੇ ਨਾਮ ਤੋਂ ਬਿਨਾ ਜਿਤਨਾ ਪਹਿਨਣਾ ਅਤੇ ਖਾਣਾ ਹੈ, ਉਹ (ਤ੍ਰਿਸ਼ਨਾ ਦੀ) ਭੁਖ (ਨੂੰ ਹੋਰ ਜਗਾਉਣਾ) ਹੈ। ਸੱਚੇ ਨਾਮ ਤੋਂ ਬਿਨਾ ਕੂੜ ਵਿਚ ਲਗਿਆਂ, (ਪ੍ਰਭੂ ਦੇ) ਦਰਬਾਰ ਦੀ ਪ੍ਰਾਪਤੀ ਨਹੀਂ ਹੁੰਦੀ। ਕੂੜੇ ਲਾਲਚ ਵਿਚ ਲਗ ਕੇ (ਪ੍ਰਭੂ ਦਾ) ਮਹਲ ਗਵਾ ਲਈਦਾ ਹੈ। (ਕੂੜ ਰੂਪ) ਠਗ ਨੇ ਸਾਰਾ ਜਗਤ ਠਗ ਲਿਆ ਹੈ, (ਫਲਸਰੂਪ) ਆਣ ਜਾਣ ਦਾ ਸਿਲਸਿਲਾ ਬਣਿਆ ਰਹਿੰਦਾ ਹੈ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਿਆ ਰਹਿੰਦਾ ਹੈ)। (ਮਨੁੱਖ ਦੇ) ਤਨ ਵਿਚ ਤ੍ਰਿਸ਼ਨਾ ਦੀ ਅੱਗ ਹੈ ਜੋ ਸ਼ਬਦ ਰਾਹੀਂ ਬੁਝਾਈ ਜਾ ਸਕੀਦੀ ਹੈ।੧੯।

**ਸਲੋਕ ਮ.੧ :** ਹੇ ਨਾਨਕ ! ਗੁਰੂ ਸੰਤੋਖ ਰੂਪ ਬ੍ਰਿਛ ਹੈ, ਜਿਸ ਨੂੰ ਧਰਮ ਦੇ ਫੁਲ ਅਤੇ ਗਿਆਨ ਦੇ ਫਲ (ਲਗਦੇ ਹਨ)। ਪ੍ਰੇਮ-ਰਸ ਨਾਲ ਰਸਿਆ ਹੋਇਆ (ਇਹ ਬ੍ਰਿਛ) ਸਦਾ ਹਰਾ-ਭਰਾ ਰਹਿੰਦਾ ਹੈ। (ਇਸ ਦਾ ਗਿਆਨ ਰੂਪ ਫਲ ਪਰਮਾਤਮ ਦੀ) ਬਖ਼ਸ਼ਿਸ਼ ਰਾਹੀਂ ਸੁਰਤਿ (*ਧਿਆਨਿ*) ਨੂੰ ਟਿਕਾਉਣ ਨਾਲ ਪਕਦਾ ਹੈ। (ਜੇ ਮਨੁੱਖ) ਪਰਮਾਤਮਾ ਰੂਪ ਪਤੀ ਦੇ ਸੰਯੋਗ ਦੇ ਸੁਆਦ ਨੂੰ ਮਾਣਦਾ ਰਹੇ (ਤਾਂ ਇਹ ਪ੍ਰਭੂ ਵਲੋਂ) ਸਾਰਿਆਂ ਦਾਨਾਂ ਵਿਚੋਂ ਸ਼ਿਰੋਮਣੀ ਦਾਨ ਹੈ।੧।

**ਮ.੧ :** ਗੁਰੂ ਮਾਨੋ ਸੋਨੇ ਦਾ ਬ੍ਰਿਛ ਹੈ, (ਜਿਸ ਨੂੰ) ਮੋਂਗੇ (*ਪਰਵਾਲਾ*) ਦੇ ਪੱਤੇ ਲਗੇ ਹਨ ਅਤੇ ਲਾਲ ਤੇ ਜਵਾਹਰ (ਉਸ ਦੇ) ਫੁਲ ਹਨ, ਉਸ (ਬ੍ਰਿਛ) ਨੂੰ ਮੂੰਹੋਂ ਉਚਰੇ ਹੋਏ (ਅੰਮ੍ਰਿਤ-ਬਚਨ ਰੂਪ) ਰਤਨਾਂ ਦੇ ਫਲ ਲਗਦੇ ਹਨ (ਅਤੇ ਉਹ) ਹਿਰਦੇ ਵਿਚ ਸਦਾ ਨਿਹਾਲ (ਪ੍ਰਸੰਨ) ਹੋਇਆ ਰਹਿੰਦਾ ਹੈ। ਹੇ ਨਾਨਕ ! (ਜਿਸ ਉਪਰ ਪਰਮਾਤਮਾ ਦੀ) ਕ੍ਰਿਪਾ ਹੋਵੇ ਅਤੇ ਮੁਖ ਮਸਤਕ ਉਤੇ (ਭਾਗਾਂ ਦਾ) ਲੇਖ ਲਿਖਿਆ ਹੋਵੇ, (ਉਹ) ਅਠਸਠ ਤੀਰਥਾਂ (ਜਿਤਨੇ ਮਹੱਤਵ ਵਾਲੇ) ਗੁਰੂ ਦੇ ਚਰਣਾਂ ਵਿਚ ਲਗ ਕੇ (ਉਨ੍ਹਾਂ ਨੂੰ) ਵਿਸ਼ੇਸ਼ ਰੂਪ ਵਿਚ ਪੂਜਦਾ ਹੈ। ਹਿੰਸਾ (*ਹੰਸੁ*), ਮੋਹ (*ਹੇਤੁ*), ਲੋਭ ਅਤੇ ਕ੍ਰੋਧ—ਇਹ ਚਾਰੇ ਅੱਗ ਦੀਆਂ ਨਦੀਆਂ ਹਨ। (ਜੋ) ਇਨ੍ਹਾਂ ਵਿਚ ਪੈਂਦਾ ਹੈ, (ਉਹ) ਸੜ ਜਾਂਦਾ ਹੈ। ਹੇ ਨਾਨਕ ! (ਪ੍ਰਭੂ ਦੀ) ਮਿਹਰ ਨਾਲ (ਗੁਰੂ ਦੇ) ਚਰਣਾਂ ਵਿਚ ਲਗ ਕੇ ਹੀ (ਇਨ੍ਹਾਂ ਨਦੀਆਂ ਨੂੰ) ਤਰਿਆ ਜਾ ਸਕੀਦਾ ਹੈ।੨।

**ਪਉੜੀ:** (ਹੇ ਜਿਗਿਆਸੂ !) ਜੀਉਂਦਿਆਂ ਹੀ (ਵਿਕਾਰਾਂ ਨੂੰ) ਮਾਰ ਕੇ ਮਰਨਾ ਚਾਹੀਦਾ ਹੈ, (ਤਾਂ ਜੋ ਅੰਤ ਵੇਲੇ) ਪਛਤਾਉਣਾ ਨ ਪਵੇ। ਇਹ ਸੰਸਾਰ ਝੂਠਾ ਹੈ, (ਇਸ ਬਾਰੇ) ਕਿਸੇ ਵਿਰਲੇ ਨੂੰ ਸਮਝਾਇਆ ਜਾ ਸਕੀਦਾ ਹੈ। (ਮਨੁੱਖ) ਸੱਚੇ ਨਾਮ ਨਾਲ ਪ੍ਰੇਮ ਨਹੀਂ ਕਰਦਾ ਅਤੇ (ਸੰਸਾਰਿਕ) ਧੰਧਿਆਂ ਪਿਛੇ ਭਜਿਆ ਫਿਰਦਾ ਹੈ। ਬੁਰਾ ਅਤੇ ਨਾਸ਼ (*ਖੈ*) ਕਰਨ ਵਾਲਾ ਕਾਲ ਦੁਨੀਆ ਦੇ ਸਿਰ ਉਪਰ ਖੜੋਤਾ ਹੈ। (ਪਰਮਾਤਮਾ ਦੇ) ਹੁਕਮ ਅਧੀਨ (ਹਰ ਇਕ ਦੇ) ਸਿਰ ਉਪਰ ਜ਼ਾਲਮ ਜਮ (*ਜੰਦਾਰੁ*) (ਸਥਿਤ ਹੈ) ਅਤੇ ਦਾਉ ਲਗਾ ਕੇ ਮਾਰਦਾ ਹੈ। (ਜੇ ਉਸ ਪ੍ਰਭੂ ਨੂੰ) ਮਨ ਵਿਚ ਵਸਾ ਲਈਏ (ਤਾਂ ਉਹ) ਆਪ ਹੀ ਪ੍ਰੇਮ-ਪਿਆਰ ਬਖ਼ਸ਼ਦਾ ਹੈ। (ਜਦੋਂ) ਪਾਈ ਭਰੀ ਜਾਂਦੀ ਹੈ (ਅਰਥਾਤ ਜਦੋਂ ਸੁਆਸ ਪੂਰੇ ਹੋ ਜਾਂਦੇ

ਮੁਹਤੁ ਨ ਚਸਾ ਵਿਲੰਮੁ ਭਰੀਐ ਪਾਈਐ ॥
ਗੁਰ ਪਰਸਾਦੀ ਬੁਝਿ ਸਚਿ ਸਮਾਈਐ ॥੨੦॥

ਸਲੋਕੁ ਮਃ ੧ ॥
ਤੁਮੀ ਤੁਮਾ ਵਿਸੁ ਅਕੁ ਧਤੂਰਾ ਨਿਮੁ ਫਲੁ ॥
ਮਨਿ ਮੁਖਿ ਵਸਹਿ ਤਿਸੁ ਜਿਸੁ ਤੂੰ ਚਿਤਿ ਨ ਆਵਹੀ ॥
ਨਾਨਕ ਕਹੀਐ ਕਿਸੁ ਹੰਢਨਿ ਕਰਮਾ ਬਾਹਰੇ ॥੧॥

ਮਃ ੧ ॥
ਮਤਿ ਪੰਖੇਰੂ ਕਿਰਤੁ ਸਾਥਿ ਕਬ ਉਤਮ ਕਬ ਨੀਚ ॥
ਕਬ ਚੰਦਨਿ ਕਬ ਅਕਿ ਡਾਲਿ ਕਬ ਉਚੀ ਪਰੀਤਿ ॥
ਨਾਨਕ ਹੁਕਮਿ ਚਲਾਈਐ ਸਾਹਿਬ ਲਗੀ ਰੀਤਿ ॥੨॥

ਪਉੜੀ ॥
ਕੇਤੇ ਕਹਹਿ ਵਖਾਣ ਕਹਿ ਕਹਿ ਜਾਵਣਾ ॥
ਵੇਦ ਕਹਹਿ ਵਖਿਆਣ ਅੰਤੁ ਨ ਪਾਵਣਾ ॥
ਪੜਿਐ ਨਾਹੀ ਭੇਦੁ ਬੁਝਿਐ ਪਾਵਣਾ ॥
ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥
ਸਚਾ ਪੁਰਖੁ ਅਲਖੁ ਸਬਦਿ ਸੁਹਾਵਣਾ ॥
ਮੰਨੇ ਨਾਉ ਬਿਸੰਖ ਦਰਗਹ ਪਾਵਣਾ ॥
ਖਾਲਕ ਕਉ ਆਦੇਸੁ ਢਾਢੀ ਗਾਵਣਾ ॥
ਨਾਨਕ ਜੁਗੁ ਜੁਗੁ ਏਕੁ ਮੰਨਿ ਵਸਾਵਣਾ ॥੨੧॥

ਸਲੋਕੁ ਮਹਲਾ ੨ ॥
ਮੰਤ੍ਰੀ ਹੋਇ ਅਠੂਹਿਆ ਨਾਗੀ ਲਗੈ ਜਾਇ ॥
ਆਪਣ ਹਥੀ ਆਪਣੈ ਦੇ ਕੂਚਾ ਆਪੇ ਲਾਇ ॥
ਹੁਕਮੁ ਪਇਆ ਧੁਰਿ ਖਸਮ ਕਾ ਅਤੀ ਹੂ ਧਕਾ ਖਾਇ ॥
ਗੁਰਮੁਖ ਸਿਉ ਮਨਮੁਖੁ ਅੜੈ ਡੁਬੈ ਹਕਿ ਨਿਆਇ ॥
ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥
ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥੧॥

ਮਹਲਾ ੨ ॥
ਨਾਨਕ ਪਰਖੇ ਆਪ ਕਉ ਤਾ ਪਾਰਖੁ ਜਾਣੁ ॥
ਰੋਗੁ ਦਾਰੂ ਦੋਵੈ ਬੁਝੈ ਤਾ ਵੈਦੁ ਸੁਜਾਣੁ ॥
ਵਾਟ ਨ ਕਰਈ ਮਾਮਲਾ ਜਾਣੈ ਮਿਹਮਾਣੁ ॥
ਮੂਲੁ ਜਾਣਿ ਗਲਾ ਕਰੇ ਹਾਣਿ ਲਾਏ ਹਾਣੁ ॥
ਲਬਿ ਨ ਚਲਈ ਸਚਿ ਰਹੈ ਸੋ ਵਿਸਟੁ ਪਰਵਾਣੁ ॥

Sri Satguru Jagjit Singh Ji eLibrary NamdhariElibrary@gmail.com

ਹਨ), ਤਾਂ ਪਲ (ਮਹੂਰਤ) ਅਤੇ ਨਿਮਿਖ (*ਚਸਾ*) ਮਾਤ੍ਰ ਢਿਲ (*ਵਿਲੰਮੁ*) ਨਹੀਂ ਲਗਦੀ। ਗੁਰੂ ਦੀ ਕ੍ਰਿਪਾ ਨਾਲ (ਇਸ ਤੱਤ੍ਵ ਨੂੰ) ਸਮਝ ਕੇ (ਕੋਈ ਵਿਰਲਾ ਹੀ) ਸਤਿ ਸਰੂਪ ਪਰਮਾਤਮਾ ਵਿਚ ਸਮਾਉਂਦਾ ਹੈ।੨੦।

**ਸਲੋਕੁ ਮ.੧ :** (ਹੇ ਪ੍ਰਭੂ!) ਜਿਸ ਦੇ ਚਿਤ ਵਿਚ ਤੂੰ ਨਹੀਂ ਵਸਦਾ,ਉਸ ਦੇ ਮਨ ਅਤੇ ਮੁਖ ਵਿਚ ਕੌੜ-ਤੁਮਾ, ਤੁਮੀ, ਵਿਸ਼, ਅੱਕ, ਧਤੂਰਾ ਅਤੇ ਨਿਮ ਦਾ ਫਲ ਵਸਦੇ ਹਨ। ਹੇ ਨਾਨਕ! (ਅਜਿਹੇ) ਕਰਮ-ਹੀਨ (ਵਿਅਕਤੀ) ਭਟਕਦੇ ਫਿਰਦੇ ਹਨ, (ਇਨ੍ਹਾਂ ਦੇ ਪਾਰ ਉਤਾਰੇ ਲਈ) ਕਿਸ ਨੂੰ ਕਹੀਏ? (ਕਿਉਂਕਿ ਪ੍ਰਭੂ ਖ਼ੁਦ ਹੀ ਸਾਰੀਆਂ ਗੱਲਾਂ ਦੇ ਸਮਰਥ ਹੈ)।੧।

**ਮ.੧ :** (ਮਨੁੱਖ ਦੇ) ਮਤਿ ਰੂਪ ਪੰਛੀ ਨਾਲ (ਉਸ ਦੇ ਪਿਛਲੇ ਜਨਮਾਂ ਦੇ) ਕੀਤੇ ਹੋਏ ਕਰਮ ਲਗੇ ਹੋਏ (ਜਿਨ੍ਹਾਂ ਦੇ ਫਲਸਰੂਪ) ਕਦੇ ਉਹ ਉਤਮ (ਥਾਂ ਅਤੇ) ਕਦੇ ਨੀਵੇਂ ਸਥਾਨ ('ਤੇ ਬਹਿੰਦਾ ਹੈ)। ਕਦੇ ਚੰਦਨ ਦੇ ਬ੍ਰਿਛ ਅਤੇ ਕਦੇ ਅੱਕ ਦੀ ਡਾਲੀ (ਉਤੇ ਬੈਠਦਾ ਹੈ), ਕਦੇ (ਉਸ ਦੀ ਪ੍ਰਭੂ ਨਾਲ) ਸ੍ਰੇਸ਼ਠ ਪ੍ਰੀਤ (ਹੁੰਦੀ ਹੈ)। ਹੇ ਨਾਨਕ! (ਪ੍ਰਭੂ ਸਭ ਕੁਝ ਆਪਣੇ) ਹੁਕਮ ਵਿਚ ਚਲਾ ਰਿਹਾ ਹੈ, ਪਰਮਾਤਮਾ ਦੀ ਇਹ ਰੀਤ (ਧੁਰੋਂ) ਚਲੀ ਆਉਂਦੀ ਹੈ।੨।

**ਪਉੜੀ :** ਕਿਤਨੇ ਹੀ (ਮਨੁੱਖ ਪ੍ਰਭੂ ਦੇ ਗੁਣਾਂ ਦਾ) ਬਖਾਨ ਕਰਦੇ ਹਨ ਅਤੇ ਕਹਿ ਕਹਿ ਕੇ (ਸੰਸਾਰ ਤੋਂ) ਚਲੇ ਜਾਂਦੇ ਹਨ। ਵੇਦ (ਆਦਿ ਧਰਮ ਗ੍ਰੰਥ ਵੀ ਉਸ ਦੇ ਗੁਣਾਂ ਦਾ) ਬਖਾਨ ਕਰਦੇ ਹਨ, (ਪਰ ਉਹ ਵੀ) ਅੰਤ ਨਹੀਂ ਪਾ ਸਕਦੇ। (ਧਰਮ ਗ੍ਰੰਥ) ਪੜ੍ਹਨ ਨਾਲ (ਉਸ ਦਾ) ਭੇਦ ਨਹੀਂ (ਪਾਇਆ ਜਾ ਸਕੀਦਾ), (ਵਾਸਤਵਿਕਤਾ ਨੂੰ) ਸਮਝਣ ਨਾਲ ਹੀ (ਪ੍ਰਭੂ ਦਾ ਭੇਦ) ਪਾਇਆ ਜਾ ਸਕੀਦਾ ਹੈ। ਛੇ ਦਰਸ਼ਨਾਂ ਦੇ ਭੇਖਾਂ ਰਾਹੀਂ ਕਿਸ ਨੇ ਸੱਚ ਵਿਚ ਸਮਾਉਣਾ ਹੈ ? (ਅਰਥਾਤ ਕੋਈ ਵੀ ਨਹੀਂ ਸਮਾ ਸਕਦਾ)। ਸਤਿਸਰੂਪ ਪਰਮਾਤਮਾ ਅਲੱਖ ਪੁਰਸ਼ ਹੈ ਅਤੇ ਸ਼ਬਦ ਦੁਆਰਾ ਸੁਹਾਵਣਾ ਲਗਦਾ ਹੈ। (ਜੋ ਸਾਧਕ ਉਸ) ਬੇਅੰਤ (*ਬਿਸੰਖ*) ਦਾ ਨਾਮ ਸਿਮਰਦਾ ਹੈ, (ਉਹੀ ਉਸ ਦੀ) ਦਰਗਾਹ ਵਿਚ ਪਹੁੰਚਦਾ ਹੈ। (ਉਸ) ਖ਼ਲਕਤ ਦੇ ਸੁਆਮੀ ਨੂੰ ਪ੍ਰਣਾਮ ਕਰਦਾ ਹੋਇਆ ਢਾਢੀ ਵਾਂਗ (ਉਸ ਦਾ ਜਸ) ਗਾਉਂਦਾ ਹੈ ਅਤੇ ਨਾਨਕ (ਦਾ ਕਥਨ ਹੈ ਕਿ) ਯੁਗ ਯੁਗ ਵਿਚ ਵਸਣ ਵਾਲੇ (ਉਸ) ਇਕ (ਪ੍ਰਭੂ) ਨੂੰ ਮਨ ਵਿਚ ਵਸਾਉਂਦਾ ਹੈ।੨੧।

**ਸਲੋਕੁ ਮ.੨ :** (ਜੋ ਵਿਅਕਤੀ) ਅਠੂਹਿਆਂ ਦਾ ਮਾਂਦਰੀ (ਮੰਤ੍ਰੀ) ਹੋ ਕੇ ਸੱਪਾਂ ਨੂੰ ਜਾ ਕੇ (ਫੜਨ) ਲਗ ਜਾਏ, (ਉਹ ਮਾਨੋ) ਆਪਣੇ ਹੱਥਾਂ ਨਾਲ ਆਪਣੇ ਆਪ ਨੂੰ ਲੰਬੂ (*ਲੂਚਾ*) ਲਗਾਉਂਦਾ ਹੈ। ਧੁਰ ਦਰਗਾਹੋਂ ਮਾਲਕ ਦਾ ਹੁਕਮ (ਇਸੇ ਤਰ੍ਹਾਂ ਦਾ) ਹੁੰਦਾ ਹੈ, (ਮੂਰਖਤਾ ਦੀ) ਅਤਿ ਕਾਰਣ (ਉਹ) ਧੱਕਾ ਖਾਂਦਾ ਹੈ। (ਜੇ ਕੋਈ) ਮਨਮੁਖ ਵਿਅਕਤੀ ਗੁਰਮੁਖ ਨਾਲ ਅੜਦਾ ਹੈ (ਅਰਥਾਤ ਵੈਰ ਕਮਾਉਂਦਾ ਹੈ), (ਉਹ ਪਰਮਾਤਮਾ ਦੇ) ਸੱਚੇ ਨਿਆਂ ਅਨੁਸਾਰ (ਸੰਸਾਰ ਸਾਗਰ ਵਿਚ) ਡੁਬਦਾ ਹੈ। ਦੋਹਾਂ ਪਾਸਿਆਂ ਉਤੇ ਸੁਆਮੀ ਆਪ ਹੀ ਹੈ ਅਤੇ ਵੇਖ ਕੇ ਨਿਆਂ (*ਵਿਉਪਾਇ*) ਕਰਦਾ ਹੈ। ਹੇ ਨਾਨਕ! ਇਸ ਤਰ੍ਹਾਂ ਸਮਝਣਾ ਚਾਹੀਦਾ ਹੈ ਕਿ ਸਭ ਕੁਝ ਉਸ ਦੀ ਰਜ਼ਾ ਵਿਚ ਹੋ ਰਿਹਾ ਹੈ।੧।

**ਮਹਲਾ ੨ :** ਹੇ ਨਾਨਕ! (ਜੋ ਮਨੁੱਖ) ਆਪਣੇ ਆਪ ਨੂੰ ਪਰਖੇ (ਸਮਝੇ) ਤਾਂ ਹੀ (ਉਸ ਨੂੰ) ਪਾਰਖੂ ਸਮਝਣਾ ਚਾਹੀਦਾ ਹੈ। (ਜੋ) ਰੋਗ ਅਤੇ (ਉਸ ਲਈ ਦਿੱਤੀ ਜਾਣ ਵਾਲੀ) ਦਵਾਈ ਨੂੰ ਸਮਝ ਲਏ, ਤਾਂ (ਉਸ ਨੂੰ) ਸਮਝਦਾਰ ਵੈਦ ਸਮਝਣਾ ਚਾਹੀਦਾ ਹੈ। (ਜੋ ਮਨੁੱਖ) ਰਾਹ ਵਿਚ (ਜਾਂਦਿਆਂ) ਕੋਈ ਬਖੇੜਾ (*ਮਾਮਲਾ*) ਨਹੀਂ ਖੜਾ ਕਰਦਾ (ਅਤੇ ਆਪਣੇ ਆਪ ਨੂੰ ਸੰਸਾਰ ਵਿਚ ਕੇਵਲ) ਮਹਿਮਾਨ ਸਮਝਦਾ ਹੈ (ਉਹੀ ਸਿਆਣਾ ਕਿਹਾ ਜਾ ਸਕਦਾ ਹੈ)। (ਚੰਗਾ ਵਪਾਰੀ ਉਹ ਹੈ ਜੋ ਆਪਣੇ) ਮੂਲ ਧਨ ਨੂੰ ਸਮਝ ਕੇ (ਵਪਾਰ ਦੀਆਂ) ਗੱਲਾਂ ਕਰਦਾ ਹੈ ਅਤੇ ਨੁਕਸਾਨ ਦੀ ਸਥਿਤੀ ਵਿਚ ਨੁਕਸਾਨ ਨੂੰ ਸਮਝਦਾ ਹੈ। (ਜੋ ਮਨੁੱਖ) ਲਾਲਚ ਵਿਚ ਨਹੀਂ ਫਸਦਾ ਅਤੇ ਸੱਚ ਵਿਚ (ਟਿਕਿਆ) ਰਹਿੰਦਾ ਹੈ, ਉਹੀ ਵਿਚੋਲਾ

ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥
ਅਗੈ ਓਹੁ ਅਗੰਮੁ ਹੈ ਵਾਹੇਦੜ ਜਾਣੁ ॥੨॥

ਪਉੜੀ ॥
ਨਾਰੀ ਪੁਰਖ ਪਿਆਰੁ ਪ੍ਰੇਮਿ ਸੀਗਾਰੀਆ ॥
ਕਰਨਿ ਭਗਤਿ ਦਿਨੁ ਰਾਤਿ ਨ ਰਹਨੀ ਵਾਰੀਆ ॥
ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥
ਸਚੁ ਕਹਨਿ ਅਰਦਾਸਿ ਸੇ ਵੇਚਾਰੀਆ ॥
ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ ॥
ਸਖੀ ਕਹਨਿ ਅਰਦਾਸਿ ਮਨਹੁ ਪਿਆਰੀਆ ॥
ਬਿਨੁ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ ॥
ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ ॥੨੨॥

ਸਲੋਕੁ ਮਃ ੧ ॥
ਮਾਰੂ ਮੀਹਿ ਨ ਤ੍ਰਿਪਤਿਆ ਅਗੀ ਲਹੈ ਨ ਭੁਖ ॥
ਰਾਜਾ ਰਾਜਿ ਨ ਤ੍ਰਿਪਤਿਆ ਸਾਇਰ ਭਰੇ ਕਿਸੁਕ ॥
ਨਾਨਕ ਸਚੇ ਨਾਮ ਕੀ ਕੇਤੀ ਪੁਛਾ ਪੁਛ ॥੧॥

ਮਹਲਾ ੨ ॥
ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥
ਸਾਗਰੰ ਸੰਸਾਰਸਿ ਗੁਰ ਪਰਸਾਦੀ ਤਰਹਿ ਕੇ ॥
ਕਰਣ ਕਾਰਣ ਸਮਰਥੁ ਹੈ ਕਹੁ ਨਾਨਕ ਬੀਚਾਰਿ ॥
ਕਾਰਣੁ ਕਰਤੇ ਵਸਿ ਹੈ ਜਿਨਿ ਕਲ ਰਖੀ ਧਾਰਿ ॥੨॥*

ਪਉੜੀ ॥
ਖਸਮੈ ਕੈ ਦਰਬਾਰਿ ਢਾਢੀ ਵਸਿਆ ॥
ਸਚਾ ਖਸਮੁ ਕਲਾਣਿ ਕਮਲੁ ਵਿਗਸਿਆ ॥
ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥
ਦੁਸਮਨ ਕਢੇ ਮਾਰਿ ਸਜਣ ਸਰਸਿਆ ॥
ਸਚਾ ਸਤਿਗੁਰੁ ਸੇਵਨਿ ਸਚਾ ਮਾਰਗੁ ਦਸਿਆ ॥
ਸਚਾ ਸਬਦੁ ਬੀਚਾਰਿ ਕਾਲੁ ਵਿਧਉਸਿਆ ॥
ਢਾਢੀ ਕਥੇ ਅਕਥੁ ਸਬਦਿ ਸਵਾਰਿਆ ॥
ਨਾਨਕ ਗੁਣ ਗਹਿ ਰਾਸਿ ਹਰਿ ਜੀਉ ਮਿਲੇ ਪਿਆਰਿਆ ॥੨੩॥

ਸਲੋਕੁ ਮਃ ੧ ॥
ਖਤਿਅਹੁ ਜੰਮੇ ਖਤੇ ਕਰਨਿ ਤ ਖਤਿਆ ਵਿਚਿ ਪਾਹਿ ॥
ਧੋਤੇ ਮੂਲਿ ਨ ਉਤਰਹਿ ਜੇ ਸਉ ਧੋਵਣ ਪਾਹਿ ॥
ਨਾਨਕ ਬਖਸੇ ਬਖਸੀਅਹਿ ਨਾਹਿ ਤ ਪਾਹੀ ਪਾਹਿ ॥੧॥

---

* ਇਹ ਸ਼ਲੋਕ ਗੁ.ਗ੍ਰੰ. ਪੰਨਾ 1353 (ਸਹਸਕ੍ਰਿਤੀ ਸ਼ਲੋਕਾਂ ਵਿਚ) ਦੂਜੇ ਸ਼ਲੋਕ ਵਜੋਂ ਵੀ ਆਇਆ ਹੈ।

Sri Satguru Jagjit Singh Ji eLibrary NamdhariElibrary@gmail.com

(*ਵਿਸਟੁ*) ਪ੍ਰਵਾਨ ਚੜ੍ਹਦਾ ਹੈ। (ਜੇ) ਤੀਰ (*ਸਰੁ*) ਨੂੰ ਆਕਾਸ਼ ਵਲ ਚਲਾਇਆ ਜਾਏ, (ਤਾਂ ਉਹ) ਬਾਣ (ਨਿਸ਼ਾਣੇ ਉਤੇ) ਕਿਵੇਂ ਪਹੁੰਚੇਗਾ ? (ਕਿਉਂਕਿ) ਅਗੋਂ ਆਸਮਾਨ ਅਪਹੁੰਚ (*ਅਗੰਮੁ*) ਹੈ, (ਇਸ ਲਈ) ਸਮਝ ਲਵੋ ਕਿ ਤੀਰ ਚਲਾਉਣ ਵਾਲੇ (*ਵਾਹੇਦੜੁ*) (ਨੂੰ ਹੀ ਆ ਵਜਦਾ ਹੈ)।੨।

**ਪਉੜੀ** : (ਜਿਨ੍ਹਾਂ) ਜੀਵ-ਇਸਤਰੀਆਂ ਦਾ ਪਰਮਾਤਮਾ ਰੂਪ ਪੁਰਸ਼ ਨਾਲ ਪ੍ਰੇਮ ਹੈ, (ਉਹ ਉਸ ਦੇ) ਪ੍ਰੇਮ ਨਾਲ ਸੁਸਜਿਤ ਹਨ। (ਉਹ) ਦਿਨ ਰਾਤ ਭਗਤੀ ਕਰਦੀਆਂ ਹਨ ਅਤੇ ਕਿਸੇ ਦੇ ਰੋਕਿਆਂ (*ਵਾਰੀਆ*) ਰੁਕਦੀਆਂ ਨਹੀਂ ਹਨ। ਗੁਰੂ ਦੇ ਸ਼ਬਦ ਨਾਲ ਸਵਾਰੀਆਂ ਹੋਈਆਂ (ਉਹ) ਈਸ਼ਵਰੀ ਮਹਲਾਂ ਵਿਚ ਨਿਵਾਸ ਕਰਦੀਆਂ ਹਨ। ਉਹ ਨਿਮਾਣੀਆਂ ਸੱਚੇ ਦਿਲੋਂ ਅਰਦਾਸ ਕਰਦੀਆਂ ਹਨ। (ਪ੍ਰਭੂ ਦੇ) ਹੁਕਮ ਨਾਲ (ਉਸ ਦੇ ਦੁਆਰ ਉਤੇ) ਪਹੁੰਚੀਆਂ (*ਸਿਧਾਰੀਆ*) ਹੋਈਆਂ ਮਾਲਕ ਪਾਸ ਬੈਠੀਆਂ ਸ਼ੋਭਦੀਆਂ ਹਨ। (ਉਹ) ਸਖੀਆਂ (ਸਤਿਸੰਗਣਾਂ) ਸਮੇਤ (ਪ੍ਰਭੂ ਅਗੇ) ਅਰਦਾਸ ਕਰਦੀਆਂ ਹਨ (ਅਤੇ ਪ੍ਰਭੂ ਨੂੰ) ਮਨੋ ਪਿਆਰੀਆਂ ਲਗਦੀਆਂ ਹਨ। ਨਾਮ (ਜਪਣ) ਤੋਂ ਬਿਨਾ (ਜਗਤ ਦਾ) ਨਿਵਾਸ ਧਿੱਕਾਰਨ ਯੋਗ ਹੈ (ਅਤੇ ਇਸ ਤਰ੍ਹਾਂ) ਬਤੀਤ ਕੀਤਾ ਜੀਵਨ ਵੀ ਫਿਟਕਾਰਨ ਯੋਗ ਹੈ। (ਜੋ ਜੀਵ-ਇਸਤਰੀਆਂ ਪ੍ਰਭੂ ਨੇ) ਸ਼ਬਦ ਦੁਆਰਾ ਸਵਾਰੀਆਂ ਹਨ, (ਉਨ੍ਹਾਂ ਨੇ ਹੀ ਨਾਮ ਰੂਪ) ਅੰਮ੍ਰਿਤ ਪੀਤਾ ਹੈ।੨੨।

**ਸਲੋਕੁ ਮ.੧** : ਰੇਤਲੇ,ਥਲ (*ਮਾਰੂ*) ਮੀਂਹ ਨਾਲ ਰਜਦੇ ਨਹੀਂ ਅਤੇ ਅੱਗ ਦੀ ਭੁਖ (ਬਾਲਣ ਨਾਲ) ਖ਼ਤਮ ਨਹੀਂ ਹੁੰਦੀ। ਰਾਜਾ ਰਾਜ ਕਰਨ ਨਾਲ (ਕਦੇ) ਤ੍ਰਿਪਤ ਨਹੀਂ ਹੁੰਦਾ ਅਤੇ ਸਮੁੰਦਰ ਨਦੀਆਂ (*ਕਿਸੁਕ*) ਨਾਲ ਭਰੀਂਦੇ (ਨਹੀਂ ਹਨ)। ਹੇ ਨਾਨਕ ! ਸੱਚੇ ਨਾਮ ਦੀ ਕਿਤਨੀ ਕੁ ਪੁਛ ਜਾਂ ਚਾਹਨਾ ਹੁੰਦੀ ਹੈ (ਇਹ ਦਸੀ ਨਹੀਂ ਜਾ ਸਕਦੀ)।੧।

**ਮਹਲਾ ੨** : ਜਦ ਤਕ (*ਜਾਵਤੁ*) (ਕਿਸੇ ਮਨੁੱਖ ਨੂੰ) ਪਰਮਾਤਮਾ ਦੀ ਪਛਾਣ (*ਬਿੰਦਤੇ*) ਨਹੀਂ ਹੁੰਦੀ (ਤਦ ਤਕ) ਉਸ ਦਾ ਜਨਮ ਨਿਸ਼ਫਲ ਹੈ (ਵਿਅਰਥ ਹੈ)। ਕਈ ਸੰਸਾਰ ਰੂਪ ਸਾਗਰ ਨੂੰ ਗੁਰੂ ਦੀ ਕ੍ਰਿਪਾ ਨਾਲ ਤਰ ਜਾਂਦੇ ਹਨ। ਹੇ ਨਾਨਕ ! (ਜੋ) ਪਰਮਾਤਮਾ (ਸੰਸਾਰ ਦੇ) ਕਰਨ ਕਰਾਉਣ ਦੀ ਸਮਰਥਾ ਰਖਦਾ ਹੈ, (ਉਸ ਦਾ) ਵਿਚਾਰ ਕਰ। (ਕਿਉਂਕਿ ਸੰਸਾਰ ਦੇ ਸਭ) ਕਾਰਣ ਕਰਤਾ ਪੁਰਖ ਦੇ ਵਸ ਵਿਚ ਹਨ ਜਿਸ ਨੇ (ਜਗਤ ਵਿਚ ਆਪਣੀ) ਸ਼ਕਤੀ ਟਿਕਾ ਕੇ ਰਖੀ ਹੋਈ ਹੈ।੨।

**ਪਉੜੀ** : ਪਰਮਾਤਮਾ ਦੇ ਦਰਬਾਰ ਵਿਚ (ਮਨੁੱਖ ਰੂਪ) ਢਾਢੀ ਆ ਵਸਦਾ ਹੈ। ਸੱਚੇ ਸੁਆਮੀ ਦਾ ਜਸ ਕਰਕੇ (*ਕਲਾਣਿ*) (ਉਸ ਦਾ) ਹਿਰਦਾ ਰੂਪ ਕਮਲ ਖਿੜਿਆ ਰਹਿੰਦਾ ਹੈ। (ਢਾਢੀ) ਮਾਲਕ ਤੋਂ ਪੂਰੀ (ਸਵੀਕ੍ਰਿਤੀ) ਪ੍ਰਾਪਤ ਕਰਕੇ ਮਨ ਵਿਚ ਆਨੰਦਿਤ ਹੋ ਜਾਂਦਾ ਹੈ। (ਉਸ ਨੇ ਵਿਕਾਰਾਂ ਰੂਪ) ਦੁਸ਼ਮਣਾਂ ਨੂੰ (ਅੰਦਰੋਂ) ਮਾਰ ਕੇ ਕੱਢ ਦਿੱਤਾ ਹੁੰਦਾ ਹੈ, (ਇਸ ਕਰਕੇ ਉਸ ਦੀਆਂ) ਸਦ-ਵ੍ਰਿੱਤੀਆਂ (*ਸੱਜਣ*) ਚਮਕ ਪੈਂਦੀਆਂ (*ਸਰਸਿਆ*) ਹਨ। (ਉਸ ਦੀਆਂ ਵ੍ਰਿੱਤੀਆਂ) ਸੱਚੇ ਸਤਿਗੁਰੂ ਦੀ ਸੇਵਾ ਕਰਦੀਆਂ ਹਨ (ਜਿਸ ਨੇ ਇਹ) ਸੱਚਾ ਮਾਰਗ ਦਸਿਆ ਹੁੰਦਾ ਹੈ। (ਉਹ) ਸੱਚੇ ਸ਼ਬਦ ਦਾ ਵਿਚਾਰ ਕਰਕੇ ਕਾਲ (ਦੇ ਭੈ) ਨੂੰ ਨਸ਼ਟ ਕਰ ਦਿੰਦਾ ਹੈ। ਸ਼ਬਦ ਨਾਲ ਸਵਾਰਿਆ ਹੋਇਆ ਢਾਢੀ ਅਕਥ ਪ੍ਰਭੂ ਦੇ (ਗੁਣਾਂ ਦਾ) ਕਥਨ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਣਾਂ ਦੀ ਪੂੰਜੀ (*ਰਾਸਿ*) ਨੂੰ ਇਕੱਠਾ ਕਰਕੇ (ਉਹ) ਪਿਆਰੇ ਪ੍ਰਭੂ ਨਾਲ ਮਿਲ ਜਾਂਦਾ ਹੈ।੨੩।

**ਸਲੋਕੁ ਮ.੧** : ਪਾਪਾਂ (*ਖਤਿਅਹੁ*) ਕਰਕੇ (ਜੀਵ) ਜਨਮ ਲੈਂਦੇ ਹਨ, (ਫਿਰ) ਪਾਪ ਕਰਦੇ ਹਨ ਅਤੇ ਪਾਪਾਂ ਵਿਚ ਹੀ ਪਏ ਰਹਿੰਦੇ ਹਨ। (ਇਹ ਪਾਪ) ਧੋਣ ਨਾਲ ਉਤਰਦੇ ਨਹੀਂ ਹਨ ਭਾਵੇਂ ਸੌ ਵਾਰ ਹੀ ਕਿਉਂ ਨ ਧੋ ਲਈਏ। ਹੇ ਨਾਨਕ ! (ਜੇ ਪ੍ਰਭੂ) ਬਖ਼ਸ਼ ਦੇਵੇ ਤਾਂ (ਇਹ ਪਾਪ) ਬਖ਼ਸ਼ੇ ਜਾਂਦੇ ਹਨ, ਨਹੀਂ ਤਾਂ ਜੁਤੀਆਂ ਹੀ ਪੈਂਦੀਆਂ ਹਨ।੧।

ਮਃ ੧ ॥
ਨਾਨਕ ਬੋਲਣੁ ਝਖਣਾ ਦੁਖ ਛਡਿ ਮੰਗੀਅਹਿ ਸੁਖ ॥
ਸੁਖੁ ਦੁਖੁ ਦੁਇ ਦਰਿ ਕਪੜੇ ਪਹਿਰਹਿ ਜਾਇ ਮਨੁਖ ॥
ਜਿਥੈ ਬੋਲਣਿ ਹਾਰੀਐ ਤਿਥੈ ਚੰਗੀ ਚੁਪ ॥੨॥

ਪਉੜੀ ॥
ਚਾਰੇ ਕੁੰਡਾ ਦੇਖਿ ਅੰਦਰੁ ਭਾਲਿਆ ॥
ਸਚੈ ਪੁਰਖਿ ਅਲਖਿ ਸਿਰਜਿ ਨਿਹਾਲਿਆ ॥
ਉਝੜਿ ਭੁਲੇ ਰਾਹ ਗੁਰਿ ਵੇਖਾਲਿਆ ॥
ਸਤਿਗੁਰ ਸਚੇ ਵਾਹੁ ਸਚੁ ਸਮਾਲਿਆ ॥
ਪਾਇਆ ਰਤਨੁ ਘਰਾਹੁ ਦੀਵਾ ਬਾਲਿਆ ॥
ਸਚੈ ਸਬਦਿ ਸਲਾਹਿ ਸੁਖੀਏ ਸਚ ਵਾਲਿਆ ॥
ਨਿਡਰਿਆ ਡਰੁ ਲਗਿ ਗਰਬਿ ਸਿ ਗਾਲਿਆ ॥
ਨਾਵਹੁ ਭੁਲਾ ਜਗੁ ਫਿਰੈ ਬੇਤਾਲਿਆ ॥੨੪॥

ਸਲੋਕੁ ਮਃ ੩ ॥
ਭੈ ਵਿਚਿ ਜੰਮੈ ਭੈ ਮਰੈ ਭੀ ਭਉ ਮਨ ਮਹਿ ਹੋਇ ॥
ਨਾਨਕ ਭੈ ਵਿਚਿ ਜੇ ਮਰੈ ਸਹਿਲਾ ਆਇਆ ਸੋਇ ॥੧॥

ਮਃ ੩ ॥
ਭੈ ਵਿਣੁ ਜੀਵੈ ਬਹੁਤੁ ਬਹੁਤੁ ਖੁਸੀਆ ਖੁਸੀ ਕਮਾਇ ॥
ਨਾਨਕ ਭੈ ਵਿਣੁ ਜੇ ਮਰੈ ਮੁਹਿ ਕਾਲੈ ਉਠਿ ਜਾਇ ॥੨॥

ਪਉੜੀ ॥
ਸਤਿਗੁਰੁ ਹੋਇ ਦਇਆਲੁ ਤ ਸਰਧਾ ਪੂਰੀਐ ॥
ਸਤਿਗੁਰੁ ਹੋਇ ਦਇਆਲੁ ਨ ਕਬਹੂੰ ਝੂਰੀਐ ॥
ਸਤਿਗੁਰੁ ਹੋਇ ਦਇਆਲੁ ਤਾ ਦੁਖੁ ਨ ਜਾਣੀਐ ॥
ਸਤਿਗੁਰੁ ਹੋਇ ਦਇਆਲੁ ਤਾ ਹਰਿ ਰੰਗੁ ਮਾਣੀਐ ॥
ਸਤਿਗੁਰੁ ਹੋਇ ਦਇਆਲੁ ਤਾ ਜਮ ਕਾ ਡਰੁ ਕੇਹਾ ॥
ਸਤਿਗੁਰੁ ਹੋਇ ਦਇਆਲੁ ਤਾ ਸਦ ਹੀ ਸੁਖੁ ਦੇਹਾ ॥
ਸਤਿਗੁਰੁ ਹੋਇ ਦਇਆਲੁ ਤਾ ਨਵ ਨਿਧਿ ਪਾਈਐ ॥
ਸਤਿਗੁਰੁ ਹੋਇ ਦਇਆਲੁ ਤ ਸਚਿ ਸਮਾਈਐ ॥੨੫॥
ਸਲੋਕੁ ਮਃ ੧ ॥
ਸਿਰੁ ਖੋਹਾਇ ਪੀਅਹਿ ਮਲਵਾਣੀ ਜੂਠਾ ਮੰਗਿ ਮੰਗਿ ਖਾਹੀ ॥
ਫੋਲਿ ਫਦੀਹਤਿ ਮੁਹਿ ਲੈਨਿ ਭੜਾਸਾ ਪਾਣੀ ਦੇਖਿ ਸਗਾਹੀ ॥
ਭੇਡਾ ਵਾਗੀ ਸਿਰੁ ਖੋਹਾਇਨਿ ਭਰੀਅਨਿ ਹਥ ਸੁਆਹੀ ॥
ਮਾਊ ਪੀਊ ਕਿਰਤੁ ਗਵਾਇਨਿ ਟਬਰ ਰੋਵਨਿ ਧਾਹੀ ॥
ਓਨਾ ਪਿੰਡੁ ਨ ਪਤਲਿ ਕਿਰਿਆ ਨ ਦੀਵਾ ਮੁਏ ਕਿਥਾਊ ਪਾਹੀ ॥
ਅਠਸਠਿ ਤੀਰਥ ਦੇਨਿ ਨ ਢੋਈ ਬ੍ਰਹਮਣ ਅੰਨੁ ਨ ਖਾਹੀ ॥

Sri Satguru Jagjit Singh Ji eLibrary NamdhariElibrary@gmail.com

**ਮ.੧ :** ਨਾਨਕ (ਦਾ ਕਥਨ ਹੈ ਕਿ) ਦੁਖ ਨੂੰ ਛਡ ਕੇ ਸੁਖ ਨੂੰ ਮੰਗਣਾ ਅਤੇ ਇਸ ਪਰਥਾਏ ਬੋਲਣਾ ਨਿਰਾ ਝਖਣਾ ਹੈ। ਸੁਖ ਅਤੇ ਦੁਖ (ਪਰਮਾਤਮਾ ਦੇ) ਦੁਆਰ ਤੋਂ ਮਿਲੇ ਹੋਏ ਕਪੜੇ ਹਨ, (ਜਿਨ੍ਹਾਂ ਨੂੰ) ਮਨੁੱਖ ਜਾ ਕੇ ਪਾਉਂਦਾ ਹੈ। ਜਿਥੇ ਬੋਲਣ ਨਾਲ ਹਾਰ ਦਾ ਮੂੰਹ ਵੇਖਣਾ ਪੈਂਦਾ ਹੋਵੇ, ਉਥੇ ਚੁਪ (ਧਾਰਣ ਕਰਨੀ ਹੀ) ਚੰਗੀ ਹੈ (ਭਾਵ-ਪਰਮਾਤਮਾ ਦੇ ਦੁਆਰ ਉਤੇ ਹੁਜਤਾਂ ਕਰਨਾ ਉਚਿਤ ਨਹੀਂ ਹੈ)।੨।

**ਪਉੜੀ :** (ਜੋ ਜਿਗਿਆਸੂ) ਚੌਹਾਂ ਪਾਸੇ ਵੇਖਣ ਉਪਰੰਤ ਆਪਣਾ ਅੰਦਰ ਖੋਜਦਾ ਹੈ (ਤਾਂ ਉਸ ਨੂੰ ਪਤਾ ਲਗ ਜਾਂਦਾ ਹੈ ਕਿ) ਸਤਿਸਰੂਪ ਅਲੱਖ ਪਰਮਾਤਮਾ ਨੇ ਹੀ (ਸਾਰੇ ਜਗਤ ਦੀ) ਸਿਰਜਨਾ ਕਰਕੇ (ਉਸ ਦਾ) ਧਿਆਨ ਰਖਿਆ ਹੋਇਆ ਹੈ। ਕੁਰਾਹੇ ਪਏ ਹੋਏ ਭਟਕ ਰਹੇ (ਮਨੁੱਖਾਂ ਨੂੰ) ਗੁਰੂ ਰਸਤਾ ਵਿਖਾਉਂਦਾ ਹੈ। ਸੱਚਾ ਸਤਿਗੁਰੂ ਧੰਨ ਹੈ (ਜਿਸ ਕਰਕੇ) ਸੱਚੇ ਪਰਮਾਤਮਾ ਨੂੰ ਯਾਦ ਕਰੀਦਾ ਹੈ। (ਸਤਿਗੁਰੂ ਦੁਆਰਾ ਗਿਆਨ ਦਾ) ਦੀਵਾ ਜਗਾ ਦਿੱਤੇ ਜਾਣ 'ਤੇ ਘਰ ਵਿਚੋਂ (ਭਾਵ ਆਪਣੇ ਹਿਰਦੇ ਵਿਚੋਂ) ਨਾਮ ਰੂਪ ਰਤਨ ਪਾ ਲਈਦਾ ਹੈ। (ਜੋ) ਸੱਚੇ ਸ਼ਬਦ ਦੀ ਸਰਾਹਨਾ ਕਰਦੇ ਹਨ, ਉਹ ਸੱਚ ਵਾਲੇ ਹੋ ਕੇ ਸੁਖੀ ਹੋ ਜਾਂਦੇ ਹਨ। (ਪਰਮਾਤਮਾ ਤੋਂ) ਨ ਡਰਨ ਵਾਲਿਆਂ ਨੂੰ (ਹੋਰ) ਡਰ ਲਗਦਾ ਹੈ (ਅਤੇ ਉਹ) ਹੰਕਾਰ ਵਿਚ ਹੀ ਗਲਦੇ ਰਹਿੰਦੇ ਹਨ। (ਪ੍ਰਭੂ ਦੇ) ਨਾਮ ਤੋਂ ਭੁਲਿਆ ਜਗਤ ਭੂਤਨਿਆਂ (*ਬੇਤਾਲਿਆ*) ਵਾਂਗ ਫਿਰਦਾ ਰਹਿੰਦਾ ਹੈ।੨੪।

**ਸਲੋਕੁ ਮ.੩ :** (ਮਨੁੱਖ) ਭੈ ਵਿਚ ਜੰਮਦਾ ਹੈ, ਭੈ ਵਿਚ ਹੀ ਮਰਦਾ ਹੈ, ਫਿਰ ਵੀ ਭੈ ਮਨ ਵਿਚ ਬਣਿਆ ਰਹਿੰਦਾ ਹੈ। ਹੇ ਨਾਨਕ! (ਜੋ ਮਨੁੱਖ ਪਰਮਾਤਮਾ ਦੇ) ਡਰ ਵਿਚ ਮਰਦਾ ਹੈ, ਉਸ ਦਾ (ਜਗਤ ਵਿਚ) ਆਉਣਾ ਸਫਲ (*ਸਹਿਲਾ*) ਹੁੰਦਾ ਹੈ।੧।

**ਮ.੩ :** (ਪਰਮਾਤਮਾ ਦੇ) ਭੈ ਤੋਂ ਬਿਨਾ (ਜੋ ਮਨੁੱਖ) ਬਹੁਤ ਲੰਬੀ ਉਮਰ ਜੀਉਂਦਾ ਹੈ ਅਤੇ ਬਹੁਤ ਖ਼ੁਸ਼ੀਆਂ ਮਾਣਦਾ ਹੈ, (ਪਰ ਜੇ ਕੋਈ ਪ੍ਰਭੂ ਦੇ) ਭੈ (ਨੂੰ ਮਨ ਵਿਚ ਵਸਾਏ ਤੋਂ) ਬਿਨਾ ਮਰਦਾ ਹੈ ਤਾਂ ਹੇ ਨਾਨਕ! ਉਹ ਕਾਲਾ ਮੂੰਹ ਕਰਵਾ ਕੇ ਇਥੋਂ ਜਾਂਦਾ ਹੈ (ਭਾਵ-ਅਪਮਾਨਿਤ ਹੋ ਕੇ ਜਾਂਦਾ ਹੈ)।੨।

**ਪਉੜੀ :** (ਜੇ) ਸਤਿਗੁਰੂ ਦਇਆਲ ਹੋਏ ਤਾਂ ਸ਼ਰਧਾ ਪਰਿਪੂਰਣ (*ਪੂਰੀਐ*) ਹੋ ਜਾਂਦੀ ਹੈ। (ਜੇ) ਸਤਿਗੁਰੂ ਦਇਆਲ ਹੋਏ, ਤਾਂ ਕਦੇ ਵੀ ਝੂਰਨਾ ਨਹੀਂ ਪੈਂਦਾ। (ਜੇ) ਸਤਿਗੁਰੂ ਦਇਆਲ ਹੋਏ ਤਾਂ ਦੁਖ ਦਾ ਅਹਿਸਾਸ ਨਹੀਂ ਹੁੰਦਾ। (ਜੇ) ਸਤਿਗੁਰੂ ਦਇਆਲ ਹੋਏ ਤਾਂ ਪਰਮਾਤਮਾ ਦਾ ਪ੍ਰੇਮ (*ਰੰਗੁ*) ਮਾਣਿਆ ਜਾਂਦਾ ਹੈ। (ਜੇ) ਸਤਿਗੁਰੂ ਦਇਆਲ ਹੋਏ ਤਾਂ ਜਮ ਦਾ ਕਾਹਦਾ ਡਰ। (ਜੇ) ਸਤਿਗੁਰੂ ਦਇਆਲ ਹੋਏ ਤਾਂ ਸ਼ਰੀਰ ਸਦਾ ਸੁਖੀ ਰਹਿੰਦਾ ਹੈ। (ਜੇ) ਸਤਿਗੁਰੂ ਦਇਆਲ ਹੋਏ ਤਾਂ (ਨਾਮ ਰੂਪ) ਨੌਂ ਨਿਧੀਆਂ ਪ੍ਰਾਪਤ ਹੋ ਜਾਂਦੀਆਂ ਹਨ। (ਜੇ) ਸਤਿਗੁਰੂ ਦਇਆਲ ਹੋਏ ਤਾਂ ਸਤਿਸਰੂਪ ਪ੍ਰਭੂ ਵਿਚ ਸਮਾ ਜਾਈਦਾ ਹੈ।੨੫।

**ਸਲੋਕੁ ਮ.੧ :** (ਜੈਨੀ) ਸਿਰ (ਦੇ ਵਾਲ) ਖੁਹਾ ਕੇ ਮੈਲਾ ਪਾਣੀ (*ਮਲਵਾਣੀ*) ਪੀਂਦੇ ਹਨ ਅਤੇ ਜੂਠਾ (ਭੋਜਨ) ਮੰਗ ਮੰਗ ਕੇ ਖਾਂਦੇ ਹਨ। (ਆਪਣਾ) ਵਿਸ਼ਟਾ (*ਫਦੀਹਤਿ*) ਫੋਲ ਕੇ ਮੂੰਹ ਨਾਲ ਹਵਾੜਾਂ ਲੈਂਦੇ ਹਨ ਅਤੇ ਪਾਣੀ ਨੂੰ ਵੇਖ ਕੇ ਸੰਗਦੇ (*ਸਗਾਹੀ*) ਹਨ। ਭੇਡਾਂ ਵਾਂਗ ਸਿਰ (ਦੇ ਵਾਲ) ਪੁਟਵਾਉਂਦੇ ਹਨ (ਅਤੇ ਵਾਲ ਪੁਟਣ ਵਾਲਿਆਂ ਦੇ) ਹੱਥ ਸੁਆਹ ਨਾਲ ਭਰੇ ਜਾਂਦੇ ਹਨ। ਮਾਤਾ-ਪਿਤਾ ਵਾਲੀ ਕਿਰਤ ਕਮਾਈ ਛਡ ਦਿੰਦੇ ਹਨ, (ਇਸ ਲਈ ਉਨ੍ਹਾਂ ਦੇ) ਪਰਿਵਾਰ ਢਾਹਾਂ ਮਾਰ ਮਾਰ ਕੇ ਰੋਂਦੇ ਹਨ। ਉਨ੍ਹਾਂ (ਦੇ ਮਰਨ ਉਪਰੰਤ) ਨ ਪਿੰਡ (ਭਰੇ ਜਾਂਦੇ ਹਨ ਅਤੇ) ਨ ਪਤਲ (ਦਿੱਤੀ ਜਾਂਦੀ ਹੈ), ਨ ਕਿਰਿਆ (ਕੀਤੀ ਜਾਂਦੀ ਹੈ) ਅਤੇ ਨ ਦੀਵਾ (ਜਗਾਇਆ ਜਾਂਦਾ ਹੈ ਅਤੇ ਇਹ ਵੀ ਪਤਾ ਨਹੀਂ ਚਲਦਾ ਕਿ) ਮੋਏ ਹੋਇਆਂ ਨੂੰ ਕਿਥੇ ਪਾਇਆ ਜਾਂਦਾ ਹੈ। (ਹਿੰਦੂਆਂ ਦੇ) ਅਠਸਠ ਤੀਰਥ ਵੀ (ਉਨ੍ਹਾਂ ਨੂੰ) ਢੋਈ ਨਹੀਂ

Sri Satguru Jagjit Singh Ji eLibrary NamdhariElibrary@gmail.com

ਸਦਾ ਕੁਚੀਲ ਰਹਹਿ ਦਿਨੁ ਰਾਤੀ ਮਥੈ ਟਿਕੇ ਨਾਹੀ ॥

ਝੁੰਡੀ ਪਾਇ ਬਹਨਿ ਨਿਤਿ ਮਰਣੈ ਦੜਿ ਦੀਬਾਣਿ ਨ ਜਾਹੀ ॥
ਲਕੀ ਕਾਸੇ ਹਥੀ ਫੁੰਮਣ ਅਗੋ ਪਿਛੀ ਜਾਹੀ ॥
ਨਾ ਓਇ ਜੋਗੀ ਨਾ ਓਇ ਜੰਗਮ ਨਾ ਓਇ ਕਾਜੀ ਮੁੰਲਾ ॥
ਦਯਿ ਵਿਗੋਏ ਫਿਰਹਿ ਵਿਗੁਤੇ ਫਿਟਾ ਵਤੈ ਗਲਾ ॥
ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥
ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥
ਪਾਣੀ ਵਿਚਹੁ ਰਤਨ ਉਪੰਨੇ ਮੇਰੁ ਕੀਆ ਮਾਧਾਣੀ ॥
ਅਠਸਠਿ ਤੀਰਥ ਦੇਵੀ ਥਾਪੇ ਪੁਰਬੀ ਲਗੈ ਬਾਣੀ ॥
ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥
ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥
ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥

ਵੁਠੈ ਹੋਇਐ ਹੋਇ ਬਿਲਾਵਲੁ ਜੀਆ ਜੁਗਤਿ ਸਮਾਣੀ ॥
ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥
ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾ ਧਨ ਦਹੀ ਵਿਲੋਵੈ ॥
ਤਿਤੁ ਘਿਇ ਹੋਮ ਜਗ ਸਦ ਪੂਜਾ ਪਇਐ ਕਾਰਜੁ ਸੋਹੈ ॥
ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥
ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥੧॥

ਮਃ ੨ ॥
ਅਗੀ ਪਾਲਾ ਕਿ ਕਰੇ ਸੂਰਜ ਕੇਹੀ ਰਾਤਿ ॥
ਚੰਦ ਅਨੇਰਾ ਕਿ ਕਰੇ ਪਉਣ ਪਾਣੀ ਕਿਆ ਜਾਤਿ ॥
ਧਰਤੀ ਚੀਜੀ ਕਿ ਕਰੇ ਜਿਸੁ ਵਿਚਿ ਸਭੁ ਕਿਛੁ ਹੋਇ ॥
ਨਾਨਕ ਤਾ ਪਤਿ ਜਾਣੀਐ ਜਾ ਪਤਿ ਰਖੈ ਸੋਇ ॥੨॥

ਪਉੜੀ ॥
ਤੁਧੁ ਸਚੇ ਸੁਬਹਾਨੁ ਸਦਾ ਕਲਾਣਿਆ ॥

ਦਿੰਦੇ ਅਤੇ ਬ੍ਰਾਹਮਣ (ਉਨ੍ਹਾਂ ਦਾ) ਅੰਨ ਗ੍ਰਹਿਣ ਨਹੀਂ ਕਰਦੇ (ਅਰਥਾਤ ਨ ਹੀ ਹਿੰਦੂ ਤੀਰਥਾਂ ਉਤੇ ਜਾਂਦੇ ਹਨ ਅਤੇ ਨ ਬ੍ਰਾਹਮਣਾਂ ਨੂੰ ਮੰਨਦੇ ਹਨ)। ਸਦਾ ਦਿਨ ਰਾਤ ਗੰਦੇ ਬਣੇ ਰਹਿੰਦੇ ਹਨ ਅਤੇ ਮੱਥੇ ਉਤੇ ਟਿਕੇ ਨਹੀਂ ਲਗਾਉਂਦੇ (ਅਰਥਾਤ ਇਸ਼ਨਾਨ ਆਦਿ ਨਹੀਂ ਕਰਦੇ)।

ਸਦਾ ਸਿਰ ਨੀਵਾਂ ਕਰਕੇ ਬਹਿੰਦੇ ਹਨ (ਜਿਵੇਂ ਕਿਸੇ ਦੇ) ਮਰਨੇ (ਉਤੇ ਬੈਠੇ ਹੋਣ) ਅਤੇ ਸਭਾ ਜਾਂ ਦੀਵਾਨ (*ਦੜਿ ਦੀਬਾਨਿ*) ਵਿਚ ਨਹੀਂ ਜਾਂਦੇ। ਲੱਕਾਂ ਨਾਲ ਪਿਆਲੇ (*ਕਾਸੇ*) (ਬੰਨ੍ਹੇ ਹੁੰਦੇ ਹਨ) ਅਤੇ ਹੱਥਾਂ ਵਿਚ ਫੁੰਮਣਾਂ ਵਾਲੀਆਂ ਚੌਰੀਆਂ (ਫੜੀਆਂ ਹੁੰਦੀਆਂ ਹਨ ਅਤੇ ਜੀਵ ਹਤਿਆ ਦੇ ਡਰੋਂ ਕਤਾਰ ਵਿਚ) ਅਗੇ ਪਿਛੇ ਚਲਦੇ ਹਨ। ਨ ਉਹ ਜੋਗੀ ਹਨ, ਨ ਉਹ ਜੰਗਮ ਹਨ ਅਤੇ ਨ ਹੀ ਕਾਜ਼ੀ ਜਾਂ ਮੁੱਲਾ ਹਨ (ਭਾਵ—ਇਨ੍ਹਾਂ ਚੌਹਾਂ ਦੀ ਧਾਰਮਿਕ ਮਰਯਾਦਾ ਨੂੰ ਨਹੀਂ ਅਪਣਾਉਂਦੇ)। ਰੱਬ (ਦਯਿ) ਦੇ ਖੁੰਝਾਏ ਹੋਏ ਭਟਕਦੇ (*ਵਿਗੁਤੇ*) ਫਿਰਦੇ ਹਨ। (ਉਨ੍ਹਾਂ ਦਾ) ਸਾਰਾ ਟੋਲਾ (*ਗਲਾ*) ਹੀ ਵਿਗੜਿਆ ਹੋਇਆ ਫਿਰਦਾ ਹੈ (ਵਤੈ)। (ਉਹ ਇਹ ਸਮਝਣ ਦਾ ਯਤਨ ਨਹੀਂ ਕਰਦੇ ਕਿ) ਜੀਵਾਂ ਨੂੰ ਮਾਰਨ ਅਤੇ ਜੀਵਾਲਣ ਵਾਲਾ ਉਹ (ਪਰਮਾਤਮਾ ਹੀ) ਹੈ। (ਉਨ੍ਹਾਂ ਦੀ) ਹੋਰ ਕੋਈ ਰਖਿਆ ਨਹੀਂ ਕਰ ਸਕਦਾ। ਉਹ ਦਾਨ ਅਤੇ ਇਸ਼ਨਾਨ ਤੋਂ ਖੁੰਝੇ ਹੋਏ ਹਨ (ਅਤੇ ਉਨ੍ਹਾਂ ਦੇ) ਖੁਥੇ ਹੋਏ ਸਿਰ ਉਪਰ ਭਸ ਪੈਂਦੀ ਹੈ। (ਉਹ ਨਹੀਂ ਜਾਣਦੇ ਕਿ ਦੇਵਤਿਆਂ ਨੇ) ਸਮੇਰੁ ਪਰਬਤ ਨੂੰ ਮਧਾਣੀ ਬਣਾ ਕੇ ਪਾਣੀ ਵਿਚੋਂ (ਅਰਥਾਤ ਸਮੁੰਦਰ ਵਿਚੋਂ) ਰਤਨ ਪੈਦਾ ਕੀਤੇ ਸਨ। (ਪਾਣੀ ਕਾਰਣ ਹੀ) ਦੇਵਤਿਆਂ ਨੇ ਅਠਸਠ ਤੀਰਥਾਂ ਦੀ ਸਥਾਪਨਾ ਕੀਤੀ ਹੈ ਅਤੇ ਪੁਰਬਾਂ ਉਪਰ ਕਥਾ ਵਾਰਤਾ (*ਬਾਣੀ*) ਹੁੰਦੀ ਹੈ। ਨਹਾ ਕੇ ਨਮਾਜ਼ (ਪੜ੍ਹੀ ਜਾਂਦੀ ਹੈ) ਅਤੇ ਇਸ਼ਨਾਨ ਕਰਕੇ ਪੂਜਾ (ਹੁੰਦੀ ਹੈ), ਸਿਆਣੇ ਬੰਦੇ ਨਿਤ ਇਸ਼ਨਾਨ ਕਰਦੇ ਹਨ। (ਮਨੁੱਖ ਦੀ) ਮੋਇਆ ਜਾਂ ਜੀਉਂਦਿਆਂ (ਤਦੋਂ ਹੀ) ਗਤੀ ਹੁੰਦੀ ਹੈ ਜਦੋਂ ਸਿਰ ਵਿਚ ਪਾਣੀ ਪਾਇਆ ਜਾਂਦਾ ਹੈ। ਹੇ ਨਾਨਕ ! (ਇਹ) ਸਿਰਖੁਥੇ ਸ਼ੈਤਾਨੀ ਮਾਰਗ ਉਤੇ ਪਏ ਹਨ, ਇਨ੍ਹਾਂ ਨੂੰ (ਇਸ਼ਨਾਨ ਕਰਨ ਵਾਲੀ) ਗੱਲ ਚੰਗੀ ਨਹੀਂ ਲਗਦੀ।

ਮੀਂਹ ਪੈਣ ਨਾਲ ਖ਼ੁਸ਼ੀ (*ਬਿਲਾਵਲੁ*) ਹੁੰਦੀ ਹੈ ਅਤੇ ਜੀਵਾਂ ਦੀ ਜੀਵਨ-ਜੁਗਤ ਵੀ (ਪਾਣੀ ਵਿਚ) ਸਮਾਈ ਹੋਈ ਹੈ। ਮੀਂਹ ਪੈਣ ਨਾਲ ਅੰਨ, ਕਮਾਦ ਅਤੇ ਕਪਾਹ (ਪੈਦਾ ਹੁੰਦੀ ਹੈ ਜੋ) ਸਭ ਦਾ (ਬਸਤ੍ਰਾਂ ਰਾਹੀਂ) ਪਰਦਾ ਢਕਦੀ ਹੈ। ਮੀਂਹ (ਪੈਣ ਨਾਲ) ਘਾਹ (ਪੈਦਾ ਹੁੰਦਾ ਹੈ ਜਿਸ ਨੂੰ) ਰੋਜ਼ ਗਊਆਂ ਚਰਦੀਆਂ ਹਨ (ਦੁੱਧ ਦਿੰਦੀਆਂ ਹਨ ਅਤੇ ਉਸ ਨੂੰ ਜਮਾ ਕੇ ਤਿਆਰ ਕੀਤੇ) ਦਹੀਂ ਨੂੰ ਇਸਤਰੀ ਰਿੜਕਦੀ ਹੈ (ਅਤੇ ਘਿਉ ਤਿਆਰ ਕਰਦੀ ਹੈ)। ਉਸ ਘਿਉ ਨਾਲ ਹੀ ਸਦਾ ਹੋਮ, ਜਗ, ਪੂਜਾ ਆਦਿ ਹੁੰਦੀ ਹੈ (ਅਤੇ ਘਿਉ ਦੇ) ਪਾਇਆਂ ਹੀ (ਹਰ ਇਕ) ਕਾਰਜ ਸ਼ੋਭਦਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਸਮੁੰਦਰ ਵਾਂਗ ਹੈ ਅਤੇ ਸਾਰੀ ਸਿੱਖੀ (ਅਰਥਾਤ ਵਖਰੀਆਂ ਵਖਰੀਆਂ ਸਤਿਸੰਗਤਾਂ) ਮਾਨੋ ਨਦੀਆਂ ਹਨ, ਜਿਨ੍ਹਾਂ ਵਿਚ ਇਸ਼ਨਾਨ ਕਰਨ ਨਾਲ (ਭਾਵ—ਸਤਿਸੰਗਤ ਵਿਚ ਸ਼ਾਮਲ ਹੋਣ ਨਾਲ) ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। ਜੇ (ਇਹ) ਸਿਰ-ਖੁਥੇ (ਸਤਿਸੰਗਤ ਦੇ ਸੰਪਰਕ ਵਾਲਾ) ਇਸ਼ਨਾਨ ਨਹੀਂ ਕਰਦੇ, ਤਾਂ (ਇਨ੍ਹਾਂ ਦੇ) ਸਿਰ ਵਿਚ ਸੱਤ ਮੁੱਠਾਂ ਜਾਂ ਬੁੱਕਾਂ (*ਚਟੇ*) ਸੁਆਹ ਪੈਂਦੀ ਹੈ।੧।

**ਮ.੨ :** ਅੱਗ ਦਾ ਪਾਲਾ ਕੀ ਕਰ ਸਕਦਾ ਹੈ (ਅਰਥਾਤ ਕੀ ਵਿਗਾੜ ਸਕਦਾ ਹੈ) ਅਤੇ ਰਾਤ ਸੂਰਜ ਦਾ ਕੀ ਕਰ ਸਕਦੀ ਹੈ। ਚੰਦ੍ਰਮਾ ਦਾ ਹਨੇਰਾ ਕੀ ਕਰ ਸਕਦਾ ਹੈ ਅਤੇ ਪੌਣ ਅਤੇ ਪਾਣੀ ਦਾ ਜਾਤਿ (ਦਾ ਫ਼ਰਕ) ਕੀ ਵਿਗਾੜ ਸਕਦਾ ਹੈ (ਕਿਉਂਕਿ ਇਹ ਕੁਦਰਤ ਵਲੋਂ ਹੀ ਪਵਿਤਰ ਹਨ)। ਇਹ ਚੀਜ਼ਾਂ ਧਰਤੀ ਦਾ ਕੀ ਸਵਾਰ ਸਕਦੀਆਂ ਜਿਸ ਵਿਚ ਇਹ ਸਭ ਕੁਝ ਮੌਜੂਦ ਹੈ। ਹੇ ਨਾਨਕ ! ਉਹੀ ਪ੍ਰਤਿਸ਼ਠਾ ਸਮਝਣੀ ਚਾਹੀਦੀ ਹੈ, ਜਿਸ ਪ੍ਰਤਿਸ਼ਠਾ ਦੀ ਪਰਮਾਤਮਾ ਮਰਯਾਦਾ ਬਣਾਈ ਰਖੇ।੨।

**ਪਉੜੀ :** ਹੇ ਪ੍ਰਭੂ ! (ਮੈਂ) ਤੈਨੂੰ ਅਸਚਰਜ ਰੂਪ ਕਹਿ ਕੇ ਸਦਾ ਗਾਵਿਆ (*ਕਲਾਣਿਆ*) ਹੈ। (ਕੇਵਲ) ਤੂੰ

Sri Satguru Jagjit Singh Ji eLibrary NamdhariElibrary@gmail.com

ਤੂੰ ਸਚਾ ਦੀਬਾਣੁ ਹੋਰਿ ਆਵਣ ਜਾਣਿਆ ॥
ਸਚੁ ਜਿ ਮੰਗਹਿ ਦਾਨੁ ਸਿ ਤੁਧੈ ਜੇਹਿਆ ॥
ਸਚੁ ਤੇਰਾ ਫੁਰਮਾਨੁ ਸਬਦੇ ਸੋਹਿਆ ॥
ਮੰਨਿਐ ਗਿਆਨੁ ਧਿਆਨੁ ਤੁਧੈ ਤੇ ਪਾਇਆ ॥
ਕਰਮਿ ਪਵੈ ਨੀਸਾਨੁ ਨ ਚਲੈ ਚਲਾਇਆ ॥
ਤੂੰ ਸਚਾ ਦਾਤਾਰੁ ਨਿਤ ਦੇਵਹਿ ਚੜਹਿ ਸਵਾਇਆ ॥
ਨਾਨਕੁ ਮੰਗੈ ਦਾਨੁ ਜੋ ਤੁਧੁ ਭਾਇਆ ॥੨੬॥

ਸਲੋਕੁ ਮਃ ੨ ॥
ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥
ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥੧॥

ਮਃ ੧ ॥
ਆਪਿ ਬੁਝਾਏ ਸੋਈ ਬੂਝੈ ॥ ਜਿਸੁ ਆਪਿ ਸੁਝਾਏ ਤਿਸੁ ਸਭੁ ਕਿਛੁ ਸੂਝੈ ॥
ਕਹਿ ਕਹਿ ਕਥਨਾ ਮਾਇਆ ਲੂਝੈ ॥ ਹੁਕਮੀ ਸਗਲ ਕਰੇ ਆਕਾਰ ॥
ਆਪੇ ਜਾਣੈ ਸਰਬ ਵੀਚਾਰ ॥ਅਖਰ ਨਾਨਕ ਅਖਿਓ ਆਪਿ ॥
ਲਹੈ ਭਰਾਤਿ ਹੋਵੈ ਜਿਸੁ ਦਾਤਿ ॥੨॥

ਪਉੜੀ ॥
ਹਉ ਢਾਢੀ ਵੇਕਾਰੁ ਕਾਰੈ ਲਾਇਆ ॥
ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥
ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥
ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥
ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥
ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥
ਢਾਢੀ ਕਰੇ ਪਸਾਉ ਸਬਦੁ ਵਜਾਇਆ ॥
ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥੨੭॥ ਸੁਧੁ

Sri Satguru Jagjit Singh Ji eLibrary NamdhariElibrary@gmail.com

ਹੀ ਸੱਚੇ ਦਰਬਾਰ ਵਾਲਾ ਹੈਂ (ਅਰਥਾਤ ਸਥਾਈ ਹੈਂ), ਹੋਰ ਸਭ ਆਣ ਜਾਣ ਵਾਲੇ (ਅਸਥਾਈ) ਹਨ। ਜੋ (ਤੇਰੇ ਪਾਸੋਂ) ਸੱਚੇ ਨਾਮ ਦਾ ਦਾਨ ਮੰਗਦੇ ਹਨ, (ਉਹ ਨਾਮ ਪ੍ਰਾਪਤ ਕਰਕੇ) ਤੇਰੇ ਵਰਗੇ ਹੋ ਜਾਂਦੇ ਹਨ। ਤੇਰਾ ਹੁਕਮ (*ਫੁਰਮਾਨੁ*) ਸਤਿਸਰੂਪ ਹੈ (ਜੋ) ਸ਼ਬਦ ਦੁਆਰਾ ਸੁਸ਼ੋਭਿਤ ਹੁੰਦਾ ਹੈ। (ਤੇਰੇ ਨਾਮ ਨੂੰ) ਮੰਨਣ ਨਾਲ ਹੀ ਗਿਆਨ-ਧਿਆਨ ਪ੍ਰਾਪਤ ਹੁੰਦਾ ਹੈ। (ਤੇਰੀ) ਮਿਹਰ ਨਾਲ (ਉਨ੍ਹਾਂ ਦੇ ਮਸਤਕ ਉਪਰ) ਨਿਸ਼ਾਨ (ਲੇਖ) ਪੈ ਜਾਂਦਾ ਹੈ (ਜੋ ਕਿਸੇ ਦੇ) ਹਟਾਇਆਂ ਹਟਦਾ ਨਹੀਂ ਹੈ। ਤੂੰ ਸੱਚਾ ਦਾਤਾ ਹੈਂ, ਨਿਤ ਦਾਤਾਂ ਦਿੰਦਾ ਹੈਂ ਅਤੇ ਹੋਰ ਵਧੀਕ ਦਾਤਾਂ ਦਿੰਦਾ ਜਾਂਦਾ ਹੈ। ਨਾਨਕ (ਤੇਰੇ ਪਾਸੋਂ ਉਹੀ) ਦਾਨ ਮੰਗਦਾ ਹੈ ਜੋ ਤੈਨੂੰ ਚੰਗਾ ਲਗਦਾ ਹੈ।੨੬।

**ਸਲੋਕੁ ਮ.੨ :** ਜਿਨ੍ਹਾਂ (ਗੁਰਸਿੱਖਾਂ ਨੂੰ ਗੁਰੂ ਨੇ ਆਪ) ਦੀਖਿਆ ਰੂਪ ਵਿਚ (ਇਹ) ਆਖ ਕੇ ਸਮਝਾਇਆ ਹੈ ਕਿ ਉਸਤਤ ਕਰਦੇ ਹੋਇਆਂ ਸਤਿਸਰੂਪ ਪਰਮਾਤਮਾ ਵਿਚ ਲੀਨ ਹੋਵੋ। ਉਨ੍ਹਾਂ ਨੂੰ ਹੋਰ ਕੀ ਉਪਦੇਸ਼ ਦਿੱਤਾ ਜਾਏ ਜਿਨ੍ਹਾਂ ਦਾ ਗੁਰੂ (ਗੁਰੂ) ਨਾਨਕ ਦੇਵ ਹੈ।੧।

**ਮ.੧ :** (ਜਿਸ ਜਿਗਿਆਸੂ ਨੂੰ ਪਰਮਾਤਮਾ) ਆਪ ਸਮਝਾਉਂਦਾ ਹੈ, ਉਹੀ ਸਮਝਦਾ ਹੈ। ਜਿਸ ਨੂੰ (ਪਰਮਾਤਮਾ) ਆਪ ਸੂਝ ਬਖ਼ਸ਼ਦਾ ਹੈ, ਉਸ ਨੂੰ ਸਭ ਕੁਝ ਸੁਝ ਜਾਂਦਾ ਹੈ। (ਇਸ ਤੋਂ ਭਿੰਨ) ਜੋ ਕਥਨ ਕਰਦਾ ਹੈ, (ਉਹ) ਮਾਇਆ ਵਿਚ ਸੜਦਾ ਹੈ (ਦੁਖੀ ਹੁੰਦਾ ਹੈ)। (ਪਰਮਾਤਮਾ ਆਪਣੇ) ਹੁਕਮ ਨਾਲ ਹੀ ਸਾਰੇ ਆਕਾਰ ਹੋਂਦ ਵਿਚ ਲਿਆਉਂਦਾ ਹੈ। (ਉਹ) ਆਪ ਹੀ ਸਾਰੇ (ਜੀਵਾਂ ਦੇ) ਵਿਚਾਰ ਜਾਣਦਾ ਹੈ। ਹੇ ਨਾਨਕ ! (ਪਰਮਾਤਮਾ ਨੇ ਇਹ) ਅਖਰ (ਸ਼ਬਦ) ਆਪ ਆਖਿਆ ਹੈ। ਜਿਸ ਨੂੰ (ਸ਼ਬਦ ਰੂਪ) ਦਾਤ ਪ੍ਰਾਪਤ ਹੋ ਜਾਂਦੀ ਹੈ, (ਉਸ ਦੀ) ਭਟਕਣਾ (*ਭਰਾਤਿ*) ਖ਼ਤਮ ਹੋ ਜਾਂਦੀ ਹੈ।੨।

**ਪਉੜੀ :** (ਮੈਂ) ਵੇਹਲੇ ਢਾਢੀ ਨੂੰ (ਪਰਮਾਤਮਾ ਨੇ ਆਪਣਾ ਜਸ-ਗਾਨ ਕਰਨ ਦੇ) ਕੰਮ ਵਿਚ ਲਗਾਇਆ ਹੈ। (ਇਹ) ਧੁਰੋਂ ਫੁਰਮਾਨ (ਆਇਆ ਹੈ ਕਿ) ਰਾਤ ਦਿਨ (ਹਰਿ-ਜਸ ਦੀ) ਵਾਰ ਗਾਵਾਂ। (ਜਸ-ਗਾਨ ਕਰਨ 'ਤੇ ਮੈਨੂੰ) ਢਾਢੀ ਨੂੰ ਪ੍ਰਭੂ ਨੇ ਆਪਣੇ ਮਹਲ (ਭਾਵ ਆਪਣੀ ਹਜ਼ੂਰੀ ਵਿਚ) ਬੁਲਾ ਲਿਆ ਹੈ ਅਤੇ ਸੱਚੀ ਸਿਫ਼ਤ ਅਤੇ ਸਰਾਹਨਾ ਦਾ ਸਰੋਪਾ (*ਕਪੜਾ*) ਪ੍ਰਦਾਨ ਕੀਤਾ ਹੈ। (ਫਿਰ) ਸੱਚੇ ਨਾਮ ਦਾ ਅੰਮ੍ਰਿਤ ਰੂਪ ਭੋਜਨ ਆਇਆ ਹੈ। (ਜਿਨ੍ਹਾਂ ਨੇ) ਗੁਰੂ ਦੀ ਮਤਿ ਦੁਆਰਾ (ਨਾਮ ਰੂਪ ਭੋਜਨ) ਰਜ ਕੇ ਖਾਇਆ ਹੈ, ਉਨ੍ਹਾਂ ਨੇ ਸੁਖ ਪ੍ਰਾਪਤ ਕੀਤਾ ਹੈ। ਮੈਂ ਢਾਢੀ (ਨਾਮ ਦਾ) ਪ੍ਰਚਾਰ-ਵਿਸਤਾਰ (*ਪਸਾਉ*) ਕਰਦਾ ਹੋਇਆ ਸ਼ਬਦ ਨੂੰ ਪ੍ਰਗਟ (*ਵਜਾਇਆ*) ਕਰਦਾ ਹਾਂ। ਨਾਨਕ (ਦਾ ਕਥਨ ਹੈ ਕਿ) ਸਤਿਸਰੂਪ ਪ੍ਰਭੂ ਦੀ ਉਸਤਤ ਕਰਕੇ (ਮੈਂ) ਪੂਰਿਪੂਰਣ (ਪ੍ਰਭੂ) ਨੂੰ ਪ੍ਰਾਪਤ ਕਰ ਲਿਆ ਹੈ।੨੭ ਸੁਧੁ।

ਰਾਗੁ ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ
ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥

ਭਉ ਮੁਚੁ ਭਾਰਾ ਵਡਾ ਤੋਲੁ ॥ ਮਨ ਮਤਿ ਹਉਲੀ ਬੋਲੇ ਬੋਲੁ ॥
ਸਿਰਿ ਧਰਿ ਚਲੀਐ ਸਹੀਐ ਭਾਰੁ ॥ ਨਦਰੀ ਕਰਮੀ ਗੁਰ ਬੀਚਾਰੁ ॥੧॥
ਭੈ ਬਿਨੁ ਕੋਇ ਨ ਲੰਘਸਿ ਪਾਰਿ ॥ ਭੈ ਭਉ ਰਾਖਿਆ ਭਾਇ ਸਵਾਰਿ ॥੧॥ ਰਹਾਉ ॥

ਭੈ ਤਨਿ ਅਗਨਿ ਭਖੈ ਭੈ ਨਾਲਿ ॥ ਭੈ ਭਉ ਘੜੀਐ ਸਬਦਿ ਸਵਾਰਿ ॥
ਭੈ ਬਿਨੁ ਘਾੜਤ ਕਚੁ ਨਿਕਚ ॥ ਅੰਧਾ ਸਚਾ ਅੰਧੀ ਸਟ ॥੨॥
ਬੁਧੀ ਬਾਜੀ ਉਪਜੈ ਚਾਉ ॥ ਸਹਸ ਸਿਆਣਪ ਪਵੈ ਨ ਤਾਉ ॥
ਨਾਨਕ ਮਨਮੁਖਿ ਬੋਲਣੁ ਵਾਉ ॥ ਅੰਧਾ ਅਖਰੁ ਵਾਉ ਦੁਆਉ ॥੩॥੧॥

ਗਉੜੀ ਮਹਲਾ ੧ ॥
ਡਰਿ ਘਰੁ ਘਰਿ ਡਰੁ ਡਰਿ ਡਰੁ ਜਾਇ ॥ ਸੋ ਡਰੁ ਕੇਹਾ ਜਿਤੁ ਡਰਿ ਡਰੁ ਪਾਇ ॥
ਤੁਧੁ ਬਿਨੁ ਦੂਜੀ ਨਾਹੀ ਜਾਇ ॥ ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥੧॥
ਡਰੀਐ ਜੇ ਡਰੁ ਹੋਵੈ ਹੋਰੁ ॥ ਡਰਿ ਡਰਿ ਡਰਣਾ ਮਨ ਕਾ ਸੋਰੁ ॥੧॥ ਰਹਾਉ ॥

ਨਾ ਜੀਉ ਮਰੈ ਨ ਡੂਬੈ ਤਰੈ ॥ ਜਿਨਿ ਕਿਛੁ ਕੀਆ ਸੋ ਕਿਛੁ ਕਰੈ ॥
ਹੁਕਮੇ ਆਵੈ ਹੁਕਮੇ ਜਾਇ ॥ ਆਗੈ ਪਾਛੈ ਹੁਕਮਿ ਸਮਾਇ ॥੨॥
ਹੰਸੁ ਹੇਤੁ ਆਸਾ ਅਸਮਾਨੁ ॥ ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥
ਭਉ ਖਾਣਾ ਪੀਣਾ ਆਧਾਰੁ ॥ ਵਿਣੁ ਖਾਧੇ ਮਰਿ ਹੋਹਿ ਗਵਾਰ ॥੩॥
ਜਿਸ ਕਾ ਕੋਇ ਕੋਈ ਕੋਇ ਕੋਇ ॥ ਸਭੁ ਕੋ ਤੇਰਾ ਤੂੰ ਸਭਨਾ ਕਾ ਸੋਇ ॥

Sri Satguru Jagjit Singh Ji eLibrary NamdhariElibrary@gmail.com

### ਗਉੜੀ ਗੁਆਰੇਰੀ ਮਹਲਾ ੧ ਚਉਪਦੇ ਦੁਪਦੇ
### ੧ੴ ਸਤਿਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ
### ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ।

(ਇਕ ਪਾਸੇ ਈਸ਼ਵਰੀ) ਭੈ ਬਹੁਤ (*ਮੁਚੁ*) ਭਾਰਾ ਹੈ (ਅਤੇ ਉਸ ਦਾ) ਤੋਲ ਵੀ ਵੱਡਾ ਹੈ। (ਦੂਜੇ ਪਾਸੇ) ਮਨ ਪਿਛੇ ਚਲਣ ਵਾਲੀ ਮਤਿ ਹੋਛੀ ਹੈ ਅਤੇ (ਹੋਛੇ) ਬੋਲ ਬੋਲਦੀ ਹੈ। (ਹੇ ਭਾਈ! ਜੇ ਪ੍ਰਭੂ ਦੇ ਡਰ ਦਾ) ਭਾਰ ਸਿਰ ਉਪਰ ਧਾਰਣ ਕਰਕੇ ਚਲੀਏ ਅਤੇ (ਉਸ ਨੂੰ) ਸਹਾਰੀਏ (ਅਰਥਾਤ ਪ੍ਰਭੂ ਦਾ ਡਰ ਚੰਗਾ ਲਗਣ ਲਗ ਜਾਏ ਤਾਂ) ਮਿਹਰ ਦੀ ਨਜ਼ਰ ਕਰਨ ਵਾਲੇ (*ਨਦਰੀ*) ਦੀ ਬਖ਼ਸ਼ਿਸ਼ ਨਾਲ ਗੁਰੂ ਦਾ ਵਿਚਾਰ (ਸਮਝ ਆਉਣ ਲਗਦਾ ਹੈ)।੧। (ਈਸ਼ਵਰੀ) ਭੈ ਤੋਂ ਬਿਨਾ ਕੋਈ ਵੀ (ਵਿਅਕਤੀ ਭਵ-ਸਾਗਰ ਤੋਂ) ਪਾਰ ਨਹੀਂ ਲੰਘ ਸਕਦਾ। (ਉਹੀ ਲੰਘ ਸਕਦਾ ਹੈ ਜਿਸ ਨੇ) ਭੈ ਵਿਚ ਰਹਿ ਕੇ (ਉਸ) ਭੈ ਨੂੰ ਪ੍ਰੇਮ (*ਭਾਇ*) ਨਾਲ ਸਵਾਰ ਕੇ ਰਖਿਆ ਹੋਵੇ।੧। ਰਹਾਉ।

ਸ਼ਰੀਰ ਵਿਚ ਭੈ ਰੂਪ (ਜੋ) ਅਗਨੀ ਹੈ (ਉਹ ਈਸ਼ਵਰੀ) ਭੈ ਨਾਲ ਹੋਰ ਮਚਦੀ ਹੈ। ਭੈ ਵਿਚ ਰਹਿ ਕੇ (ਉਸ) ਭੈ ਨੂੰ ਸ਼ਬਦ ਦੁਆਰਾ ਸਵਾਰ ਕੇ ਘੜਨਾ ਚਾਹੀਦਾ ਹੈ। ਭੈ ਤੋਂ ਬਿਨਾ (ਜੀਵਨ ਦੀ) ਘਾੜਤ ਬਿਲਕੁਲ ਕੱਚੀ ਹੁੰਦੀ ਹੈ। (ਜੀਵਨ ਨੂੰ ਘੜਨ ਵਾਲਾ ਭੈ-ਰਹਿਤ) ਸਾਂਚਾ ਅਗਿਆਨਤਾ ਵਾਲਾ (*ਅੰਧਾ*) ਹੁੰਦਾ ਹੈ (ਅਤੇ ਉਸ ਵਿਚ ਢਲਣ ਵਾਲੀ) ਜੀਵਨ-ਜੁਗਤ (*ਸਟ*) ਵੀ ਅਗਿਆਨ-ਯੁਕਤ ਹੁੰਦੀ ਹੈ।੨। (ਅਗਿਆਨੀ ਦੀ) ਬੁੱਧੀ (ਜਗਤ ਦੀ) ਖੇਡ (*ਬਾਜੀ*) (ਵਿਚ ਲਗੀ ਰਹਿੰਦੀ ਹੈ ਅਤੇ ਅਜਿਹਾ ਕਰਨ ਲਈ ਮਨ ਵਿਚ) ਚਾਉ ਪੈਦਾ ਹੁੰਦਾ ਹੈ। (ਮਨੁੱਖ ਭਾਵੇਂ) ਹਜ਼ਾਰਾਂ ਸਿਆਣਪਾਂ ਕਰ ਲਵੇ, (ਪਰ ਉਸ ਉਤੇ ਭੈ ਦਾ) ਤਾਪ ਅਸਰ ਨਹੀਂ ਕਰਦਾ। ਹੇ ਨਾਨਕ! ਮਨਮੁਖ ਫ਼ਜ਼ੂਲ ਬੋਲਦਾ ਹੈ। (ਉਸ ਦਾ) ਉਪਦੇਸ਼ (*ਅਖਰੁ*) ਅਗਿਆਨ-ਯੁਕਤ (*ਅੰਧਾ*) ਅਤੇ ਵਿਅਰਥ ਹੈ।੩।੧।

**ਗਉੜੀ ਮਹਲਾ ੧**

(ਜੇ ਪਰਮਾਤਮਾ ਦਾ) ਡਰ ਹਿਰਦੇ (*ਘਰੁ*) (ਵਿਚ ਆ ਜਾਏ ਤਾਂ) ਹਿਰਦੇ ਰੂਪ ਘਰ ਵਿਚ (ਈਸ਼ਵਰੀ) ਡਰ ਦੇ ਹੋਣ ਦਾ (ਅਹਿਸਾਸ ਹੋ ਜਾਂਦਾ ਹੈ ਅਤੇ ਇਸ) ਡਰ ਕਾਰਣ (ਦੁਨਿਆਵੀ) ਡਰ ਦੂਰ ਹੋ ਜਾਂਦਾ ਹੈ। ਉਹ (ਈਸ਼ਵਰੀ) ਡਰ ਕਾਹਦਾ ਹੋਇਆ, ਜਿਸ ਡਰ (ਦੇ ਹੁੰਦਿਆਂ ਦੁਨਿਆਵੀ) ਡਰ (ਅੰਦਰ) ਆ ਪਏ। (ਹੇ ਪ੍ਰਭੂ!) ਤੇਰੇ ਬਿਨਾ (ਜੀਵ ਦੀ) ਹੋਰ ਕੋਈ ਦੂਜੀ ਥਾਂ ਨਹੀਂ ਹੈ। ਜੋ ਕੁਝ ਵਰਤ ਰਿਹਾ ਹੈ, ਸਭ ਤੇਰੀ ਰਜ਼ਾ ਵਿਚ ਹੈ।੧। (ਹੇ ਪਰਮਾਤਮਾ! ਤਾਂ ਹੀ) ਡਰੀਏ, ਜੇ (ਤੇਰੇ ਡਰ ਤੋਂ ਬਿਨਾ ਕੋਈ) ਹੋਰ ਡਰ ਹੋਵੇ। (ਕਿਸੇ ਦੁਨਿਆਵੀ) ਡਰ ਤੋਂ ਡਰ ਕੇ ਡਰਨਾ (ਕੇਵਲ) ਮਨ ਦਾ ਸ਼ੋਰ (ਅਰਥਾਤ ਭਟਕਣਾ) ਹੈ।੧। ਰਹਾਉ।

(ਈਸ਼ਵਰੀ ਡਰ ਨਾਲ ਡਰਨ ਤੋਂ ਨਿਸਚਾ ਹੋ ਜਾਂਦਾ ਹੈ ਕਿ) ਜੀਵ ਨ ਮਰਦਾ ਹੈ, ਨ ਡੁਬਦਾ ਹੈ ਅਤੇ ਨ ਹੀ ਤਰਦਾ ਹੈ। ਜਿਸ ਨੇ ਕੁਝ ਕੀਤਾ ਹੈ (ਅਰਥਾਤ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ) ਉਹ (ਪ੍ਰਭੂ) ਹੀ ਸਭ ਕੁਝ ਕਰਦਾ ਹੈ। (ਜੀਵ) ਹੁਕਮ ਅਨੁਸਾਰ (ਸੰਸਾਰ ਵਿਚ) ਆਉਂਦਾ ਹੈ ਅਤੇ ਹੁਕਮ ਅਨੁਸਾਰ ਹੀ (ਇਥੋਂ) ਚਲਾ ਜਾਂਦਾ ਹੈ। ਲੋਕ ਪਰਲੋਕ (*ਆਗੈ ਪਾਛੈ*) ਅੰਦਰ (ਜੀਵ) ਹੁਕਮ ਵਿਚ ਹੀ ਸਮਾਇਆ ਰਹਿੰਦਾ ਹੈ।੨। (ਜਿਸ ਮਨੁੱਖ ਵਿਚ) ਹਿੰਸਾ, ਮੋਹ, ਆਸਾ ਅਤੇ ਅਸਮਾਨਤਾ ਦਾ ਭਾਵ (ਆਦਿ ਵਸਦੇ ਹਨ), ਉਸ (ਦੇ ਹਿਰਦੇ ਵਿਚ ਵਿਕਾਰਾਂ ਦੀ) ਭੁਖ ਨਦੀ ਵਾਂਗ (*ਨੈ ਸਾਨੁ*) ਬਹੁਤ (ਚੜ੍ਹੀ ਹੋਈ ਹੁੰਦੀ ਹੈ)। (ਜੋ ਈਸ਼ਵਰੀ) ਭੈ ਨੂੰ ਆਪਣੇ ਖਾਣ ਪੀਣ ਦਾ ਆਧਾਰ (ਬਣਾ ਲੈਂਦਾ ਹੈ, ਉਹ ਤ੍ਰਿਪਤ ਹੋ ਜਾਂਦਾ ਹੈ)। (ਅਜਿਹੇ ਭੋਜਨ ਨੂੰ) ਖਾਏ ਬਿਨਾ ਮੂਰਖ ਲੋਕ ਮਰ ਕੇ ਖੁਆਰ ਹੁੰਦੇ ਹਨ।੩। ਜਿਸ ਦਾ ਕੋਈ (ਹੁੰਦਾ ਹੈ, ਉਸ ਦਾ) ਕੋਈ ਕੋਈ ਹੁੰਦਾ ਹੈ (ਅਰਥਾਤ ਵਿਰਲਾ ਹੀ ਹੁੰਦਾ ਹੈ)। (ਪਰ ਹੇ ਪ੍ਰਭੂ!) ਹਰ ਕੋਈ ਤੇਰਾ ਹੈ, ਤੂੰ ਹੀ ਸਭ ਦੀ ਸਾਰ (*ਸੋਇ*) ਲੈਣ ਵਾਲਾ ਹੈਂ। ਜਿਸ (ਪ੍ਰਭੂ) ਦੇ

ਜਾ ਕੇ ਜੀਅ ਜੰਤ ਧਨੁ ਮਾਲੁ ॥ ਨਾਨਕ ਆਖਣੁ ਬਿਖਮੁ ਬੀਚਾਰੁ ॥੪॥੨॥

ਗਉੜੀ ਮਹਲਾ ੧ ॥
ਮਾਤਾ ਮਤਿ ਪਿਤਾ ਸੰਤੋਖੁ ॥ ਸਤੁ ਭਾਈ ਕਰਿ ਏਹੁ ਵਿਸੇਖੁ ॥੧॥
ਕਹਣਾ ਹੈ ਕਿਛੁ ਕਹਣੁ ਨ ਜਾਇ ॥ ਤਉ ਕੁਦਰਤਿ ਕੀਮਤਿ ਨਹੀ ਪਾਇ ॥੧॥ ਰਹਾਉ ॥
ਸਰਮ ਸੁਰਤਿ ਦੁਇ ਸਸੁਰ ਭਏ ॥ ਕਰਣੀ ਕਾਮਣਿ ਕਰਿ ਮਨ ਲਏ ॥੨॥
ਸਾਹਾ ਸੰਜੋਗੁ ਵੀਆਹੁ ਵਿਜੋਗੁ ॥ ਸਚੁ ਸੰਤਤਿ ਕਹੁ ਨਾਨਕ ਜੋਗੁ ॥੩॥੩॥

ਗਉੜੀ ਮਹਲਾ ੧ ॥
ਪਉਣੈ ਪਾਣੀ ਅਗਨੀ ਕਾ ਮੇਲੁ ॥ ਚੰਚਲ ਚਪਲ ਬੁਧਿ ਕਾ ਖੇਲੁ ॥
ਨਉ ਦਰਵਾਜੇ ਦਸਵਾ ਦੁਆਰੁ ॥ਬੁਝੁ ਰੇ ਗਿਆਨੀ ਏਹੁ ਬੀਚਾਰੁ ॥੧॥
ਕਥਤਾ ਬਕਤਾ ਸੁਨਤਾ ਸੋਈ ॥ ਆਪੁ ਬੀਚਾਰੇ ਸੁ ਗਿਆਨੀ ਹੋਈ ॥੧॥ ਰਹਾਉ ॥

ਦੇਹੀ ਮਾਟੀ ਬੋਲੈ ਪਉਣੁ ॥ ਬੁਝੁ ਰੇ ਗਿਆਨੀ ਮੂਆ ਹੈ ਕਉਣੁ ॥
ਮੂਈ ਸੁਰਤਿ ਬਾਦੁ ਅਹੰਕਾਰੁ ॥ ਓਹੁ ਨ ਮੂਆ ਜੋ ਦੇਖਣਹਾਰੁ ॥੨॥
ਜੈ ਕਾਰਣਿ ਤਟਿ ਤੀਰਥ ਜਾਹੀ ॥ ਰਤਨ ਪਦਾਰਥ ਘਟ ਹੀ ਮਾਹੀ ॥
ਪੜਿ ਪੜਿ ਪੰਡਿਤੁ ਬਾਦੁ ਵਖਾਣੈ ॥ਭੀਤਰਿ ਹੋਦੀ ਵਸਤੁ ਨ ਜਾਣੈ ॥੩॥
ਹਉ ਨ ਮੂਆ ਮੇਰੀ ਮੁਈ ਬਲਾਇ ॥ਓਹੁ ਨ ਮੂਆ ਜੋ ਰਹਿਆ ਸਮਾਇ ॥
ਕਹੁ ਨਾਨਕ ਗੁਰਿ ਬ੍ਰਹਮੁ ਦਿਖਾਇਆ ॥ ਮਰਤਾ ਜਾਤਾ ਨਦਰਿ ਨ ਆਇਆ ॥੪॥੪॥

ਗਉੜੀ ਮਹਲਾ ੧ ਦਖਣੀ ॥
ਸੁਣਿ ਸੁਣਿ ਬੂਝੈ ਮਾਨੈ ਨਾਉ ॥ਤਾ ਕੈ ਸਦ ਬਲਿਹਾਰੈ ਜਾਉ ॥
ਆਪਿ ਭੁਲਾਏ ਠਉਰ ਨ ਠਾਉ ॥ ਤੂੰ ਸਮਝਾਵਹਿ ਮੇਲਿ ਮਿਲਾਉ ॥੧॥
ਨਾਮੁ ਮਿਲੈ ਚਲੈ ਮੈ ਨਾਲਿ ॥ ਬਿਨੁ ਨਾਵੈ ਬਾਧੀ ਸਭ ਕਾਲਿ ॥੧॥ ਰਹਾਉ ॥

ਖੇਤੀ ਵਣਜੁ ਨਾਵੈ ਕੀ ਓਟ ॥ ਪਾਪੁ ਪੁੰਨੁ ਬੀਜ ਕੀ ਪੋਟ ॥

Sri Satguru Jagjit Singh Ji eLibrary NamdhariElibrary@gmail.com

ਜੀਵ, ਜੰਤ ਅਤੇ ਧਨ-ਮਾਲ ਹਨ, ਹੇ ਨਾਨਕ! (ਉਸ ਦਾ) ਬਖਾਨ ਕਰਨਾ ਅਤੇ ਵਿਚਾਰ ਕਰਨਾ ਬਹੁਤ ਔਖਾ ਹੈ।੪।੨।

**ਗਉੜੀ ਮਹਲਾ ੧**

(ਇਸ ਸ਼ਬਦ ਵਿਚ ਆਤਮਿਕ ਪਰਿਵਾਰ ਦਾ ਜ਼ਿਕਰ ਕਰਦਿਆਂ ਕਿਹਾ ਗਿਆ ਹੈ ਕਿ ਜੇ ਕਿਸੇ ਜੀਵ ਦੀ) ਮਾਤਾ ਬਿਬੇਕ ਬੁੱਧੀ ਹੋ ਜਾਵੇ, ਸੰਤੋਖ ਪਿਤਾ ਹੋਵੇ ਅਤੇ ਉਤਮ ਕਰਮ ਭਰਾ ਹੋਵੇ, ਤਾਂ ਇਹ ਵਿਸ਼ੇਸ਼ (ਪਰਿਵਾਰ ਹੈ)।੧। (ਹੇ ਪ੍ਰਭੂ! ਤੇਰੇ ਬਾਰੇ ਜੋ) ਕਥਨ ਕਰਨਾ ਹੈ, (ਉਹ) ਕਿਹਾ ਨਹੀਂ ਜਾ ਸਕਦਾ, (ਕਿਉਂਕਿ) ਤੇਰੀ ਕੁਦਰਤ ਦੀ ਕੀਮਤ ਪਾਈ ਨਹੀਂ ਜਾ ਸਕਦੀ।੧।ਰਹਾਉ। (ਜੀਵ ਦੇ) ਉਦਮ ਅਤੇ ਸੁਰਤਿ ਦੋਵੇਂ ਸਹੁਰਾ ਅਤੇ ਸਸ ਹੋਣ। ਹੇ ਮਨ! ਚੰਗੀ ਕਰਨੀ ਇਸਤਰੀ ਬਣਾ ਲਈ ਜਾਵੇ। (ਸਤਿਸੰਗਤ ਦਾ) ਸੰਯੋਗ (ਵਿਆਹ ਦਾ) ਸਾਹਾ ਹੋਵੇ ਅਤੇ (ਸੰਸਾਰਿਕਤਾ ਤੋਂ) ਉਪਰਾਮਤਾ (*ਵਿਜੋਗ*) ਵਿਆਹ ਹੋਵੇ। ਨਾਨਕ (ਦਾ ਕਥਨ ਹੈ ਕਿ) ਇਸ ਸੰਯੋਗ (*ਜੋਗ*) ਤੋਂ ਸੱਚ ਰੂਪ ਸੰਤਾਨ (ਪੈਦਾ ਹੁੰਦੀ ਹੈ)।੩।੩।

**ਗਉੜੀ ਮਹਲਾ ੧**

(ਮਨੁੱਖ ਸ਼ਰੀਰ ਦੀ ਬਣਤ ਅਸਲੋਂ) ਪੌਣ, ਪਾਣੀ ਅਤੇ ਅਗਨੀ (ਨਾਮਕ ਤੱਤ੍ਵਾਂ) ਦਾ ਮੇਲ ਹੀ ਹੈ (ਅਤੇ ਇਸ ਵਿਚ) ਚੰਚਲ ਅਤੇ ਅਸਥਿਰ ਬੁੱਧੀ ਦਾ ਖੇਲ (ਰਚਿਆ ਗਿਆ ਹੈ)। (ਇਸ ਸ਼ਰੀਰ ਵਿਚ) ਨੌਂ ਗੋਲਕਾਂ ਅਤੇ ਇਕ ਦਸਮ ਦੁਆਰ ਹੈ। ਹੇ ਗਿਆਨਵਾਨ ਜਿਗਿਆਸੂ! ਇਸ ਵਿਚਾਰ ਨੂੰ ਸਮਝ।੧। (ਇਸ ਸ਼ਰੀਰ ਵਿਚ) ਕਹਿਣ, ਬੋਲਣ ਅਤੇ ਸੁਣਨ ਵਾਲਾ ਉਹ (ਪ੍ਰਭੂ ਆਪ ਹੀ) ਹੈ। ਜੋ ਆਪਣੇ ਆਪੇ ਨੂੰ (ਆਪਣੀ ਵਾਸਤਵਿਕਤਾ ਨੂੰ) ਵਿਚਾਰਦਾ ਹੈ, ਉਹੀ ਗਿਆਨੀ (ਅਖਵਾਉਣ ਦਾ ਅਧਿਕਾਰੀ) ਹੁੰਦਾ ਹੈ।੧। ਰਹਾਉ।

ਸ਼ਰੀਰ ਮਿੱਟੀ (ਆਦਿ ਤੱਤ੍ਵਾਂ ਦਾ ਬਣਿਆ ਹੋਇਆ ਹੈ) ਅਤੇ ਵਿਚ ਪੌਣ ਬੋਲਦਾ ਹੈ (ਅਰਥਾਤ ਪ੍ਰਾਣ ਚਲਦੇ ਹਨ)। ਹੇ ਗਿਆਨੀ ਪੁਰਸ਼! (ਇਹ ਭੇਦ) ਸਮਝ ਕਿ ਕੌਣ ਮੋਇਆ ਹੈ ? (ਵਾਸਤਵ ਵਿਚ) ਵਾਦ-ਵਿਵਾਦ ਅਤੇ ਹੰਕਾਰ ਕਰਨ ਵਾਲੀ ਸੋਝੀ ਮੋਈ ਹੈ। ਉਹ ਦੇਖਣ ਵਾਲਾ (ਆਤਮਾ) ਮਰਿਆ ਨਹੀਂ ਹੈ।੨। ਜਿਸ (ਨਾਮ ਪਦਾਰਥ) ਕਾਰਣ ਤੀਰਥਾਂ ਦੇ ਕੰਢੇ ਉਤੇ ਜਾਈਦਾ ਹੈ, ਉਹ ਰਤਨ ਪਦਾਰਥ ਸ਼ਰੀਰ (*ਘਟ*) ਵਿਚ ਹੀ (ਮੌਜੂਦ ਹੈ)। ਪੰਡਿਤ ਲੋਕ (ਸਿੱਧਾਂਤ ਗ੍ਰੰਥ) ਪੜ੍ਹ ਪੜ੍ਹ ਕੇ ਧਰਮ-ਚਰਚਾ ਕਰਦੇ ਹਨ, (ਪਰ) ਅੰਦਰ ਵਸਦੀ ਵਸਤੂ ਨੂੰ ਨਹੀਂ ਜਾਣਦੇ।੩। (ਅਸਲ ਵਿਚ) ਮੈਂ ਨਹੀਂ ਮਰਦਾ, ਮੇਰੀ ਅਗਿਆਨਤਾ (*ਬਲਾ*) ਮਰਦੀ ਹੈ। ਉਹ (ਪ੍ਰਭੂ) ਨਹੀਂ ਮਰਦਾ ਜੋ ਸਭ ਵਿਚ ਸਮਾ ਰਿਹਾ ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਨੇ (ਮੈਨੂੰ) ਬ੍ਰਹਮ ਵਿਖਾ ਦਿੱਤਾ ਹੈ (ਇਸ ਲਈ ਮੈਨੂੰ) ਜੰਮਦਾ ਮਰਦਾ ਕੋਈ ਨਜ਼ਰ ਨਹੀਂ ਆਉਂਦਾ (ਇਹ ਤਾਂ ਬਸ ਈਸ਼ਵਰੀ ਖੇਡ ਹੀ ਹੋ ਰਹੀ ਹੈ)।੪।੪।

**ਗਉੜੀ ਮਹਲਾ ੧ ਦਖਣੀ**

(ਜੋ ਵਿਅਕਤੀ ਪਰਮਾਤਮਾ ਦਾ) ਨਾਮ ਸੁਣ ਸੁਣ ਕੇ ਸਮਝਦਾ ਹੈ ਅਤੇ ਮੰਨਦਾ ਹੈ, ਉਸ ਦੇ (ਇਸ ਕਾਰਜ ਤੋਂ ਮੈਂ) ਸਦਾ ਬਲਿਹਾਰ ਜਾਂਦਾ ਹਾਂ। (ਜਿਸ ਨੂੰ ਪ੍ਰਭੂ) ਆਪ ਭੁਲਾ ਦਿੰਦਾ ਹੈ, (ਉਸ ਨੂੰ ਕੋਈ) ਥਾਂ ਠਿਕਾਣਾ ਨਹੀਂ (ਮਿਲਦਾ), (ਪਰ ਜਿਸ ਨੂੰ ਹੇ ਪ੍ਰਭੂ!) ਤੂੰ (ਆਪ) ਸਮਝਾਉਂਦਾ ਹੈ, (ਉਸ ਨੂੰ ਗੁਰੂ ਨਾਲ) ਮਿਲਾ ਕੇ (ਫਿਰ ਆਪਣਾ) ਮੇਲ ਬਖ਼ਸ਼ਦਾ ਹੈਂ।੧। (ਹੇ ਪਰਮਾਤਮਾ! ਮੇਰੀ ਇੱਛਾ ਹੈ ਕਿ ਮੈਨੂੰ) ਨਾਮ ਮਿਲ ਜਾਵੇ (ਜੋ ਅੰਤ ਕਾਲ ਨੂੰ) ਮੇਰੇ ਨਾਲ ਚਲੇ। ਨਾਮ ਤੋਂ ਬਿਨਾ (ਸਾਰੀ ਸ੍ਰਿਸ਼ਟੀ ਨੂੰ) ਕਾਲ ਨੇ ਬੰਨ੍ਹਿਆ ਹੋਇਆ ਹੈ।੧। ਰਹਾਉ।

(ਅਸਲੀ) ਖੇਤੀ ਅਤੇ ਵਣਜ ਕੇਵਲ ਨਾਮ ਦੀ ਓਟ ਹੀ ਹੈ। (ਮਨੁੱਖ ਲਈ ਅਗੋਂ ਵਾਸਤੇ)

Sri Satguru Jagjit Singh Ji eLibrary NamdhariElibrary@gmail.com

ਕਾਮੁ ਕ੍ਰੋਧੁ ਜੀਅ ਮਹਿ ਚੋਟ ॥ਨਾਮੁ ਵਿਸਾਰਿ ਚਲੇ ਮਨਿ ਖੋਟ ॥੨॥
ਸਾਚੇ ਗੁਰ ਕੀ ਸਾਚੀ ਸੀਖ ॥ ਤਨੁ ਮਨੁ ਸੀਤਲੁ ਸਾਚੁ ਪਰੀਖ ॥
ਜਲ ਪੁਰਾਇਨਿ ਰਸ ਕਮਲ ਪਰੀਖ ॥ ਸਬਦਿ ਰਤੇ ਮੀਠੇ ਰਸ ਈਖ ॥੩॥
ਹੁਕਮਿ ਸੰਜੋਗੀ ਗੜਿ ਦਸ ਦੁਆਰ ॥ਪੰਚ ਵਸਹਿ ਮਿਲਿ ਜੋਤਿ ਅਪਾਰ ॥
ਆਪਿ ਤੁਲੈ ਆਪੇ ਵਣਜਾਰ ॥ਨਾਨਕ ਨਾਮਿ ਸਵਾਰਣਹਾਰ ॥੪॥੫॥

ਗਉੜੀ ਮਹਲਾ ੧ ॥
ਜਾਤੋ ਜਾਇ ਕਹਾ ਤੇ ਆਵੈ ॥ ਕਹ ਉਪਜੈ ਕਹ ਜਾਇ ਸਮਾਵੈ ॥
ਕਿਉ ਬਾਧਿਓ ਕਿਉ ਮੁਕਤੀ ਪਾਵੈ ॥ਕਿਉ ਅਬਿਨਾਸੀ ਸਹਜਿ ਸਮਾਵੈ ॥੧॥
ਨਾਮੁ ਰਿਦੈ ਅੰਮ੍ਰਿਤੁ ਮੁਖਿ ਨਾਮੁ ॥ ਨਰਹਰ ਨਾਮੁ ਨਰਹਰ ਨਿਹਕਾਮੁ ॥੧॥ ਰਹਾਉ ॥

ਸਹਜੇ ਆਵੈ ਸਹਜੇ ਜਾਇ ॥ ਮਨ ਤੇ ਉਪਜੈ ਮਨ ਮਾਹਿ ਸਮਾਇ ॥
ਗੁਰਮੁਖਿ ਮੁਕਤੋ ਬੰਧੁ ਨ ਪਾਇ ॥ ਸਬਦੁ ਬੀਚਾਰਿ ਛੁਟੈ ਹਰਿ ਨਾਇ ॥੨॥
ਤਰਵਰ ਪੰਖੀ ਬਹੁ ਨਿਸਿ ਬਾਸੁ ॥ ਸੁਖ ਦੁਖੀਆ ਮਨਿ ਮੋਹ ਵਿਣਾਸੁ ॥
ਸਾਝ ਬਿਹਾਗ ਤਕਹਿ ਆਗਾਸੁ ॥ ਦਹ ਦਿਸਿ ਧਾਵਹਿ ਕਰਮਿ ਲਿਖਿਆਸੁ ॥੩॥

ਨਾਮ ਸੰਜੋਗੀ ਗੋਇਲਿ ਥਾਟੁ ॥ ਕਾਮ ਕ੍ਰੋਧ ਫੂਟੈ ਬਿਖੁ ਮਾਟੁ ॥
ਬਿਨੁ ਵਖਰ ਸੂਨੋ ਘਰੁ ਹਾਟੁ ॥ ਗੁਰ ਮਿਲਿ ਖੋਲੇ ਬਜਰ ਕਪਾਟ ॥੪॥
ਸਾਧੁ ਮਿਲੈ ਪੂਰਬ ਸੰਜੋਗ ॥ ਸਚਿ ਰਹਸੇ ਪੂਰੇ ਹਰਿ ਲੋਗ ॥
ਮਨੁ ਤਨੁ ਦੇ ਲੈ ਸਹਜਿ ਸੁਭਾਇ ॥ ਨਾਨਕ ਤਿਨ ਕੈ ਲਾਗਉ ਪਾਇ ॥੫॥੬॥

Sri Satguru Jagjit Singh Ji eLibrary NamdhariElibrary@gmail.com

ਪਾਪ ਅਤੇ ਪੁੰਨ ਰੂਪ ਬੀਜਾਂ ਦੀ ਪੋਟਲੀ ਹੈ (ਅਰਥਾਤ ਉਸ ਦੇ ਅਰਜਿਤ ਸੰਸਕਾਰ ਹਨ)। (ਜਿਸ ਮਨੁੱਖ ਦੇ) ਹਿਰਦੇ ਵਿਚ ਕਾਮ ਅਤੇ ਕ੍ਰੋਧ ਦਾ ਅਸਰ (ਚੋਟ) ਹੈ, (ਉਹ) ਨਾਮ ਨੂੰ ਭੁਲਾ ਕੇ ਅਤੇ ਮਨ ਵਿਚ ਖੋਟ ਭਰ ਕੇ ਤੁਰ ਪੈਂਦੇ ਹਨ।੨। ਸੱਚੇ ਗੁਰੂ ਦੀ ਸਿਖਿਆ ਸੱਚੀ ਹੁੰਦੀ ਹੈ। (ਉਸ ਨੂੰ ਗ੍ਰਹਿਣ ਕਰਲ ਨਾਲ ਮਨੁੱਖ ਦਾ) ਤਨ ਮਨ ਸ਼ੀਤਲ ਹੋ ਜਾਂਦਾ ਹੈ (ਅਤੇ ਇਹੀ ਉਸ ਦੀ ਸਾਧਨਾ ਦੀ) ਸੱਚੀ ਪਰਖ (*ਪ੍ਰਗੀਖ*) ਹੈ। (ਉਹ) ਜਲ ਉਤੇ ਚੋਪੱਤੀ (*ਪੁਰਾਇਨਿ*) ਅਤੇ ਪਾਣੀ (*ਰਸ*) ਵਿਚ ਕਮਲ ਵਾਂਗ (ਨਿਰਲਿਪਤ ਰਹਿੰਦੇ ਹਨ ਅਤੇ ਇਹੀ ਉਨ੍ਹਾਂ ਦੀ) ਪਰਖ ਹੈ। (ਜੋ) ਸ਼ਬਦ ਵਿਚ ਰੰਗੇ ਰਹਿੰਦੇ ਹਨ, ਉਹ ਗੰਨੇ ਦੇ ਰਸ ਵਾਂਗ ਮਿਠੇ ਹੁੰਦੇ ਹਨ।੩। (ਉਹ ਸਮਝਦੇ ਹਨ ਕਿ) ਪ੍ਰਭੂ ਦੇ ਹੁਕਮ ਦੇ ਸੰਜੋਗ ਨਾਲ ਦਸ ਦੁਆਰ ਵਾਲਾ ਸ਼ਰੀਰ ਰੂਪ ਕਿਲ੍ਹਾ ਮਿਲਿਆ ਹੈ। (ਇਸ ਵਿਚ) ਪੰਜ (ਗੁਣ—ਸਤਿ, ਸੰਤੋਖ, ਦਇਆ, ਧਰਮ ਅਤੇ ਧੀਰਜ) ਅਪਾਰ ਈਸ਼ਵਰੀ ਜੋਤਿ ਨਾਲ ਮਿਲ ਕੇ ਵਸਦੇ ਹਨ। (ਪਰਮਾਤਮਾ) ਆਪ ਹੀ ਵਣਜਾਰਾ ਹੈ ਅਤੇ ਆਪ ਹੀ (ਸੌਦਾ ਬਣ ਕੇ) ਤੁਲਦਾ ਹੈ। ਹੇ ਨਾਨਕ ! (ਪ੍ਰਭੂ ਸਭ ਨੂੰ) ਨਾਮ ਦੁਆਰਾ ਸਵਾਰਨ ਵਾਲਾ ਹੈ।੪।੫।

**ਗਉੜੀ ਮਹਲਾ ੧**

(ਕਿਵੇਂ) ਜਾਣਿਆ ਜਾਏ ਕਿ (ਜੀਵ) ਕਿਥੋਂ ਆਉਂਦਾ ਹੈ ? (ਇਹ) ਕਿਥੋਂ ਪੈਦਾ ਹੁੰਦਾ ਹੈ ਅਤੇ ਕਿਥੇ ਜਾ ਕੇ ਸਮਾ ਜਾਂਦਾ ਹੈ ? (ਮਨੁੱਖ) ਕਿਵੇਂ ਬੰਨ੍ਹਿਆ ਗਿਆ ਹੈ ਅਤੇ ਕਿਵੇਂ (ਬੰਧਨ ਤੋਂ) ਮੁਕਤੀ ਪ੍ਰਾਪਤ ਕਰਦਾ ਹੈ। ਕਿਵੇਂ ਅਬਿਨਾਸ਼ੀ (ਪ੍ਰਭੂ) ਵਿਚ ਸਹਿਜ ਢੰਗ ਨਾਲ ਸਮਾ ਜਾਂਦਾ ਹੈ?੧। (ਜਿਸ ਵਿਅਕਤੀ ਦੇ) ਹਿਰਦੇ ਵਿਚ ਨਾਮ (ਵਸਦਾ ਹੈ, ਉਹ) ਮੁਖ ਤੋਂ ਅੰਮ੍ਰਿਤ ਰੂਪ ਨਾਮ ਹੀ (ਉਚਾਰਦਾ ਹੈ)। (ਜੋ) ਪ੍ਰਭੂ (*ਨਰਹਰ*) ਦਾ ਨਾਮ (ਜਪਦਾ ਹੈ, ਉਹ) ਪਰਮਾਤਮਾ ਵਾਂਗ ਨਿਸ਼ਕਾਮ ਹੋ ਜਾਂਦਾ ਹੈ।੧।ਰਹਾਉ।

(ਪ੍ਰਕ੍ਰਿਤੀ ਦੇ ਨਿਯਮ ਅਨੁਸਾਰ ਜੀਵ) ਸੰਸਾਰ ਵਿਚ ਸਹਿਜ ਸੁਭਾ ਆਉਂਦਾ ਹੈ ਅਤੇ ਸਹਿਜੇ ਹੀ ਚਲਾ ਜਾਂਦਾ ਹੈ। (ਜੀਵ ਦੀ ਵਾਂਸਨਾ) ਮਨ ਤੋਂ ਪੈਦਾ ਹੁੰਦੀ ਹੈ ਅਤੇ ਮਨ ਵਿਚ ਹੀ ਸਮਾ ਜਾਂਦੀ ਹੈ। ਗੁਰੂ ਦੀ ਸਿਖਿਆ ਦੁਆਰਾ (ਜੀਵ ਵਾਸਨਾ ਤੋਂ) ਮੁਕਤ ਹੁੰਦਾ ਹੈ (ਅਤੇ ਅਜਿਹੀ ਸਿਖਿਆ ਗ੍ਰਹਿਣ ਕਰਨ ਉਪਰੰਤ ਉਸ ਦੇ ਮਾਰਗ ਵਿਚ) ਕੋਈ ਰੋਕ ਨਹੀਂ ਪੈਂਦੀ। ਸ਼ਬਦ ਨੂੰ ਵਿਚਾਰ ਕੇ (ਜੀਵ), ਹਰਿ ਦੇ ਨਾਮ-ਸਿਮਰਨ ਦੁਆਰਾ (ਭਵ ਬੰਧਨ ਤੋਂ) ਛੁਟ ਜਾਂਦਾ ਹੈ।੨। ਬ੍ਰਿਛ ਉਤੇ ਰਾਤ ਨੂੰ ਬਹੁਤ ਸਾਰੇ ਪੰਛੀ ਆ ਕੇ ਨਿਵਾਸ ਕਰਦੇ ਹਨ। (ਕੁਝ) ਸੁਖੀ ਅਤੇ (ਕੁਝ) ਦੁਖੀ (ਹੁੰਦੇ ਹਨ) ਅਤੇ ਮਨ ਵਿਚ ਮੋਹ ਦੇ ਹੋਣ ਕਾਰਣ ਨਸ਼ਟ ਹੁੰਦੇ ਹਨ। ਸਵੇਰ ਵੇਲੇ ਪੰਛੀ (ਫਿਰ) ਆਕਾਸ਼ ਵਲ ਤਕਦੇ ਹਨ (ਅਰਥਾਤ ਉਹ ਚੋਗਾ ਖਾਣ ਲਈ ਭਟਕਦੇ ਹਨ)। ਕਰਮਾਂ ਦੇ ਲਿਖੇ ਅਨੁਸਾਰ ਦਸਾਂ ਦਿਸ਼ਾਵਾਂ ਨੂੰ ਭਜਦੇ ਹਨ।੩।

(ਜੋ ਮਨੁੱਖ) ਨਾਮ ਦੇ ਸੰਯੋਗੀ (ਅਰਥਾਤ ਨਾਮ ਨਾਲ ਸੰਬੰਧ ਕਾਇਮ ਕਰਨ ਵਾਲੇ) ਹਨ, ਉਹ ਸੰਸਾਰ ਦੀ ਠਹਿਰ ਨੂੰ ਚਰਾਗਾਹ (*ਗੋਇਲਿ*) ਵਾਂਗ (ਅਸਥਾਈ) ਨਿਵਾਸ ਸਮਝਦੇ ਹਨ। (ਨਾਮ ਦੀ ਸਾਧਨਾ ਕਰਕੇ) ਕਾਮ, ਕ੍ਰੋਧ ਦਾ ਵਿਸ਼ੈਲਾ ਮਟਕਾ (*ਮਾਟੁ*) ਫੁਟ ਜਾਂਦਾ ਹੈ। (ਨਾਮ ਰੂਪ) ਸੌਦੇ (*ਵਖਰ*) ਤੋਂ ਬਿਨਾ ਘਰ (ਸ਼ਰੀਰ) ਅਤੇ ਹੱਟੀ (ਹਿਰਦਾ) ਸਖਣੇ ਹਨ। ਗੁਰੂ ਦੇ ਮਿਲ ਪੈਣ ਨਾਲ (ਅਗਿਆਨਤਾ ਦੇ) ਕਠੋਰ (*ਬਜਰ*) ਦਰਵਾਜ਼ੇ ਖੁਲ੍ਹ ਜਾਂਦੇ ਹਨ।੪। ਪੂਰਬਲੇ ਕਰਮਾਂ ਦੇ ਸੰਜੋਗ-ਵਸ ਹੀ ਸਾਧੂ (ਗੁਰੂ) ਦਾ ਮਿਲਾਪ ਹੁੰਦਾ ਹੈ। ਹਰਿ-ਨਾਮ ਦਾ ਸਿਮਰਨ ਕਰਨ ਵਾਲੇ ਪੂਰੇ ਲੋਕ ਸੱਚ ਵਿਚ ਖਿੜੇ ਰਹਿੰਦੇ ਹਨ (ਅਰਥਾਤ ਆਨੰਦਿਤ ਰਹਿੰਦੇ ਹਨ)। (ਉਹ ਆਪਣਾ) ਮਨ ਅਤੇ ਤਨ (ਗੁਰੂ ਨੂੰ ਦੇ ਕੇ) ਸਹਿਜ ਸੁਭਾ (ਹਰਿ ਨੂੰ) ਪ੍ਰਾਪਤ ਕਰ ਲੈਂਦੇ ਹਨ। ਨਾਨਕ ਉਨ੍ਹਾਂ ਦੇ ਚਰਣਾਂ ਵਿਚ ਅਰਪਿਤ ਹੁੰਦਾ ਹੈ।੫।੬।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੧ ॥
ਕਾਮੁ ਕ੍ਰੋਧੁ ਮਾਇਆ ਮਹਿ ਚੀਤੁ ॥ ਝੂਠ ਵਿਕਾਰਿ ਜਾਗੈ ਹਿਤ ਚੀਤੁ ॥
ਪੂੰਜੀ ਪਾਪ ਲੋਭ ਕੀ ਕੀਤੁ ॥ ਤਰੁ ਤਾਰੀ ਮਨਿ ਨਾਮੁ ਸੁਚੀਤੁ ॥੧॥
ਵਾਹੁ ਵਾਹੁ ਸਾਚੇ ਮੈ ਤੇਰੀ ਟੇਕ ॥ ਹਉ ਪਾਪੀ ਤੂੰ ਨਿਰਮਲੁ ਏਕ ॥੧॥ ਰਹਾਉ ॥

ਅਗਨਿ ਪਾਣੀ ਬੋਲੈ ਭੜਵਾਉ ॥ ਜਿਹਵਾ ਇੰਦ੍ਰੀ ਏਕੁ ਸੁਆਉ ॥
ਦਿਸਟਿ ਵਿਕਾਰੀ ਨਾਹੀ ਭਉ ਭਾਉ ॥ ਆਪੁ ਮਾਰੇ ਤਾ ਪਾਏ ਨਾਉ ॥੨॥
ਸਬਦਿ ਮਰੈ ਫਿਰਿ ਮਰਣੁ ਨ ਹੋਇ ॥ ਬਿਨੁ ਮੂਏ ਕਿਉ ਪੂਰਾ ਹੋਇ ॥
ਪਰਪੰਚਿ ਵਿਆਪਿ ਰਹਿਆ ਮਨੁ ਦੋਇ ॥ ਥਿਰੁ ਨਾਰਾਇਣੁ ਕਰੇ ਸੁ ਹੋਇ ॥੩॥
ਬੋਹਿਥਿ ਚੜਉ ਜਾ ਆਵੈ ਵਾਰੁ ॥ ਠਾਕੇ ਬੋਹਿਥ ਦਰਗਹ ਮਾਰ ॥
ਸਚੁ ਸਾਲਾਹੀ ਧੰਨੁ ਗੁਰਦੁਆਰੁ ॥ ਨਾਨਕ ਦਰਿ ਘਰਿ ਏਕੰਕਾਰੁ ॥੪॥੭॥

ਗਉੜੀ ਮਹਲਾ ੧ ॥
ਉਲਟਿਓ ਕਮਲੁ ਬ੍ਰਹਮੁ ਬੀਚਾਰਿ ॥
ਅੰਮ੍ਰਿਤ ਧਾਰ ਗਗਨਿ ਦਸ ਦੁਆਰਿ ॥ ਤ੍ਰਿਭਵਣੁ ਬੇਧਿਆ ਆਪਿ ਮੁਰਾਰਿ ॥੧॥
ਰੇ ਮਨ ਮੇਰੇ ਭਰਮੁ ਨ ਕੀਜੈ ॥ ਮਨਿ ਮਾਨਿਐ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥

ਜਨਮੁ ਜੀਤਿ ਮਰਣਿ ਮਨੁ ਮਾਨਿਆ ॥
ਆਪਿ ਮੂਆ ਮਨੁ ਮਨ ਤੇ ਜਾਨਿਆ ॥ ਨਜਰਿ ਭਈ ਘਰੁ ਘਰ ਤੇ ਜਾਨਿਆ ॥੨॥
ਜਤੁ ਸਤੁ ਤੀਰਥੁ ਮਜਨੁ ਨਾਮਿ ॥
ਅਧਿਕ ਬਿਥਾਰੁ ਕਰਉ ਕਿਸੁ ਕਾਮਿ ॥ ਨਰ ਨਾਰਾਇਣ ਅੰਤਰਜਾਮਿ ॥੩॥
ਆਨ ਮਨਉ ਤਉ ਪਰ ਘਰ ਜਾਉ ॥
ਕਿਸੁ ਜਾਚਉ ਨਾਹੀ ਕੋ ਥਾਉ ॥ ਨਾਨਕ ਗੁਰਮਤਿ ਸਹਜਿ ਸਮਾਉ ॥੪॥੮॥

ਗਉੜੀ ਮਹਲਾ ੧ ॥
ਸਤਿਗੁਰੁ ਮਿਲੈ ਸੁ ਮਰਣੁ ਦਿਖਾਏ ॥
ਮਰਣ ਰਹਣ ਰਸੁ ਅੰਤਰਿ ਭਾਏ ॥ ਗਰਬੁ ਨਿਵਾਰਿ ਗਗਨ ਪੁਰੁ ਪਾਏ ॥੧॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਹਲਾ ੧**

(ਜਿਸ ਵਿਅਕਤੀ ਦਾ) ਚਿਤ ਕਾਮ, ਕ੍ਰੋਧ ਅਤੇ ਮਾਇਆ ਵਿਚ ਹੈ, (ਉਸ ਦਾ) ਮੋਹ ਗ੍ਰਸਤ ਚਿਤ ਝੂਠ ਦੇ ਵਿਕਾਰ ਵਿਚ ਜਾਗਦਾ ਹੈ। (ਉਸ ਨੇ) ਪਾਪ ਅਤੇ ਲੋਭ ਦੀ ਪੂੰਜੀ ਇਕੱਠੀ ਕੀਤੀ ਹੋਈ ਹੈ (ਉਸ ਦਾ ਪਾਰ ਉਤਾਰਾ ਨਹੀਂ ਹੋ ਸਕਦਾ)। ਚਿਤ ਨੂੰ ਪਵਿਤਰ ਕਰਨ ਵਾਲੇ ਨਾਮ (ਦੀ ਆਰਾਧਨਾ ਦੁਆਰਾ ਭਵਸਾਗਰ ਨੂੰ) ਤਰਿਆ ਜਾ ਸਕੀਦਾ ਹੈ।੧। ਹੇ ਅਸਚਰਜ ਵਾਲੇ ਸਤਿਸਰੂਪ ਪ੍ਰਭੂ ! ਮੈਨੂੰ ਤੇਰੀ ਹੀ ਟੇਕ ਹੈ। ਮੈਂ ਪਾਪੀ ਹਾਂ, ਕੇਵਲ ਇਕ ਤੂੰ ਪਵਿਤਰ ਹੈਂ।੧।ਰਹਾਉ।

ਅਗਨੀ ਅਤੇ ਪਾਣੀ (ਦੇ ਮੇਲ ਨਾਲ ਮਨੁੱਖ ਅੰਦਰ ਪ੍ਰਾਣ) ਭੜ ਭੜ ਕਰਦੇ ਹਨ। ਜੀਭ ਆਦਿ ਇੰਦ੍ਰੀਆਂ (ਨੂੰ ਆਪੋ ਆਪਣਾ) ਇਕ ਚਸਕਾ (*ਸੁਆਉ*) ਲਗਾ ਹੋਇਆ ਹੈ। ਵਿਕਾਰ ਗ੍ਰਸਤ ਦ੍ਰਿਸ਼ਟੀ (ਵਾਲੇ ਮਨੁੱਖ ਦੇ ਮਨ ਅੰਦਰ) ਨ ਈਸ਼ਵਰੀ ਡਰ ਹੈ ਅਤੇ ਨ ਹੀ ਪ੍ਰੇਮ ਹੈ। (ਜੇ ਮਨੁੱਖ) ਆਪਣੇਪਨ ਦੀ ਭਾਵਨਾ ਨੂੰ ਮਾਰੇ, ਤਾਂ ਹੀ ਨਾਮ ਦੀ ਪ੍ਰਾਪਤੀ ਹੁੰਦੀ ਹੈ।੨। (ਜੋ ਮਨੁੱਖ) ਸ਼ਬਦ ਵਿਚ ਜੁੜ ਕੇ ਮਰਦਾ ਹੈ (ਉਸ ਦਾ) ਫਿਰ ਮਰਨਾ ਨਹੀਂ ਹੁੰਦਾ। (ਆਪਣੇਪਨ ਦੀ ਭਾਵਨਾ ਨੂੰ) ਮਾਰੇ ਬਿਨਾ (ਮਨੁੱਖ) ਕਿਵੇਂ ਪਰਿਪੂਰਣ ਹੋ ਸਕਦਾ ਹੈ ? ਮਨ ਦ੍ਵੈਤ ਭਾਵ ਦੇ ਪ੍ਰਪੰਚ ਵਿਚ ਫਸਿਆ ਰਹਿੰਦਾ ਹੈ। ਸਥਿਰ ਪ੍ਰਭੂ (ਜੋ) ਕਰਦਾ ਹੈ, ਉਹੀ ਹੁੰਦਾ ਹੈ।੩। (ਗੁਰੂ ਰੂਪ) ਜਹਾਜ਼ ਉਪਰ (ਤਾਂ ਹੀ ਚੜ੍ਹ ਸਕੀਦਾ ਹੈ) ਜਦੋਂ ਵਾਰੀ ਆਉਂਦੀ ਹੈ। ਜਹਾਜ਼ ਵਿਚ ਚੜ੍ਹਨ ਤੋਂ ਰੋਕੇ ਜਾਣ ਵਾਲਿਆਂ ਨੂੰ ਈਸ਼ਵਰੀ ਦਰਗਾਹ ਵਿਚ ਸਜ਼ਾ ਮਿਲਦੀ ਹੈ। (ਮੈਂ) ਸਤਿਸਰੂਪ ਦੀ ਸਰਾਹਨਾ ਕਰਦਾ ਹਾਂ, (ਮੇਰੇ) ਗੁਰੂ ਦਾ ਦੁਆਰ ਧੰਨ ਹੈ। ਨਾਨਕ (ਦਾ ਕਥਨ ਹੈ ਕਿ) ਹਿਰਦੇ ਰੂਪ ਘਰਿ ਅਤੇ ਈਸ਼ਵਰੀ ਦੁਆਰ ਵਿਚ ਬ੍ਰਹਮ (ਹੀ ਵਿਆਪਤ ਹੈ)।੪।੭।

**ਗਉੜੀ ਮਹਲਾ ੧**

ਬ੍ਰਹਮ ਸੰਬੰਧੀ ਵਿਚਾਰ ਕਰਨ ਨਾਲ (ਹਿਰਦਾ ਰੂਪ) ਕਮਲ ਉਲਟਾ ਹੋ ਜਾਂਦਾ ਹੈ (ਅਰਥਾਤ ਮਾਇਆ ਤੋਂ ਹਟ ਜਾਂਦਾ ਹੈ)। (ਉਸ ਵਿਚ) ਗਗਨ ਰੂਪ ਦਸਮ ਦੁਆਰ ਤੋਂ ਅੰਮ੍ਰਿਤ ਦੀ ਧਾਰ (ਚੋਂਦੀ ਹੈ)। (ਇਸ ਤਰ੍ਹਾਂ ਯਕੀਨ ਹੋ ਜਾਂਦਾ ਹੈ ਕਿ) ਪਰਮਾਤਮਾ (*ਮੁਰਾਰਿ*) ਨੇ ਆਪ ਤਿੰਨਾਂ ਲੋਕਾਂ ਨੂੰ ਵਿੰਨ੍ਹਿਆ ਹੋਇਆ ਹੈ (ਅਰਥਾਤ ਸਰਬਤ੍ਰ ਵਿਆਪਕ ਹੈ)।੧। ਹੇ ਮੇਰੇ ਮਨ ! ਭਰਮ ਨ ਕਰ। ਮਨ ਦੇ ਪਤੀਜਣ ਉਪਰੰਤ ਹੀ ਅੰਮ੍ਰਿਤ ਰਸ ਪੀਤਾ ਜਾਂਦਾ ਹੈ।੧।ਰਹਾਉ।

(ਮਨੁੱਖ) ਜਨਮ (ਦੇ ਮਨੋਰਥ) ਨੂੰ ਪ੍ਰਾਪਤ ਕਰਨ ਉਪਰੰਤ (ਜੀਵਿਤ ਅਵਸਥਾ ਵਿਚ) ਮਰਨ ਲਈ ਮਨ ਪਤੀਜ ਗਿਆ ਹੈ (ਅਰਥਾਤ ਮਾਇਆਵੀ ਬੰਧਨਾਂ ਤੋਂ ਮੁਕਤ ਹੋ ਗਿਆ ਹੈ)। ਆਪਣੇ-ਪਨ ਦੀ ਭਾਵਨਾ ਦੇ ਮਰਨ ਨਾਲ (ਅੰਧਕਾਰਮਈ) ਮਨ (ਪ੍ਰਕਾਸ਼ਮਈ) ਮਨ (ਦੁਆਰਾ ਵਾਸਤਵਿਕਤਾ ਨੂੰ) ਜਾਣ ਗਿਆ ਹੈ। (ਪਰਮਾਤਮਾ ਦੀ) ਕ੍ਰਿਪਾ-ਦ੍ਰਿਸ਼ਟੀ ਹੋ ਜਾਣ ਨਾਲ ਨਿਜ ਘਰ (ਈਸ਼ਵਰੀ ਨਿਵਾਸ) ਨੂੰ ਹਿਰਦੇ (*ਘਰ*) ਵਿਚ ਜਾਣ ਲਿਆ ਹੈ।੨। (ਹੇ ਭਾਈ ! ਮੇਰੇ ਲਈ) ਨਾਮ ਹੀ ਜਤ, ਸਤ ਅਤੇ ਤੀਰਥ-ਇਸ਼ਨਾਨ ਹੈ। (ਮੈਂ ਅਨੁਸ਼ਠਾਨਾਂ ਦਾ) ਬਹੁਤਾ ਖਿਲਾਰਾ (ਕਿਉਂ) ਕਰਾਂ, (ਇਹ) ਕਿਸ ਕੰਮ ਦਾ ਹੈ (ਅਰਥਾਤ ਵਿਅਰਥ ਹੈ)। (ਕਿਉਂਕਿ) ਪਰਮਾਤਮਾ ਤਾਂ ਅੰਤਰਯਾਮੀ ਹੈ (ਅਰਥਾਤ ਹਰ ਇਕ ਦੇ ਹਿਰਦੇ ਦੀ ਗੱਲ ਜਾਣਨ ਵਾਲਾ ਹੈ)।੩। (ਜੇ) ਹੋਰ ਕਿਸੇ ਨੂੰ ਮੰਨਦਾ ਹੋਵਾਂ, ਤਾਂ ਕਿਸੇ ਹੋਰ ਦੇ ਘਰ ਜਾਵਾਂ। (ਮੈਂ) ਕਿਸ ਪਾਸੋਂ ਯਾਚਨਾ ਕਰਾਂ, (ਪ੍ਰਭੂ ਤੋਂ ਬਿਨਾ ਹੋਰ) ਕੋਈ ਥਾਂ ਨਹੀਂ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੀ ਮਤਿ ਦੁਆਰਾ (ਮੈਂ) ਸਹਿਜ ਵਿਚ ਸਮਾਉਂਦਾ ਹਾਂ।੪।੮।

**ਗਉੜੀ ਮਹਲਾ ੧**

(ਜਦੋਂ ਮਨੁੱਖ ਨੂੰ) ਸਤਿਗੁਰੂ ਮਿਲ ਜਾਂਦਾ ਹੈ, (ਤਾਂ) ਉਹ ਮਰਣ-ਅਵਸਥਾ ਦਾ ਬੋਧ ਕਰਾ ਦਿੰਦਾ ਹੈ (ਅਰਥਾਤ ਵਿਕਾਰਾਂ ਤੋਂ ਮੁਕਤ ਹੋਣ ਦੀ ਸਥਿਤੀ ਦਾ ਅਹਿਸਾਸ ਕਰਾ ਦਿੰਦਾ ਹੈ)। (ਫਿਰ

Sri Satguru Jagjit Singh Ji eLibrary NamdhariElibrary@gmail.com

ਮਰਣੁ ਲਿਖਾਇ ਆਏ ਨਹੀ ਰਹਣਾ ॥
ਹਰਿ ਜਪਿ ਜਾਪਿ ਰਹਣੁ ਹਰਿ ਸਰਣਾ ॥੧॥ ਰਹਾਉ ॥

ਸਤਿਗੁਰੁ ਮਿਲੈ ਤ ਦੁਬਿਧਾ ਭਾਗੈ ॥
ਕਮਲੁ ਬਿਗਾਸਿ ਮਨੁ ਹਰਿ ਪ੍ਰਭ ਲਾਗੈ ॥ ਜੀਵਤੁ ਮਰੈ ਮਹਾ ਰਸੁ ਆਗੈ ॥੨॥
ਸਤਿਗੁਰਿ ਮਿਲਿਐ ਸਚ ਸੰਜਮਿ ਸੂਚਾ ॥
ਗੁਰ ਕੀ ਪਉੜੀ ਊਚੋ ਊਚਾ ॥ ਕਰਮਿ ਮਿਲੈ ਜਮ ਕਾ ਭਉ ਮੂਚਾ ॥੩॥
ਗੁਰਿ ਮਿਲਿਐ ਮਿਲਿ ਅੰਕਿ ਸਮਾਇਆ ॥
ਕਰਿ ਕਿਰਪਾ ਘਰੁ ਮਹਲੁ ਦਿਖਾਇਆ ॥ ਨਾਨਕ ਹਉਮੈ ਮਾਰਿ ਮਿਲਾਇਆ ॥੪॥੯॥

ਗਉੜੀ ਮਹਲਾ ੧ ॥
ਕਿਰਤੁ ਪਇਆ ਨਹ ਮੇਟੈ ਕੋਇ ॥ ਕਿਆ ਜਾਣਾ ਕਿਆ ਆਗੈ ਹੋਇ ॥
ਜੋ ਤਿਸੁ ਭਾਣਾ ਸੋਈ ਹੂਆ ॥ ਅਵਰੁ ਨ ਕਰਣੈ ਵਾਲਾ ਦੂਆ ॥੧॥
ਨਾ ਜਾਣਾ ਕਰਮ ਕੇਵਡ ਤੇਰੀ ਦਾਤਿ ॥ਕਰਮੁ ਧਰਮੁ ਤੇਰੇ ਨਾਮ ਕੀ ਜਾਤਿ ॥੧॥ ਰਹਾਉ ॥

ਤੂ ਏਵਡੁ ਦਾਤਾ ਦੇਵਣਹਾਰੁ ॥ ਤੋਟਿ ਨਾਹੀ ਤੁਧੁ ਭਗਤਿ ਭੰਡਾਰ ॥
ਕੀਆ ਗਰਬੁ ਨ ਆਵੈ ਰਾਸਿ ॥ ਜੀਉ ਪਿੰਡੁ ਸਭੁ ਤੇਰੈ ਪਾਸਿ ॥੨॥
ਤੂ ਮਾਰਿ ਜੀਵਾਲਹਿ ਬਖਸਿ ਮਿਲਾਇ ॥ ਜਿਉ ਭਾਵੀ ਤਿਉ ਨਾਮੁ ਜਪਾਇ ॥
ਤੂੰ ਦਾਨਾ ਬੀਨਾ ਸਾਚਾ ਸਿਰਿ ਮੇਰੈ ॥ ਗੁਰਮਤਿ ਦੇਇ ਭਰੋਸੈ ਤੇਰੈ ॥੩॥
ਤਨ ਮਹਿ ਮੈਲੁ ਨਾਹੀ ਮਨੁ ਰਾਤਾ ॥ ਗੁਰ ਬਚਨੀ ਸਚੁ ਸਬਦਿ ਪਛਾਤਾ ॥
ਤੇਰਾ ਤਾਣੁ ਨਾਮ ਕੀ ਵਡਿਆਈ ॥ ਨਾਨਕ ਰਹਣਾ ਭਗਤਿ ਸਰਣਾਈ ॥੪॥੧੦॥

ਗਉੜੀ ਮਹਲਾ ੧ ॥
ਜਿਨਿ ਅਕਥੁ ਕਹਾਇਆ ਅਪਿਓ ਪੀਆਇਆ ॥ ਅਨ ਭੈ ਵਿਸਰੇ ਨਾਮਿ ਸਮਾਇਆ ॥੧॥
ਕਿਆ ਡਰੀਐ ਡਰੁ ਡਰਹਿ ਸਮਾਨਾ ॥ ਪੂਰੇ ਗੁਰ ਕੈ ਸਬਦਿ ਪਛਾਨਾ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

ਜੀਵਿਤ ਅਵਸਥਾ ਵਿਚ) ਮਰੇ ਰਹਿਣ ਦਾ ਆਨੰਦ ਹਿਰਦੇ ਵਿਚ ਚੰਗਾ ਲਗਣ ਲਗ ਜਾਂਦਾ ਹੈ। ਹੰਕਾਰ ਤਿਆਗ ਕੇ (ਉਹ) ਬ੍ਰਹਮ-ਲੋਕ ਪ੍ਰਾਪਤ ਕਰ ਲੈਂਦਾ ਹੈ।੧। (ਜੀਵ) ਮ੍ਰਿਤੂ ਨੂੰ (ਆਪਣੇ ਭਾਗਾਂ ਵਿਚ) ਲਿਖਾ ਕੇ ਆਉਂਦੇ ਹਨ। (ਇਸ ਸੰਸਾਰ ਵਿਚ ਕਿਸੇ ਨੇ) ਰਹਿਣਾ ਨਹੀਂ ਹੈ। ਹਰਿ-ਨਾਮ ਨੂੰ ਜਪ ਜਪ ਕੇ ਹਰਿ ਦੀ ਸ਼ਰਣ ਵਿਚ ਰਹਿਣਾ ਮਿਲਦਾ ਹੈ।੧।ਰਹਾਉ।

ਸਤਿਗੁਰੂ ਦੇ ਮਿਲਣ ਨਾਲ ਦ੍ਵੈਤ-ਭਾਵ ਚਲਾ ਜਾਂਦਾ ਹੈ। (ਹਿਰਦੇ ਰੂਪ) ਕਮਲ ਖਿੜ ਕੇ ਮਨ ਹਰਿ ਪ੍ਰਭੂ ਨਾਲ ਜੁੜ ਜਾਂਦਾ ਹੈ। (ਜੋ ਸਾਧਕ) ਜੀਵਿਤ ਅਵਸਥਾ ਵਿਚ ਹੀ (ਵਿਕਾਰਾਂ ਦੇ ਪ੍ਰਭਾਵ ਤੋਂ) ਖ਼ਲਾਸ ਹੋ ਜਾਂਦਾ ਹੈ, (ਉਹ) ਅਗੇ ਜਾ ਕੇ ਮਹਾ-ਰਸ ਦੀ ਪ੍ਰਾਪਤੀ ਕਰਦਾ ਹੈ।੨। ਸਤਿਗੁਰੂ ਦੇ ਮਿਲ ਪੈਣ ਨਾਲ (ਜਿਗਿਆਸੂ) ਸੱਚ ਦੇ ਸੰਜਮ ਵਿਚ (ਟਿਕ ਕੇ) ਪਵਿਤਰ ਹੋ ਜਾਂਦਾ ਹੈ। ਗੁਰੂ (ਦੁਆਰਾ ਦਸੀ) ਜੀਵਨ ਜੁਗਤ (*ਪਉੜੀ*) ਨੂੰ ਗ੍ਰਹਿਣ ਕਰਕੇ ਉੱਚੀ ਤੋਂ ਉੱਚੀ ਅਵਸਥਾ (ਨੂੰ ਪ੍ਰਾਪਤ ਕਰ ਲੈਂਦਾ ਹੈ)। (ਪਰ ਇਹ ਅਵਸਥਾ ਪ੍ਰਭੂ ਦੀ) ਮਿਹਰ ਨਾਲ ਪ੍ਰਾਪਤ ਹੁੰਦੀ ਹੈ ਅਤੇ ਜਮ ਦਾ ਡਰ ਦੂਰ ਹੋ ਜਾਂਦਾ ਹੈ।੩। ਗੁਰੂ ਦੇ ਮਿਲਣ ਨਾਲ (ਪ੍ਰਭੂ ਨੂੰ) ਮਿਲ ਕੇ (ਉਸ ਦੀ) ਗੋਦ (*ਅੰਕਿ*) ਵਿਚ ਸਮਾ ਜਾਈਦਾ ਹੈ। (ਗੁਰੂ) ਕ੍ਰਿਪਾ ਕਰਕੇ (ਜਿਗਿਆਸੂ ਨੂੰ ਆਪਣੇ) ਹਿਰਦੇ ਰੂਪ ਘਰ ਵਿਚ ਹੀ (ਈਸ਼ਵਰੀ) ਮਹਲ ਵਿਖਾ ਦਿੰਦਾ ਹੈ (ਭਾਵ—ਆਤਮਿਕ ਅਵਸਥਾ ਦਾ ਅਨੁਭਵ ਕਰਾ ਦਿੰਦਾ ਹੈ)। ਹੇ ਨਾਨਕ! (ਗੁਰੂ ਉਸ ਮਨੁੱਖ ਦੀ) ਹਉਮੈ ਨੂੰ ਮਾਰ ਕੇ (ਪ੍ਰਭੂ ਨਾਲ) ਮਿਲਾ ਦਿੰਦਾ ਹੈ।੪।੯।

**ਗਉੜੀ ਮਹਲਾ ੧**

(ਪੂਰਬਲੇ ਜਨਮਾਂ ਵਿਚ) ਕੀਤੇ ਕਰਮਾਂ ਦੇ ਅਰਜਿਤ ਸੰਸਕਾਰਾਂ ਨੂੰ ਕੋਈ ਮਿਟਾ ਨਹੀਂ ਸਕਦਾ। (ਮੈਂ) ਕੀ ਸਮਝਾ ਕਿ ਅਗੋਂ ਕੀ ਹੋਣ ਵਾਲਾ ਹੈ। ਜੋ ਉਸ (ਪ੍ਰਭੂ ਨੂੰ) ਚੰਗਾ ਲਗਦਾ ਹੈ, ਉਹੀ ਕੁਝ ਹੁੰਦਾ ਹੈ। (ਉਸ ਤੋਂ ਭਿੰਨ) ਹੋਰ ਕੋਈ ਦੂਜਾ ਕਰਨ ਵਾਲਾ ਨਹੀਂ ਹੈ।੧। (ਮੈਂ) ਆਪਣੇ ਕੀਤੇ ਹੋਏ ਕਰਮਾਂ ਨੂੰ ਨਹੀਂ ਜਾਣਦਾ (ਅਤੇ ਇਹ ਵੀ ਨਹੀਂ ਜਾਣਦਾ ਕਿ) ਤੇਰੀ ਕਿਤਨੀ ਵੱਡੀ ਦਾਤ ਹੈ। (ਮੇਰੇ ਸਮਝ ਅਨੁਸਾਰ ਹੇ ਪ੍ਰਭੂ!) ਸਾਰੇ ਕਰਮ ਧਰਮ ਤੇਰੇ ਨਾਮ ਤੋਂ ਹੀ ਜਨਮ (*ਜਾਤਿ*) ਲੈਂਦੇ ਹਨ।੧।ਰਹਾਉ।

(ਹੇ ਪਰਮਾਤਮਾ!) ਤੂੰ ਦਾਤਾਂ ਦੇਣ ਵਾਲਾ ਇਤਨਾ ਵੱਡਾ ਦਾਤਾ ਹੈਂ ਕਿ ਤੇਰੀ ਭਗਤੀ ਦੇ ਭੰਡਾਰ ਵਿਚ ਕਿਸੇ ਤਰ੍ਹਾਂ ਦੀ ਘਾਟ ਨਹੀਂ ਹੈ। (ਮਨੁੱਖ ਦਾ) ਕੀਤਾ ਹੰਕਾਰ (ਕਦੇ ਵੀ) ਠੀਕ ਨਹੀਂ ਬਹਿੰਦਾ (ਕਿਉਂਕਿ ਮਨੁੱਖ ਦੀ) ਜਿੰਦ ਅਤੇ ਸ਼ਰੀਰ ਸਭ ਤੇਰੇ ਪਾਸ ਹੈ (ਅਰਥਾਤ ਤੇਰੇ ਅਧਿਕਾਰ ਵਿਚ ਹੈ)।੨। (ਹੇ ਪ੍ਰਭੂ!) ਤੂੰ ਮਾਰ ਕੇ (ਫਿਰ) ਜ਼ਿੰਦਾ ਕਰ ਦਿੰਦਾ ਹੈ (ਅਤੇ ਪਾਪਾਂ ਨੂੰ ਬਖ਼ਸ਼ ਕੇ ਫਿਰ) ਨਾਲ ਮਿਲਾ ਲੈਂਦਾ ਹੈਂ। ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਉਸੇ ਤਰ੍ਹਾਂ ਨਾਮ ਜਪਾਉਂਦਾ ਹੈਂ। ਤੂੰ ਦਾਨਾ (ਜਾਣਨ ਵਾਲਾ) ਅਤੇ ਬੀਨਾ (ਵੇਖਣ ਵਾਲਾ) ਸੱਚਾ ਸਾਹਿਬ ਮੇਰੇ ਸਿਰ ਉਤੇ ਹੈਂ। ਮੈਨੂੰ ਗੁਰੂ ਦੀ ਮਤਿ ਪ੍ਰਦਾਨ ਕਰ, ਮੈਂ ਤੇਰੇ ਹੀ ਭਰੋਸੇ 'ਤੇ (ਕਾਇਮ ਹਾਂ)।੩। (ਜੇ) ਮਨ (ਪ੍ਰਭੂ ਦੇ ਪ੍ਰੇਮ ਰੰਗ ਵਿਚ) ਰੰਗਿਆ ਜਾਏ ਤਾਂ ਸ਼ਰੀਰ ਵਿਚ (ਵਿਕਾਰਾਂ ਦੀ) ਮੈਲ ਨਹੀਂ ਰਹਿੰਦੀ। ਗੁਰੂ ਦੇ ਬਚਨਾਂ ਦੁਆਰਾ ਸੱਚੇ ਸ਼ਬਦ ਦੀ ਪਛਾਣ ਹੋ ਜਾਂਦੀ ਹੈ। (ਜਿਨ੍ਹਾਂ ਨੂੰ) ਤੇਰਾ ਆਸਰਾ (*ਤਾਣੁ*) ਅਤੇ ਨਾਮ ਦੀ ਵਡਿਆਈ ਪ੍ਰਾਪਤ ਹੁੰਦੀ ਹੈ, ਨਾਨਕ (ਦਾ ਕਥਨ ਹੈ ਕਿ ਉਹ) ਤੇਰੀ ਭਗਤੀ ਅਤੇ ਸ਼ਰਣ ਵਿਚ ਰਹਿੰਦੇ ਹਨ।੪।੧੦।

**ਗਉੜੀ ਮਹਲਾ ੧**

ਜਿਸ (ਗੁਰੂ) ਨੇ ਅਕੱਥ (ਪ੍ਰਭੂ ਦਾ) ਕਥਨ ਕਰਾਇਆ ਹੈ ਅਤੇ ਅੰਮ੍ਰਿਤ ਰੂਪ ਨਾਮ (*ਅਪਿਓ*) ਪਿਲਾਇਆ ਹੈ, (ਉਸ ਦੇ ਫਲਸਰੂਪ ਜਿਗਿਆਸੂ) ਨਾਮ ਵਿਚ ਸਮਾ ਗਿਆ ਹੈ (ਅਤੇ ਉਸ ਦੇ) ਹੋਰ ਸਾਰੇ ਭੈ ਖ਼ਤਮ ਹੋ ਗਏ ਹਨ।੧। (ਫਿਰ ਉਹ) ਕਿਸ ਲਈ ਡਰੇ, (ਕਿਉਂਕਿ ਉਸ ਦਾ) ਡਰ (ਈਸ਼ਵਰੀ) ਡਰ ਵਿਚ ਸਮਾ ਗਿਆ ਹੈ ਅਤੇ ਪੂਰੇ ਗੁਰੂ ਦੇ ਸ਼ਬਦ ਰਾਹੀਂ (ਪਰਮਾਤਮਾ ਨੂੰ) ਪਛਾਣ ਲਿਆ ਹੈ।੧।ਰਹਾਉ।

Sri Satguru Jagjit Singh Ji eLibrary NamdhariElibrary@gmail.com

ਜਿਸੁ ਨਰ ਰਾਮੁ ਰਿਦੈ ਹਰਿ ਰਾਸਿ ॥ ਸਹਜਿ ਸੁਭਾਇ ਮਿਲੇ ਸਾਬਾਸਿ ॥੨॥
ਜਾਹਿ ਸਵਾਰੈ ਸਾਝ ਬਿਆਲ ॥ ਇਤ ਉਤ ਮਨਮੁਖ ਬਾਧੇ ਕਾਲ ॥੩॥
ਅਹਿਨਿਸਿ ਰਾਮੁ ਰਿਦੈ ਸੇ ਪੂਰੇ ॥ ਨਾਨਕ ਰਾਮ ਮਿਲੇ ਭ੍ਰਮ ਦੂਰੇ ॥੪॥੧੧॥

ਗਉੜੀ ਮਹਲਾ ੧ ॥
ਜਨਮਿ ਮਰੈ ਤ੍ਰੈ ਗੁਣ ਹਿਤਕਾਰੁ ॥ ਚਾਰੇ ਬੇਦ ਕਥਹਿ ਆਕਾਰੁ ॥
ਤੀਨਿ ਅਵਸਥਾ ਕਹਹਿ ਵਖਿਆਨੁ ॥ ਤੁਰੀਆਵਸਥਾ ਸਤਿਗੁਰ ਤੇ ਹਰਿ ਜਾਨੁ ॥੧॥
ਰਾਮ ਭਗਤਿ ਗੁਰ ਸੇਵਾ ਤਰਣਾ ॥ ਬਾਹੁੜਿ ਜਨਮੁ ਨ ਹੋਇ ਹੈ ਮਰਣਾ ॥੧॥ ਰਹਾਉ ॥

ਚਾਰਿ ਪਦਾਰਥ ਕਹੈ ਸਭੁ ਕੋਈ ॥ ਸਿੰਮ੍ਰਿਤਿ ਸਾਸਤ ਪੰਡਿਤ ਮੁਖਿ ਸੋਈ ॥
ਬਿਨੁ ਗੁਰ ਅਰਥੁ ਬੀਚਾਰੁ ਨ ਪਾਇਆ ॥ ਮੁਕਤਿ ਪਦਾਰਥੁ ਭਗਤਿ ਹਰਿ ਪਾਇਆ ॥੨॥
ਜਾ ਕੈ ਹਿਰਦੈ ਵਸਿਆ ਹਰਿ ਸੋਈ ॥ ਗੁਰਮੁਖਿ ਭਗਤਿ ਪਰਾਪਤਿ ਹੋਈ ॥
ਹਰਿ ਕੀ ਭਗਤਿ ਮੁਕਤਿ ਆਨੰਦੁ ॥ ਗੁਰਮਤਿ ਪਾਏ ਪਰਮਾਨੰਦੁ ॥੩॥
ਜਿਨਿ ਪਾਇਆ ਗੁਰਿ ਦੇਖਿ ਦਿਖਾਇਆ ॥ ਆਸਾ ਮਾਹਿ ਨਿਰਾਸੁ ਬੁਝਾਇਆ ॥
ਦੀਨਾ ਨਾਥੁ ਸਰਬ ਸੁਖਦਾਤਾ ॥ ਨਾਨਕ ਹਰਿ ਚਰਣੀ ਮਨੁ ਰਾਤਾ ॥੪॥੧੨॥

ਗਉੜੀ ਚੇਤੀ ਮਹਲਾ ੧ ॥
ਅੰਮ੍ਰਿਤ ਕਾਇਆ ਰਹੈ ਸੁਖਾਲੀ ਬਾਜੀ ਇਹੁ ਸੰਸਾਰੋ ॥
ਲਬੁ ਲੋਭੁ ਮੁਚੁ ਕੂੜੁ ਕਮਾਵਹਿ ਬਹੁਤੁ ਉਠਾਵਹਿ ਭਾਰੋ ॥
ਤੂੰ ਕਾਇਆ ਮੈ ਰੁਲਦੀ ਦੇਖੀ ਜਿਉ ਧਰ ਉਪਰਿ ਛਾਰੋ ॥੧॥
ਸੁਣਿ ਸੁਣਿ ਸਿਖ ਹਮਾਰੀ ॥
ਸੁਕ੍ਰਿਤੁ ਕੀਤਾ ਰਹਸੀ ਮੇਰੇ ਜੀਅੜੇ ਬਹੁੜਿ ਨ ਆਵੈ ਵਾਰੀ ॥੧॥ ਰਹਾਉ ॥

ਹਉ ਤੁਧੁ ਆਖਾ ਮੇਰੀ ਕਾਇਆ ਤੂੰ ਸੁਣਿ ਸਿਖ ਹਮਾਰੀ ॥
ਨਿੰਦਾ ਚਿੰਦਾ ਕਰਹਿ ਪਰਾਈ ਝੂਠੀ ਲਾਇਤਬਾਰੀ ॥
ਵੇਲਿ ਪਰਾਈ ਜੋਹਹਿ ਜੀਅੜੇ ਕਰਹਿ ਚੋਰੀ ਬੁਰਿਆਰੀ ॥
ਹੰਸੁ ਚਲਿਆ ਤੂੰ ਪਿਛੈ ਰਹੀਏਹਿ ਛੁਟੜਿ ਹੋਈਅਹਿ ਨਾਰੀ ॥੨॥
ਤੂੰ ਕਾਇਆ ਰਹੀਅਹਿ ਸੁਪਨੰਤਰਿ ਤੁਧੁ ਕਿਆ ਕਰਮ ਕਮਾਇਆ ॥
ਕਰਿ ਚੋਰੀ ਮੈ ਜਾ ਕਿਛੁ ਲੀਆ ਤਾ ਮਨਿ ਭਲਾ ਭਾਇਆ ॥
ਹਲਤਿ ਨ ਸੋਭਾ ਪਲਤਿ ਨ ਢੋਈ ਅਹਿਲਾ ਜਨਮੁ ਗਵਾਇਆ ॥੩॥

ਜਿਸ ਮਨੁੱਖ ਦੇ ਹਿਰਦੇ ਵਿਚ ਹਰਿ-ਨਾਮ ਦੀ ਪੂੰਜੀ ਹੈ, (ਉਸ ਨੂੰ) ਸਹਿਜ ਸੁਭਾ (ਪਰਮਾਤਮਾ ਦੇ ਦੁਆਰ ਉਤੇ) ਸ਼ਾਬਾਸ਼ੀ ਮਿਲਦੀ ਹੈ।੨। ਜਿਨ੍ਹਾਂ (ਮਨੁੱਖਾਂ) ਨੂੰ ਸਵੇਰੇ ਅਤੇ ਸ਼ਾਮ (ਪਰਮਾਤਮਾ ਮਾਇਆ ਵਿਚ) ਸੁਤਿਆ (*ਸਵਾਰੈ*) ਹੋਇਆ ਰਖਦਾ ਹੈ, (ਉਹ) ਮਨਮੁਖ ਲੋਕ ਅਤੇ ਪਰਲੋਕ ਵਿਚ ਕਾਲ ਦੇ ਡਰ ਨਾਲ ਬੰਨ੍ਹੇ ਰਹਿੰਦੇ ਹਨ।੩। ਜਿਨ੍ਹਾਂ (ਮਨੁੱਖਾਂ ਦੇ) ਹਿਰਦੇ ਵਿਚ ਦਿਨ ਰਾਤ (*ਅਹਿਨਿਸਿ*) ਰਾਮ ਦਾ ਨਿਵਾਸ ਹੈ, ਉਹ ਪੂਰਣ (ਮਨੁੱਖ) ਹਨ। ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ) ਪਰਮਾਤਮਾ ਮਿਲ ਪੈਂਦਾ ਹੈ (ਉਨ੍ਹਾਂ ਦੇ) ਭਰਮ ਖ਼ਤਮ ਹੋ ਜਾਂਦੇ ਹਨ।੪।੧੧।

**ਗਉੜੀ ਮਹਲਾ ੧**

ਤਿੰਨ ਗੁਣਾਂ ਨਾਲ ਹਿਤ ਕਰਨ ਵਾਲਾ (ਵਿਅਕਤੀ) ਜੰਮਦਾ ਅਤੇ ਮਰਦਾ ਹੈ। ਚਾਰੇ ਵੇਦ (ਤ੍ਰਿਗੁਣਾਤਮਕ) ਆਕਾਰ (ਵਾਲੇ ਸੰਸਾਰ ਦਾ) ਕਥਨ ਕਰਦੇ ਹਨ। (ਉਹ) ਤਿੰਨ ਅਵਸਥਾਵਾਂ (ਜਾਗਤ੍, ਸੁਪਨ ਅਤੇ ਸੁਖੁਪਤਿ) ਦਾ ਹੀ ਬਖਾਨ ਕਰਦੇ ਹਨ। ਸਤਿਗੁਰੂ ਦੁਆਰਾ ਪਰਮਾਤਮਾ ਨੂੰ ਜਾਣ ਲੈਣਾ ਹੀ ਤੁਰੀਆ ਅਵਸਥਾ ਹੈ।੧। ਰਾਮ-ਭਗਤੀ ਅਤੇ ਗੁਰੂ ਦੀ ਸੇਵਾ (ਦੁਆਰਾ ਭਵਸਾਗਰ) ਤਰਿਆ ਜਾਂਦਾ ਹੈ। ਫਿਰ ਨ ਜਨਮ ਹੁੰਦਾ ਹੈ ਅਤੇ ਨ ਹੀ ਮ੍ਰਿਤੂ।੧।ਰਹਾਉ।

ਚਾਰ ਪਦਾਰਥਾਂ (ਧਰਮ, ਅਰਥ, ਕਾਮ, ਮੋਕਸ਼) ਦਾ ਹਰ ਕੋਈ ਜ਼ਿਕਰ ਕਰਦਾ ਹੈ। ਸਮ੍ਰਿਤੀਆਂ, ਸ਼ਾਸਤ੍ਰਾਂ ਅਤੇ ਪੰਡਿਤਾਂ ਦੇ ਮੁਖ ਤੋਂ ਵੀ ਇਹੀ (ਸੁਣੀਂਦਾ ਹੈ)। (ਪਰ) ਗੁਰੂ ਤੋਂ ਬਿਨਾ (ਸ਼ਬਦ ਦਾ) ਅਰਥ ਅਤੇ ਵਿਚਾਰ ਪਲੇ ਨਹੀਂ ਪੈਂਦਾ। ਮੁਕਤੀ ਰੂਪ ਪਦਾਰਥ ਹਰਿ ਦੀ ਭਗਤੀ ਰਾਹੀਂ ਪ੍ਰਾਪਤ ਹੁੰਦਾ ਹੈ।੨। ਜਿਸ ਦੇ ਹਿਰਦੇ ਵਿਚ ਉਹ ਪਰਮਾਤਮਾ ਵਸਿਆ ਹੈ, (ਉਸ ਨੂੰ) ਗੁਰੂ ਦੀ ਸਿਖਿਆ ਦੁਆਰਾ ਭਗਤੀ ਪ੍ਰਾਪਤ ਹੋ ਜਾਂਦੀ ਹੈ। ਹਰਿ ਦੀ ਭਗਤੀ ਮੁਕਤੀ ਦਾ ਆਨੰਦ ਪ੍ਰਦਾਨ ਕਰਨ ਵਾਲੀ ਹੈ। ਗੁਰੂ ਦੀ ਮਤਿ ਦੁਆਰਾ ਪਰਮਾਨੰਦ ਦੀ ਪ੍ਰਾਪਤੀ ਹੁੰਦੀ ਹੈ।੩। ਜਿਸ ਨੇ (ਆਨੰਦ) ਪ੍ਰਾਪਤ ਕੀਤਾ ਹੈ, ਗੁਰੂ ਨੇ ਹੀ (ਪਹਿਲਾਂ ਆਪ) ਵੇਖ ਕੇ (ਫਿਰ ਜਿਗਿਆਸੂ ਨੂੰ) ਵਿਖਾਇਆ ਹੈ ਅਤੇ ਆਸਾ ਵਿਚ ਨਿਰਾਸ ਰਹਿਣ (ਦੀ ਜੁਗਤ) ਸਮਝਾਈ ਹੈ। ਨਾਨਕ (ਦਾ ਕਥਨ ਹੈ ਕਿ) ਦੀਨਾ ਦੇ ਨਾਥ, ਸਭ ਸੁਖ ਪ੍ਰਦਾਨ ਕਰਨ ਵਾਲੇ ਹਰਿ ਦੇ ਚਰਣਾਂ ਵਿਚ ਮਨ (ਪ੍ਰੇਮ ਰੰਗ ਵਿਚ) ਰੰਗਿਆ ਰਹਿੰਦਾ ਹੈ।੪।੧੨।

**ਗਉੜੀ ਚੇਤੀ ਮਹਲਾ ੧**

(ਆਪਣੇ ਆਪ ਨੂੰ) ਅਮ੍ਰਿਤ ਸਮਝਣ ਵਾਲੀ ਕਾਇਆ ਸੁਖ ਮਾਣਦੀ ਰਹਿੰਦੀ ਹੈ, (ਪਰ ਇਹ ਨਹੀਂ ਜਾਣਦੀ ਕਿ) ਇਹ ਸੰਸਾਰ ਇਕ ਖੇਡ ਦੇ ਸਮਾਨ ਹੈ। (ਹੇ ਕਾਇਆ! ਤੂੰ) ਲਬ ਲੋਭ ਕਰਕੇ ਬਹੁਤ (*ਮੁਚੁ*) ਕੂੜ ਕਮਾਉਂਦੀ ਹੈਂ ਅਤੇ (ਮਾੜੇ ਕਰਮਾਂ ਦਾ) ਬਹੁਤ ਭਾਰ ਚੁਕਦੀ ਹੈਂ। (ਪਰ) ਹੇ ਕਾਇਆ! ਮੈਂ ਤੈਨੂੰ ਰੁਲਦਾ ਵੇਖਿਆ ਹੈ, ਜਿਉਂ ਧਰਤੀ ਉਪਰ ਸੁਆਹ (ਰੁਲਦੀ ਹੈ)।੧। ਹੇ ਮੇਰੀ ਜਿੰਦੇ! ਮੇਰੀ ਸਿਖਿਆ ਸੁਣ। ਕੀਤੀ ਹੋਈ ਚੰਗੀ ਕਮਾਈ ਹੀ ਨਾਲ ਨਿਭੇਗੀ। (ਤੂੰ ਚੰਗੇ ਕਰਮ ਕਰ ਕਿਉਂਕਿ) ਫਿਰ (ਮਨੁੱਖ ਜਨਮ ਧਾਰਣ ਕਰਨ ਦੀ) ਵਾਰੀ ਨਹੀਂ ਆਵੇਗੀ।੧।ਰਹਾਉ।

ਹੇ ਮੇਰੀ ਕਾਇਆ! ਮੈਂ ਤੈਨੂੰ ਕਹਿੰਦਾ ਹਾਂ, ਤੂੰ ਮੇਰੀ ਸਿਖਿਆ ਨੂੰ (ਧਿਆਨ ਪੂਰਵਕ) ਸੁਣ। (ਤੂੰ) ਪਰਾਈ ਨਿੰਦਿਆ ਕਰਨ ਬਾਰੇ ਸੋਚਦੀ ਹੈ ਅਤੇ ਝੂਠੀ ਚੁਗਲੀ (*ਲਾਇਤਬਾਰੀ*) ਕਰਦੀ ਹੈਂ। ਹੇ ਜੀਉੜੇ! (ਤੂੰ) ਪਰਾਈ ਇਸਤਰੀ (*ਵੇਲਿ*) ਵਲ ਵੇਖਦਾ ਹੈ ਅਤੇ ਚੋਰੀ ਤੇ ਬੁਰਿਆਈ ਕਰਦਾ ਹੈਂ। ਜੀਵਾਤਮਾ (*ਹੰਸ*) ਦੇ ਚਲੇ ਜਾਣ 'ਤੇ ਤੂੰ ਪਿਛੇ ਰਹਿ ਜਾਏਂਗੀ (ਉਸ ਵਕਤ ਤੇਰੀ ਸਥਿਤੀ) ਛੁਟੜ ਨਾਰੀ ਵਰਗੀ ਹੋ ਜਾਵੇਗੀ।੨। ਹੇ ਕਾਇਆ! ਤੂੰ ਸੁਪਨੇ ਵਿਚ ਹੀ (ਸੁਤੀ) ਰਹੀ, ਤੂੰ ਕੀ ਕਰਮ ਕਮਾਇਆ ਹੈ। ਚੋਰੀ ਕਰਕੇ ਮੈਂ ਜੋ ਕੁਝ ਲਿਆਇਆ ਤਾਂ (ਤੇਰੇ) ਮਨ ਨੂੰ ਚੰਗਾ ਲਗਾ। (ਅਜਿਹੇ ਕਰਮ ਕਰਕੇ ਤੈਨੂੰ) ਨ ਇਸ ਲੋਕ (*ਹਲਤਿ*) ਵਿਚ ਸ਼ੋਭਾ ਮਿਲੀ ਹੈ ਅਤੇ ਨ ਹੀ ਪਰਲੋਕ (*ਪਲਤਿ*) ਵਿਚ ਢੋਈ ਮਿਲੀ ਹੈ। (ਇਸ ਤਰ੍ਹਾਂ ਤੂੰ) ਵਿਅਰਥ (*ਅਹਿਲਾ*) ਵਿਚ ਜਨਮ ਗਵਾ ਦਿੱਤਾ ਹੈ।੩। ਹੇ

ਹਉ ਖਰੀ ਦੁਹੇਲੀ ਹੋਈ ਬਾਬਾ ਨਾਨਕ ਮੇਰੀ ਬਾਤ ਨ ਪੁਛੈ ਕੋਈ ॥੧॥ ਰਹਾਉ ॥
ਤਾਜੀ ਤੁਰਕੀ ਸੁਇਨਾ ਰੁਪਾ ਕਪੜ ਕੇਰੇ ਭਾਰਾ ॥
ਕਿਸ ਹੀ ਨਾਲਿ ਨ ਚਲੇ ਨਾਨਕ ਝੜਿ ਝੜਿ ਪਏ ਗਵਾਰਾ ॥
ਕੂਜਾ ਮੇਵਾ ਮੈ ਸਭ ਕਿਛੁ ਚਾਖਿਆ ਇਕੁ ਅੰਮ੍ਰਿਤੁ ਨਾਮੁ ਤੁਮਾਰਾ ॥੪॥
ਦੇ ਦੇ ਨੀਵ ਦਿਵਾਲ ਉਸਾਰੀ ਭਸਮੰਦਰ ਕੀ ਢੇਰੀ ॥
ਸੰਚੇ ਸੰਚਿ ਨ ਦੇਈ ਕਿਸ ਹੀ ਅੰਧੁ ਜਾਣੈ ਸਭ ਮੇਰੀ ॥
ਸੋਇਨ ਲੰਕਾ ਸੋਇਨ ਮਾੜੀ ਸੰਪੈ ਕਿਸੈ ਨ ਕੇਰੀ ॥੫॥
ਸੁਣਿ ਮੂਰਖ ਮੰਨ ਅਜਾਣਾ ॥ ਹੋਗੁ ਤਿਸੈ ਕਾ ਭਾਣਾ ॥੧॥ ਰਹਾਉ ॥
ਸਾਹੁ ਹਮਾਰਾ ਠਾਕੁਰੁ ਭਾਰਾ ਹਮ ਤਿਸ ਕੇ ਵਣਜਾਰੇ ॥
ਜੀਉ ਪਿੰਡੁ ਸਭ ਰਾਸਿ ਤਿਸੈ ਕੀ ਮਾਰਿ ਆਪੇ ਜੀਵਾਲੇ ॥੬॥੧॥੧੩॥

ਗਉੜੀ ਚੇਤੀ ਮਹਲਾ ੧ ॥
ਅਵਰਿ ਪੰਚ ਹਮ ਏਕ ਜਨਾ ਕਿਉ ਰਾਖਉ ਘਰ ਬਾਰੁ ਮਨਾ ॥
ਮਾਰਹਿ ਲੂਟਹਿ ਨੀਤ ਨੀਤ ਕਿਸੁ ਆਗੈ ਕਰੀ ਪੁਕਾਰ ਜਨਾ ॥੧॥
ਸ੍ਰੀ ਰਾਮ ਨਾਮਾ ਉਚਰੁ ਮਨਾ ॥ ਆਗੈ ਜਮ ਦਲੁ ਬਿਖਮੁ ਘਨਾ ॥੧॥ ਰਹਾਉ ॥

ਉਸਾਰਿ ਮੜੋਲੀ ਰਾਖੈ ਦੁਆਰਾ ਭੀਤਰਿ ਬੈਠੀ ਸਾ ਧਨਾ ॥
ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥੨॥
ਢਾਹਿ ਮੜੋਲੀ ਲੂਟਿਆ ਦੇਹੁਰਾ ਸਾ ਧਨ ਪਕੜੀ ਏਕ ਜਨਾ ॥
ਜਮ ਡੰਡਾ ਗਲਿ ਸੰਗਲੁ ਪੜਿਆ ਭਾਗਿ ਗਏ ਸੇ ਪੰਚ ਜਨਾ ॥੩॥
ਕਾਮਣਿ ਲੋੜੈ ਸੁਇਨਾ ਰੁਪਾ ਮਿਤ੍ਰ ਲੁੜੇਨਿ ਸੁ ਖਾਧਾਤਾ ॥
ਨਾਨਕ ਪਾਪ ਕਰੇ ਤਿਨ ਕਾਰਣਿ ਜਾਸੀ ਜਮਪੁਰਿ ਬਾਧਾਤਾ ॥੪॥੨॥੧੪॥

ਗਉੜੀ ਚੇਤੀ ਮਹਲਾ ੧ ॥
ਮੁੰਦ੍ਰਾ ਤੇ ਘਟ ਭੀਤਰਿ ਮੁੰਦ੍ਰਾ ਕਾਂਇਆ ਕੀਜੈ ਖਿੰਥਾਤਾ ॥
ਪੰਚ ਚੇਲੇ ਵਸਿ ਕੀਜਹਿ ਰਾਵਲ ਇਹੁ ਮਨੁ ਕੀਜੈ ਡੰਡਾਤਾ ॥੧॥
ਜੋਗ ਜੁਗਤਿ ਇਵ ਪਾਵਸਿਤਾ ॥
ਏਕੁ ਸਬਦੁ ਦੂਜਾ ਹੋਰੁ ਨਾਸਤਿ ਕੰਦ ਮੂਲਿ ਮਨੁ ਲਾਵਸਿਤਾ ॥੧॥ ਰਹਾਉ ॥

ਮੂੰਡਿ ਮੁੰਡਾਇਐ ਜੇ ਗੁਰੁ ਪਾਈਐ ਹਮ ਗੁਰੁ ਕੀਨੀ ਗੰਗਾਤਾ ॥
ਤ੍ਰਿਭਵਣ ਤਾਰਣਹਾਰੁ ਸੁਆਮੀ ਏਕੁ ਨ ਚੇਤਸਿ ਅੰਧਾਤਾ ॥੨॥
ਕਰਿ ਪਟੰਬੁ ਗਲੀ ਮਨੁ ਲਾਵਸਿ ਸੰਸਾ ਮੂਲਿ ਨ ਜਾਵਸਿਤਾ ॥
ਏਕਸੁ ਚਰਣੀ ਜੇ ਚਿਤੁ ਲਾਵਹਿ ਲਬਿ ਲੋਭਿ ਕੀ ਧਾਵਸਿਤਾ ॥੩॥

Sri Satguru Jagjit Singh Ji eLibrary NamdhariElibrary@gmail.com

ਬਾਬਾ! ਮੈਂ ਬਹੁਤ ਦੁਖੀ ਹੋ ਗਈ ਹਾਂ। ਹੇ ਨਾਨਕ! (ਹੁਣ) ਮੇਰੀ ਕੋਈ ਵਾਤ ਨਹੀਂ ਪੁਛਦਾ।੧।ਰਹਾਉ।

ਨਾਨਕ (ਦਾ ਕਥਨ ਹੈ ਕਿ) ਅਰਬੀ ਘੋੜੇ, ਸੋਨਾ, ਚਾਂਦੀ (*ਰੁਪਾ*) ਕਪੜਿਆਂ ਦੇ ਭਾਰ, ਹੇ ਮੂਰਖ! ਕਿਸੇ ਦੇ ਨਾਲ ਨਹੀਂ ਜਾਂਦੇ, (ਇਥੇ ਹੀ) ਝੜ ਪੈਂਦੇ ਹਨ। ਮਿਸ਼ਰੀ (*ਕੂਜਾ*), ਮੇਵੇ ਆਦਿ ਮੈਂ ਸਭ ਕੁਝ ਚਖ ਲਿਆ ਹੈ (ਅਤੇ ਇਸ ਸਿੱਟੇ ਉਤੇ ਪਹੁੰਚਿਆ ਹਾਂ ਕਿ) ਇਕ ਤੇਰਾ ਹੀ ਨਾਮ ਅੰਮ੍ਰਿਤ (ਦੇ ਸਮਾਨ ਮਿਠਾ ਹੈ)।੪। ਨੀਹਾਂ ਰਖ ਰਖ ਕੇ (ਮਹਲਾਂ ਦੀ) ਦੀਵਾਰ ਉਸਾਰੀ, (ਪਰ ਅੰਤ ਵਿਚ) ਮਹਲ (*ਮੰਦਰ*) ਸੁਆਹ ਦਾ ਢੇਰ ਹੋ ਗਏ। (ਮਾਇਆ ਨੂੰ) ਇਕੱਠਾ ਕਰ ਕਰ ਕੇ ਕਿਸੇ ਨੂੰ ਨਹੀਂ ਦਿੰਦਾ ਅਤੇ ਮੂਰਖ ਸਮਝਦਾ ਹੈ ਕਿ ਸਭ ਕੁਝ ਮੇਰਾ ਹੈ। (ਉਹ ਨਹੀਂ ਜਾਣਦਾ ਕਿ) ਸੋਨੇ ਦੀ ਲੰਕਾ, ਸੁਨਹਿਰੀ ਮਾੜੀਆਂ ਅਤੇ ਸੰਪਤੀ ਕਿਸੇ ਦੀ ਨਹੀਂ ਬਣੀ।੫। ਹੇ ਮੂਰਖ ਅਤੇ ਨਾਸਮਝ ਮਨ! ਸੁਣ, ਹੋਵੇਗਾ ਉਸ ਪਰਮਾਤਮਾ ਦਾ ਭਾਣਾ।੧।ਰਹਾਉ। ਅਸਾਡਾ ਸ਼ਾਹ ਵੱਡਾ ਸੁਆਮੀ ਹੈ ਅਤੇ ਅਸੀਂ (ਸਾਰੇ ਜੀਵ) ਉਸ ਦੇ ਵਣਜਾਰੇ ਹਾਂ। (ਇਹ) ਜਿੰਦ, ਸ਼ਰੀਰ ਸਭ ਉਸੇ ਦੀ ਪੂੰਜੀ (*ਰਾਸਿ*) ਹੈ। (ਉਹ) ਆਪ ਹੀ ਮਾਰਦਾ ਅਤੇ (ਫਿਰ) ਜ਼ਿੰਦਾ ਕਰ ਦਿੰਦਾ ਹੈ।੬।੧।੧੩।

**ਗਉੜੀ ਚੇਤੀ ਮਹਲਾ ੧**

ਹੇ ਮਨ! (ਮੇਰੇ ਵਿਰੋਧ ਵਿਚ) ਪੰਜ ਜਣੇ (ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ) ਹੋਰ ਹਨ ਅਤੇ ਮੈਂ ਇਕਲਾ ਹਾਂ। (ਮੈਂ ਇਨ੍ਹਾਂ ਤੋਂ) ਆਪਣੇ ਘਰ ਬਾਰ ਦੀ ਕਿਵੇਂ ਰਖਿਆ ਕਰਾਂ? (ਇਹ ਪੰਜ) ਹਰ ਰੋਜ਼ ਮਾਰਦੇ ਅਤੇ ਲੁਟਦੇ ਹਨ, ਮੈਂ ਕਿਸ ਅਗੇ ਜਾ ਕੇ ਪੁਕਾਰ ਕਰਾਂ ?।੧। ਹੇ ਮਨ! ਸ੍ਰੀ ਰਾਮ ਦੇ ਨਾਮ ਦਾ ਉਚਾਰਨ ਕਰ (ਕਿਉਂਕਿ) ਅਗੇ ਜਮ-ਦੂਤਾਂ ਦਾ ਬਹੁਤ ਭਿਆਨਕ ਦਲ ਹੈ।੧।ਰਹਾਉ।

(ਪਰਮਾਤਮਾ ਨੇ ਦੇਹੀ ਦੀ) ਮੜ੍ਹੋਲੀ ਬਣਾ ਕੇ ਵਿਚ ਨੌਂ ਗੋਲਕਾਂ/ਦਰਵਾਜ਼ੇ ਰਖ ਦਿੱਤੇ ਹਨ ਅਤੇ (ਉਸ ਵਿਚ) ਜੀਵ ਰੂਪ ਇਸਤਰੀ (*ਸਾ ਧਨਾ*) ਬੈਠੀ ਹੈ। (ਉਹ) ਇਸਤਰੀ ਆਪਣੇ ਆਪ ਨੂੰ ਅਮਰ ਸਮਝ ਕੇ ਨਿਤ ਕੇਲ ਤਮਾਸ਼ੇ ਕਰਦੀ ਹੈ (ਅਤੇ ਉਸ ਨੂੰ) ਹੋਰ ਪੰਜ ਜਣੇ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਲੁਟਦੇ ਰਹਿੰਦੇ ਹਨ। (ਜਮ ਦੀ ਸੈਨਾ ਨੇ ਆਖ਼ਰ) ਸ਼ਰੀਰ ਨੂੰ ਢਾਹ ਲਿਆ, ਘਰ (*ਦੇਹੁਰਾ*) ਲੁਟ ਲਿਆ ਅਤੇ ਇਸਤਰੀ ਇਕਲੀ ਹੀ ਪਕੜੀ ਗਈ। ਜਮ ਦਾ ਡੰਡਾ (ਸਿਰ ਉਤੇ ਵਜਿਆ), ਗਲ ਵਿਚ ਸੰਗਲ ਪੈ ਗਿਆ ਅਤੇ ਉਹ ਵਿਕਾਰ ਰੂਪ ਪੰਜ ਜਣੇ ਭਜ ਗਏ।੩। (ਸੰਸਾਰ ਵਿਚ ਰਹਿੰਦਿਆਂ) ਇਸਤਰੀ ਸੋਨੇ ਚਾਂਦੀ (ਦੇ ਜ਼ੇਵਰ) ਮੰਗਦੀ ਹੈ ਅਤੇ ਮਿਤਰ ਜਾਂ ਸੰਬੰਧੀ ਖਾਣ (ਦੇ ਪਦਾਰਥ) ਲੋੜਦੇ ਹਨ। ਹੇ ਨਾਨਕ! ਉਨ੍ਹਾਂ (ਸੰਬੰਧੀਆਂ) ਕਰਕੇ (ਮਨੁੱਖ) ਪਾਪ ਕਰਦਾ ਹੈ, (ਪਰ ਅੰਤ ਵੇਲੇ) ਜਮਪੁਰੀ ਨੂੰ ਬੰਨ੍ਹਿਆ ਹੋਇਆ ਜਾਂਦਾ ਹੈ।੪।੨।੧੪।

**ਗਉੜੀ ਚੇਤੀ ਮਹਲਾ ੧**

ਹੇ ਜੋਗੀ! (ਅਸਲੀ) ਮੁੰਦਰਾਂ ਸ਼ਰੀਰ ਦੇ ਅੰਦਰ (ਵਾਸਨਾਵਾਂ ਨੂੰ) ਰੋਕਣ ਦਾ ਉਦਮ ਸਮਝ ਅਤੇ ਸ਼ਰੀਰ ਨੂੰ (ਨਾਸ਼ਵਾਨ ਸਮਝ ਕੇ) ਗੋਦੜੀ ਬਣਾ। (ਆਪਣੇ) ਪੰਜ ਚੇਲਿਆਂ (ਪੰਜ ਗਿਆਨ ਇੰਦ੍ਰੀਆਂ) ਨੂੰ ਵਸ ਵਿਚ ਕਰ ਅਤੇ ਇਸ ਮਨ ਨੂੰ ਡੰਡਾ ਬਣਾ।੧। ਜੋਗ ਦੀ ਜੁਗਤ ਇਸ ਤਰ੍ਹਾਂ ਪਾਈ ਜਾ ਸਕਦੀ ਹੈ ਕਿ ਇਕ ਸ਼ਬਦ (ਨੂੰ ਮਨ ਵਿਚ ਟਿਕਾ, ਉਸ ਤੋਂ) ਭਿੰਨ ਹੋਰ ਸਭ ਨਾਸ਼ਮਾਨ ਹੈ, (ਪਰ ਤੂੰ) ਕੰਦ-ਮੂਲ ਵਿਚ ਹੀ ਮਨ ਲਗਾਇਆ ਹੋਇਆ ਹੈ।੧।ਰਹਾਉ।

(ਗੰਗਾ ਦੇ ਕੰਢੇ ਉਤੇ) ਜੇ ਸਿਰ ਮੁਨਵਾਉਣ ਨਾਲ ਗੁਰੂ ਪਾਈਦਾ ਹੈ, ਤਾਂ ਮੈਂ ਗੁਰੂ ਨੂੰ ਹੀ ਗੰਗਾ ਬਣਾ ਲਿਆ ਹੈ। ਹੇ ਅਗਿਆਨੀ (*ਅੰਧਾਤਾ*)! (ਤੂੰ) ਤਿੰਨ ਲੋਕਾਂ ਨੂੰ ਤਾਰਨ ਵਾਲੇ ਇਕ ਪਰਮਾਤਮਾ ਨੂੰ ਚੇਤੇ ਨਹੀਂ ਰਖਦਾ।੨। (ਤੂੰ) ਪਾਖੰਡ (*ਪਟੰਬੁ*) ਕਰਕੇ ਗੱਲਾਂ ਨਾਲ (ਲੋਕਾਂ ਦਾ) ਮਨ ਲਗਾਉਂਦਾ ਹੈ, (ਪਰ ਤੇਰੇ ਮਨ ਦਾ) ਸੰਸ਼ਾ ਬਿਲਕੁਲ ਨਹੀਂ ਜਾਂਦਾ। (ਜੇ ਤੂੰ) ਇਕ ਪ੍ਰਭੂ ਦੇ ਚਰਣਾਂ ਨਾਲ ਚਿਤ ਲਗਾਏਂ (ਤਾਂ) ਲਬ ਅਤੇ ਲੋਭ (ਦੀ ਤੇਰੀ ਭਟਕਣਾ) ਦੂਰ ਹੋ ਜਾਵੇ (*ਧਾਵਿਸਤਾ*)।੩। ਹੇ

Sri Satguru Jagjit Singh Ji eLibrary NamdhariElibrary@gmail.com

ਜਪਸਿ ਨਿਰੰਜਨੁ ਰਚਸਿ ਮਨਾ ॥ ਕਾਹੇ ਬੋਲਹਿ ਜੋਗੀ ਕਪਟੁ ਘਨਾ ॥੧॥ ਰਹਾਉ ॥
ਕਾਇਆ ਕਮਲੀ ਹੰਸੁ ਇਆਣਾ ਮੇਰੀ ਮੇਰੀ ਕਰਤ ਬਿਹਾਣੀਤਾ ॥
ਪ੍ਰਣਵਤਿ ਨਾਨਕੁ ਨਾਗੀ ਦਾਝੈ ਫਿਰਿ ਪਾਛੈ ਪਛੁਤਾਣੀਤਾ ॥੪॥੩॥੧੫॥

ਗਉੜੀ ਚੇਤੀ ਮਹਲਾ ੧ ॥
ਅਉਖਧ ਮੰਤ੍ਰ ਮੂਲੁ ਮਨ ਏਕੈ ਜੇ ਕਰਿ ਦ੍ਰਿੜੁ ਚਿਤੁ ਕੀਜੈ ਰੇ ॥
ਜਨਮ ਜਨਮ ਕੇ ਪਾਪ ਕਰਮ ਕੇ ਕਾਟਨਹਾਰਾ ਲੀਜੈ ਰੇ ॥੧॥
ਮਨ ਏਕੋ ਸਾਹਿਬੁ ਭਾਈ ਰੇ ॥
ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ ਅਲਖੁ ਨ ਲਖਣਾ ਜਾਈ ਰੇ ॥੧॥ ਰਹਾਉ ॥

ਸਕਰ ਖੰਡੁ ਮਾਇਆ ਤਨਿ ਮੀਠੀ ਹਮ ਤਉ ਪੰਡ ਉਚਾਈ ਰੇ ॥
ਰਾਤਿ ਅਨੇਰੀ ਸੂਝਸਿ ਨਾਹੀ ਲਜੁ ਟੂਕਸਿ ਮੂਸਾ ਭਾਈ ਰੇ ॥੨॥
ਮਨਮੁਖਿ ਕਰਹਿ ਤੇਤਾ ਦੁਖੁ ਲਾਗੈ ਗੁਰਮੁਖਿ ਮਿਲੈ ਵਡਾਈ ਰੇ ॥
ਜੋ ਤਿਨਿ ਕੀਆ ਸੋਈ ਹੋਆ ਕਿਰਤੁ ਨ ਮੇਟਿਆ ਜਾਈ ਰੇ ॥੩॥
ਸੁਭਰ ਭਰੇ ਨ ਹੋਵਹਿ ਊਣੇ ਜੋ ਰਾਤੇ ਰੰਗੁ ਲਾਈ ਰੇ ॥
ਤਿਨ ਕੀ ਪੰਕ ਹੋਵੈ ਜੇ ਨਾਨਕੁ ਤਉ ਮੂੜਾ ਕਿਛੁ ਪਾਈ ਰੇ ॥੪॥੪॥੧੬॥

ਗਉੜੀ ਚੇਤੀ ਮਹਲਾ ੧ ॥
ਕਤ ਕੀ ਮਾਈ ਬਾਪੁ ਕਤ ਕੇਰਾ ਕਿਦੂ ਥਾਵਹੁ ਹਮ ਆਏ ॥
ਅਗਨਿ ਬਿੰਬ ਜਲ ਭੀਤਰਿ ਨਿਪਜੇ ਕਾਹੇ ਕੰਮਿ ਉਪਾਏ ॥੧॥
ਮੇਰੇ ਸਾਹਿਬਾ ਕਉਣੁ ਜਾਣੈ ਗੁਣ ਤੇਰੇ ॥
ਕਹੇ ਨ ਜਾਨੀ ਅਉਗਣ ਮੇਰੇ ॥੧॥ ਰਹਾਉ ॥

ਕੇਤੇ ਰੁਖ ਬਿਰਖ ਹਮ ਚੀਨੇ ਕੇਤੇ ਪਸੂ ਉਪਾਏ ॥
ਕੇਤੇ ਨਾਗ ਕੁਲੀ ਮਹਿ ਆਏ ਕੇਤੇ ਪੰਖ ਉਡਾਏ ॥੨॥
ਹਟ ਪਟਣ ਬਿਜ ਮੰਦਰ ਭੰਨੈ ਕਰਿ ਚੋਰੀ ਘਰਿ ਆਵੈ ॥
ਅਗਹੁ ਦੇਖੈ ਪਿਛਹੁ ਦੇਖੈ ਤੁਝ ਤੇ ਕਹਾ ਛਪਾਵੈ ॥੩॥
ਤਟ ਤੀਰਥ ਹਮ ਨਵ ਖੰਡ ਦੇਖੇ ਹਟ ਪਟਣ ਬਾਜਾਰਾ ॥
ਲੈ ਕੈ ਤਕੜੀ ਤੋਲਣਿ ਲਾਗਾ ਘਟ ਹੀ ਮਹਿ ਵਣਜਾਰਾ ॥੪॥

Sri Satguru Jagjit Singh Ji eLibrary NamdhariElibrary@gmail.com

ਜੋਗੀ! (ਤੂੰ) ਬਹੁਤ ਕਪਟ ਆਦਿ ਕਿਸ ਲਈ ਬੋਲਦਾ ਹੈਂ? (ਤੂੰ) ਮਨ ਲਗਾ ਕੇ ਨਿਰੰਜਨ ਦਾ ਸਿਮਰਨ ਕਰ।੧। ਰਹਾਉ। (ਜਿਸ ਵਿਅਕਤੀ ਦੀ) ਦੇਹ ਝਲੀ ਹੋਵੇ, ਜੀਵ (*ਹੰਸੁ*) ਨਾਸਮਝ ਹੋਵੇ, (ਉਸ ਦੀ ਸਾਰੀ ਉਮਰ) ਹਉਮੈ ਵਿਚ ਹੀ ਬੀਤ ਜਾਂਦੀ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਦੇਹ ਮਸਾਣਾਂ ਵਿਚ) ਨੰਗੀ ਹੀ ਸਾੜੀ ਜਾਂਦੀ ਹੈ। (ਸਮਾਂ ਬੀਤਣ 'ਤੇ) ਫਿਰ ਪਿਛੋਂ ਪਛਤਾਈਦਾ ਹੈ।੪।੩।੧੫।

**ਗਉੜੀ ਚੇਤੀ ਮਹਲਾ ੧**

(ਹੇ ਜਿਗਿਆਸੂ!) ਮਨ ਦੇ (ਸਾਰੇ ਰੋਗਾਂ ਨੂੰ ਦੂਰ ਕਰਨ ਲਈ ਵਧੀਆ) ਦਵਾਈ (*ਅਉਖਧ*) ਨਾਮ ਨੂੰ ਚਿਤ ਵਿਚ ਦ੍ਰਿੜ੍ਹ ਕਰਨਾ ਹੈ। ਜਨਮ-ਜਨਮਾਂਤਰਾਂ ਦੇ ਕਰਮਾਂ (ਦੇ ਪ੍ਰਭਾਵ ਨੂੰ) ਕਟਣ ਵਾਲੇ ਪ੍ਰਭੂ (ਦਾ ਨਾਮ ਸਦਾ) ਜਪਣਾ ਚਾਹੀਦਾ ਹੈ।੧। ਹੇ ਭਾਈ! ਮਨ ਦਾ ਸੁਆਮੀ ਇਕੋ (ਪ੍ਰਭੂ) ਹੀ ਹੈ। (ਪਰ) ਤੇਰੇ ਤਿੰਨ ਗੁਣ (ਤੈਨੂੰ ਭੌਤਿਕ) ਸੰਸਾਰ ਤਕ ਸੀਮਿਤ ਕਰੀ ਬੈਠੇ ਹਨ, ਜਿਸ ਕਰਕੇ ਤੇਰੇ ਪਾਸੋਂ ਅਲੱਖ (ਪ੍ਰਭੂ) ਲਖਿਆ ਨਹੀਂ ਜਾ ਸਕਦਾ।੧।ਰਹਾਉ।

(ਹੇ ਭਾਈ!) ਸ਼ਕਰ ਅਤੇ ਖੰਡ ਵਾਂਗ ਮਾਇਆ ਸ਼ਰੀਰ ਨੂੰ ਮਿਠੀ ਲਗੀ ਹੋਈ ਹੈ ਅਤੇ ਅਸੀਂ (ਮਾਇਆ ਦੀ) ਪੰਡ ਨੂੰ ਚੁਕਿਆ ਹੋਇਆ ਹੈ। (ਅਵਿਦਿਆ ਰੂਪ) ਹਨੇਰੀ ਰਾਤ ਵਿਚ ਕੁਝ ਸੁਝਦਾ ਨਹੀਂ ਅਤੇ (ਸੁਆਸਾਂ ਰੂਪ) ਰੱਸੀ ਨੂੰ (ਮੌਤ ਰੂਪ) ਚੂਹਾ (*ਮੂਸਾ*) ਟੁਕ ਰਿਹਾ ਹੈ।੨। ਮਨਮੁਖ (ਜਿਤਨੇ ਮਾੜੇ ਕਰਮ) ਕਰਦੇ ਹਨ, ਉਤਨਾ ਹੀ (ਉਨ੍ਹਾਂ ਨੂੰ) ਦੁਖ ਲਗਦਾ ਹੈ, (ਪਰ) ਗੁਰਮੁਖ ਨੂੰ (ਲੋਕ ਪਰਲੋਕ ਵਿਚ) ਵਡਿਆਈ ਮਿਲਦੀ ਹੈ। ਜੋ ਪਰਮਾਤਮਾ ਨੇ ਕੀਤਾ ਹੈ, ਉਹੀ ਕੁਝ ਹੋਇਆ ਹੈ, (ਪਿਛਲੇ ਜਨਮਾਂ ਦੇ) ਕੀਤੇ ਹੋਏ ਕਰਮ ਦਾ ਲੇਖ ਮਿਟਾਇਆ ਨਹੀਂ ਜਾ ਸਕਦਾ।੩। ਜੋ (ਪ੍ਰਭੂ ਦੇ ਪ੍ਰੇਮ ਦੇ) ਰੰਗ ਵਿਚ ਰੰਗੇ ਹੋਏ ਹਨ, (ਉਨ੍ਹਾਂ ਦੇ ਮਨ ਸਦਾ) ਚੰਗੀ ਤਰ੍ਹਾਂ (ਪ੍ਰੇਮ-ਰਸ ਨਾਲ) ਭਰੇ ਰਹਿੰਦੇ ਹਨ ਅਤੇ ਕਦੇ ਸਖਣੇ ਨਹੀਂ ਹੁੰਦੇ। ਨਾਨਕ (ਦਾ ਕਥਨ ਹੈ ਕਿ ਜੇ ਮਨ) ਉਨ੍ਹਾਂ (ਰੰਗ ਰਤਿਆਂ) ਦੇ ਚਰਣ ਦੀ ਧੂੜ (*ਪੰਕ*) ਬਣ ਜਾਵੇ, ਤਾਂ ਮੂਰਖ (ਮਨ) ਕੁਝ ਪ੍ਰਾਪਤ ਕਰ ਸਕਦਾ ਹੈ।੪।੪।੧੬।

**ਗਉੜੀ ਚੇਤੀ ਮਹਲਾ ੧**

(ਹੇ ਪ੍ਰਭੂ!) ਕਦੋਂ ਦੀ (ਸਾਡੀ ਕੋਈ) ਮਾਤਾ ਅਤੇ ਕਦੋਂ ਦਾ (ਸਾਡਾ ਕੋਈ) ਪਿਤਾ ਹੈ ਅਤੇ ਕਿਸ ਕਿਸ ਸਥਾਨ (ਤੋਂ ਹੋ ਕੇ) ਅਸੀਂ (ਮਨੁੱਖ ਜਨਮ ਵਿਚ) ਆਏ ਹਾਂ? (ਮਾਂ ਦੀ ਜਠਰ) ਅਗਨੀ ਵਿਚ (ਪਿਤਾ ਦੇ ਵੀਰਜ ਰੂਪ) ਜਲ ਦੇ ਬੁਲਬੁਲੇ (*ਬਿੰਬ*) ਨਾਲ ਉਪਜੇ ਹਾਂ ਅਤੇ ਕਿਸ ਕੰਮ ਲਈ (ਅਸੀਂ ਇਸ ਸੰਸਾਰ ਵਿਚ) ਪੈਦਾ ਕੀਤੇ ਗਏ ਹਾਂ (ਇਸ ਦਾ ਸਾਨੂੰ ਬੋਧ ਨਹੀਂ ਹੈ)।੧। ਹੇ ਮੇਰੇ ਸੁਆਮੀ! ਤੇਰੇ ਗੁਣ ਕੌਣ ਜਾਣ ਸਕਦਾ ਹੈ ? ਮੇਰੇ (ਅੰਦਰ ਕਿਤਨੇ ਔਗੁਣ ਹਨ, ਉਨ੍ਹਾਂ ਨੂੰ) ਕਿਹਾ ਨਹੀਂ ਜਾ ਸਕਦਾ।੧ ਰਹਾਉ।

ਕਿਤਨੇ ਹੀ ਬੂਟਿਆਂ (*ਰੁਖ*), ਬ੍ਰਿਛਾਂ ਨੂੰ (ਅਸੀਂ ਪਿਛਲੇ ਜਨਮਾਂ ਵਿਚ) ਵੇਖਿਆ ਅਤੇ ਕਿਤਨੇ ਹੀ ਪਸ਼ੂਆਂ ਦੇ ਰੂਪ ਵਿਚ ਪੈਦਾ ਕੀਤੇ ਗਏ। ਕਿਤਨੀ ਵਾਰ ਸੱਪਾਂ ਦੀਆਂ ਕੁਲਾਂ ਵਿਚ ਆਏ ਅਤੇ ਕਿਤਨੀ ਵਾਰ ਪੰਖੇਰੂ ਬਣਾ ਕੇ ਉਡਾਏ ਗਏ।੨। (ਮਨੁੱਖ ਮਾਇਕ ਪਦਾਰਥਾਂ ਨੂੰ ਪ੍ਰਾਪਤ ਕਰਨ ਲਈ) ਦੁਕਾਨਾਂ, ਪੱਕੇ ਮਕਾਨਾਂ (*ਬਿਜ ਮੰਦਰ*) ਨੂੰ ਭੰਨਦਾ ਹੈ ਅਤੇ ਚੋਰੀ ਕਰਕੇ (ਪਦਾਰਥ) ਘਰ ਲੈ ਕੇ ਆਉਂਦਾ ਹੈ। (ਕਿਸੇ ਦੁਆਰਾ ਵੇਖੇ ਜਾਣ ਦੇ ਡਰ ਕਰਕੇ ਉਹ) ਅਗੇ ਪਿਛੇ ਝਾਤੀਆਂ ਮਾਰਦਾ ਹੈ, (ਪਰ) ਤੇਰੇ ਤੋਂ ਕੀ ਛੁਪਾ ਸਕਦਾ ਹੈ?।੩। ਆਸਾਂ ਨੌਂ ਖੰਡਾਂ ਦੇ ਤੀਰਥਾਂ ਦੇ ਕੰਢਿਆਂ (ਉਤੇ ਵਸ ਕੇ) ਅਤੇ ਹਟੀਆਂ ਤੇ ਬਾਜ਼ਾਰਾਂ (ਵਿਚ ਬੈਠ ਕੇ) ਵੇਖ ਲਿਆ ਹੈ। (ਜਦੋਂ ਕੋਈ) ਵਣਜਾਰਾ ਤਕੜੀ ਨਾਲ ਤੋਲਦਾ ਹੈ (ਭਾਵ ਚੰਗੀ ਤਰ੍ਹਾਂ ਵਿਚਾਰ ਕਰਦਾ ਹੈ) ਤਾਂ ਸ਼ਰੀਰ (*ਘਟ*) ਦੇ ਅੰਦਰ ਹੀ (ਪ੍ਰਭੂ) ਵਸਦਾ ਪ੍ਰਤੀਤ ਹੁੰਦਾ ਹੈ।੪।

ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥
ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥੫॥
ਜੀਅੜਾ ਅਗਨਿ ਬਰਾਬਰਿ ਤਪੈ ਭੀਤਰਿ ਵਗੈ ਕਾਤੀ ॥
ਪ੍ਰਣਵਤਿ ਨਾਨਕੁ ਹੁਕਮੁ ਪਛਾਣੈ ਸੁਖੁ ਹੋਵੈ ਦਿਨੁ ਰਾਤੀ ॥੬॥੫॥੧੭॥

ਗਉੜੀ ਬੈਰਾਗਣਿ ਮਹਲਾ ੧ ॥
ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥
ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥੧॥
ਨਾਮੁ ਨ ਜਾਨਿਆ ਰਾਮ ਕਾ ॥ ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥੧॥ ਰਹਾਉ ॥
ਅਨਤਾ ਧਨੁ ਧਰਣੀ ਧਰੇ ਅਨਤ ਨ ਚਾਹਿਆ ਜਾਇ ॥
ਅਨਤ ਕਉ ਚਾਹਨ ਜੋ ਗਏ ਸੇ ਆਏ ਅਨਤ ਗਵਾਇ ॥੨॥
ਆਪਣ ਲੀਆ ਜੇ ਮਿਲੈ ਤਾ ਸਭੁ ਕੋ ਭਾਗਠੁ ਹੋਇ ॥
ਕਰਮਾ ਉਪਰਿ ਨਿਬੜੈ ਜੇ ਲੋਚੈ ਸਭੁ ਕੋਇ ॥੩॥
ਨਾਨਕ ਕਰਣਾ ਜਿਨਿ ਕੀਆ ਸੋਈ ਸਾਰ ਕਰੇਇ ॥
ਹੁਕਮੁ ਨ ਜਾਪੀ ਖਸਮ ਕਾ ਕਿਸੈ ਵਡਾਈ ਦੇਇ ॥੪॥੧॥੧੮॥

ਗਉੜੀ ਬੈਰਾਗਣਿ ਮਹਲਾ ੧ ॥
ਹਰਣੀ ਹੋਵਾ ਬਨਿ ਬਸਾ ਕੰਦ ਮੂਲ ਚੁਣਿ ਖਾਉ ॥
ਗੁਰ ਪਰਸਾਦੀ ਮੇਰਾ ਸਹੁ ਮਿਲੈ ਵਾਰਿ ਵਾਰਿ ਹਉ ਜਾਉ ਜੀਉ ॥੧॥
ਮੈ ਬਨਜਾਰਨਿ ਰਾਮ ਕੀ ॥ ਤੇਰਾ ਨਾਮੁ ਵਖਰੁ ਵਾਪਾਰੁ ਜੀ ॥੧॥ ਰਹਾਉ ॥

ਕੋਕਿਲ ਹੋਵਾ ਅੰਬਿ ਬਸਾ ਸਹਜਿ ਸਬਦ ਬੀਚਾਰੁ ॥
ਸਹਜਿ ਸੁਭਾਇ ਮੇਰਾ ਸਹੁ ਮਿਲੈ ਦਰਸਨਿ ਰੂਪਿ ਅਪਾਰੁ ॥੨॥
ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥
ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥੩॥
ਨਾਗਨਿ ਹੋਵਾ ਧਰ ਵਸਾ ਸਬਦੁ ਵਸੈ ਭਉ ਜਾਇ ॥
ਨਾਨਕ ਸਦਾ ਸੋਹਾਗਣੀ ਜਿਨ ਜੋਤੀ ਜੋਤਿ ਸਮਾਇ ॥੪॥੨॥੧੯॥

ਗਉੜੀ ਪੂਰਬੀ ਦੀਪਕੀ ਮਹਲਾ ੧ ੴ ਸਤਿਗੁਰ ਪ੍ਰਸਾਦਿ ॥
ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥
ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ ॥੧॥
ਤੁਮ ਗਾਵਹੁ ਮੇਰੇ ਨਿਰਭਉ ਕਾ ਸੋਹਿਲਾ ॥
ਹਉ ਵਾਰੀ ਜਾਉ ਜਿਤੁ ਸੋਹਿਲੈ ਸਦਾ ਸੁਖੁ ਹੋਇ ॥੧॥ ਰਹਾਉ ॥

(ਹੇ ਪ੍ਰਭੂ !) ਜਿਤਨੇ (ਅਥਾਹ) ਪਾਣੀ (*ਨੀਰਿ*) ਨਾਲ ਸਮੁੰਦਰ ਭਰਿਆ ਹੋਇਆ ਹੈ, ਉਤਨੇ ਹੀ ਸਾਡੇ ਔਗੁਣ ਹਨ (ਅਰਥਾਤ ਉਤਨੇ ਔਗੁਣਾਂ ਨਾਲ ਅਸੀਂ ਭਰੇ ਹੋਏ ਹਾਂ)। (ਇਸ ਲਈ ਹੇ ਪ੍ਰਭੂ ! ਸਾਡੇ ਉਤੇ) ਦਇਆ ਕਰੋ, ਮਿਹਰ ਕਰੋ (ਕਿਉਂਕਿ ਤੁਸੀਂ) ਡੁਬਦੇ ਪੱਥਰਾਂ ਨੂੰ ਵੀ ਤਾਰ ਦਿੱਤਾ ਹੈ।੫। (ਹੇ ਪਰਮਾਤਮਾ ! ਮੇਰੀ) ਜਿੰਦ ਅਗਨੀ ਵਾਂਗ ਤਪ ਰਹੀ ਹੈ ਅਤੇ (ਮੇਰੇ) ਹਿਰਦੇ ਵਿਚ (ਮਾੜੇ ਕਰਮਾਂ ਦੀ) ਛੁਰੀ ਚਲ ਰਹੀ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਜੋ ਜੀਵ ਤੇਰੇ) ਹੁਕਮ ਨੂੰ ਪਛਾਣਦਾ ਹੈ, (ਉਹ) ਦਿਨ ਰਾਤ ਸੁਖ ਪੂਰਵਕ ਬਤੀਤ ਕਰਦਾ ਹੈ।੬।੫।੧੭।

**ਗਉੜੀ ਬੈਰਾਗਣਿ ਮਹਲਾ ੧**

(ਹੇ ਮੂਰਖ ! ਤੂੰ) ਰਾਤ ਸੌਂ ਕੇ ਜ਼ਾਇਆ ਕਰ ਦਿੱਤੀ ਹੈ ਅਤੇ ਦਿਨ ਖਾ ਕੇ ਗਵਾ ਦਿੱਤਾ ਹੈ। (ਤੇਰਾ) ਹੀਰੇ ਵਰਗਾ (ਮਨੁੱਖ) ਜਨਮ ਕੌਡੀਆਂ ਦੇ ਭਾ ਜਾ ਰਿਹਾ ਹੈ।੧। ਹੇ ਮੂਰਖ ! (ਤੂੰ) ਰਾਮ-ਨਾਮ ਨੂੰ ਨਹੀਂ ਜਾਣਿਆ, (ਸਮਾਂ ਬੀਤ ਜਾਣ 'ਤੇ) ਫਿਰ ਪਿਛੋਂ ਪਛਤਾਏਂਗਾ।੧ ।ਰਹਾਉ।

(ਮਨੁੱਖ) ਬੇਸ਼ੁਮਾਰ ਧਨ ਧਰਤੀ ਵਿਚ ਦਬਦਾ ਹੈ (ਪਰ ਉਸ ਦੇ ਮਨ ਅੰਦਰ) ਬੇਅੰਤ (ਪ੍ਰਭੂ) ਦੀ ਚਾਹਨਾ ਪੈਦਾ ਨਹੀਂ ਹੁੰਦੀ। ਜੋ ਵੀ ਬੇਅੰਤ ਦੌਲਤ ਦੀ ਚਾਹ ਵਿਚ ਗਏ ਹਨ, ਉਹ ਬੇਅੰਤ (ਪਰਮਾਤਮਾ) ਨੂੰ ਗਵਾ ਕੇ ਆਏ ਹਨ।੨। ਜੇ ਆਪਣੀ ਇੱਛਾ ਨਾਲ (ਕਿਸੇ ਨੂੰ ਸੱਚਾ ਧਨ) ਮਿਲ ਜਾਏ ਤਾਂ ਸਭ ਕੋਈ ਭਾਗਵਾਨ ਹੋ ਸਕਦਾ ਹੈ। (ਪਰ) ਜੇ ਹਰ ਕੋਈ (ਭਾਗਵਾਨ) ਬਣਨ ਦੀ ਇੱਛਾ ਕਰੇ (ਤਾਂ ਸੰਭਵ ਨਹੀਂ ਹੋ ਸਕਦਾ, ਕਿਉਂਕਿ) ਨਿਬੇੜਾ ਕੀਤੇ ਹੋਏ ਕਰਮਾਂ ਉਪਰ ਹੁੰਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਜਿਸ ਨੇ ਸੰਸਾਰ ਦੀ ਸਿਰਜਨਾ ਕੀਤੀ ਹੈ, ਉਹੀ (ਜੀਵਾਂ ਦੀ) ਸੰਭਾਲ ਕਰਦਾ ਹੈ। ਪਰਮਾਤਮਾ ਦੇ ਹੁਕਮ ਦਾ ਪਤਾ ਨਹੀਂ ਚਲਦਾ ਕਿ ਕਿਸ ਨੂੰ ਵਡਿਆਈ ਦਿੰਦਾ ਹੈ।੪।੧।੧੮।

**ਗਉੜੀ ਬੈਰਾਗਣਿ ਮਹਲਾ ੧**

(ਜੇ ਮੈਂ) ਹਰਨੀ ਹੋ ਜਾਵਾਂ, ਬਨ ਵਿਚ ਵਾਸ਼ਾ ਕਰਾਂ ਅਤੇ ਧਰਤੀ ਅੰਦਰ ਪੈਦਾ ਹੋਣ ਵਾਲੇ ਪਦਾਰਥ (*ਕੰਦ ਮੂਲ*) ਚੁਣ ਕੇ ਖਾਵਾਂ। (ਅਜਿਹੀ ਅਵਸਥਾ ਵਿਚ) ਗੁਰੂ ਦੀ ਕ੍ਰਿਪਾ ਦੁਆਰਾ (ਜੇ ਮੈਨੂੰ) ਮੇਰਾ ਪ੍ਰੀਤਮ ਮਿਲ ਜਾਵੇ ਤਾਂ ਮੈਂ (ਉਸ ਤੋਂ) ਨਿਛਾਵਰ ਹੋਵਾਂ ਜੀ।੧। ਮੈਂ ਪਰਮਾਤਮਾ ਦੇ ਨਾਮ ਦੀ ਵਣਜਾਰਨ ਹਾਂ। (ਹੇ ਪ੍ਰਭੂ) ਤੇਰਾ ਨਾਮ ਹੀ (ਮੇਰੇ ਲਈ) ਸੌਦਾ (*ਵਖਰੁ*) ਅਤੇ ਵਪਾਰ ਹੈ।੧ ।ਰਹਾਉ।

(ਜੇ ਮੈਂ) ਕੋਇਲ ਹੋ ਜਾਵਾਂ, ਅੰਬ (ਦੇ ਪੇੜ) ਉਤੇ ਵਸਾਂ ਅਤੇ ਅਡੋਲਤਾ ਨਾਲ ਸ਼ਬਦ ਦਾ ਵਿਚਾਰ ਕਰਾਂ। ਤਾਂ ਸਹਿਜ ਸੁਭਾਵਿਕ ਹੀ ਅਪਾਰ ਸਰੂਪ ਅਤੇ ਦੀਦਾਰ ਵਾਲਾ ਮੇਰਾ ਪਤੀ- ਪਰਮੇਸ਼ਵਰ ਮਿਲ ਪਏ।੨। (ਜੇ ਮੈਂ) ਮੱਛਲੀ ਹੋ ਜਾਵਾਂ, ਜਲ ਵਿਚ ਨਿਵਾਸ ਕਰਾਂ ਅਤੇ ਸਾਰੇ ਜੀਵ-ਜੰਤੂਆਂ ਦੀ ਸਾਂਭ-ਸੰਭਾਲ ਕਰਨ ਵਾਲੇ (ਪ੍ਰਭੂ ਨੂੰ ਸਿਮਰਦਾ ਰਹਾਂ)। ਉਰਵਾਰ ਅਤੇ ਪਾਰ (ਭਾਵ ਹਰ ਪਾਸੇ) ਮੇਰਾ ਪਤੀ-ਪਰਮੇਸ਼ਵਰ ਵਸਦਾ ਹੈ, ਮੈਂ ਉਸ ਨੂੰ ਬਾਂਹਾਂ ਪਸਾਰ ਕੇ ਮਿਲਾਂਗੀ।੩। (ਜੇ ਮੈਂ) ਨਾਗਣ ਹੋ ਜਾਵਾਂ, ਧਰਤੀ ਵਿਚ ਵਸਾਂ ਅਤੇ (ਪਰਮਾਤਮਾ ਦਾ) ਸ਼ਬਦ (ਮੇਰੇ ਹਿਰਦੇ ਵਿਚ) ਵਸੇ (ਤਾਂ ਮੇਰਾ) ਡਰ ਦੂਰ ਹੋ ਜਾਵੇ। ਹੇ ਨਾਨਕ ! (ਉਹ ਜੀਵ-ਇਸਤਰੀਆਂ) ਸਦਾ ਸੋਹਾਗਣਾਂ ਹਨ ਜਿਨ੍ਹਾਂ ਦੀ ਜੋਤਿ ਬ੍ਰਹਮ-ਜੋਤਿ ਵਿਚ ਸਮਾਈ ਰਹਿੰਦੀ ਹੈ।੪।੨।੧੯।

**ਗਉੜੀ ਪੂਰਬੀ ਦੀਪਕੀ ਮਹਲਾ ੧**

ਜਿਸ ਸਤਿਸੰਗਤ ਰੂਪ ਘਰ ਵਿਚ (ਪਰਮਾਤਮਾ ਦਾ) ਜਸ-ਗਾਨ ਕੀਤਾ ਜਾਂਦਾ ਹੈ ਅਤੇ ਕਰਤਾ ਪੁਰਖ (ਦੇ ਗੁਣਾਂ ਦਾ) ਵਿਚਾਰ ਹੁੰਦਾ ਹੈ, ਉਸ ਘਰ ਵਿਚ ਪ੍ਰਭੂ ਦੀ ਉਸਤਤ ਦੇ ਗੀਤ ਗਾਓ ਅਤੇ ਸਿਰਜਨਹਾਰ ਪਰਮਾਤਮਾ ਨੂੰ ਸਿਮਰਦੇ ਰਹੋ।੧। (ਹੇ ਸਤਿਸੰਗੀਓ!) ਤੁਸੀਂ ਮੇਰੇ ਨਿਰਭਉ (ਪਰਮਾਤਮਾ) ਦਾ ਜਸ ਗਾਓ। ਮੈਂ (ਉਸ ਜਸ-ਗਾਨ ਤੋਂ) ਕੁਰਬਾਨ ਜਾਂਦਾ ਹਾਂ ਜਿਸ ਜਸ ਨਾਲ ਸਦਾ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ।੧ ।ਰਹਾਉ।

ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥
ਤੇਰੇ ਦਾਨੈ ਕੀਮਤਿ ਨਾ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥੨॥
ਸੰਬਤਿ ਸਾਹਾ ਲਿਖਿਆ ਮਿਲਿ ਕਰਿ ਪਾਵਹੁ ਤੇਲੁ ॥
ਦੇਹੁ ਸਜਣ ਆਸੀਸੜੀਆ ਜਿਉ ਹੋਵੈ ਸਾਹਿਬ ਸਿਉ ਮੇਲੁ ॥੩॥
ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥
ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥੧॥੨੦॥*

ਰਾਗੁ ਗਉੜੀ ਗੁਆਰੇਰੀ ॥ ਮਹਲਾ ੩ ਚਉਪਦੇ ॥ ੴ ਸਤਿਗੁਰ ਪ੍ਰਸਾਦਿ ॥

ਗੁਰਿ ਮਿਲਿਐ ਹਰਿ ਮੇਲਾ ਹੋਈ ॥ ਆਪੇ ਮੇਲਿ ਮਿਲਾਵੈ ਸੋਈ ॥
ਮੇਰਾ ਪ੍ਰਭੁ ਸਭ ਬਿਧਿ ਆਪੇ ਜਾਣੈ ॥ ਹੁਕਮੇ ਮੇਲੇ ਸਬਦਿ ਪਛਾਣੈ ॥੧॥
ਸਤਿਗੁਰ ਕੈ ਭਇ ਭ੍ਰਮੁ ਭਉ ਜਾਇ ॥ ਭੈ ਰਾਚੈ ਸਚ ਰੰਗਿ ਸਮਾਇ ॥੧॥ ਰਹਾਉ ॥

ਗੁਰਿ ਮਿਲਿਐ ਹਰਿ ਮਨਿ ਵਸੈ ਸੁਭਾਇ ॥ ਮੇਰਾ ਪ੍ਰਭੁ ਭਾਰਾ ਕੀਮਤਿ ਨਹੀ ਪਾਇ ॥
ਸਬਦਿ ਸਾਲਾਹੈ ਅੰਤੁ ਨ ਪਾਰਾਵਾਰੁ ॥ ਮੇਰਾ ਪ੍ਰਭੁ ਬਖਸੇ ਬਖਸਣਹਾਰੁ ॥੨॥
ਗੁਰਿ ਮਿਲਿਐ ਸਭ ਮਤਿ ਬੁਧਿ ਹੋਇ ॥ ਮਨਿ ਨਿਰਮਲਿ ਵਸੈ ਸਚੁ ਸੋਇ ॥
ਸਾਚਿ ਵਸਿਐ ਸਾਚੀ ਸਭ ਕਾਰ ॥ ਊਤਮ ਕਰਣੀ ਸਬਦ ਬੀਚਾਰ ॥੩॥
ਗੁਰ ਤੇ ਸਾਚੀ ਸੇਵਾ ਹੋਇ ॥ ਗੁਰਮੁਖਿ ਨਾਮੁ ਪਛਾਣੈ ਕੋਇ ॥
ਜੀਵੈ ਦਾਤਾ ਦੇਵਣਹਾਰੁ ॥ ਨਾਨਕ ਹਰਿ ਨਾਮੇ ਲਗੈ ਪਿਆਰੁ ॥੪॥੧॥੨੧॥

ਗਉੜੀ ਗੁਆਰੇਰੀ ਮਹਲਾ ੩ ॥
ਗੁਰ ਤੇ ਗਿਆਨੁ ਪਾਏ ਜਨੁ ਕੋਇ ॥ ਗੁਰ ਤੇ ਬੂਝੈ ਸੀਝੈ ਸੋਇ ॥
ਗੁਰ ਤੇ ਸਹਜੁ ਸਾਚੁ ਬੀਚਾਰੁ ॥ ਗੁਰ ਤੇ ਪਾਏ ਮੁਕਤਿ ਦੁਆਰੁ ॥੧॥
ਪੂਰੈ ਭਾਗਿ ਮਿਲੈ ਗੁਰੁ ਆਇ ॥ ਸਾਚੈ ਸਹਜਿ ਸਾਚਿ ਸਮਾਇ ॥੧॥ ਰਹਾਉ ॥

ਗੁਰਿ ਮਿਲਿਐ ਤ੍ਰਿਸਨਾ ਅਗਨਿ ਬੁਝਾਏ ॥ ਗੁਰ ਤੇ ਸਾਂਤਿ ਵਸੈ ਮਨਿ ਆਏ ॥
ਗੁਰ ਤੇ ਪਵਿਤ ਪਾਵਨ ਸੁਚਿ ਹੋਇ ॥ ਗੁਰ ਤੇ ਸਬਦਿ ਮਿਲਾਵਾ ਹੋਇ ॥੨॥
ਬਾਝੁ ਗੁਰੂ ਸਭ ਭਰਮਿ ਭੁਲਾਈ ॥ ਬਿਨੁ ਨਾਵੈ ਬਹੁਤਾ ਦੁਖੁ ਪਾਈ ॥
ਗੁਰਮੁਖਿ ਹੋਵੈ ਸੁ ਨਾਮੁ ਧਿਆਈ ॥ ਦਰਸਨਿ ਸਚੈ ਸਚੀ ਪਤਿ ਹੋਈ ॥੩॥

* ਇਹ ਸ਼ਬਦ ਗੁ. ਗ੍ਰੰ. ਪੰਨਾ 12 ਉਪਰ ਵੀ ਦਰਜ ਹੈ।

Sri Satguru Jagjit Singh Ji eLibrary NamdhariElibrary@gmail.com

ਜਿਥੇ ਸਦਾ ਜੀਵਾਂ ਦੀ ਸੰਭਾਲ ਹੁੰਦੀ ਹੈ, (ਉਥੇ ਤੈਨੂੰ ਵੀ) ਦਾਤਾਰ ਪ੍ਰਭੂ ਦੇਖੇਗਾ (ਅਰਥਾਤ ਸੰਭਾਲ ਕਰੇਗਾ)। ਤੇਰੇ (ਪਾਸੋਂ ਉਸ ਦੇ) ਦਾਨ ਦੀ ਕੀਮਤ ਨਹੀਂ ਪੈ ਸਕਦੀ (ਕਿਉਂਕਿ) ਉਸ ਦਾਤੇ ਦਾ ਕੋਈ ਸ਼ੁਮਾਰ ਨਹੀਂ ਹੈ।੨। (ਪ੍ਰਭੂ ਨਾਲ ਵਿਆਹ ਦਾ) ਸੰਮਤ ਅਤੇ ਸਾਹਾ ਲਿਖਿਆ ਹੋਇਆ ਹੈ। (ਹੇ ਸਤਿਸੰਗੀਓ!) ਸਾਰੇ ਮਿਲ ਕੇ ਸ਼ੰਗਨਾਂ ਦਾ ਤੇਲ ਪਾਉਣ (ਦੀ ਰਸਮ ਕਰੋ)। ਹੇ ਸਜਣੋ! (ਮੈਨੂੰ) ਅਸੀਸਾਂ ਦਿਓ ਜਿਨ੍ਹਾਂ ਕਰਕੇ ਮੇਰਾ ਪਰਮਾਤਮਾ ਨਾਲ ਮੇਲ ਹੋ ਜਾਵੇ।੩। ਹਰ ਇਕ ਘਰ ਵਿਚ (ਮੌਤ ਦਾ) ਇਹ ਸਦਾ (*ਪਾਹੁਚਾ*) (ਦਿੱਤਾ ਜਾ ਰਿਹਾ ਹੈ) ਅਤੇ ਹਰ ਰੋਜ਼ (ਮੌਤ ਦੇ) ਸਦੇ ਪੈ ਰਹੇ ਹਨ। ਨਾਨਕ (ਦਾ ਕਥਨ ਹੈ ਕਿ ਉਸ) ਬੁਲਾਉਣ ਵਾਲੇ (ਪ੍ਰਭੂ) ਨੂੰ ਸਿਮਰਨਾ ਚਾਹੀਦਾ ਹੈ (ਕਿਉਂਕਿ) (ਮੌਤ ਰੂਪ ਵਿਆਹ ਵਾਲੇ) ਉਹ ਦਿਨ ਨੇੜੇ ਆ ਰਹੇ ਹਨ।੪।੧।੨੦।

**ਰਾਗੁ ਗਉੜੀ ਗੁਆਰੇਰੀ। ਮਹਲਾ ੩ ਚਉਪਦੇ**

ਗੁਰੂ ਦੇ ਮਿਲਣ ਨਾਲ ਹਰਿ ਨਾਲ ਮੇਲ ਹੁੰਦਾ ਹੈ। ਉਹ ਆਪ ਹੀ (ਜੀਵ ਨੂੰ ਗੁਰੂ ਨਾਲ) ਮਿਲਾ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ। ਮੇਰਾ ਪ੍ਰਭੂ (ਜੀਵਾਂ ਨੂੰ ਆਪਣੇ ਨਾਲ) ਮਿਲਾਉਣ ਦੀ ਸਭ ਵਿਧੀ ਆਪ ਹੀ ਜਾਣਦਾ ਹੈ। (ਪ੍ਰਭੂ ਜਿਸ ਨੂੰ) ਹੁਕਮ ਦੁਆਰਾ (ਗੁਰੂ ਨਾਲ) ਮਿਲਾਉਂਦਾ ਹੈ, (ਉਹ ਗੁਰੂ ਦੇ) ਸ਼ਬਦ ਦੁਆਰਾ (ਪ੍ਰਭੂ ਨੂੰ) ਪਛਾਣਦਾ ਹੈ।੧। ਸਤਿਗੁਰੂ ਦੇ ਭੈ (ਨੂੰ ਮੰਨਣ ਨਾਲ) ਭਰਮ ਅਤੇ ਡਰ ਖ਼ਤਮ ਹੋ ਜਾਂਦੇ ਹਨ। (ਜੋ ਗੁਰੂ ਦੇ) ਭੈ ਵਿਚ ਰਚ ਜਾਂਦਾ ਹੈ, (ਉਹ) ਸਤਿਸਰੂਪ ਪ੍ਰਭੂ ਦੇ ਪ੍ਰੇਮ-ਰੰਗ ਵਿਚ ਸਮਾ ਜਾਂਦਾ ਹੈ।੧।ਰਹਾਉ।

ਗੁਰੂ ਦੇ ਮਿਲਣ ਨਾਲ ਹਰਿ ਸਹਿਜ ਸੁਭਾ ਮਨ ਵਿਚ ਆ ਵਸਦਾ ਹੈ। ਮੇਰਾ ਪ੍ਰਭੂ (ਬਹੁਤ) ਮਹਾਨ ਹੈ, (ਉਸ ਦੀ) ਕੀਮਤ ਨਹੀਂ ਪਾਈ ਜਾ ਸਕਦੀ। (ਜੋ ਸਾਧਕ ਗੁਰੂ ਦੇ) ਸ਼ਬਦ ਰਾਹੀਂ ਅਨੰਤ ਅਤੇ ਅਪਾਰ ਪ੍ਰਭੂ ਨੂੰ ਸਲਾਹੁੰਦਾ ਹੈ, (ਉਸ ਨੂੰ) ਮੇਰਾ ਬਖ਼ਸ਼ਣਹਾਰ ਪ੍ਰਭੂ ਬਖ਼ਸ਼ ਦਿੰਦਾ ਹੈ।੨। ਗੁਰੂ ਦੇ ਮਿਲਣ ਨਾਲ ਸਭ ਤਰ੍ਹਾਂ ਦੀ ਬੁੱਧੀ ਅਤੇ ਮਤਿ (ਪ੍ਰਾਪਤ) ਹੋ ਜਾਂਦੀ ਹੈ। (ਮਨੁੱਖ ਦੇ) ਨਿਰਮਲ ਮਨ ਵਿਚ ਉਹ ਪ੍ਰਭੂ ਆ ਵਸਦਾ ਹੈ। ਸਤਿਸਰੂਪ (ਦੇ ਮਨ ਵਿਚ) ਆ ਵਸਣ ਨਾਲ, ਸਾਰੀ ਕਰਣੀ ਸੱਚੀ ਹੋ ਜਾਂਦੀ ਹੈ। (ਸਾਰੀਆਂ ਕਰਣੀਆਂ ਵਿਚੋਂ) ਉਤਮ ਕਰਣੀ ਗੁਰੂ ਦੇ ਸ਼ਬਦ ਦਾ ਵਿਚਾਰ ਕਰਨਾ ਹੈ।੩। ਗੁਰੂ ਦੁਆਰਾ ਹੀ ਸੱਚੀ ਭਗਤੀ (*ਸੇਵਾ*) ਹੁੰਦੀ ਹੈ। ਗੁਰੂ ਦੀ ਮਤਿ ਰਾਹੀਂ ਕੋਈ ਨਾਮ ਨੂੰ ਪਛਾਣ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਜਦੋਂ) ਹਰਿ-ਨਾਮ ਨਾਲ ਪਿਆਰ ਲਗ ਜਾਂਦਾ ਹੈ, (ਤਾਂ ਮਨ ਬੋਲ ਉਠਦਾ ਹੈ ਕਿ) ਦੇਣਹਾਰ ਦਾਤਾਰ ਪ੍ਰਭੂ ਸਦਾ ਜੀਉਂਦਾ ਰਹੇ।੪।੧।੨੧।

**ਗਉੜੀ ਗੁਆਰੇਰੀ ਮਹਲਾ ੩**

ਕੋਈ (ਭਾਗਾਂ ਵਾਲਾ) ਸਾਧਕ ਹੀ ਗੁਰੂ ਤੋਂ ਬ੍ਰਹਮ-ਗਿਆਨ ਪ੍ਰਾਪਤ ਕਰਦਾ ਹੈ। (ਜੋ ਸਾਧਕ) ਗੁਰੂ ਦੁਆਰਾ (ਬ੍ਰਹਮ ਗਿਆਨ ਨੂੰ) ਸਮਝਦਾ ਹੈ, ਉਹੀ (ਜੀਵਨ-ਮਨੋਰਥ ਵਿਚ) ਸਫਲ (*ਸੀਝੈ*) ਹੁੰਦਾ ਹੈ। (ਉਹ) ਗੁਰੂ ਤੋਂ ਸਹਿਜ ਅਵਸਥਾ ਅਤੇ ਸਤਿਸਰੂਪ ਪ੍ਰਭੂ (ਦੇ ਗੁਣਾਂ ਦਾ) ਵਿਚਾਰ ਪ੍ਰਾਪਤ ਕਰ ਲੈਂਦਾ ਹੈ। ਗੁਰੂ ਤੋਂ (ਉਹ) ਮੁਕਤੀ ਦਾ ਦੁਆਰ ਹਾਸਲ ਕਰ ਲੈਂਦਾ ਹੈ।੧। ਪੂਰੇ ਭਾਗਾਂ ਕਰਕੇ ਗੁਰੂ ਆ ਕੇ ਮਿਲ ਪੈਂਦਾ ਹੈ। (ਉਹ) ਸਤਿਸਰੂਪ ਦੀ ਸਹਿਜ ਸਥਿਤੀ (ਵਿਚ ਟਿਕ ਜਾਂਦਾ ਹੈ) ਅਤੇ ਸੱਚੇ ਪਰਮਾਤਮਾ ਵਿਚ ਸਮਾਹਿਤ ਹੋ ਜਾਂਦਾ ਹੈ।੧।ਰਹਾਉ।

ਗੁਰੂ ਦੇ ਮਿਲਣ ਨਾਲ (ਸਾਧਕ ਆਪਣੀ) ਤ੍ਰਿਸ਼ਨਾ ਦੀ ਅੱਗ ਨੂੰ ਬੁਝਾ ਲੈਂਦਾ ਹੈ। ਗੁਰੂ ਰਾਹੀਂ ਸ਼ਾਂਤੀ ਮਨ ਵਿਚ ਆ ਵਸਦੀ ਹੈ। ਗੁਰੂ ਦੁਆਰਾ ਪਤਿਤ (ਵਿਅਕਤੀ) ਪਵਿਤਰ ਅਤੇ ਸੁੱਚਾ ਹੋ ਜਾਂਦਾ ਹੈ। ਗੁਰੂ ਰਾਹੀਂ ਸ਼ਬਦ ਨਾਲ ਮੇਲ ਹੋ ਜਾਂਦਾ ਹੈ।੨। ਗੁਰੂ ਤੋਂ ਬਿਨਾ ਸਭ (ਲੋਕਾਈ) ਭਰਮ ਵਿਚ ਭੁਲੀ ਹੋਈ ਹੈ। ਨਾਮ ਤੋਂ ਬਿਨਾ ਬਹੁਤ ਦੁਖ ਪਾ ਰਹੀ ਹੈ। (ਜੋ) ਗੁਰਮੁਖ ਹੁੰਦਾ ਹੈ, ਉਹ ਨਾਮ ਦੀ ਆਰਾਧਨਾ ਕਰਦਾ ਹੈ। ਸੱਚੇ ਪਰਮਾਤਮਾ ਦੇ ਦਰਸ਼ਨ ਨਾਲ ਸੱਚੀ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੩।

Sri Satguru Jagjit Singh Ji eLibrary NamdhariElibrary@gmail.com

ਕਿਸ ਨੋ ਕਹੀਐ ਦਾਤਾ ਇਕੁ ਸੋਈ ॥ ਕਿਰਪਾ ਕਰੇ ਸਬਦਿ ਮਿਲਾਵਾ ਹੋਈ ॥
ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥ਨਾਨਕ ਸਾਚੇ ਸਾਚਿ ਸਮਾਵਾ ॥੪॥੨॥੨੨॥

ਗਉੜੀ ਗੁਆਰੇਰੀ ਮਹਲਾ ੩ ॥

ਸੁ ਥਾਉ ਸਚੁ ਮਨੁ ਨਿਰਮਲੁ ਹੋਇ ॥ ਸਚਿ ਨਿਵਾਸੁ ਕਰੇ ਸਚੁ ਸੋਇ ॥
ਸਚੀ ਬਾਣੀ ਜੁਗ ਚਾਰੇ ਜਾਪੈ ॥ ਸਭੁ ਕਿਛੁ ਸਾਚਾ ਆਪੇ ਆਪੈ ॥੧॥
ਕਰਮੁ ਹੋਵੈ ਸਤਸੰਗਿ ਮਿਲਾਏ ॥ ਹਰਿ ਗੁਣ ਗਾਵੈ ਬੈਸਿ ਸੁ ਥਾਏ ॥੧॥ ਰਹਾਉ ॥

ਜਲਉ ਇਹ ਜਿਹਵਾ ਦੂਜੈ ਭਾਇ ॥ ਹਰਿ ਰਸੁ ਨ ਚਾਖੈ ਫੀਕਾ ਆਲਾਇ ॥
ਬਿਨੁ ਬੂਝੇ ਤਨੁ ਮਨੁ ਫੀਕਾ ਹੋਇ ॥ ਬਿਨੁ ਨਾਵੈ ਦੁਖੀਆ ਚਲਿਆ ਰੋਇ ॥੨॥
ਰਸਨਾ ਹਰਿ ਰਸੁ ਚਾਖਿਆ ਸਹਜਿ ਸੁਭਾਇ ॥ ਗੁਰ ਕਿਰਪਾ ਤੇ ਸਚਿ ਸਮਾਇ ॥
ਸਾਚੇ ਰਾਤੀ ਗੁਰ ਸਬਦੁ ਵੀਚਾਰ ॥ ਅੰਮ੍ਰਿਤੁ ਪੀਵੈ ਨਿਰਮਲ ਧਾਰ ॥੩॥
ਨਾਮਿ ਸਮਾਵੈ ਜੋ ਭਾਡਾ ਹੋਇ ॥ ਊਂਧੈ ਭਾਂਡੈ ਟਿਕੈ ਨ ਕੋਇ ॥
ਗੁਰ ਸਬਦੀ ਮਨਿ ਨਾਮਿ ਨਿਵਾਸੁ ॥ ਨਾਨਕ ਸਚੁ ਭਾਂਡਾ ਜਿਸੁ ਸਬਦ ਪਿਆਸ ॥੪॥੩॥੨੩॥

ਗਉੜੀ ਗੁਆਰੇਰੀ ਮਹਲਾ ੩ ॥
ਇਕਿ ਗਾਵਤ ਰਹੇ ਮਨਿ ਸਾਦੁ ਨ ਪਾਇ ॥ ਹਉਮੈ ਵਿਚਿ ਗਾਵਹਿ ਬਿਰਥਾ ਜਾਇ ॥
ਗਾਵਣਿ ਗਾਵਹਿ ਜਿਨ ਨਾਮ ਪਿਆਰੁ ॥ ਸਾਚੀ ਬਾਣੀ ਸਬਦ ਬੀਚਾਰੁ ॥੧॥
ਗਾਵਤ ਰਹੈ ਜੇ ਸਤਿਗੁਰ ਭਾਵੈ ॥ ਮਨੁ ਤਨੁ ਰਾਤਾ ਨਾਮਿ ਸੁਹਾਵੈ ॥੧॥ ਰਹਾਉ ॥

ਇਕਿ ਗਾਵਹਿ ਇਕਿ ਭਗਤਿ ਕਰੇਹਿ ॥ ਨਾਮੁ ਨ ਪਾਵਹਿ ਬਿਨੁ ਅਸਨੇਹ ॥
ਸਚੀ ਭਗਤਿ ਗੁਰ ਸਬਦ ਪਿਆਰਿ ॥ ਅਪਨਾ ਪਿਰੁ ਰਾਖਿਆ ਸਦਾ ਉਰਿ ਧਾਰਿ ॥੨॥
ਭਗਤਿ ਕਰਹਿ ਮੂਰਖ ਆਪੁ ਜਣਾਵਹਿ ॥ ਨਚਿ ਨਚਿ ਟਪਹਿ ਬਹੁਤੁ ਦੁਖੁ ਪਾਵਹਿ ॥
ਨਚਿਐ ਟਪਿਐ ਭਗਤਿ ਨ ਹੋਇ ॥ ਸਬਦਿ ਮਰੈ ਭਗਤਿ ਪਾਏ ਜਨੁ ਸੋਇ ॥੩॥
ਭਗਤਿ ਵਛਲੁ ਭਗਤਿ ਕਰਾਏ ਸੋਇ ॥ ਸਚੀ ਭਗਤਿ ਵਿਚਹੁ ਆਪੁ ਖੋਇ ॥

(ਅਜਿਹੀ ਬਖ਼ਸ਼ਿਸ਼ ਲਈ) ਕਿਸ ਨੂੰ ਕਿਹਾ ਜਾਏ ? (ਜਦ ਕਿ) ਦਾਤਾ ਤਾਂ ਉਹ ਇਕੋ ਹੀ ਹੈ। (ਜੇ ਉਹ) ਕ੍ਰਿਪਾ ਕਰੇ, (ਤਾਂ ਗੁਰੂ ਦੇ) ਸ਼ਬਦ ਰਾਹੀਂ ਮਿਲਾਪ ਹੋ ਜਾਂਦਾ ਹੈ। ਹੇ ਨਾਨਕ! ਪ੍ਰੀਤਮ ਦੇ ਮਿਲ ਪੈਣ 'ਤੇ (ਮੈਂ ਉਸ) ਸੱਚੇ ਦੇ ਗੁਣਾਂ ਦਾ ਗਾਇਨ ਕਰਾਂ ਅਤੇ ਸੱਚੇ ਪ੍ਰਭੂ ਵਿਚ ਸਮਾ ਜਾਵਾਂ।੪।੨।੨੨।

**ਗਉੜੀ ਗੁਆਰੇਰੀ ਮਹਲਾ ੩**

(ਸਤਿਸੰਗ ਵਾਲੀ) ਉਹ ਥਾਂ ਸੱਚੀ ਹੈ (ਜਿਥੇ) ਮਨ ਨਿਰਮਲ ਹੋ ਜਾਂਦਾ ਹੈ। (ਮਨ ਦੇ) ਸੱਚ ਵਿਚ ਨਿਵਾਸ ਕਰਨ ਨਾਲ, ਉਹ (ਮਨੁੱਖ ਖ਼ੁਦ ਵੀ) ਸਤਿਸਰੂਪ ਹੋ ਜਾਂਦਾ ਹੈ। ਸੱਚੀ ਬਾਣੀ ਦੁਆਰਾ (ਉਹ ਮਨੁੱਖ) ਚੌਹਾਂ ਯੁਗਾਂ ਵਿਚ ਜਾਣਿਆ ਜਾਂਦਾ ਹੈ (ਅਰਥਾਤ ਪ੍ਰਤਿਸ਼ਠਿਤ ਹੋ ਜਾਂਦਾ ਹੈ)। (ਉਸ ਨੂੰ ਇਹ ਤੱਤੁ ਵੀ ਦ੍ਰਿੜ੍ਹ ਹੋ ਜਾਂਦਾ ਹੈ ਕਿ) ਸਤਿਸਰੂਪ ਪ੍ਰਭੂ ਸਭ ਕੁਝ ਆਪ ਹੀ ਆਪ ਹੈ।੧। (ਜਿਸ ਉਤੇ ਪਰਮਾਤਮਾ ਦੀ) ਮਿਹਰ ਹੋ ਜਾਏ, (ਉਸ ਨੂੰ) ਸਤਿਸੰਗਤ ਨਾਲ ਮਿਲਾਉਂਦਾ ਹੈ। ਉਸ ਸਥਾਨ ਵਿਚ ਬੈਠ ਕੇ (ਉਹ) ਹਰਿ ਦਾ ਗੁਣ-ਗਾਨ ਕਰਦਾ ਹੈ।੧।ਰਹਾਉ।

ਇਹ ਜੀਭ ਸੜ ਜਾਏ ਜੋ ਦ੍ਵੈਤ-ਭਾਵ ਵਿਚ ਲਗ ਕੇ ਹਰਿ ਦਾ ਪ੍ਰੇਮ-ਰਸ ਨਹੀਂ ਚਖਦੀ ਅਤੇ ਫਿਕਾ ਬੋਲਦੀ ਹੈ। (ਬ੍ਰਹਮ-ਗਿਆਨ ਨੂੰ) ਸਮਝੇ ਬਿਨਾ ਤਨ ਅਤੇ ਮਨ ਫਿਕੇ ਹੋ ਜਾਂਦੇ ਹਨ। ਨਾਮ ਤੋਂ ਬਿਨਾ (ਮਨੁੱਖ) ਦੁਖੀ ਅਵਸਥਾ ਵਿਚ ਰੋਂਦਾ ਹੋਇਆ (ਇਸ ਸੰਸਾਰ ਤੋਂ) ਚਲਾ ਜਾਂਦਾ ਹੈ।੨। (ਜਿਸ ਦੀ) ਜੀਭ ਨੇ ਹਰਿ ਦੇ ਪ੍ਰੇਮ-ਰਸ ਨੂੰ ਸਹਿਜ ਸੁਭਾ ਚਖਿਆ ਹੈ, (ਉਹ) ਗੁਰੂ ਦੀ ਕ੍ਰਿਪਾ ਨਾਲ ਸਤਿਸਰੂਪ ਪ੍ਰਭੂ ਵਿਚ ਸਮਾ ਜਾਂਦੀ ਹੈ। (ਉਹ) ਸੱਚ ਵਿਚ ਰਤੀ ਹੋਈ ਗੁਰੂ ਦੇ ਸ਼ਬਦ ਉਤੇ ਵਿਚਾਰ ਕਰਦੀ ਹੈ ਅਤੇ ਨਾਮ ਰੂਪ ਅੰਮ੍ਰਿਤ ਦੀ ਨਿਰਮਲ ਧਾਰ ਪੀਂਦੀ ਹੈ।੩। ਜੋ ਹਿਰਦਾ (*ਭਾਡਾ*) (ਸ਼ੁੱਧ ਜਾਂ ਸਿਧਾ) ਹੁੰਦਾ ਹੈ, (ਉਸ ਵਿਚ) ਨਾਮ ਸਮਾਉਂਦਾ ਹੈ। ਮੂਧੇ ਹਿਰਦੇ (*ਭਾਂਡੈ*) ਵਿਚ ਕੁਝ ਨਹੀਂ ਸਮਾਉਂਦਾ। ਗੁਰੂ ਦੇ ਸ਼ਬਦ ਦੁਆਰਾ ਮਨ ਵਿਚ ਨਾਮ ਨਿਵਾਸ ਕਰਦਾ ਹੈ। ਹੇ ਨਾਨਕ! (ਉਹ) ਹਿਰਦਾ (*ਭਾਂਡਾ*) ਸੱਚਾ ਹੈ ਜਿਸ ਨੂੰ ਸ਼ਬਦ ਦੀ ਪਿਆਸ ਲਗੀ ਹੋਈ ਹੈ।੪।੩।੨੩।

**ਗਉੜੀ ਗੁਆਰੇਰੀ ਮਹਲਾ ੩**

ਕਈ (ਮਨੁੱਖ ਪਰਮਾਤਮਾ ਦਾ ਜਸ) ਗਾਉਂਦੇ ਰਹਿੰਦੇ ਹਨ, (ਪਰ ਉਹ) ਮਨ ਵਿਚ ਆਨੰਦ ਪ੍ਰਾਪਤ ਨਹੀਂ ਕਰਦੇ। (ਅਸਲ ਵਿਚ ਉਹ) ਹਉਮੈ ਵਿਚ ਗਾਉਂਦੇ ਹਨ (ਅਤੇ ਉਨ੍ਹਾਂ ਦਾ ਇਹ ਉਦਮ) ਵਿਅਰਥ ਚਲਾ ਜਾਂਦਾ ਹੈ। (ਸਹੀ ਢੰਗ ਨਾਲ ਉਹ) ਜਸ ਗਾਉਂਦੇ ਹਨ, ਜਿਨ੍ਹਾਂ ਦਾ ਨਾਮ ਨਾਲ ਪਿਆਰ ਹੁੰਦਾ ਹੈ। (ਉਹ) ਸੱਚੀ ਬਾਣੀ ਦੁਆਰਾ ਗੁਰੂ-ਸ਼ਬਦ ਦਾ ਵਿਚਾਰ ਕਰਦੇ ਹਨ।੧। ਜੇ ਸਤਿਗੁਰੂ ਨੂੰ ਚੰਗਾ ਲਗੇ (ਤਾਂ ਉਹ ਮਨੁੱਖ) ਗਾਉਂਦਾ ਰਹਿੰਦਾ ਹੈ। (ਉਸ ਦਾ) ਮਨ-ਤਨ (ਪਰਮਾਤਮਾ ਦੇ ਪ੍ਰੇਮ ਰੰਗ ਵਿਚ) ਰੰਗਿਆ ਰਹਿੰਦਾ ਹੈ ਅਤੇ ਨਾਮ ਨਾਲ (ਉਹ) ਸ਼ੋਭਾਸ਼ਾਲੀ ਹੋ ਜਾਂਦਾ ਹੈ।੧।ਰਹਾਉ।

ਕਈ (ਸਾਧਕ ਹਰਿ-ਜਸ) ਗਾਉਂਦੇ ਹਨ ਅਤੇ ਕਈ ਭਗਤੀ ਕਰਦੇ ਹਨ। (ਪਰ ਉਹ) ਬਿਨਾ ਪ੍ਰੇਮ (*ਅਸਨੇਹ*) ਨਾਮ ਨੂੰ ਪ੍ਰਾਪਤ ਨਹੀਂ ਕਰ ਸਕਦੇ। ਸੱਚੀ ਭਗਤੀ (ਉਨ੍ਹਾਂ ਦੀ ਹੈ ਜੋ) ਗੁਰੂ ਦੇ ਸ਼ਬਦ ਨਾਲ ਪਿਆਰ ਕਰਦੇ ਹਨ ਅਤੇ ਆਪਣੇ ਪਤੀ-ਪਰਮਾਤਮਾ ਨੂੰ ਸਦਾ ਹਿਰਦੇ ਵਿਚ ਧਾਰਣ ਕਰੀ ਰਖਦੇ ਹਨ।੨। (ਕਈ ਅਜਿਹੇ ਭਗਤੀਏ ਜਾਂ ਰਾਸਧਾਰੀਏ ਹਨ ਜੋ) ਭਗਤੀ ਕਰਦੇ ਹਨ (ਅਰਥਾਤ ਭਗਤੀ ਦੇ ਗੀਤ ਗਾਉਂਦੇ ਹਨ), (ਪਰ ਉਹ) ਮੂਰਖ ਆਪਣੇ ਆਪ ਨੂੰ ਜਣਾਉਂਦੇ ਹਨ (ਭਾਵ ਹਉਮੈ ਦਾ ਪ੍ਰਗਟਾਵਾ ਕਰਦੇ ਹਨ)। (ਉਹ ਰਾਸ ਪਾ ਕੇ) ਨਚਦੇ ਹੋਏ ਬਹੁਤ ਟਪਦੇ ਹਨ ਅਤੇ ਬਹੁਤ ਦੁਖ ਪਾਉਂਦੇ ਹਨ। (ਪਰ) ਨਚਣ ਟਪਣ ਨਾਲ ਭਗਤੀ ਨਹੀਂ ਹੁੰਦੀ। ਉਹੀ ਸਾਧਕ ਭਗਤੀ (ਦੀ ਦਾਤ) ਪ੍ਰਾਪਤ ਕਰਦਾ ਹੈ (ਜੋ ਆਪਣੇਪਨ ਨੂੰ) ਸ਼ਬਦ ਦੁਆਰਾ ਮਾਰ ਦਿੰਦਾ ਹੈ।੩। (ਪਰਮਾਤਮਾ) ਭਗਤਿ ਵੱਛਲ (ਭਗਤੀ ਨੂੰ ਪਿਆਰ ਕਰਨ ਵਾਲਾ) ਹੈ, ਉਹ (ਆਪ ਹੀ) ਭਗਤੀ ਕਰਾਉਂਦਾ ਹੈ। ਸੱਚੀ ਭਗਤੀ

ਮੇਰਾ ਪ੍ਰਭੁ ਸਾਚਾ ਸਭ ਬਿਧਿ ਜਾਣੈ ॥ ਨਾਨਕ ਬਖਸੇ ਨਾਮੁ ਪਛਾਣੈ ॥੪॥੪॥੨੪॥

ਗਉੜੀ ਗੁਆਰੇਰੀ ਮਹਲਾ ੩ ॥
ਮਨੁ ਮਾਰੇ ਧਾਤੁ ਮਰਿ ਜਾਇ ॥ ਬਿਨੁ ਮੁਏ ਕੈਸੇ ਹਰਿ ਪਾਇ ॥
ਮਨੁ ਮਰੈ ਦਾਰੂ ਜਾਣੈ ਕੋਇ ॥ ਮਨੁ ਸਬਦਿ ਮਰੈ ਬੂਝੈ ਜਨੁ ਸੋਇ ॥੧॥
ਜਿਸ ਨੋ ਬਖਸੇ ਦੇ ਵਡਿਆਈ ॥ ਗੁਰ ਪਰਸਾਦਿ ਹਰਿ ਵਸੈ ਮਨਿ ਆਈ ॥੧॥ ਰਹਾਉ ॥

ਗੁਰਮੁਖਿ ਕਰਣੀ ਕਾਰ ਕਮਾਵੈ ॥ ਤਾ ਇਸੁ ਮਨ ਕੀ ਸੋਝੀ ਪਾਵੈ ॥
ਮਨੁ ਮੈ ਮਤੁ ਮੈਗਲ ਮਿਕਦਾਰਾ ॥ ਗੁਰੁ ਅੰਕਸੁ ਮਾਰਿ ਜੀਵਾਲਣਹਾਰਾ ॥੨॥
ਮਨੁ ਅਸਾਧੁ ਸਾਧੈ ਜਨੁ ਕੋਇ ॥ ਅਚਰੁ ਚਰੈ ਤਾ ਨਿਰਮਲੁ ਹੋਇ ॥
ਗੁਰਮੁਖਿ ਇਹੁ ਮਨੁ ਲਇਆ ਸਵਾਰਿ ॥ ਹਉਮੈ ਵਿਚਹੁ ਤਜੇ ਵਿਕਾਰ ॥੩॥
ਜੋ ਧੁਰਿ ਰਾਖਿਅਨੁ ਮੇਲਿ ਮਿਲਾਇ ॥ ਕਦੇ ਨ ਵਿਛੁੜਹਿ ਸਬਦਿ ਸਮਾਇ ॥
ਆਪਣੀ ਕਲਾ ਆਪੇ ਹੀ ਜਾਣੈ ॥ ਨਾਨਕ ਗੁਰਮੁਖਿ ਨਾਮੁ ਪਛਾਣੈ ॥੪॥੫॥੨੫॥*

ਗਉੜੀ ਗੁਆਰੇਰੀ ਮਹਲਾ ੩ ॥
ਹਉਮੈ ਵਿਚਿ ਸਭੁ ਜਗੁ ਬਉਰਾਨਾ ॥ ਦੂਜੈ ਭਾਇ ਭਰਮਿ ਭੁਲਾਨਾ ॥
ਬਹੁ ਚਿੰਤਾ ਚਿਤਵੈ ਆਪੁ ਨ ਪਛਾਨਾ ॥ ਧੰਧਾ ਕਰਤਿਆ ਅਨਦਿਨੁ ਵਿਹਾਨਾ ॥੧॥
ਹਿਰਦੈ ਰਾਮੁ ਰਮਹੁ ਮੇਰੇ ਭਾਈ ॥ ਗੁਰਮੁਖਿ ਰਸਨਾ ਹਰਿ ਰਸਨ ਰਸਾਈ ॥੧॥ ਰਹਾਉ ॥

ਗੁਰਮੁਖਿ ਹਿਰਦੈ ਜਿਨਿ ਰਾਮੁ ਪਛਾਤਾ ॥ ਜਗਜੀਵਨੁ ਸੇਵਿ ਜੁਗ ਚਾਰੇ ਜਾਤਾ ॥
ਹਉਮੈ ਮਾਰਿ ਗੁਰ ਸਬਦਿ ਪਛਾਤਾ ॥ ਕ੍ਰਿਪਾ ਕਰੇ ਪ੍ਰਭ ਕਰਮ ਬਿਧਾਤਾ ॥੨॥
ਸੇ ਜਨ ਸਚੇ ਜੋ ਗੁਰ ਸਬਦਿ ਮਿਲਾਏ ॥ ਧਾਵਤ ਵਰਜੇ ਠਾਕਿ ਰਹਾਏ ॥
ਨਾਮੁ ਨਵ ਨਿਧਿ ਗੁਰ ਤੇ ਪਾਏ ॥ ਹਰਿ ਕਿਰਪਾ ਤੇ ਹਰਿ ਵਸੈ ਮਨਿ ਆਏ ॥੩॥
ਰਾਮ ਰਾਮ ਕਰਤਿਆ ਸੁਖੁ ਸਾਂਤਿ ਸਰੀਰ ॥ ਅੰਤਰਿ ਵਸੈ ਨ ਲਾਗੈ ਜਮ ਪੀਰ ॥
ਆਪੇ ਸਾਹਿਬੁ ਆਪਿ ਵਜੀਰ ॥ ਨਾਨਕ ਸੇਵਿ ਸਦਾ ਹਰਿ ਗੁਣੀ ਗਹੀਰ ॥੪॥੬॥੨੬॥

---

* ਇਹ ਸ਼ਬਦ ਕੁਝ ਪਾਠਾਂਤਰ ਸਹਿਤ ਗੁ. ਗ੍ਰੰ. ਪੰਨਾ 665 ਉਪਰ ਵੀ ਆਉਂਦਾ ਹੈ।

Sri Satguru Jagjit Singh Ji eLibrary NamdhariElibrary@gmail.com

(ਉਦੋਂ ਹੁੰਦੀ ਹੈ, ਜਦੋਂ ਮਨ ਵਿਚੋਂ) ਆਪਣੇ-ਪਨ ਦੀ ਭਾਵਨਾ ਖ਼ਤਮ ਹੋ ਜਾਂਦੀ ਹੈ। ਮੇਰਾ ਪ੍ਰਭੂ ਸੱਚਾ ਹੈ ਅਤੇ (ਸਾਡੀਆਂ) ਸਾਰੀਆਂ ਵਿਧੀਆਂ ਨੂੰ ਜਾਣਦਾ ਹੈ। ਹੇ ਨਾਨਕ! (ਪ੍ਰਭੂ ਜਿਸ ਉਤੇ) ਮਿਹਰ ਕਰਦਾ ਹੈ, (ਉਹੀ) ਨਾਮ ਨੂੰ ਪਛਾਣਦਾ ਹੈ।੪।੪।੨੪।

**ਗਉੜੀ ਗੁਆਰੇਰੀ ਮਹਲਾ ੩**

(ਜੇ ਮਨੁੱਖ) ਮਨ ਨੂੰ ਮਾਰਦਾ ਹੈ, (ਉਸ ਦੀ ਵਿਸ਼ਿਆਂ ਪਿਛੇ) ਦੌੜ-ਭਜ (*ਧਾਤੁ*) ਰੁਕ ਜਾਂਦੀ ਹੈ। (ਮਨ) ਮਾਰੇ ਬਿਨਾ ਕਿਵੇਂ ਹਰਿ ਦੀ ਪ੍ਰਾਪਤੀ ਹੋ ਸਕਦੀ ਹੈ ? ਮਨ ਮਾਰਨ ਦਾ ਦਾਰੂ ਕੋਈ (ਵਿਰਲਾ ਹੀ) ਜਾਣਦਾ ਹੈ। ਮਨ ਗੁਰੂ ਦੇ ਸ਼ਬਦ ਦੁਆਰਾ ਮਰਦਾ ਹੈ। (ਜੋ ਇਸ ਗੱਲ ਨੂੰ) ਸਮਝ ਲੈਂਦਾ ਹੈ, ਉਹੀ (ਸੱਚਾ) ਸੇਵਕ ਹੁੰਦਾ ਹੈ।੧। ਜਿਸ ਉਤੇ (ਪਰਮਾਤਮਾ) ਬਖ਼ਸ਼ਿਸ ਕਰਦਾ ਹੈ, (ਉਸ ਨੂੰ ਹੀ) ਵਡਿਆਈ ਦਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹਰਿ ਮਨ ਵਿਚ ਆ ਵਸਦਾ ਹੈ।੧।ਰਹਾਉ।

(ਜੋ ਸਾਧਕ) ਗੁਰੂ ਦੁਆਰਾ ਦਸੀ ਕਰਣੀ ਅਨੁਸਾਰ ਕਾਰ ਕਰਦਾ ਹੈ, ਤਾਂ ਹੀ (ਉਹ) ਇਸ ਮਨ ਨੂੰ ਸਮਝ ਸਕਦਾ ਹੈ। ਮਨ ਸ਼ਰਾਬ (*ਮੈ*) ਨਾਲ ਮਸਤ ਹਾਥੀ (*ਮੈਗਲ*) ਵਰਗਾ (*ਮਿਕਦਾਰਾ*) ਹੈ। ਗੁਰੂ (ਉਸ ਨੂੰ ਸ਼ਬਦ ਦਾ) ਕੁੰਡਾ ਮਾਰ ਕੇ (ਆਤਮਿਕ) ਜੀਵਨ ਪ੍ਰਦਾਨ ਕਰਨ ਵਾਲਾ ਹੈ।੨। ਮਨ ਅਸਾਧ (ਨ ਸਾਧੇ ਜਾ ਸਕਣ ਵਾਲਾ) ਹੈ, ਕੋਈ (ਵਿਰਲਾ ਵਿਅਕਤੀ ਹੀ ਇਸ ਨੂੰ) ਸਾਧਦਾ ਹੈ। (ਜੇ ਇਹ) ਨ ਚਰੇ ਜਾਣ ਯੋਗ (ਵਸਤੂ ਨੂੰ) ਚਰ ਲਵੇ (ਅਰਥਾਤ ਵਿਸ਼ੇ-ਵਿਕਾਰਾਂ ਉਤੇ ਕਾਬੂ ਪਾ ਲਵੇ), ਤਾਂ ਨਿਰਮਲ ਹੋ ਜਾਂਦਾ ਹੈ। ਗੁਰਮੁਖ ਵਿਅਕਤੀ ਇਸ ਮਨ ਨੂੰ ਸਵਾਰ ਲੈਂਦਾ ਹੈ, (ਉਹ ਆਪਣੇ ਹਿਰਦੇ) ਵਿਚੋਂ ਹਉਮੈ ਅਤੇ ਵਿਕਾਰ ਤਿਆਗ ਦਿੰਦਾ ਹੈ।੩। ਜਿਨ੍ਹਾਂ (ਸਾਧਕਾਂ ਨੂੰ ਪ੍ਰਭੂ ਨੇ ਗੁਰੂ ਨਾਲ) ਮੇਲ ਕੇ (ਆਪਣੇ ਨਾਲ) ਮਿਲਾ ਲਿਆ ਹੈ ਅਤੇ ਧੁਰ ਦਰਗਾਹ ਵਿਚ ਰਖ ਲਿਆ ਹੈ, ਉਹ ਕਦੇ ਵੀ ਵਿਛੜਦੇ ਨਹੀਂ, ਸ਼ਬਦ ਵਿਚ ਸਮਾਏ ਰਹਿੰਦੇ ਹਨ। (ਪ੍ਰਭੂ) ਆਪਣੀ ਸ਼ਕਤੀ (*ਕਲਾ*) ਨੂੰ ਆਪ ਹੀ ਜਾਣਦਾ ਹੈ। ਹੇ ਨਾਨਕ! ਗੁਰਮੁਖ ਵਿਅਕਤੀ ਨਾਮ ਨੂੰ ਪਛਾਣ ਲੈਂਦਾ ਹੈ।੪।੫।੨੫।

**ਗਉੜੀ ਗੁਆਰੇਰੀ ਮਹਲਾ ੩**

ਸਾਰਾ ਜਗਤ ਹਉਮੈ ਕਰਕੇ ਝਲਾ ਹੋ ਗਿਆ ਹੈ। ਦ੍ਵੈਤ-ਭਾਵ ਦੇ ਭਰਮ ਵਿਚ ਭੁਲਿਆ ਪਿਆ ਹੈ। (ਮਨੁੱਖ) ਬਹੁਤ ਸੋਚਾਂ ਸੋਚਦਾ ਹੈ, (ਪਰ) ਆਪਣੇ-ਆਪ ਨੂੰ (ਆਪਣੀ ਵਾਸਤਵਿਕਤਾ ਨੂੰ) ਨਹੀਂ ਪਛਾਣਦਾ। (ਮਾਇਆਵੀ) ਧੰਧਾ ਕਰਦਿਆਂ ਹਰ ਰੋਜ਼ (*ਅਨਦਿਨੁ*) ਬਤੀਤ ਹੋ ਰਿਹਾ ਹੈ।੧। ਹੇ ਮੇਰੇ ਭਾਈ! (ਆਪਣੇ) ਹਿਰਦੇ ਵਿਚ ਰਾਮ-ਨਾਮ ਦਾ ਸਿਮਰਨ ਕਰੋ ਅਤੇ ਗੁਰੂ ਦੀ ਸਿਖਿਆ ਦੁਆਰਾ (ਆਪਣੀ) ਜੀਭ ਨੂੰ ਹਰਿ-ਰਸ ਵਿਚ ਰਸੀਲੀ ਬਣਾਓ।੧।ਰਹਾਉ।

(ਜਿਸ ਨੇ) ਗੁਰੂ ਦੀ ਸਿਖਿਆ ਦੁਆਰਾ ਰਾਮ ਨੂੰ ਪਛਾਣ ਲਿਆ ਹੈ, (ਉਸ ਨੇ) ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲੇ ਦੀ ਸੇਵਾ (ਅਰਥਾਤ ਸਿਮਰਨ) ਕਰਕੇ ਚੌਹਾਂ ਯੁਗਾਂ ਵਿਚ (ਆਪਣੀ) ਪਛਾਣ ਬਣਾ ਲਈ ਹੈ। (ਉਸ ਨੇ) ਹਉਮੈ ਨੂੰ ਮਾਰ ਕੇ ਗੁਰੂ-ਸ਼ਬਦ ਰਾਹੀਂ (ਪ੍ਰਭੂ ਨੂੰ) ਪਛਾਣ ਲਿਆ ਹੈ। (ਇਹ ਸਭ ਕੁਝ ਤਦ ਹੀ ਸੰਭਵ ਹੈ ਜੇ) ਕਰਮਾਂ ਅਨੁਸਾਰ ਫਲ ਪ੍ਰਦਾਨ ਕਰਨ ਵਾਲਾ ਪ੍ਰਭੂ ਮਿਹਰ ਕਰੇ।੨। ਉਹ ਸਾਧਕ ਸੱਚੇ ਹਨ ਜੋ ਗੁਰੂ ਨੇ ਸ਼ਬਦ ਨਾਲ ਮਿਲਾਏ ਹਨ। (ਉਨ੍ਹਾਂ ਨੇ ਬਾਹਰ ਨੂੰ) ਦੌੜਦੇ ਮਨ ਨੂੰ ਸਥਿਰ ਕਰ ਦਿੱਤਾ ਹੈ। ਗੁਰੂ ਤੋਂ (ਉਨ੍ਹਾਂ ਨੇ) ਨਾਮ ਰੂਪ ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹਨ। ਹਰਿ ਦੀ ਕ੍ਰਿਪਾ ਨਾਲ ਹਰਿ-ਨਾਮ (ਉਨ੍ਹਾਂ ਦੇ) ਮਨ ਵਿਚ ਆ ਵਸਦਾ ਹੈ।੩। (ਹੇ ਭਾਈ!) ਰਾਮ ਰਾਮ ਕਰਦਿਆਂ ਸ਼ਰੀਰ ਨੂੰ ਸੁਖ ਅਤੇ ਸ਼ਾਂਤੀ ਮਿਲਦੀ ਹੈ। (ਨਾਮ ਦੇ ਹਿਰਦੇ) ਅੰਦਰ ਵਸਣ ਨਾਲ ਯਮਰਾਜ ਦੀ ਪੀੜ ਦਾ ਅਸਰ ਨਹੀਂ ਹੁੰਦਾ। ਪਰਮਾਤਮਾ ਆਪ ਹੀ ਸੁਆਮੀ ਹੈ ਅਤੇ ਆਪ ਹੀ ਵਜ਼ੀਰ ਹੈ। ਨਾਨਕ (ਦਾ ਕਥਨ ਹੈ ਕਿ) ਅਥਾਹ ਗੁਣਾਂ ਵਾਲੇ ਪਰਮਾਤਮਾ ਦੀ ਸਦਾ ਸੇਵਾ ਕਰ।੪।੬।੨੬।

Sri Satguru Jagjit Singh Ji eLibrary NamdhariElibrary@gmail.com

ਗਉੜੀ ਗੁਆਰੇਰੀ ਮਹਲਾ ੩ ॥
ਸੋ ਕਿਉ ਵਿਸਰੈ ਜਿਸ ਕੇ ਜੀਅ ਪਰਾਨਾ ॥
ਸੋ ਕਿਉ ਵਿਸਰੈ ਸਭ ਮਾਹਿ ਸਮਾਨਾ ॥ ਜਿਤੁ ਸੇਵਿਐ ਦਰਗਹ ਪਤਿ ਪਰਵਾਨਾ ॥੧॥
ਹਰਿ ਕੇ ਨਾਮ ਵਿਟਹੁ ਬਲਿ ਜਾਉ ॥
ਤੂੰ ਵਿਸਰਹਿ ਤਦਿ ਹੀ ਮਰਿ ਜਾਉ ॥੧॥ ਰਹਾਉ ॥

ਤਿਨ ਤੂੰ ਵਿਸਰਹਿ ਜਿ ਤੁਧੁ ਆਪਿ ਭੁਲਾਏ ॥
ਤਿਨ ਤੂੰ ਵਿਸਰਹਿ ਜਿ ਦੂਜੈ ਭਾਏ ॥ ਮਨਮੁਖ ਅਗਿਆਨੀ ਜੋਨੀ ਪਾਏ ॥੨॥
ਜਿਨ ਇਕ ਮਨਿ ਤੁਠਾ ਸੇ ਸਤਿਗੁਰ ਸੇਵਾ ਲਾਏ ॥
ਜਿਨ ਇਕ ਮਨਿ ਤੁਠਾ ਤਿਨ ਹਰਿ ਮੰਨਿ ਵਸਾਏ ॥ ਗੁਰਮਤੀ ਹਰਿ ਨਾਮਿ ਸਮਾਏ ॥੩॥
ਜਿਨਾ ਪੋਤੈ ਪੁੰਨੁ ਸੇ ਗਿਆਨ ਬੀਚਾਰੀ ॥
ਜਿਨਾ ਪੋਤੈ ਪੁੰਨੁ ਤਿਨ ਹਉਮੈ ਮਾਰੀ ॥ ਨਾਨਕ ਜੋ ਨਾਮਿ ਰਤੇ ਤਿਨ ਕਉ ਬਲਿਹਾਰੀ ॥੪॥੭॥੨੭॥

ਗਉੜੀ ਗੁਆਰੇਰੀ ਮਹਲਾ ੩ ॥
ਤੂੰ ਅਕਥੁ ਕਿਉ ਕਥਿਆ ਜਾਹਿ ॥
ਗੁਰ ਸਬਦੁ ਮਾਰਣੁ ਮਨ ਮਾਹਿ ਸਮਾਹਿ ॥ ਤੇਰੇ ਗੁਣ ਅਨੇਕ ਕੀਮਤਿ ਨਹ ਪਾਹਿ ॥੧॥
ਜਿਸ ਕੀ ਬਾਣੀ ਤਿਸੁ ਮਾਹਿ ਸਮਾਣੀ ॥
ਤੇਰੀ ਅਕਥ ਕਥਾ ਗੁਰ ਸਬਦਿ ਵਖਾਣੀ ॥੧॥ ਰਹਾਉ ॥

ਜਹ ਸਤਿਗੁਰੁ ਤਹ ਸਤਸੰਗਤਿ ਬਣਾਈ ॥
ਜਹ ਸਤਿਗੁਰੁ ਸਹਜੇ ਹਰਿ ਗੁਣ ਗਾਈ ॥ ਜਹ ਸਤਿਗੁਰੁ ਤਹਾ ਹਉਮੈ ਸਬਦਿ ਜਲਾਈ ॥੨॥
ਗੁਰਮੁਖਿ ਸੇਵਾ ਮਹਲੀ ਥਾਉ ਪਾਏ ॥
ਗੁਰਮੁਖਿ ਅੰਤਰਿ ਹਰਿ ਨਾਮੁ ਵਸਾਏ ॥ ਗੁਰਮੁਖਿ ਭਗਤਿ ਹਰਿ ਨਾਮਿ ਸਮਾਏ ॥੩॥
ਆਪੇ ਦਾਤਿ ਕਰੇ ਦਾਤਾਰੁ ॥
ਪੂਰੇ ਸਤਿਗੁਰ ਸਿਉ ਲਗੈ ਪਿਆਰੁ ॥ ਨਾਨਕ ਨਾਮਿ ਰਤੇ ਤਿਨ ਕਉ ਜੈਕਾਰੁ ॥੪॥੮॥੨੮॥

ਗਉੜੀ ਗੁਆਰੇਰੀ ਮਹਲਾ ੩ ॥
ਏਕਸੁ ਤੇ ਸਭਿ ਰੂਪ ਹਹਿ ਰੰਗਾ ॥
ਪਉਣੁ ਪਾਣੀ ਬੈਸੰਤਰੁ ਸਭਿ ਸਹਲੰਗਾ ॥ ਭਿੰਨ ਭਿੰਨ ਵੇਖੈ ਹਰਿ ਪ੍ਰਭੁ ਰੰਗਾ ॥੧॥
ਏਕੁ ਅਚਰਜੁ ਏਕੋ ਹੈ ਸੋਈ ॥
ਗੁਰਮੁਖਿ ਵੀਚਾਰੇ ਵਿਰਲਾ ਕੋਈ ॥੧॥ ਰਹਾਉ ॥

ਸਹਜਿ ਭਵੈ ਪ੍ਰਭੁ ਸਭਨੀ ਥਾਈ ॥
ਕਹਾ ਗੁਪਤੁ ਪ੍ਰਗਟੁ ਪ੍ਰਭਿ ਬਣਤ ਬਣਾਈ ॥ ਆਪੇ ਸੁਤਿਆ ਦੇਇ ਜਗਾਈ ॥੨॥

**ਗਉੜੀ ਗੁਆਰੇਰੀ ਮਹਲਾ ੩**

ਉਹ (ਪਰਮਾਤਮਾ) ਕਿਉਂ ਵਿਸਰੇ ਜਿਸ ਦੇ ਦਿੱਤੇ ਹੋਏ ਜਿੰਦ ਅਤੇ ਪ੍ਰਾਣ ਹਨ। ਉਹ ਕਿਉਂ ਭੁਲ ਜਾਏ, (ਜੋ) ਸਭ ਵਿਚ ਸਮਾਇਆ ਹੋਇਆ ਹੈ। ਜਿਸ ਦੀ ਸੇਵਾ (ਸਿਮਰਨ) ਕਰਨ ਨਾਲ (ਈਸ਼ਵਰੀ) ਦੁਆਰ ਉਤੇ ਪ੍ਰਤਿਸ਼ਠਾ ਅਤੇ ਸਵੀਕ੍ਰਿਤੀ ਮਿਲਦੀ ਹੈ (ਉਸ ਨੂੰ ਕਦੇ ਵੀ ਭੁਲਾਣਾ ਨਹੀਂ ਚਾਹੀਦਾ)।੧। ਮੈਂ ਹਰਿ ਦੇ ਨਾਮ ਤੋਂ ਕੁਰਬਾਨ ਜਾਂਦਾ ਹਾਂ। (ਜਦੋਂ) ਤੂੰ ਵਿਸਰਦਾ ਹੈ, ਤਦ ਹੀ (ਮੇਰੀ ਆਤਮਿਕ) ਮ੍ਰਿਤੂ ਹੋ ਜਾਂਦੀ ਹੈ।੧। ਰਹਾਉ।

ਉਨ੍ਹਾਂ ਨੂੰ ਤੂੰ ਵਿਸਰਦਾ ਹੈਂ, ਜਿਨ੍ਹਾਂ ਨੂੰ ਤੂੰ ਆਪ ਭੁਲਾਇਆ ਹੋਇਆ ਹੈ। ਉਨ੍ਹਾਂ ਨੂੰ ਤੂੰ ਵਿਸਰਦਾ ਹੈਂ, ਜੋ ਦ੍ਵੈਤ ਭਾਵ (ਵਿਚ ਲਗੇ ਹੋਏ ਹਨ)। ਮਨਮੁਖ ਅਗਿਆਨੀ ਜੂਨਾਂ ਵਿਚ ਹੀ ਪਏ ਰਹਿੰਦੇ ਹਨ।੨। ਜਿਨ੍ਹਾਂ (ਮਨੁੱਖਾਂ) ਉਤੇ ਪ੍ਰਭੂ ਪੂਰੀ ਤਰ੍ਹਾਂ (*ਇਕ ਮਨਿ*) ਪ੍ਰਸੰਨ ਹੁੰਦਾ ਹੈ, ਉਨ੍ਹਾਂ ਨੂੰ ਸਤਿਗੁਰੂ ਦੀ ਸੇਵਾ ਵਿਚ ਲਗਾਇਆ ਹੈ। ਜਿਨ੍ਹਾਂ ਉਤੇ ਪਰਮਾਤਮਾ ਚੰਗੀ ਤਰ੍ਹਾਂ ਪ੍ਰਸੰਨ ਹੁੰਦਾ ਹੈ, ਉਨ੍ਹਾਂ ਨੇ ਹਰਿ ਨੂੰ ਮਨ ਵਿਚ ਵਸਾਇਆ ਹੈ। (ਉਹ) ਗੁਰੂ ਦੀ ਮਤਿ ਦੁਆਰਾ ਹਰਿ-ਨਾਮ ਵਿਚ ਸਮਾਏ ਹੋਏ ਹਨ।੩। ਜਿਨ੍ਹਾਂ (ਜਿਗਿਆਸੂਆਂ) ਦੇ ਪੱਲੇ ਪੁੰਨ-ਕਰਮ ਹਨ, ਉਹੀ ਬ੍ਰਹਮ-ਗਿਆਨ ਨੂੰ ਵਿਚਾਰਨ ਦੇ ਅਧਿਕਾਰੀ ਬਣਦੇ ਹਨ। ਜਿਨ੍ਹਾਂ ਦੇ ਪੱਲੇ ਪੁੰਨ-ਕਰਮ ਹਨ, ਉਨ੍ਹਾਂ ਨੇ ਹਉਮੈ ਨੂੰ ਮਾਰ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਜੋ ਨਾਮ-ਰੰਗ ਵਿਚ ਰੰਗੇ ਹੋਏ ਹਨ, (ਮੈਂ) ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।੪।੭।੨੭।

**ਗਉੜੀ ਗੁਆਰੇਰੀ ਮਹਲਾ ੩**

(ਹੇ ਪ੍ਰਭੂ!) ਤੂੰ ਕਥਨ ਤੋਂ ਪਰੇ ਹੈਂ, (ਤੈਨੂੰ) ਕਿਵੇਂ ਕਥਿਆ ਜਾ ਸਕਦਾ ਹੈ? (ਜਿਸ ਜਿਗਿਆਸੂ) ਪਾਸ ਗੁਰੂ-ਸ਼ਬਦ ਰੂਪ (ਮੈਲ ਉਤਾਰਨ ਵਾਲਾ) ਮਸਾਲਾ ਹੈ, (ਉਸ ਦੇ ਮਨ ਵਿਚ ਤੂੰ) ਸਮਾ ਜਾਂਦਾ ਹੈਂ। ਤੇਰੇ ਗੁਣ ਅਨੇਕ ਹਨ, (ਉਨ੍ਹਾਂ ਦੀ) ਕੀਮਤ ਨਹੀਂ ਪਾਈ ਜਾ ਸਕੀਦੀ।੧। ਜਿਸ (ਪਰਮਾਤਮਾ) ਦੀ ਬਾਣੀ ਹੈ, ਉਸੇ ਵਿਚ ਸਮਾਈ ਰਹਿੰਦੀ ਹੈ। (ਹੇ ਪ੍ਰਭੂ! ਤੇਰੀ) ਕਥਾ ਕਥਨ ਤੋਂ ਪਰੇ ਹੈ, ਗੁਰੂ ਦੇ ਸ਼ਬਦ ਦੁਆਰਾ ਉਸ ਦਾ ਬਖਾਨ ਕੀਤਾ ਜਾ ਸਕਦਾ ਹੈ।੧। ਰਹਾਉ।

ਜਿਥੇ ਸਤਿਗੁਰੂ (ਵਸਦਾ ਹੈ) ਉਥੇ ਹੀ (ਪ੍ਰਭੂ ਨੇ) ਸਤਿਸੰਗਤ ਬਣਾ ਦਿੱਤੀ ਹੈ। ਜਿਥੇ ਸਤਿਗੁਰੂ (ਸਥਿਤ ਹੈ) ਉਥੇ ਸਹਿਜ ਸੁਭਾ ਹਰਿ ਦੇ ਗੁਣ ਗਾਏ ਜਾਂਦੇ ਹਨ। ਜਿਥੇ ਸਤਿਗੁਰੂ (ਨਿਵਾਸ ਕਰਦਾ ਹੈ) ਉਥੇ ਹਉਮੈ ਨੂੰ ਸ਼ਬਦ ਦੁਆਰਾ ਸਾੜ ਦਿੱਤਾ ਜਾਂਦਾ ਹੈ।੨। ਗੁਰਮੁਖ (ਵਿਅਕਤੀ ਗੁਰੂ ਦੇ) ਸੇਵਾ ਕਰਨ ਕਰਕੇ (ਈਸ਼ਵਰੀ) ਦਰਗਾਹ ਵਿਚ ਸਥਾਨ ਪ੍ਰਾਪਤ ਕਰਦਾ ਹੈ। ਗੁਰਮੁਖ (ਵਿਅਕਤੀ ਆਪਣੇ) ਅੰਦਰ ਨਾਮ ਨੂੰ ਵਸਾਉਂਦਾ ਹੈ। ਗੁਰਮੁਖ (ਸਾਧਕ) ਭਗਤੀ ਦੁਆਰਾ ਹਰਿ-ਨਾਮ ਵਿਚ ਸਮਾ ਜਾਂਦਾ ਹੈ।੩। (ਹੇ ਭਾਈ!) ਪਰਮਾਤਮਾ ਆਪ ਹੀ ਦਾਤ ਕਰੇ ਤਾਂ ਪੂਰੇ ਸਤਿਗੁਰੂ ਨਾਲ ਪਿਆਰ ਪੈ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਜੋ ਨਾਮ ਵਿਚ ਰੰਗੇ ਹੋਏ ਹਨ, ਉਨ੍ਹਾਂ ਦਾ (ਲੋਕ ਪਰਲੋਕ ਵਿਚ) ਜੈ-ਜੈ-ਕਾਰ ਹੁੰਦਾ ਹੈ।੪।੮।੨੮।

**ਗਉੜੀ ਗੁਆਰੇਰੀ ਮਹਲਾ ੩**

ਇਕ (ਪਰਮਾਤਮਾ) ਤੋਂ ਹੀ ਸਾਰੇ ਰੂਪ ਰੰਗ ਹੋਏ ਹਨ। ਪੌਣ, ਪਾਣੀ ਅਤੇ ਅਗਨੀ (ਆਦਿ ਸਾਰੇ ਤੱਤ੍ਵ ਜੀਵ ਦੇ ਸ਼ਰੀਰ ਵਿਚ) ਮਿਲੇ ਹੋਏ (*ਸਹਲੰਗਾ*) ਹਨ। ਭਿੰਨ ਭਿੰਨ ਰੂਪ-ਰੰਗਾਂ ਵਾਲਿਆਂ ਨੂੰ ਹਰਿ ਪ੍ਰਭੂ (ਆਪ ਹੀ) ਵੇਖਦਾ ਹੈ (ਅਰਥਾਤ ਸਾਂਭ ਸੰਭਾਲ ਕਰਦਾ ਹੈ)।੧। ਇਕ ਅਸਚਰਜ ਹੈ ਕਿ (ਸਰਬਤ੍ਰ) ਇਕੋ ਉਹ (ਆਪ ਹੀ) ਹੈ। ਕੋਈ ਵਿਰਲਾ ਗੁਰਮੁਖ (ਇਸ ਤੱਥ ਨੂੰ) ਵਿਚਾਰਦਾ ਹੈ।੧। ਰਹਾਉ।

ਪਰਮਾਤਮਾ ਸਾਰੀਆਂ ਥਾਵਾਂ ਵਿਚ ਸਹਿਜ ਸੁਭਾ ਵਿਚਰ ਰਿਹਾ ਹੈ। (ਪ੍ਰਭੂ) ਕਿਤੇ ਗੁਪਤ ਹੈ ਅਤੇ ਕਿਤੇ ਪ੍ਰਗਟ; ਪਰਮਾਤਮਾ ਨੇ (ਆਪ ਹੀ) ਸਾਰਾ ਵਿਧਾਨ ਕੀਤਾ ਹੈ। ਆਪ ਹੀ (ਮੋਹ ਦੀ ਨੀਂਦਰ

ਤਿਸ ਕੀ ਕੀਮਤਿ ਕਿਨੈ ਨ ਹੋਈ ॥
ਕਹਿ ਕਹਿ ਕਥਨੁ ਕਹੈ ਸਭੁ ਕੋਈ ॥ ਗੁਰ ਸਬਦਿ ਸਮਾਵੈ ਬੂਝੈ ਹਰਿ ਸੋਈ ॥੩॥
ਸੁਣਿ ਸੁਣਿ ਵੇਖੈ ਸਬਦਿ ਮਿਲਾਏ ॥
ਵਡੀ ਵਡਿਆਈ ਗੁਰ ਸੇਵਾ ਤੇ ਪਾਏ ॥ਨਾਨਕ ਨਾਮਿ ਰਤੇ ਹਰਿ ਨਾਮਿ ਸਮਾਏ ॥੪॥੯॥੨੯॥

ਗਉੜੀ ਗੁਆਰੇਰੀ ਮਹਲਾ ੩ ॥
ਮਨਮੁਖਿ ਸੁਤਾ ਮਾਇਆ ਮੋਹਿ ਪਿਆਰਿ ॥
ਗੁਰਮੁਖਿ ਜਾਗੇ ਗੁਣ ਗਿਆਨ ਬੀਚਾਰਿ ॥ ਸੇ ਜਨ ਜਾਗੇ ਜਿਨ ਨਾਮ ਪਿਆਰਿ ॥੧॥
ਸਹਜੇ ਜਾਗੈ ਸਵੈ ਨ ਕੋਇ ॥
ਪੂਰੇ ਗੁਰ ਤੇ ਬੂਝੈ ਜਨੁ ਕੋਇ ॥੧॥ ਰਹਾਉ ॥

ਅਸੰਤੁ ਅਨਾੜੀ ਕਦੇ ਨ ਬੂਝੈ ॥
ਕਥਨੀ ਕਰੇ ਤੈ ਮਾਇਆ ਨਾਲਿ ਲੂਝੈ ॥ ਅੰਧੁ ਅਗਿਆਨੀ ਕਦੇ ਨ ਸੀਝੈ ॥੨॥
ਇਸੁ ਜੁਗ ਮਹਿ ਰਾਮ ਨਾਮਿ ਨਿਸਤਾਰਾ ॥
ਵਿਰਲਾ ਕੋ ਪਾਏ ਗੁਰ ਸਬਦਿ ਵੀਚਾਰਾ ॥ ਆਪਿ ਤਰੈ ਸਗਲੇ ਕੁਲ ਉਧਾਰਾ ॥੩॥
ਇਸੁ ਕਲਿਜੁਗ ਮਹਿ ਕਰਮ ਧਰਮੁ ਨ ਕੋਈ ॥
ਕਲੀ ਕਾ ਜਨਮੁ ਚੰਡਾਲ ਕੈ ਘਰਿ ਹੋਈ ॥ਨਾਨਕ ਨਾਮ ਬਿਨਾ ਕੋ ਮੁਕਤਿ ਨ ਹੋਈ ॥੪॥੧੦॥੩੦॥

ਗਉੜੀ ਮਹਲਾ ੩ ਗੁਆਰੇਰੀ ॥
ਸਚਾ ਅਮਰੁ ਸਚਾ ਪਾਤਿਸਾਹੁ ॥
ਮਨਿ ਸਾਚੈ ਰਾਤੇ ਹਰਿ ਵੇਪਰਵਾਹੁ ॥ ਸਚੈ ਮਹਲਿ ਸਚਿ ਨਾਮਿ ਸਮਾਹੁ ॥੧॥
ਸੁਣਿ ਮਨ ਮੇਰੇ ਸਬਦੁ ਵੀਚਾਰਿ ॥
ਰਾਮ ਜਪਹੁ ਭਵਜਲੁ ਉਤਰਹੁ ਪਾਰਿ ॥੧॥ ਰਹਾਉ ॥

ਭਰਮੇ ਆਵੈ ਭਰਮੇ ਜਾਇ ॥
ਇਹੁ ਜਗੁ ਜਨਮਿਆ ਦੂਜੈ ਭਾਇ ॥ ਮਨਮੁਖਿ ਨ ਚੇਤੈ ਆਵੈ ਜਾਇ ॥੨॥
ਆਪਿ ਭੁਲਾ ਕਿ ਪ੍ਰਭਿ ਆਪਿ ਭੁਲਾਇਆ ॥
ਇਹੁ ਜੀਉ ਵਿਡਾਣੀ ਚਾਕਰੀ ਲਾਇਆ ॥ ਮਹਾ ਦੁਖੁ ਖਟੇ ਬਿਰਥਾ ਜਨਮੁ ਗਵਾਇਆ॥੩॥

Sri Satguru Jagjit Singh Ji eLibrary NamdhariElibrary@gmail.com

ਵਿਚ) ਸੁਤੇ ਹੋਇਆਂ ਨੂੰ ਜਗਾ ਕੇ (ਬਖ਼ਸ਼ਿਸ਼) ਕਰਦਾ ਹੈ।੨। ਉਸ ਪਰਮਾਤਮਾ ਦੀ ਕੀਮਤ ਕਿਸੇ ਤੋਂ ਨਹੀਂ ਪਾਈ ਜਾ ਸਕੀ, (ਭਾਵੇਂ) ਸਭ ਕੋਈ ਕਹਿ ਕਹਿ (ਉਸ ਦਾ) ਬਖਾਨ ਕਰਦੇ ਹਨ। (ਜੋ ਸਾਧਕ) ਗੁਰੂ ਦੇ ਸ਼ਬਦ ਵਿਚ ਸਮਾ ਜਾਂਦਾ ਹੈ, ਉਹੀ ਹਰਿ ਨੂੰ ਸਮਝਦਾ ਹੈ।੩। (ਜੋ ਜਿਗਿਆਸੂ ਪਰਮਾਤਮਾ ਦਾ ਨਾਮ) ਸੁਣ ਸੁਣ ਕੇ (ਉਸ ਨੂੰ ਸਰਬਤ੍ਰ) ਵੇਖਦਾ ਹੈ, (ਉਸ ਨੂੰ ਗੁਰੂ) ਸ਼ਬਦ ਵਿਚ ਮਿਲਾ ਦਿੰਦਾ ਹੈ। ਗੁਰੂ ਦੀ ਸੇਵਾ ਦੁਆਰਾ (ਸਾਧਕ ਲੋਕ ਪਰਲੋਕ ਵਿਚ) ਬਹੁਤ ਪ੍ਰਤਿਸ਼ਠਾ ਹਾਸਲ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ-ਰੰਗ ਵਿਚ ਰੰਗੇ ਹੋਏ (ਜਿਗਿਆਸੂ) ਹਰਿ-ਨਾਮ ਵਿਚ ਹੀ ਲੀਨ ਹੋ ਜਾਂਦੇ ਹਨ।੪।੯।੨੯।

**ਗਉੜੀ ਗੁਆਰੇਰੀ ਮਹਲਾ ੩**

ਮਨਮੁਖ ਵਿਅਕਤੀ ਮਾਇਆਵੀ ਮੋਹ ਦੇ ਪਿਆਰ ਵਿਚ ਸੁੱਤਾ ਹੋਇਆ ਹੈ। ਗੁਰਮੁਖ ਵਿਅਕਤੀ (ਪਰਮਾਤਮਾ ਦੇ) ਗੁਣਾਂ ਦੇ ਗਿਆਨ ਰਾਹੀਂ ਵਿਚਾਰ ਕਰਦਾ ਹੋਇਆ ਜਾਗਦਾ ਰਹਿੰਦਾ ਹੈ। ਉਹ ਵਿਅਕਤੀ (ਸਦਾ) ਜਾਗਦੇ ਹਨ ਜਿਨ੍ਹਾਂ ਦਾ ਨਾਮ ਨਾਲ ਪਿਆਰ ਹੁੰਦਾ ਹੈ।੧। (ਜੋ ਸਾਧਕ) ਸਹਿਜ ਅਵਸਥਾ ਵਿਚ (ਭਾਵ ਸਥਿਰ ਮਨ ਨਾਲ) ਜਾਗਦਾ ਹੈ, ਉਹ ਬਿਲਕੁਲ ਨਹੀਂ ਸੌਂਦਾ (ਅਰਥਾਤ ਉਸ ਉਤੇ ਮਾਇਆ ਦਾ ਪ੍ਰਭਾਵ ਨਹੀਂ ਪੈਂਦਾ)। ਕੋਈ ਵਿਰਲਾ ਸਾਧਕ ਹੀ ਪੂਰੇ ਗੁਰੂ ਦੁਆਰਾ (ਇਸ ਤੱਥ ਨੂੰ) ਸਮਝ ਸਕਦਾ ਹੈ।੧।ਰਹਾਉ।

ਅਸੰਤ ਜਾਂ ਅਨਾੜੀ (ਵਿਅਕਤੀ ਪਰਮਾਤਮਾ ਦੇ ਰਹੱਸ ਨੂੰ) ਕਦੇ ਵੀ ਸਮਝ ਨਹੀਂ ਸਕਦਾ। (ਉਹ ਕੇਵਲ) ਗੱਲਾਂ ਕਰਦਾ ਹੈ ਅਤੇ ਮਾਇਆ ਵਿਚ ਖਚਿਤ ਰਹਿੰਦਾ ਹੈ। (ਉਹ) ਅੰਨ੍ਹਾ ਅਤੇ ਅਗਿਆਨੀ (ਵਿਅਕਤੀ ਜੀਵਨ ਦੀ ਬਾਜ਼ੀ ਵਿਚ) ਕਦੇ ਵੀ ਸਫਲ (*ਸੀਝੈ*) ਨਹੀਂ ਹੋ ਸਕਦਾ।੨। ਇਸ ਸੰਸਾਰ ਵਿਚ ਰਾਮ-ਨਾਮ ਦੁਆਰਾ ਹੀ ਪਾਰ ਉਤਾਰਾ ਹੁੰਦਾ ਹੈ। ਕੋਈ ਵਿਰਲਾ ਹੀ ਗੁਰੂ ਦੇ ਵਿਚਾਰ ਦੁਆਰਾ (ਨਾਮ ਨੂੰ) ਪ੍ਰਾਪਤ ਕਰਦਾ ਹੈ। (ਅਜਿਹਾ ਸਾਧਕ ਭਵ-ਸਾਗਰ ਵਿਚੋਂ) ਆਪ ਤਰ ਜਾਂਦਾ ਹੈ ਅਤੇ ਆਪਣੇ ਸਾਰੇ ਖ਼ਾਨਦਾਨ ਦਾ ਵੀ ਪਾਰ ਉਤਾਰਾ ਕਰ ਦਿੰਦਾ ਹੈ।੩। ਇਸ ਕਲਿਯੁਗ ਵਿਚ ਕੋਈ ਧਰਮ ਕਰਮ ਨਹੀਂ ਹੈ। (ਕਿਉਂਕਿ) ਕਲਿਯੁਗ ਦਾ ਜਨਮ ਨੀਚ (*ਚੰਡਾਲ*) ਦੇ ਘਰ ਹੋਇਆ ਹੈ (ਭਾਵ-ਕਲਿਯੁਗ ਵਿਚ ਲੋਕਾਂ ਦਾ ਸੁਭਾ ਚੰਡਾਲ ਵਰਗਾ ਹੋ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ ਕਲਿਯੁਗ ਵਿਚ) ਨਾਮ ਤੋਂ ਬਿਨਾ ਕੋਈ ਵੀ ਮੁਕਤ ਨਹੀਂ ਹੋ ਸਕਦਾ।੪।੧੦।੩੦।

**ਗਉੜੀ ਮਹਲਾ ੩ ਗੁਆਰੇਰੀ**

(ਪਰਮਾਤਮਾ) ਸੱਚਾ ਪਾਤਸ਼ਾਹ ਹੈ (ਅਤੇ ਉਸ ਦਾ) ਹੁਕਮ (*ਅਮਰੁ*) ਵੀ ਸੱਚਾ ਹੈ। (ਜੋ ਸਾਧਕ) ਮਨ ਕਰਕੇ ਸਤਿਸਰੂਪ ਬੇਪਰਵਾਹ ਹਰਿ (ਦੇ ਪ੍ਰੇਮ-ਰੰਗ ਵਿਚ) ਰੰਗੇ ਜਾਂਦੇ ਹਨ, (ਉਹ) ਸੱਚੇ ਨਾਮ ਦੁਆਰਾ ਸੱਚੇ ਘਰ (ਈਸ਼ਵਰੀ ਦਰਗਾਹ) ਵਿਚ ਸਮਾ ਜਾਂਦੇ ਹਨ।੧। ਹੇ ਮੇਰੇ ਮਨ! ਸ਼ਬਦ ਨੂੰ ਵਿਚਾਰ ਪੂਰਵਕ ਸੁਣ। ਰਾਮ-ਨਾਮ ਦਾ ਸਿਮਰਨ ਕਰ (ਜਿਸ ਕਰਕੇ ਤੂੰ) ਸੰਸਾਰ ਸਾਗਰ ਤੋਂ ਪਾਰ ਉਤਰ ਜਾਏਂਗਾ।੧।ਰਹਾਉ।

(ਮਨਮੁਖ ਵਿਅਕਤੀ ਮਾਇਆਵੀ) ਭਰਮ ਕਰਕੇ (ਸੰਸਾਰ ਵਿਚ) ਆਉਂਦਾ ਹੈ (ਭਾਵ-ਜਨਮ ਲੈਂਦਾ ਹੈ) ਅਤੇ ਭਰਮ ਕਰਕੇ ਹੀ ਚਲਾ ਜਾਂਦਾ ਹੈ (ਭਾਵ ਮਰ ਜਾਂਦਾ ਹੈ)। (ਅਸਲ ਵਿਚ) ਇਸ ਜਗਤ ਦੀ ਹੋਂਦ ਦਾ ਮੂਲ ਕਾਰਣ ਹੀ ਦ੍ਵੈਤ-ਭਾਵ ਹੈ। ਮਨਮੁਖ (ਪ੍ਰਭੂ ਦਾ) ਸਿਮਰਨ ਨਹੀਂ ਕਰਦਾ (ਇਸ ਕਰਕੇ) ਜਨਮ ਮਰਨ ਦੇ ਗੇੜ ਵਿਚ ਪਿਆ ਰਹਿੰਦਾ ਹੈ।੨। (ਮਨਮੁਖ ਜੀਵ) ਆਪ ਭੁਲਿਆ ਹੋਇਆ ਹੈ ਜਾਂ ਪ੍ਰਭੂ ਨੇ (ਉਸ ਨੂੰ) ਆਪ ਭੁਲਾ ਰਖਿਆ ਹੈ। (ਵਾਸਤਵ ਵਿਚ ਪਰਮਾਤਮਾ ਨੇ ਖ਼ੁਦ) ਜੀਵ ਨੂੰ ਬੇਗਾਨੀ (*ਵਿਡਾਣੀ*) ਨੌਕਰੀ ਵਿਚ ਲਗਾਇਆ ਹੈ (ਭਾਵ-ਮਾਇਆ ਦੇ ਚੱਕਰ ਵਿਚ ਉਲਝਾਇਆ

Sri Satguru Jagjit Singh Ji eLibrary NamdhariElibrary@gmail.com

ਕਿਰਪਾ ਕਰਿ ਸਤਿਗੁਰੂ ਮਿਲਾਏ ॥
ਏਕੋ ਨਾਮੁ ਚੇਤੇ ਵਿਚਹੁ ਭਰਮੁ ਚੁਕਾਏ ॥ਨਾਨਕ ਨਾਮੁ ਜਪੇ ਨਾਉ ਨਉ ਨਿਧਿ ਪਾਏ ॥੪॥੧੧॥੩੧॥

ਗਉੜੀ ਗੁਆਰੇਰੀ ਮਹਲਾ ੩ ॥
ਜਿਨਾ ਗੁਰਮੁਖਿ ਧਿਆਇਆ ਤਿਨ ਪੂਛਉ ਜਾਇ ॥ ਗੁਰ ਸੇਵਾ ਤੇ ਮਨੁ ਪਤੀਆਇ ॥
ਸੇ ਧਨਵੰਤ ਹਰਿ ਨਾਮੁ ਕਮਾਇ ॥ਪੂਰੇ ਗੁਰ ਤੇ ਸੋਝੀ ਪਾਇ ॥੧॥
ਹਰਿ ਹਰਿ ਨਾਮੁ ਜਪਹੁ ਮੇਰੇ ਭਾਈ ॥
ਗੁਰਮੁਖਿ ਸੇਵਾ ਹਰਿ ਘਾਲ ਥਾਇ ਪਾਈ ॥੧॥ ਰਹਾਉ ॥

ਆਪੁ ਪਛਾਣੈ ਮਨੁ ਨਿਰਮਲੁ ਹੋਇ ॥ ਜੀਵਨ ਮੁਕਤਿ ਹਰਿ ਪਾਵੈ ਸੋਇ ॥
ਹਰਿ ਗੁਣ ਗਾਵੈ ਮਤਿ ਊਤਮ ਹੋਇ ॥ ਸਹਜੇ ਸਹਜਿ ਸਮਾਵੈ ਸੋਇ ॥੨॥
ਦੂਜੈ ਭਾਇ ਨ ਸੇਵਿਆ ਜਾਇ ॥ ਹਉਮੈ ਮਾਇਆ ਮਹਾ ਬਿਖੁ ਖਾਇ ॥
ਪੁਤਿ ਕੁਟੰਬਿ ਗ੍ਰਿਹਿ ਮੋਹਿਆ ਮਾਇ ॥ ਮਨਮੁਖਿ ਅੰਧਾ ਆਵੈ ਜਾਇ ॥੩॥
ਹਰਿ ਹਰਿ ਨਾਮੁ ਦੇਵੈ ਜਨੁ ਸੋਇ ॥ਅਨਦਿਨੁ ਭਗਤਿ ਗੁਰ ਸਬਦੀ ਹੋਇ ॥
ਗੁਰਮਤਿ ਵਿਰਲਾ ਬੂਝੈ ਕੋਇ ॥ ਨਾਨਕ ਨਾਮਿ ਸਮਾਵੈ ਸੋਇ ॥੪॥੧੨॥੩੨॥

ਗਉੜੀ ਗੁਆਰੇਰੀ ਮਹਲਾ ੩ ॥
ਗੁਰ ਸੇਵਾ ਜੁਗ ਚਾਰੇ ਹੋਈ ॥ ਪੂਰਾ ਜਨੁ ਕਾਰ ਕਮਾਵੈ ਕੋਈ ॥
ਅਖੁਟੁ ਨਾਮ ਧਨੁ ਹਰਿ ਤੋਟਿ ਨ ਹੋਈ ॥ ਐਥੈ ਸਦਾ ਸੁਖੁ ਦਰਿ ਸੋਭਾ ਹੋਈ ॥੧॥
ਏ ਮਨ ਮੇਰੇ ਭਰਮੁ ਨ ਕੀਜੈ ॥ ਗੁਰਮੁਖਿ ਸੇਵਾ ਅੰਮ੍ਰਿਤ ਰਸੁ ਪੀਜੈ ॥੧॥ ਰਹਾਉ ॥

ਸਤਿਗੁਰੁ ਸੇਵਹਿ ਸੇ ਮਹਾਪੁਰਖ ਸੰਸਾਰੇ ॥ ਆਪਿ ਉਧਰੇ ਕੁਲ ਸਗਲ ਨਿਸਤਾਰੇ ॥
ਹਰਿ ਕਾ ਨਾਮੁ ਰਖਹਿ ਉਰ ਧਾਰੇ ॥ ਨਾਮਿ ਰਤੇ ਭਉਜਲ ਉਤਰਹਿ ਪਾਰੇ ॥੨॥
ਸਤਿਗੁਰੁ ਸੇਵਹਿ ਸਦਾ ਮਨਿ ਦਾਸਾ ॥ ਹਉਮੈ ਮਾਰਿ ਕਮਲੁ ਪਰਗਾਸਾ ॥
ਅਨਹਦੁ ਵਾਜੈ ਨਿਜ ਘਰਿ ਵਾਸਾ ॥ ਨਾਮਿ ਰਤੇ ਘਰ ਮਾਹਿ ਉਦਾਸਾ ॥੩॥

Sri Satguru Jagjit Singh Ji eLibrary NamdhariElibrary@gmail.com

ਹੈ)। (ਗ਼ੈਰ ਦੀ ਸੇਵਾ ਕਾਰਣ ਉਹ) ਬਹੁਤ ਦੁਖ ਪਾਂਦਾ ਹੈ ਅਤੇ ਵਿਅਰਥ ਵਿਚ ਜਨਮ ਨਸ਼ਟ ਕਰਦਾ ਹੈ ।੩। (ਪਰਮਾਤਮਾ) ਕ੍ਰਿਪਾ ਕਰਕੇ (ਜਿਗਿਆਸੂ ਨੂੰ) ਗੁਰੂ ਨਾਲ ਮਿਲਾਉਂਦਾ ਹੈ। (ਉਹ) ਇਕੋ ਨਾਮ ਦੀ ਆਰਾਧਨਾ ਕਰਦਾ ਹੈ (ਅਤੇ ਆਪਣੇ) ਹਿਰਦੇ ਵਿਚੋਂ ਮਾਇਆਵੀ ਭਰਮ ਦੂਰ ਕਰ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਜੋ) ਨਾਮ ਜਪਦਾ ਹੈ (ਉਹ ਨਾਮ ਰੂਪ) ਨੌਂ ਨਿਧੀਆਂ ਨੂੰ ਪ੍ਰਾਪਤ ਕਰ ਲੈਂਦਾ ਹੈ ।੪।੧੧।੩੧।

**ਗਉੜੀ ਗੁਆਰੇਰੀ ਮਹਲਾ ੩**

ਜਿਨ੍ਹਾਂ ਗੁਰਮੁਖਾਂ ਨੇ ਨਾਮ ਦੀ ਆਰਾਧਨਾ ਕੀਤੀ ਹੈ, ਉਨ੍ਹਾਂ ਨੂੰ ਜਾ ਕੇ ਪੁਛਦਾ ਹਾਂ। (ਉਨ੍ਹਾਂ ਤੋਂ ਗਿਆਤ ਹੁੰਦਾ ਹੈ ਕਿ) ਗੁਰੂ ਦੀ ਸੇਵਾ ਕਰਨ ਨਾਲ ਮਨ ਪਤੀਜ (*ਪਤੀਆਇ*) ਜਾਂਦਾ ਹੈ। ਉਹ (ਆਤਮਿਕ ਤੌਰ 'ਤੇ) ਧਨਵਾਨ ਹਨ ਜੋ ਹਰਿ-ਨਾਮ (ਦੀ ਆਰਾਧਨਾ) ਦੀ ਕਮਾਈ ਕਰਦੇ ਹਨ। (ਇਸ ਭੇਦ ਦੀ) ਸੋਝੀ ਗੁਰੂ ਦੁਆਰਾ ਪ੍ਰਾਪਤ ਹੁੰਦੀ ਹੈ ।੧। ਹੇ ਮੇਰੇ ਭਾਈ! (ਤੂੰ) ਹਰਿ ਦਾ ਨਾਮ ਜਪ। ਗੁਰੂ ਦੇ ਉਪਦੇਸ਼ ਅਨੁਸਾਰ ਕੀਤੀ ਸੇਵਾ ਦੀ ਘਾਲਣਾ ਹੀ (ਪ੍ਰਭੂ ਦੇ ਦੁਆਰ ਉਤੇ) ਪ੍ਰਵਾਨ ਚੜ੍ਹਦੀ ਹੈ ।੧। ਰਹਾਉ।

ਆਪਣੇ ਆਪ ਨੂੰ ਪਛਾਣਨ ਨਾਲ (ਸਾਧਕ ਦਾ) ਮਨ ਨਿਰਮਲ ਹੁੰਦਾ ਹੈ। (ਉਹ) ਜੀਉਂਦੇ ਜੀ ਮੁਕਤ ਹੋ ਕੇ ਉਸ ਹਰਿ ਨੂੰ ਪ੍ਰਾਪਤ ਕਰ ਲੈਂਦਾ ਹੈ। ਹਰਿ ਦਾ ਗੁਣਗਾਨ ਕਰਨ ਨਾਲ (ਉਸ ਦੀ) ਬੁੱਧੀ ਉਤਮ ਹੋ ਜਾਂਦੀ ਹੈ ਅਤੇ ਉਹ ਸਹਿਜ ਸੁਭਾ ਸਹਿਜ ਅਵਸਥਾ ਵਾਲੇ (ਪ੍ਰਭੂ ਵਿਚ) ਸਮਾ ਜਾਂਦਾ ਹੈ ।੨। ਦ੍ਵੈਤ-ਭਾਵ ਕਰਕੇ (ਪਰਮਾਤਮਾ ਨੂੰ) ਸੇਵਿਆ ਨਹੀਂ ਜਾ ਸਕਦਾ। (ਸੇਵਾ ਤੋਂ ਬਿਨਾ ਵਿਅਕਤੀ) ਹਉਮੈ ਅਤੇ ਮਾਇਆ ਰੂਪ ਵਿਚ ਘੋਰ ਵਿਸ਼ ਨੂੰ ਖਾਂਦਾ ਹੈ। ਪੁੱਤਰ, ਪਰਿਵਾਰ ਅਤੇ ਘਰ ਦੇ ਮਾਇਆ ਮੋਹ ਵਿਚ ਉਲਝਿਆ ਹੋਇਆ ਅੰਨ੍ਹਾ ਮਨਮੁਖ (ਸੰਸਾਰ ਦੇ) ਆਵਾਗਵਣ ਵਿਚ ਪਿਆ ਰਹਿੰਦਾ ਹੈ ।੩। (ਜਿਸ ਨੂੰ) ਪਰਮਾਤਮਾ ਹਰਿ-ਨਾਮ ਪ੍ਰਦਾਨ ਕਰਦਾ ਹੈ, (ਉਹ ਉਸ ਦਾ) ਸੇਵਕ (*ਜਨੁ*) ਬਣ ਜਾਂਦਾ ਹੈ। ਗੁਰੂ ਸ਼ਬਦ ਰਾਹੀਂ ਹੀ ਹਰ ਰੋਜ਼ (*ਅਨਦਿਨੁ*) ਭਗਤੀ ਹੋ ਸਕਦੀ ਹੈ। ਗੁਰੂ ਦੀ ਮਤਿ ਨਾਲ ਕੋਈ ਵਿਰਲਾ ਹੀ (ਇਸ ਭੇਦ ਨੂੰ) ਸਮਝਦਾ ਹੈ। ਨਾਨਕ (ਦਾ ਕਥਨ ਹੈ ਕਿ) ਉਹ (ਸਾਧਕ) ਨਾਮ ਵਿਚ ਹੀ ਸਮਾ ਜਾਂਦਾ ਹੈ ।੪।੧੨।੩੨।

**ਗਉੜੀ ਗੁਆਰੇਰੀ ਮਹਲਾ ੩**

ਗੁਰੂ ਦੀ ਸੇਵਾ ਚੌਹਾਂ ਯੁਗਾਂ ਵਿਚ (ਅਰਥਾਤ ਹਮੇਸ਼ਾ) ਹੁੰਦੀ ਆਈ ਹੈ। ਕੋਈ ਪੂਰਾ ਸਾਧਕ ਹੀ (ਗੁਰੂ-ਸੇਵਾ ਰੂਪੀ) ਕਾਰ ਕਰਦਾ ਹੈ। ਹਰਿ-ਨਾਮ ਅਖੁਟ ਧਨ ਹੈ, (ਇਸ ਧਨ ਨੂੰ ਕਦੇ) ਤੋਟ ਨਹੀਂ ਆਉਂਦੀ। (ਪੂਰੇ ਸਾਧਕ ਨੂੰ) ਇਸ (ਜਗਤ ਵਿਚ) ਸਦਾ ਸੁਖ (ਮਿਲਦਾ ਹੈ) ਅਤੇ ਉਸ ਦੀ ਪਰਮਾਤਮਾ ਦੇ ਦਰ ਉਤੇ ਸ਼ੋਭਾ ਹੁੰਦੀ ਹੈ ।੧। ਹੇ ਮੇਰੇ ਮਨ! (ਇਸ ਸੰਬੰਧ ਵਿਚ ਕੋਈ) ਭਰਮ ਨ ਕਰ। ਗੁਰੂ ਦੁਆਰਾ ਦਰਸਾਈ ਸੇਵਾ ਦੁਆਰਾ ਨਾਮ ਰੂਪ ਅੰਮ੍ਰਿਤ ਰਸ ਪੀਣਾ ਚਾਹੀਦਾ ਹੈ ।੧। ਰਹਾਉ।

(ਜੋ) ਸਤਿਗੁਰੂ ਦੀ ਸੇਵਾ ਕਰਦੇ ਹਨ, ਉਹ ਸੰਸਾਰ ਵਿਚ ਮਹਾਪੁਰਖ (ਕਹੇ ਜਾਂਦੇ) ਹਨ। (ਉਹ) ਆਪ (ਭਵ-ਸਾਗਰ ਤੋਂ) ਪਾਰ ਹੋ ਜਾਂਦੇ ਹਨ ਅਤੇ ਆਪਣੇ ਸਾਰੇ ਖ਼ਾਨਦਾਨ ਦਾ ਵੀ ਪਾਰ-ਉਤਾਰਾ ਕਰ ਦਿੰਦੇ ਹਨ। (ਉਹ) ਹਰਿ ਦਾ ਨਾਮ ਹਿਰਦੇ ਵਿਚ ਧਾਰਣ ਕਰਕੇ ਰਖਦੇ ਹਨ। ਨਾਮ ਵਿਚ ਰਤੇ ਹੋਣ ਕਾਰਣ (ਉਹ ਸੰਸਾਰ-ਸਾਗਰ ਤੋਂ) ਪਾਰ ਹੋ ਜਾਂਦੇ ਹਨ ।੨। (ਨਾਮ ਵਿਚ ਲੀਨ ਸਾਧਕ) ਮਨ ਵਿਚ ਸਦਾ ਦਾਸ ਵਾਲੀ ਭਾਵਨਾ ਰਖ ਕੇ ਸਤਿਗੁਰੂ ਦੀ ਸੇਵਾ ਕਰਦੇ ਹਨ। ਹਉਮੈ ਨੂੰ ਮਾਰ ਕੇ ਹਿਰਦੇ ਰੂਪ ਕਮਲ ਨੂੰ ਖਿੜਿਆ ਰਖਦੇ ਹਨ। (ਉਨ੍ਹਾਂ ਦੇ ਅੰਦਰ) ਅਨਹਦ ਸ਼ਬਦ ਦਾ ਵਾਜਾ ਵਜਦਾ ਹੈ (ਅਰਥਾਤ ਉਹ ਹਿਰਦੇ ਵਿਚ ਪ੍ਰਭੂ ਦਾ ਗੁਣ-ਗਾਨ ਕਰਦੇ ਹਨ) (ਅਤੇ ਉਨ੍ਹਾਂ ਦਾ) ਵਾਸਾ ਆਪਣੇ ਮੂਲ ਜਾਂ ਵਾਸਤਵਿਕ ਘਰ (ਅਰਥਾਤ ਈਸ਼ਵਰੀ ਦਰਗਾਹ) ਵਿਚ ਹੁੰਦਾ ਹੈ। ਨਾਮ ਵਿਚ ਲੀਨ ਸਾਧਕ ਘਰ-

Sri Satguru Jagjit Singh Ji eLibrary NamdhariElibrary@gmail.com

ਸਤਿਗੁਰੁ ਸੇਵਹਿ ਤਿਨ ਕੀ ਸਚੀ ਬਾਣੀ ॥ ਜੁਗੁ ਜੁਗੁ ਭਗਤੀ ਆਖਿ ਵਖਾਣੀ ॥
ਅਨਦਿਨੁ ਜਪਹਿ ਹਰਿ ਸਾਰੰਗਪਾਣੀ ॥
ਨਾਨਕ ਨਾਮਿ ਰਤੇ ਨਿਹਕੇਵਲ ਨਿਰਬਾਣੀ ॥੪॥੧੩॥੩੩॥

ਗਉੜੀ ਗੁਆਰੇਰੀ ਮਹਲਾ ੩ ॥
ਸਤਿਗੁਰੁ ਮਿਲੈ ਵਡਭਾਗਿ ਸੰਜੋਗ ॥ ਹਿਰਦੈ ਨਾਮੁ ਨਿਤ ਹਰਿ ਰਸ ਭੋਗ ॥੧॥
ਗੁਰਮੁਖਿ ਪ੍ਰਾਣੀ ਨਾਮੁ ਹਰਿ ਧਿਆਇ ॥ ਜਨਮੁ ਜੀਤਿ ਲਾਹਾ ਨਾਮੁ ਪਾਇ ॥੧॥ ਰਹਾਉ॥

ਗਿਆਨੁ ਧਿਆਨੁ ਗੁਰ ਸਬਦੁ ਹੈ ਮੀਠਾ ॥ ਗੁਰ ਕਿਰਪਾ ਤੇ ਕਿਨੈ ਵਿਰਲੈ ਚਖਿ ਡੀਠਾ ॥੨॥
ਕਰਮ ਕਾਂਡ ਬਹੁ ਕਰਹਿ ਅਚਾਰ ॥ ਬਿਨੁ ਨਾਵੈ ਧ੍ਰਿਗੁ ਧ੍ਰਿਗੁ ਅਹੰਕਾਰ ॥੩॥
ਬੰਧਨਿ ਬਾਧਿਓ ਮਾਇਆ ਫਾਸ ॥ ਜਨ ਨਾਨਕ ਛੂਟੈ ਗੁਰ ਪਰਗਾਸ ॥੪॥੧੪॥੩੪॥

ਮਹਲਾ ੩ ਗਉੜੀ ਬੈਰਾਗਣਿ ॥
ਜੈਸੀ ਧਰਤੀ ਊਪਰਿ ਮੇਘੁਲਾ ਬਰਸਤੁ ਹੈ ਕਿਆ ਧਰਤੀ ਮਧੇ ਪਾਣੀ ਨਾਹੀ ॥
ਜੈਸੇ ਧਰਤੀ ਮਧੇ ਪਾਣੀ ਪਰਗਾਸਿਆ ਬਿਨੁ ਪਗਾ ਵਰਸਤ ਫਿਰਾਹੀ ॥੧॥
ਬਾਬਾ ਤੂੰ ਐਸੇ ਭਰਮੁ ਚੁਕਾਹੀ ॥
ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥੧॥ ਰਹਾਉ ॥

ਇਸਤਰੀ ਪੁਰਖ ਹੋਇ ਕੈ ਕਿਆ ਓਇ ਕਰਮ ਕਮਾਹੀ ॥
ਨਾਨਾ ਰੂਪ ਸਦਾ ਹਹਿ ਤੇਰੇ ਤੁਝ ਹੀ ਮਾਹਿ ਸਮਾਹੀ ॥੨॥
ਇਤਨੇ ਜਨਮ ਭੂਲਿ ਪਰੇ ਸੇ ਜਾ ਪਾਇਆ ਤਾ ਭੂਲੇ ਨਾਹੀ ॥
ਜਾ ਕਾ ਕਾਰਜੁ ਸੋਈ ਪਰੁ ਜਾਣੈ ਜੇ ਗੁਰ ਕੈ ਸਬਦਿ ਸਮਾਹੀ ॥੩॥
ਤੇਰਾ ਸਬਦੁ ਤੂੰਹੈ ਹਹਿ ਆਪੇ ਭਰਮੁ ਕਹਾਹੀ ॥
ਨਾਨਕ ਤਤੁ ਤਤ ਸਿਉ ਮਿਲਿਆ ਪੁਨਰਪਿ ਜਨਮਿ ਨ ਆਹੀ ॥੪॥੧॥੧੫॥੩੫॥

ਗਉੜੀ ਬੈਰਾਗਣਿ ਮਹਲਾ ੩ ॥
ਸਭੁ ਜਗੁ ਕਾਲੈ ਵਸਿ ਹੈ ਬਾਧਾ ਦੂਜੈ ਭਾਇ ॥
ਹਉਮੈ ਕਰਮ ਕਮਾਵਦੇ ਮਨਮੁਖਿ ਮਿਲੈ ਸਜਾਇ ॥੧॥
ਮੇਰੇ ਮਨ ਗੁਰ ਚਰਣੀ ਚਿਤੁ ਲਾਇ ॥
ਗੁਰਮੁਖਿ ਨਾਮੁ ਨਿਧਾਨੁ ਲੈ ਦਰਗਹ ਲਏ ਛਡਾਇ ॥੧॥ ਰਹਾਉ ॥
ਲਖ ਚਉਰਾਸੀਹ ਭਰਮਦੇ ਮਨਹਠਿ ਆਵੈ ਜਾਇ ॥
ਗੁਰ ਕਾ ਸਬਦੁ ਨ ਚੀਨਿਓ ਫਿਰਿ ਫਿਰਿ ਜੋਨੀ ਪਾਇ ॥੨॥

ਪਰਿਵਾਰ ਵਿਚ ਰਹਿੰਦੇ ਹੋਏ ਵੀ ਨਿਰਲਿਪਤ ਰਹਿੰਦੇ ਹਨ।੩।(ਜੋ) ਸਤਿਗੁਰੂ ਦੀ ਸੇਵਾ ਕਰਦੇ ਹਨ, ਉਨ੍ਹਾਂ ਦੇ ਬੋਲ ਸੱਚੇ ਹੁੰਦੇ ਹਨ। ਹਰ ਯੁਗ ਵਿਚ ਭਗਤਾਂ ਨੇ (ਇਹ ਗੱਲ) ਕਹਿ ਕੇ ਬਖਾਨ ਕੀਤੀ ਹੈ। ਉਹ ਹਰ ਰੋਜ਼ (*ਅਨਦਿਨੁ*) ਪ੍ਰਭੂ ਈਸ਼ਵਰ ਨੂੰ ਜਪਦੇ ਹਨ। ਨਾਨਕ (ਦਾ ਕਥਨ ਹੈ ਕਿ) ਨਾਮ ਵਿਚ ਰੰਗੇ ਹੋਏ (ਸਾਧਕ) ਸਦਾ ਨਿਰਲੇਪ (*ਨਿਹਕੇਵਲ*) ਅਤੇ ਤਿਆਗੀ (*ਨਿਰਬਾਣੀ*) ਰਹਿੰਦੇ ਹਨ।੪।੧੩।੩੩।

**ਗਉੜੀ ਗੁਆਰੇਰੀ ਮਹਲਾ ੩**

ਵਡਿਆਂ ਭਾਗਾਂ ਕਰਕੇ ਅਤੇ ਸੰਯੋਗਵਸ (ਕਿਸੇ ਸਾਧਕ ਨੂੰ) ਸਤਿਗੁਰੂ ਮਿਲਦਾ ਹੈ। (ਉਸ ਦੇ) ਹਿਰਦੇ ਵਿਚ ਸਦਾ ਨਾਮ (ਵਸ ਜਾਂਦਾ ਹੈ ਅਤੇ) ਹਰਿ ਦੇ ਪ੍ਰੇਮ-ਰਸ ਨੂੰ ਮਾਣਦਾ ਹੈ।੧। ਹੇ ਪ੍ਰਾਣੀ! ਗੁਰੂ ਦੀ ਸਿਖਿਆ ਦੁਆਰਾ ਹਰਿ-ਨਾਮ ਦੀ ਆਰਾਧਨਾ ਕਰ। (ਇੰਜ) ਜਨਮ (ਦੀ ਖੇਡ) ਜਿਤ ਕੇ ਨਾਮ ਰੂਪ ਲਾਭ ਪ੍ਰਾਪਤ ਕਰ।੧।ਰਹਾਉ।

ਜਿਸ ਨੂੰ ਗੁਰੂ-ਸ਼ਬਦ ਮਿਠਾ ਲਗਦਾ ਹੈ, (ਉਸ ਲਈ ਉਹੀ) ਗਿਆਨ ਅਤੇ ਧਿਆਨ ਹੈ। ਗੁਰੂ ਦੀ ਕ੍ਰਿਪਾ ਦੁਆਰਾ ਕਿਸੇ ਵਿਰਲੇ ਨੇ ਹੀ (ਇਸ ਮਿਠਾਸ ਨੂੰ) ਚਖ ਕੇ ਵੇਖਿਆ ਹੈ।੨। (ਲੋਕੀਂ) ਬਹੁਤ ਕਰਮ-ਕਾਂਡ ਅਤੇ ਧਾਰਮਿਕ ਅਨੁਸ਼ਠਾਨ (*ਆਚਾਰ*) ਕਰਦੇ ਹਨ, (ਪਰ) ਨਾਮ ਤੋਂ ਬਿਨਾ (ਇਹ ਨਿਰੇ ਹੰਕਾਰ ਹਨ ਅਤੇ ਅਜਿਹੇ) ਹੰਕਾਰ ਨੂੰ ਧਿਕਾਰ ਹੈ।੩। (ਨਾਮ-ਸਿਮਰਨ ਤੋਂ ਬਿਨਾ ਮਨੁੱਖ) ਮਾਇਆ ਦੀ ਫਾਹੀ/ਬੰਧਨਾਂ ਵਿਚ ਬੰਨ੍ਹਿਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ (ਗਿਆਨ ਦੇ) ਪ੍ਰਕਾਸ਼ ਦੁਆਰਾ (ਭਵ ਬੰਧਨਾਂ ਤੋਂ) ਖ਼ਲਾਸ ਹੋ ਸਕੀਦਾ ਹੈ।੪।੧੪।੩੪।

**ਮਹਲਾ ੩ ਗਉੜੀ ਬੈਰਾਗਣਿ**

ਜਿਵੇਂ ਧਰਤੀ ਉਪਰ ਬਦਲ ਵਰ੍ਹਦਾ ਹੈ, ਕੀ ਧਰਤੀ ਵਿਚ ਪਾਣੀ ਨਹੀਂ ਹੈ ? ਜਿਵੇਂ ਧਰਤੀ ਵਿਚ ਪਾਣੀ ਪ੍ਰਗਟ ਹੋ ਰਿਹਾ ਹੈ, ਤਾਂ ਬਿਨਾ ਪੈਰਾਂ ਦੇ (ਬਦਲ) ਕਿਉਂ ਵਰ੍ਹਦਾ ਫਿਰਦਾ ਹੈ। (ਭਾਵ— ਧਰਤੀ ਅਤੇ ਬੱਦਲਾਂ ਵਿਚ ਇਕੋ ਹੀ ਪਾਣੀ ਹੈ, ਵਖਰਾ ਹੋਣ ਦਾ ਕੇਵਲ ਭਰਮ ਹੈ)।੧। ਹੇ ਬਾਬਾ! ਤੂੰ ਅਜਿਹੇ ਭਰਮਾਂ ਨੂੰ ਦੂਰ ਕਰ ਦੇ। ਜੋ ਕੁਝ ਵੀ ਕੋਈ ਕਿਤੇ ਕਰ ਰਿਹਾ ਹੈ, ਉਹ (ਪ੍ਰਭੂ ਆਪ ਹੀ) ਹੈ। (ਸਾਰੇ ਜੀਵ ਪ੍ਰਭੂ ਤੋਂ ਪੈਦਾ ਹੋ ਕੇ ਫਿਰ) ਉਸੇ ਤਰ੍ਹਾਂ (ਉਸ ਵਿਚ) ਜਾ ਸਮਾਉਂਦੇ ਹਨ।੧।ਰਹਾਉ।

ਇਸਤਰੀ ਅਤੇ ਪੁਰਖ ਜਨਮ ਲੈ ਕੇ ਉਹ (ਸੰਸਾਰ ਵਿਚ) ਕੀ ਕਰਮ ਕਮਾਉਂਦੇ ਹਨ। (ਇਹ) ਤੇਰੇ ਹੀ ਵੱਖ ਵੱਖ ਰੂਪ ਹੋ ਕੇ ਹਮੇਸ਼ਾ ਤੇਰੇ ਵਿਚ ਹੀ ਸਮਾ ਜਾਂਦੇ ਹਨ।੨। (ਜੀਵ) ਇਤਨੇ ਜਨਮ ਭੁਲੇ ਰਹੇ ਹਨ, (ਪਰ) ਜਦੋਂ (ਤੱਤੂ ਰੂਪ ਨਾਮ) ਪ੍ਰਾਪਤ ਕਰ ਲਿਆ, ਤਾਂ ਫਿਰ ਭੁਲਦੇ ਨਹੀਂ ਹਨ। ਜੋ ਗੁਰੂ ਦੇ ਸ਼ਬਦ ਵਿਚ ਸਮਾਉਂਦੇ ਹਨ (ਉਹ ਜਾਣ ਜਾਂਦੇ ਹਨ ਕਿ) ਜਿਸ ਦਾ ਇਹ ਕਾਰਜ ਹੈ, ਉਹੀ (ਇਸ ਨੂੰ ਕਰਨਾ) ਚੰਗੀ ਤਰ੍ਹਾਂ ਜਾਣਦਾ (*ਪਰੁ ਜਾਣੈ*) ਹੈ।੩। (ਹੇ ਪਰਮਾਤਮਾ!) ਤੇਰਾ ਸ਼ਬਦ ਤੂੰ ਆਪ ਹੀ ਹੈਂ (ਅਰਥਾਤ ਤੇਰਾ ਸ਼ਬਦ ਤੇਰਾ ਹੀ ਰੂਪ ਹੈ), ਫਿਰ ਭਰਮ ਕਿਥੇ ਹੈ ? ਨਾਨਕ (ਦਾ ਕਥਨ ਹੈ ਕਿ ਜਦੋਂ) ਜੀਵ-ਤੱਤੂ ਬ੍ਰਹਮ-ਤੱਤੂ ਨਾਲ ਮਿਲ ਜਾਏ ਤਾਂ ਫਿਰ ਜਨਮ ਧਾਰਣ ਕਰਨਾ ਨਹੀਂ ਪੈਂਦਾ।੪।੧।੧੫।੩੫।

**ਗਉੜੀ ਬੈਰਾਗਣਿ ਮਹਲਾ ੩**

ਸਾਰਾ ਸੰਸਾਰ ਕਾਲ (ਮ੍ਰਿਤੂ) ਦੇ ਵਸ ਵਿਚ ਹੈ ਅਤੇ ਦ੍ਵੈਤ ਭਾਵ ਵਿਚ ਬੰਨ੍ਹਿਆ ਪਿਆ ਹੈ। (ਜੋ) ਮਨਮੁਖ ਹਉਮੈ ਵਿਚ ਕਰਮ ਕਮਾਉਂਦੇ ਹਨ, (ਉਨ੍ਹਾਂ ਨੂੰ ਈਸ਼ਵਰੀ ਦਰਗਾਹ ਵਿਚ) ਸਜ਼ਾ ਮਿਲਦੀ ਹੈ।੧। ਹੇ ਮੇਰੇ ਮਨ! ਗੁਰੂ ਦੀ ਚਰਣਾਂ ਵਿਚ ਚਿੱਤ ਨੂੰ ਜੋੜ। ਗੁਰੂ ਦੀ ਸਿਖਿਆ ਦੁਆਰਾ ਨਾਮ ਦਾ ਖ਼ਜ਼ਾਨਾ ਪ੍ਰਾਪਤ ਕਰ, (ਜੋ ਤੈਨੂੰ) ਪਰਮਾਤਮਾ ਦੀ ਦਰਗਾਹ ਵਿਚ ਛੁੜਾ ਲਵੇਗਾ।੧।ਰਹਾਉ।

(ਮਨਮੁਖ ਵਿਅਕਤੀ) ਚੌਰਾਸੀ ਲਖ ਜੂਨਾਂ ਦੇ ਗੇੜ ਵਿਚ ਪਏ ਰਹਿੰਦੇ ਹਨ ਅਤੇ ਮਨ ਦੇ ਹਠ ਕਰਕੇ ਆਉਂਦੇ ਜਾਂਦੇ ਹਨ (ਅਰਥਾਤ ਆਵਾਗਵਣ ਦੇ ਚੱਕਰ ਵਿਚ ਪਏ ਰਹਿੰਦੇ ਹਨ)। (ਜਿਸ ਮਨੁੱਖ ਨੇ) ਗੁਰੂ ਦੇ ਸ਼ਬਦ ਨੂੰ ਨਹੀਂ ਸਮਝਿਆ (ਉਹ) ਬਾਰ ਬਾਰ ਜੂਨਾਂ ਵਿਚ ਪਿਆ ਰਹਿੰਦਾ ਹੈ।੨।

Sri Satguru Jagjit Singh Ji eLibrary NamdhariElibrary@gmail.com

ਗੁਰਮੁਖਿ ਆਪੁ ਪਛਾਣਿਆ ਹਰਿ ਨਾਮੁ ਵਸਿਆ ਮਨਿ ਆਇ ॥
ਅਨਦਿਨੁ ਭਗਤੀ ਰਤਿਆ ਹਰਿ ਨਾਮੇ ਸੁਖਿ ਸਮਾਇ ॥੩॥
ਮਨੁ ਸਬਦਿ ਮਰੈ ਪਰਤੀਤਿ ਹੋਇ ਹਉਮੈ ਤਜੇ ਵਿਕਾਰ ॥
ਜਨ ਨਾਨਕ ਕਰਮੀ ਪਾਈਅਨਿ ਹਰਿ ਨਾਮਾ ਭਗਤਿ ਭੰਡਾਰ ॥੪॥੨॥੧੬॥੩੬॥

ਗਉੜੀ ਬੈਰਾਗਣਿ ਮਹਲਾ ੩ ॥
ਪੇਈਅੜੈ ਦਿਨ ਚਾਰਿ ਹੈ ਹਰਿ ਹਰਿ ਲਿਖਿ ਪਾਇਆ ॥
ਸੋਭਾਵੰਤੀ ਨਾਰਿ ਹੈ ਗੁਰਮੁਖਿ ਗੁਣ ਗਾਇਆ ॥
ਪੇਵਕੜੈ ਗੁਣ ਸੰਮਲੈ ਸਾਹੁਰੈ ਵਾਸੁ ਪਾਇਆ ॥
ਗੁਰਮੁਖਿ ਸਹਜਿ ਸਮਾਣੀਆ ਹਰਿ ਹਰਿ ਮਨਿ ਭਾਇਆ ॥੧॥
ਸਸੁਰੈ ਪੇਈਐ ਪਿਰੁ ਵਸੈ ਕਹੁ ਕਿਤੁ ਬਿਧਿ ਪਾਈਐ ॥
ਆਪਿ ਨਿਰੰਜਨੁ ਅਲਖੁ ਹੈ ਆਪੇ ਮੇਲਾਈਐ ॥੧॥ ਰਹਾਉ ॥

ਆਪੇ ਹੀ ਪ੍ਰਭੁ ਦੇਹਿ ਮਤਿ ਹਰਿ ਨਾਮੁ ਧਿਆਈਐ ॥
ਵਡਭਾਗੀ ਸਤਿਗੁਰੁ ਮਿਲੈ ਮੁਖਿ ਅੰਮ੍ਰਿਤੁ ਪਾਈਐ ॥
ਹਉਮੈ ਦੁਬਿਧਾ ਬਿਨਸਿ ਜਾਇ ਸਹਜੇ ਸੁਖਿ ਸਮਾਈਐ ॥
ਸਭੁ ਆਪੇ ਆਪਿ ਵਰਤਦਾ ਆਪੇ ਨਾਇ ਲਾਈਐ ॥੨॥
ਮਨਮੁਖਿ ਗਰਬਿ ਨ ਪਾਇਓ ਅਗਿਆਨ ਇਆਣੇ ॥
ਸਤਿਗੁਰ ਸੇਵਾ ਨਾ ਕਰਹਿ ਫਿਰਿ ਫਿਰਿ ਪਛੁਤਾਣੇ ॥
ਗਰਭ ਜੋਨੀ ਵਾਸੁ ਪਾਇਦੇ ਗਰਭੇ ਗਲਿ ਜਾਣੇ ॥
ਮੇਰੇ ਕਰਤੇ ਏਵੈ ਭਾਵਦਾ ਮਨਮੁਖ ਭਰਮਾਣੇ ॥੩॥
ਮੇਰੈ ਹਰਿ ਪ੍ਰਭਿ ਲੇਖੁ ਲਿਖਾਇਆ ਧੁਰਿ ਮਸਤਕਿ ਪੂਰਾ ॥
ਹਰਿ ਹਰਿ ਨਾਮੁ ਧਿਆਇਆ ਭੇਟਿਆ ਗੁਰੁ ਸੂਰਾ ॥
ਮੇਰਾ ਪਿਤਾ ਮਾਤਾ ਹਰਿ ਨਾਮੁ ਹੈ ਹਰਿ ਬੰਧਪੁ ਬੀਰਾ ॥
ਹਰਿ ਹਰਿ ਬਖਸਿ ਮਿਲਾਇ ਪ੍ਰਭ ਜਨੁ ਨਾਨਕੁ ਕੀਰਾ ॥੪॥੩॥੧੭॥੩੭॥

ਗਉੜੀ ਬੈਰਾਗਣਿ ਮਹਲਾ ੩ ॥
ਸਤਿਗੁਰ ਤੇ ਗਿਆਨੁ ਪਾਇਆ ਹਰਿ ਤਤੁ ਬੀਚਾਰਾ ॥
ਮਤਿ ਮਲੀਣ ਪਰਗਟੁ ਭਈ ਜਪਿ ਨਾਮੁ ਮੁਰਾਰਾ ॥
ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ ॥
ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿ ਨਾਮੁ ਪਿਆਰਾ ॥੧॥
ਹਰਿ ਕਿਤੁ ਬਿਧਿ ਪਾਈਐ ਸੰਤ ਜਨਹੁ ਜਿਸੁ ਦੇਖਿ ਹਉ ਜੀਵਾ ॥

Sri Satguru Jagjit Singh Ji eLibrary NamdhariElibrary@gmail.com

ਗੁਰਮੁਖ (ਸਾਧਕ) ਆਪਣੇ ਆਪ ਨੂੰ ਪਛਾਣ ਲੈਂਦਾ ਹੈ ਅਤੇ ਹਰਿ-ਨਾਮ ਉਸ ਦੇ ਮਨ ਵਿਚ ਆ ਵਸਦਾ ਹੈ। (ਉਹ) ਹਰ ਰੋਜ਼ ਭਗਤੀ ਦੇ ਰੰਗ ਵਿਚ ਰੰਗਿਆ ਹੋਇਆ ਹਰਿ-ਨਾਮ ਰਾਹੀਂ ਆਤਮਿਕ ਸੁਖ ਵਿਚ ਸਮਾ ਜਾਂਦਾ ਹੈ।੩। (ਜਿਸ ਸਾਧਕ ਦਾ) ਮਨ ਸ਼ਬਦ ਦੁਆਰਾ (ਜੀਉਂਦੇ ਜੀ) ਮਰਦਾ ਹੈ, (ਉਸ ਨੂੰ ਗੁਰੂ-ਸ਼ਬਦ ਵਿਚ) ਵਿਸ਼ਵਾਸ ਹੋ ਜਾਂਦਾ ਹੈ, (ਉਹ) ਹਉਮੈ ਅਤੇ ਮਾਨਸਿਕ ਵਿਕਾਰਾਂ ਨੂੰ ਛਡ ਦਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਅਜਿਹੇ ਸਾਧਕ ਨੂੰ ਪਰਮਾਤਮਾ ਦੀ) ਕ੍ਰਿਪਾ ਨਾਲ ਹਰਿ-ਨਾਮ ਅਤੇ ਭਗਤੀ ਦੇ ਭੰਡਾਰ ਪ੍ਰਾਪਤ ਹੁੰਦੇ ਹਨ।੪।੨।੧੬।੩੬।

**ਗਉੜੀ ਬੈਰਾਗਣਿ ਮਹਲਾ ੩**

(ਜੀਵ ਰੂਪ ਇਸਤਰੀ ਨੇ) ਇਸ ਲੋਕ (*ਪੇਈਅੜੈ*) ਵਿਚ ਥੋੜਾ ਸਮਾ ਹੀ ਰਹਿਣਾ ਹੈ (ਕਿਉਂਕਿ ਜੀਵ ਦੇ ਮੱਥੇ ਉਤੇ) ਪ੍ਰਭੂ ਨੇ ਲਿਖ ਕੇ ਪਾ ਦਿੱਤਾ ਹੈ। (ਜਿਸ ਨੇ) ਗੁਰੂ ਦੀ ਸਿਖਿਆ ਦੁਆਰਾ ਹਰਿ-ਗੁਣਾਂ ਦਾ ਗਾਇਨ ਕੀਤਾ ਹੈ (ਉਹ) ਇਸਤਰੀ ਸ਼ੋਭਾਸ਼ਾਲੀ ਹੈ। ਜੋ (ਜੀਵ-ਇਸਤਰੀ) ਇਸ ਲੋਕ ਵਿਚ (*ਪੇਵਕੜੈ*) ਹਰਿ-ਗੁਣਾਂ ਨੂੰ ਯਾਦ ਕਰਦੀ ਹੈ, (ਉਹ) ਪਰਲੋਕ (*ਸਾਹੁਰੈ*) ਵਿਚ ਨਿਵਾਸ ਕਰਦੀ ਹੈ। (ਉਹ ਜੀਵ-ਇਸਤਰੀ) ਗੁਰੂ ਦੇ ਸਨਮੁਖ ਰਹਿ ਕੇ ਸਹਿਜ ਅਵਸਥਾ ਵਿਚ ਸਮਾਉਂਦੀ ਹੈ (ਅਤੇ ਉਸ ਨੂੰ) ਹਰਿ-ਨਾਮ ਮਨ ਵਿਚ ਚੰਗਾ ਲਗਦਾ ਹੈ।੧। (ਹੇ ਸਤਿਸੰਗਣੇ! ਮੈਨੂੰ) ਦਸ ਕਿ ਲੋਕ ਅਤੇ ਪਰਲੋਕ (*ਸਸੁਰੈ ਪੇਈਐ*) ਵਿਚ ਪਰਮਾਤਮਾ ਰੂਪ ਪਤੀ ਵਸਦਾ ਹੈ, (ਉਸ ਨੂੰ) ਕਿਸ ਢੰਗ ਨਾਲ ਪ੍ਰਾਪਤ ਕਰਾਂ। (ਹੇ ਜਿਗਿਆਸੂ!) ਪਰਮਾਤਮਾ ਮਾਇਆ ਮੁਕਤ ਅਤੇ ਅਲੱਖ ਰੂਪ ਵਾਲਾ ਹੈ, (ਉਹ ਆਪ ਹੀ) ਮਿਲਾਉਣ ਵਾਲਾ ਹੈ।੧।ਰਹਾਉ।

ਪਰਮਾਤਮਾ ਆਪ ਹੀ (ਮਨੁੱਖ ਨੂੰ) ਮਤਿ ਦਿੰਦਾ ਹੈ ਅਤੇ ਹਰਿ ਨਾਮ ਸਿਮਰਿਆ ਜਾਂਦਾ ਹੈ। ਵਡੇ ਭਾਗਾਂ ਨਾਲ ਸਤਿਗੁਰੂ ਦਾ ਮਿਲਾਪ ਹੁੰਦਾ ਹੈ ਅਤੇ ਮੁਖ ਵਿਚ ਹਰਿ-ਨਾਮ ਰੂਪ ਅੰਮ੍ਰਿਤ ਪੈਂਦਾ ਹੈ। ਹਉਮੈ ਅਤੇ ਦੁਬਿਧਾ ਦੀ ਅਵਸਥਾ ਖ਼ਤਮ ਹੋ ਜਾਂਦੀ ਹੈ ਅਤੇ (ਜਿਗਿਆਸੂ) ਸਹਿਜ ਭਾਵ ਨਾਲ ਆਤਮਿਕ ਸੁਖ ਵਿਚ ਟਿਕ ਜਾਂਦਾ ਹੈ। ਪਰਮਾਤਮਾ ਆਪ ਹੀ ਸਭ ਪਾਸੇ ਵਿਚਰ ਰਿਹਾ ਹੈ ਅਤੇ ਆਪ ਹੀ (ਜਿਗਿਆਸੂ ਨੂੰ) ਨਾਮ ਨਾਲ ਜੋੜਦਾ ਹੈ।੨। ਮਨਮੁਖ ਅਗਿਆਨੀ ਅਤੇ ਨਾਸਮਝ ਹੁੰਦੇ ਹਨ ਅਤੇ ਹੰਕਾਰ ਕਾਰਣ (ਪ੍ਰਭੂ ਨੂੰ) ਪ੍ਰਾਪਤ ਨਹੀਂ ਕਰ ਸਕਦੇ। (ਉਹ) ਸਤਿਗੁਰੂ ਦੀ ਸੇਵਾ ਨਹੀਂ ਕਰਦੇ ਅਤੇ ਬਾਰ ਬਾਰ ਪਛਤਾਉਂਦੇ ਹਨ। (ਉਹ ਵਖਰੀਆਂ ਵਖਰੀਆਂ) ਜੂਨਾਂ ਕਾਰਣ ਗਰਭ ਵਿਚ ਪੈਂਦੇ ਹਨ ਅਤੇ ਗਰਭ (ਧਾਰਣ ਕਰਨ ਦੀ ਪ੍ਰਕ੍ਰਿਆ ਵਿਚ ਹੀ) ਗਲ ਜਾਂਦੇ ਹਨ। ਮੇਰੇ ਕਰਤਾ (ਪ੍ਰਭੂ) ਨੂੰ ਇਸੇ ਤਰ੍ਹਾਂ ਚੰਗਾ ਲਗਦਾ ਹੈ, (ਇਸ ਲਈ) ਮਨਮੁਖ ਭਰਮਦੇ ਰਹਿੰਦੇ ਹਨ।੩। ਮੇਰੇ ਹਰਿ ਪ੍ਰਭੂ (ਨੇ ਮੇਰੇ ਮਸਤਕ ਉਪਰ) ਧੁਰ ਦਰਗਾਹ ਤੋਂ ਪੂਰਾ ਲੇਖ ਲਿਖਾ ਦਿੱਤਾ ਹੈ। (ਇਸ ਕਰਕੇ ਮੈਂ) ਹਰਿ-ਨਾਮ ਦੀ ਆਰਾਧਨਾ ਕੀਤੀ ਹੈ (ਅਤੇ ਮੈਨੂੰ ਵਿਕਾਰਾਂ ਨੂੰ ਨਸ਼ਟ ਕਰਨ ਦੇ ਸਮਰਥ) ਸੂਰਮਾ ਗੁਰੂ ਮਿਲ ਪਿਆ ਹੈ। (ਹੁਣ) ਹਰਿ-ਨਾਮ ਹੀ ਮੇਰਾ ਪਿਤਾ ਅਤੇ ਮਾਤਾ ਹੈ, ਉਹੀ ਬੰਧੂ ਅਤੇ ਵੀਰ ਹੈ। ਹੇ ਪ੍ਰਭੂ! ਹੇ ਹਰਿ! ਬਖਸ਼ਿਸ਼ ਕਰਕੇ (ਆਪਣੇ ਨਾਲ) ਮਿਲਾ ਲੈ। ਦਾਸ ਨਾਨਕ (ਤੇਰਾ) ਨਿਮਾਣਾ ਸੇਵਕ (*ਕੀਰਾ*) ਹੈ।੪।੩।੧੭।੩੭।

**ਗਉੜੀ ਬੈਰਾਗਣਿ ਮਹਲਾ ੩**

ਸਤਿਗੁਰੂ ਤੋਂ (ਅਸੀਂ ਜੋ) ਗਿਆਨ ਪ੍ਰਾਪਤ ਕੀਤਾ ਹੈ, (ਉਸ ਰਾਹੀਂ) ਹਰਿ ਦੀ ਵਾਸਤਵਿਕਤਾ ਨੂੰ ਪਛਾਣਿਆ ਹੈ। ਹਰਿ-ਨਾਮ ਨੂੰ ਜਪਣ ਨਾਲ ਮਲੀਨ ਮਤਿ ਉਜਲੀ (*ਪਰਗਟੁ*) ਹੋ ਗਈ ਹੈ। ਪਰਮਾਤਮਾ (*ਸਿਵਿ*) ਨੇ ਮਾਇਆ (*ਸਕਤਿ*) ਦਾ ਪ੍ਰਭਾਵ ਖ਼ਤਮ ਕਰ ਦਿੱਤਾ ਹੈ (ਜਿਸ ਦੇ ਫਲਸਰੂਪ ਅਗਿਆਨ ਦਾ) ਅੰਧਕਾਰ ਦੂਰ ਹੋ ਗਿਆ ਹੈ। ਹਰਿ-ਨਾਮ ਉਨ੍ਹਾਂ ਨੂੰ ਹੀ ਪਿਆਰਾ ਲਗਦਾ ਹੈ ਜਿਨ੍ਹਾਂ ਦੇ ਮਸਤਕ ਉਤੇ ਧੁਰ ਦਰਗਾਹੋਂ ਲਿਖਿਆ ਹੁੰਦਾ ਹੈ।੧। ਹੇ ਸੰਤ ਜਨੋ! ਹਰਿ ਨੂੰ ਕਿਸ ਢੰਗ ਨਾਲ

ਹਰਿ ਬਿਨੁ ਚਸਾ ਨ ਜੀਵਤੀ ਗੁਰ ਮੇਲਿਹੁ ਹਰਿ ਰਸੁ ਪੀਵਾ ॥੧॥ ਰਹਾਉ ॥

ਹਉ ਹਰਿ ਗੁਣ ਗਾਵਾ ਨਿਤ ਹਰਿ ਸੁਣੀ ਹਰਿ ਹਰਿ ਗਤਿ ਕੀਨੀ ॥
ਹਰਿ ਰਸੁ ਗੁਰ ਤੇ ਪਾਇਆ ਮੇਰਾ ਮਨੁ ਤਨੁ ਲੀਨੀ ॥
ਧਨੁ ਧਨੁ ਗੁਰੁ ਸਤ ਪੁਰਖੁ ਹੈ ਜਿਨਿ ਭਗਤਿ ਹਰਿ ਦੀਨੀ ॥
ਜਿਸੁ ਗੁਰ ਤੇ ਹਰਿ ਪਾਇਆ ਸੋ ਗੁਰੁ ਹਮ ਕੀਨੀ ॥੨॥
ਗੁਣਦਾਤਾ ਹਰਿ ਰਾਇ ਹੈ ਹਮ ਅਵਗਣਿਆਰੇ ॥
ਪਾਪੀ ਪਾਥਰ ਡੂਬਦੇ ਗੁਰਮਤਿ ਹਰਿ ਤਾਰੇ ॥
ਤੂੰ ਗੁਣਦਾਤਾ ਨਿਰਮਲਾ ਹਮ ਅਵਗਣਿਆਰੇ ॥
ਹਰਿ ਸਰਣਾਗਤਿ ਰਾਖਿ ਲੇਹੁ ਮੂੜ ਮੁਗਧ ਨਿਸਤਾਰੇ ॥੩॥
ਸਹਜੁ ਅਨੰਦੁ ਸਦਾ ਗੁਰਮਤੀ ਹਰਿ ਹਰਿ ਮਨਿ ਧਿਆਇਆ ॥
ਸਜਣੁ ਹਰਿ ਪ੍ਰਭੁ ਪਾਇਆ ਘਰਿ ਸੋਹਿਲਾ ਗਾਇਆ ॥
ਹਰਿ ਦਇਆ ਧਾਰਿ ਪ੍ਰਭ ਬੇਨਤੀ ਹਰਿ ਹਰਿ ਚੇਤਾਇਆ ॥
ਜਨ ਨਾਨਕੁ ਮੰਗੈ ਧੂੜਿ ਤਿਨ ਜਿਨ ਸਤਿਗੁਰੁ ਪਾਇਆ ॥੪॥੪॥੧੮॥੩੮॥

ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ ੴ ਸਤਿਗੁਰ ਪ੍ਰਸਾਦਿ ॥
ਪੰਡਿਤੁ ਸਾਸਤ ਸਿਮ੍ਰਿਤਿ ਪੜਿਆ ॥
ਜੋਗੀ ਗੋਰਖੁ ਗੋਰਖੁ ਕਰਿਆ ॥ ਮੈ ਮੂਰਖ ਹਰਿ ਹਰਿ ਜਪੁ ਪੜਿਆ ॥੧॥
ਨਾ ਜਾਨਾ ਕਿਆ ਗਤਿ ਰਾਮ ਹਮਾਰੀ ॥
ਹਰਿ ਭਜੁ ਮਨ ਮੇਰੇ ਤਰੁ ਭਉਜਲੁ ਤੂ ਤਾਰੀ ॥੧॥ ਰਹਾਉ ॥
ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ ॥
ਪਰ ਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ ॥ ਮੈ ਮੂਰਖ ਹਰਿ ਆਸ ਤੁਮਾਰੀ ॥੨॥
ਖਤ੍ਰੀ ਕਰਮ ਕਰੇ ਸੂਰਤਣੁ ਪਾਵੈ ॥
ਸੂਦੁ ਵੈਸੁ ਪਰ ਕਿਰਤਿ ਕਮਾਵੈ ॥ ਮੈ ਮੂਰਖ ਹਰਿ ਨਾਮੁ ਛਡਾਵੈ ॥੩॥
ਸਭ ਤੇਰੀ ਸ੍ਰਿਸਟਿ ਤੂੰ ਆਪਿ ਰਹਿਆ ਸਮਾਈ ॥
ਗੁਰਮੁਖਿ ਨਾਨਕ ਦੇ ਵਡਿਆਈ ॥ ਮੈ ਅੰਧੁਲੇ ਹਰਿ ਟੇਕ ਟਿਕਾਈ ॥੪॥੧॥੩੯॥

ਗਉੜੀ ਗੁਆਰੇਰੀ ਮਹਲਾ ੪ ॥
ਨਿਰਗੁਣ ਕਥਾ ਕਥਾ ਹੈ ਹਰਿ ਕੀ ॥
ਭਜੁ ਮਿਲਿ ਸਾਧੂ ਸੰਗਤਿ ਜਨ ਕੀ ॥ ਤਰੁ ਭਉਜਲੁ ਅਕਥ ਕਥਾ ਸੁਨਿ ਹਰਿ ਕੀ ॥੧॥
ਗੋਬਿੰਦ ਸਤਸੰਗਤਿ ਮੇਲਾਇ ॥
ਹਰਿ ਰਸੁ ਰਸਨਾ ਰਾਮ ਗੁਨ ਗਾਇ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

ਪ੍ਰਾਪਤ ਕਰਾਂ, ਜਿਸ ਨੂੰ ਵੇਖ ਕੇ ਮੈਂ ਜੀਵਿਤ ਰਹਾਂ। (ਮੈਂ) ਹਰਿ ਤੋਂ ਬਿਨਾ ਛਿਣ (*ਚਸਾ*) ਭਰ ਜੀਉਂਦੀ ਨਹੀਂ ਰਹਿ ਸਕਦੀ। (ਮੇਰਾ) ਗੁਰੂ ਨਾਲ ਮੇਲ ਕਰਾ ਦਿਓ, (ਤਾਂ ਜੋ ਮੈਂ) ਹਰਿ-ਰਸ ਦਾ ਪਾਨ ਕਰ ਸਕਾਂ।੧।ਰਹਾਉ।

ਮੈਂ ਨਿਤ ਹਰਿ ਦੇ ਗੁਣ ਗਾਉਂਦਾ ਹਾਂ ਅਤੇ (ਨਿਤ) ਹਰਿ-ਨਾਮ ਸੁਣਦਾ ਹਾਂ। (ਉਸ) ਹਰਿ ਨੇ ਮੇਰਾ ਆਤਮਿਕ ਉੱਧਾਰ (*ਗਤਿ*) ਕਰ ਦਿੱਤਾ ਹੈ। (ਮੈਂ) ਹਰਿ-ਨਾਮ ਦਾ ਰਸ ਗੁਰੂ ਤੋਂ ਪ੍ਰਾਪਤ ਕੀਤਾ ਹੈ ਅਤੇ ਮੇਰਾ ਮਨ ਤਨ (ਹਰਿ ਵਿਚ) ਲੀਨ ਹੋ ਗਿਆ ਹੈ। (ਮੇਰਾ) ਗੁਰੂ ਸਤਿਪੁਰਖ ਧੰਨ ਹੈ ਜਿਸ ਨੇ ਮੈਨੂੰ ਹਰਿ-ਭਗਤੀ ਪ੍ਰਦਾਨ ਕੀਤੀ ਹੈ। ਜਿਸ ਗੁਰੂ ਤੋਂ (ਮੈਂ) ਹਰਿ ਪ੍ਰਾਪਤ ਕੀਤਾ ਹੈ, ਉਸ ਨੂੰ ਮੈਂ (ਆਪਣਾ) ਗੁਰੂ ਬਣਾ ਲਿਆ ਹੈ।੨। ਹਰਿ ਰਾਜਾ ਗੁਣਾਂ ਦਾ ਦਾਤਾ ਹੈ ਅਤੇ ਅਸੀਂ ਔਗੁਣਾਂ ਨਾਲ ਭਰੇ ਹੋਏ ਹਾਂ। (ਅਸੀਂ) ਪਾਪੀ ਪੱਥਰਾਂ ਵਾਂਗ ਡੁਬਦੇ ਜਾ ਰਹੇ ਸਾਂ, (ਪਰ) ਗੁਰੂ ਦੀ ਮਤਿ (ਪ੍ਰਾਪਤ ਹੋਣ 'ਤੇ) ਹਰਿ ਨੇ (ਭਵ-ਸਾਗਰ ਤੋਂ) ਤਾਰ ਦਿੱਤਾ ਹੈ। (ਹੇ ਪ੍ਰਭੂ!) ਤੂੰ ਗੁਣਾਂ ਦਾ ਦਾਤਾ ਅਤੇ ਨਿਰਮਲ ਸਰੂਪ ਵਾਲਾ ਹੈਂ ਅਤੇ ਅਸੀਂ ਔਗੁਣਾਂ ਨਾਲ ਭਰੇ ਹੋਏ ਹਾਂ। ਹੇ ਪਰਮਾਤਮਾ! (ਸਾਨੂੰ) ਆਪਣੀ ਸ਼ਰਣ ਵਿਚ ਰਖ ਲਵੋ (ਕਿਉਂਕਿ ਤੁਸੀਂ ਸਾਡੇ ਵਰਗੇ ਅਨੇਕ) ਮੂਰਖ ਅਤੇ ਨਾਸਮਝ ਤਾਰ ਦਿੱਤੇ ਹਨ।੩। (ਜਿਨ੍ਹਾਂ ਨੇ) ਗੁਰੂ ਦੀ ਮਤਿ ਦੁਆਰਾ ਹਰਿ-ਨਾਮ ਦੀ ਮਨ ਵਿਚ ਆਰਾਧਨਾ ਕੀਤੀ ਹੈ (ਉਨ੍ਹਾਂ ਨੇ) ਸਹਿਜ-ਗਿਆਨ ਅਤੇ ਬ੍ਰਹਮ-ਆਨੰਦ (ਪ੍ਰਾਪਤ ਕਰ ਲਿਆ ਹੈ)। (ਉਨ੍ਹਾਂ ਨੇ) ਹਰਿ ਰੂਪ ਸੱਜਣ ਪ੍ਰਭੂ ਪ੍ਰਾਪਤ ਕਰ ਲਿਆ ਹੈ ਅਤੇ ਹਿਰਦੇ ਰੂਪ ਘਰ ਵਿਚ ਹਰਿ-ਜਸ ਦਾ ਗਾਇਨ ਕੀਤਾ ਹੈ। ਹੇ ਪ੍ਰਭੂ! ਹੇ ਹਰਿ! ਦਇਆ ਕਰਕੇ (ਮੇਰੀ) ਬੇਨਤੀ (ਸੁਣੋ) ਅਤੇ ਮੇਰੇ ਪਾਸੋਂ ਹਰਿ-ਹਰਿ ਦਾ ਸਿਮਰਨ ਕਰਾਓ। ਦਾਸ ਨਾਨਕ ਉਨ੍ਹਾਂ (ਧਰਮ-ਸਾਧਕਾਂ ਦੀ) ਚਰਣ-ਧੂੜ ਮੰਗਦਾ ਹੈ ਜਿਨ੍ਹਾਂ ਨੇ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੈ।੪।੪।੧੮।੩੮।

**ਗਉੜੀ ਗੁਆਰੇਰੀ ਮਹਲਾ ੪ ਚਉਥਾ ਚਉਪਦੇ**

ਪੰਡਿਤ ਸ਼ਾਸਤ੍ਰ ਸਮ੍ਰਿਤੀਆਂ (ਆਦਿ) ਪੜ੍ਹਦਾ ਹੈ ਅਤੇ ਜੋਗੀ (ਆਪਣੇ ਗੁਰੂ) ਗੋਰਖਨਾਥ (ਦੇ ਨਾਂ ਦਾ) ਰਟਨ ਕਰਦਾ ਹੈ। (ਪਰ) ਮੈਂ ਮੂਰਖ ਹਰਿ ਹਰਿ ਦੇ ਨਾਮ ਦਾ ਸਿਮਰਨ ਕਰਦਾ ਹਾਂ।੧। ਹੇ ਰਾਮ! (ਮੈਂ) ਨਹੀਂ ਜਾਣਦਾ ਕਿ ਮੇਰੀ ਕਿਹੋ ਜਿਹੀ ਹਾਲਤ (*ਗਤਿ*) ਹੋਵੇਗੀ। ਹੇ ਮੇਰੇ ਮਨ! ਹਰਿ ਦੇ ਨਾਮ ਦਾ ਸਿਮਰਨ ਕਰ ਅਤੇ ਤੂੰ ਸੰਸਾਰ ਸਾਗਰ ਨੂੰ ਤਰ ਜਾ।੧।ਰਹਾਉ।

ਸੰਨਿਆਸੀ ਨੇ ਵਿਭੂਤੀ (ਸੁਆਹ) ਲਗਾ ਕੇ (ਆਪਣੇ) ਸ਼ਰੀਰ ਨੂੰ ਸੰਵਾਰਿਆ ਹੋਇਆ ਹੈ। (ਉਸ) ਬ੍ਰਹਮਚਾਰੀ ਨੇ ਪਰਾਈ ਇਸਤਰੀ ਤਿਆਗ ਦਿੱਤੀ ਹੈ। ਹੇ ਹਰਿ! ਮੈਂ ਮੂਰਖ ਨੂੰ ਕੇਵਲ ਤੇਰੀ ਹੀ ਆਸ ਹੈ।੨। ਖਤਰੀ (ਖਤਰੀਆਂ ਵਾਲੇ) ਕਰਮ ਕਰਕੇ ਸੂਰਮਤਾਈ ਪ੍ਰਾਪਤ ਕਰਦਾ ਹੈ। ਸ਼ੂਦਰ ਅਤੇ ਵੈਸ਼ ਹੋਰਨਾਂ ਦੀ ਕਿਰਤ ਕਰਦੇ ਹਨ। ਪਰ ਹੇ ਹਰਿ! ਮੈਂ ਮੂਰਖ (ਦਾ ਦ੍ਰਿੜ੍ਹ ਵਿਸ਼ਵਾਸ ਹੈ ਕਿ) ਪਰਮਾਤਮਾ ਦਾ ਨਾਮ ਹੀ (ਭਵ-ਬੰਧਨ ਤੋਂ) ਛੁੜਵਾਉਂਦਾ ਹੈ।੩। (ਹੇ ਪ੍ਰਭੂ!) ਸਾਰੀ ਸ੍ਰਿਸ਼ਟੀ ਤੇਰੀ ਹੈ, ਤੂੰ ਆਪ ਹੀ ਇਸ ਵਿਚ ਵਿਆਪਤ ਹੈਂ। ਨਾਨਕ (ਦਾ ਕਥਨ ਹੈ ਕਿ) ਗੁਰੂ ਦੁਆਰਾ (ਪਰਮਾਤਮਾ ਨਾਮ ਦੀ) ਵਡਿਆਈ ਬਖ਼ਸ਼ ਰਿਹਾ ਹੈ। ਮੈਂ ਅੰਨ੍ਹੇ (ਅਗਿਆਨੀ) ਨੇ ਹਰਿ-ਨਾਮ ਉਤੇ ਟੇਕ ਟਿਕਾਈ ਹੋਈ ਹੈ।੪।੧।੩੯।

**ਗਉੜੀ ਗੁਆਰੇਰੀ ਮਹਲਾ ੪**

ਹਰਿ ਦੀ ਕਥਾ ਗੁਣ-ਅਤੀਤ ਕਥਾ ਹੈ (ਅਰਥਾਤ ਤਿੰਨ ਗੁਣਾਂ ਦੇ ਕਲਾਵੇ ਤੋਂ ਬਾਹਰ ਦੀ ਹੈ)। (ਹੇ ਜਿਗਿਆਸੂ!) ਸਾਧ-ਜਨਾਂ ਦੀ ਸੰਗਤਿ ਵਿਚ ਮਿਲ ਕੇ (ਪਰਮਾਤਮਾ ਦਾ) ਭਜਨ ਕਰ। ਹਰਿ ਦੀ ਅਕੱਥ ਕਥਾ ਸੁਣ ਕੇ ਭਵ-ਸਾਗਰ ਲੰਘ ਜਾ।੧। ਹੇ ਗੋਬਿੰਦ! (ਮੈਨੂੰ) ਸਤਿਸੰਗਤ ਦਾ ਮਿਲਾਪ ਪ੍ਰਦਾਨ ਕਰ, (ਤਾਂ ਜੋ ਮੇਰੀ) ਰਸਨਾ ਰਾਮ ਦੇ ਗੁਣਾਂ ਦਾ ਗਾਇਨ ਕਰੇ।੧।ਰਹਾਉ।

Sri Satguru Jagjit Singh Ji eLibrary NamdhariElibrary@gmail.com

ਜੋ ਜਨ ਧਿਆਵਹਿ ਹਰਿ ਹਰਿ ਨਾਮਾ ॥
ਤਿਨ ਦਾਸਨਿ ਦਾਸ ਕਰਹੁ ਹਮ ਰਾਮਾ ॥ ਜਨ ਕੀ ਸੇਵਾ ਊਤਮ ਕਾਮਾ ॥੨॥
ਜੋ ਹਰਿ ਕੀ ਹਰਿ ਕਥਾ ਸੁਣਾਵੈ ॥
ਸੋ ਜਨੁ ਹਮਰੈ ਮਨਿ ਚਿਤਿ ਭਾਵੈ ॥ ਜਨ ਪਗ ਰੇਣੁ ਵਡਭਾਗੀ ਪਾਵੈ ॥੩॥
ਸੰਤ ਜਨਾ ਸਿਉ ਪ੍ਰੀਤਿ ਬਨਿ ਆਈ ॥
ਜਿਨ ਕਉ ਲਿਖਤੁ ਲਿਖਿਆ ਧੁਰਿ ਪਾਈ ॥ ਤੇ ਜਨ ਨਾਨਕ ਨਾਮਿ ਸਮਾਈ ॥੪॥੨॥੪੦॥

ਗਉੜੀ ਗੁਆਰੇਰੀ ਮਹਲਾ ੪ ॥
ਮਾਤਾ ਪ੍ਰੀਤਿ ਕਰੇ ਪੁਤੁ ਖਾਇ ॥
ਮੀਨੇ ਪ੍ਰੀਤਿ ਭਈ ਜਲਿ ਨਾਇ ॥ ਸਤਿਗੁਰ ਪ੍ਰੀਤਿ ਗੁਰਸਿਖ ਮੁਖਿ ਪਾਇ ॥੧॥
ਤੇ ਹਰਿ ਜਨ ਹਰਿ ਮੇਲਹੁ ਹਮ ਪਿਆਰੇ ॥
ਜਿਨ ਮਿਲਿਆ ਦੁਖ ਜਾਹਿ ਹਮਾਰੇ ॥੧॥ ਰਹਾਉ ॥
ਜਿਉ ਮਿਲਿ ਬਛਰੇ ਗਊ ਪ੍ਰੀਤਿ ਲਗਾਵੈ ॥
ਕਾਮਨਿ ਪ੍ਰੀਤਿ ਜਾ ਪਿਰੁ ਘਰਿ ਆਵੈ ॥ ਹਰਿ ਜਨ ਪ੍ਰੀਤਿ ਜਾ ਹਰਿ ਜਸੁ ਗਾਵੈ ॥੨॥
ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥
ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥ ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥੩॥
ਨਰ ਪ੍ਰਾਣੀ ਪ੍ਰੀਤਿ ਮਾਇਆ ਧਨੁ ਖਾਟੇ ॥
ਗੁਰਸਿਖ ਪ੍ਰੀਤਿ ਗੁਰੁ ਮਿਲੈ ਗਲਾਟੇ ॥ ਜਨ ਨਾਨਕ ਪ੍ਰੀਤਿ ਸਾਧ ਪਗ ਚਾਟੇ ॥੪॥੩॥੪੧॥

ਗਉੜੀ ਗੁਆਰੇਰੀ ਮਹਲਾ ੪ ॥
ਭੀਖਕ ਪ੍ਰੀਤਿ ਭੀਖ ਪ੍ਰਭ ਪਾਇ ॥
ਭੂਖੇ ਪ੍ਰੀਤਿ ਹੋਵੈ ਅੰਨੁ ਖਾਇ ॥ ਗੁਰਸਿਖ ਪ੍ਰੀਤਿ ਗੁਰ ਮਿਲਿ ਆਘਾਇ ॥੧॥
ਹਰਿ ਦਰਸਨੁ ਦੇਹੁ ਹਰਿ ਆਸ ਤੁਮਾਰੀ ॥
ਕਰਿ ਕਿਰਪਾ ਲੋਚ ਪੂਰਿ ਹਮਾਰੀ ॥੧॥ ਰਹਾਉ ॥
ਚਕਵੀ ਪ੍ਰੀਤਿ ਸੂਰਜੁ ਮੁਖਿ ਲਾਗੈ ॥
ਮਿਲੈ ਪਿਆਰੇ ਸਭ ਦੁਖ ਤਿਆਗੈ ॥ ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਗੈ ॥੨॥
ਬਛਰੇ ਪ੍ਰੀਤਿ ਖੀਰੁ ਮੁਖਿ ਖਾਇ ॥
ਹਿਰਦੈ ਬਿਗਸੈ ਦੇਖੈ ਮਾਇ ॥ ਗੁਰਸਿਖ ਪ੍ਰੀਤਿ ਗੁਰੂ ਮੁਖਿ ਲਾਇ ॥੩॥
ਹੋਰੁ ਸਭ ਪ੍ਰੀਤਿ ਮਾਇਆ ਮੋਹੁ ਕਾਚਾ ॥
ਬਿਨਸਿ ਜਾਇ ਕੂਰਾ ਕਚੁ ਪਾਚਾ ॥ ਜਨ ਨਾਨਕ ਪ੍ਰੀਤਿ ਤ੍ਰਿਪਤਿ ਗੁਰੁ ਸਾਚਾ ॥੪॥੪॥੪੨॥

ਗਉੜੀ ਗੁਆਰੇਰੀ ਮਹਲਾ ੪ ॥
ਸਤਿਗੁਰ ਸੇਵਾ ਸਫਲ ਹੈ ਬਣੀ ॥
ਜਿਤੁ ਮਿਲਿ ਹਰਿ ਨਾਮੁ ਧਿਆਇਆ ਹਰਿ ਧਣੀ॥
ਜਿਨ ਹਰਿ ਜਪਿਆ ਤਿਨ ਪੀਛੈ ਛੂਟੀ ਘਣੀ ॥੧॥
ਗੁਰਸਿਖ ਹਰਿ ਬੋਲਹੁ ਮੇਰੇ ਭਾਈ ॥

ਹੇ ਰਾਮ! ਜੋ ਸਾਧਕ ਹਰਿ ਦੇ ਨਾਮ ਦੀ ਆਰਾਧਨਾ ਕਰਦੇ ਹਨ, ਮੈਨੂੰ ਉਨ੍ਹਾਂ ਦੇ ਦਾਸਾਂ ਦਾ ਦਾਸ ਬਣਾ। (ਕਿਉਂਕਿ ਉਨ੍ਹਾਂ) ਸਾਧਕਾਂ ਦੀ ਸੇਵਾ ਕਰਨਾ ਸ੍ਰੇਸ਼ਠ ਕਰਮ ਹੈ।੨। (ਹੇ ਭਾਈ! ਮੈਨੂੰ) ਜੋ ਹਰਿ ਦੀ ਕਥਾ ਸੁਣਾਉਂਦਾ ਹੈ, ਉਹ ਸਾਧਕ ਮੇਰੇ ਮਨ ਅਤੇ ਚਿਤ ਨੂੰ ਚੰਗਾ ਲਗਦਾ ਹੈ। (ਅਜਿਹੇ) ਸਾਧਕਾਂ ਦੀ ਚਰਣ-ਧੂੜ (ਕੋਈ ਵਿਰਲਾ) ਵਡਭਾਗੀ ਹੀ ਪ੍ਰਾਪਤ ਕਰਦਾ ਹੈ।੩। ਸੰਤ ਜਨਾਂ ਨਾਲ (ਉਨ੍ਹਾਂ ਦੀ) ਪ੍ਰੀਤ ਬਣਦੀ ਹੈ ਜਿਨ੍ਹਾਂ (ਦੇ ਮਸਤਕ 'ਤੇ ਪ੍ਰਭੂ ਨੇ) ਧੁਰੋਂ ਲੇਖ ਲਿਖ ਕੇ ਪਾ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਉਹ ਸਾਧਕ ਨਾਮ ਵਿਚ ਸਮਾ ਜਾਂਦੇ ਹਨ।੪।੨।੪੦।

**ਗਉੜੀ ਗੁਆਰੇਰੀ ਮਹਲਾ ੪**

ਮਾਤਾ ਆਨੰਦਿਤ ਹੁੰਦੀ ਹੈ ਜੇ ਪੁੱਤਰ (ਕੁਝ ਚੰਗਾ ਪਦਾਰਥ) ਖਾਂਦਾ ਹੈ। ਮੱਛਲੀ (*ਮੀਨੈ*) ਜਲ ਵਿਚ ਨਹਾ ਕੇ ਪ੍ਰਸੰਨ ਹੁੰਦੀ ਹੈ। ਸਤਿਗੁਰੂ ਨੂੰ ਗੁਰ-ਸਿੱਖ ਦੇ ਮੂੰਹ ਵਿਚ (ਕੁਝ) ਪਾ ਕੇ ਖ਼ੁਸ਼ੀ ਹੁੰਦੀ ਹੈ।੧। ਹੇ ਪ੍ਰਭੂ! ਮੈਨੂੰ ਹਰਿ ਦੇ ਉਹ ਪਿਆਰੇ ਸੇਵਕ ਮਿਲਾ, ਜਿਨ੍ਹਾਂ ਦੇ ਮਿਲਣ ਨਾਲ ਮੇਰੇ ਦੁਖ ਦੂਰ ਹੋ ਜਾਣ।੧।ਰਹਾਉ।

ਜਿਵੇਂ ਗਊ ਵੱਛੇ ਨੂੰ ਮਿਲ ਕੇ ਖ਼ੁਸ਼ ਹੁੰਦੀ ਹੈ। (ਜਿਵੇਂ) ਪਤਿ ਦੇ ਘਰ ਆਉਣ 'ਤੇ ਇਸਤਰੀ ਪ੍ਰਸੰਨ ਹੁੰਦੀ ਹੈ। (ਉਸੇ ਤਰ੍ਹਾਂ) ਹਰਿ ਦਾ ਸੇਵਕ ਉਦੋਂ ਆਨੰਦਿਤ ਹੁੰਦਾ ਹੈ, ਜਦੋਂ (ਉਹ) ਹਰਿ-ਜਸ ਦਾ ਗਾਇਨ ਕਰਦਾ ਹੈ।੨। ਪਪੀਹੇ ਨੂੰ (ਉਦੋਂ) ਖ਼ੁਸ਼ੀ ਹੁੰਦੀ ਹੈ ਜਦੋਂ ਮੁਹੱਲੇ-ਧਾਰ ਵਰਖਾ ਹੁੰਦੀ ਹੈ। ਮਾਇਆ ਦਾ ਖਿਲਾਰਾ ਵੇਖ ਕੇ ਰਾਜੇ (ਦੇ ਮਨ ਵਿਚ) ਪ੍ਰਸੰਨਤਾ ਹੁੰਦੀ ਹੈ। ਹਰਿ-ਜਨ (ਦਾ ਮਨ ਉਦੋਂ) ਆਨੰਦਿਤ ਹੁੰਦਾ ਹੈ (ਜਦੋਂ) ਨਿਰੰਕਾਰ (ਦੇ ਨਾਮ ਦਾ) ਜਾਪ ਕਰਦਾ ਹੈ।੩। ਮਨੁੱਖ ਨੂੰ (ਉਦੋਂ) ਖ਼ੁਸ਼ੀ ਹੁੰਦੀ ਹੈ (ਜਦੋਂ ਉਹ) ਮਾਇਆ ਅਤੇ ਧਨ ਖਟਦਾ ਹੈ। ਗੁਰਸਿੱਖ ਨੂੰ (ਉਦੋਂ) ਆਨੰਦ (ਪ੍ਰਾਪਤ ਹੁੰਦਾ ਹੈ ਜਦੋਂ) ਗੁਰੂ (ਉਸ ਨੂੰ) ਗਲ ਨਾਲ ਲਗਾ ਕੇ ਮਿਲਦਾ ਹੈ। ਦਾਸ ਨਾਨਕ ਨੂੰ ਸਾਧਾਂ (ਮਹਾਪੁਰਸ਼ਾਂ) ਦੇ ਪੈਰ ਚੁੰਮਣ ਨਾਲ ਖ਼ੁਸ਼ੀ ਪ੍ਰਾਪਤੀ ਹੁੰਦੀ ਹੈ।੪।੩।੪੧।

**ਗਉੜੀ ਗੁਆਰੇਰੀ ਮਹਲਾ ੪**

(ਜਿਵੇਂ) ਭਿਖਿਆ ਮੰਗਣ ਵਾਲੇ ਨੂੰ ਕਿਸੇ ਪ੍ਰਭੁਤਾ ਵਾਲੇ ਤੋਂ ਭਿਖ ਮਿਲਣ 'ਤੇ ਖ਼ੁਸ਼ੀ ਹੁੰਦੀ ਹੈ, (ਜਿਵੇਂ) ਭੁਖੇ ਨੂੰ ਅੰਨ ਖਾਣ ਨਾਲ ਪ੍ਰਸੰਨਤਾ ਹੁੰਦੀ ਹੈ, (ਤਿਵੇਂ) ਗੁਰਸਿੱਖ ਨੂੰ (ਉਦੋਂ) ਆਨੰਦ ਪ੍ਰਾਪਤ ਹੁੰਦਾ ਹੈ (ਜਦੋਂ ਉਹ) ਗੁਰੂ ਨੂੰ ਮਿਲ ਕੇ ਤ੍ਰਿਪਤ ਹੁੰਦਾ ਹੈ।੧। ਹੇ ਹਰਿ! (ਮੈਨੂੰ) ਦਰਸ਼ਨ ਦਿਓ (ਕਿਉਂਕਿ ਮੈਨੂੰ) ਇਕ ਤੇਰੀ ਹੀ ਆਸ ਹੈ। ਕ੍ਰਿਪਾ ਕਰਕੇ ਸਾਡੀ ਲੋਚਾ ਪੂਰੀ ਕਰ।੧।ਰਹਾਉ।

ਚਕਵੀ ਨੂੰ ਖ਼ੁਸ਼ੀ (ਉਦੋਂ) ਹੁੰਦੀ ਹੈ (ਜਦੋਂ) ਸੂਰਜ ਦਿਸਦਾ ਹੈ। ਪਿਆਰੇ (ਚਕਵੇ) ਨੂੰ ਮਿਲ ਕੇ (ਉਹ) ਸਾਰੇ ਦੁਖ ਭੁਲਾ ਦਿੰਦੀ ਹੈ। ਗੁਰਸਿੱਖ ਨੂੰ (ਉਦੋਂ) ਪ੍ਰਸੰਨਤਾ ਹੁੰਦੀ ਹੈ, (ਜਦੋਂ) ਗੁਰੂ ਦੇ ਦਰਸ਼ਨ ਹੁੰਦੇ ਹਨ।੨। ਵੱਛੇ ਨੂੰ (ਉਦੋਂ) ਖ਼ੁਸ਼ੀ ਹੁੰਦੀ ਹੈ (ਜਦੋਂ) ਦੁੱਧ (ਪੀਣ ਲਈ ਥਣ ਨੂੰ) ਮੂੰਹ ਵਿਚ ਪਾਂਦਾ ਹੈ। ਮਾਂ (ਗਊ) ਨੂੰ ਵੇਖ ਕੇ ਹਿਰਦੇ ਵਿਚ ਖਿੜ ਜਾਂਦਾ ਹੈ। ਗੁਰਸਿੱਖ ਨੂੰ (ਉਦੋਂ) ਆਨੰਦ ਪ੍ਰਾਪਤ ਹੁੰਦਾ ਹੈ (ਜਦੋਂ) ਗੁਰੂ ਦਾ ਦੀਦਾਰ ਹੁੰਦਾ ਹੈ।੩। ਹੋਰ ਹਰ ਤਰ੍ਹਾਂ ਦੀ ਪ੍ਰੀਤ ਮਾਨੋ ਮਾਇਆ ਦਾ ਕੱਚਾ ਮੋਹ ਹੈ। (ਇਹ) ਕੂੜਾ ਅਤੇ ਕੱਚਾ ਪਿਲਾ (ਮੋਹ) ਨਸ਼ਟ ਹੋ ਜਾਂਦਾ ਹੈ। ਦਾਸ ਨਾਨਕ ਨੂੰ (ਉਦੋਂ) ਖ਼ੁਸ਼ੀ ਹੁੰਦੀ ਹੈ (ਜਦੋਂ) ਸੱਚਾ ਗੁਰੂ (ਆਪਣਾ ਦਰਸ਼ਨ ਦੇ ਕੇ) ਤ੍ਰਿਪਤ ਕਰਦਾ ਹੈ।੪।੪।੪੨।

**ਗਉੜੀ ਗੁਆਰੇਰੀ ਮਹਲਾ ੪**

ਸਤਿਗੁਰੂ ਦੀ ਕੀਤੀ ਸੇਵਾ ਸਫਲ ਬਣ ਗਈ ਹੈ (ਕਿਉਂਕਿ) ਉਸ ਨੂੰ ਮਿਲ ਕੇ ਹਰਿ ਪ੍ਰਭੂ ਦਾ ਨਾਮ ਆਰਾਧਿਆ ਹੈ। ਜਿਨ੍ਹਾਂ ਨੇ ਹਰਿ ਨਾਮ ਨੂੰ ਸਿਮਰਿਆ ਹੈ, ਉਨ੍ਹਾਂ ਦੇ ਪਿੱਛੇ ਲਗ ਕੇ (ਭਾਵ-ਅਨੁਸਰਣ ਕਰਕੇ) ਬਹੁਤ ਅਧਿਕ (ਲੋਕਾਈ) (ਆਵਾਗਵਣ ਦੇ ਚੱਕਰ ਤੋਂ) ਮੁਕਤ ਹੋ ਗਈ ਹੈ।੧। ਹੇ ਮੇਰੇ ਭਾਈ! ਗੁਰਸਿੱਖ (ਬਣ ਕੇ) ਹਰਿ-ਨਾਮ ਨੂੰ ਸਿਮਰੋ (ਕਿਉਂਕਿ) ਹਰਿ ਦੇ ਨਾਮ-ਜਾਪ

Sri Satguru Jagjit Singh Ji eLibrary NamdhariElibrary@gmail.com

ਹਰਿ ਬੋਲਤ ਸਭ ਪਾਪ ਲਹਿ ਜਾਈ ॥੧॥ ਰਹਾਉ ॥
ਜਬ ਗੁਰੁ ਮਿਲਿਆ ਤਬ ਮਨੁ ਵਸਿ ਆਇਆ ॥
ਧਾਵਤ ਪੰਚ ਰਹੇ ਹਰਿ ਧਿਆਇਆ ॥ ਅਨਦਿਨੁ ਨਗਰੀ ਹਰਿ ਗੁਣ ਗਾਇਆ ॥੨॥
ਸਤਿਗੁਰ ਪਗ ਧੂਰਿ ਜਿਨਾ ਮੁਖਿ ਲਾਈ ॥
ਤਿਨ ਕੂੜ ਤਿਆਗੇ ਹਰਿ ਲਿਵ ਲਾਈ ॥ ਤੇ ਹਰਿ ਦਰਗਹ ਮੁਖ ਊਜਲ ਭਾਈ ॥੩॥
ਗੁਰ ਸੇਵਾ ਆਪਿ ਹਰਿ ਭਾਵੈ ॥
ਕ੍ਰਿਸਨੁ ਬਲਭਦ੍ਰੁ ਗੁਰ ਪਗ ਲਗਿ ਧਿਆਵੈ ॥
ਨਾਨਕ ਗੁਰਮੁਖਿ ਹਰਿ ਆਪਿ ਤਰਾਵੈ ॥੪॥੫॥੪੩॥

ਗਉੜੀ ਗੁਆਰੇਰੀ ਮਹਲਾ ੪ ॥
ਹਰਿ ਆਪੇ ਜੋਗੀ ਡੰਡਾਧਾਰੀ ॥
ਹਰਿ ਆਪੇ ਰਵਿ ਰਹਿਆ ਬਨਵਾਰੀ ॥ ਹਰਿ ਆਪੇ ਤਪੁ ਤਾਪੈ ਲਾਇ ਤਾਰੀ ॥੧॥
ਐਸਾ ਮੇਰਾ ਰਾਮੁ ਰਹਿਆ ਭਰਪੂਰਿ ॥ ਨਿਕਟਿ ਵਸੈ ਨਾਹੀ ਹਰਿ ਦੂਰਿ ॥੧॥ ਰਹਾਉ ॥

ਹਰਿ ਆਪੇ ਸਬਦੁ ਸੁਰਤਿ ਧੁਨਿ ਆਪੇ ॥
ਹਰਿ ਆਪੇ ਵੇਖੈ ਵਿਗਸੈ ਆਪੇ ॥
ਹਰਿ ਆਪਿ ਜਪਾਇ ਆਪੇ ਹਰਿ ਜਾਪੇ ॥੨॥
ਹਰਿ ਆਪੇ ਸਾਰਿੰਗ ਅੰਮ੍ਰਿਤਧਾਰਾ ॥
ਹਰਿ ਅੰਮ੍ਰਿਤੁ ਆਪਿ ਪੀਆਵਣਹਾਰਾ ॥
ਹਰਿ ਆਪਿ ਕਰੇ ਆਪੇ ਨਿਸਤਾਰਾ ॥੩॥
ਹਰਿ ਆਪੇ ਬੇੜੀ ਤੁਲਹਾ ਤਾਰਾ ॥
ਹਰਿ ਆਪੇ ਗੁਰਮਤੀ ਨਿਸਤਾਰਾ ॥
ਹਰਿ ਆਪੇ ਨਾਨਕ ਪਾਵੈ ਪਾਰਾ ॥੪॥੬॥੪੪॥

ਗਉੜੀ ਬੈਰਾਗਣਿ ਮਹਲਾ ੪ ॥
ਸਾਹੁ ਹਮਾਰਾ ਤੂੰ ਧਣੀ ਜੈਸੀ ਤੂੰ ਰਾਸਿ ਦੇਹਿ ਤੈਸੀ ਹਮ ਲੇਹਿ ॥
ਹਰਿ ਨਾਮੁ ਵਣੰਜਹ ਰੰਗ ਸਿਉ ਜੇ ਆਪਿ ਦਇਆਲੁ ਹੋਇ ਦੇਹਿ ॥੧॥
ਹਮ ਵਣਜਾਰੇ ਰਾਮ ਕੇ ॥ਹਰਿ ਵਣਜੁ ਕਰਾਵੈ ਦੇ ਰਾਸਿ ਰੇ ॥੧॥ ਰਹਾਉ ॥

ਲਾਹਾ ਹਰਿ ਭਗਤਿ ਧਨੁ ਖਟਿਆ ਹਰਿ ਸਚੇ ਸਾਹ ਮਨਿ ਭਾਇਆ ॥
ਹਰਿ ਜਪਿ ਹਰਿ ਵਖਰੁ ਲਦਿਆ ਜਮੁ ਜਾਗਾਤੀ ਨੇੜਿ ਨ ਆਇਆ ॥੨॥
ਹੋਰੁ ਵਣਜੁ ਕਰਹਿ ਵਾਪਾਰੀਏ ਅਨੰਤ ਤਰੰਗੀ ਦੁਖੁ ਮਾਇਆ ॥
ਓਇ ਜੇਹੈ ਵਣਜਿ ਹਰਿ ਲਾਇਆ ਫਲੁ ਤੇਹਾ ਤਿਨ ਪਾਇਆ ॥੩॥
ਹਰਿ ਹਰਿ ਵਣਜੁ ਸੋ ਜਨੁ ਕਰੇ ਜਿਸੁ ਕ੍ਰਿਪਾਲੁ ਹੋਇ ਪ੍ਰਭੁ ਦੇਈ ॥
ਜਨ ਨਾਨਕ ਸਾਹੁ ਹਰਿ ਸੇਵਿਆ ਫਿਰਿ ਲੇਖਾ ਮੂਲਿ ਨ ਲੇਈ ॥੪॥੧॥੭॥੪੫॥

ਨਾਲ ਸਾਰੇ ਪਾਪ ਉਤਰ ਜਾਂਦੇ ਹਨ।੧।ਰਹਾਉ।

ਜਦੋਂ (ਜਿਗਿਆਸੂ ਨੂੰ) ਗੁਰੂ ਮਿਲ ਪੈਂਦਾ ਹੈ ਤਦੋਂ ਮਨ ਵਸ ਵਿਚ ਹੋ ਜਾਂਦਾ ਹੈ (ਅਰਥਾਤ ਟਿਕ ਜਾਂਦਾ ਹੈ)। ਹਰਿ-ਨਾਮ ਦੀ ਆਰਾਧਨਾ ਨਾਲ (ਮਨ) ਪੰਜ (ਵਿਕਾਰਾਂ ਵਲ) ਦੌੜਨੋ ਰੁਕ ਜਾਂਦਾ ਹੈ। ਸ਼ਰੀਰ ਰੂਪ ਨਗਰੀ ਵਿਚ ਹਰ ਰੋਜ਼ ਹਰਿ-ਗੁਣਾਂ ਦਾ ਗਾਨ ਹੋਣ ਲਗ ਜਾਂਦਾ ਹੈ।੨। ਜਿਨ੍ਹਾਂ (ਸਾਧਕਾਂ) ਨੇ ਸਤਿਗੁਰੂ ਦੀ ਚਰਣ-ਧੂੜ ਮੁਖ-ਮਸਤਕ ਉਤੇ ਲਗਾਈ ਹੈ, ਉਨ੍ਹਾਂ ਨੇ ਕੂੜੇ (ਮੋਹ) ਛਡ ਦਿੱਤੇ ਹਨ ਅਤੇ ਹਰਿ ਨਾਲ ਲਿਵ ਲਗਾ ਲਈ ਹੈ। ਹੇ ਭਾਈ! ਉਨ੍ਹਾਂ ਦੇ ਮੁਖ ਹਰਿ ਦੀ ਦਰਗਾਹ ਵਿਚ ਉਜਲੇ ਹੁੰਦੇ ਹਨ।੩। (ਸਾਧਕ ਦੁਆਰਾ) ਗੁਰੂ ਦੀ ਕੀਤੀ ਸੇਵਾ ਆਪ ਹਰਿ ਨੂੰ ਚੰਗੀ ਲਗਦੀ ਹੈ। ਕ੍ਰਿਸ਼ਨ ਅਤੇ ਬਲਭਦ੍ਰ ਨੇ ਵੀ ਗੁਰੂ ਦੇ ਚਰਣਾਂ ਨਾਲ ਲਗ ਕੇ (ਹਰਿ-ਨਾਮ ਦੀ) ਆਰਾਧਨਾ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਪਰਮਾਤਮਾ ਆਪ ਗੁਰੂ ਦੁਆਰਾ (ਸਭ ਨੂੰ ਭਵਸਾਗਰ ਤੋਂ) ਪਾਰ ਉਤਾਰ ਦਿੰਦਾ ਹੈ।੪।੫।੪੩।

**ਗਉੜੀ ਗੁਆਰੇਰੀ ਮਹਲਾ ੪**

ਪਰਮਾਤਮਾ ਆਪ ਹੀ ਡੰਡਾ ਧਾਰਨ ਕਰਨ ਵਾਲਾ ਜੋਗੀ ਹੈ ਅਤੇ ਆਪ ਹੀ ਬਨਵਾਰੀ ਰੂਪ ਵਿਚ ਸਭ ਥਾਵਾਂ ਵਿਚ ਵਿਆਪਕ ਹੈ। ਪਰਮਾਤਮਾ ਆਪ ਹੀ ਸਮਾਧੀ ਲਗਾ ਕੇ ਤਪ ਕਰਦਾ ਹੈ।੧। (ਹੇ ਜਿਗਿਆਸੂ!) ਇਹੋ ਜਿਹਾ ਮੇਰਾ ਰਾਮ ਹੈ (ਜੋ ਸਭ ਥਾਵਾਂ ਵਿਚ) ਭਰਪੂਰ ਹੈ। (ਉਹ ਹਰ ਇਕ ਦੇ) ਨੇੜੇ ਵਸਦਾ ਹੈ, (ਕਿਸੇ ਤੋਂ ਵੀ) ਦੂਰ ਨਹੀਂ ਹੈ।੧।ਰਹਾਉ।

ਪਰਮਾਤਮਾ ਆਪ ਹੀ ਸ਼ਬਦ ਹੈ, ਆਪ ਹੀ ਸੁਰਤਿ ਅਤੇ ਧੁਨਿ (ਅਰਥਾਤ ਅਨਹਦਨਾਦ) ਹੈ। ਪਰਮਾਮਤਮਾ ਆਪ ਹੀ (ਸ੍ਰਿਸ਼ਟੀ ਨੂੰ) ਵੇਖਦਾ ਹੈ ਅਤੇ ਆਪ ਹੀ ਖਿੜਦਾ ਹੈ (ਅਰਥਾਤ ਪ੍ਰਸੰਨ ਹੁੰਦਾ ਹੈ)। ਪਰਮਾਤਮਾ ਆਪ ਹੀ (ਸਾਧਕ ਤੋਂ ਨਾਮ) ਜਪਾਉਂਦਾ ਹੈ ਅਤੇ ਆਪ ਹੀ (ਹਿਰਦੇ ਵਿਚ ਬੈਠਾ) ਜਪ ਕਰਦਾ ਹੈ।੨। ਪਰਤਾਤਮਾ ਆਪ ਹੀ ਪਪੀਹਾ ਹੈ (ਅਤੇ ਆਪ ਹੀ) ਅੰਮ੍ਰਿਤ ਦੀ ਧਾਰ ਹੈ (ਅਰਥਾਤ ਸ੍ਵਾਂਤੀ ਬੂੰਦ ਹੈ)। ਪਰਮਾਤਮਾ (ਆਪ ਹੀ ਨਾਮ ਰੂਪ) ਅੰਮ੍ਰਿਤ ਹੈ ਅਤੇ ਆਪ ਹੀ ਪਿਲਾਉਣ ਵਾਲਾ ਹੈ। ਪਰਮਾਤਮਾ ਆਪ ਹੀ (ਸ੍ਰਿਸ਼ਟੀ ਦੇ ਜੀਵਾਂ ਦੀ ਰਚਨਾ) ਕਰਦਾ ਹੈ ਅਤੇ ਆਪ ਹੀ (ਉਨ੍ਹਾਂ ਦਾ) ਉੱਧਾਰ (*ਨਿਸਤਾਰਾ*) ਕਰਦਾ ਹੈ।੩। ਪਰਮਾਤਮਾ ਆਪ ਬੇੜੀ ਹੈ, ਆਪ ਤੁਲਹਾ ਹੈ ਅਤੇ ਆਪ ਹੀ ਤਾਰਨ ਵਾਲਾ ਹੈ। ਪਰਮਾਤਮਾ ਆਪ ਹੀ ਗੁਰਮਤਿ ਦੁਆਰਾ (ਭਵਸਾਗਰ ਤੋਂ) ਪਾਰ ਉਤਾਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ) ਪਰਮਾਤਮਾ ਆਪ ਹੀ (ਆਪਣੇ ਭੇਦ ਦਾ) ਪਾਰ ਪਾ ਸਕਦਾ ਹੈ (ਅਰਥਾਤ ਆਪਣੀ ਵਾਸਤਵਿਕਤਾ ਨੂੰ ਸਮਝ ਸਕਦਾ ਹੈ)।੪।੬।੪੪।

**ਗਉੜੀ ਬੈਰਾਗਣਿ ਮਹਲਾ ੪**

ਹੇ ਪ੍ਰਭੂ! ਤੂੰ ਸਾਡਾ ਸ਼ਾਹ ਹੈਂ। ਜਿਹੋ ਜਿਹੀ ਪੂੰਜੀ (*ਰਾਸਿ*) ਤੂੰ ਦਿੰਦਾ ਹੈ, ਉਹੋ ਜਿਹੀ ਅਸੀਂ ਲੈ ਲੈਂਦੇ ਹਾਂ। ਜੇ ਤੂੰ ਕ੍ਰਿਪਾਲੂ ਹੋ ਕੇ (ਨਾਮ-ਧਨ ਦੀ) ਪੂੰਜੀ (ਸਾਨੂੰ) ਪ੍ਰਦਾਨ ਕਰੇਂ (ਤਾਂ ਅਸੀਂ) ਪ੍ਰੇਮ (*ਰੰਗੁ*) ਨਾਲ ਹਰਿ-ਨਾਮ ਦਾ ਵਣਜ ਕਰਨ ਲਗ ਜਾਂਦੇ ਹਾਂ।੧। (ਹੇ ਭਾਈ!) ਅਸੀਂ ਰਾਮ (ਦੇ ਨਾਮ) ਦੇ ਵਣਜਾਰੇ ਹਾਂ। (ਉਹ) ਹਰਿ (ਆਪ ਨਾਮ ਰੂਪ) ਪੂੰਜੀ ਦੇ ਕੇ ਵਪਾਰ ਕਰਾ ਰਿਹਾ ਹੈ।੧।ਰਹਾਉ।

(ਜਿਸ ਵਣਜਾਰੇ ਨੇ) ਮੁਨਾਫ਼ੇ ਵਜੋਂ ਹਰਿ-ਭਗਤੀ ਰੂਪ ਧਨ ਖਟਿਆ ਹੈ, (ਉਹ) ਸਤਿਸਰੂਪ ਹਰਿ ਸ਼ਾਹ ਦੇ ਮਨ ਨੂੰ ਚੰਗਾ ਲਗਦਾ ਹੈ। (ਉਸ ਨੇ) ਹਰਿ (ਦਾ ਨਾਮ) ਜਪ ਕੇ, ਹਰਿ ਰੂਪ ਸੌਦਾ ਲਦ ਲਿਆ ਹੈ, ਜਮ ਰੂਪ ਮਸੂਲੀਆ (*ਜਾਗਾਤੀ*) (ਉਸ ਦੇ) ਨੇੜੇ ਨਹੀਂ ਆਇਆ।੨। (ਜੋ) ਵਪਾਰੀ ਹੋਰ ਹੋਰ ਵਣਜ ਕਰਦੇ ਹਨ, (ਉਹ ਸਾਰੇ ਵਣਜ) ਅਨੰਤ ਤਰੰਗਾਂ (ਲਹਿਰਾਂ) ਵਾਲੀ ਮਾਇਆ ਦੇ ਦੁਖ (ਦੇ ਵਿਭਿੰਨ ਰੂਪ ਹਨ)। ਉਨ੍ਹਾਂ ਨੂੰ ਜਿਹੋ ਜਿਹੇ ਵਣਜ ਵਿਚ ਪਰਮਾਤਮਾ ਨੇ ਲਗਾ ਦਿੱਤਾ ਹੈ, ਉਨ੍ਹਾਂ ਨੇ ਉਹੋ ਜਿਹਾ ਹੀ ਫਲ ਪਾਇਆ ਹੈ।੩। ਹਰਿ-ਨਾਮ ਦਾ ਵਣਜ ਉਹੀ ਸੇਵਕ (ਸਾਧਕ) ਕਰਦਾ ਹੈ, ਜਿਸ ਨੂੰ ਪਰਮਾਤਮਾ ਕ੍ਰਿਪਾਲੂ ਹੋ ਕੇ ਪ੍ਰਦਾਨ ਕਰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਨੇ) ਹਰਿ ਸ਼ਾਹ

Sri Satguru Jagjit Singh Ji eLibrary NamdhariElibrary@gmail.com

ਗਉੜੀ ਬੈਰਾਗਣਿ ਮਹਲਾ ੪ ॥
ਜਿਉ ਜਨਨੀ ਗਰਭੁ ਪਾਲਤੀ ਸੁਤ ਕੀ ਕਰਿ ਆਸਾ ॥
ਵਡਾ ਹੋਇ ਧਨੁ ਖਾਟਿ ਦੇਇ ਕਰਿ ਭੋਗ ਬਿਲਾਸਾ ॥
ਤਿਉ ਹਰਿ ਜਨ ਪ੍ਰੀਤਿ ਹਰਿ ਰਾਖਦਾ ਦੇ ਆਪਿ ਹਥਾਸਾ ॥੧॥
ਮੇਰੇ ਰਾਮ ਮੈ ਮੂਰਖ ਹਰਿ ਰਾਖੁ ਮੇਰੇ ਗੁਸਈਆ ॥
ਜਨ ਕੀ ਉਪਮਾ ਤੁਝਹਿ ਵਡਈਆ ॥੧॥ ਰਹਾਉ ॥
ਮੰਦਰਿ ਘਰਿ ਆਨੰਦੁ ਹਰਿ ਹਰਿ ਜਸੁ ਮਨਿ ਭਾਵੈ ॥
ਸਭ ਰਸ ਮੀਠੇ ਮੁਖਿ ਲਗਹਿ ਜਾ ਹਰਿ ਗੁਣ ਗਾਵੈ ॥
ਹਰਿ ਜਨੁ ਪਰਵਾਰੁ ਸਧਾਰੁ ਹੈ ਇਕੀਹ ਕੁਲੀ ਸਭੁ ਜਗਤੁ ਛਡਾਵੈ ॥੨॥
ਜੋ ਕਿਛੁ ਕੀਆ ਸੋ ਹਰਿ ਕੀਆ ਹਰਿ ਕੀ ਵਡਿਆਈ ॥
ਹਰਿ ਜੀਅ ਤੇਰੇ ਤੂੰ ਵਰਤਦਾ ਹਰਿ ਪੂਜ ਕਰਾਈ ॥
ਹਰਿ ਭਗਤਿ ਭੰਡਾਰ ਲਹਾਇਦਾ ਆਪੇ ਵਰਤਾਈ ॥੩॥
ਲਾਲਾ ਹਾਟਿ ਵਿਹਾਝਿਆ ਕਿਆ ਤਿਸੁ ਚਤੁਰਾਈ ॥
ਜੇ ਰਾਜਿ ਬਹਾਲੇ ਤਾ ਹਰਿ ਗੁਲਾਮੁ ਘਾਸੀ ਕਉ ਹਰਿ ਨਾਮੁ ਕਢਾਈ ॥
ਜਨੁ ਨਾਨਕੁ ਹਰਿ ਕਾ ਦਾਸੁ ਹੈ ਹਰਿ ਕੀ ਵਡਿਆਈ ॥੪॥੨॥੮॥੪੬॥

ਗਉੜੀ ਗੁਆਰੇਰੀ ਮਹਲਾ ੪ ॥
ਕਿਰਸਾਣੀ ਕਿਰਸਾਣੁ ਕਰੇ ਲੋਚੈ ਜੀਉ ਲਾਇ ॥
ਹਲੁ ਜੋਤੈ ਉਦਮੁ ਕਰੇ ਮੇਰਾ ਪੁਤੁ ਧੀ ਖਾਇ ॥
ਤਿਉ ਹਰਿ ਜਨੁ ਹਰਿ ਹਰਿ ਜਪੁ ਕਰੇ ਹਰਿ ਅੰਤਿ ਛਡਾਇ ॥੧॥
ਮੈ ਮੂਰਖ ਕੀ ਗਤਿ ਕੀਜੈ ਮੇਰੇ ਰਾਮ ॥
ਗੁਰ ਸਤਿਗੁਰ ਸੇਵਾ ਹਰਿ ਲਾਇ ਹਮ ਕਾਮ ॥੧॥ ਰਹਾਉ ॥
ਲੈ ਤੁਰੇ ਸਉਦਾਗਰੀ ਸਉਦਾਗਰੁ ਧਾਵੈ ॥
ਧਨੁ ਖਟੈ ਆਸਾ ਕਰੈ ਮਾਇਆ ਮੋਹੁ ਵਧਾਵੈ ॥
ਤਿਉ ਹਰਿ ਜਨੁ ਹਰਿ ਹਰਿ ਬੋਲਤਾ ਹਰਿ ਬੋਲਿ ਸੁਖੁ ਪਾਵੈ ॥੨॥
ਬਿਖੁ ਸੰਚੈ ਹਟਵਾਣੀਆ ਬਹਿ ਹਾਟਿ ਕਮਾਇ ॥
ਮੋਹ ਝੂਠੁ ਪਸਾਰਾ ਝੂਠ, ਕਾ ਝੂਠੇ ਲਪਟਾਇ ॥
ਤਿਉ ਹਰਿ ਜਨਿ ਹਰਿ ਧਨੁ ਸੰਚਿਆ ਹਰਿ ਖਰਚੁ ਲੈ ਜਾਇ ॥੩॥
ਇਹੁ ਮਾਇਆ ਮੋਹ ਕੁਟੰਬੁ ਹੈ ਭਾਇ ਦੂਜੈ ਫਾਸ ॥
ਗੁਰਮਤੀ ਸੋ ਜਨੁ ਤਰੈ ਜੋ ਦਾਸਨਿ ਦਾਸ ॥
ਜਨਿ ਨਾਨਕਿ ਨਾਮੁ ਧਿਆਇਆ ਗੁਰਮੁਖਿ ਪਰਗਾਸ ॥੪॥੩॥੯॥੪੭॥

Sri Satguru Jagjit Singh Ji eLibrary NamdhariElibrary@gmail.com

ਦੀ ਸੇਵਾ (ਭਗਤੀ) ਕੀਤੀ ਹੈ, (ਉਸ ਤੋਂ ਪਰਮਾਤਮਾ) ਫਿਰ ਬਿਲਕੁਲ ਲੇਖਾ ਨਹੀਂ ਲੈਂਦਾ।੪।੧।੭।੪੫।

**ਗਉੜੀ ਬੈਰਾਗਣਿ ਮਹਲਾ ੪**

ਜਿਵੇਂ (ਕੋਈ) ਮਾਤਾ ਪੁੱਤਰ ਦੀ ਆਸ ਕਰਕੇ (ਆਪਣੇ) ਗਰਭ ਦੀ ਸੰਭਾਲ ਕਰਦੀ ਹੈ ਕਿ (ਉਹ) ਵੱਡਾ ਹੋ ਕੇ ਧਨ ਕਮਾ ਕੇ ਦੇਵੇਗਾ (ਅਤੇ ਅਸੀਂ) ਸੁਖ ਪੂਰਵਕ (ਜੀਵਨ) ਬਤੀਤ ਕਰਾਂਗੇ। ਉਸੇ ਤਰ੍ਹਾਂ ਪਰਮਾਤਮਾ (ਆਪਣੇ) ਸੇਵਕ ਦੀ ਪ੍ਰੀਤ ਦੀ ਆਪ ਹੱਥ ਦੇ ਕੇ ਰਖਿਆ ਕਰਦਾ ਹੈ।੧। ਹੇ ਮੇਰੇ ਰਾਮ! ਮੈਂ ਮੂਰਖ ਹਾਂ। ਹੇ ਮੇਰੇ ਮਾਲਕ! (ਮੈਨੂੰ ਆਪਣੀ ਸ਼ਰਣ ਵਿਚ) ਰਖ ਲੈ। (ਤੇਰੇ) ਸੇਵਕ ਦੀ ਵਡਿਆਈ (ਅਸਲੋਂ) ਤੇਰੀ ਹੀ ਵਡਿਆਈ ਹੈ।੧।ਰਹਾਉ।

(ਜਿਸ ਦੇ) ਮਨ ਵਿਚ ਹਰਿ-ਜਸ ਚੰਗਾ ਲਗਦਾ ਹੈ, (ਉਸ ਦੇ) ਹਿਰਦੇ ਰੂਪ ਘਰ ਅਤੇ ਮੰਦਿਰ ਵਿਚ ਆਨੰਦ (ਬਣਿਆ ਰਹਿੰਦਾ ਹੈ)। (ਜਦੋਂ ਉਹ) ਹਰਿ ਦਾ ਗੁਣ-ਗਾਨ ਕਰਨ ਲਗਦਾ ਹੈ ਤਾਂ ਸਾਰੇ ਮਿਠੇ ਰਸ (ਉਸ ਦੇ) ਮੂੰਹ ਵਿਚ ਪੈਣ ਲਗ ਜਾਂਦੇ ਹਨ। ਹਰਿ ਦਾ ਸੇਵਕ (ਆਪਣੇ) ਪਰਿਵਾਰ ਨੂੰ ਆਧਾਰ ਪ੍ਰਦਾਨ ਕਰਦਾ ਹੈ ਅਤੇ (ਆਪਣੀਆਂ) ਇੱਕੀ ਕੁੱਲਾਂ (ਨੂੰ ਹੀ ਨਹੀਂ ਸਗੋਂ) ਸਾਰੇ ਜਗਤ ਨੂੰ ਹੀ (ਭਵ-ਬੰਧਨ ਤੋਂ) ਮੁਕਤ ਕਰਾ ਦਿੰਦਾ ਹੈ।੨। ਜੋ ਕੁਝ (ਇਸ ਸੰਸਾਰ ਵਿਚ) ਕੀਤਾ ਹੈ, ਉਹ ਪਰਮਾਤਮਾ ਨੇ ਕੀਤਾ ਹੈ ਅਤੇ ਸਭ ਹਰਿ ਦੀ ਹੀ ਵਡਿਆਈ ਹੈ। ਹੇ ਪਰਮਾਤਮਾ! ਸਾਰੇ ਜੀਵ ਤੇਰੇ ਹਨ, (ਸਭ ਵਿਚ) ਤੂੰ ਆਪ ਵਰਤ ਰਿਹਾ ਹੈਂ (ਅਤੇ ਆਪ ਹੀ ਆਪਣੀ) ਪੂਜਾ ਕਰਾ ਰਿਹਾ ਹੈਂ। ਹੇ ਹਰਿ! (ਤੂੰ ਆਪ ਹੀ) ਭਗਤੀ ਦਾ ਭੰਡਾਰ ਲਭਾਉਂਦਾ ਹੈਂ ਅਤੇ ਆਪ ਹੀ (ਉਹ ਭੰਡਾਰ) ਵੰਡ ਰਿਹਾ ਹੈਂ।੩। (ਜੇ ਕੋਈ) ਗ਼ੁਲਾਮ ਹੱਟੀ ਤੋਂ ਖ਼ਰੀਦਿਆ ਗਿਆ ਹੋਵੇ, (ਤਾਂ) ਉਸ ਦੀ ਕੀ ਚਾਲਾਕੀ ਚਲ ਸਕਦੀ ਹੈ। ਜੇ ਰਾਜ-ਗੱਦੀ ਉਤੇ ਬਿਠਾ ਦੇਵੇਂ ਤਾਂ ਵੀ (ਉਹ) ਹਰਿ ਦਾ ਗ਼ੁਲਾਮ (ਹੀ ਰਹੇਗਾ)। (ਜੇ ਘਾਹੀ ਬਣਾ ਦੇਵੇਂ ਤਾਂ ਵੀ ਉਸ) ਘਾਹੀ ਤੋਂ ਨਾਮ ਹੀ ਉਚਰਵਾਏਂਗਾ। ਦਾਸ ਨਾਨਕ (ਦਾ ਕਥਨ ਹੈ ਕਿ ਉਹ) ਹਰਿ ਦਾ ਸੇਵਕ ਹੈ। ਇਹ ਵੀ ਹਰਿ ਦੀ ਵਡਿਆਈ ਹੈ (ਕਿ ਉਸ ਨੇ ਆਪਣਾ ਸੇਵਕ ਬਣਾਇਆ ਹੋਇਆ ਹੈ)।੪।੨।੮।੪੬।

**ਗਉੜੀ ਗੁਆਰੇਰੀ ਮਹਲਾ ੪**

(ਜਿਵੇਂ) ਕਿਸਾਨ ਜੀ-ਜਾਨ ਲਗਾ ਕੇ ਚਾਉ ਨਾਲ ਖੇਤੀ ਕਰਦਾ ਹੈ। ਹਲ ਜੋੜਦਾ ਹੈ, ਮਿਹਨਤ ਕਰਦਾ ਹੈ ਕਿ ਮੇਰਾ ਧੀ ਪੁੱਤਰ (ਅਰਥਾਤ ਪਰਿਵਾਰ) ਖਾਏਗਾ। ਉਸੇ ਤਰ੍ਹਾਂ ਹਰਿ ਦਾ ਸੇਵਕ ਹਰਿ-ਨਾਮ ਨੂੰ ਜਪਣ ਦੀ (ਕਮਾਈ ਕਰਦਾ ਹੈ, ਤਾਂ ਕਿ) ਹਰਿ ਅੰਤ-ਕਾਲ (ਉਸ ਨੂੰ ਭਵ-ਬੰਧਨ ਤੋਂ) ਮੁਕਤ ਕਰਾ ਦੇਵੇਗਾ।੧। ਹੇ ਮੇਰੇ ਰਾਮ! ਮੈਂ ਮੂਰਖ ਦਾ ਉੱਧਾਰ ਕਰ ਦਿਓ। ਹੇ ਹਰਿ! ਸਾਨੂੰ ਗੁਰੂ ਸਤਿਗੁਰੂ ਦੀ ਸੇਵਾ ਦੇ ਕੰਮ ਲਗਾਓ।੧।ਰਹਾਉ।

(ਜਿਵੇਂ) ਸੌਦਾਗਰ ਘੋੜੇ (ਤੁਰੇ) ਲੈ ਕੇ ਸੌਦਾਗਰੀ ਨੂੰ ਜਾਂਦਾ ਹੈ, (ਉਹ) ਧਨ ਖਟਦਾ ਹੈ, (ਫਿਰ ਹੋਰ ਧਨ ਦੀ) ਆਸ ਕਰਦਾ ਹੈ (ਅਤੇ ਇਸ ਤਰ੍ਹਾਂ) ਮਾਇਆ ਦਾ ਮੋਹ ਵਧਾਉਂਦਾ ਹੈ। ਉਸੇ ਤਰ੍ਹਾਂ ਹਰਿ ਦਾ ਸੇਵਕ ਹਰਿ ਹਰਿ ਬੋਲਦਾ ਹੈ ਅਤੇ ਹਰਿ ਦਾ ਨਾਮ ਉਚਾਰ ਕੇ ਸੱਚਾ ਸੁਖ (ਬ੍ਰਹਮਾਨੰਦ) ਪ੍ਰਾਪਤ ਕਰਦਾ ਹੈ।੨। (ਜਿਸ ਤਰ੍ਹਾਂ) ਬਾਣੀਆ ਵਿਸ਼ ਰੂਪ ਮਾਇਆ ਇਕੱਠੀ ਕਰਦਾ ਹੈ ਅਤੇ ਹੱਟੀ ਉਤੇ ਬੈਠ ਕੇ (ਮਾਇਆ ਦੀ) ਕਮਾਈ ਕਰਦਾ ਹੈ। (ਇਹ ਸਭ) ਝੂਠਾ ਮੋਹ ਹੈ, ਝੂਠ ਦਾ ਪਸਾਰਾ ਹੈ ਅਤੇ ਝੂਠ ਨਾਲ ਹੀ ਚਿਪਕਿਆ ਰਹਿਣਾ ਹੈ। ਉਸੇ ਤਰ੍ਹਾਂ ਹਰਿ ਦਾ ਸੇਵਕ ਹਰਿ-ਨਾਮ ਰੂਪ ਧਨ ਨੂੰ ਇਕੱਠਾ ਕਰਦਾ ਹੈ (ਅਤੇ ਅੰਤ ਵੇਲੇ) ਹਰਿ-ਨਾਮ ਨੂੰ ਹੀ (ਸਫ਼ਰ ਦੇ) ਖ਼ਰਚ ਵਜੋਂ ਨਾਲ ਲੈ ਜਾਂਦਾ ਹੈ।੩। ਇਹ ਕੁਟੰਬ ਮਾਇਆ ਦਾ ਮੋਹ ਹੀ ਹੈ, ਦ੍ਵੈਤ-ਭਾਵ ਕਾਰਣ (ਇਸ ਵਿਚ) ਫਸੀਦਾ ਹੈ। ਗੁਰੂ ਦੀ ਮਤਿ ਦੁਆਰਾ ਉਹ ਸਾਧਕ (ਭਵ-ਸਾਗਰ ਤੋਂ) ਤਰਦਾ ਹੈ ਜੋ ਦਾਸਾਂ ਦਾ ਦਾਸ ਹੁੰਦਾ ਹੈ। ਦਾਸ ਨਾਨਕ ਨੇ ਹਰਿ-ਨਾਮ ਦੀ ਆਰਾਧਨਾ ਕੀਤੀ ਹੈ, (ਜਿਸ ਦਾ) ਪ੍ਰਕਾਸ਼ ਗੁਰੂ ਦੁਆਰਾ ਹੁੰਦਾ ਹੈ।੪।੩।੯।੪੭।

Sri Satguru Jagjit Singh Ji eLibrary NamdhariElibrary@gmail.com

ਗਉੜੀ ਬੈਰਾਗਣਿ ਮਹਲਾ ੪ ॥
ਨਿਤ ਦਿਨਸੁ ਰਾਤਿ ਲਾਲਚੁ ਕਰੇ ਭਰਮੈ ਭਰਮਾਇਆ ॥
ਵੇਗਾਰਿ ਫਿਰੈ ਵੇਗਾਰੀਆ ਸਿਰਿ ਭਾਰੁ ਉਠਾਇਆ ॥
ਜੋ ਗੁਰ ਕੀ ਜਨੁ ਸੇਵਾ ਕਰੇ ਸੋ ਘਰ ਕੈ ਕੰਮਿ ਹਰਿ ਲਾਇਆ ॥੧॥
ਮੇਰੇ ਰਾਮ ਤੋੜਿ ਬੰਧਨ ਮਾਇਆ ਘਰ ਕੈ ਕੰਮਿ ਲਾਇ ॥
ਨਿਤ ਹਰਿ ਗੁਣ ਗਾਵਹ ਹਰਿ ਨਾਮਿ ਸਮਾਇ ॥੧॥ ਰਹਾਉ ॥

ਨਰੁ ਪ੍ਰਾਣੀ ਚਾਕਰੀ ਕਰੇ ਨਰਪਤਿ ਰਾਜੇ ਅਰਥਿ ਸਭ ਮਾਇਆ ॥
ਕੈ ਬੰਧੈ ਕੈ ਡਾਨਿ ਲੇਇ ਕੈ ਨਰਪਤਿ ਮਰਿ ਜਾਇਆ ॥
ਧੰਨੁ ਧਨੁ ਸੇਵਾ ਸਫਲ ਸਤਿਗੁਰੂ ਕੀ ਜਿਤੁ ਹਰਿ ਹਰਿ ਨਾਮੁ ਜਪਿ ਹਰਿ ਸੁਖੁ ਪਾਇਆ ॥੨॥
ਨਿਤ ਸਉਦਾ ਸੂਦੁ ਕੀਚੈ ਬਹੁ ਭਾਤਿ ਕਰਿ ਮਾਇਆ ਕੈ ਤਾਈ ॥
ਜਾ ਲਾਹਾ ਦੇਇ ਤਾ ਸੁਖੁ ਮਨੇ ਤੋਟੈ ਮਰਿ ਜਾਈ ॥
ਜੋ ਗੁਣ ਸਾਝੀ ਗੁਰ ਸਿਉ ਕਰੇ ਨਿਤ ਨਿਤ ਸੁਖੁ ਪਾਈ ॥੩॥
ਜਿਤਨੀ ਭੂਖ ਅਨ ਰਸ ਸਾਦ ਹੈ ਤਿਤਨੀ ਭੂਖ ਫਿਰਿ ਲਾਗੈ ॥
ਜਿਸੁ ਹਰਿ ਆਪਿ ਕ੍ਰਿਪਾ ਕਰੇ ਸੋ ਵੇਚੇ ਸਿਰੁ ਗੁਰ ਆਗੈ ॥
ਜਨ ਨਾਨਕ ਹਰਿ ਰਸਿ ਤ੍ਰਿਪਤਿਆ ਫਿਰਿ ਭੂਖ ਨ ਲਾਗੈ ॥੪॥੪॥੧੦॥੪੮॥

ਗਉੜੀ ਬੈਰਾਗਣਿ ਮਹਲਾ ੪ ॥
ਹਮਰੈ ਮਨਿ ਚਿਤਿ ਹਰਿ ਆਸ ਨਿਤ ਕਿਉ ਦੇਖਾ ਹਰਿ ਦਰਸੁ ਤੁਮਾਰਾ ॥
ਜਿਨਿ ਪ੍ਰੀਤਿ ਲਾਈ ਸੋ ਜਾਣਤਾ ਹਮਰੈ ਮਨਿ ਚਿਤਿ ਹਰਿ ਬਹੁਤੁ ਪਿਆਰਾ ॥
ਹਉ ਕੁਰਬਾਨੀ ਗੁਰ ਆਪਣੇ ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥੧॥
ਮੇਰੇ ਰਾਮ ਹਮ ਪਾਪੀ ਸਰਣਿ ਪਰੇ ਹਰਿ ਦੁਆਰਿ ॥
ਮਤੁ ਨਿਰਗੁਣ ਹਮ ਮੇਲੈ ਕਬਹੂੰ ਅਪੁਨੀ ਕਿਰਪਾ ਧਾਰਿ ॥੧॥ ਰਹਾਉ ॥

ਹਮਰੇ ਅਵਗੁਣ ਬਹੁਤੁ ਬਹੁਤੁ ਹੈ ਬਹੁ ਬਾਰ ਬਾਰ ਹਰਿ ਗਣਤ ਨ ਆਵੈ ॥
ਤੂੰ ਗੁਣਵੰਤਾ ਹਰਿ ਹਰਿ ਦਇਆਲੁ ਹਰਿ ਆਪੇ ਬਖਸਿ ਲੈਹਿ ਹਰਿ ਭਾਵੈ ॥
ਹਮ ਅਪਰਾਧੀ ਰਾਖੇ ਗੁਰ ਸੰਗਤੀ ਉਪਦੇਸੁ ਦੀਓ ਹਰਿ ਨਾਮੁ ਛਡਾਵੈ ॥੨॥
ਤੁਮਰੇ ਗੁਣ ਕਿਆ ਕਹਾ ਮੇਰੇ ਸਤਿਗੁਰਾ ਜਬ ਗੁਰੁ ਬੋਲਹ ਤਬ ਬਿਸਮੁ ਹੋਇ ਜਾਇ ॥
ਹਮ ਜੈਸੇ ਅਪਰਾਧੀ ਅਵਰੁ ਕੋਈ ਰਾਖੈ ਜੈਸੇ ਹਮ ਸਤਿਗੁਰਿ ਰਾਖਿ ਲੀਏ ਛਡਾਇ ॥
ਤੂੰ ਗੁਰੁ ਪਿਤਾ ਤੂੰਹੈ ਗੁਰੁ ਮਾਤਾ ਤੂੰ ਗੁਰੁ ਬੰਧਪੁ ਮੇਰਾ ਸਖਾ ਸਖਾਇ ॥੩॥
ਜੋ ਹਮਰੀ ਬਿਧਿ ਹੋਤੀ ਮੇਰੇ ਸਤਿਗੁਰਾ ਸਾ ਬਿਧਿ ਤੁਮ ਹਰਿ ਜਾਣਹੁ ਆਪੇ ॥
ਹਮ ਰੁਲਤੇ ਫਿਰਤੇ ਕੋਈ ਬਾਤ ਨ ਪੂਛਤਾ ਗੁਰ ਸਤਿਗੁਰ ਸੰਗਿ ਕੀਰੇ ਹਮ ਥਾਪੇ ॥
ਧੰਨੁ ਧੰਨੁ ਗੁਰੂ ਨਾਨਕ ਜਨ ਕੇਰਾ ਜਿਤੁ ਮਿਲਿਐ ਚੂਕੇ ਸਭਿ ਸੋਗ ਸੰਤਾਪੇ ॥੪॥੫॥੧੧॥੪੯॥

**ਗਉੜੀ ਬੈਰਾਗਣਿ ਮਹਲਾ ੪**

(ਜੇ ਮਨੁੱਖ) ਨਿਤ ਦਿਨ ਰਾਤ ਲਾਲਚ ਕਰਦਾ ਹੈ (ਅਤੇ ਮਾਇਆ ਦਾ ਪ੍ਰੇਰਿਆ) ਭਰਮ ਵਿਚ ਭਟਕਦਾ ਰਹਿੰਦਾ ਹੈ, (ਉਹ ਉਸ) ਬੇਗਾਰੀ ਵਰਗਾ ਹੈ ਜੋ ਬੇਗਾਰ ਦਾ ਭਾਰ ਸਿਰ ਉਤੇ ਚੁਕੀ ਫਿਰਦਾ ਹੈ। (ਪਰ) ਜੋ ਸਾਧਕ ਗੁਰੂ ਦੀ ਸੇਵਾ ਕਰਦਾ ਹੈ, ਉਸ ਨੂੰ ਹਰਿ ਨੇ ਘਰ ਦੇ ਕੰਮ ਵਿਚ ਲਗਾਇਆ ਹੋਇਆ ਹੈ (ਭਾਵ—ਨਾਮ-ਸਿਮਰਨ ਦਾ ਕੰਮ ਸੌਂਪਿਆ ਹੋਇਆ ਹੈ)।੧। ਹੇ ਮੇਰੇ ਰਾਮ! (ਸਾਡੇ) ਮਾਇਆ ਦੇ ਬੰਧਨ ਤੋੜ ਕੇ (ਸਾਨੂੰ) ਘਰ ਦੇ ਕੰਮ ਵਿਚ ਲਗਾ। (ਤਾਂ ਕਿ ਅਸੀਂ) ਹਮੇਸ਼ਾ ਹਰਿ-ਗੁਣ ਗਾਂਦੇ ਰਹੀਏ ਅਤੇ ਹਰਿ-ਨਾਮ ਵਿਚ ਹੀ ਸਮਾ ਜਾਈਏ।੧।ਰਹਾਉ।

ਮਾਇਆ ਦੀ ਪ੍ਰਾਪਤੀ ਲਈ ਕੋਈ ਵਿਅਕਤੀ ਕਿਸੇ ਰਾਜੇ ਮਹਾਰਾਜੇ ਦੀ ਨੌਕਰੀ ਕਰਦਾ ਹੈ। (ਕਿਸੇ ਗ਼ਲਤੀ ਕਾਰਣ ਰਾਜਾ ਉਸ ਨੂੰ) ਬੰਦੀ ਬਣਾ ਲੈਂਦਾ ਹੈ ਜਾਂ ਜੁਰਮਾਨਾ (*ਡਾਨਿ*) ਵਸੂਲ ਕਰਦਾ ਹੈ ਜਾਂ ਰਾਜਾ (ਖ਼ੁਦ) ਮਰ ਜਾਂਦਾ ਹੈ (ਪਰ ਉਸ ਵਿਅਕਤੀ ਨੂੰ ਕੁਝ ਪ੍ਰਾਪਤ ਨਹੀਂ ਹੁੰਦਾ)। (ਇਸ ਦੇ ਮੁਕਾਬਲੇ 'ਤੇ) ਸਤਿਗੁਰੂ ਦੀ ਸੇਵਾ ਸਫਲ ਅਤੇ ਧੰਨਤਾ ਯੋਗ ਹੈ ਜਿਸ ਦੇ ਫਲਸਰੂਪ ਹਰਿ-ਨਾਮ ਦਾ ਸਿਮਰਨ ਕਰਕੇ ਆਤਮਿਕ ਸੁਖ ਪਾਈਦਾ ਹੈ।੨। ਮਾਇਆ ਦੀ ਪ੍ਰਾਪਤੀ ਲਈ (ਮਨੁੱਖ) ਨਿਤ ਕਈ ਤਰ੍ਹਾਂ ਦੇ ਵਣਜ-ਵਪਾਰ (*ਸਉਦਾ ਸੂਦੁ*) ਕਰਦਾ ਹੈ। ਜੇ ਉਹ ਨਫ਼ਾ ਦੇਵੇ ਤਾਂ ਸੁਖ ਮਨਾਉਂਦਾ ਹੈ ਅਤੇ ਘਾਟਾ ਪੈਣ 'ਤੇ ਮਰਿਆਂ ਵਰਗਾ ਹੋ ਜਾਂਦਾ ਹੈ। ਜੋ (ਮਨੁੱਖ) ਗੁਰੂ ਨਾਲ ਗੁਣਾਂ ਦੀ ਸਾਂਝ ਪਾਂਦਾ ਹੈ, ਉਹ ਹਰ ਰੋਜ਼ ਆਤਮਿਕ ਸੁਖ ਪ੍ਰਾਪਤ ਕਰਦਾ ਹੈ।੩। (ਮਨੁੱਖ ਨੂੰ) ਜਿਤਨੀ ਭੁਖ ਹੋਰ ਰਸਾਂ ਦੇ ਸੁਆਦ ਦੀ ਹੈ (ਉਸ ਨੂੰ ਮਾਣਨ 'ਤੇ) ਉਤਨੀ ਹੀ ਭੁਖ ਫਿਰ ਲਗ ਜਾਂਦੀ ਹੈ। ਜਿਸ (ਮਨੁੱਖ) ਉਤੇ ਹਰਿ ਆਪ ਕ੍ਰਿਪਾ ਕਰਦਾ ਹੈ, ਉਹ (ਆਪਣਾ) ਸਿਰ ਗੁਰੂ ਅਗੇ ਵੇਚ ਦਿੰਦਾ ਹੈ। ਦਾਸ ਨਾਨਕ ਹਰਿ ਦੇ (ਪ੍ਰੇਮ) ਰਸ ਨਾਲ ਤ੍ਰਿਪਤ ਹੋ ਗਿਆ ਹੈ (ਜਿਸ ਕਰਕੇ) ਫਿਰ ਭੁਖ ਨਹੀਂ ਲਗਦੀ।੪।੪।੧੦।੪੮।

**ਗਉੜੀ ਬੈਰਾਗਣਿ ਮਹਲਾ ੪**

ਹੇ ਪਰਮਾਤਮਾ! ਸਾਡੇ ਮਨ ਚਿੱਤ ਵਿਚ ਹਮੇਸ਼ਾ (ਤੇਰੇ ਦਰਸ਼ਨ ਦੀ) ਆਸ (ਰਹਿੰਦੀ ਹੈ), ਹੇ ਹਰਿ! (ਮੈਂ) ਤੁਹਾਡਾ ਦਰਸ਼ਨ ਕਿਸ ਤਰ੍ਹਾਂ ਪ੍ਰਾਪਤ ਕਰਾਂ ? ਜਿਸ (ਗੁਰੂ ਨੇ ਮੇਰੇ ਅੰਦਰ) ਪ੍ਰੀਤ ਲਗਾਈ ਹੈ, ਉਹ ਜਾਣਦਾ ਹੈ ਕਿ ਮੇਰੇ ਮਨ-ਚਿੱਤ ਵਿਚ ਹਰਿ ਬਹੁਤ ਪਿਆਰ ਲਗਦਾ ਹੈ। ਮੈਂ ਆਪਣੇ ਗੁਰੂ ਤੋਂ ਕੁਰਬਾਨ ਜਾਂਦਾ ਹਾਂ ਜਿਸ ਨੇ ਮੇਰਾ ਵਿਛੜਿਆ ਹੋਇਆ ਸਿਰਜਨਹਾਰ ਮਿਲਾ ਦਿੱਤਾ ਹੈ।੧। ਹੇ ਮੇਰੇ ਰਾਮ! ਅਸੀਂ ਪਾਪੀ ਹਰਿ ਦੇ ਦੁਆਰ ਉਤੇ ਸ਼ਰਣ ਵਿਚ ਪਏ ਹਾਂ। ਸ਼ਾਇਦ ਅਸਾਂ ਗੁਣਹੀਨਾਂ ਨੂੰ ਆਪਣੀ ਕ੍ਰਿਪਾ ਕਰਕੇ ਨਾਲ ਮਿਲਾ ਲਏ।੧।ਰਹਾਉ।

ਹੇ ਹਰਿ! ਸਾਡੇ ਔਗੁਣ ਬਹੁਤ ਅਧਿਕ ਹਨ, ਬਹੁਤ ਵਾਰ (ਗਿਣਤੀ ਕਰਨ 'ਤੇ ਵੀ) ਗਿਣੇ ਨਹੀਂ ਜਾਂਦੇ। ਹੇ ਪ੍ਰਭੂ! ਤੂੰ ਗੁਣਵਾਨ ਹੈਂ, ਹੇ ਹਰਿ! ਤੂੰ ਦਿਆਲੂ ਹੈਂ। ਹੇ ਹਰਿ! (ਜੋ ਤੈਨੂੰ) ਚੰਗਾ ਲਗਦਾ ਹੈ (ਉਸ ਨੂੰ ਤੂੰ) ਆਪ ਹੀ ਬਖ਼ਸ਼ ਲੈਂਦਾ ਹੈਂ। ਸਾਡੇ ਵਰਗੇ ਅਪਰਾਧੀਆਂ ਨੂੰ ਪਰਮਾਤਮਾ ਗੁਰੂ ਦੀ ਸੰਗਤ ਵਿਚ ਰਖਦਾ ਹੈ, (ਗੁਰੂ ਹਰਿ-ਨਾਮ ਦਾ) ਉਪਦੇਸ਼ ਦਿੰਦਾ ਹੈ ਅਤੇ ਹਰਿ-ਨਾਮ ਬੰਧਨਾਂ ਤੋਂ ਮੁਕਤ ਕਰਾ ਦਿੰਦਾ ਹੈ।੨। ਹੇ ਮੇਰੇ ਸਤਿਗੁਰੂ! ਤੇਰੇ ਗੁਣਾਂ ਬਾਰੇ ਮੈਂ ਕੀ ਕੀ ਦਸਾਂ ? ਜਦੋਂ (ਮੈਂ) ਗੁਰੂ ਗੁਰੂ ਬੋਲਦਾ ਹਾਂ, ਉਦੋਂ (ਮੈਂ) ਵਿਸਮਾਦੀ ਅਵਸਥਾ ਵਿਚ ਹੋ ਜਾਂਦਾ ਹਾਂ। ਸਾਡੇ ਵਰਗੇ ਅਪਰਾਧੀਆਂ ਨੂੰ ਕੋਈ ਹੋਰ ਰਖੇ (ਤਾਂ ਮੰਨੀਏ), ਜਿਵੇਂ ਸਾਨੂੰ (ਵਿਕਾਰਾਂ ਤੋਂ) ਸਤਿਗੁਰੂ ਨੇ ਛੁੜਵਾ ਕੇ ਰਖ ਲਿਆ ਹੈ। ਤੂੰ (ਮੇਰਾ) ਗੁਰੂ-ਪਿਤਾ ਹੈਂ, ਤੂੰ ਹੀ ਗੁਰੂ-ਮਾਤਾ ਹੈਂ, ਤੂੰ ਹੀ ਗੁਰੂ-ਬੰਧੁ ਹੈਂ (ਅਤੇ ਤੂੰ ਹੀ) ਮੇਰਾ ਸੰਗੀ ਸਾਥੀ ਹੈਂ।੩। ਹੇ ਮੇਰੇ ਸਤਿਗੁਰੂ! ਜੋ ਸਾਡੀ ਸਥਿਤੀ ਹੁੰਦੀ ਹੈ, ਉਸ ਸਥਿਤੀ ਨੂੰ ਹਰਿ ਰੂਪ ਗੁਰੂ ਆਪ ਹੀ ਜਾਣਦਾ ਹੈ। ਅਸੀਂ ਰੁਲਦੇ ਫਿਰਦੇ ਸਾਂ, ਕੋਈ ਵਾਤ ਵੀ ਨਹੀਂ ਪੁਛਦਾ ਸੀ, ਪਰ ਗੁਰੂ ਸਤਿਗੁਰੂ ਨਾਲ ਸਾਡੇ ਵਰਗੇ ਕੀੜੇ ਵੀ ਸਥਾਪਿਤ ਕਰ ਦਿੱਤੇ ਹਨ। ਦਾਸ ਨਾਨਕ ਦਾ ਗੁਰੂ ਧੰਨ ਧੰਨ ਹੈ ਜਿਸ ਦੇ ਮਿਲਣ ਨਾਲ ਸਾਰੇ ਸੋਗ ਸੰਤਾਪ ਦੂਰ ਹੋ ਗਏ ਹਨ।੪।੫।੧੧।੪੯।

Sri Satguru Jagjit Singh Ji eLibrary NamdhariElibrary@gmail.com

ਗਉੜੀ ਬੈਰਾਗਣਿ ਮਹਲਾ ੪ ॥
ਕੰਚਨ ਨਾਰੀ ਮਹਿ ਜੀਉ ਲੁਭਤੁ ਹੈ ਮੋਹੁ ਮੀਠਾ ਮਾਇਆ ॥
ਘਰ ਮੰਦਰ ਘੋੜੇ ਖੁਸੀ ਮਨੁ ਅਨ ਰਸਿ ਲਾਇਆ ॥
ਹਰਿ ਪ੍ਰਭੁ ਚਿਤਿ ਨ ਆਵਈ ਕਿਉ ਛੂਟਾ ਮੇਰੇ ਹਰਿ ਰਾਇਆ ॥੧॥
ਮੇਰੇ ਰਾਮ ਇਹ ਨੀਚ ਕਰਮ ਹਰਿ ਮੇਰੇ ॥
ਗੁਣਵੰਤਾ ਹਰਿ ਹਰਿ ਦਇਆਲੁ ਕਰਿ ਕਿਰਪਾ ਬਖਸਿ ਅਵਗਣ ਸਭਿ ਮੇਰੇ ॥੧॥ ਰਹਾਉ॥

ਕਿਛੁ ਰੂਪੁ ਨਹੀ ਕਿਛੁ ਜਾਤਿ ਨਾਹੀ ਕਿਛੁ ਢੰਗੁ ਨ ਮੇਰਾ ॥
ਕਿਆ ਮੁਹੁ ਲੈ ਬੋਲਹ ਗੁਣ ਬਿਹੂਨ ਨਾਮੁ ਜਪਿਆ ਨ ਤੇਰਾ ॥
ਹਮ ਪਾਪੀ ਸੰਗਿ ਗੁਰ ਉਬਰੇ ਪੁੰਨੁ ਸਤਿਗੁਰ ਕੇਰਾ ॥੨॥
ਸਭੁ ਜੀਉ ਪਿੰਡੁ ਮੁਖੁ ਨਕੁ ਦੀਆ ਵਰਤਣ ਕਉ ਪਾਣੀ ॥
ਅੰਨੁ ਖਾਣਾ ਕਪੜੁ ਪੈਨਣੁ ਦੀਆ ਰਸ ਅਨਿ ਭੋਗਾਣੀ ॥
ਜਿਨਿ ਦੀਏ ਸੁ ਚਿਤਿ ਨ ਆਵਈ ਪਸੂ ਹਉ ਕਰਿ ਜਾਣੀ ॥੩॥
ਸਭੁ ਕੀਤਾ ਤੇਰਾ ਵਰਤਦਾ ਤੂੰ ਅੰਤਰਜਾਮੀ ॥
ਹਮ ਜੰਤ ਵਿਚਾਰੇ ਕਿਆ ਕਰਹ ਸਭੁ ਖੇਲੁ ਤੁਮ ਸੁਆਮੀ ॥
ਜਨ ਨਾਨਕੁ ਹਾਟਿ ਵਿਹਾਝਿਆ ਹਰਿ ਗੁਲਮ ਗੁਲਾਮੀ ॥੪॥੬॥੧੨॥੫੦॥

ਗਉੜੀ ਬੈਰਾਗਣਿ ਮਹਲਾ ੪ ॥
ਜਿਉ ਜਨਨੀ ਸੁਤੁ ਜਣਿ ਪਾਲਤੀ ਰਾਖੈ ਨਦਰਿ ਮਝਾਰਿ ॥
ਅੰਤਰਿ ਬਾਹਰਿ ਮੁਖਿ ਦੇ ਗਿਰਾਸੁ ਖਿਨੁ ਖਿਨੁ ਪੋਚਾਰਿ ॥
ਤਿਉ ਸਤਿਗੁਰੁ ਗੁਰਸਿਖ ਰਾਖਤਾ ਹਰਿ ਪ੍ਰੀਤਿ ਪਿਆਰਿ ॥੧॥
ਮੇਰੇ ਰਾਮ ਹਮ ਬਾਰਿਕ ਹਰਿ ਪ੍ਰਭ ਕੇ ਹੈ ਇਆਣੇ ॥
ਧੰਨੁ ਧੰਨੁ ਗੁਰੂ ਗੁਰੁ ਸਤਿਗੁਰੁ ਪਾਧਾ ਜਿਨਿ ਹਰਿ ਉਪਦੇਸੁ ਦੇ ਕੀਏ ਸਿਆਣੇ॥੧॥ ਰਹਾਉ॥

ਜੈਸੀ ਗਗਨਿ ਫਿਰੰਤੀ ਊਡਤੀ ਕਪਰੇ ਬਾਗੇ ਵਾਲੀ ॥
ਓਹ ਰਾਖੈ ਚੀਤੁ ਪੀਛੈ ਬਿਚਿ ਬਚਰੇ ਨਿਤ ਹਿਰਦੈ ਸਾਰਿ ਸਮਾਲੀ ॥
ਤਿਉ ਸਤਿਗੁਰ ਸਿਖ ਪ੍ਰੀਤਿ ਹਰਿ ਹਰਿ ਕੀ ਗੁਰੁ ਸਿਖ ਰਖੈ ਜੀਅ ਨਾਲੀ ॥੨॥
ਜੈਸੇ ਕਾਤੀ ਤੀਸ ਬਤੀਸ ਹੈ ਵਿਚਿ ਰਾਖੈ ਰਸਨਾ ਮਾਸ ਰਤੁ ਕੇਰੀ ॥
ਕੋਈ ਜਾਣਹੁ ਮਾਸ ਕਾਤੀ ਕੈ ਕਿਛੁ ਹਾਥਿ ਹੈ ਸਭ ਵਸਗਤਿ ਹੈ ਹਰਿ ਕੇਰੀ ॥
ਤਿਉ ਸੰਤ ਜਨਾ ਕੀ ਨਰ ਨਿੰਦਾ ਕਰਹਿ ਹਰਿ ਰਾਖੈ ਪੈਜ ਜਨ ਕੇਰੀ ॥੩॥
ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥
ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ
ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥
ਐਸਾ ਹਰਿ ਨਾਮੁ ਮਨਿ ਚਿਤਿ ਨਿਤਿ ਧਿਆਵਹੁ ਜਨ ਨਾਨਕ
ਜੋ ਅੰਤੀ ਅਉਸਰਿ ਲਏ ਛਡਾਇਆ ॥੪॥੭॥੧੩॥੫੧॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਬੈਰਾਗਣਿ ਮਹਲਾ ੪**

(ਹੇ ਪ੍ਰਭੂ !) ਸੋਨੇ ਅਤੇ ਇਸਤਰੀ ਵਿਚ (ਮੇਰੀ) ਜਿੰਦ ਲੋਭਾਇਮਾਨ ਹੈ ਅਤੇ ਮਾਇਆ ਦਾ ਮੋਹ ਮਿਠਾ ਲਗ ਰਿਹਾ ਹੈ। ਘਰ, ਮਹਲ (*ਮੰਦਰ*), ਘੋੜਿਆਂ ਆਦਿ ਦੀ ਖ਼ੁਸ਼ੀ ਕਰਕੇ ਮਨ ਹੋਰਨਾਂ ਸੁਆਦਾਂ ਵਿਚ ਲਗਾ ਹੋਇਆ ਹੈ। ਹਰਿ ਪ੍ਰਭੂ ਚਿੱਤ ਵਿਚ ਨਹੀਂ ਆਉਂਦਾ ਹੈ, ਮੇਰੇ ਹਰਿ ਰਾਏ ! (ਮੈਂ ਇਸ ਮੋਹ ਤੋਂ) ਕਿਵੇਂ ਮੁਕਤ ਹੋਵਾਂ ?।੧। ਹੇ ਮੇਰੇ ਰਾਮ ! ਹੇ ਹਰਿ ! ਮੇਰੇ ਇਹ ਨੀਚ ਕਰਮ ਹਨ। ਹੇ ਗੁਣਾਂ ਦੇ ਸੁਆਮੀ, ਹੇ ਹਰਿ ! ਹੇ ਦਿਆਲੂ ! ਕ੍ਰਿਪਾ ਕਰਕੇ ਮੇਰੇ ਸਾਰੇ ਔਗੁਣ ਬਖ਼ਸ਼ ਦਿਓ।੧।ਰਹਾਉ।

(ਹੇ ਪਰਮਾਤਮਾ !) ਨ ਮੇਰਾ ਕੁਝ ਰੂਪ ਹੈ, ਨ ਕੋਈ ਜਾਤਿ ਹੈ ਅਤੇ ਨ ਹੀ ਕੋਈ ਢੰਗ ਹੈ। ਮੈਂ ਗੁਣਾਂ ਤੋਂ ਸਖਣਾ ਕਿਹੜਾ ਮੂੰਹ ਲੈਕੇ (ਤੇਰੇ ਨਾਲ) ਗੱਲ ਕਰਾਂ, (ਮੈਂ ਤਾਂ) ਤੇਰਾ ਨਾਮ ਵੀ ਨਹੀਂ ਜਪਿਆ ਹੈ। ਅਸੀਂ ਪਾਪੀ ਗੁਰੂ ਦੇ ਸੰਪਰਕ ਕਾਰਣ ਤਰ ਗਏ ਹਾਂ। ਇਹ ਸਾਰਾ ਪੁੰਨ-ਪ੍ਰਤਾਪ ਸਤਿਗੁਰੂ ਦਾ ਹੈ।੨। (ਪਰਮਾਤਮਾ ਨੇ) ਜਿੰਦ, ਸ਼ਰੀਰ, ਮੂੰਹ, ਨਕ (ਆਦਿ) ਸਭ ਕੁਝ ਦਿੱਤਾ ਹੈ ਅਤੇ ਵਰਤਣ ਲਈ ਜਲ ਵੀ ਪ੍ਰਦਾਨ ਕੀਤਾ ਹੈ। ਅੰਨ ਖਾਣ ਲਈ, ਕਪੜੇ ਪਹਿਨਣ ਲਈ ਅਤੇ ਹੋਰ ਕਈ ਰਸ ਭੋਗਣ ਲਈ ਦਿੱਤੇ ਹਨ। ਜਿਸ (ਪ੍ਰਭੂ ਨੇ ਇਹ ਸਭ ਕੁਝ) ਦਿੱਤਾ ਹੈ, ਉਹ ਕਦੇ (ਮੇਰੇ) ਚਿੱਤ ਵਿਚ ਨਹੀਂ ਆਉਂਦਾ, (ਪਰ ਮੈਂ) ਪਸ਼ੂ (ਸਭ ਕੁਝ) ਆਪਣੇ ਕੀਤੇ ਦਾ ਸਿੱਟਾ ਸਮਝਦਾ ਹਾਂ।੩। (ਹੇ ਪ੍ਰਭੂ !) ਸਭ ਕੁਝ ਤੇਰਾ ਕੀਤਾ ਹੋਇਆ ਹੀ ਹੁੰਦਾ ਹੈ ਅਤੇ ਤੂੰ ਅੰਤਰਯਾਮੀ ਹੈਂ। ਅਸੀਂ ਵਿਚਾਰੇ ਜੀਵ ਕੀ ਕਰ ਸਕਦੇ ਹਾਂ। ਹੇ ਸੁਆਮੀ ! ਇਹ ਸਾਰਾ ਤੇਰਾ ਹੀ ਖੇਲ ਹੈ। ਦਾਸ ਨਾਨਕ ਹੱਟੀ ਤੋਂ ਖ਼ਰੀਦਿਆ ਹੋਇਆ (ਸੇਵਕ) ਹੈ। ਹੇ ਹਰਿ ! (ਮੈਂ ਤੇਰੇ) ਸੇਵਕਾਂ ਦਾ ਸੇਵਕ ਹਾਂ।੪।੬।੧੨।੫੦।

**ਗਉੜੀ ਬੈਰਾਗਣਿ ਮਹਲਾ ੪**

ਜਿਵੇਂ ਪੁੱਤਰ ਨੂੰ ਜਨਮ ਦੇ ਕੇ ਮਾਤਾ ਪਾਲਦੀ ਹੈ ਅਤੇ (ਉਸ ਨੂੰ ਆਪਣੀ) ਨਜ਼ਰ ਹੇਠਾਂ ਰਖਦੀ ਹੈ। ਅੰਦਰ ਬਾਹਰ (ਆਉਂਦਿਆਂ ਜਾਂਦਿਆਂ ਉਸ ਦੇ) ਮੂੰਹ ਵਿਚ ਗਿਰਾਹੀ ਦਿੰਦੀ ਹੈ ਅਤੇ ਛਿਣ ਛਿਣ (ਉਸ ਨੂੰ) ਪੁਚਕਾਰਦੀ (*ਪੋਚਾਰਿ*) ਹੈ। ਉਸੇ ਤਰ੍ਹਾਂ ਸਤਿਗੁਰੂ ਗੁਰ-ਸਿੱਖ ਨੂੰ ਹਰਿ ਦੇ ਪ੍ਰੇਮ ਪਿਆਰ ਵਿਚ ਰਖਦਾ ਹੈ।੧। ਹੇ ਮੇਰੇ ਰਾਮ ! ਅਸੀਂ ਹਰਿ ਪ੍ਰਭੂ ਦੇ ਇਆਣੇ ਬਾਲਕ ਹਾਂ। ਗੁਰੂ ਸਤਿਗੁਰੂ ਪਾਂਧਾ ਧੰਨ ਹੈ ਜਿਸ ਨੇ ਹਰਿ-ਨਾਮ ਦਾ ਉਪਦੇਸ਼ ਦੇ ਕੇ (ਸਾਨੂੰ) ਸਿਆਣਾ ਬਣਾ ਦਿੱਤਾ ਹੈ।੧।ਰਹਾਉ।

ਜਿਵੇਂ ਚਿੱਟੇ (*ਬਾਗੋ*) ਕਪੜਿਆਂ (ਪਰਾਂ) ਵਾਲੀ (ਕੂੰਜ) ਆਕਾਸ਼ ਵਿਚ ਉਡਦੀ ਫਿਰਦੀ ਹੈ। ਉਹ (ਆਪਣਾ) ਚਿੱਤ ਪਿਛੇ (ਛਡੇ) ਬਚਿਆਂ ਵਿਚ ਰਖਦੀ ਹੈ ਅਤੇ ਨਿਤ (ਆਪਣੇ) ਹਿਰਦੇ ਵਿਚ (ਉਨ੍ਹਾਂ ਦੀ) ਸਾਰ ਸੰਭਾਲ (ਕਰਦੀ ਰਹਿੰਦੀ ਹੈ)। ਉਸੇ ਤਰ੍ਹਾਂ ਸਤਿਗੁਰੂ ਸਿੱਖ ਨੂੰ ਹਰਿ ਦਾ ਪ੍ਰੇਮ (ਪ੍ਰਦਾਨ ਕਰਕੇ) ਗੁਰ-ਸਿੱਖ ਨੂੰ ਹਿਰਦੇ ਨਾਲ ਲਗਾਈ ਰਖਦਾ ਹੈ।੨। ਜਿਵੇਂ ਤੀਹ-ਬਤੀ ਦੰਦਾਂ ਦੀ ਕੈਂਚੀ ਲਹੂ ਤੇ ਮਾਸ ਦੀ ਬਣੀ ਹੋਈ ਜੀਭ ਨੂੰ (ਆਪਣੇ ਵਿਚ) ਰਖਦੀ ਹੈ। ਕੋਈ (ਇਹ) ਸਮਝੇ ਕਿ ਮਾਸ ਜਾਂ ਕੈਂਚੀ ਦੇ ਕੁਝ ਹੱਥ ਵਿਚ ਹੈ (ਭਾਵ-ਵਸ ਵਿਚ ਹੈ), (ਪਰ) ਸਭ ਕੁਝ ਪਰਮਾਤਮਾ ਦੇ ਵਸ ਵਿਚ ਹੈ। ਉਸੇ ਤਰ੍ਹਾਂ ਲੋਕੀਂ ਸੰਤ-ਜਨਾਂ ਦੀ ਨਿੰਦਿਆ ਕਰਦੇ ਹਨ, ਪਰੰਤੂ ਈਸ਼ਵਰ (ਸਦਾ ਆਪਣੇ) ਸੇਵਕਾਂ ਦੀ ਲਾਜ ਰਖਦਾ ਹੈ।੩। ਹੇ ਭਾਈ ! ਮਤਾਂ ਕੋਈ ਇਹ ਸਮਝੇ ਕਿ ਕਿਸੇ (ਮਨੁੱਖ) ਦੇ ਕੁਝ ਵਸ ਵਿਚ ਹੈ। (ਅਸਲ ਵਿਚ ਜੀਵ) ਸਭ ਕੁਝ (ਪਰਮਾਤਮਾ ਦਾ) ਕਰਾਇਆ ਕਰਦਾ ਹੈ। ਬਿਰਧਾਵਸਥਾ, ਮ੍ਰਿਤੂ, ਬੁਖਾਰ, ਅੱਧੇ ਸਿਰ ਦੀ ਪੀੜ (*ਸਿਰਤਿ*) ਅਤੇ ਸ੍ਰਾਪ ਆਦਿ ਸਭ (ਦੁਖ) ਪਰਮਾਤਮਾ ਦੇ ਵਸ ਵਿਚ ਹਨ। ਕੋਈ ਵੀ (ਦੁਖ) ਹਰਿ ਦੇ ਲਗਾਏ ਬਿਨਾ ਲਗ ਨਹੀਂ ਸਕਦਾ। ਦਾਸ ਨਾਨਕ (ਦਾ ਕਥਨ ਹੈ ਕਿ) ਅਜਿਹੇ ਨਾਮ ਨੂੰ ਮਨ ਚਿੱਤ ਲਗਾ ਕੇ ਸਦਾ ਸਿਮਰਨਾ ਚਾਹੀਦਾ ਹੈ ਜੋ ਅੰਤ-ਕਾਲ ਨੂੰ (ਜਮਾਂ ਦੇ ਹੱਥਕੰਡਿਆਂ ਤੋਂ) ਮੁਕਤ ਕਰਾ ਦਿੰਦਾ ਹੈ।੪।੭।੧੩।੫੧।

Sri Satguru Jagjit Singh Ji eLibrary NamdhariElibrary@gmail.com

ਗਉੜੀ ਬੈਰਾਗਣਿ ਮਹਲਾ ੪ ॥
ਜਿਸੁ ਮਿਲਿਐ ਮਨਿ ਹੋਇ ਅਨੰਦੁ ਸੋ ਸਤਿਗੁਰੁ ਕਹੀਐ ॥
ਮਨ ਕੀ ਦੁਬਿਧਾ ਬਿਨਸਿ ਜਾਇ ਹਰਿ ਪਰਮ ਪਦੁ ਲਹੀਐ ॥੧॥
ਮੇਰਾ ਸਤਿਗੁਰੁ ਪਿਆਰਾ ਕਿਤੁ ਬਿਧਿ ਮਿਲੈ ॥
ਹਉ ਖਿਨੁ ਖਿਨੁ ਕਰੀ ਨਮਸਕਾਰੁ ਮੇਰਾ ਗੁਰੁ ਪੂਰਾ ਕਿਉ ਮਿਲੈ ॥੧॥ ਰਹਾਉ ॥

ਕਰਿ ਕਿਰਪਾ ਹਰਿ ਮੇਲਿਆ ਮੇਰਾ ਸਤਿਗੁਰੁ ਪੂਰਾ ॥
ਇਛ ਪੁੰਨੀ ਜਨ ਕੇਰੀਆ ਲੇ ਸਤਿਗੁਰ ਧੂਰਾ ॥੨॥
ਹਰਿ ਭਗਤਿ ਦ੍ਰਿੜਾਵੈ ਹਰਿ ਭਗਤਿ ਸੁਣੈ ਤਿਸੁ ਸਤਿਗੁਰ ਮਿਲੀਐ ॥
ਤੋਟਾ ਮੂਲਿ ਨ ਆਵਈ ਹਰਿ ਲਾਭੁ ਨਿਤਿ ਦ੍ਰਿੜੀਐ ॥੩॥
ਜਿਸ ਕਉ ਰਿਦੈ ਵਿਗਾਸੁ ਹੈ ਭਾਉ ਦੂਜਾ ਨਾਹੀ ॥
ਨਾਨਕ ਤਿਸੁ ਗੁਰ ਮਿਲਿ ਉਧਰੈ ਹਰਿ ਗੁਣ ਗਾਵਾਹੀ ॥੪॥੮॥੧੪॥੫੨॥

ਮਹਲਾ ੪ ਗਉੜੀ ਪੂਰਬੀ ॥
ਹਰਿ ਦਇਆਲਿ ਦਇਆ ਪ੍ਰਭਿ ਕੀਨੀ ਮੇਰੈ ਮਨਿ ਤਨਿ ਮੁਖਿ ਹਰਿ ਬੋਲੀ ॥
ਗੁਰਮੁਖਿ ਰੰਗੁ ਭਇਆ ਅਤਿ ਗੂੜਾ ਹਰਿ ਰੰਗਿ ਭੀਨੀ ਮੇਰੀ ਚੋਲੀ ॥੧॥
ਅਪੁਨੇ ਹਰਿ ਪ੍ਰਭ ਕੀ ਹਉ ਗੋਲੀ ॥
ਜਬ ਹਮ ਹਰਿ ਸੇਤੀ ਮਨੁ ਮਾਨਿਆ ਕਰਿ ਦੀਨੋ ਜਗਤੁ ਸਭੁ ਗੋਲ ਅਮੋਲੀ ॥੧॥ ਰਹਾਉ ॥

ਕਰਹੁ ਬਿਬੇਕੁ ਸੰਤ ਜਨ ਭਾਈ ਖੋਜਿ ਹਿਰਦੈ ਦੇਖਿ ਢੰਢੋਲੀ ॥
ਹਰਿ ਹਰਿ ਰੂਪੁ ਸਭ ਜੋਤਿ ਸਬਾਈ ਹਰਿ ਨਿਕਟਿ ਵਸੈ ਹਰਿ ਕੋਲੀ ॥੨॥
ਹਰਿ ਹਰਿ ਨਿਕਟਿ ਵਸੈ ਸਭ ਜਗ ਕੈ ਅਪਰੰਪਰ ਪੁਰਖੁ ਅਤੋਲੀ ॥
ਹਰਿ ਹਰਿ ਪ੍ਰਗਟੁ ਕੀਓ ਗੁਰਿ ਪੂਰੈ ਸਿਰੁ ਵੇਚਿਓ ਗੁਰ ਪਹਿ ਮੋਲੀ ॥੩॥
ਹਰਿ ਜੀ ਅੰਤਰਿ ਬਾਹਰਿ ਤੁਮ ਸਰਣਾਗਤਿ ਤੁਮ ਵਡ ਪੁਰਖ ਵਡੋਲੀ ॥
ਜਨੁ ਨਾਨਕੁ ਅਨਦਿਨੁ ਹਰਿ ਗੁਣ ਗਾਵੈ ਮਿਲਿ ਸਤਿਗੁਰ ਗੁਰ ਵੇਚੋਲੀ ॥੪॥੧॥੧੫॥੫੩॥

ਗਉੜੀ ਪੂਰਬੀ ਮਹਲਾ ੪ ॥
ਜਗਜੀਵਨ ਅਪਰੰਪਰ ਸੁਆਮੀ ਜਗਦੀਸੁਰ ਪੁਰਖ ਬਿਧਾਤੇ ॥
ਜਿਤੁ ਮਾਰਗਿ ਤੁਮ ਪ੍ਰੇਰਹੁ ਸੁਆਮੀ ਤਿਤੁ ਮਾਰਗਿ ਹਮ ਜਾਤੇ ॥੧॥
ਰਾਮ ਮੇਰਾ ਮਨੁ ਹਰਿ ਸੇਤੀ ਰਾਤੇ ॥
ਸਤਸੰਗਤਿ ਮਿਲਿ ਰਾਮ ਰਸੁ ਪਾਇਆ ਹਰਿ ਰਾਮੈ ਨਾਮਿ ਸਮਾਤੇ ॥੧॥ ਰਹਾਉ ॥

ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮੁ ਹਰਿ ਸਾਤੇ ॥
ਤਿਨ ਕੇ ਪਾਪ ਦੋਖ ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ ਖਾਤੇ ॥੨॥
ਜਿਨ ਕਉ ਲਿਖਤੁ ਲਿਖੇ ਧੁਰਿ ਮਸਤਕਿ ਤੇ ਗੁਰ ਸੰਤੋਖ ਸਰਿ ਨਾਤੇ ॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਬੈਰਾਗਣਿ ਮਹਲਾ ੪**

ਜਿਸ ਦੇ ਮਿਲਣ ਨਾਲ ਮਨ ਆਨੰਦਿਤ ਹੋ ਜਾਵੇ, ਉਸ ਨੂੰ ਹੀ ਸਤਿਗੁਰੂ ਕਿਹਾ ਜਾਣਾ ਚਾਹੀਦਾ ਹੈ। (ਉਸ ਦੇ ਮਿਲਣ ਨਾਲ) ਮਨ ਦੀ ਦੁਬਿਧਾ ਖ਼ਤਮ ਹੋ ਜਾਂਦੀ ਹੈ ਅਤੇ ਹਰਿ ਦੇ ਪਰਮ-ਪਦ ਦੀ ਪ੍ਰਾਪਤੀ ਹੋ ਜਾਂਦੀ ਹੈ ।੧। ਮੇਰਾ ਪਿਆਰਾ ਸਤਿਗੁਰੂ ਕਿਸ ਤਰ੍ਹਾਂ ਮਿਲ ਸਕਦਾ ਹੈ? ਮੈਂ (ਉਸ ਨੂੰ) ਹਰ ਛਿਣ ਨਮਸਕਾਰ ਕਰਦਾ ਹਾਂ, ਮੇਰਾ ਪੂਰਾ ਸਤਿਗੁਰੂ ਕਿਵੇਂ ਮਿਲ ਸਕਦਾ ਹੈ ।੧। ਰਹਾਉ।

ਹਰਿ ਨੇ ਕ੍ਰਿਪਾ ਕਰਕੇ ਮੇਰਾ ਪੂਰਾ ਸਤਿਗੁਰੂ ਮਿਲਾ ਦਿੱਤਾ ਹੈ। ਸਤਿਗੁਰੂ ਦੀ ਚਰਣ-ਧੂੜ ਲੈ ਕੇ ਸਾਧਕ ਦੀ ਇੱਛਾ ਪੂਰੀ ਹੋ ਗਈ ਹੈ ।੨। ਉਸ ਸਤਿਗੁਰੂ ਨੂੰ ਮਿਲਣਾ ਚਾਹੀਦਾ ਹੈ ਜੋ ਹਰਿ-ਭਗਤੀ ਨੂੰ ਦ੍ਰਿੜ੍ਹ ਕਰਾਵੇ ਅਤੇ ਹਰਿ-ਭਗਤੀ ਨੂੰ ਸੁਣੇ। (ਅਜਿਹੇ ਸਤਿਗੁਰੂ ਦੇ ਮਿਲ ਪੈਣ ਨਾਲ) ਘਾਟਾ ਬਿਲਕੁਲ ਨਹੀਂ ਪੈਂਦਾ, (ਸਗੋਂ) ਹਰਿ-ਨਾਮ ਰੂਪ ਲਾਭ ਨਿਤ ਪ੍ਰਾਪਤ ਹੁੰਦਾ ਹੈ ।੩। ਜਿਸ ਦੇ ਹਿਰਦੇ ਵਿਚ (ਆਤਮਿਕ) ਖੇੜਾ ਹੈ ਅਤੇ ਦ੍ਵੈਤ-ਭਾਵ ਨਹੀਂ ਹੈ, ਨਾਨਕ (ਦਾ ਕਥਨ ਹੈ ਕਿ) ਉਸ ਗੁਰੂ ਦੇ ਮਿਲਣ ਨਾਲ (ਮਨੁੱਖ ਦਾ) ਪਾਰ-ਉਤਾਰਾ ਹੁੰਦਾ ਹੈ ਅਤੇ ਹਰਿ ਦੇ ਗੁਣਾਂ ਦਾ ਗਾਇਨ ਹੁੰਦਾ ਹੈ ।੪।੮।੧੪।੫੨।

**ਮਹਲਾ ੪ ਗਉੜੀ ਪੂਰਬੀ**

ਹਰਿ ਦਿਆਲੂ ਪ੍ਰਭੂ ਨੇ (ਮੇਰੇ ਉਤੇ) ਕ੍ਰਿਪਾ ਕੀਤੀ ਹੈ ਅਤੇ ਮੇਰੇ ਮਨ, ਤਨ ਅਤੇ ਮੂੰਹ ਵਿਚ ਹਰਿ-ਨਾਮ ਰੂਪ ਬਾਣੀ (ਰਖ ਦਿੱਤੀ ਹੈ)। ਗੁਰੂ ਦੀ ਸਿਖਿਆ ਦਾ ਅਤਿ ਗੂੜ੍ਹਾ ਰੰਗ ਮੇਰੇ ਉਤੇ ਚੜ੍ਹ ਗਿਆ ਹੈ ਅਤੇ ਹਰਿ ਦੇ ਪ੍ਰੇਮ ਰੰਗ ਵਿਚ ਮੇਰੀ ਹਿਰਦੇ ਰੂਪ ਚੋਲੀ ਭਿਜ ਗਈ ਹੈ ।੧। ਮੈਂ ਆਪਣੇ ਪ੍ਰਭੂ ਦੀ ਸੇਵਿਕਾ ਹਾਂ। ਜਦੋਂ ਦਾ ਮੇਰਾ ਮਨ ਹਰਿ ਨਾਲ ਇਕ-ਮਿਕ ਹੋ ਗਿਆ ਹੈ, (ਉਦੋਂ ਤੋਂ) ਸਾਰਾ ਜਗਤ ਬਿਨਾ ਮੁੱਲ (ਮੇਰਾ) ਗ਼ੁਲਾਮ ਕਰ ਦਿੱਤਾ ਗਿਆ ਹੈ ।੧। ਰਹਾਉ।

ਹੇ ਸੰਤ ਜਨੋ! ਹੇ ਭਰਾਓ! (ਤੁਸੀਂ) ਵਿਚਾਰ ਕਰਕੇ ਹਿਰਦੇ ਵਿਚ ਖੋਜ ਪੂਰਵਕ ਚੰਗੀ ਤਰ੍ਹਾਂ ਢੂੰਢ ਕੇ ਵੇਖ ਲਵੋ ਕਿ ਸਾਰਾ (ਜਗਤ) ਹਰਿ ਦਾ ਰੂਪ ਹੈ ਅਤੇ ਸਾਰੀ (ਸ੍ਰਿਸ਼ਟੀ ਵਿਚ ਉਸੇ ਦੀ) ਜੋਤਿ (ਵਸ ਰਹੀ ਹੈ)। (ਉਹ) ਹਰਿ (ਹਰ ਇਕ ਦੇ) ਨੇੜੇ ਅਤੇ ਕੋਲ ਵਸਦਾ ਹੈ ।੨। ਪਰਮਾਤਮਾ ਸਾਰੇ ਜਗਤ ਦੇ ਨੇੜੇ ਵਸਦਾ ਹੈ। (ਉਹ ਹਰਿ) ਅਤੋਲ, ਅਪਰ-ਅਪਾਰ ਅਤੇ ਪੁਰਖ ਰੂਪ ਹੈ। ਪੂਰੇ ਗੁਰੂ ਨੇ (ਮੇਰੇ ਹਿਰਦੇ ਵਿਚ) ਹਰਿ ਨੂੰ ਪ੍ਰਗਟ ਕਰ ਦਿੱਤਾ ਹੈ ਅਤੇ (ਮੈਂ ਆਪਣਾ ਸਿਰ) ਗੁਰੂ ਪਾਸ ਮੁੱਲੇ ਵੇਚ ਦਿੱਤਾ ਹੈ (ਭਾਵ-ਮੈਂ ਗੁਰੂ ਦਾ ਸੇਵਕ ਹੋ ਗਿਆ ਹਾਂ) ।੩। ਹੇ ਹਰਿ ਜੀ! (ਮੈਂ) ਅੰਦਰ ਬਾਹਰ ਤੇਰੀ ਸ਼ਰਣ ਵਿਚ ਪਿਆ ਹਾਂ, ਤੂੰ (ਮੇਰੇ ਲਈ) ਵੱਡੇ ਤੋਂ ਵੱਡਾ ਪੁਰਖ ਹੈਂ। ਦਾਸ ਨਾਨਕ ਸਤਿਗੁਰੂ ਨੂੰ ਮਿਲ ਕੇ, ਉਸ ਦੀ ਵਿਚੋਲਗੀ (*ਵੇਚੋਲੀ*) ਨਾਲ ਹਰ ਰੋਜ਼ (*ਅਨਦਿਨੁ*) ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ ।੪।੧।੧੫।੫੩।

**ਗਉੜੀ ਪੂਰਬੀ ਮਹਲਾ ੪**

ਹੇ ਜਗਤ ਦੇ ਜੀਵਨਦਾਤੇ! ਪਰੇ ਤੋਂ ਪਰੇ ਸੁਆਮੀ! ਜਗਤ ਦੇ ਮਾਲਕ! ਸਭ ਦਾ ਵਿਧਾਨ ਕਰਨ ਵਾਲੇ ਪੁਰਖ ਰੂਪ! ਹੇ ਸੁਆਮੀ! (ਅਸਾਂ ਜੀਵਾਂ ਨੂੰ) ਤੂੰ ਜਿਸ ਮਾਰਗ (ਉਤੇ ਚਲਣ ਲਈ) ਪ੍ਰੇਰਦਾ ਹੈਂ, ਉਸੇ ਮਾਰਗ ਉਤੇ ਅਸੀਂ ਚਲਦੇ ਹਾਂ ।੧। ਹੇ ਰਾਮ! ਮੇਰਾ ਮਨ ਹਰਿ-ਨਾਮ (ਦੇ ਪ੍ਰੇਮ-ਰੰਗ ਵਿਚ) ਰੰਗਿਆ ਹੋਇਆ ਹੈ। (ਜਿਨ੍ਹਾਂ ਨੇ) ਸਤਿਸੰਗਤ ਦੇ ਸੰਪਰਕ ਵਿਚ ਆ ਕੇ ਰਾਮ-ਨਾਮ ਦੇ ਰਸ ਨੂੰ ਪ੍ਰਾਪਤ ਕਰ ਲਿਆ ਹੈ, (ਉਹ) ਹਰਿ ਦੇ ਨਾਮ ਵਿਚ ਹੀ ਸਮਾਏ ਰਹਿੰਦੇ ਹਨ ।੧। ਰਹਾਉ।

ਪਰਮਾਤਮਾ ਦਾ ਨਾਮ ਜਗਤ ਦੇ (ਸਾਰੇ ਰੋਗਾਂ ਦੀ) ਦਵਾਈ ਹੈ। ਹਰਿ ਦਾ ਨਾਮ (ਹਰ ਇਕ ਨੂੰ) ਸ਼ਾਂਤੀ ਪ੍ਰਦਾਨ ਕਰਨ ਵਾਲਾ ਹੈ। ਉਨ੍ਹਾਂ ਦੇ ਸਾਰੇ ਪਾਪ ਅਤੇ ਦੁਖ ਮਿਟ ਜਾਂਦੇ ਹਨ ਜੋ ਗੁਰੂ ਦੁਆਰਾ ਰਾਮ-ਰਸ (ਨਾਮਕ ਪਦਾਰਥ) ਖਾਂਦੇ ਹਨ ।੨। ਜਿਨ੍ਹਾਂ ਦੇ ਮਸਤਕ ਉਤੇ ਧੁਰ ਦਰਗਾਹੋਂ ਲਿਖਿਆ

Sri Satguru Jagjit Singh Ji eLibrary NamdhariElibrary@gmail.com

ਦੁਰਮਤਿ ਮੈਲੁ ਗਈ ਸਭ ਤਿਨ ਕੀ ਜੋ ਰਾਮ ਨਾਮ ਰੰਗਿ ਰਾਤੇ ॥੩॥
ਰਾਮ ਤੁਮ ਆਪੇ ਆਪਿ ਆਪਿ ਪ੍ਰਭੁ ਠਾਕੁਰ ਤੁਮ ਜੇਵਡ ਅਵਰੁ ਨ ਦਾਤੇ ॥
ਜਨੁ ਨਾਨਕੁ ਨਾਮੁ ਲਏ ਤਾਂ ਜੀਵੈ ਹਰਿ ਜਪੀਐ ਹਰਿ ਕਿਰਪਾ ਤੇ ॥੪॥੨॥੧੬॥੫੪॥

ਗਉੜੀ ਪੂਰਬੀ ਮਹਲਾ ੪ ॥
ਕਰਹੁ ਕ੍ਰਿਪਾ ਜਗਜੀਵਨ ਦਾਤੇ ਮੇਰਾ ਮਨੁ ਹਰਿ ਸੇਤੀ ਰਾਚੇ ॥
ਸਤਿਗੁਰਿ ਬਚਨੁ ਦੀਓ ਅਤਿ ਨਿਰਮਲੁ ਜਪਿ ਹਰਿ ਹਰਿ ਹਰਿ ਮਨੁ ਮਾਚੇ ॥੧॥
ਰਾਮ ਮੇਰਾ ਮਨੁ ਤਨੁ ਬੇਧਿ ਲੀਓ ਹਰਿ ਸਾਚੇ ॥
ਜਿਹ ਕਾਲ ਕੈ ਮੁਖਿ ਜਗਤੁ ਸਭੁ ਗ੍ਰਸਿਆ
ਗੁਰ ਸਤਿਗੁਰ ਕੈ ਬਚਨਿ ਹਰਿ ਹਮ ਬਾਚੇ ॥੧॥ ਰਹਾਉ ॥
ਜਿਨ ਕਉ ਪ੍ਰੀਤਿ ਨਾਹੀ ਹਰਿ ਸੇਤੀ ਤੇ ਸਾਕਤ ਮੂੜ ਨਰ ਕਾਚੇ ॥
ਤਿਨ ਕਉ ਜਨਮੁ ਮਰਣੁ ਅਤਿ ਭਾਰੀ ਵਿਚਿ ਵਿਸਟਾ ਮਰਿ ਮਰਿ ਪਾਚੇ ॥੨॥
ਤੁਮ ਦਇਆਲ ਸਰਣਿ ਪ੍ਰਤਿਪਾਲਕ ਮੋ ਕਉ ਦੀਜੈ ਦਾਨੁ ਹਰਿ ਹਮ ਜਾਚੇ ॥
ਹਰਿ ਕੇ ਦਾਸ ਦਾਸ ਹਮ ਕੀਜੈ ਮਨੁ ਨਿਰਤਿ ਕਰੇ ਕਰਿ ਨਾਚੇ ॥੩॥
ਆਪੇ ਸਾਹ ਵਡੇ ਪ੍ਰਭ ਸੁਆਮੀ ਹਮ ਵਣਜਾਰੇ ਹਹਿ ਤਾ ਚੇ ॥
ਮੇਰਾ ਮਨੁ ਤਨੁ ਜੀਉ ਰਾਸਿ ਸਭ ਤੇਰੀ ਜਨ ਨਾਨਕ ਕੇ ਸਾਹ ਪ੍ਰਭ ਸਾਚੇ ॥੪॥੩॥੧੭॥੫੫॥

ਗਉੜੀ ਪੂਰਬੀ ਮਹਲਾ ੪ ॥
ਤੁਮ ਦਇਆਲ ਸਰਬ ਦੁਖ ਭੰਜਨ ਇਕ ਬਿਨਉ ਸੁਨਹੁ ਦੇ ਕਾਨੇ ॥
ਜਿਸ ਤੇ ਤੁਮ ਹਰਿ ਜਾਨੇ ਸੁਆਮੀ ਸੋ ਸਤਿਗੁਰੁ ਮੇਲਿ ਮੇਰਾ ਪ੍ਰਾਨੇ ॥੧॥
ਰਾਮ ਹਮ ਸਤਿਗੁਰ ਪਾਰਬ੍ਰਹਮ ਕਰਿ ਮਾਨੇ ॥
ਹਮ ਮੂੜ ਮੁਗਧ ਅਸੁਧ ਮਤਿ ਹੋਤੇ ਗੁਰ ਸਤਿਗੁਰ ਕੈ ਬਚਨਿ ਹਰਿ ਹਮ ਜਾਨੇ ॥੧॥ ਰਹਾਉ॥

ਜਿਤਨੇ ਰਸ ਅਨ ਰਸ ਹਮ ਦੇਖੇ ਸਭ ਤਿਤਨੇ ਫੀਕ ਫੀਕਾਨੇ ॥
ਹਰਿ ਕਾ ਨਾਮੁ ਅੰਮ੍ਰਿਤ ਰਸੁ ਚਾਖਿਆ ਮਿਲਿ ਸਤਿਗੁਰ ਮੀਠ ਰਸ ਗਾਨੇ ॥੨॥
ਜਿਨ ਕਉ ਗੁਰੁ ਸਤਿਗੁਰੁ ਨਹੀ ਭੇਟਿਆ ਤੇ ਸਾਕਤ ਮੂੜ ਦਿਵਾਨੇ ॥
ਤਿਨ ਕੇ ਕਰਮਹੀਨ ਧੁਰਿ ਪਾਏ ਦੇਖਿ ਦੀਪਕੁ ਮੋਹਿ ਪਚਾਨੇ ॥੩॥
ਜਿਨ ਕਉ ਤੁਮ ਦਇਆ ਕਰਿ ਮੇਲਹੁ ਤੇ ਹਰਿ ਹਰਿ ਸੇਵ ਲਗਾਨੇ ॥
ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ ਮਤਿ ਗੁਰਮਤਿ ਨਾਮਿ ਸਮਾਨੇ ॥੪॥੪॥੧੮॥੫੬॥

ਗਉੜੀ ਪੂਰਬੀ ਮਹਲਾ ੪ ॥
ਮੇਰੇ ਮਨ ਸੋ ਪ੍ਰਭੁ ਸਦਾ ਨਾਲਿ ਹੈ ਸੁਆਮੀ ਕਹੁ ਕਿਥੈ ਹਰਿ ਪਹੁ ਨਸੀਐ ॥

Sri Satguru Jagjit Singh Ji eLibrary NamdhariElibrary@gmail.com

ਹੁੰਦਾ ਹੈ, ਉਹੀ ਗੁਰੂ ਰੂਪ ਸੰਤੋਖ ਦੇ ਸਰੋਵਰ ਵਿਚ ਇਸ਼ਨਾਨ ਕਰਦੇ ਹਨ। ਜੋ (ਮਨੁੱਖ) ਰਾਮ-ਨਾਮ ਦੇ ਪ੍ਰੇਮ-ਰੰਗ ਵਿਚ ਰੰਗੇ ਜਾਂਦੇ ਹਨ, ਉਨ੍ਹਾਂ ਦੀ ਭੈੜੀ ਮਤਿ ਦੀ ਸਾਰੀ ਮੈਲ ਉਤਰ ਜਾਂਦੀ ਹੈ।੩। ਹੇ ਰਾਮ! ਤੂੰ (ਸਭ ਕੁਝ) ਆਪ ਹੀ ਆਪ ਹੈਂ, (ਤੂੰ) ਆਪ ਹੀ ਪ੍ਰਭੂ ਮਾਲਕ ਹੈਂ, ਤੇਰੇ ਜਿੰਨਾ ਵੱਡਾ ਕੋਈ ਹੋਰ ਦਾਤਾ ਨਹੀਂ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਨਾਮ ਦਾ ਸਿਮਰਨ (ਕਰਦਾ ਹਾਂ) ਤਾਂ ਹੀ ਜੀਉਂਦਾ ਹਾਂ। ਹਰਿ ਦਾ ਨਾਮ ਹਰਿ ਦੀ ਕ੍ਰਿਪਾ ਨਾਲ ਹੀ ਜਪਿਆ ਜਾ ਸਕੀਦਾ ਹੈ।੪।੨।੧੬।੫੪।

**ਗਉੜੀ ਪੂਰਬੀ ਮਹਲਾ ੪**

ਹੇ ਜਗਤ ਨੂੰ ਜੀਵਨ ਦੇਣ ਵਾਲੇ! (ਮੇਰੇ ਉਤੇ) ਕ੍ਰਿਪਾ ਕਰੋ ਕਿ ਮੇਰਾ ਮਨ ਹਰਿ ਨਾਲ ਰਚ-ਮਿਚ ਜਾਵੇ। (ਮੈਨੂੰ) ਸਤਿਗੁਰੂ ਨੇ ਬਹੁਤ ਨਿਰਮਲ ਉਪਦੇਸ਼ (*ਬਚਨੁ*) ਦਿੱਤਾ ਹੈ (ਜਿਸ ਦੇ ਫਲਸਰੂਪ ਮੇਰਾ) ਮਨ ਹਰਿ ਹਰਿ ਜਪ ਕੇ ਪ੍ਰਸੰਨ (*ਮਾਚੋ*) ਹੋ ਗਿਆ ਹੈ।੧। ਹੇ ਰਾਮ! ਸਤਿਸਰੂਪ ਹਰਿ ਨੇ ਮੇਰਾ ਮਨ ਤਨ (ਆਪਣੇ ਪ੍ਰੇਮ ਨਾਲ) ਵਿੰਨ੍ਹ ਲਿਆ ਹੈ। ਜਿਸ ਕਾਲ (ਮੌਤ) ਦੇ ਮੂੰਹ ਵਿਚ ਸਾਰਾ ਜਗਤ ਗ੍ਰਸਿਆ ਹੋਇਆ ਹੈ, (ਉਸ ਮੌਤ ਤੋਂ) ਗੁਰੂ ਸਤਿਗੁਰੂ ਦੇ ਉਪਦੇਸ਼ ਕਰਕੇ ਅਸੀਂ ਬਚ ਗਏ ਹਾਂ।੧।ਰਹਾਉ। ਜਿਨ੍ਹਾਂ ਦਾ ਪਰਮਾਤਮਾ ਨਾਲ ਪ੍ਰੇਮ ਨਹੀਂ ਹੈ, ਉਹ ਮਾਇਆ ਦੇ ਉਪਾਸਕ (*ਸਾਕਤ*) ਮੂਰਖ ਅਤੇ ਕੱਚੇ ਮਨੁੱਖ ਹਨ। ਉਨ੍ਹਾਂ ਨੂੰ ਜਨਮ-ਮਰਨ ਦਾ ਵੱਡਾ (ਦੁਖ ਲਗਿਆ ਰਹਿੰਦਾ ਹੈ) ਅਤੇ ਗੰਦਗੀ (*ਵਿਸਟਾ*) ਵਿਚ ਮਰ ਮਰ ਕੇ ਖੁਆਰ (*ਪਾਚੇ*) ਹੁੰਦੇ ਰਹਿੰਦੇ ਹਨ।੨। ਹੇ ਹਰਿ! ਤੁਸੀਂ ਦਿਆਲੂ ਹੋ, ਸ਼ਰਣ ਵਿਚ ਆਏ ਦੀ ਪ੍ਰਤਿਪਾਲਨਾ ਕਰਨ ਵਾਲੇ ਹੋ, ਅਸੀਂ (ਤੇਰੇ ਨਾਮ ਦੀ) ਯਾਚਨਾ ਕਰਦੇ ਹਾਂ, ਸਾਨੂੰ ਪ੍ਰਦਾਨ ਕਰੋ। ਸਾਨੂੰ ਹਰਿ ਦੇ ਦਾਸਾਂ ਦਾ ਦਾਸ ਬਣਾ ਦਿਓ, (ਤਾਂ ਕਿ ਸਾਡਾ) ਮਨ ਨਿਰਤ ਕਰੇ (ਅਤੇ ਖ਼ੁਸ਼ੀ ਨਾਲ) ਨਚਦਾ ਰਹੇ।੩। ਪ੍ਰਭੂ ਆਪ ਹੀ ਵੱਡਾ ਸ਼ਾਹ ਅਤੇ ਸੁਆਮੀ ਹੈ, ਅਸੀਂ ਉਸ ਦੇ ਵਣਜਾਰੇ ਹਾਂ। ਹੇ ਸੱਚੇ ਸ਼ਾਹ ਪ੍ਰਭੂ! ਦਾਸ ਨਾਨਕ (ਦਾ ਕਥਨ ਹੈ ਕਿ) ਮੇਰਾ ਤਨ ਅਤੇ ਜਿੰਦ ਸਭ ਤੇਰੀ (ਬਖ਼ਸ਼ੀ ਹੋਈ) ਪੂੰਜੀ ਹੈ।੪।੩।੧੭।੫੫।

**ਗਉੜੀ ਪੂਰਬੀ ਮਹਲਾ ੪**

(ਹੇ ਪਰਮਾਤਮਾ!) ਤੂੰ ਦਿਆਲੂ ਅਤੇ ਸਾਰਿਆਂ ਦੁੱਖਾਂ ਨੂੰ ਦੂਰ ਕਰਨ ਵਾਲਾ ਹੈਂ, (ਮੇਰੀ) ਇਕ ਬੇਨਤੀ ਕੰਨ ਦੇ ਕੇ ਸੁਣੋ। ਹੇ ਸੁਆਮੀ! ਹੇ ਹਰਿ! ਜਿਸ ਦੁਆਰਾ ਤੂੰ ਜਾਣਿਆ ਜਾਂਦਾ ਹੈ, ਉਹ ਸਤਿਗੁਰੂ (ਮੈਨੂੰ) ਮਿਲਾ ਦਿਓ, ਜੋ ਮੇਰੇ ਪ੍ਰਾਣਾਂ ਦਾ ਆਧਾਰ ਹੈ।੧। ਹੇ ਰਾਮ! ਅਸੀਂ ਸਤਿਗੁਰੂ ਨੂੰ ਬ੍ਰਹਮ ਕਰਕੇ ਮੰਨਿਆ ਹੈ। ਅਸੀਂ ਮੂਰਖ, ਮੁਗਧ ਅਤੇ ਅਸ਼ੁੱਧ ਬੁੱਧੀ ਵਾਲੇ ਸਾਂ, ਪਰ ਹੇ ਹਰਿ! ਗੁਰੂ ਸਤਿਗੁਰੂ ਦੇ ਬਚਨਾਂ ਦੁਆਰਾ ਅਸੀਂ (ਤੁਹਾਨੂੰ) ਪਛਾਣਿਆ ਹੈ।੧।ਰਹਾਉ।

ਜਿਤਨੇ ਵੀ (ਮਿਠੇ) ਰਸ ਅਤੇ ਹੋਰ ਰਸ ਅਸੀਂ ਵੇਖੇ ਹਨ (ਭਾਵ-ਚਖੇ ਹਨ), ਉਹ ਸਾਰੇ ਫਿਕੇ ਤੋਂ ਵੀ ਫਿਕੇ ਹਨ। ਸਤਿਗੁਰੂ ਨੂੰ ਮਿਲ ਕੇ (ਅਸੀਂ) ਹਰਿ ਦੇ ਨਾਮ ਦਾ ਰਸ ਚਖਿਆ ਹੈ, (ਜੋ) ਗੰਨੇ ਦੇ ਰਸ ਤੋਂ ਵੀ ਜ਼ਿਆਦਾ ਮਿਠਾ ਹੈ।੨। ਜਿਨ੍ਹਾਂ ਨੂੰ ਗੁਰੂ ਸਤਿਗੁਰੂ ਨਹੀਂ ਮਿਲਿਆ ਹੈ, ਉਹ ਮਾਇਆ ਦੇ ਉਪਾਸਕ ਮੂਰਖ ਅਤੇ ਦੀਵਾਨੇ ਹਨ। ਉਨ੍ਹਾਂ (ਦੇ ਭਾਗਾਂ ਵਿਚ ਹੀ) ਧੁਰੋਂ ਨੀਵੇਂ ਕਰਮ ਪਏ ਹੋਏ ਹਨ, (ਉਹ ਮਾਇਆ ਦੇ ਮੋਹ ਵਿਚ ਇਸ ਤਰ੍ਹਾਂ ਸੜਦੇ ਫਿਰਦੇ ਹਨ ਜਿਵੇਂ ਪਤੰਗੇ) ਦੀਪਕ ਦੇ ਮੋਹ ਵਸ (ਉਸ ਨੂੰ) ਵੇਖ ਕੇ ਨਸ਼ਟ ਹੁੰਦੇ ਹਨ।੩। ਹੇ ਹਰਿ! ਜਿਨ੍ਹਾਂ ਨੂੰ ਤੁਸੀਂ ਦਇਆ ਕਰਕੇ (ਆਪਣੇ ਨਾਲ) ਮੇਲਦੇ ਹੋ, ਉਹੀ ਹਰਿ ਦੀ ਸੇਵਾ ਵਿਚ ਲਗਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਉਹ) ਹਰਿ ਹਰਿ ਦਾ ਨਾਮ ਜਪ ਕੇ ਪ੍ਰਸਿੱਧ ਹੋ ਜਾਂਦੇ ਹਨ ਅਤੇ ਗੁਰੂ ਦੀ ਮਤਿ ਦੁਆਰਾ ਨਾਮ ਵਿਚ ਸਮਾਏ ਰਹਿੰਦੇ ਹਨ।੪।੪।੧੮।੫੬।

**ਗਉੜੀ ਪੂਰਬੀ ਮਹਲਾ ੪**

ਹੇ ਮੇਰੇ ਮਨ! ਸਭ ਦਾ ਸੁਆਮੀ ਉਹ ਪ੍ਰਭੂ ਹਮੇਸ਼ਾ (ਹਰ ਇਕ ਦੇ) ਨਾਲ ਹੈ। (ਆਪਣੇ ਪਾਪ

ਹਰਿ ਆਪੇ ਬਖਸਿ ਲਏ ਪ੍ਰਭੁ ਸਾਚਾ ਹਰਿ ਆਪਿ ਛਡਾਏ ਛੁਟੀਐ ॥੧॥
ਮੇਰੇ ਮਨ ਜਪਿ ਹਰਿ ਹਰਿ ਹਰਿ ਮਨਿ ਜਪੀਐ ॥
ਸਤਿਗੁਰ ਕੀ ਸਰਣਾਈ ਭਜਿ ਪਉ ਮੇਰੇ ਮਨਾ ਗੁਰ ਸਤਿਗੁਰ ਪੀਛੈ ਛੁਟੀਐ ॥੧॥ ਰਹਾਉ ॥

ਮੇਰੇ ਮਨ ਸੇਵਹੁ ਸੋ ਪ੍ਰਭ ਸ੍ਰਬ ਸੁਖਦਾਤਾ ਜਿਤੁ ਸੇਵਿਐ ਨਿਜ ਘਰਿ ਵਸੀਐ ॥
ਗੁਰਮੁਖਿ ਜਾਇ ਲਹਹੁ ਘਰੁ ਅਪਨਾ ਘਸਿ ਚੰਦਨੁ ਹਰਿ ਜਸੁ ਘਸੀਐ ॥੨॥
ਮੇਰੇ ਮਨ ਹਰਿ ਹਰਿ ਹਰਿ ਹਰਿ ਹਰਿ ਜਸੁ ਊਤਮੁ ਲੈ ਲਾਹਾ ਹਰਿ ਮਨਿ ਹਸੀਐ ॥
ਹਰਿ ਹਰਿ ਆਪਿ ਦਇਆ ਕਰਿ ਦੇਵੈ ਤਾ ਅੰਮ੍ਰਿਤੁ ਹਰਿ ਰਸੁ ਚਖੀਐ ॥੩॥
ਮੇਰੇ ਮਨ ਨਾਮ ਬਿਨਾ ਜੋ ਦੂਜੈ ਲਾਗੇ ਤੇ ਸਾਕਤ ਨਰ ਜਮਿ ਘੁਟੀਐ ॥
ਤੇ ਸਾਕਤ ਚੋਰ ਜਿਨਾ ਨਾਮੁ ਵਿਸਾਰਿਆ ਮਨ ਤਿਨ ਕੈ ਨਿਕਟਿ ਨ ਭਿਟੀਐ ॥੪॥
ਮੇਰੇ ਮਨ ਸੇਵਹੁ ਅਲਖ ਨਿਰੰਜਨ ਨਰਹਰਿ ਜਿਤੁ ਸੇਵਿਐ ਲੇਖਾ ਛੁਟੀਐ ॥
ਜਨ ਨਾਨਕ ਹਰਿ ਪ੍ਰਭਿ ਪੂਰੇ ਕੀਏ ਖਿਨੁ ਮਾਸਾ ਤੋਲੁ ਨ ਘਟੀਐ ॥੫॥੫॥੧੯॥੫੭॥

ਗਉੜੀ ਪੂਰਬੀ ਮਹਲਾ ੪ ॥
ਹਮਰੇ ਪ੍ਰਾਨ ਵਸਗਤਿ ਪ੍ਰਭ ਤੁਮਰੈ ਮੇਰਾ ਜੀਉ ਪਿੰਡੁ ਸਭ ਤੇਰੀ ॥
ਦਇਆ ਕਰਹੁ ਹਰਿ ਦਰਸੁ ਦਿਖਾਵਹੁ ਮੇਰੈ ਮਨਿ ਤਨਿ ਲੋਚ ਘਣੇਰੀ ॥੧॥
ਰਾਮ ਮੇਰੈ ਮਨਿ ਤਨਿ ਲੋਚ ਮਿਲਣ ਹਰਿ ਕੇਰੀ ॥
ਗੁਰ ਕ੍ਰਿਪਾਲਿ ਕ੍ਰਿਪਾ ਕਿੰਚਤ ਗੁਰਿ ਕੀਨੀ ਹਰਿ ਮਿਲਿਆ ਆਇ ਪ੍ਰਭੁ ਮੇਰੀ ॥੧॥ਰਹਾਉ॥
ਜੋ ਹਮਰੈ ਮਨ ਚਿਤਿ ਹੈ ਸੁਆਮੀ ਸਾ ਬਿਧਿ ਤੁਮ ਹਰਿ ਜਾਨਹੁ ਮੇਰੀ ॥
ਅਨਦਿਨੁ ਨਾਮੁ ਜਪੀ ਸੁਖੁ ਪਾਈ ਨਿਤ ਜੀਵਾ ਆਸ ਹਰਿ ਤੇਰੀ ॥੨॥
ਗੁਰਿ ਸਤਿਗੁਰਿ ਦਾਤੈ ਪੰਥੁ ਬਤਾਇਆ ਹਰਿ ਮਿਲਿਆ ਆਇ ਪ੍ਰਭੁ ਮੇਰੀ ॥
ਅਨਦਿਨੁ ਅਨਦੁ ਭਇਆ ਵਡਭਾਗੀ ਸਭ ਆਸ ਪੁਜੀ ਜਨ ਕੇਰੀ ॥੩॥
ਜਗੰਨਾਥ ਜਗਦੀਸੁਰ ਕਰਤੇ ਸਭ ਵਸਗਤਿ ਹੈ ਹਰਿ ਕੇਰੀ ॥
ਜਨ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਪੈਜ ਜਨ ਕੇਰੀ ॥੪॥੬॥੨੦॥੫੮॥

ਗਉੜੀ ਪੂਰਬੀ ਮਹਲਾ ੪ ॥
ਇਹੁ ਮਨੂਆ ਖਿਨੁ ਨ ਟਿਕੈ ਬਹੁ ਰੰਗੀ ਦਹ ਦਹ ਦਿਸਿ ਚਲਿ ਚਲਿ ਹਾਢੇ ॥

ਕਰਮ ਤੋਂ ਬਚਣ ਲਈ) ਦਸੋ, ਹਰਿ ਤੋਂ ਕਿਥੇ ਭਜ ਕੇ ਜਾਈਏ। (ਉਹ) ਸਤਿਸਰੂਪ ਹਰਿ ਆਪ ਹੀ (ਸਾਡੇ ਪਾਪਾਂ ਨੂੰ) ਬਖ਼ਸ਼ ਲੈਂਦਾ ਹੈ। (ਜੇ) ਹਰਿ ਆਪ ਹੀ (ਭਵ-ਬੰਧਨ ਤੋਂ) ਛੁੜਾਏ, (ਤਾਂ ਹੀ) ਛੁਟ ਸਕੀਦਾ ਹੈ।੧। ਹੇ ਮੇਰੇ ਮਨ! ਹਰਿ-ਨਾਮ ਨੂੰ ਜਪ। ਹਰਿ-ਨਾਮ ਨੂੰ (ਸਦਾ) ਮਨ ਵਿਚ ਜਪਣਾ ਚਾਹੀਦਾ ਹੈ। ਹੇ ਮੇਰੇ ਮਨ! (ਤੂੰ) ਭਜ ਕੇ ਸਤਿਗੁਰੂ ਦੀ ਸ਼ਰਣ ਵਿਚ ਪੈ ਜਾ (ਕਿਉਂਕਿ) ਗੁਰੂ ਸਤਿਗੁਰੂ ਦੇ ਪਿੱਛੇ ਲਗ ਕੇ (ਅਰਥਾਤ ਉਸ ਦੀ ਸਿਖਿਆ ਦਾ ਪਾਲਨ ਕਰਕੇ) (ਭਵ-ਬੰਧਨ ਤੋਂ) ਖ਼ਲਾਸੀ ਹੋ ਸਕਦੀ ਹੈ।੧।ਰਹਾਉ।

ਹੇ ਮੇਰੇ ਮਨ! ਸਭ ਸੁਖ ਪ੍ਰਦਾਨ ਕਰਨ ਵਾਲੇ ਉਸ ਪ੍ਰਭੂ ਦਾ ਸਿਮਰਨ ਕਰੋ, ਜਿਸ ਦੇ ਸਿਮਰਨ ਨਾਲ ਨਿਜ-ਘਰ ਵਿਚ ਨਿਵਾਸ ਪਾਈਦਾ ਹੈ। ਗੁਰੂ ਦੀ ਸਿਖਿਆ ਪ੍ਰਾਪਤ ਕਰਕੇ ਆਪਣਾ ਘਰ ਹਾਸਲ ਕਰ ਲਵੋ। (ਜਿਵੇਂ ਸੁਗੰਧੀ ਫੈਲਾਉਣ ਲਈ) ਚੰਦਨ ਨੂੰ ਘਸਿਆ ਜਾਂਦਾ ਹੈ, (ਉਸੇ ਤਰ੍ਹਾਂ) ਹਰਿ-ਜਸ ਨੂੰ ਘਸਣਾ (ਚਾਹੀਦਾ ਹੈ) (ਭਾਵ—ਹਰਿ-ਜਸ ਕਰਨ ਨਾਲ ਨਾਮ ਦੀ ਸੁਗੰਧੀ ਪਸਰਦੀ ਹੈ)।੨। ਹੇ ਮੇਰੇ ਮਨ! ਹਰਿ ਹਰਿ ਦਾ ਜਸ (ਕਰ, ਇਹ ਸਭ ਤੋਂ) ਉਤਮ (ਪਦਾਰਥ) ਹੈ। (ਹਰਿ-ਨਾਮ ਰੂਪ) ਲਾਭ ਪ੍ਰਾਪਤ ਕਰਕੇ ਮਨ ਵਿਚ ਪ੍ਰਸੰਨ ਹੋਣਾ ਚਾਹੀਦਾ ਹੈ। (ਜਦੋਂ) ਪਰਮਾਤਮਾ ਆਪ ਕ੍ਰਿਪਾ ਕਰਕੇ (ਨਾਮ) ਪ੍ਰਦਾਨ ਕਰਦਾ ਹੈ, ਤਾਂ (ਉਦੋਂ) ਅੰਮ੍ਰਿਤ ਰੂਪ ਹਰਿ ਦਾ ਨਾਮ-ਰਸ ਚਖਿਆ ਜਾ ਸਕੀਦਾ ਹੈ।੩। ਹੇ ਮੇਰੇ ਮਨ! ਨਾਮ (ਸਿਮਰਨ) ਤੋਂ ਬਿਨਾ ਜੋ ਦ੍ਵੈਤ-ਭਾਵ ਵਿਚ ਲਗੇ ਹੋਏ ਹਨ, ਉਨ੍ਹਾਂ ਸਾਕਤ ਮਨੁੱਖਾਂ ਨੂੰ ਜਮ ਘੁਟ (ਕੇ ਮਾਰ) ਦਿੰਦਾ ਹੈ। ਹੇ ਮੇਰੇ ਮਨ! ਜਿਨ੍ਹਾਂ ਨੇ ਨਾਮ ਨੂੰ ਭੁਲਾ ਦਿੱਤਾ ਹੈ, ਉਹ ਸਾਕਤ (ਮਨੁੱਖ) ਚੋਰ ਹਨ। ਉਨ੍ਹਾਂ ਦੇ ਨੇੜੇ ਨਹੀਂ ਜਾਣਾ ਚਾਹੀਦਾ।੪। ਹੇ ਮੇਰੇ ਮਨ! (ਉਸ) ਅਲੱਖ, ਨਿਰੰਜਨ, ਪ੍ਰਭੂ ਦਾ ਸਿਮਰਨ ਕਰਨਾ ਚਾਹੀਦਾ ਹੈ, ਜਿਸ ਦੇ ਸੇਵਨ ਨਾਲ ਲੇਖਾ ਦੇਣ ਤੋਂ ਛੁਟ ਜਾਈਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਜਿਨ੍ਹਾਂ ਨੂੰ) ਹਰਿ ਪ੍ਰਭੂ ਨੇ ਪਰਿਪੂਰਣ (ਅਰਥਾਤ ਸਰਬ ਗੁਣ ਸੰਪੰਨ) ਕਰ ਦਿੱਤਾ ਹੈ, (ਉਨ੍ਹਾਂ ਦਾ) ਮਹੱਤਵ ਜ਼ਰਾ ਜਿੰਨਾ ਵੀ ਨਹੀਂ ਘਟਦਾ।੫।੫।੧੯।੫੭।

**ਗਉੜੀ ਪੂਰਬੀ ਮਹਲਾ ੪**

ਹੇ ਪ੍ਰਭੂ! ਸਾਡੇ ਪ੍ਰਾਣ ਤੇਰੇ ਵਸ ਵਿਚ ਹਨ। ਮੇਰੀ ਜਿੰਦ ਅਤੇ ਸ਼ਰੀਰ ਸਭ ਤੇਰੀ (ਹੀ ਦਾਤ ਹੈ)। ਹੇ ਹਰਿ! ਕ੍ਰਿਪਾ ਕਰਕੇ (ਆਪਣਾ) ਦੀਦਾਰ ਕਰਾਓ (ਕਿਉਂਕਿ) ਮੇਰੇ ਤਨ ਅਤੇ ਮਨ ਵਿਚ (ਇਸ ਦੀ) ਬੜੀ ਚਾਹ ਹੈ।੧। ਹੇ ਰਾਮ! ਮੇਰੇ ਮਨ ਅਤੇ ਤਨ ਵਿਚ ਹਰਿ ਨੂੰ ਮਿਲਣ ਦੀ ਬੜੀ ਚਾਹ ਹੈ। (ਜਦੋਂ) ਕ੍ਰਿਪਾਲੂ ਗੁਰੂ ਨੇ ਥੋੜੀ ਜਿੰਨੀ (*ਕਿੰਚਤ*) ਮਿਹਰ ਕਰ ਦਿੱਤੀ, ਤਾਂ ਹਰਿ (ਮੈਨੂੰ) ਆ ਕੇ ਮਿਲ ਪਿਆ। (ਇਸ ਤਰ੍ਹਾਂ) ਪ੍ਰਭੂ ਨੇ ਮੇਰੀ (ਚਾਹ ਪੂਰੀ ਕਰ ਦਿੱਤੀ)।੧।ਰਹਾਉ। ਹੇ ਸੁਆਮੀ! ਜੋ ਸਾਡੇ ਮਨ ਚਿਤ ਵਿਚ ਹੈ, ਮੇਰੀ ਉਸ ਸਥਿਤੀ (*ਬਿਧਿ*) ਨੂੰ ਤੁਸੀਂ ਜਾਣਦੇ ਹੋ। ਹੇ ਪ੍ਰਭੂ (ਮੈਨੂੰ) ਹਮੇਸ਼ਾ ਤੇਰੀ ਆਸ ਰਹਿੰਦੀ ਹੈ (ਕਿ ਮੈਂ) ਹਰ ਰੋਜ਼ ਨਾਮ ਜਪਾਂ ਅਤੇ ਸੁਖ ਪ੍ਰਾਪਤ ਕਰਾਂ।੨। ਸਤਿਗੁਰੂ ਦਾਤੇ ਨੇ (ਮੈਨੂੰ ਪਰਮਾਤਮਾ ਨਾਲ ਮਿਲਣ ਦਾ) ਰਾਹ ਦਸਿਆ ਹੈ (ਜਿਸ ਉਤੇ ਚਲਣ ਤੇ) ਮੇਰਾ ਹਰਿ ਪ੍ਰਭੂ ਆ ਮਿਲਿਆ ਹੈ। ਵੱਡੇ ਭਾਗਾਂ ਕਰਕੇ (ਮੇਰੇ ਹਿਰਦੇ ਵਿਚ) ਹਰ ਰੋਜ਼ ਆਨੰਦ ਪਸਰਿਆ ਰਹਿੰਦਾ ਹੈ ਅਤੇ ਮੇਰੇ ਦਾਸ ਦੀ ਸਾਰੀ ਆਸ ਪੂਰੀ ਹੋ ਗਈ ਹੈ।੩। ਹੇ ਜਗਤ ਦੇ ਨਾਥ! ਹੇ ਜਗਤ ਦੇ ਈਸ਼ਵਰ! ਹੇ ਕਰਤਾ ਪੁਰਖ! ਸਭ ਕੁਝ ਹਰਿ ਦੇ ਵਸ ਵਿਚ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਹੇ ਹਰਿ! (ਮੈਂ) ਤੁਹਾਡੀ ਸ਼ਰਣ ਵਿਚ ਆਇਆ ਹਾਂ, (ਤੁਸੀਂ ਆਪਣੇ) ਦਾਸ ਦੀ ਪੈਜ ਰਖੋ।੪।੬।੨੦।੫੮।

**ਗਉੜੀ ਪੂਰਬੀ ਮਹਲਾ ੪**

ਇਹ ਮਨ ਛਿਣ ਭਰ ਲਈ ਨਹੀਂ ਟਿਕਦਾ, ਕਈ ਪ੍ਰਕਾਰ ਦੇ (ਸੰਸਾਰਿਕ) ਰੰਗ ਤਮਾਸ਼ਿਆਂ (ਵਿਚ ਫਸ ਕੇ) ਦਸਾਂ ਦਿਸ਼ਾਵਾਂ ਵਿਚ ਚਲ ਚਲ ਕੇ ਘੁੰਮਦਾ (*ਹਾਢੇ*) ਫਿਰਦਾ ਹੈ। ਵੱਡੇ ਭਾਗਾਂ ਕਰਕੇ

ਗੁਰੁ ਪੂਰਾ ਪਾਇਆ ਵਡਭਾਗੀ ਹਰਿ ਮੰਤ੍ਰੁ ਦੀਆ ਮਨੁ ਠਾਢੇ ॥੧॥
ਰਾਮ ਹਮ ਸਤਿਗੁਰ ਲਾਲੇ ਕਾਂਢੇ ॥੧॥ ਰਹਾਉ ॥
ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ ॥
ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ ॥੨॥
ਜਿਨ ਕਉ ਪ੍ਰੀਤਿ ਰਿਦੈ ਹਰਿ ਨਾਹੀ ਤਿਨ ਕੂਰੇ ਗਾਢਨ ਗਾਢੇ ॥
ਜਿਉ ਪਾਣੀ ਕਾਗਦੁ ਬਿਨਸਿ ਜਾਤ ਹੈ ਤਿਉ ਮਨਮੁਖ ਗਰਭਿ ਗਲਾਢੇ ॥੩॥
ਹਮ ਜਾਨਿਆ ਕਛੂ ਨ ਜਾਨਹ ਆਗੈ ਜਿਉ ਹਰਿ ਰਾਖੈ ਤਿਉ ਠਾਢੇ ॥
ਹਮ ਭੂਲ ਚੂਕ ਗੁਰ ਕਿਰਪਾ ਧਾਰਹੁ ਜਨ ਨਾਨਕ ਕੁਤਰੇ ਕਾਢੇ ॥੪॥੭॥੨੧॥੫੯॥

ਗਉੜੀ ਪੂਰਬੀ ਮਹਲਾ ੪ ॥
ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥
ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥੧॥
ਕਰਿ ਸਾਧੂ ਅੰਜੁਲੀ ਪੁੰਨੁ ਵਡਾ ਹੇ ॥
ਕਰਿ ਡੰਡਉਤ ਪੁਨੁ ਵਡਾ ਹੇ ॥੧॥ ਰਹਾਉ ॥

ਸਾਕਤ ਹਰਿ ਰਸ ਸਾਦੁ ਨ ਜਾਨਿਆ ਤਿਨ ਅੰਤਰਿ ਹਉਮੈ ਕੰਡਾ ਹੇ ॥
ਜਿਉ ਜਿਉ ਚਲਹਿ ਚੁਭੈ ਦੁਖੁ ਪਾਵਹਿ ਜਮਕਾਲੁ ਸਹਹਿ ਸਿਰਿ ਡੰਡਾ ਹੇ ॥੨॥
ਹਰਿ ਜਨ ਹਰਿ ਹਰਿ ਨਾਮਿ ਸਮਾਣੇ ਦੁਖੁ ਜਨਮ ਮਰਣ ਭਵ ਖੰਡਾ ਹੇ ॥
ਅਬਿਨਾਸੀ ਪੁਰਖੁ ਪਾਇਆ ਪਰਮੇਸਰੁ ਬਹੁ ਸੋਭ ਖੰਡ ਬ੍ਰਹਮੰਡਾ ਹੇ ॥੩॥
ਹਮ ਗਰੀਬ ਮਸਕੀਨ ਪ੍ਰਭ ਤੇਰੇ ਹਰਿ ਰਾਖੁ ਰਾਖੁ ਵਡ ਵਡਾ ਹੇ ॥
ਜਨ ਨਾਨਕ ਨਾਮੁ ਅਧਾਰੁ ਟੇਕ ਹੈ ਹਰਿ ਨਾਮੇ ਹੀ ਸੁਖੁ ਮੰਡਾ ਹੇ ॥੪॥੮॥੨੨॥੬੦॥*

ਗਉੜੀ ਪੂਰਬੀ ਮਹਲਾ ੪ ॥
ਇਸੁ ਗੜ ਮਹਿ ਹਰਿ ਰਾਮ ਰਾਇ ਹੈ ਕਿਛੁ ਸਾਦੁ ਨ ਪਾਵੈ ਧੀਠਾ ॥
ਹਰਿ ਦੀਨ ਦਇਆਲਿ ਅਨੁਗ੍ਰਹੁ ਕੀਆ ਹਰਿ ਗੁਰ ਸਬਦੀ ਚਖਿ ਡੀਠਾ ॥੧॥
ਰਾਮ ਹਰਿ ਕੀਰਤਨੁ ਗੁਰ ਲਿਵ ਮੀਠਾ ॥੧॥ ਰਹਾਉ ॥
ਹਰਿ ਅਗਮੁ ਅਗੋਚਰੁ ਪਾਰਬ੍ਰਹਮੁ ਹੈ ਮਿਲਿ ਸਤਿਗੁਰ ਲਾਗਿ ਬਸੀਠਾ ॥
ਜਿਨ ਗੁਰ ਬਚਨ ਸੁਖਾਨੇ ਹੀਅਰੈ ਤਿਨ ਆਗੈ ਆਣਿ ਪਰੀਠਾ ॥੨॥
ਮਨਮੁਖ ਹੀਅਰਾ ਅਤਿ ਕਠੋਰੁ ਹੈ ਤਿਨ ਅੰਤਰਿ ਕਾਰ ਕਰੀਠਾ ॥
ਬਿਸੀਅਰ ਕਉ ਬਹੁ ਦੂਧੁ ਪੀਆਈਐ ਬਿਖੁ ਨਿਕਸੈ ਫੋਲਿ ਫੁਲੀਠਾ ॥੩॥
ਹਰਿ ਪ੍ਰਭ ਆਨਿ ਮਿਲਾਵਹੁ ਗੁਰੁ ਸਾਧੂ ਘਸਿ ਗਰੁੜੁ ਸਬਦੁ ਮੁਖਿ ਲੀਠਾ ॥

* ਇਹ ਸ਼ਬਦ ਗੁ.ਗ੍ਰੰ. ਪੰਨਾ 13 ਉਪਰ ਵੀ ਦਰਜ ਹੈ।

ਗੁਰੂ ਮਿਲ ਪਿਆ, (ਉਸ ਨੇ) ਹਰਿ-ਨਾਮ ਰੂਪ ਮੰਤ੍ਰ ਪ੍ਰਦਾਨ ਕੀਤਾ ਅਤੇ ਮਨ ਸਥਿਰ ਹੋ ਗਿਆ।੧। ਹੇ ਰਾਮ! ਮੈਂ ਸਤਿਗੁਰੂ ਦਾ ਗ਼ੁਲਾਮ ਅਖਵਾਉਂਦਾ (*ਕਾਂਢੇ*) ਹਾਂ।੧ ।ਰਹਾਉ। ਸਾਡੇ ਮੱਥੇ ਉਤੇ (ਗੁਰੂ ਨੇ ਪ੍ਰਵਾਨਗੀ ਦਾ) ਚਿੰਨ੍ਹ ਲਗਾ ਦਿੱਤਾ ਹੈ (ਜਿਸ ਕਰਕੇ) ਸਾਡੇ (ਸਿਰ ਤੇ) ਗੁਰੂ ਦਾ ਬਹੁਤ ਕਰਜ਼ ਹੋ ਗਿਆ ਹੈ। (ਗੁਰੂ ਨੇ ਸਾਡੇ ਉਤੇ) ਬਹੁਤ ਉਪਕਾਰ ਕੀਤਾ ਹੈ ਅਤੇ ਔਖੇ ਤਰੇ ਜਾ ਸਕਣ ਵਾਲੇ ਭਵ-ਸਾਗਰ ਤੋਂ ਤਾਰ ਕੇ ਪਾਰ ਲੰਘਾ ਦਿੱਤਾ ਹੈ।੨। ਜਿਨ੍ਹਾਂ (ਵਿਅਕਤੀਆਂ) ਦੇ ਹਿਰਦੇ ਵਿਚ ਹਰਿ ਦੀ ਪ੍ਰੀਤ ਨਹੀਂ ਹੈ, ਉਨ੍ਹਾਂ ਨੇ ਕੂੜੇ ਗੰਢਣ ਗੰਢੇ ਹਨ। ਜਿਉਂ ਪਾਣੀ ਵਿਚ (ਪੈ ਕੇ) ਕਾਗ਼ਜ਼ ਨਸ਼ਟ ਹੋ ਜਾਂਦਾ ਹੈ, ਤਿਵੇਂ (ਮਨਮੁਖ) ਵਿਅਕਤੀ ਗਰਭ-ਜੂਨਾਂ ਵਿਚ (ਪੈ ਪੈ ਕੇ) ਗਲ ਜਾਂਦਾ ਹੈ।੩। ਸਾਨੂੰ ਨ ਪਹਿਲਾਂ ਕੁਝ ਪਤਾ ਸੀ ਅਤੇ ਨ ਅਗੇ ਕੁਝ ਜਾਣ ਸਕਣਾ ਹੈ। (ਸਾਨੂੰ ਤਾਂ) ਜਿਵੇਂ ਹਰਿ ਰਖਦਾ ਹੈ, ਉਸੇ ਤਰ੍ਹਾਂ ਖੜੇ ਰਹਿੰਦੇ ਹਾਂ। ਦਾਸ ਨਾਨਕ (ਦੀ ਬੇਨਤੀ ਹੈ ਕਿ) ਹੇ ਗੁਰੂ! ਕ੍ਰਿਪਾ ਕਰਕੇ ਸਾਡੀ ਭੁਲ ਚੁਕ (ਖਿਮਾ ਕਰ ਦਿਓ ਕਿਉਂਕਿ ਅਸੀਂ ਤੁਹਾਡੇ ਦਰ ਦੇ) ਕੂਕਰ ਅਖਵਾਉਂਦੇ ਹਾਂ।੪।੭।੨੧।੫੯।

**ਗਉੜੀ ਪੂਰਬੀ ਮਹਲਾ ੪**

ਸ਼ਰੀਰ ਰੂਪ ਨਗਰ ਕਾਮ ਅਤੇ ਕ੍ਰੋਧ ਨਾਲ ਬਹੁਤ ਭਰਿਆ ਰਹਿੰਦਾ ਹੈਂ (ਅਰਥਾਂਤਰ ਗੰਦਾ ਹੋਇਆ ਰਹਿੰਦਾ ਹੈ), (ਪਰ) ਸਾਧੂ ਪੁਰਸ਼ (ਗੁਰੂ) ਨੂੰ ਮਿਲ ਕੇ (ਵਿਕਾਰ ਨੂੰ) ਖੰਡ ਖੰਡ ਕੀਤਾ ਜਾ ਸਕੀਦਾ ਹੈ। ਪਿਛਲੇ ਲਿਖੇ ਲੇਖਾਂ ਅਨੁਸਾਰ ਗੁਰੂ ਮਿਲ ਪਿਆ ਹੈ ਅਤੇ ਮਨ ਵਿਚ ਹਰਿ ਦੀ ਲਿਵ ਨੂੰ ਚੰਗੀ ਤਰ੍ਹਾਂ ਸਥਿਤ ਕਰ ਲਿਆ ਹੈ।੧। ਗੁਰੂ ਨੂੰ ਹੱਥ ਜੋੜ ਕੇ (*ਅੰਜੁਲੀ*) ਪ੍ਰਣਾਮ ਕਰ, (ਇਹ) ਵੱਡਾ ਪੁੰਨ ਕਰਮ ਹੈ। (ਗੁਰੂ ਨੂੰ) ਡੰਡਵਤ ਪ੍ਰਣਾਮ ਕਰ, (ਇਹ ਵੀ) ਵੱਡਾ ਪੁੰਨ-ਕਰਮ ਹੈ।੧ ।ਰਹਾਉ।

ਸਾਕਤ (ਮਨਮੁਖ) ਵਿਅਕਤੀ ਹਰਿ-ਰਸ ਦੇ ਸੁਆਦ ਨੂੰ ਨਹੀਂ ਜਾਣਦੇ (ਕਿਉਂਕਿ) ਉਨ੍ਹਾਂ ਦੇ ਮਨ ਵਿਚ ਹਉਮੈ ਦਾ ਕੰਡਾ ਟਿਕਿਆ ਹੁੰਦਾ ਹੈ। ਉਹ ਜਿਉਂ ਜਿਉਂ (ਜੀਵਨ ਮਾਰਗ ਉਤੇ) ਚਲਦੇ ਹਨ, (ਕੰਡਾ ਉਨ੍ਹਾਂ ਨੂੰ) ਚੁਭਦਾ ਹੈ ਅਤੇ (ਉਹ) ਦੁਖ ਪਾਂਦੇ ਹਨ। (ਉਹ) ਸਿਰ ਉਤੇ ਜਮ-ਕਾਲ ਦਾ ਡੰਡਾ ਸਹਿਨ ਕਰਦੇ ਹਨ।੨। ਹਰਿ ਦੇ ਸੇਵਕ ਹਰਿ ਦੇ ਨਾਮ ਵਿਚ ਸਮਾਏ ਰਹਿੰਦੇ ਹਨ। ਸੰਸਾਰ ਵਿਚ (ਉਨ੍ਹਾਂ ਦੇ) ਜਨਮ-ਮਰਨ ਦਾ ਦੁਖ ਨਸ਼ਟ ਹੋ ਜਾਂਦਾ ਹੈ। (ਉਨ੍ਹਾਂ ਨੇ) ਅਵਿਨਾਸ਼ੀ ਪੁਰਸ਼ ਪਰਮਾਤਮਾ ਨੂੰ ਪਾ ਲਿਆ ਹੈ ਅਤੇ ਖੰਡਾਂ ਬ੍ਰਹਿਮੰਡਾਂ ਵਿਚ (ਉਨ੍ਹਾਂ ਦੀ) ਸ਼ੋਭਾ ਬਹੁਤ ਪਸਰ ਹੋਈ ਹੈ।੩। ਹੇ ਪ੍ਰਭੂ! ਅਸੀਂ ਗ਼ਰੀਬ, ਨਿਮਾਣੇ ਤੇਰੇ ਹੀ ਹਾਂ। ਹੇ ਹਰਿ! ਸਾਨੂੰ ਆਪਣੀ ਸ਼ਰਣ ਵਿਚ ਰਖ ਲੈ, (ਤੂੰ) ਵਡਿਆਂ ਤੋਂ ਵੱਡਾ ਹੈ। ਦਾਸ ਨਾਨਕ ਨੂੰ ਹਰਿ-ਨਾਮ ਦਾ ਆਧਾਰ ਅਤੇ ਟੇਕ ਹੈ ਅਤੇ ਹਰਿ-ਨਾਮ ਦੇ ਆਨੰਦ ਨਾਲ ਭਰਪੂਰ ਹੈ।੪।੮।੨੨।੬੦।

**ਗਉੜੀ ਪੂਰਬੀ ਮਹਲਾ ੪**

ਇਸ ਸ਼ਰੀਰ ਰੂਪ ਕਿਲ੍ਹੇ ਵਿਚ ਹਰਿ ਰਾਮ ਰਾਜਾ (ਨਿਵਾਸ ਕਰਦਾ) ਹੈ। (ਪਰ ਉਸ ਦੀ ਮੌਜੂਦਗੀ ਦਾ ਵਿਕਾਰਾਂ ਵਿਚ) ਢੀਠ ਹੋਏ ਮਨੁੱਖ ਨੂੰ ਕੁਝ ਵੀ ਸੁਆਦ ਪ੍ਰਾਪਤ ਨਹੀਂ ਹੁੰਦਾ। ਦੀਨ ਦਿਆਲ ਪਰਮਾਤਮਾ ਨੇ ਕ੍ਰਿਪਾ (*ਅਨੁਗ੍ਰਹੁ*) ਕੀਤੀ (ਤਾਂ) ਗੁਰੂ ਦੇ ਸ਼ਬਦ ਰਾਹੀਂ ਹਰਿ-ਨਾਮ (ਦਾ ਰਸ) ਚਖ ਕੇ ਵੇਖਿਆ।੧। ਹੇ ਰਾਮ! ਗੁਰੂ (ਦੇ ਚਰਣਾਂ ਵਿਚ) ਲਿਵ ਲਗਾ ਕੇ ਕੀਤਾ ਹਰਿ ਦਾ ਕੀਰਤਨ ਬਹੁਤ ਮਿਠਾ ਹੈ।੧। ਰਹਾਉ।

ਹਰਿ ਅਗਮ, ਅਗੋਚਰ, ਪਾਰਬ੍ਰਹਮ ਹੈ (ਜੋ) ਗੁਰੂ ਰੂਪ ਵਿਚੋਲੇ (*ਬਸੀਠਾ*) ਨਾਲ ਲਗ ਕੇ ਮਿਲ ਪਿਆ ਹੈ। ਜਿਨ੍ਹਾਂ ਨੂੰ ਗੁਰੂ ਦੇ ਬਚਨ ਹਿਰਦੇ ਵਿਚ ਸੁਖਾਉਂਦੇ ਹਨ, ਉਨ੍ਹਾਂ ਅਗੇ (ਨਾਮ ਰੂਪ ਭੋਜਨ ਦਾ ਥਾਲ) ਲਿਆ ਕੇ ਪਰੋਸਿਆ ਜਾਂਦਾ ਹੈ।੨। ਮਨਮੁਖਾਂ ਦਾ ਹਿਰਦਾ ਬਹੁਤ ਕਠੋਰ ਹੈ, ਉਨ੍ਹਾਂ ਦਾ ਅੰਦਰ ਬਹੁਤ ਕਾਲਾ ਕਲੂਟਾ ਹੈ। ਸੱਪ (*ਬਿਸੀਅਰ*) ਨੂੰ ਬਹੁਤ ਦੁੱਧ ਪਿਲਾ ਲਈਏ, (ਤਾਂ ਵੀ ਉਸ ਦੇ ਅੰਦਰ ਨੂੰ) ਫਰੋਲਣ ਨਾਲ ਜ਼ਹਿਰ ਹੀ ਨਿਕਲਦਾ ਹੈ।੩। ਹੇ ਹਰਿ ਪ੍ਰਭੂ! (ਮੈਨੂੰ) ਸਾਧੂ ਗੁਰੂ ਲਿਆ ਕੇ

Sri Satguru Jagjit Singh Ji eLibrary NamdhariElibrary@gmail.com

ਜਨ ਨਾਨਕ ਗੁਰ ਕੇ ਲਾਲੇ ਗੋਲੇ ਲਗਿ ਸੰਗਤਿ ਕਰੂਆ ਮੀਠਾ ॥੪॥੯॥੨੩॥੬੧॥

ਗਉੜੀ ਪੂਰਬੀ ਮਹਲਾ ੪ ॥
ਹਰਿ ਹਰਿ ਅਰਥਿ ਸਰੀਰੁ ਹਮ ਬੇਚਿਆ ਪੂਰੇ ਗੁਰ ਕੈ ਆਗੇ ॥
ਸਤਿਗੁਰ ਦਾਤੈ ਨਾਮੁ ਦਿੜਾਇਆ ਮੁਖਿ ਮਸਤਕਿ ਭਾਗ ਸਭਾਗੇ ॥੧॥
ਰਾਮ ਗੁਰਮਤਿ ਹਰਿ ਲਿਵ ਲਾਗੇ ॥੧॥ ਰਹਾਉ ॥

ਘਟਿ ਘਟਿ ਰਮਈਆ ਰਮਤ ਰਾਮ ਰਾਇ ਗੁਰ ਸਬਦਿ ਗੁਰੂ ਲਿਵ ਲਾਗੇ ॥
ਹਉ ਮਨੁ ਤਨੁ ਦੇਵਉ ਕਾਟਿ ਗੁਰੂ ਕਉ ਮੇਰਾ ਭ੍ਰਮੁ ਭਉ ਗੁਰ ਬਚਨੀ ਭਾਗੇ ॥੨॥
ਅੰਧਿਆਰੈ ਦੀਪਕ ਆਨਿ ਜਲਾਏ ਗੁਰ ਗਿਆਨਿ ਗੁਰੂ ਲਿਵ ਲਾਗੇ ॥
ਅਗਿਆਨੁ ਅੰਧੇਰਾ ਬਿਨਸਿ ਬਿਨਾਸਿਓ ਘਰਿ ਵਸਤੁ ਲਹੀ ਮਨ ਜਾਗੇ ॥੩॥
ਸਾਕਤ ਬਧਿਕ ਮਾਇਆਧਾਰੀ ਤਿਨ ਜਮ ਜੋਹਨਿ ਲਾਗੇ ॥
ਉਨ ਸਤਿਗੁਰ ਆਗੈ ਸੀਸੁ ਨ ਬੇਚਿਆ ਓਇ ਆਵਹਿ ਜਾਹਿ ਅਭਾਗੇ ॥੪॥
ਹਮਰਾ ਬਿਨਉ ਸੁਨਹੁ ਪ੍ਰਭ ਠਾਕੁਰ ਹਮ ਸਰਣਿ ਪ੍ਰਭੂ ਹਰਿ ਮਾਗੇ ॥
ਜਨ ਨਾਨਕ ਕੀ ਲਜ ਪਾਤਿ ਗੁਰੂ ਹੈ ਸਿਰੁ ਬੇਚਿਓ ਸਤਿਗੁਰ ਆਗੇ ॥੫॥੧੦॥੨੪॥੬੨॥

ਗਉੜੀ ਪੂਰਬੀ ਮਹਲਾ ੪ ॥
ਹਮ ਅਹੰਕਾਰੀ ਅਹੰਕਾਰ ਅਗਿਆਨ ਮਤਿ ਗੁਰਿ ਮਿਲਿਐ ਆਪੁ ਗਵਾਇਆ ॥
ਹਉਮੈ ਰੋਗੁ ਗਇਆ ਸੁਖੁ ਪਾਇਆ ਧਨੁ ਧੰਨੁ ਗੁਰੂ ਹਰਿ ਰਾਇਆ ॥੧॥
ਰਾਮ ਗੁਰ ਕੈ ਬਚਨਿ ਹਰਿ ਪਾਇਆ ॥੧॥ ਰਹਾਉ ॥

ਮੇਰੈ ਹੀਅਰੈ ਪ੍ਰੀਤਿ ਰਾਮ ਰਾਇ ਕੀ ਗੁਰਿ ਮਾਰਗੁ ਪੰਥੁ ਬਤਾਇਆ ॥
ਮੇਰਾ ਜੀਉ ਪਿੰਡੁ ਸਭੁ ਸਤਿਗੁਰ ਆਗੈ ਜਿਨਿ ਵਿਛੁੜਿਆ ਹਰਿ ਗਲਿ ਲਾਇਆ ॥੨॥
ਮੇਰੈ ਅੰਤਰਿ ਪ੍ਰੀਤਿ ਲਗੀ ਦੇਖਨ ਕਉ ਗੁਰਿ ਹਿਰਦੇ ਨਾਲਿ ਦਿਖਾਇਆ ॥
ਸਹਜ ਅਨੰਦੁ ਭਇਆ ਮਨਿ ਮੋਰੈ ਗੁਰ ਆਗੈ ਆਪੁ ਵੇਚਾਇਆ ॥੩॥
ਹਮ ਅਪਰਾਧ ਪਾਪ ਬਹੁ ਕੀਨੇ ਕਰਿ ਦੁਸਟੀ ਚੋਰ ਚੁਰਾਇਆ ॥
ਅਬ ਨਾਨਕ ਸਰਣਾਗਤਿ ਆਏ ਹਰਿ ਰਾਖਹੁ ਲਾਜ ਹਰਿ ਭਾਇਆ ॥੪॥੧੧॥੨੫॥੬੩॥

ਗਉੜੀ ਪੂਰਬੀ ਮਹਲਾ ੪ ॥
ਗੁਰਮਤਿ ਬਾਜੈ ਸਬਦੁ ਅਨਾਹਦੁ ਗੁਰਮਤਿ ਮਨੂਆ ਗਾਵੈ ॥
ਵਡਭਾਗੀ ਗੁਰ ਦਰਸਨੁ ਪਾਇਆ ਧਨੁ ਧੰਨੁ ਗੁਰੂ ਲਿਵ ਲਾਵੈ ॥੧॥

Sri Satguru Jagjit Singh Ji eLibrary NamdhariElibrary@gmail.com

ਮਿਲਾ ਦਿਓ, (ਤਾਂ ਜੋ) ਗੁਰੂ-ਸ਼ਬਦ ਰੂਪ ਸੱਪ ਦਾ ਜ਼ਹਿਰ ਉਤਾਰਨ ਵਾਲੀ ਦਵਾਈ (*ਗਰੁੜਿ*) ਘਸਾ ਕੇ ਮੂੰਹ ਨਾਲ ਚਟਾਂ (ਫਲਸਰੂਪ ਮੇਰੇ ਅੰਦਰੋਂ ਵਿਕਾਰਾਂ ਦਾ ਜ਼ਹਿਰ ਨਿਕਲ ਜਾਏ)। ਦਾਸ ਨਾਨਕ (ਦਾ ਕਥਨ ਹੈ ਕਿ ਅਸੀਂ) ਗੁਰੂ ਦੇ ਗ਼ੁਲਾਮ ਅਤੇ ਸੇਵਕ ਹਾਂ। (ਉਸ ਦੇ) ਸੰਪਰਕ ਵਿਚ ਰਹਿ ਕੇ (ਸਾਡਾ) ਕੌੜਾ (ਸੁਭਾ) ਮਿਠਾ ਹੋ ਗਿਆ ਹੈ।੪।੯।੨੩।੬੧।

**ਗਉੜੀ ਪੂਰਬੀ ਮਹਲਾ ੪**

ਅਸੀਂ ਹਰਿ (ਨੂੰ ਪ੍ਰਾਪਤ ਕਰਨ ਦੇ) ਮਨੋਰਥ ਨਾਲ ਸ਼ਰੀਰ ਨੂੰ ਪੂਰੇ ਗੁਰੂ ਅਗੇ ਵੇਚ ਦਿੱਤਾ ਹੈ। ਦਾਤਾਰ ਸਤਿਗੁਰੂ ਨੇ (ਸਾਡੇ ਹਿਰਦੇ ਵਿਚ) ਹਰਿ-ਨਾਮ ਦ੍ਰਿੜ੍ਹ ਕਰਾ ਦਿੱਤਾ ਹੈ। (ਫਲਸਰੂਪ ਸਾਡੇ) ਮੁਖ ਅਤੇ ਮਸਤਕ ਭਾਗਸ਼ਾਲੀ ਹੋ ਗਏ ਹਨ।੧। ਹੇ ਰਾਮ! ਗੁਰੂ ਦੀ ਮਤਿ ਦੁਆਰਾ ਹਰਿ ਨਾਲ (ਸਾਡੀ) ਲਿਵ ਲਗ ਗਈ ਹੈ।੧।ਰਹਾਉ।

ਹਰ ਇਕ ਸ਼ਰੀਰ ਵਿਚ ਸੁੰਦਰ ਰਾਮ ਰਾਜਾ ਰਮਿਆ ਹੋਇਆ ਹੈ। ਗੁਰੂ ਦੇ ਸ਼ਬਦ ਰਾਹੀਂ ਹੀ ਗੁਰੂ ਨਾਲ ਲਿਵ ਲਗਦੀ ਹੈ। ਮੈਂ (ਆਪਣਾ) ਮਨ ਅਤੇ ਤਨ ਕਟ ਕੇ ਗੁਰੂ ਅਗੇ ਅਰਪਿਤ ਕਰਦਾ ਹਾਂ (ਕਿਉਂਕਿ) ਗੁਰੂ ਦੇ ਬਚਨ ਦੁਆਰਾ ਮੇਰਾ ਭਰਮ ਅਤੇ ਭੈ ਦੂਰ ਹੁੰਦੇ ਹਨ।੨। (ਮੇਰੇ) ਅਗਿਆਨੀ (ਹਿਰਦੇ ਅੰਦਰ ਗੁਰੂ ਨੇ ਗਿਆਨ ਦਾ) ਦੀਪਕ ਲਿਆ ਕੇ ਜਲਾ ਦਿੱਤਾ ਹੈ। ਗੁਰੂ ਦੇ ਦਿੱਤੇ ਗਿਆਨ ਰਾਹੀਂ ਗੁਰੂ ਵਿਚ ਲਿਵ ਲਗ ਗਈ ਹੈ। ਅਗਿਆਨ ਦਾ ਅੰਧਕਾਰ ਨਸ਼ਟ ਹੋ ਗਿਆ ਹੈ, ਘਰ ਵਿਚ ਹੀ ਨਾਮ-ਪਦਾਰਥ ਲਭ ਪਿਆ ਹੈ ਅਤੇ ਮਨ ਜਾਗ ਪਿਆ ਹੈ।੩। ਸਾਕਤ ਹਿੰਸਕ ਅਤੇ ਮਾਇਆਧਾਰੀ ਹਨ, ਜਮ (ਉਨ੍ਹਾਂ ਉਤੇ) ਨਜ਼ਰ ਰਖਦਾ ਹੈ (*ਜੋਹਨਿ ਲਾਗੇ*)। ਉਨ੍ਹਾਂ ਨੇ ਸਤਿਗੁਰੂ ਅਗੇ ਸਿਰ ਵੇਚਿਆ ਨਹੀਂ ਹੁੰਦਾ, ਉਹ ਅਭਾਗੇ ਜਨਮ-ਮਰਨ (ਦੇ ਗੇੜ ਵਿਚ ਪਏ ਰਹਿੰਦੇ ਹਨ)।੪। ਹੇ ਪ੍ਰਭੂ! ਹੇ ਠਾਕੁਰ! ਸਾਡੀ ਬੇਨਤੀ ਸੁਣੋ, ਅਸੀਂ ਹਰਿ ਦੀ ਸ਼ਰਣ ਮੰਗਦੇ ਹਾਂ। ਦਾਸ ਨਾਨਕ ਦੀ ਲਾਜ ਅਤੇ ਪਤਿ ਗੁਰੂ ਹੀ ਹੈ, (ਅਸੀਂ) ਸਤਿਗੁਰੂ ਅਗੇ (ਆਪਣਾ) ਸਿਰਾ ਵੇਚ ਦਿੱਤਾ ਹੈ।੫।੧੦।੨੪।੬੨।

**ਗਉੜੀ ਪੂਰਬੀ ਮਹਲਾ ੪**

ਅਸੀਂ ਹੰਕਾਰੀ ਹਾਂ, (ਸਾਡੀ) ਮਤਿ ਅਗਿਆਨ ਅਤੇ ਹੰਕਾਰ ਵਾਲੀ ਹੈ, (ਪਰ) ਗੁਰੂ ਦੇ ਮਿਲਣ ਨਾਲ ਆਪਣੇਪਨ ਦੀ ਭਾਵਨਾ ਖ਼ਤਮ ਹੋ ਜਾਂਦੀ ਹੈ। ਹਉਮੈ ਰੂਪ ਰੋਗ ਦੂਰ ਹੋ ਜਾਂਦਾ ਹੈ ਅਤੇ ਆਤਮਿਕ ਸੁਖ ਮਿਲ ਜਾਂਦਾ ਹੈ। (ਇਸ ਲਈ ਸਾਡਾ) ਗੁਰੂ, ਹਰਿ ਰਾਜਾ ਧੰਨ ਧੰਨ ਕਰਨ ਯੋਗ ਹੈ।੧। ਹੇ ਰਾਮ! ਗੁਰੂ ਦੇ ਸ਼ਬਦ ਰਾਹੀਂ ਹੀ (ਅਸੀਂ) ਹਰਿ ਨੂੰ ਪ੍ਰਾਪਤ ਕਰ ਲਿਆ ਹੈ।੧।ਰਹਾਉ।

ਮੇਰੇ ਹਿਰਦੇ ਵਿਚ ਰਾਮ ਰਾਜੇ ਦਾ ਪ੍ਰੇਮ ਹੈ। ਗੁਰੂ ਨੇ (ਹਰਿ ਨੂੰ ਮਿਲਣ ਦਾ) ਮਾਰਗ ਦਸਿਆ ਹੈ। ਮੇਰੀ ਜਿੰਦ ਅਤੇ ਸ਼ਰੀਰ ਸਭ ਕੁਝ ਗੁਰੂ ਅਗੇ (ਅਰਪਿਤ ਹੈ), ਜਿਨ੍ਹਾਂ ਨੇ ਵਿਛੜਿਆ ਹੋਇਆ ਹਰਿ ਮਿਲਾ ਦਿੱਤਾ ਹੈ।੨। ਮੇਰੇ ਹਿਰਦੇ ਵਿਚ (ਪ੍ਰਭੂ ਦਾ) ਦਰਸ਼ਨ ਕਰਨ ਦੀ ਪ੍ਰੀਤ ਲਗੀ ਹੋਈ ਸੀ। ਗੁਰੂ ਨੇ (ਉਸ ਹਰਿ ਨੂੰ) ਹਿਰਦੇ ਨਾਲ (ਸਥਿਤ) ਵਿਖਾ ਦਿੱਤਾ ਹੈ। ਮੇਰੇ ਮਨ ਵਿਚ ਸਹਿਜ ਆਨੰਦ ਦੀ ਸਥਿਤੀ ਹੋ ਗਈ ਅਤੇ (ਮੈਂ) ਆਪਣੇ ਆਪ ਨੂੰ ਗੁਰੂ ਅਗੇ ਵੇਚ ਦਿੱਤਾ ਹੈ।੩। ਹੇ ਪ੍ਰਭੂ! ਅਸੀਂ ਬਹੁਤ ਅਪਰਾਧ ਅਤੇ ਪਾਪ ਕੀਤੇ ਹਨ ਅਤੇ ਦੁਸ਼ਟਾਂ ਵਾਲੇ ਕੰਮ ਕਰਕੇ ਚੋਰਾਂ ਵਾਂਗ ਚੋਰੀ ਕੀਤੀ ਹੈ। ਨਾਨਕ (ਦਾ ਕਥਨ ਹੈ ਕਿ) ਹੁਣ ਅਸੀਂ (ਤੇਰੀ) ਸ਼ਰਣ ਵਿਚ ਆਏ ਹਾਂ। ਜੇ ਹਰਿ ਨੂੰ ਚੰਗਾ ਲਗੇ ਤਾਂ ਸਾਡੀ ਲਾਜ ਰਖ ਲਵੇ।੪।੧੧।੨੫।੬੩।

**ਗਉੜੀ ਪੂਰਬੀ ਮਹਲਾ ੪**

ਗੁਰੂ ਦੀ ਮਤਿ ਨਾਲ ਅਨਹਦ ਸ਼ਬਦ ਵਜਦਾ ਹੈ ਅਤੇ ਗੁਰੂ ਦੀ ਮਤਿ ਦੁਆਰਾ ਹੀ ਮਨ (ਹਰਿ-ਜਸ ਦਾ) ਗਾਇਨ ਕਰਦਾ ਹੈ। ਵਡਿਆਂ ਭਾਗਾਂ ਕਰਕੇ ਗੁਰੂ ਦਾ ਦਰਸ਼ਨ ਪ੍ਰਾਪਤ ਹੋਇਆ ਹੈ। ਗੁਰੂ (ਸਚਮੁਚ) ਧੰਨਤਾ ਯੋਗ ਹੈ (ਜੋ ਹਰਿ ਨਾਲ ਸਾਡੀ) ਲਿਵ ਲਗਾਉਂਦਾ ਹੈ।੧। ਗੁਰੂ ਦੀ

ਗੁਰਮੁਖਿ ਹਰਿ ਲਿਵ ਲਾਵੈ ॥੧॥ ਰਹਾਉ ॥
ਹਮਰਾ ਠਾਕੁਰੁ ਸਤਿਗੁਰੁ ਪੂਰਾ ਮਨੁ ਗੁਰ ਕੀ ਕਾਰ ਕਮਾਵੈ ॥
ਹਮ ਮਲਿ ਮਲਿ ਧੋਵਹ ਪਾਵ ਗੁਰੂ ਕੇ ਜੋ ਹਰਿ ਹਰਿ ਕਥਾ ਸੁਨਾਵੈ ॥੨॥
ਹਿਰਦੈ ਗੁਰਮਤਿ ਰਾਮ ਰਸਾਇਣੁ ਜਿਹਵਾ ਹਰਿ ਗੁਣ ਗਾਵੈ ॥
ਮਨ ਰਸਕਿ ਰਸਕਿ ਹਰਿ ਰਸਿ ਆਘਾਨੇ ਫਿਰਿ ਬਹੁਰਿ ਨ ਭੂਖ ਲਗਾਵੈ ॥੩॥
ਕੋਈ ਕਰੈ ਉਪਾਵ ਅਨੇਕ ਬਹੁਤੇਰੇ ਬਿਨੁ ਕਿਰਪਾ ਨਾਮੁ ਨ ਪਾਵੈ ॥
ਜਨ ਨਾਨਕ ਕਉ ਹਰਿ ਕਿਰਪਾ ਧਾਰੀ ਮਤਿ ਗੁਰਮਤਿ ਨਾਮੁ ਦ੍ਰਿੜਾਵੈ ॥੪॥੧੨॥੨੬॥੬੪॥

ਰਾਗੁ ਗਉੜੀ ਮਾਝ ਮਹਲਾ ੪ ॥
ਗੁਰਮੁਖਿ ਜਿੰਦੂ ਜਪਿ ਨਾਮੁ ਕਰੰਮਾ ॥ਮਤਿ ਮਾਤਾ ਮਤਿ ਜੀਉ ਨਾਮੁ ਮੁਖਿ ਰਾਮਾ ॥
ਸੰਤੋਖੁ ਪਿਤਾ ਕਰਿ ਗੁਰੁ ਪੁਰਖੁ ਅਜਨਮਾ ॥ਵਡਭਾਗੀ ਮਿਲੁ ਰਾਮਾ ॥੧॥
ਗੁਰੁ ਜੋਗੀ ਪੁਰਖੁ ਮਿਲਿਆ ਰੰਗੁ ਮਾਣੀ ਜੀਉ ॥ਗੁਰੁ ਹਰਿ ਰੰਗਿ ਰਤੜਾ ਸਦਾ ਨਿਰਬਾਣੀ ਜੀਉ॥
ਵਡਭਾਗੀ ਮਿਲੁ ਸੁਘੜ ਸੁਜਾਣੀ ਜੀਉ ॥ ਮੇਰਾ ਮਨੁ ਤਨੁ ਹਰਿ ਰੰਗਿ ਭਿੰਨਾ ॥੨॥
ਆਵਹੁ ਸੰਤਹੁ ਮਿਲਿ ਨਾਮੁ ਜਪਾਹਾ ॥ਵਿਚਿ ਸੰਗਤਿ ਨਾਮੁ ਸਦਾ ਲੈ ਲਾਹਾ ਜੀਉ ॥
ਕਰਿ ਸੇਵਾ ਸੰਤਾ ਅੰਮ੍ਰਿਤੁ ਮੁਖਿ ਪਾਹਾ ਜੀਉ ॥ ਮਿਲੁ ਪੂਰਬਿ ਲਿਖਿਅੜੇ ਧੁਰਿ ਕਰਮਾ ॥੩॥
ਸਾਵਣਿ ਵਰਸੁ ਅੰਮ੍ਰਿਤਿ ਜਗੁ ਛਾਇਆ ਜੀਉ ॥ਮਨੁ ਮੋਰੁ ਕੁਹੁਕਿਅੜਾ ਸਬਦੁ ਮੁਖਿ ਪਾਇਆ ॥
ਹਰਿ ਅੰਮ੍ਰਿਤੁ ਵੁਠੜਾ ਮਿਲਿਆ ਹਰਿ ਰਾਇਆ ਜੀਉ ॥ਜਨ ਨਾਨਕ ਪ੍ਰੇਮਿ ਰਤੰਨਾ ॥੪॥੧॥੨੭॥੬੫॥

ਗਉੜੀ ਮਾਝ ਮਹਲਾ ੪ ॥
ਆਉ ਸਖੀ ਗੁਣ ਕਾਮਣ ਕਰੀਹਾ ਜੀਉ ॥ਮਿਲਿ ਸੰਤ ਜਨਾ ਰੰਗੁ ਮਾਣਿਹ ਰਲੀਆ ਜੀਉ ॥
ਗੁਰ ਦੀਪਕੁ ਗਿਆਨੁ ਸਦਾ ਮਨਿ ਬਲੀਆ ਜੀਉ ॥ਹਰਿ ਤੁਠੈ ਢੁਲਿ ਢੁਲਿ ਮਿਲੀਆ ਜੀਉ ॥੧॥
ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਢੋਲੇ ਜੀਉ ॥ ਮੈ ਮੇਲੇ ਮਿਤ੍ਰੁ ਸਤਿਗੁਰੁ ਵੇਚੋਲੇ ਜੀਉ ॥
ਮਨੁ ਦੇਵਾਂ ਸੰਤਾ ਮੇਰਾ ਪ੍ਰਭੁ ਮੇਲੇ ਜੀਉ ॥ਹਰਿ ਵਿਟੜਿਅਹੁ ਸਦਾ ਘੋਲੇ ਜੀਉ ॥੨॥

ਵਸੁ ਮੇਰੇ ਪਿਆਰਿਆ ਵਸੁ ਮੇਰੇ ਗੋਵਿਦਾ ਹਰਿ ਕਰਿ ਕਿਰਪਾ ਮਨਿ ਵਸੁ ਜੀਉ ॥
ਮਨਿ ਚਿੰਦਿਅੜਾ ਫਲੁ ਪਾਇਆ ਮੇਰੇ ਗੋਵਿੰਦਾ ਗੁਰੁ ਪੂਰਾ ਵੇਖਿ ਵਿਗਸੁ ਜੀਉ ॥

Sri Satguru Jagjit Singh Ji eLibrary NamdhariElibrary@gmail.com

ਸਿਖਿਆ ਹੀ ਹਰਿ ਨਾਲ ਲਿਵ ਲਗਾਉਂਦੀ ਹੈ।੧।ਰਹਾਉ। ਪੂਰਾ ਸਤਿਗੁਰੂ ਹੀ ਸਾਡਾ ਠਾਕੁਰ ਹੈ ਅਤੇ (ਸਾਡਾ) ਮਨ ਗੁਰੂ ਦੀ ਦਸੀ ਹੋਈ ਕਾਰ ਕਰਦਾ ਹੈ। ਅਸੀਂ ਗੁਰੂ ਦੇ ਚਰਣ ਮਲ ਮਲ ਕੇ ਧੋਂਦੇ ਹਾਂ, ਜੋ (ਸਾਨੂੰ) ਹਰਿ ਹਰਿ ਦੀ ਕਥਾ ਸੁਣਾਉਂਦਾ ਹੈ।੨। ਜਿਨ੍ਹਾਂ ਦੇ ਹਿਰਦੇ ਵਿਚ ਗੁਰੂ ਦੀ ਮਤਿ ਕਰਕੇ ਰਾਮ-ਨਾਮ ਰੂਪ ਰਸਾਂ ਦਾ ਘਰ (*ਰਸਾਇਣੁ*) ਹੈ ਅਤੇ ਜੀਭ ਹਰਿ ਦੇ ਗੁਣ ਗਾਉਂਦੀ ਹੈ, (ਉਨ੍ਹਾਂ ਦੇ) ਮਨ ਚਸਕੇ ਲੈ ਲੈ ਕੇ ਹਰਿ-ਨਾਮ ਦੇ ਰਸ ਨਾਲ ਰਜ ਜਾਂਦੇ ਹਨ, (ਉਨ੍ਹਾਂ ਨੂੰ) ਫਿਰ (ਕਿਸੇ ਪ੍ਰਕਾਰ ਦੀ) ਭੁਖ ਨਹੀਂ ਲਗਦੀ।੩। ਕੋਈ ਅਨੇਕ ਤਰ੍ਹਾਂ ਦੇ ਬਹੁਤ ਉਪਾ ਕਰੇ, (ਪਰੰਤੂ) ਬਿਨਾ (ਈਸ਼ਵਰੀ) ਕ੍ਰਿਪਾ ਦੇ ਨਾਮ ਪ੍ਰਾਪਤ ਨਹੀਂ ਕਰ ਸਕਦਾ। ਦਾਸ ਨਾਨਕ (ਦਾ ਕਥਨ ਹੈ ਕਿ) ਜਿਸ ਉਤੇ ਪਰਮਾਤਮਾ ਕ੍ਰਿਪਾ ਕਰਦਾ ਹੈ, ਗੁਰੂ ਦੀ ਮਤਿ ਰਾਹੀਂ (ਉਸ ਦੀ) ਮਤਿ ਵਿਚ ਨਾਮ ਨੂੰ ਦ੍ਰਿੜ੍ਹ ਕਰ ਦਿੰਦਾ ਹੈ।੪।੧੨।੨੬।੬੪।

**ਰਾਗੁ ਗਉੜੀ ਮਾਝ ਮਹਲਾ ੪**

ਹੇ (ਮੇਰੀ) ਜਿੰਦੇ! ਗੁਰੂ ਦੀ ਮਤਿ ਦੁਆਰਾ ਨਾਮ ਜਪਣ ਦਾ ਕਰਮ ਕਰ। (ਇਸ) ਮਤਿ ਨੂੰ ਮਾਤਾ ਬਣਾ, ਮਤਿ ਨੂੰ ਹੀ ਜੀਵਨ (ਦਾ ਆਧਾਰ ਬਣਾ) ਅਤੇ ਮੁਖ ਤੋਂ ਰਾਮ-ਨਾਮ (ਦਾ ਜਾਪ ਕਰ)। ਸੰਤੋਖ ਨੂੰ ਪਿਤਾ ਬਣਾ, ਅਜੋਨੀ ਕਰਤਾ ਪੁਰਖ ਨੂੰ ਗੁਰੂ (ਵਜੋਂ ਧਾਰਣ ਕਰ)। ਹੇ ਵਡਿਆਂ ਭਾਗਾਂ ਵਾਲੇ! (ਇਸ ਤਰ੍ਹਾਂ) ਰਾਮ ਨੂੰ ਮਿਲ।੧। (ਹੇ ਭਾਈ!) ਗੁਰੂ ਰੂਪ ਜੋਗੀ ਪੁਰਸ਼ ਮਿਲ ਪਿਆ ਹੈ, (ਫਲਸਰੂਪ ਮੈਂ) ਆਤਮਿਕ ਆਨੰਦ ਮਾਣ ਰਿਹਾ ਹਾਂ ਜੀ। ਗੁਰੂ ਹਰਿ ਦੇ ਰੰਗ ਵਿਚ ਰੰਗਿਆ ਹੋਇਆ ਹੈ ਅਤੇ ਸਦਾ ਵਾਸਨਾ ਤੋਂ ਰਹਿਤ (*ਨਿਰਬਾਣੀ*) ਹੈ ਜੀ। ਹੇ ਵਡਭਾਗੀ (ਸਾਧਕ)! (ਉਸ) ਸੁਘੜ ਅਤੇ ਸੂਝਵਾਨ (ਗੁਰੂ) ਨੂੰ ਮਿਲ। (ਉਸ ਗੁਰੂ ਨੂੰ ਮਿਲ ਕੇ) ਮੇਰਾ ਮਨ ਅਤੇ ਤਨ ਹਰਿ ਦੇ ਪ੍ਰੇਮ-ਰੰਗ ਵਿਚ ਭਿਜ ਗਏ ਹਨ।੨। ਹੇ ਸੰਤੋ! ਆਓ, (ਅਸੀਂ) ਰਲ ਮਿਲ ਕੇ ਨਾਮ ਜਪੀਏ ਅਤੇ ਸੰਗਤ ਵਿਚ (ਬੈਠ ਕੇ) ਸਦਾ ਨਾਮ ਦਾ ਲਾਭ ਪ੍ਰਾਪਤ ਕਰੀਏ ਜੀ। ਸੰਤਾਂ ਦੀ ਸੇਵਾ ਕਰਕੇ, ਅੰਮ੍ਰਿਤ ਰੂਪ ਨਾਮ ਮੁਖ ਵਿਚ ਪਾ ਲਈਏ ਜੀ। (ਹੇ ਜਿੰਦੇ!) ਧੁਰ ਦਰਗਾਹ ਤੋਂ ਲਿਖੇ ਪੂਰਬਲੇ ਕਰਮਾਂ ਕਰਕੇ (ਪਰਮਾਤਮਾ ਨੂੰ) ਮਿਲ।੩। (ਜਿਵੇਂ) ਸਾਵਣ ਦੇ ਮਹੀਨੇ ਵਿਚ ਅੰਮ੍ਰਿਤ ਰੂਪ ਜਲ (ਵਾਲਾ ਬਦਲ) ਸਾਰੇ ਜਗਤ ਉਤੇ (ਬਰਖਾ ਕਰਨ ਲਈ) ਛਾਇਆ ਹੋਇਆ ਹੈ ਜੀ। (ਤਿਵੇਂ ਮੇਰਾ) ਮਨ ਰੂਪੰ ਮੋਰ ਗੁਰੂ ਦੇ ਸ਼ਬਦ ਦੇ ਮੁਖ ਵਿਚ ਪੈਣ ਨਾਲ ਕੁਹ-ਕੁਹ ਕਰਨ ਲਗ ਗਿਆ ਹੈ (ਅਰਥਾਤ ਆਨੰਦਿਤ ਹੋ ਗਿਆ ਹੈ।) ਹਰਿ ਦਾ ਨਾਮ ਰੂਪ ਅੰਮ੍ਰਿਤ ਵਰ੍ਹਿਆ ਹੈ ਅਤੇ ਮੈਨੂੰ ਹਰਿ ਰਾਜਾ ਮਿਲ ਪਿਆ ਹੈ। ਦਾਸ ਨਾਨਕ ਪ੍ਰਭੂ-ਪ੍ਰੇਮ ਦੇ ਰੰਗ ਵਿਚ ਰੰਗਿਆ ਗਿਆ ਹੈ।੪।੧।੨੭।੬੫।

**ਗਉੜੀ ਮਾਝ ਮਹਲਾ ੪**

ਹੇ ਸਖੀ! ਆਓ, (ਪਤਿ-ਪਰਮਾਤਮਾ ਨੂੰ ਵਸ ਕਰਨ ਲਈ) ਗੁਣਾਂ ਦਾ ਟੂਣਾ (*ਕਾਮਣ*) ਕਰੀਏ ਜੀ। ਸੰਤ ਜਨਾਂ ਨੂੰ ਮਿਲ ਕੇ (ਪ੍ਰਭੂ ਦੇ) ਪ੍ਰੇਮ ਦਾ ਆਨੰਦ ਮਾਣੀਏ ਜੀ। ਮਨ ਵਿਚ ਗੁਰੂ (ਦਾ ਦਿੱਤਾ) ਗਿਆਨ ਰੂਪ ਦੀਪਕ ਸਦਾ ਬਾਲੀਏ ਜੀ। ਹਰਿ ਦੇ ਪ੍ਰਸੰਨ ਹੋਣ ਨਾਲ ਦ੍ਰਵਿਤ ਹੋ ਕੇ (ਉਸ ਨੂੰ) ਮਿਲੀਏ ਜੀ।੧। (ਹੇ ਸਖੀਏ!) ਮੇਰੇ ਮਨ ਅਤੇ ਤਨ ਵਿਚ ਹਰਿ ਰੂਪ ਪ੍ਰੀਤਮ ਦਾ ਪ੍ਰੇਮ ਲਗ ਗਿਆ ਹੈ ਜੀ। ਸਤਿਗੁਰੂ ਵਿਚੋਲਾ ਬਣ ਕੇ ਮੈਨੂੰ (ਮੇਰੇ) ਮਿਤਰ ਪ੍ਰਭੂ ਨਾਲ ਮਿਲਾ ਦੇਵੇ ਜੀ। (ਮੈਂ ਆਪਣਾ) ਮਨ (ਉਨ੍ਹਾਂ) ਸੰਤਾਂ ਨੂੰ ਅਰਪਿਤ ਕਰ ਦੇਵਾਂ, (ਜੋ) ਮੇਰਾ ਪ੍ਰਭੂ ਮਿਲਾ ਦੇਣ ਜੀ। ਮੈਂ ਹਰਿ ਤੋਂ ਸਦਾ ਕੁਰਬਾਨ ਜਾਂਦਾ ਹਾਂ ਜੀ।੨।

ਹੇ ਪਿਆਰੇ! (ਮੇਰੇ ਮਨ ਵਿਚ) ਆ ਵਸ। ਹੇ ਮੇਰੇ ਗੋਬਿੰਦ! (ਮੇਰੇ ਮਨ ਵਿਚ ਆ) ਵਸ। ਹੇ ਹਰਿ! ਕ੍ਰਿਪਾ ਕਰਕੇ (ਮੇਰੇ) ਮਨ ਵਿਚ ਵਸ ਜਾਓ ਜੀ। ਹੇ ਮੇਰੇ ਗੋਬਿੰਦਾ! (ਮੈਂ ਆਪਣਾ) ਮਨ-ਚਾਹਿਆ ਫਲ ਪ੍ਰਾਪਤ ਕਰ ਲਿਆ ਹੈ ਅਤੇ ਪੂਰੇ ਗੁਰੂ ਨੂੰ ਵੇਖ ਕੇ (ਮੇਰਾ ਮਨ) ਖਿੜ ਗਿਆ ਹੈ ਜੀ।

ਹਰਿ ਨਾਮੁ ਮਿਲਿਆ ਸੋਹਾਗਣੀ ਮੇਰੇ ਗੋਵਿੰਦਾ ਮਨਿ ਅਨਦਿਨੁ ਅਨਦੁ ਰਹਸੁ ਜੀਉ ॥
ਹਰਿ ਪਾਇਅੜਾ ਵਡਭਾਗੀਈ ਮੇਰੇ ਗੋਵਿੰਦਾ ਨਿਤ ਲੈ ਲਾਹਾ ਮਨਿ ਹਸੁ ਜੀਉ ॥੩॥
ਹਰਿ ਆਪਿ ਉਪਾਏ ਹਰਿ ਆਪੇ ਵੇਖੈ ਹਰਿ ਆਪੇ ਕਾਰੈ ਲਾਇਆ ਜੀਉ ॥
ਇਕਿ ਖਾਵਹਿ ਬਖਸ ਤੋਟਿ ਨ ਆਵੈ ਇਕਨਾ ਫਕਾ ਪਾਇਆ ਜੀਉ ॥
ਇਕਿ ਰਾਜੇ ਤਖਤਿ ਬਹਹਿ ਨਿਤ ਸੁਖੀਏ ਇਕਨਾ ਭਿਖ ਮੰਗਾਇਆ ਜੀਉ ॥
ਸਭੁ ਇਕੋ ਸਬਦੁ ਵਰਤਦਾ ਮੇਰੇ ਗੋਵਿਦਾ ਜਨ ਨਾਨਕ ਨਾਮੁ ਧਿਆਇਆ ਜੀਉ ॥੪॥੨॥੨੮॥੬੬॥

ਗਉੜੀ ਮਾਝ ਮਹਲਾ ੪ ॥
ਮਨ ਮਾਹੀ ਮਨ ਮਾਹੀ ਮੇਰੇ ਗੋਵਿੰਦਾ ਹਰਿ ਰੰਗਿ ਰਤਾ ਮਨ ਮਾਹੀ ਜੀਉ ॥
ਹਰਿ ਰੰਗੁ ਨਾਲਿ ਨ ਲਖੀਐ ਮੇਰੇ ਗੋਵਿਦਾ ਗੁਰੁ ਪੂਰਾ ਅਲਖੁ ਲਖਾਹੀ ਜੀਉ ॥
ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ ਸਭ ਦਾਲਦ ਦੁਖ ਲਹਿ ਜਾਹੀ ਜੀਉ ॥
ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ ਵਡਭਾਗੀ ਨਾਮਿ ਸਮਾਹੀ ਜੀਉ ॥੧॥
ਨੈਣੀ ਮੇਰੇ ਪਿਆਰਿਆ ਨੈਣੀ ਮੇਰੇ ਗੋਵਿਦਾ ਕਿਨੈ ਹਰਿ ਪ੍ਰਭੁ ਡਿਠੜਾ ਨੈਣੀ ਜੀਉ ॥
ਮੇਰਾ ਮਨੁ ਤਨੁ ਬਹੁਤੁ ਬੈਰਾਗਿਆ ਮੇਰੇ ਗੋਵਿੰਦਾ ਹਰਿ ਬਾਝਹੁ ਧਨ ਕੁਮਲੈਣੀ ਜੀਉ॥
ਸੰਤ ਜਨਾ ਮਿਲਿ ਪਾਇਆ ਮੇਰੇ ਗੋਵਿਦਾ ਮੇਰਾ ਹਰਿ ਪ੍ਰਭੁ ਸਜਣੁ ਸੈਣੀ ਜੀਉ ॥
ਹਰਿ ਆਇ ਮਿਲਿਆ ਜਗਜੀਵਨੁ ਮੇਰੇ ਗੋਵਿੰਦਾ ਮੈ ਸੁਖਿ ਵਿਹਾਣੀ ਰੈਣੀ ਜੀਉ ॥੨॥

ਮੈ ਮੇਲਹੁ ਸੰਤ ਮੇਰਾ ਹਰਿ ਪ੍ਰਭੁ ਸਜਣੁ ਮੈ ਮਨਿ ਤਨਿ ਭੁਖ ਲਗਾਈਆ ਜੀਉ ॥
ਹਉ ਰਹਿ ਨ ਸਕਉ ਬਿਨੁ ਦੇਖੇ ਮੇਰੇ ਪ੍ਰੀਤਮ ਮੈ ਅੰਤਰਿ ਬਿਰਹੁ ਹਰਿ ਲਾਈਆ ਜੀਉ॥
ਹਰਿ ਰਾਇਆ ਮੇਰਾ ਸਜਣੁ ਪਿਆਰਾ ਗੁਰੁ ਮੇਲੇ ਮੇਰਾ ਮਨੁ ਜੀਵਾਈਆ ਜੀਉ ॥
ਮੇਰੈ ਮਨਿ ਤਨਿ ਆਸਾ ਪੂਰੀਆ ਮੇਰੇ ਗੋਵਿੰਦਾ ਹਰਿ ਮਿਲਿਆ ਮਨਿ ਵਾਧਾਈਆ ਜੀਉ॥੩॥
ਵਾਰੀ ਮੇਰੇ ਗੋਵਿੰਦਾ ਵਾਰੀ ਮੇਰੇ ਪਿਆਰਿਆ ਹਉ ਤੁਧੁ ਵਿਟੜਿਅਹੁ ਸਦ ਵਾਰੀ ਜੀਉ॥
ਮੇਰੈ ਮਨਿ ਤਨਿ ਪ੍ਰੇਮੁ ਪਿਰੰਮ ਕਾ ਮੇਰੇ ਗੋਵਿਦਾ ਹਰਿ ਪੂੰਜੀ ਰਾਖੁ ਹਮਾਰੀ ਜੀਉ ॥
ਸਤਿਗੁਰੁ ਵਿਸਟੁ ਮੇਲਿ ਮੇਰੇ ਗੋਵਿੰਦਾ ਹਰਿ ਮੇਲੇ ਕਰਿ ਰੈਬਾਰੀ ਜੀਉ ॥
ਹਰਿ ਨਾਮੁ ਦਇਆ ਕਰਿ ਪਾਇਆ ਮੇਰੇ ਗੋਵਿੰਦਾ
ਜਨ ਨਾਨਕੁ ਸਰਣਿ ਤੁਮਾਰੀ ਜੀਉ ॥੪॥੩॥੨੯॥੬੭॥

Sri Satguru Jagjit Singh Ji eLibrary NamdhariElibrary@gmail.com

ਹੇ ਮੇਰੇ ਗੋਬਿੰਦਾ! (ਜਿਸੁ) ਸੋਹਾਗਣ ਨੂੰ ਹਰਿ-ਨਾਮ ਮਿਲ ਗਿਆ ਹੈ, (ਉਸ ਦੇ) ਮਨ ਵਿਚ ਹਰ ਰੋਜ਼ ਆਨੰਦ ਦੀ ਖ਼ੁਸ਼ੀ (ਬਣੀ ਰਹਿੰਦੀ ਹੈ) ਜੀ। ਹੇ ਮੇਰੇ ਗੋਬਿੰਦਾ! (ਜਿਨ੍ਹਾਂ) ਵਡਭਾਗਣਾਂ ਨੇ ਹਰਿ ਨੂੰ ਪ੍ਰਾਪਤ ਕਰ ਲਿਆ ਹੈ, (ਉਹ) ਨਿਤ (ਹਰਿ-ਨਾਮ ਰੂਪ) ਲਾਭ ਲੈ ਕੇ ਮਨ ਵਿਚ ਪ੍ਰਸੰਨ ਹੁੰਦੀਆਂ ਹਨ ਜੀ।੩। ਪਰਮਾਤਮਾ ਆਪ ਹੀ (ਸਾਰੀ ਸ੍ਰਿਸ਼ਟੀ) ਨੂੰ ਪੈਦਾ ਕਰਦਾ ਹੈ ਅਤੇ ਆਪ ਹੀ ਦੇਖ-ਭਾਲ ਕਰਦਾ ਹੈ ਅਤੇ ਆਪ ਹੀ (ਸਭ ਨੂੰ) ਕੰਮ-ਕਾਰ ਵਿਚ ਲਗਾਉਂਦਾ ਹੈ ਜੀ। ਕਈ (ਪ੍ਰਭੂ ਦੇ) ਬਖ਼ਸ਼ੇ ਹੋਏ (ਪਦਾਰਥ) ਖਾਂਦੇ ਹਨ (ਅਤੇ ਉਨ੍ਹਾਂ ਨੂੰ ਕਿਸੇ ਕਿਸਮ ਦੀ) ਕਮੀ ਨਹੀਂ ਆਉਂਦੀ ਅਤੇ ਕਈਆਂ ਨੂੰ ਫਕਾ (ਅਰਥਾਤ ਥੋੜਾ ਜਿੰਨਾ) ਦਿੱਤਾ ਹੈ ਜੀ। ਕਈ ਰਾਜੇ ਤਖ਼ਤ ਉਤੇ ਬੈਠਦੇ ਅਤੇ ਸਦਾ ਸੁਖੀ ਰਹਿੰਦੇ ਹਨ। ਕਈਆਂ ਤੋਂ (ਪ੍ਰਭੂ ਨੇ) ਭਿਖਿਆ ਮੰਗਵਾਈ ਹੈ ਜੀ। ਹੇ ਮੇਰੇ ਗੋਬਿੰਦਾ! ਸਭ ਪਾਸੇ ਤੇਰਾ ਹੀ ਇਕ ਹੁਕਮ (*ਸਬਦੁ*) ਵਿਆਪਕ ਹੈ। ਦਾਸ ਨਾਨਕ ਨੇ (ਇਕ ਤੇਰਾ) ਨਾਮ ਹੀ ਧਿਆਇਆ ਹੈ ਜੀ।੪।੨।੨੮।੬੬।

**ਗਉੜੀ ਮਾਝ ਮਹਲਾ ੪**

ਹੇ ਮੇਰੇ ਗੋਬਿੰਦਾ ! (ਤੇਰੀ ਕ੍ਰਿਪਾ ਨਾਲ ਵਰਸਾਇਆ ਮਨੁੱਖ ਆਪਣੇ) ਮਨ ਵਿਚ ਹੀ, ਮਨ ਵਿਚ ਹੀ, ਮਨ ਵਿਚ ਹੀ ਹਰਿ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ ਜੀ। ਹੇ ਮੇਰੇ ਗੋਬਿੰਦਾ! ਹਰਿ ਦਾ ਪ੍ਰੇਮ (*ਰੰਗੁ*) (ਹਰ ਇਕ ਦੇ) ਨਾਲ ਹੈ, (ਪਰ ਹਰ ਇਕ ਤੋਂ) ਵੇਖਿਆ ਜਾਂ ਮਾਣਿਆ ਨਹੀਂ ਜਾ ਸਕਦਾ। ਹਾਂ, ਪੂਰਾ ਗੁਰੂ ਅਲੱਖ ਪ੍ਰਭੂ ਨੂੰ ਲਖਾ ਦਿੰਦਾ ਹੈ ਜੀ। ਹੇ ਮੇਰੇ ਗੋਬਿੰਦਾ! (ਜਿਨ੍ਹਾਂ ਦੇ ਅੰਦਰ ਤੂੰ) ਹਰਿ-ਨਾਮ ਦਾ ਪ੍ਰਕਾਸ਼ ਕਰਦਾ ਹੈਂ, (ਉਨ੍ਹਾਂ ਦੇ) ਸਾਰੇ ਦੁਖ ਅਤੇ ਦਲਿਦ੍ਰ ਦੂਰ ਹੋ ਜਾਂਦੇ ਹਨ ਜੀ। ਹੇ ਮੇਰੇ ਗੋਬਿੰਦਾ! (ਜਿਨ੍ਹਾਂ ਨੇ ਹਰਿ-ਨਾਮ ਜਪ ਕੇ) ਉੱਚੀ ਆਤਮਿਕ ਅਵਸਥਾ ਪ੍ਰਾਪਤ ਕੀਤੀ ਹੈ, (ਉਹ) ਵਡਿਆਂ ਭਾਗਾਂ ਵਾਲੇ ਹਰਿ-ਨਾਮ ਵਿਚ ਹੀ ਸਮਾ ਜਾਂਦੇ ਹਨ ਜੀ।੧। ਹੇ ਮੇਰੇ ਪਿਆਰਿਆ! ਹੇ ਮੇਰੇ ਗੋਬਿੰਦਾ! ਕਿਸੇ (ਵਿਰਲੇ) ਨੇ ਹਰਿ ਪ੍ਰਭੂ ਨੂੰ ਆਪਣੇ ਨੈਣਾਂ ਨਾਲ ਵੇਖਿਆ ਹੈ, ਨੈਣਾਂ ਨਾਲ ਵੇਖਿਆ ਹੈ ਜੀ। ਹੇ ਮੇਰੇ ਗੋਬਿੰਦਾ! (ਤੇਰੇ ਵਿਯੋਗ ਵਿਚ) ਮੇਰਾ ਮਨ ਬਹੁਤ ਵਿਆਕੁਲ (*ਬੈਰਾਗਿਆ*) ਹੋ ਗਿਆ ਹੈ। ਹਰਿ ਤੋਂ ਬਿਨਾ ਜੀਵ ਰੂਪ ਇਸਤਰੀ ਕੁਮਲਾ ਗਈ ਹੈ। ਹੇ ਮੇਰੇ ਗੋਬਿੰਦਾ! ਸੰਤ ਜਨਾਂ ਦੇ ਸੰਪਰਕ ਵਿਚ ਆ ਕੇ ਮੈਂ ਹਰਿ ਪ੍ਰਭੂ ਸੱਜਣ ਮਿਤਰ ਪਾ ਲਿਆ ਹੈ ਜੀ। ਹੇ ਮੇਰੇ ਗੋਬਿੰਦਾ! ਜਗਤ ਨੂੰ ਜੀਵਨ ਪ੍ਰਦਾਨ ਕਰਨ ਵਾਲਾ ਹਰਿ (ਮੈਨੂੰ) ਆ ਕੇ ਮਿਲ ਪਿਆ ਹੈ ਅਤੇ ਮੈਂ ਜੀਵਨ ਰੂਪ ਰਾਤ ਨੂੰ ਸੁਖ ਨਾਲ ਬਤੀਤ ਕਰਨ ਲਗ ਗਿਆ ਹਾਂ।੨।

ਹੇ ਸੰਤੋ ! ਮੈਨੂੰ ਮੇਰਾ ਹਰਿ ਪ੍ਰਭੂ ਸੱਜਣ ਮਿਲਾ ਦਿਓ (ਕਿਉਂਕਿ ਉਸ ਨੇ ਮਿਲਾਪ ਦੀ) ਮੈਨੂੰ ਭੁਖ ਲਗਾਈ ਹੋਈ ਹੈ ਜੀ। ਮੈਂ ਆਪਣੇ ਪ੍ਰੀਤਮ ਨੂੰ ਵੇਖੇ ਬਿਨਾ ਨਹੀਂ ਰਹਿ ਸਕਦਾ (ਕਿਉਂਕਿ) ਮੇਰੇ ਅੰਦਰ ਹਰਿ ਨੇ ਵਿਯੋਗ (ਦੀ ਪੀੜ) ਲਗਾ ਦਿੱਤੀ ਹੈ। ਹਰਿ ਰਾਜਾ ਮੇਰਾ ਪਿਆਰਾ ਸੱਜਣ ਹੈ। ਗੁਰੂ ਨੇ (ਉਸ ਨਾਲ) ਮਿਲਾ ਕੇ ਮੇਰੇ ਮਨ ਨੂੰ ਜਿਵਾ ਦਿੱਤਾ ਹੈ ਜੀ। ਹੇ ਮੇਰੇ ਗੋਬਿੰਦਾ! ਮੇਰੇ ਮਨ ਅਤੇ ਤਨ ਦੀਆਂ ਆਸ਼ਾਵਾਂ ਪੂਰੀਆਂ ਹੋ ਗਈਆਂ ਹਨ। ਹਰਿ ਦੇ ਮਿਲ ਪੈਣ ਕਰਕੇ (ਮੇਰੇ) ਮਨ ਵਿਚ ਖ਼ੁਸ਼ੀਆਂ ਦਾ ਸੰਚਾਰ ਤੋਂ ਰਿਹਾ ਹੈ ਜੀ।੩। ਹੇ ਮੇਰੇ ਗੋਬਿੰਦਾ! ਹੇ ਮੇਰੇ ਪਿਆਰਿਆ ! ਮੈਂ ਤੇਰੇ ਉਤੋਂ ਕੁਰਬਾਨ ਹਾਂ, ਸਦਕੇ ਹਾਂ, ਸਦਾ ਨਿਛਾਵਰ ਹਾਂ ਜੀ। ਹੇ ਮੇਰੇ ਗੋਬਿੰਦਾ! ਮੇਰੇ ਮਨ ਅਤੇ ਤਨ ਵਿਚ ਪ੍ਰੀਤਮ ਦਾ ਪ੍ਰੇਮ ਹੈ। ਹੇ ਹਰਿ! ਸਾਡੀ (ਪ੍ਰੇਮ ਦੀ) ਪੂੰਜੀ ਬਚਾਈ ਰਖੋਂ ਜੀ। ਹੇ ਮੇਰੇ ਗੋਬਿੰਦਾ! (ਮੈਨੂੰ) ਸਤਿਗੁਰੂ ਵਿਚੋਲਾ (*ਵਿਸਟੁ*) ਮੇਲੀ ਰਖ (ਤਾਂ ਜੋ ਉਹ) ਅਗਵਾਈ (*ਰੈਬਾਰੀ*) ਕਰਕੇ ਹਰਿ ਨਾਲ ਮਿਲਾ ਦੇਵੇ ਜੀ। ਹੇ ਮੇਰੇ ਗੋਬਿੰਦਾ ! ਹਰਿ ਦੀ ਮਿਹਰ ਦੇ ਸਦਕੇ (ਮੈਂ) ਨਾਮ ਪ੍ਰਾਪਤ ਕੀਤਾ ਹੈ। ਦਾਸ ਨਾਨਕ ਤੇਰੀ ਸ਼ਰਣ ਵਿਚ ਪਿਆ ਹੈ ਜੀ।੪।੩।੨੯।੬੭।

ਗਉੜੀ ਮਾਝ ਮਹਲਾ ੪ ॥
ਚੋਜੀ ਮੇਰੇ ਗੋਵਿੰਦਾ ਚੋਜੀ ਮੇਰੇ ਪਿਆਰਿਆ ਹਰਿ ਪ੍ਰਭੁ ਮੇਰਾ ਚੋਜੀ ਜੀਉ ॥
ਹਰਿ ਆਪੇ ਕਾਨ੍ਹੁ ਉਪਾਇਦਾ ਮੇਰੇ ਗੋਵਿਦਾ ਹਰਿ ਆਪੇ ਗੋਪੀ ਖੋਜੀ ਜੀਉ ॥
ਹਰਿ ਆਪੇ ਸਭ ਘਟ ਭੋਗਦਾ ਮੇਰੇ ਗੋਵਿੰਦਾ ਆਪੇ ਰਸੀਆ ਭੋਗੀ ਜੀਉ ॥
ਹਰਿ ਸੁਜਾਣੁ ਨ ਭੁਲਈ ਮੇਰੇ ਗੋਵਿੰਦਾ ਆਪੇ ਸਤਿਗੁਰੁ ਜੋਗੀ ਜੀਉ ॥੧॥
ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਆਪਿ ਖੇਲੈ ਬਹੁ ਰੰਗੀ ਜੀਉ ॥
ਇਕਨਾ ਭੋਗ ਭੋਗਾਇਦਾ ਮੇਰੇ ਗੋਵਿੰਦਾ ਇਕਿ ਨਗਨ ਫਿਰਹਿ ਨੰਗ ਨੰਗੀ ਜੀਉ ॥
ਆਪੇ ਜਗਤੁ ਉਪਾਇਦਾ ਮੇਰੇ ਗੋਵਿਦਾ ਹਰਿ ਦਾਨੁ ਦੇਵੈ ਸਭ ਮੰਗੀ ਜੀਉ ॥
ਭਗਤਾ ਨਾਮੁ ਆਧਾਰੁ ਹੈ ਮੇਰੇ ਗੋਵਿੰਦਾ ਹਰਿ ਕਥਾ ਮੰਗਹਿ ਹਰਿ ਚੰਗੀ ਜੀਉ ॥੨॥

ਹਰਿ ਆਪੇ ਭਗਤਿ ਕਰਾਇਦਾ ਮੇਰੇ ਗੋਵਿੰਦਾ ਹਰਿ ਭਗਤਾ ਲੋਚ ਮਨਿ ਪੂਰੀ ਜੀਉ ॥
ਆਪੇ ਜਲਿ ਥਲਿ ਵਰਤਦਾ ਮੇਰੇ ਗੋਵਿਦਾ ਰਵਿ ਰਹਿਆ ਨਹੀ ਦੂਰੀ ਜੀਉ ॥
ਹਰਿ ਅੰਤਰਿ ਬਾਹਰਿ ਆਪਿ ਹੈ ਮੇਰੇ ਗੋਵਿਦਾ ਹਰਿ ਆਪਿ ਰਹਿਆ ਭਰਪੂਰੀ ਜੀਉ॥
ਹਰਿ ਆਤਮ ਰਾਮੁ ਪਸਾਰਿਆ ਮੇਰੇ ਗੋਵਿੰਦਾ ਹਰਿ ਵੇਖੈ ਆਪਿ ਹਦੂਰੀ ਜੀਉ ॥੩॥
ਹਰਿ ਅੰਤਰਿ ਵਾਜਾ ਪਉਣੁ ਹੈ ਮੇਰੇ ਗੋਵਿੰਦਾ ਹਰਿ ਆਪਿ ਵਜਾਏ ਤਿਉ ਵਾਜੈ ਜੀਉ॥
ਹਰਿ ਅੰਤਰਿ ਨਾਮੁ ਨਿਧਾਨੁ ਹੈ ਮੇਰੇ ਗੋਵਿੰਦਾ ਗੁਰ ਸਬਦੀ ਹਰਿ ਪ੍ਰਭੁ ਗਾਜੈ ਜੀਉ ॥
ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ ਹਰਿ ਭਗਤ ਜਨਾ ਰਾਖੁ ਲਾਜੈ ਜੀਉ ॥
ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ ਜਨ ਨਾਨਕ ਨਾਮ ਸਿਧਿ ਕਾਜੈ ਜੀਉ॥੪॥੪॥੩੦॥੬੮॥

ਗਉੜੀ ਮਾਝ ਮਹਲਾ ੪ ॥
ਮੈ ਹਰਿ ਨਾਮੈ ਹਰਿ ਬਿਰਹੁ ਲਗਾਈ ਜੀਉ ॥ਮੇਰਾ ਹਰਿ ਪ੍ਰਭੁ ਮਿਤੁ ਮਿਲੈ ਸੁਖੁ ਪਾਈ ਜੀਉ॥
ਹਰਿ ਪ੍ਰਭੁ ਦੇਖਿ ਜੀਵਾ ਮੇਰੀ ਮਾਈ ਜੀਉ ॥ਮੇਰਾ ਨਾਮੁ ਸਖਾ ਹਰਿ ਭਾਈ ਜੀਉ ॥੧॥
ਗੁਣ ਗਾਵਹੁ ਸੰਤ ਜੀਉ ਮੇਰੇ ਹਰਿ ਪ੍ਰਭ ਕੇਰੇ ਜੀਉ ॥
ਜਪਿ ਗੁਰਮੁਖਿ ਨਾਮੁ ਜੀਉ ਭਾਗ ਵਡੇਰੇ ਜੀਉ॥
ਹਰਿ ਹਰਿ ਨਾਮੁ ਜੀਉ ਪ੍ਰਾਨ ਹਰਿ ਮੇਰੇ ਜੀਉ ॥ਫਿਰਿ ਬਹੁੜਿ ਨ ਭਵਜਲ ਫੇਰੇ ਜੀਉ ॥੨॥
ਕਿਉ ਹਰਿ ਪ੍ਰਭ ਵੇਖਾ ਮੇਰੈ ਮਨਿ ਤਨਿ ਚਾਉ ਜੀਉ ॥
ਹਰਿ ਮੇਲਹੁ ਸੰਤ ਜੀਉ ਮਨਿ ਲਗਾ ਭਾਉ ਜੀਉ॥
ਗੁਰ ਸਬਦੀ ਪਾਈਐ ਹਰਿ ਪ੍ਰੀਤਮ ਰਾਉ ਜੀਉ ॥ ਵਡਭਾਗੀ ਜਪਿ ਨਾਉ ਜੀਉ ॥੩॥
ਮੇਰੈ ਮਨਿ ਤਨਿ ਵਡੜੀ ਗੋਵਿੰਦ ਪ੍ਰਭ ਆਸਾ ਜੀਉ ॥
ਹਰਿ ਮੇਲਹੁ ਸੰਤ ਜੀਉ ਗੋਵਿਦ ਪ੍ਰਭ ਪਾਸਾ ਜੀਉ ॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਾਝ ਮਹਲਾ ੪**

ਹੇ ਮੇਰੇ ਗੋਬਿੰਦਾ! ਹੇ ਕੌਤਕ ਕਰਨ ਵਾਲੇ ਮੇਰੇ ਪਿਆਰੇ! ਮੇਰਾ ਹਰਿ ਪ੍ਰਭੂ ਅਦਭੁਤ ਕੌਤਕ ਕਰਨ ਵਾਲਾ ਹੈ ਜੀ। ਹੇ ਮੇਰੇ ਗੋਬਿੰਦਾ ! ਹਰਿ ਆਪ ਕ੍ਰਿਸ਼ਨ ਪੈਦਾ ਕਰਨ ਵਾਲਾ ਹੈ ਅਤੇ ਆਪ ਹੀ (ਕ੍ਰਿਸ਼ਨ ਦੀ) ਖੋਜ ਕਰਨ ਵਾਲੀ ਗੋਪੀ ਹੈ ਜੀ। ਹੇ ਮੇਰੇ ਗੋਬਿੰਦਾ! ਹਰਿ ਆਪ ਹੀ ਸਾਰਿਆਂ ਸ਼ਰੀਰਾਂ (*ਘਟ*) ਵਿਚ (ਸਥਿਤ ਹੋ ਕੇ ਪਦਾਰਥਾਂ ਨੂੰ) ਭੋਗਦਾ ਹੈ ਅਤੇ ਆਪ ਹੀ ਭੋਗਣ ਵਾਲਾ ਅਤੇ ਰਸੀਆ ਹੈ ਜੀ। ਹੇ ਮੇਰੇ ਗੋਬਿੰਦਾ! ਹਰਿ ਬਹੁਤ ਸਿਆਣਾ ਹੈ, (ਕਦੇ ਵੀ) ਭੁਲਦਾ ਨਹੀਂ ਹੈ ਅਤੇ ਸਤਿਗੁਰੂ ਆਪ ਨਿਰਲੇਪ ਜੋਗੀ ਹੈ ਜੀ।੧। ਹੇ ਮੇਰੇ ਗੋਬਿੰਦਾ! ਹਰਿ ਆਪ ਹੀ ਜਗਤ ਨੂੰ ਉਤਪੰਨ ਕਰਦਾ ਹੈ ਅਤੇ ਆਪ ਹੀ ਅਨੇਕ ਰੰਗ-ਰੂਪਾਂ ਵਿਚ ਖੇਡ ਰਿਹਾ ਹੈ। ਹੇ ਮੇਰੇ ਗੋਬਿੰਦਾ! ਕਈਆਂ ਨੂੰ (ਅਨੇਕ ਤਰ੍ਹਾਂ ਦੇ) ਭੋਗ ਭੋਗਾਉਂਦਾ ਹੈਂ ਅਤੇ ਕਈ ਨੰਗਮਨੰਗੇ ਫਿਰਦੇ ਹਨ ਜੀ। ਹੇ ਮੇਰੇ ਗੋਬਿੰਦਾ! ਹਰਿ ਆਪ ਜਗਤ ਪੈਦਾ ਕਰਦਾ ਹੈ, ਸਭ (ਲੋਕਾਈ ਉਸ ਤੋਂ) ਮੰਗਦੀ ਹੈ (ਅਤੇ ਉਹ ਸਭ ਨੂੰ) ਦਾਨ ਦਿੰਦਾ ਹੈ ਜੀ। ਹੇ ਮੇਰੇ ਗੋਬਿਦਾ! ਹਰਿ ਦੇ ਭਗਤਾਂ ਦਾ ਨਾਮ ਹੀ ਆਧਾਰ ਹੈ, (ਉਹ ਸਦਾ) ਹਰਿ ਦੀ ਚੰਗੀ ਕਥਾ (ਦਾ ਦਾਨ) ਹੀ ਮੰਗਦੇ ਹਨ ਜੀ।੨।

ਹੇ ਮੇਰੇ ਗੋਬਿੰਦਾ! ਹਰਿ ਆਪ ਹੀ ਭਗਤੀ ਕਰਾਉਂਦਾ ਹੈ ਅਤੇ ਹਰਿ ਭਗਤਾਂ ਦੇ ਮਨ ਦੀ ਲੋਚਾ ਨੂੰ ਪੂਰਾ ਕਰਦਾ ਹੈ ਜੀ। ਹੇ ਮੇਰੇ ਗੋਬਿੰਦਾ! (ਹਰਿ) ਆਪ ਹੀ ਜਲ ਅਤੇ ਥਲ ਵਿਚ ਵਰਤ ਰਿਹਾ ਹੈ। (ਉਹ ਸਭ ਵਿਚ) ਵਿਆਪਕ ਹੈ, (ਕਿਸੇ ਤੋਂ ਵੀ) ਦੂਰ ਨਹੀਂ ਹੈ ਜੀ। ਹੇ ਮੇਰੇ ਗੋਬਿੰਦਾ! ਹਰਿ ਆਪ ਹੀ (ਸਾਰੇ ਸੰਸਾਰ ਦੇ) ਅੰਦਰ ਅਤੇ ਬਾਹਰ (ਵਿਦਮਾਨ) ਹੈ। ਹਰਿ ਆਪ ਹੀ ਹਰ ਥਾਂ ਭਰਪੂਰ ਹੈ ਜੀ। ਹੇ ਮੇਰੇ ਗੋਬਿੰਦਾ! ਹਰਿ ਆਪ ਹੀ ਆਤਮ ਸਰੂਪ ਹੋ ਕੇ (ਸਾਰੇ ਜਗਤ ਵਿਚ) ਪਸਰਿਆ ਹੋਇਆ ਹੈ ਅਤੇ ਹਰਿ ਆਪ ਹੀ ਸਭ ਥਾਂ ਮੌਜੂਦ ਹੋ ਕੇ (ਸਭ ਦੀ) ਸੰਭਾਲ ਕਰ ਰਿਹਾ ਹੈ।੩। ਹੇ ਮੇਰੇ ਗੋਬਿੰਦਾ! ਹਰਿ (ਹਰ ਇਕ ਦੇ) ਅੰਦਰ ਪੌਣ ਰੂਪ ਵਾਜੇ (ਵਜੋਂ ਸਥਿਤ) ਹੈ। ਜਿਸ ਪ੍ਰਕਾਰ (ਪ੍ਰਾਣਾਂ ਦੇ ਵਾਜੇ ਨੂੰ) ਹਰਿ ਆਪ ਵਜਾਉਂਦਾ ਹੈ, ਉਸੇ ਤਰ੍ਹਾਂ (ਉਹ) ਵਜਦਾ ਹੈ ਜੀ। ਹੇ ਮੇਰੇ ਗੋਬਿੰਦਾ! (ਸਭ ਦੇ) ਅੰਦਰ ਹਰਿ-ਨਾਮ ਰੂਪ ਖ਼ਜ਼ਾਨਾ ਮੌਜੂਦ ਹੈ, (ਪਰ) ਗੁਰੂ ਦੇ ਸ਼ਬਦ ਦੁਆਰਾ ਹਰਿ ਆਪ ਹੀ ਗਜਦਾ ਹੈ (ਪ੍ਰਗਟ ਹੁੰਦਾ ਹੈ ਜੀ)। ਹੇ ਮੇਰੇ ਗੋਬਿੰਦਾ! ਹਰਿ ਆਪ ਹੀ (ਜਿਗਿਆਸੂਆਂ ਨੂੰ ਪ੍ਰੇਰ ਕੇ) ਆਪਣੀ ਸ਼ਰਣ ਵਿਚ ਲਿਆਉਂਦਾ ਹੈ ਅਤੇ ਭਗਤ ਜਨਾਂ ਦੀ ਹਰਿ ਆਪ ਹੀ ਲਾਜ ਰਖਦਾ ਹੈ ਜੀ। ਹੇ ਮੇਰੇ ਗੋਬਿੰਦਾ! ਦਾਸ ਨਾਨਕ (ਦਾ ਕਥਨ ਹੈ ਕਿ) ਹੇ ਵਡਭਾਗੀ (ਜਿਗਿਆਸੂ! ਤੂੰ) ਸੰਗਤ ਵਿਚ ਮਿਲ ਅਤੇ ਨਾਮ ਦੁਆਰਾ ਜੀਵਨ-ਮਨੋਰਥ ਨੂੰ ਸਫਲ ਕਰ ਜੀ।੪।੪।੩੦।੬੮।

**ਗਉੜੀ ਮਾਝ ਮਹਲਾ ੪**

ਮੈਨੂੰ ਹਰਿ ਨੇ ਹਰਿ ਨਾਮ ਨਾਲ ਬਿਰਹੋਂ (ਦੀ ਸਿਕ) ਲਗਾ ਦਿੱਤੀ ਹੈ ਜੀ। (ਜੇ) ਮੇਰਾ ਮਿਤਰ ਪ੍ਰਭੂ (ਮੈਨੂੰ) ਮਿਲ ਪਏ, (ਤਾਂ ਆਤਮਿਕ) ਆਨੰਦ ਪ੍ਰਾਪਤ ਕਰਾਂ ਜੀ। ਹੇ ਮੇਰੀ ਮਾਤਾ! ਹਰਿ ਪ੍ਰਭੂ ਨੂੰ ਵੇਖ ਕੇ (ਮੈਂ) ਜੀਉਂਦਾ ਹਾਂ ਜੀ। ਹਰਿ-ਨਾਮ ਹੀ ਮੇਰਾ ਮਿਤਰ ਅਤੇ ਭਰਾ ਹੈ ਜੀ।੧। ਹੇ ਸੰਤ ਜੀਓ! ਮੇਰੇ ਹਰਿ ਪ੍ਰਭੂ ਦੇ ਗੁਣਾਂ ਦਾ ਗਾਇਨ ਕਰੋ ਜੀ। ਗੁਰੂ ਦੀ ਸਿਖਿਆ ਅਨੁਸਾਰ ਨਾਮ ਜਪਣ ਨਾਲ ਭਾਗ ਵਡੇ ਹੋ ਜਾਂਦੇ ਹਨ ਜੀ (ਅਰਥਾਤ ਭਾਗਸ਼ਾਲੀ ਹੋ ਜਾਈਦਾ ਹੈ)। ਹਰਿ ਹਰਿ-ਨਾਮ ਹੀ ਮੇਰੇ ਪ੍ਰਾਣ ਹਨ। (ਹਰਿ-ਨਾਮ ਦੇ ਜਪਣ ਨਾਲ) ਫਿਰ ਮੁੜ ਕੇ ਭਵ-ਸਾਗਰ ਦੇ ਗੇੜੇ ਨਹੀਂ ਕਟਣੇ ਪੈਂਦੇ ਹਨ ਜੀ।੨। ਮੇਰੇ ਮਨ ਅਤੇ ਤਨ ਵਿਚ ਚਾਉ ਹੈ ਕਿ ਕਿਵੇਂ (ਮੈਂ) ਹਰਿ-ਪ੍ਰਭੂ ਦੇ ਦਰਸ਼ਨ ਕਰਾਂ ਜੀ। ਹੇ ਸੰਤ ਜੀਓ! ਮੈਨੂੰ ਹਰਿ ਮਿਲਾ ਦਿਓ (ਕਿਉਂਕਿ) ਮੇਰੇ ਮਨ ਵਿਚ (ਉਸ ਨੂੰ ਮਿਲਣ ਦਾ ਬਹੁਤ) ਪ੍ਰੇਮ ਲਗਾ ਹੋਇਆ ਹੈ ਜੀ। ਗੁਰੂ ਦੇ ਸ਼ਬਦ ਅਥਵਾ ਉਪਦੇਸ਼ ਦੁਆਰਾ ਹਰਿ ਪ੍ਰੀਤਮ ਰਾਜੇ ਨੂੰ ਪ੍ਰਾਪਤ ਕੀਤਾ ਜਾ ਸਕਦਾ ਹੈ ਜੀ। ਵਡਿਆਂ ਭਾਗਾਂ ਕਰਕੇ ਨਾਮ ਜਪਿਆ ਜਾਂਦਾ ਹੈ ਜੀ।੩। ਮੇਰੇ ਮਨ ਅਤੇ ਤਨ ਵਿਚ ਗੋਬਿੰਦ ਪ੍ਰਭੂ (ਨੂੰ ਮਿਲਣ ਦੀ) ਵੱਡੀ ਆਸ ਲਗੀ ਹੋਈ ਹੈ ਜੀ। ਹੇ ਸੰਤ ਜੀਓ! (ਮੈਨੂੰ) ਹਰਿ ਗੋਬਿੰਦ ਮਿਲਾ ਦਿਓ

Sri Satguru Jagjit Singh Ji eLibrary NamdhariElibrary@gmail.com

ਸਤਿਗੁਰ ਮਤਿ ਨਾਮੁ ਸਦਾ ਪਰਗਾਸਾ ਜੀਉ ॥
ਜਨ ਨਾਨਕ ਪੂਰਿਅੜੀ ਮਨਿ ਆਸਾ ਜੀਉ ॥੪॥੫॥੩੧॥੬੯॥

ਗਉੜੀ ਮਾਝ ਮਹਲਾ ੪ ॥
ਮੇਰਾ ਬਿਰਹੀ ਨਾਮੁ ਮਿਲੈ ਤਾ ਜੀਵਾ ਜੀਉ ॥ਮਨ ਅੰਦਰਿ ਅੰਮ੍ਰਿਤੁ ਗੁਰਮਤਿ ਹਰਿ ਲੀਵਾ ਜੀਉ॥
ਮਨੁ ਹਰਿ ਰੰਗਿ ਰਤੜਾ ਹਰਿ ਰਸੁ ਸਦਾ ਪੀਵਾ ਜੀਉ॥ਹਰਿ ਪਾਇਅੜਾ ਮਨਿ ਜੀਵਾ ਜੀਉ॥੧॥
ਮੇਰੈ ਮਨਿ ਤਨਿ ਪ੍ਰੇਮੁ ਲਗਾ ਹਰਿ ਬਾਣੁ ਜੀਉ॥ਮੇਰਾ ਪ੍ਰੀਤਮੁ ਮਿਤ੍ਰੁ ਹਰਿ ਪੁਰਖੁ ਸੁਜਾਣੁ ਜੀਉ॥
ਗੁਰੁ ਮੇਲੇ ਸੰਤ ਹਰਿ ਸੁਘੜੁ ਸੁਜਾਣੁ ਜੀਉ॥ ਹਉ ਨਾਮ ਵਿਟਹੁ ਕੁਰਬਾਣੁ ਜੀਉ ॥੨॥
ਹਉ ਹਰਿ ਹਰਿ ਸਜਣੁ ਹਰਿ ਮੀਤੁ ਦਸਾਈ ਜੀਉ ॥ਹਰਿ ਦਸਹੁ ਸੰਤਹੁ ਜੀ ਹਰਿ ਖੋਜੁ ਪਵਾਈ ਜੀਉ॥
ਸਤਿਗੁਰੁ ਤੁਠੜਾ ਦਸੇ ਹਰਿ ਪਾਈ ਜੀਉ ॥ਹਰਿ ਨਾਮੇ ਨਾਮਿ ਸਮਾਈ ਜੀਉ ॥੩॥
ਮੈ ਵੇਦਨ ਪ੍ਰੇਮੁ ਹਰਿ ਬਿਰਹੁ ਲਗਾਈ ਜੀਉ॥ਗੁਰ ਸਰਧਾ ਪੂਰਿ ਅੰਮ੍ਰਿਤੁ ਮੁਖਿ ਪਾਈ ਜੀਉ॥
ਹਰਿ ਹੋਹੁ ਦਇਆਲੁ ਹਰਿ ਨਾਮੁ ਧਿਆਈ ਜੀਉ ॥
ਜਨ ਨਾਨਕ ਹਰਿ ਰਸੁ ਪਾਈ ਜੀਉ ॥੪॥੬॥੨੦॥੧੮॥੩੨॥੭੦॥

ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ ੧ੴ ਸਤਿਗੁਰ ਪ੍ਰਸਾਦਿ ॥
ਕਿਨ ਬਿਧਿ ਕੁਸਲੁ ਹੋਤ ਮੇਰੇ ਭਾਈ ॥
ਕਿਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ॥
ਕੁਸਲੁ ਨ ਗ੍ਰਿਹਿ ਮੇਰੀ ਸਭ ਮਾਇਆ ॥ ਊਚੇ ਮੰਦਰ ਸੁੰਦਰ ਛਾਇਆ ॥
ਝੂਠੇ ਲਾਲਚਿ ਜਨਮੁ ਗਵਾਇਆ ॥੧॥
ਹਸਤੀ ਘੋੜੇ ਦੇਖਿ ਵਿਗਾਸਾ ॥ ਲਸਕਰ ਜੋੜੇ ਨੇਬ ਖਵਾਸਾ ॥
ਗਲਿ ਜੇਵੜੀ ਹਉਮੈ ਕੇ ਫਾਸਾ ॥੨॥
ਰਾਜੁ ਕਮਾਵੈ ਦਹ ਦਿਸ ਸਾਰੀ ॥ ਮਾਣੈ ਰੰਗ ਭੋਗ ਬਹੁ ਨਾਰੀ ॥
ਜਿਉ ਨਰਪਤਿ ਸੁਪਨੈ ਭੇਖਾਰੀ ॥੩॥
ਏਕੁ ਕੁਸਲੁ ਮੋ ਕਉ ਸਤਿਗੁਰੂ ਬਤਾਇਆ ॥
ਹਰਿ ਜੋ ਕਿਛੁ ਕਰੇ ਸੁ ਹਰਿ ਕਿਆ ਭਗਤਾ ਭਾਇਆ ॥
ਜਨ ਨਾਨਕ ਹਉਮੈ ਮਾਰਿ ਸਮਾਇਆ॥੪॥
ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥
ਇਉ ਪਾਈਐ ਹਰਿ ਰਾਮ ਸਹਾਈ ॥੧॥ ਰਹਾਉ ਦੂਜਾ ॥

ਗਉੜੀ ਗੁਆਰੇਰੀ ਮਹਲਾ ੫ ॥
ਕਿਉ ਭ੍ਰਮੀਐ ਭ੍ਰਮੁ ਕਿਸ ਕਾ ਹੋਈ ॥
ਜਾ ਜਲਿ ਥਲਿ ਮਹੀਅਲਿ ਰਵਿਆ ਸੋਈ ॥
ਗੁਰਮੁਖਿ ਉਬਰੇ ਮਨਮੁਖ ਪਤਿ ਖੋਈ ॥੧॥

Sri Satguru Jagjit Singh Ji eLibrary NamdhariElibrary@gmail.com

(ਜੋ ਵਾਸਤਵ ਵਿਚ ਮੇਰੇ) ਪਾਸ ਹੈ ਜੀ। ਸਤਿਗੁਰੂ ਦੀ ਮਤਿ ਦੁਆਰਾ ਹਰਿ-ਨਾਮ ਦਾ ਸਦਾ (ਹਿਰਦੇ ਵਿਚ) ਪ੍ਰਕਾਸ਼ ਹੁੰਦਾ ਹੈ ਜੀ। ਦਾਸ ਨਾਨਕ ਦੇ ਮਨ ਵਿਚ (ਜੋ) ਆਸ ਸੀ, (ਉਹ) ਪੂਰੀ ਹੋ ਗਈ ਹੈ ਜੀ।੪।੫।੩੧।੬੯।

**ਗਉੜੀ ਮਾਝ ਮਹਲਾ ੪**

(ਮੈਂ) ਤਾਂ ਹੀ ਜੀ ਸਕਦਾ ਹਾਂ (ਜੇ) ਮੈਨੂੰ ਵਿਛੜਿਆ ਹੋਇਆ ਨਾਮ ਮਿਲ ਪਏ ਜੀ। ਮੇਰੇ ਮਨ ਅੰਦਰ ਹਰਿ-ਨਾਮ ਰੂਪ ਅੰਮ੍ਰਿਤ ਹੈ, ਗੁਰੂ ਦੀ ਮਤਿ ਦੁਆਰਾ ਪ੍ਰਾਪਤ ਕੀਤਾ ਜਾ ਸਕਦਾ ਹੈ ਜੀ। (ਮੇਰਾ) ਮਨ ਹਰਿ ਦੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਹੈ, (ਮੈਂ) ਸਦਾ ਹਰਿ ਨਾਮ (ਰੂਪ ਅੰਮ੍ਰਿਤ) ਰਸ ਪੀਂਦਾ ਹਾਂ ਜੀ, ਹਰਿ ਨੂੰ ਪ੍ਰਾਪਤ ਕਰਕੇ (ਮੇਰਾ) ਮਨ ਜੀਵਿਤ ਹੋ ਜਾਂਦਾ ਹੈ।੧। ਮੇਰੇ ਮਨ ਅਤੇ ਤਨ ਵਿਚ ਹਰਿ ਦੇ ਪ੍ਰੇਮ ਦਾ ਤੀਰ ਲਗਾ ਹੈ ਜੀ। ਹਰਿ ਸੁਜਾਨ ਪੁਰਖ ਹੀ ਮੇਰਾ ਪ੍ਰੀਤਮ ਅਤੇ ਮਿਤਰ ਹੈ ਜੀ। ਗੁਰੂ ਹੀ (ਮੈਨੂੰ) ਸੰਤ, ਸੁਘੜ ਅਤੇ ਸੁਜਾਨ ਹਰਿ ਨਾਲ ਮਿਲਾਉਂਦਾ ਹੈ ਜੀ। ਮੈਂ ਹਰਿ-ਨਾਮ ਤੋਂ ਕੁਰਬਾਨ ਜਾਂਦਾ ਹਾਂ ਜੀ।੨। ਮੈਂ ਹਰਿ ਹਰਿ ਸੱਜਣ ਅਤੇ ਮਿਤਰ ਬਾਰੇ ਪੁਛ ਰਿਹਾ ਹਾਂ ਜੀ। ਹੇ ਸੰਤ ਜੀ! (ਮੈਨੂੰ) ਹਰਿ ਦਾ (ਪਤਾ) ਦਸੋ, (ਮੈਂ ਉਸ ਦੀ) ਖੋਜ ਵਿਚ ਪਿਆ ਹੋਇਆ ਹਾਂ ਜੀ। ਸਤਿਗੁਰੂ ਪ੍ਰਸੰਨ ਹੋ ਕੇ ਦਸੇ, (ਤਾਂ ਹੀ ਮੈਂ) ਹਰਿ ਨੂੰ ਪ੍ਰਾਪਤ ਕਰ ਸਕਦਾ ਹਾਂ ਜੀ। (ਮੈਂ) ਹਰਿ-ਨਾਮ ਦੁਆਰਾ ਹੀ ਨਾਮ ਵਿਚ ਸਮਾ ਸਕਦਾ ਹਾਂ ਜੀ।੩। ਮੈਨੂੰ ਹਰਿ ਨੇ ਪ੍ਰੇਮ ਅਤੇ ਬਿਰਹੋਂ ਦੀ ਪੀੜ ਲਗਾਈ ਹੋਈ ਹੈ ਜੀ। ਹੇ ਗੁਰੂ! (ਮੇਰੀ) ਸ਼ਰਧਾ ਨੂੰ ਪੂਰਾ ਕਰ ਦਿਓ, (ਤਾਂ ਜੋ ਮੈਂ) ਨਾਮ ਰੂਪ ਅੰਮ੍ਰਿਤ ਨੂੰ (ਆਪਣੇ) ਮੁਖ ਵਿਚ ਪਾਵਾਂ ਜੀ। ਹੇ ਹਰਿ! (ਮੇਰੇ ਉਤੇ) ਦਿਆਲ ਹੋਵੋ, (ਤਾਂ ਜੋ ਮੈਂ) ਹਰਿ-ਨਾਮ ਦੀ ਆਰਾਧਨਾ ਕਰਾਂ। ਦਾਸ ਨਾਨਕ (ਦੀ ਇੱਛਾ ਹੈ ਕਿ) ਹਰਿ-ਨਾਮ ਪ੍ਰਾਪਤ ਕਰਾਂ ਜੀ।੪।੬।੨੦।੧੮।੩੨।੭੦।

**ਮਹਲਾ ੫ ਰਾਗੁ ਗਉੜੀ ਗੁਆਰੇਰੀ ਚਉਪਦੇ**

ਹੇ ਮੇਰੇ ਭਾਈ! (ਦਸੋ ਕਿ ਮਨੁੱਖ ਨੂੰ) ਆਤਮਿਕ ਸੁਖ (*ਕੁਸਲੁ*) ਕਿਸ ਤਰ੍ਹਾਂ (ਪ੍ਰਾਪਤ) ਹੁੰਦਾ ਹੈ? ਹਰਿ ਰਾਮ ਰੂਪ ਸਹਾਇਕ ਕਿਵੇਂ ਪ੍ਰਾਪਤ ਹੋ ਸਕਦਾ ਹੈ?। ੧। ਰਹਾਉ। ਘਰ ਵਿਚ ਸੁਖ ਨਹੀਂ ਹੈ (ਕਿਉਂਕਿ) ਸਭ ਮਾਇਆ ਦੀ ਮਮਤਾ ਪਸਰੀ ਹੋਈ ਹੈ। ਉਚੇ ਸੁੰਦਰ ਮੰਦਿਰ ਵੀ ਛਾਂ ਦੇ ਸਮਾਨ ਹਨ (ਜਿਸ ਨੂੰ ਢਲਦਿਆਂ ਦੇਰ ਨਹੀਂ ਲਗਦੀ)। (ਇਸ ਪ੍ਰਕਾਰ ਦੇ) ਝੂਠੇ ਲਾਲਚ ਵਿਚ ਲਗ ਕੇ (ਮਨੁੱਖ ਆਪਣਾ) ਜਨਮ ਗਵਾ ਦਿੰਦਾ ਹੈ। ੧। ਹਾਥੀ ਘੋੜੇ ਵੇਖ ਕੇ (ਮਨੁੱਖ) ਖ਼ੁਸ਼ ਹੁੰਦਾ ਹੈ। ਲਸ਼ਕਰ (ਫ਼ੌਜਾਂ) ਜੋੜਦਾ ਹੈ, ਮੰਤਰੀ (*ਨੇਬ*) ਅਤੇ ਸ਼ਾਹੀ ਨੌਕਰ (*ਖਵਾਸਾ*) ਰਖਦਾ ਹੈ (ਪਰੰਤੂ ਇਹ ਸਭ ਕੁਝ) ਗਲੇ ਵਿਚ ਹਉਮੈ ਦੀ ਰਸੀ ਦੀ ਫਾਹੀ (ਪਈ ਹੋਈ ਵਰਗਾ) ਹੈ। ੨। (ਜੋ ਮਨੁੱਖ) ਸਾਰੀਆਂ ਦਸਾਂ ਦਿਸ਼ਾਵਾਂ ਵਿਚ ਰਾਜ ਕਮਾਉਂਦਾ ਹੈ, ਰੰਗ-ਰਲੀਆਂ ਮਨਾਉਂਦਾ ਹੈ, ਬਹੁਤ ਇਸਤਰੀਆਂ ਦਾ ਭੋਗ ਕਰਦਾ ਹੈ (ਇਹ ਸਭ ਕੁਝ ਇਸ ਤਰ੍ਹਾਂ ਹੈ ਜਿਵੇਂ ਕੋਈ) ਰਾਜਾ ਸੁਪਨੇ ਵਿਚ ਭਿਖਾਰੀ ਬਣ ਜਾਂਦਾ ਹੈ।੩। ਇਕ ਸੁਖ (*ਕੁਸਲੁ*) ਮੈਨੂੰ ਸਤਿਗੁਰੂ ਨੇ ਦਸਿਆ ਹੈ ਕਿ ਜੋ ਪਰਮਾਤਮਾ ਕਰਦਾ ਹੈ, ਉਹ ਹਰਿ ਦੇ ਭਗਤਾਂ ਨੂੰ ਚੰਗਾ ਲਗਦਾ ਹੈ (ਭਾਵ-ਭਗਤ ਲੋਕ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿੰਦੇ ਹਨ)। ਦਾਸ ਨਾਨਕ (ਦਾ ਕਥਨ ਹੈ ਕਿ ਭਗਤ ਸਾਧਕ) ਹਉਮੈ ਨੂੰ ਮਾਰ ਕੇ (ਪਰਮਾਤਮਾ ਵਿਚ) ਲੀਨ ਰਹਿੰਦਾ ਹੈ। ੪। ਹੇ ਮੇਰੇ ਭਾਈ! ਇਸ ਢੰਗ ਨਾਲ ਆਤਮਿਕ ਸੁਖ (ਪ੍ਰਾਪਤ) ਹੁੰਦਾ ਹੈ। ਇਸ ਤਰ੍ਹਾਂ ਸਹਾਇਕ ਰੂਪ ਵਜੋਂ ਹਰਿ ਰਾਮ ਮਿਲਦਾ ਹੈ। ੧। ਰਹਾਉ ਦੂਜਾ।

**ਗਉੜੀ ਗੁਆਰੇਰੀ ਮਹਲਾ ੫**

(ਹੇ ਜਿਗਿਆਸੂ! ਅਸੀਂ) ਕਿਉਂ ਭਰਮਾਂ ਵਿਚ ਪਈਏ, ਭਰਮ ਭੁਲੇਖਾ ਕਿਸ (ਗੱਲ) ਦਾ ਹੋਵੇ, ਜਦੋਂ ਕਿ ਜਲ, ਥਲ ਅਤੇ ਪੁਲਾੜ ਵਿਚ ਉਹੀ (ਪਰਮਾਤਮਾ) ਵਰਤ ਰਿਹਾ ਹੈ। ਗੁਰਮੁਖ (ਵਿਅਕਤੀ ਭਵਸਾਗਰ ਵਿਚੋਂ) ਤਰ ਜਾਂਦੇ ਹਨ ਅਤੇ (ਮਨਮੁਖ ਵਿਅਕਤੀ) ਆਪਣੀ ਇਜ਼ਤ ਗਵਾ

Sri Satguru Jagjit Singh Ji eLibrary NamdhariElibrary@gmail.com

ਜਿਸੁ ਰਾਖੈ ਆਪਿ ਰਾਮੁ ਦਇਆਰਾ ॥ਤਿਸੁ ਨਹੀ ਦੂਜਾ ਕੋ ਪਹੁਚਨਹਾਰਾ ॥੧॥ ਰਹਾਉ ॥
ਸਭ ਮਹਿ ਵਰਤੈ ਏਕੁ ਅਨੰਤਾ ॥ ਤਾ ਤੂੰ ਸੁਖਿ ਸੋਉ ਹੋਇ ਅਚਿੰਤਾ ॥
ਓਹੁ ਸਭੁ ਕਿਛੁ ਜਾਣੈ ਜੋ ਵਰਤੰਤਾ ॥੨॥
ਮਨਮੁਖ ਮੁਏ ਜਿਨ ਦੂਜੀ ਪਿਆਸਾ ॥ਬਹੁ ਜੋਨੀ ਭਵਹਿ ਧੁਰਿ ਕਿਰਤਿ ਲਿਖਿਆਸਾ ॥
ਜੈਸਾ ਬੀਜਹਿ ਤੈਸਾ ਖਾਸਾ ॥੩॥
ਦੇਖਿ ਦਰਸੁ ਮਨਿ ਭਇਆ ਵਿਗਾਸਾ ॥ ਸਭੁ ਨਦਰੀ ਆਇਆ ਬ੍ਰਹਮੁ ਪਰਗਾਸਾ ॥
ਜਨ ਨਾਨਕ ਕੀ ਹਰਿ ਪੂਰਨ ਆਸਾ ॥੪॥੨॥੭੧॥

ਗਉੜੀ ਗੁਆਰੇਰੀ ਮਹਲਾ ੫ ॥
ਕਈ ਜਨਮ ਭਏ ਕੀਟ ਪਤੰਗਾ ॥ ਕਈ ਜਨਮ ਗਜ ਮੀਨ ਕੁਰੰਗਾ ॥
ਕਈ ਜਨਮ ਪੰਖੀ ਸਰਪ ਹੋਇਓ ॥ ਕਈ ਜਨਮ ਹੈਵਰ ਬ੍ਰਿਖ ਜੋਇਓ ॥੧॥
ਮਿਲੁ ਜਗਦੀਸ ਮਿਲਨ ਕੀ ਬਰੀਆ॥ ਚਿਰੰਕਾਲ ਇਹ ਦੇਹ ਸੰਜਰੀਆ ॥੧॥ ਰਹਾਉ॥
ਕਈ ਜਨਮ ਸੈਲ ਗਿਰਿ ਕਰਿਆ ॥ ਕਈ ਜਨਮ ਗਰਭ ਹਿਰਿ ਖਰਿਆ ॥
ਕਈ ਜਨਮ ਸਾਖ ਕਰਿ ਉਪਾਇਆ ॥ਲਖ ਚਉਰਾਸੀਹ ਜੋਨਿ ਭ੍ਰਮਾਇਆ ॥੨॥
ਸਾਧਸੰਗਿ ਭਇਓ ਜਨਮੁ ਪਰਾਪਤਿ ॥ ਕਰਿ ਸੇਵਾ ਭਜੁ ਹਰਿ ਹਰਿ ਗੁਰਮਤਿ ॥
ਤਿਆਗਿ ਮਾਨੁ ਝੂਠੁ ਅਭਿਮਾਨੁ ॥ ਜੀਵਤ ਮਰਹਿ ਦਰਗਹ ਪਰਵਾਨੁ ॥੩॥
ਜੋ ਕਿਛੁ ਹੋਆ ਸੁ ਤੁਝ ਤੇ ਹੋਗੁ ॥ ਅਵਰੁ ਨ ਦੂਜਾ ਕਰਣੈ ਜੋਗੁ ॥
ਤਾ ਮਿਲੀਐ ਜਾ ਲੈਹਿ ਮਿਲਾਇ ॥
ਕਹੁ ਨਾਨਕ ਹਰਿ ਹਰਿ ਗੁਣ ਗਾਇ ॥੪॥੩॥੭੨॥

ਗਉੜੀ ਗੁਆਰੇਰੀ ਮਹਲਾ ੫ ॥
ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨ ਹੋਇ ਤੁਮਾਰਾ ਕਾਮੁ ॥
ਫਲ ਪਾਵਹਿ ਮਿਟੈ ਜਮ ਤ੍ਰਾਸ ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥੧॥
ਹਰਿ ਹਰਿ ਨਾਮੁ ਅੰਤਰਿ ਉਰਿ ਧਾਰਿ ॥ ਸੀਘਰ ਕਾਰਜੁ ਲੇਹੁ ਸਵਾਰਿ ॥੧॥ ਰਹਾਉ ॥
ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥ ਤਾ ਤੂੰ ਦਰਗਹ ਪਾਵਹਿ ਮਾਨੁ ॥
ਉਕਤਿ ਸਿਆਣਪ ਸਗਲੀ ਤਿਆਗੁ ॥ ਸੰਤ ਜਨਾ ਕੀ ਚਰਣੀ ਲਾਗੁ ॥੨॥
ਸਰਬ ਜੀਅ ਹਹਿ ਜਾ ਕੈ ਹਾਥਿ ॥ ਕਦੇ ਨ ਵਿਛੁੜੈ ਸਭ ਕੈ ਸਾਥਿ ॥
ਉਪਾਵ ਛੋਡਿ ਗਹੁ ਤਿਸ ਕੀ ਓਟ ॥ ਨਿਮਖ ਮਾਹਿ ਹੋਵੈ ਤੇਰੀ ਛੋਟਿ ॥੩॥
ਸਦਾ ਨਿਕਟਿ ਕਰਿ ਤਿਸ ਨੋ ਜਾਣੁ ॥ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥

ਲੈਂਦੇ ਹਨ। ੧। ਜਿਸ ਨੂੰ ਦਿਆਲੂ ਪਰਮਾਤਮਾ ਆਪ ਰਖਦਾ ਹੈ, ਉਸ ਤਕ ਕੋਈ ਦੂਜਾ ਪਹੁੰਚਣ ਵਾਲਾ ਨਹੀਂ ਹੈ (ਅਰਥਾਤ ਉਸ ਨੂੰ ਕੋਈ ਹੋਰ ਹਾਨੀ ਨਹੀਂ ਪਹੁੰਚਾ ਸਕਦਾ)। ੧। ਰਹਾਉ। ਸਭ ਵਿਚ ਇਕ ਅਨੰਤ (ਪ੍ਰਭੂ) ਵਸ ਰਿਹਾ ਹੈ, ਇਸ ਲਈ ਤੂੰ ਨਿਸ਼ਚਿੰਤ ਹੋ ਕੇ ਸੁਖ ਪੂਰਵਕ ਸੌਂ। ਉਹ (ਪ੍ਰਭੂ) ਜੋ (ਸਾਰਿਆਂ ਵਿਚ) ਵਰਤ ਰਿਹਾ ਹੈ, ਸਭ ਕੁਝ ਜਾਣਦਾ ਹੈ।੨। (ਉਨ੍ਹਾਂ) ਮਨਮੁਖਾਂ ਨੂੰ ਮਰਿਆ ਹੋਇਆ ਸਮਝੋ, ਜਿਨ੍ਹਾਂ ਨੂੰ (ਕਿਸੇ) ਦੂਜੀ ਸੱਤਾ ਦੀ ਪਿਆਸ ਹੈ। (ਉਹ) ਬਹੁਤ ਜੂਨਾਂ ਦੇ ਗੇੜ ਵਿਚ ਪੈਂਦੇ ਹਨ, (ਕਿਉਂਕਿ) ਧੁਰ ਦਰਗਾਹ ਤੋਂ (ਉਨ੍ਹਾਂ ਦੀ) ਕਿਰਤ ਅਨੁਸਾਰ (ਇਹੀ ਕੁਝ) ਲਿਖਿਆ ਹੁੰਦਾ ਹੈ। ਜਿਹੋ ਜਿਹਾ (ਉਹ ਮਨਮੁਖ) ਬੀਜਦੇ ਹਨ, ਉਹੋ ਜਿਹਾ ਹੀ ਖਾਂਦੇ ਹਨ।੩। (ਹੇ ਸਾਧਕ! ਪਰਮਾਤਮਾ ਦਾ) ਦੀਦਾਰ ਕਰਕੇ (ਮੇਰਾ) ਮਨ ਖਿੜ ਗਿਆ ਹੈ। ਸਭ ਪਾਸੇ (ਸਾਨੂੰ) ਬ੍ਰਹਮ ਦਾ ਪ੍ਰਕਾਸ਼ ਨਜ਼ਰ ਆਇਆ ਹੈ। ਦਾਸ ਨਾਨਕ ਦੀ ਹਰਿ ਨੇ ਆਸ ਪੂਰੀ ਕਰ ਦਿੱਤੀ ਹੈ।੪।੨।੭੧।

**ਗਉੜੀ ਗੁਆਰੇਰੀ ਮਹਲਾ ੫**

(ਹੇ ਜਿਗਿਆਸੂ! ਤੂੰ) ਕਈ ਜਨਮਾਂ ਵਿਚ ਕੀੜੇ ਅਤੇ ਪਤੰਗੇ ਬਣਦਾ ਰਿਹਾ ਹੈਂ। ਕਈ ਜਨਮ ਹਾਥੀ, ਮੱਛੀਆਂ ਅਤੇ ਮਿਰਗ (ਬਣਿਆ ਰਿਹਾ ਹੈਂ)। ਕਈ ਜਨਮ ਪੰਛੀ ਅਤੇ ਸੱਪ ਹੋਇਆ ਰਿਹਾ ਹੈਂ। ਕਈ ਜਨਮ ਘੋੜੇ (*ਹੈਵਰ*) ਅਤੇ ਬਲਦ (*ਬ੍ਰਿਖ*) ਵਜੋਂ ਜੋਤਿਆ ਜਾਂਦਾ ਰਿਹਾ ਹੈਂ। ੧। (ਹੇ ਭਾਈ! ਤੂੰ) ਪਰਮਾਤਮਾ ਨੂੰ ਮਿਲ, (ਹੁਣ ਤੇਰੇ) ਮਿਲਣ ਦੀ ਵਾਰੀ ਹੈ। (ਕਿਉਂਕਿ) ਚਿਰ ਕਾਲ ਬਾਦ (ਤੈਨੂੰ) ਇਹ ਦੇਹ (ਭਾਵ ਮਾਨਵ ਜਨਮ) ਪ੍ਰਾਪਤ ਹੋਈ ਹੈ। ੧। ਰਹਾਉ। ਕਈ ਜਨਮ (ਤੈਨੂੰ) ਸ਼ਿਲਾ ਅਤੇ ਪਹਾੜ ਬਣਾਇਆ ਗਿਆ। ਕਈ ਜਨਮ (ਤੂੰ) ਗਰਭ ਵਿਚੋਂ ਟਪਕਿਆ (ਅਰਥਾਤ ਗਰਭ ਤੋਂ ਜਨਮ ਲਿਆ)। ਕਈ ਜਨਮ (ਤੈਨੂੰ) ਬ੍ਰਿਛ ਬਣਾ ਕੇ ਪੈਦਾ ਕੀਤਾ ਗਿਆ ਅਤੇ ਚੌਰਾਸੀ ਲਖ ਜੂਨਾਂ ਵਿਚ ਭਵਾਇਆ ਗਿਆ।੨। ਸਾਧ ਸੰਗਤ (ਕਰਨ ਕਰਕੇ ਤੈਨੂੰ ਇਹ) ਜਨਮ ਪ੍ਰਾਪਤ ਹੋਇਆ ਹੈ। (ਇਸ ਲਈ ਇਸ ਮਨੁੱਖ ਜਨਮ ਵਿਚ ਤੂੰ) ਸੇਵਾ ਕਰ ਅਤੇ ਗੁਰੂ ਦੀ ਮਤਿ ਦੁਆਰਾ ਹਰਿ ਹਰਿ ਦਾ ਭਜਨ ਕਰ। ਮਾਨ, ਝੂਠ ਅਤੇ ਹੰਕਾਰ ਨੂੰ ਛਡ ਕੇ (ਜਦੋਂ ਤੂੰ ਹਉਮੈ ਨੂੰ ਮਾਰ ਕੇ) ਜੀਉਂਦੇ ਜੀ ਮਰੇਂਗਾ, (ਤਾਂ ਈਸ਼ਵਰੀ) ਦਰਗਾਹ ਵਿਚ ਪ੍ਰਵਾਨ ਚੜ੍ਹੇਂਗਾ।੩। (ਹੇ ਪ੍ਰਭੂ!) ਜੋ ਕੁਝ ਹੋਇਆ ਹੈ, ਸਭ ਤੇਰੇ ਤੋਂ ਹੀ ਹੋਇਆ ਹੈ। ਕੋਈ ਹੋਰ ਦੂਜਾ ਕਰਨ ਦੇ ਸਮਰਥ ਨਹੀਂ ਹੈ। (ਮਨੁੱਖ) ਤਾਂ ਹੀ (ਤੈਨੂੰ) ਮਿਲ ਸਕਦਾ ਹੈ ਜਦੋਂ (ਤੂੰ ਆਪ ਇਸ ਨੂੰ) ਮਿਲਾ ਲਵੇਂ। ਨਾਨਕ ਦਾ ਕਥਨ ਹੈ ਕਿ (ਮਨੁੱਖ) ਹਰਿ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਰਹੇ।੪।੩।੭੨।

**ਗਉੜੀ ਗੁਆਰੇਰੀ ਮਹਲਾ ੫**

(ਹੇ ਜਿਗਿਆਸੂ! ਦੇਹ ਰੂਪ) ਕਰਮ-ਭੂਮੀ ਵਿਚ ਨਾਮ (ਰੂਪ ਬੀਜ) ਨੂੰ ਬੀਜੋ। (ਅਜਿਹਾ ਕਰਨ ਨਾਲ) ਤੇਰਾ ਕੰਮ (ਮਨੋਰਥ) ਪੂਰਾ ਹੋ ਜਾਏਗਾ। (ਜੋ) ਨਿਤ ਹਰਿ-ਗੁਣ ਅਤੇ ਹਰਿ-ਜਸ ਗਾਉਂਦੇ ਹਨ, (ਉਹੀ) ਫਲ ਪ੍ਰਾਪਤ ਕਰਦੇ ਹਨ (ਅਤੇ ਉਨ੍ਹਾਂ ਲਈ) ਜਮਾਂ ਦਾ ਡਰ ਦੂਰ ਹੋ ਜਾਂਦਾ ਹੈ। ੧। (ਹੇ ਭਾਈ! ਤੂੰ ਆਪਣੇ) ਹਿਰਦੇ ਅੰਦਰ ਹਰਿ-ਨਾਮ ਧਾਰਣ ਕਰ ਅਤੇ (ਇਸ ਤਰ੍ਹਾਂ ਆਪਣਾ) ਕਾਰਜ ਜਲਦੀ ਹੀ ਸਵਾਰ ਲੈ। (ਅਰਥਾਤ ਸਫਲ ਮਨੋਰਥ ਹੋ ਜਾ)। ੧। ਰਹਾਉ। (ਹੇ ਜਿਗਿਆਸੂ! ਤੂੰ) ਆਪਣੇ ਪ੍ਰਭੂ ਪ੍ਰਤਿ (ਫਰਜ਼ ਨਿਭਾਉਣ ਲਈ) ਸਾਵਧਾਨ ਹੋ, ਤਾਂ ਹੀ ਤੂੰ ਈਸ਼ਵਰੀ ਦਰਗਾਹ ਵਿਚ ਮਾਣ ਪ੍ਰਾਪਤ ਕਰ ਸਕੇਂਗਾ। (ਤੂੰ) ਸਭ ਤਰ੍ਹਾਂ ਦੀ ਦਲੀਲ ਅਤੇ ਸਿਆਣਪ ਨੂੰ ਛਡ ਦੇ ਅਤੇ ਸੰਤ ਜਨਾਂ ਦੀ ਚਰਣੀ ਲਗ ਜਾ।੨। ਜਿਸ ਦੇ ਹੱਥ ਸਾਰੇ ਜੀਵਾਂ (ਦੀ ਸਾਂਭ ਸੰਭਾਲ) ਹੈ, ਉਹ ਕਦੇ ਵੀ (ਕਿਸੇ ਨਾਲੋਂ) ਵਖਰਾ ਨਹੀਂ ਹੁੰਦਾ, (ਸਦਾ) ਸਭ ਦੇ ਨਾਲ ਰਹਿੰਦਾ ਹੈ। (ਸਾਰੇ) ਉਪਾ ਛਡ ਕੇ ਉਸ ਦੀ ਓਟ ਪਕੜ ਲੈ, ਛਿਨ ਭਰ ਵਿਚ (ਭਵ-ਬੰਧਨ ਤੋਂ) ਤੇਰੀ ਖ਼ਲਾਸੀ ਹੋ ਜਾਏਗੀ।੩। ਉਸ (ਪਰਮਾਤਮਾ) ਨੂੰ ਹਮੇਸ਼ਾ ਆਪਣੇ ਨੇੜੇ ਸਮਝ ਅਤੇ ਪ੍ਰਭੂ ਦੀ ਆਗਿਆ ਨੂੰ ਸੱਚ ਕਰਕੇ ਮੰਨ (ਅਰਥਾਤ ਉਸ ਦੀ ਰਜ਼ਾ ਵਿਚ ਰਾਜ਼ੀ

Sri Satguru Jagjit Singh Ji eLibrary NamdhariElibrary@gmail.com

ਗੁਰ ਕੈ ਬਚਨਿ ਮਿਟਾਵਹੁ ਆਪੁ ॥ ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥੪॥੪॥੭੩॥

ਗਉੜੀ ਗੁਆਰੇਰੀ ਮਹਲਾ ੫ ॥
ਗੁਰ ਕਾ ਬਚਨੁ ਸਦਾ ਅਬਿਨਾਸੀ ॥ਗੁਰ ਕੈ ਬਚਨਿ ਕਟੀ ਜਮ ਫਾਸੀ ॥
ਗੁਰ ਕਾ ਬਚਨੁ ਜੀਅ ਕੈ ਸੰਗਿ ॥ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥੧॥
ਜੋ ਗੁਰਿ ਦੀਆ ਸੁ ਮਨ ਕੈ ਕਾਮਿ ॥
ਸੰਤ ਕਾ ਕੀਆ ਸਤਿ ਕਰਿ ਮਾਨਿ ॥੧॥ ਰਹਾਉ ॥

ਗੁਰ ਕਾ ਬਚਨੁ ਅਟਲ ਅਛੇਦ ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥
ਗੁਰ ਕਾ ਬਚਨੁ ਕਤਹੁ ਨ ਜਾਇ ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥੨॥
ਗੁਰ ਕਾ ਬਚਨੁ ਜੀਅ ਕੈ ਸਾਥ ॥ ਗੁਰ ਕਾ ਬਚਨੁ ਅਨਾਥ ਕੋ ਨਾਥ ॥
ਗੁਰ ਕੈ ਬਚਨਿ ਨਰਕਿ ਨ ਪਵੈ ॥ ਗੁਰ ਕੈ ਬਚਨਿ ਰਸਨਾ ਅੰਮ੍ਰਿਤੁ ਰਵੈ ॥੩॥
ਗੁਰ ਕਾ ਬਚਨੁ ਪਰਗਟੁ ਸੰਸਾਰਿ ॥ ਗੁਰ ਕੈ ਬਚਨਿ ਨ ਆਵੈ ਹਾਰਿ ॥
ਜਿਸੁ ਜਨ ਹੋਏ ਆਪਿ ਕ੍ਰਿਪਾਲ ॥ਨਾਨਕ ਸਤਿਗੁਰ ਸਦਾ ਦਇਆਲ ॥੪॥੫॥੭੪॥

ਗਉੜੀ ਗੁਆਰੇਰੀ ਮਹਲਾ ੫ ॥
ਜਿਨਿ ਕੀਤਾ ਮਾਟੀ ਤੇ ਰਤਨੁ ॥ ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥
ਜਿਨਿ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥੧॥
ਰਮਈਆ ਰੇਨੁ ਸਾਧ ਜਨ ਪਾਵਉ ॥ ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥੧॥ ਰਹਾਉ ॥
ਜਿਨਿ ਕੀਤਾ ਮੂੜ ਤੇ ਬਕਤਾ ॥ ਜਿਨਿ ਕੀਤਾ ਬੇਸੁਰਤ ਤੇ ਸੁਰਤਾ ॥
ਜਿਸੁ ਪਰਸਾਦਿ ਨਵੈ ਨਿਧਿ ਪਾਈ ॥ ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥੨॥
ਜਿਨਿ ਦੀਆ ਨਿਥਾਵੇ ਕਉ ਥਾਨੁ ॥ ਜਿਨਿ ਦੀਆ ਨਿਮਾਨੇ ਕਉ ਮਾਨੁ ॥
ਜਿਨਿ ਕੀਨੀ ਸਭ ਪੂਰਨ ਆਸਾ ॥ ਸਿਮਰਉ ਦਿਨੁ ਰੈਨਿ ਸਾਸ ਗਿਰਾਸਾ ॥੩॥
ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥
ਕਹੁ ਨਾਨਕ ਇਸ ਤੇ ਕਿਛੁ ਨਾਹੀ ॥ ਰਾਖਨਹਾਰੇ ਕਉ ਸਾਲਾਹੀ ॥੪॥੬॥੭੫॥

ਗਉੜੀ ਗੁਆਰੇਰੀ ਮਹਲਾ ੫ ॥
ਤਿਸ ਕੀ ਸਰਣਿ ਨਾਹੀ ਭਉ ਸੋਗੁ ॥ ਉਸ ਤੇ ਬਾਹਰਿ ਕਛੂ ਨ ਹੋਗੁ ॥
ਤਜੀ ਸਿਆਣਪ ਬਲ ਬੁਧਿ ਬਿਕਾਰ ॥ ਦਾਸ ਅਪਨੇ ਕੀ ਰਾਖਨਹਾਰ ॥੧॥
ਜਪਿ ਮਨ ਮੇਰੇ ਰਾਮ ਰਾਮ ਰੰਗਿ ॥ਘਰਿ ਬਾਹਰਿ ਤੇਰੈ ਸਦ ਸੰਗਿ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

ਰਹਿ)। ਗੁਰੂ ਦੇ ਉਪਦੇਸ਼ ਨਾਲ ਆਪਣੇ-ਪਨ ਦੀ ਭਾਵਨਾ ਨੂੰ ਖ਼ਤਮ ਕਰ ਦੇ। ਨਾਨਕ (ਦਾ ਕਥਨ ਹੈ ਕਿ) ਹਰਿ ਹਰਿ ਦੇ ਨਾਮ ਦੇ ਜਪ ਦਾ ਜਾਪ ਕਰ ।੪।੪।੭੩।

**ਗਉੜੀ ਗੁਆਰੇਰੀ ਮਹਲਾ ੫**

ਗੁਰੂ ਦਾ ਬਚਨ ਬਦਾ ਨਾਸ਼-ਰਹਿਤ ਹੈ। ਗੁਰੂ ਦੇ ਬਚਨ ਰਾਹੀਂ ਜਮਾਂ ਦੀ ਫਾਹੀ ਕਟੀ ਜਾਂਦੀ ਹੈ। ਗੁਰੂ ਦਾ ਬਚਨ (ਸਦਾ) ਜਿੰਦ ਦੇ ਨਾਲ ਰਹਿੰਦਾ ਹੈ। ਗੁਰੂ ਦੇ ਬਚਨ ਦੁਆਰਾ ਰਾਮ ਦੇ ਪ੍ਰੇਮ-ਰੰਗ ਵਿਚ ਲੀਨ ਹੋ ਜਾਈਦਾ ਹੈ। ੧। (ਹੇ ਜਿਗਿਆਸੂ !) ਜੋ (ਨਾਮ) ਗੁਰੂ ਨੇ ਪ੍ਰਦਾਨ ਕੀਤਾ ਹੈ, ਉਹੀ ਮਨ ਦੇ ਕੰਮ ਆਉਣ ਵਾਲਾ ਹੈ (ਅਰਥਾਤ ਉਪਯੋਗੀ ਹੈ)। (ਇਸ ਲਈ) ਸੰਤ (ਗੁਰੂ) ਦਾ ਬਚਨ ਸਤਿ ਕਰਕੇ ਮੰਨਣਾ ਚਾਹੀਦਾ ਹੈ। ੧। ਰਹਾਉ।

ਗੁਰੂ ਦਾ ਬਚਨ (ਸਦਾ) ਅਟਲ ਅਤੇ ਅਛਿਜ ਹੈ। ਗੁਰੂ ਦੇ ਬਚਨ ਨਾਲ ਭਰਮ ਅਤੇ ਭੇਦ ਕਟੇ ਜਾਂਦੇ ਹਨ। ਗੁਰੂ ਦਾ ਬਚਨ ਕਦੇ ਵੀ ਜ਼ਾਇਆ ਨਹੀਂ ਜਾਂਦਾ। ਗੁਰੂ ਦੇ ਬਚਨ ਰਾਹੀਂ ਹਰਿ ਦੇ ਗੁਣਾਂ ਦਾ ਗਾਇਨ ਹੁੰਦਾ ਹੈ।੨। ਗੁਰੂ ਦਾ ਬਚਨ ਜਿੰਦ ਦੇ ਅੰਗ-ਸੰਗ ਰਹਿੰਦਾ ਹੈ। ਗੁਰੂ ਦਾ ਬਚਨ ਅਨਾਥਾਂ ਦਾ ਨਾਥ ਹੈ। ਗੁਰੂ ਦੇ ਬਚਨ ਕਰਕੇ (ਜੀਵ) ਨਰਕਾਂ ਵਿਚ ਨਹੀਂ ਪੈਂਦਾ। ਗੁਰੂ ਦੇ ਬਚਨ ਰਾਹੀਂ ਜੀਭ ਨਾਮ ਰੂਪ ਅੰਮ੍ਰਿਤ-ਰਸ ਮਾਣਦੀ ਹੈ। ੩। ਗੁਰੂ ਦੇ ਬਚਨ ਨਾਲ (ਮਨੁੱਖ) ਸੰਸਾਰ ਵਿਚ ਵਿਚ ਪ੍ਰਗਟ ਹੁੰਦਾ ਹੈ (ਅਰਥਾਤ ਪ੍ਰਤਿਸ਼ਠਿਤ ਹੁੰਦਾ ਹੈ)। ਗੁਰੂ ਦੇ ਬਚਨ ਕਰਕੇ ਹਾਰ ਦਾ ਮੂੰਹ ਨਹੀਂ ਵੇਖਣਾ ਪੈਂਦਾ। ਜਿਸ ਸੇਵਕ ਉਪਰ (ਪਰਮਾਤਮਾ) ਆਪ ਕ੍ਰਿਪਾਲ ਹੁੰਦਾ ਹੈ, ਹੇ ਨਾਨਕ! (ਉਸ ਉਪਰ) ਸਤਿਗੁਰੂ ਸਦਾ ਦਿਆਲ ਰਹਿੰਦਾ ਹੈ। ੪।੫।੭੪।

**ਗਉੜੀ ਗੁਆਰੇਰੀ ਮਹਲਾ ੫**

ਜਿਸ (ਪ੍ਰਭੂ) ਨੇ ਮਿੱਟੀ ਤੋਂ ਰਤਨ (ਵਰਗਾ ਸ਼ਰੀਰ) ਬਣਾਇਆ ਹੈ, ਜਿਸ ਨੇ ਯਤਨ ਪੂਰਵਕ (ਮਾਤਾ ਦੇ) ਗਰਭ ਵਿਚ ਰਖਿਆ ਕੀਤੀ ਹੈ, ਜਿਸ ਨੇ (ਸੰਸਾਰ ਵਿਚ) ਸ਼ੋਭਾ ਅਤੇ ਪ੍ਰਤਿਸ਼ਠਾ ਪ੍ਰਦਾਨ ਕੀਤੀ ਹੈ, ਉਸ ਪ੍ਰਭੂ ਨੂੰ (ਮੈਂ) ਅੱਠੇ ਪਹਿਰ ਧਿਆਉਂਦਾ ਹਾਂ। ੧। ਹੇ ਰਾਮ! (ਜੇ ਮੈਂ) ਸਾਧੂ ਜਨ (ਗੁਰੂ) ਦੀ ਚਰਣ-ਧੂੜ ਪ੍ਰਾਪਤ ਕਰ ਲਵਾਂ (ਤਾਂ) ਗੁਰੂ ਨਾਲ ਮਿਲ ਕੇ ਆਪਣੇ ਮਾਲਕ (ਪ੍ਰਭੂ) ਦੀ ਆਰਾਧਨਾ ਕਰਾਂ। ੧। ਰਹਾਉ। ਜਿਸ (ਪਰਮਾਤਮਾ) ਨੇ (ਮੈਨੂੰ) ਮੂਰਖ ਤੋਂ (ਉਤਮ) ਬੁਲਾਰਾ ਬਣਾ ਦਿੱਤਾ ਹੈ, ਜਿਸ ਨੇ (ਮੈਨੂੰ) ਬੇਸਮਝ ਤੋਂ ਸਮਝਦਾਰ (*ਸੁਰਤਾ*) ਕਰ ਦਿੱਤਾ ਹੈ, ਜਿਸ ਦੀ ਕ੍ਰਿਪਾ ਕਰਕੇ (ਨਾਮ ਰੂਪ) ਨੌਂ ਨਿਧੀਆਂ ਪ੍ਰਾਪਤ ਕੀਤੀਆਂ ਹਨ, ਉਹ ਪ੍ਰਭੂ ਮਨ ਤੋਂ ਭੁਲਣਾ ਨਹੀਂ ਚਾਹੀਦਾ। ੨। ਜਿਸ (ਪ੍ਰਭੂ) ਨੇ ਨਿਥਾਵੇਂ ਨੂੰ ਥਾਂ ਬਖਸ਼ੀ ਹੈ, ਜਿਸ ਨੇ ਨਿਮਾਣੇ ਨੂੰ ਮਾਣਾ ਪ੍ਰਦਾਨ ਕੀਤਾ ਹੈ, ਜਿਸ ਨੇ (ਮੇਰੀਆਂ) ਸਾਰੀਆਂ ਆਸ਼ਾਵਾਂ ਪੂਰੀਆਂ ਕੀਤੀਆਂ ਹਨ, (ਮੈਂ ਉਸ ਨੂੰ) ਦਿਨ ਰਾਤ ਸੁਆਸ-ਗਿਰਾਸ (ਭਾਵ ਹਰ ਵੇਲੇ) ਸਿਮਰਦਾ ਹਾਂ।੩। ਜਿਸ (ਈਸ਼ਵਰ) ਦੀ ਕ੍ਰਿਪਾ ਨਾਲ ਮਾਇਆ ਦੀ ਰੱਸੀ (*ਸਿਲਕ*) ਕਟੀ ਗਈ ਹੈ, ਗੁਰੂ ਦੀ ਕ੍ਰਿਪਾ ਨਾਲ ਕੌੜੀ ਜ਼ਹਿਰ ਅੰਮ੍ਰਿਤ ਬਣ ਗਈ ਹੈ। (ਭਾਵ-ਮਾਇਆਵੀ ਵਿਕਾਰਾਂ ਦਾ ਪ੍ਰਭਾਵ ਉਲਟਾ ਹੋ ਗਿਆ ਹੈ)। ਨਾਨਕ ਦਾ ਕਥਨ ਹੈ ਕਿ ਇਸ (ਮਨੁੱਖ) ਤੋਂ ਕੁਝ ਨਹੀਂ ਸਰਦਾ, (ਇਸ ਲਈ ਇਸ ਦੇ ) ਰਾਖਨਹਾਰ (ਪ੍ਰਭੂ) ਨੂੰ ਸਲਾਹੁੰਦਾ ਹਾਂ ।੪।੬।੭੫।

**ਗਉੜੀ ਗੁਆਰੇਰੀ ਮਹਲਾ ੫**

ਉਸ (ਪ੍ਰਭੂ) ਦੀ ਸ਼ਰਣ ਵਿਚ (ਜਾਣ ਨਾਲ) ਡਰ ਅਤੇ ਚਿੰਤਾ ਨਹੀਂ (ਪੋਹ ਸਕਦੀਆਂ)। ਉਸ (ਦੀ ਮਰਜ਼ੀ) ਤੋਂ ਬਾਹਰ ਕੁਝ ਨਹੀਂ ਹੋ ਸਕਦਾ। (ਇਸ ਲਈ ਮੈਂ) ਸੁਆਣਪ, ਬਲ ਅਤੇ ਬੁੱਧੀ ਦਾ ਤਿਆਗ ਕਰ ਦਿੱਤਾ ਹੈ (ਕਿਉਂਕਿ ਇਹ ਸਭ) ਬੇਕਾਰ ਹਨ। (ਪਰਮਾਤਮਾ ਆਪ) ਦਾਸ ਦੀ ਰਖਿਆ ਕਰਨ ਵਾਲਾ ਹੈ। ੧। ਹੇ ਮੇਰੇ ਮਨ! (ਤੂੰ) ਪ੍ਰੇਮ ਪੂਰਵਕ ਰਾਮ (ਦਾ ਨਾਮ) ਜਪ। (ਕਿਉਂਕਿ ਉਹ ਪ੍ਰਭੂ) ਘਰ ਬਾਹਰ ਸਦਾ ਤੇਰੇ ਸੰਗ ਹੈ।੧। ਰਹਾਉ।

Sri Satguru Jagjit Singh Ji eLibrary NamdhariElibrary@gmail.com

ਤਿਸ ਕੀ ਟੇਕ ਮਨੈ ਮਹਿ ਰਾਖੁ ॥ ਗੁਰ ਕਾ ਸਬਦੁ ਅੰਮ੍ਰਿਤ ਰਸੁ ਚਾਖੁ ॥
ਅਵਰਿ ਜਤਨ ਕਹਹੁ ਕਉਨ ਕਾਜ ॥ ਕਰਿ ਕਿਰਪਾ ਰਾਖੈ ਆਪਿ ਲਾਜ ॥੨॥
ਕਿਆ ਮਾਨੁਖ ਕਹਹੁ ਕਿਆ ਜੋਰੁ ॥ ਝੂਠਾ ਮਾਇਆ ਕਾ ਸਭੁ ਸੋਰੁ ॥
ਕਰਣ ਕਰਾਵਨਹਾਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥੩॥
ਸਰਬ ਸੁਖਾ ਸੁਖੁ ਸਾਚਾ ਏਹੁ ॥ ਗੁਰ ਉਪਦੇਸੁ ਮਨੈ ਮਹਿ ਲੇਹੁ ॥
ਜਾ ਕਉ ਰਾਮ ਨਾਮ ਲਿਵ ਲਾਗੀ ॥ ਕਹੁ ਨਾਨਕ ਸੋ ਧੰਨੁ ਵਡਭਾਗੀ ॥੪॥੭॥੭੬॥

ਗਉੜੀ ਗੁਆਰੇਰੀ ਮਹਲਾ ੫ ॥
ਸੁਣਿ ਹਰਿ ਕਥਾ ਉਤਾਰੀ ਮੈਲੁ ॥ ਮਹਾ ਪੁਨੀਤ ਭਏ ਸੁਖ ਸੈਲੁ ॥
ਵਡੈ ਭਾਗਿ ਪਾਇਆ ਸਾਧਸੰਗੁ ॥ ਪਾਰਬ੍ਰਹਮ ਸਿਉ ਲਾਗੋ ਰੰਗੁ ॥੧॥
ਹਰਿ ਹਰਿ ਨਾਮੁ ਜਪਤ ਜਨੁ ਤਾਰਿਓ ॥ ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥੧॥ ਰਹਾਉ॥
ਕਰਿ ਕੀਰਤਨੁ ਮਨ ਸੀਤਲ ਭਏ ॥ ਜਨਮ ਜਨਮ ਕੇ ਕਿਲਵਿਖ ਗਏ ॥
ਸਰਬ ਨਿਧਾਨ ਪੇਖੇ ਮਨ ਮਾਹਿ ॥ ਅਬ ਢੂਢਨ ਕਾਹੇ ਕਉ ਜਾਹਿ ॥੨॥
ਪ੍ਰਭ ਅਪੁਨੇ ਜਬ ਭਏ ਦਇਆਲ ॥ ਪੂਰਨ ਹੋਈ ਸੇਵਕ ਘਾਲ ॥
ਬੰਧਨ ਕਾਟਿ ਕੀਏ ਅਪਨੇ ਦਾਸ ॥ਸਿਮਰਿ ਸਿਮਰਿ ਸਿਮਰਿ ਗੁਣਤਾਸ ॥੩॥
ਏਕੋ ਮਨਿ ਏਕੋ ਸਭ ਠਾਇ ॥ਪੂਰਨ ਪੂਰਿ ਰਹਿਓ ਸਭ ਜਾਇ ॥
ਗੁਰਿ ਪੂਰੈ ਸਭੁ ਭਰਮੁ ਚੁਕਾਇਆ ॥ ਹਰਿ ਸਿਮਰਤ ਨਾਨਕ ਸੁਖੁ ਪਾਇਆ ॥੪॥੮॥੭੭॥

ਗਉੜੀ ਗੁਆਰੇਰੀ ਮਹਲਾ ੫ ॥
ਅਗਲੇ ਮੁਏ ਸਿ ਪਾਛੈ ਪਰੇ ॥ ਜੋ ਉਬਰੇ ਸੇ ਬੰਧਿ ਲਕੁ ਖਰੇ ॥
ਜਿਹ ਧੰਧੇ ਮਹਿ ਓਇ ਲਪਟਾਏ ॥ਉਨ ਤੇ ਦੁਗੁਣ ਦਿੜੀ ਉਨ ਮਾਏ ॥੧॥
ਓਹ ਬੇਲਾ ਕਛੁ ਚੀਤਿ ਨ ਆਵੈ ॥ਬਿਨਸਿ ਜਾਇ ਤਾਹੂ ਲਪਟਾਵੈ ॥੧॥ ਰਹਾਉ ॥

ਆਸਾ ਬੰਧੀ ਮੂਰਖ ਦੇਹ ॥ ਕਾਮ ਕ੍ਰੋਧ ਲਪਟਿਓ ਅਸਨੇਹ ॥
ਸਿਰ ਊਪਰਿ ਠਾਢੋ ਧਰਮ ਰਾਇ ॥ ਮੀਠੀ ਕਰਿ ਕਰਿ ਬਿਖਿਆ ਖਾਇ ॥੨॥
ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ ॥
ਹਉ ਪੰਡਿਤੁ ਹਉ ਚਤੁਰੁ ਸਿਆਣਾ ॥ ਕਰਣੈਹਾਰੁ ਨ ਬੁਝੈ ਬਿਗਾਨਾ ॥੩॥

Sri Satguru Jagjit Singh Ji eLibrary NamdhariElibrary@gmail.com

ਉਸ (ਪਰਮਾਤਮਾ) ਦੀ ਟੇਕ ਮਨ ਵਿਚ ਰਖ। ਅੰਮ੍ਰਿਤ ਤੁੱਲ ਗੁਰੂ ਦੇ ਸ਼ਬਦ ਦਾ ਰਸ ਚਖ। (ਹੇ ਭਾਈ! ਤੇਰੇ) ਹੋਰ ਯਤਨ, ਦਸ ਕਿਸ ਕੰਮ ਦੇ ਹਨ? (ਪਰਮਾਤਮਾ) ਆਪ ਹੀ ਕ੍ਰਿਪਾ ਕਰਕੇ ਲਾਜ ਰਖਦਾ ਹੈ। ੨। (ਹੇ ਭਾਈ!) ਦਸੋ, ਮਨੁੱਖ ਦੀ ਕੀ ਸ਼ਕਤੀ (*ਜੋਰੁ*) ਹੈ? ਮਾਇਆ ਦਾ ਸਭ ਸ਼ੋਰ-ਸ਼ਰਾਬਾ ਝੂਠਾ ਹੈ। ਸੁਆਮੀ (ਆਪ ਹੀ) ਕਰਨ ਕਰਾਵਣ ਦੇ ਸਮਰਥ ਹੈ। (ਉਹ) ਸਾਰਿਆਂ ਦਿਲਾਂ ਦੇ ਅੰਦਰ ਦੀ ਗੱਲ ਜਾਣਨ ਵਾਲਾ ਹੈ। ੩। (ਹੇ ਜਿਗਿਆਸੂ!) ਸਾਰਿਆਂ ਸੁਖਾਂ ਦਾ ਸੱਚਾ ਸੁਖ ਇਹ ਹੈ ਕਿ ਗੁਰੂ ਦਾ ਉਪਦੇਸ਼ ਮਨ ਵਿਚ ਟਿਕਾ ਲੈ। ਜਿਸ (ਮਨੁੱਖ) ਨੂੰ ਰਾਮ-ਨਾਮ ਦੀ ਲਿਵ ਲਗ ਗਈ ਹੈ, ਨਾਨਕ ਦਾ ਕਥਨ ਹੈ ਕਿ ਉਹ ਵੱਡਭਾਗੀ ਧੰਨ ਹੈ। ੪।੭।੭੬।

**ਗਉੜੀ ਗੁਆਰੇਰੀ ਮਹਲਾ ੫**

ਜਿਨ੍ਹਾਂ (ਸਾਧਕਾਂ) ਨੇ ਹਰਿ-ਕਥਾ ਨੂੰ ਸੁਣ ਕੇ (ਮਨ ਦੀ ਮੈਲ ਨੂੰ ) ਉਤਾਰ ਦਿੱਤਾ ਹੈ, (ਉਹ) ਬਹੁਤ ਪਵਿਤਰ ਹੋ ਗਏ ਹਨ ਅਤੇ ਸਥਿਰ (*ਸੈਲ*) ਆਤਮਿਕ ਸੁਖ (ਅਰਜਿਤ ਕਰ ਲਿਆ ਹੈ।) (ਉਨ੍ਹਾਂ ਨੇ) ਵਡਿਆਂ ਭਾਗਾਂ ਕਰਕੇ ਸਾਧ-ਸੰਗ ਪ੍ਰਾਪਤ ਕੀਤਾ ਹੈ ਅਤੇ ਪ੍ਰਾਰਬ੍ਰਹਮ ਨਾਲ ਪ੍ਰੇਮ (*ਰੰਗੁ*) ਪੈ ਗਿਆ ਹੈ। ੧। ਹਰਿ ਹਰਿ ਦਾ ਨਾਮ ਜਪਦਿਆਂ (ਗੁਰੂ ਨੇ) ਸੇਵਕ ਨੂੰ (ਭਵ-ਸਾਗਰ ਤੋਂ) ਤਾਰ ਦਿੱਤਾ ਹੈ। ਗੁਰੂ ਨੇ (ਉਨ੍ਹਾਂ ਨੂੰ) ਅਗਨੀ ਦੇ ਸਾਗਰ ਤੋਂ ਪਾਰ ਉਤਾਰ ਦਿੱਤਾ ਹੈ। ੧। ਰਹਾਉ। (ਜਿਨ੍ਹਾਂ ਦੇ) ਕੀਰਤਨ ਕਰਨ ਕਰਕੇ ਮਨ ਸੀਤਲ ਹੋ ਗਏ ਹਨ, (ਉਨ੍ਹਾਂ ਦੇ) ਜਨਮ ਜਨਮਾਂਤਰਾਂ ਦੇ ਪਾਪ (ਨਸ਼ਟ ਹੋ) ਗਏ ਹਨ। (ਉਨ੍ਹਾਂ ਨੇ) ਸਾਰੇ ਖ਼ਜ਼ਾਨੇ (ਆਪਣੇ) ਮਨ ਵਿਚ ਹੀ ਵੇਖ ਲਏ ਹਨ, ਹੁਣ (ਉਹ) ਲਭਣ ਲਈ ਕਿਉਂ (ਕਿਧਰੇ) ਜਾਣ। ੨। ਜਦੋਂ ਆਪਣੇ ਪ੍ਰਭੂ (ਸੇਵਕਾਂ ਉਤੇ) ਦਿਆਲ ਹੋ ਗਏ, (ਤਾਂ ਉਨ੍ਹਾਂ) ਸੇਵਕਾਂ ਦੀ ਘਾਲ (ਸਾਧਨਾ) ਪੂਰੀ ਹੋ ਗਈ (ਅਰਥਾਤ ਸਫਲ-ਮਨੋਰਥ ਹੋ ਗਏ)। (ਪਰਮਾਤਮਾ ਨੇ) ਭਵ-ਬੰਧਨ ਕਟ ਕੇ (ਉਨ੍ਹਾਂ ਨੂੰ) ਆਪਣੇ ਦਾਸ ਬਣਾ ਲਿਆ ਹੈ ਅਤੇ (ਉਹ) ਗੁਣਾਂ ਦੇ ਖ਼ਜ਼ਾਨੇ (*ਗੁਣਤਾਸ*) (ਪ੍ਰਭੂ) ਨੂੰ ਸਿਮਰ ਸਿਮਰ ਕੇ (ਉਸ ਵਿਚ ਸਮਾ ਗਏ ਹਨ)।੩। (ਉਨ੍ਹਾਂ ਸਾਧਕਾਂ ਨੂੰ ਅਹਿਸਾਸ ਹੋ ਗਿਆ ਹੈ ਕਿ) ਇਕੋ (ਪ੍ਰਭੂ) ਮਨ ਵਿਚ ਅਤੇ (ਮਨ ਤੋਂ ਬਾਹਰ) ਹਰ ਥਾਂ ਵਿਚ (ਵਿਆਪਤ ਹੈ)। (ਉਹ ਇਕੋ ਹੀ) ਸਭ ਜਗ੍ਹਾ ਪੂਰੀ ਤਰ੍ਹਾਂ ਪੂਰਿਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ) ਪੂਰੇ ਗੁਰੂ ਨੇ ਸਭ ਭਰਮ ਖ਼ਤਮ ਕਰ ਦਿੱਤਾ ਹੈ ਅਤੇ ਹਰਿ ਦੇ ਸਿਮਰਨ ਨਾਲ (ਸੱਚਾ ਆਤਮਿਕ) ਸੁਖ ਪ੍ਰਾਪਤ ਕਰ ਲਿਆ ਹੈ। ੪।੮।੭੭।

**ਗਉੜੀ ਗੁਆਰੇਰੀ ਮਹਲਾ ੫**

ਜੋ ਪਹਿਲਾਂ ਮਰ ਗਏ ਹਨ, ਉਹ ਪਿਛੇ ਪੈ ਗਏ ਹਨ (ਅਰਥਾਤ ਸਮਿਤੀ ਤੋਂ ਨਿਕਲ ਗਏ ਹਨ)। ਜੋ (ਮੌਤੋਂ) ਬਚੇ ਹੋਏ ਹਨ, ਉਹ ਲਕ ਬੰਨ੍ਹ ਕੇ ਤਿਆਰ ਹੋਏ ਖੜੇ ਹਨ। ਜਿਸ (ਮਾਇਆਵੀ) ਧੰਧੇ ਵਿਚ (ਉਹ ਪਹਿਲਾਂ ਮਰ ਚੁਕੇ) ਫਸੇ ਹੋਏ ਸਨ, ਉਨ੍ਹਾਂ ਤੋਂ ਦੁਗਣੀ ਮਾਇਆ ਨਾਲ ਉਹ (ਜੀਉਂਦੇ ਹੋਏ) ਲਿਪਟੇ ਹੋਏ ਹਨ। ੧। (ਜੀਉਂਦਿਆਂ ਨੂੰ) ਉਹ ਵੇਲਾ ਯਾਦ ਨਹੀਂ ਆਉਂਦਾ (ਜੋ ਉਨ੍ਹਾਂ ਦੇ ਵਡੇਰਿਆਂ ਨਾਲ ਵਾਪਰਿਆ ਸੀ)। (ਜਿਸ ਮਾਇਆ ਨੇ) ਨਸ਼ਟ ਹੋ ਜਾਣਾ ਹੈ, ਉਸ ਨਾਲ ਚੰਬੜਦੇ ਹਨ। ੧। ਰਹਾਉ।

ਮੂਰਖ (ਮਨੁੱਖ ਦੀ) ਦੇਹ (ਮਾਇਆਵੀ) ਆਸਾਂ ਨਾਲ ਬੰਨ੍ਹੀ ਹੋਈ ਹੈ ਅਤੇ (ਉਹ) ਕਾਮ, ਕ੍ਰੋਧ ਅਤੇ ਮੋਹ ਨਾਲ ਲਿਪਟਿਆ ਹੋਇਆ ਹੈ। ਸਿਰ ਉਪਰ (ਭਾਵੇਂ) ਧਰਮਰਾਜ ਖੜੋਤਾ ਹੈ, (ਪਰ ਉਹ) ਵਿਸ਼ ਰੂਪ ਮਾਇਆ ਨੂੰ ਮਿਠੀ ਸਮਝ ਕੇ ਖਾ ਰਿਹਾ ਹੈ। ੨। (ਮਾਇਆ ਦੇ ਪ੍ਰਭਾਵ ਕਾਰਣ ਮੂਰਖ ਆਪਣੇ ਆਪ ਨੂੰ ਸ਼ਕਤੀਵਰ ਸਮਝਦਾ ਹੋਇਆ ਕਹਿੰਦਾ ਹੈ ਕਿ) ਮੈਂ (ਫਲਾਣੇ) ਨੂੰ ਬੰਨ੍ਹਾਂਗਾ ਅਤੇ ਮੈਂ (ਉਸ ਨਾਲ) ਵੈਰ ਚੁਕਾਵਾਂਗਾ। ਮੇਰੀ ਭੂਮੀ ਉਤੇ (ਭਲਾ) ਕੌਣ ਪੈਰ ਰਖ ਸਕਦਾ ਹੈ? ਮੈਂ ਵਿਦਵਾਨ ਹਾਂ, ਮੈਂ ਚਤੁਰ ਅਤੇ ਸਿਆਣਾ ਹਾਂ। (ਪਰ ਉਹ) ਗਿਆਨਹੀਨ (*ਬਿਗਾਨਾ*) ਸਿਰਜਨਹਾਰ (ਪ੍ਰਭੂ) ਨੂੰ

Sri Satguru Jagjit Singh Ji eLibrary NamdhariElibrary@gmail.com

ਅਪੁਨੀ ਗਤਿ ਮਿਤਿ ਆਪੇ ਜਾਨੈ ॥ ਕਿਆ ਕੋ ਕਹੈ ਕਿਆ ਆਖਿ ਵਖਾਨੈ ॥
ਜਿਤੁ ਜਿਤੁ ਲਾਵਹਿ ਤਿਤੁ ਤਿਤੁ ਲਗਨਾ ॥ ਅਪਨਾ ਭਲਾ ਸਭ ਕਾਹੂ ਮੰਗਨਾ ॥੪॥
ਸਭ ਕਿਛੁ ਤੇਰਾ ਤੂੰ ਕਰਣੈਹਾਰੁ ॥ ਅੰਤੁ ਨਾਹੀ ਕਿਛੁ ਪਾਰਾਵਾਰੁ ॥
ਦਾਸ ਅਪਨੇ ਕਉ ਦੀਜੈ ਦਾਨੁ ॥ਕਬਹੂ ਨ ਵਿਸਰੈ ਨਾਨਕ ਨਾਮੁ ॥੫॥੯॥੭੮॥

ਗਉੜੀ ਗੁਆਰੇਰੀ ਮਹਲਾ ੫ ॥
ਅਨਿਕ ਜਤਨ ਨਹੀ ਹੋਤ ਛੁਟਾਰਾ ॥ ਬਹੁਤੁ ਸਿਆਣਪ ਆਗਲ ਭਾਰਾ ॥
ਹਰਿ ਕੀ ਸੇਵਾ ਨਿਰਮਲ ਹੇਤ ॥ ਪ੍ਰਭ ਕੀ ਦਰਗਹ ਸੋਭਾ ਸੇਤ ॥੧॥
ਮਨ ਮੇਰੇ ਗਹੁ ਹਰਿ ਨਾਮ ਕਾ ਓਲਾ ॥ ਤੁਝੈ ਨ ਲਾਗੈ ਤਾਤਾ ਝੋਲਾ ॥੧॥ ਰਹਾਉ ॥

ਜਿਉ ਬੋਹਿਥੁ ਭੈ ਸਾਗਰ ਮਾਹਿ ॥ ਅੰਧਕਾਰ ਦੀਪਕ ਦੀਪਾਹਿ ॥
ਅਗਨਿ ਸੀਤ ਕਾ ਲਾਹਸਿ ਦੂਖ ॥ ਨਾਮੁ ਜਪਤ ਮਨਿ ਹੋਵਤ ਸੂਖ ॥੨॥
ਉਤਰਿ ਜਾਇ ਤੇਰੇ ਮਨ ਕੀ ਪਿਆਸ ॥ ਪੂਰਨ ਹੋਵੈ ਸਗਲੀ ਆਸ ॥
ਡੋਲੈ ਨਾਹੀ ਤੁਮਰਾ ਚੀਤੁ ॥ ਅੰਮ੍ਰਿਤ ਨਾਮੁ ਜਪਿ ਗੁਰਮੁਖਿ ਮੀਤ ॥੩॥
ਨਾਮੁ ਅਉਖਧੁ ਸੋਈ ਜਨੁ ਪਾਵੈ ॥ ਕਰਿ ਕਿਰਪਾ ਜਿਸੁ ਆਪਿ ਦਿਵਾਵੈ ॥
ਹਰਿ ਹਰਿ ਨਾਮੁ ਜਾ ਕੈ ਹਿਰਦੈ ਵਸੈ ॥ ਦੂਖੁ ਦਰਦੁ ਤਿਹ ਨਾਨਕ ਨਸੈ ॥੪॥੧੦॥੭੯॥

ਗਉੜੀ ਗੁਆਰੇਰੀ ਮਹਲਾ ੫ ॥
ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥ਅਨਿਕ ਰੂਪ ਦੇਖਿ ਨਹ ਪਤੀਆਨਾ ॥
ਪੁਤ੍ਰ ਕਲਤ੍ਰ ਉਰਝਿਓ ਜਾਨਿ ਮੇਰੀ ॥ ਓਹ ਬਿਨਸੈ ਓਇ ਭਸਮੈ ਢੇਰੀ ॥੧॥
ਬਿਨੁ ਹਰਿ ਭਜਨ ਦੇਖਉ ਬਿਲਲਾਤੇ ॥
ਧ੍ਰਿਗੁ ਤਨੁ ਧ੍ਰਿਗੁ ਧਨੁ ਮਾਇਆ ਸੰਗਿ ਰਾਤੇ ॥੧॥ ਰਹਾਉ ॥

ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥
ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥੨॥
ਜਿਉ ਰਾਖਾ ਖੇਤ ਊਪਰਿ ਪਰਾਏ ॥ ਖੇਤੁ ਖਸਮ ਕਾ ਰਾਖਾ ਉਠਿ ਜਾਏ ॥
ਉਸੁ ਖੇਤ ਕਾਰਣਿ ਰਾਖਾ ਕੜੈ ॥ ਤਿਸ ਕੈ ਪਾਲੈ ਕਛੂ ਨ ਪੜੈ ॥੩॥
ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ ॥
ਆਪਿ ਬਿਨਾਹੇ ਆਪਿ ਕਰੇ ਰਾਸਿ ॥ਨਾਨਕ ਪ੍ਰਭ ਆਗੈ ਅਰਦਾਸਿ ॥੪॥੧੧॥੮੦॥

Sri Satguru Jagjit Singh Ji eLibrary NamdhariElibrary@gmail.com

ਨਹੀਂ ਪਛਾਣਦਾ।੩।(ਉਹ ਪ੍ਰਭੂ) ਆਪਣੀ ਚਾਲ ਢਾਲ ਜਾਂ ਸਥਿਤੀ ਅਤੇ ਸੀਮਾ ਆਪ ਹੀ ਜਾਣਦਾ ਹੈ।(ਹੋਰ) ਕੋਈ ਕੀ ਕਹਿ ਸਕਦਾ ਹੈ ਜਾਂ ਕਹਿ ਕੇ ਬਖਾਨ ਕਰ ਸਕਦਾ ਹੈ। ਜਿਸ ਜਿਸ (ਕਾਰਜ) ਵਿਚ (ਉਹ ਆਪ) ਲਗਾਉਂਦਾ ਹੈ, ਉਸੇ ਉਸੇ (ਕੰਮ ਵਿਚ ਜੀਵ ਨੇ) ਲਗਣਾ ਹੈ। ਸਭਨਾਂ ਨੇ (ਪਰਮਾਤਮਾ ਤੋਂ) ਆਪਣਾ ਆਪਣਾ ਭਲਾ ਮੰਗਣਾ ਹੈ।੪।(ਹੇ ਪ੍ਰਭੂ!) ਸਭ ਕੁਝ ਤੇਰਾ ਹੈ, ਤੂੰ (ਸਭ ਦਾ) ਕਾਰ-ਸਾਜ਼ ਹੈ। (ਤੇਰਾ) ਕੋਈ ਅੰਤ ਜਾਂ ਸੀਮਾ ਨਹੀਂ ਹੈ (ਅਰਥਾਤ ਤੂੰ ਬੇਅੰਤ ਹੈਂ)। ਨਾਨਕ (ਦਾ ਕਥਨ ਹੈ ਕਿ) ਆਪਣੇ ਦਾਸ ਨੂੰ (ਇਹ) ਦਾਨ ਦਿਓ ਕਿ ਕਦੇ ਵੀ (ਤੇਰਾ) ਨਾਮ ਨ ਵਿਸਰੇ।੫।੯।੭੮।

**ਗਉੜੀ ਗੁਆਰੇਰੀ ਮਹਲਾ ੫**

ਅਨੇਕ ਯਤਨ ਕਰਨ ਨਾਲ ਵੀ (ਮਾਇਆਵੀ ਬੰਧਨ ਤੋਂ) ਛੁਟਕਾਰਾ ਪ੍ਰਾਪਤ ਨਹੀਂ ਹੋ ਸਕਦਾ। ਬਹੁਤ ਸਿਆਣਪਾਂ ਕਰਨ ਵਾਲਾ (ਵਿਕਾਰਾਂ ਦਾ) ਭਾਰ ਹੋਰ ਅਧਿਕ ਹੋ ਜਾਂਦਾ ਹੈ। ਹਰਿ ਦੀ ਸੇਵਾ ਨਿਸ਼ਕਾਮ ਪਿਆਰ (*ਹੇਤ*) ਨਾਲ ਕਰੀਏ (ਤਾਂ) ਪ੍ਰਭੂ ਦੀ ਦਰਗਾਹ ਵਿਚ ਸ਼ੋਭਾ ਸਹਿਤ (*ਸੇਤ*) ਜਾ ਸਕੀਦਾ ਹੈ।੧। ਹੇ ਮੇਰੇ ਮਨ! ਹਰਿ ਨਾਮ ਦੀ ਓਟ ਲੈ ਲੈ, (ਅਜਿਹਾ ਕਰਨ ਨਾਲ) ਤੈਨੂੰ (ਕਲੇਸ਼ਾਂ ਦੀ) ਤੱਤੀ ਹਵਾ ਦਾ ਬੁਲ੍ਹਾ ਨਹੀਂ ਲਗੇਗਾ।੧। ਰਹਾਉ।

ਜਿਵੇਂ ਜਹਾਜ਼ ਦੀ ਭਵ-ਸਾਗਰ (ਤੋਂ ਪਾਰ ਕਰਨ ਦੀ ਸਥਿਤੀ) ਹੈ, (ਜਿਵੇਂ) ਅੰਧਕਾਰ ਵਿਚ ਦੀਪਕ ਚਾਨਣਾ ਕਰਦਾ ਹੈ, (ਜਿਵੇਂ) ਅਗਨੀ ਠੰਢ ਦਾ ਦੁਖ ਦੂਰ ਕਰਦੀ ਹੈ, (ਤਿਵੇਂ) ਨਾਮ ਨੂੰ ਜਪਣ ਨਾਲ ਮਨ ਨੂੰ ਸੁਖ ਪ੍ਰਾਪਤ ਹੋ ਜਾਂਦਾ ਹੈ।੨। ਹੇ ਮਿਤਰ! (ਨਾਮ ਜਪਣ ਨਾਲ) ਤੇਰੇ ਮਨ ਦੀ ਪਿਆਸ ਖ਼ਤਮ ਹੋ ਜਾਏਗੀ, ਤੇਰੀ ਹਰ ਪ੍ਰਕਾਰ ਦੀ ਆਸ ਪੂਰੀ ਹੋ ਜਾਵੇਗੀ, ਤੇਰਾ ਚਿੱਤ ਨਹੀਂ ਡੋਲੇਗਾ। (ਇਸ ਲਈ ਤੂੰ) ਗੁਰੂ ਦੁਆਰਾ ਨਾਮ ਜਪ ।੩। ਨਾਮ ਰੂਪ ਔਸ਼ਧੀ (ਦਵਾਈ) ਉਹੀ ਵਿਅਕਤੀ ਪ੍ਰਾਪਤ ਕਰਦਾ ਹੈ, ਜਿਸ ਨੂੰ (ਪ੍ਰਭੂ) ਕ੍ਰਿਪਾ ਕਰਕੇ ਆਪ ਦਿਵਾਉਂਦਾ ਹੈ। ਹਰਿ ਹਰਿ ਦਾ ਨਾਮ ਜਿਸ ਦੇ ਹਿਰਦੇ ਵਿਚ ਵਸ ਜਾਂਦਾ ਹੈ, ਨਾਨਕ (ਕਾ ਕਥਨ ਹੈ ਕਿ) ਉਸ ਦਾ ਦੁਖ ਅਤੇ ਦਰਦ ਨਸ਼ਟ ਹੋ ਜਾਂਦੇ ਹਨ।੪।੧੦।੭੯।

**ਗਉੜੀ ਗੁਆਰੇਰੀ ਮਹਲਾ ੫**

ਬਹੁਤ ਧਨ (ਇਕੱਠਾ) ਕਰਕੇ ਵੀ (ਮਨੁੱਖ ਦਾ) ਮਨ ਰਜਦਾ ਨਹੀਂ ਹੈ। ਅਨੇਕ (ਸੁੰਦਰੀਆਂ ਦੇ) ਰੂਪ ਵੇਖ ਕੇ ਵੀ (ਉਸ ਦੇ ਮਨ ਦੀ) ਤਸੱਲੀ ਨਹੀਂ ਹੁੰਦੀ। ਪੁੱਤਰ ਅਤੇ ਇਸਤਰੀ ਨੂੰ ਆਪਣੀ ਸਮਝ ਕੇ (ਉਹ ਮਾਇਆਵੀ ਮੋਹ ਵਿਚ) ਉਲਝਿਆ ਰਹਿੰਦਾ ਹੈ। ਉਹ (ਧਨ) ਨਸ਼ਟ ਹੋ ਜਾਂਦਾ ਹੈ ਅਤੇ ਉਹ (ਪੁੱਤਰ ਇਸਤਰੀ ਆਦਿ) ਸੁਆਹ ਦੀ ਢੇਰੀ (ਬਣ ਜਾਂਦੇ ਹਨ)।੧। ਹਰਿ ਦੇ ਭਜਨ ਤੋਂ ਬਿਨਾ (ਸਾਰੇ) ਵਿਲਕਦੇ ਦੇਖੀਦੇ ਹਨ। (ਜੋ) ਮਾਇਆ ਦੇ ਸੰਗ ਵਿਚ ਮਗਨ ਹਨ, (ਉਨ੍ਹਾਂ ਦੇ) ਤਨ ਨੂੰ ਧਿਕਾਰ ਹੈ, ਅਤੇ ਧਨ ਨੂੰ ਵੀ ਧਿਕਾਰ ਹੈ।੧। ਰਹਾਉ।

ਜਿਵੇਂ ਕਿਸੇ ਵਿਗਾਰੀ (ਫੜੇ ਮਜ਼ਦੂਰ) ਦੇ ਸਿਰ ਉਤੇ ਪੈਸੇ ਚੁਕਾਏ ਜਾਣ (ਤਾਂ ਉਸ ਨੂੰ ਕੋਈ ਲਾਭ ਨਹੀਂ ਹੁੰਦਾ, ਕਿਉਂਕਿ) ਉਹ ਪੈਸੇ ਮਾਲਕ ਦੇ ਘਰ (ਜਾਂਦੇ ਹਨ)। ਉਸ (ਵਿਗਾਰੀ) ਨੂੰ (ਤਾਂ ਕੇਵਲ) ਦੁਖ ਸਹਾਰਨਾ ਪੈਂਦਾ ਹੈ। ਜਿਵੇਂ ਕੋਈ ਸੁਪਨੇ ਵਿਚ ਰਾਜਾ ਬਣ ਬੈਠਦਾ ਹੈ, (ਪਰ ਜਦੋਂ) ਅੱਖਾਂ ਖੋਲਦਾ ਹੈ ਤਾਂ ਸਾਰਾ ਕਾਰਜ ਵਿਅਰਥ (ਸਿਧ ਹੋ ਜਾਂਦਾ ਹੈ)।੨। ਜਿਵੇਂ (ਕੋਈ) ਪਰਾਏ ਖੇਤ ਉਤੇ ਰਾਖਾ (ਬਣਦਾ ਹੈ), (ਉਹ) ਖੇਤ ਮਾਲਕ ਦਾ (ਰਹਿੰਦਾ ਹੈ, ਪਰ) ਰਾਖਾ ਉਠ ਕੇ ਚਲਾ ਜਾਂਦਾ ਹੈ। ਉਸ ਖੇਤ ਕਰਕੇ ਰਾਖਾ ਔਖ ਸਹਿੰਦਾ ਹੈ, (ਪਰ) ਉਸ ਦੇ ਪਲੈ ਕੁਝ ਨਹੀਂ ਪੈਂਦਾ।੩। ਜਿਸ (ਪ੍ਰਭੂ) ਦਾ ਦਿੱਤਾ ਰਾਜ ਮਿਲਦਾ ਹੈ, ਉਸੇ ਦਾ ਹੀ ਸੁਪਨਾ ਹੁੰਦਾ ਹੈ। ਜਿਸ ਨੇ ਮਾਇਆ ਦਿੱਤੀ ਹੈ, ਉਸੇ ਨੇ ਹੀ (ਜੀਵ ਦੇ ਮਨ ਵਿਚ) ਤ੍ਰਿਸ਼ਨਾ ਲਗਾ ਦਿੱਤੀ ਹੈ। (ਪਰਮਾਤਮਾ) ਆਪ ਨਾਸ਼ ਕਰਦਾ ਹੈ ਅਤੇ ਆਪ ਹੀ ਠੀਕ (*ਰਾਸਿ*) ਕਰਨ ਵਾਲਾ ਹੈ। ਹੇ ਨਾਨਕ! ਪ੍ਰਭੂ ਅਗੇ ਅਰਦਾਸ (ਕਰਨੀ ਚਾਹੀਦੀ ਹੈ)।੪।੧੧।੮੦।

Sri Satguru Jagjit Singh Ji eLibrary NamdhariElibrary@gmail.com

ਗਉੜੀ ਗੁਆਰੇਰੀ ਮਹਲਾ ੫ ॥
ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥ਕਲਮ ਕਾਗਦ ਸਿਆਨਪ ਲੇਖੀ ॥
ਮਹਰ ਮਲੂਕ ਹੋਇ ਦੇਖਿਆ ਖਾਨ ॥ਤਾ ਤੇ ਨਾਹੀ ਮਨੁ ਤ੍ਰਿਪਤਾਨ ॥੧॥
ਸੋ ਸੁਖੁ ਮੋ ਕਉ ਸੰਤ ਬਤਾਵਹੁ ॥ਤ੍ਰਿਸਨਾ ਬੂਝੈ ਮਨੁ ਤ੍ਰਿਪਤਾਵਹੁ ॥੧॥ ਰਹਾਉ ॥

ਅਸੁ ਪਵਨ ਹਸਤਿ ਅਸਵਾਰੀ ॥ ਚੋਆ ਚੰਦਨੁ ਸੇਜ ਸੁੰਦਰਿ ਨਾਰੀ ॥
ਨਟ ਨਾਟਿਕ ਆਖਾਰੇ ਗਾਇਆ ॥ਤਾ ਮਹਿ ਮਨਿ ਸੰਤੋਖੁ ਨ ਪਾਇਆ ॥੨॥
ਤਖਤੁ ਸਭਾ ਮੰਡਨ ਦੋਲੀਚੇ ॥ ਸਗਲ ਮੇਵੇ ਸੁੰਦਰ ਬਾਗੀਚੇ ॥
ਆਖੇੜ ਬਿਰਤਿ ਰਾਜਨ ਕੀ ਲੀਲਾ ॥ ਮਨੁ ਨ ਸੁਹੇਲਾ ਪਰਪੰਚੁ ਹੀਲਾ ॥੩॥
ਕਰਿ ਕਿਰਪਾ ਸੰਤਨ ਸਚੁ ਕਹਿਆ ॥ ਸਰਬ ਸੁਖ ਇਹੁ ਆਨੰਦੁ ਲਹਿਆ ॥
ਸਾਧਸੰਗਿ ਹਰਿ ਕੀਰਤਨੁ ਗਾਈਐ ॥ ਕਹੁ ਨਾਨਕ ਵਡਭਾਗੀ ਪਾਈਐ ॥੪॥
ਜਾ ਕੈ ਹਰਿ ਧਨੁ ਸੋਈ ਸੁਹੇਲਾ ॥
ਪ੍ਰਭ ਕਿਰਪਾ ਤੇ ਸਾਧਸੰਗਿ ਮੇਲਾ ॥੧॥ ਰਹਾਉ ਦੂਜਾ ॥੧੨॥੮੧॥

ਗਉੜੀ ਗੁਆਰੇਰੀ ਮਹਲਾ ੫ ॥
ਪ੍ਰਾਣੀ ਜਾਣੈ ਇਹੁ ਤਨੁ ਮੇਰਾ ॥ ਬਹੁਰਿ ਬਹੁਰਿ ਉਆਹੂ ਲਪਟੇਰਾ ॥
ਪੁਤ੍ਰ ਕਲਤ੍ਰ ਗਿਰਸਤ ਕਾ ਫਾਸਾ ॥ ਹੋਨੁ ਨ ਪਾਈਐ ਰਾਮ ਕੇ ਦਾਸਾ ॥੧॥
ਕਵਨ ਸੁ ਬਿਧਿ ਜਿਤੁ ਰਾਮ ਗੁਣ ਗਾਇ ॥
ਕਵਨ ਸੁ ਮਤਿ ਜਿਤੁ ਤਰੈ ਇਹ ਮਾਇ ॥੧॥ ਰਹਾਉ ॥
ਜੋ ਭਲਾਈ ਸੋ ਬੁਰਾ ਜਾਨੈ ॥ ਸਾਚੁ ਕਹੈ ਸੋ ਬਿਖੈ ਸਮਾਨੈ ॥
ਜਾਣੈ ਨਾਹੀ ਜੀਤ ਅਰੁ ਹਾਰ ॥ ਇਹੁ ਵਲੇਵਾ ਸਾਕਤ ਸੰਸਾਰ ॥੨॥
ਜੋ ਹਲਾਹਲ ਸੋ ਪੀਵੈ ਬਉਰਾ ॥ ਅੰਮ੍ਰਿਤੁ ਨਾਮੁ ਜਾਨੈ ਕਰਿ ਕਉਰਾ ॥
ਸਾਧਸੰਗ ਕੈ ਨਾਹੀ ਨੇਰਿ ॥ ਲਖ ਚਉਰਾਸੀਹ ਭ੍ਰਮਤਾ ਫੇਰਿ ॥੩॥
ਏਕੈ ਜਾਲਿ ਫਹਾਏ ਪੰਖੀ ॥ ਰਸਿ ਰਸਿ ਭੋਗ ਕਰਹਿ ਬਹੁ ਰੰਗੀ ॥
ਕਹੁ ਨਾਨਕ ਜਿਸੁ ਭਏ ਕ੍ਰਿਪਾਲ ॥ ਗੁਰਿ ਪੂਰੈ ਤਾ ਕੇ ਕਾਟੇ ਜਾਲ ॥੪॥੧੩॥੮੨॥

ਗਉੜੀ ਗੁਆਰੇਰੀ ਮਹਲਾ ੫ ॥
ਤਉ ਕਿਰਪਾ ਤੇ ਮਾਰਗੁ ਪਾਈਐ ॥ ਪ੍ਰਭ ਕਿਰਪਾ ਤੇ ਨਾਮੁ ਧਿਆਈਐ ॥
ਪ੍ਰਭ ਕਿਰਪਾ ਤੇ ਬੰਧਨ ਛੁਟੈ ॥ ਤਉ ਕਿਰਪਾ ਤੇ ਹਉਮੈ ਤੁਟੈ ॥੧॥
ਤੁਮ ਲਾਵਹੁ ਤਉ ਲਾਗਹ ਸੇਵ ॥ ਹਮ ਤੇ ਕਛੂ ਨ ਹੋਵੈ ਦੇਵ ॥੧॥ ਰਹਾਉ ॥

**ਗਉੜੀ ਗੁਆਰੇਰੀ ਮਹਲਾ ੫**

(ਹੇ ਭਾਈ ! ਮੈਂ) ਬਹੁਤ ਰੰਗਾਂ ਵਾਲੀ ਮਾਇਆ, ਬਹੁਤ ਢੰਗਾਂ ਨਾਲ (ਜੀਵਾਂ ਨੂੰ ਪ੍ਰਭਾਵਿਤ ਕਰਦੀ) ਵੇਖੀ ਹੈ। (ਕਈਆਂ ਨੇ) ਕਾਗ਼ਜ਼ ਅਤੇ ਕਲਮ ਲੈ ਕੇ (ਮਾਇਆ ਦੀ) ਸਿਆਣਪ ਬਾਰੇ ਲਿਖਿਆ ਵੀ ਹੈ। (ਕਈਆਂ ਨੇ) ਚੌਧਰੀ (*ਮਹਰ*), ਮਲਕ ਅਤੇ ਖ਼ਾਨ ਹੋ ਕੇ ਵੇਖ ਲਿਆ ਹੈ, ਫਿਰ ਵੀ (ਉਨ੍ਹਾਂ ਦਾ) ਮਨ ਤ੍ਰਿਪਤ ਨਹੀਂ ਹੋਇਆ। ੧। ਹੇ ਸੰਤੋ ! ਮੈਨੂੰ ਉਹ ਸੁਖ ਦਸੋ, ਜਿਸ ਕਰਕੇ ਤ੍ਰਿਸ਼ਨਾ ਬੁਝ ਜਾਏ ਅਤੇ ਮਨ ਤ੍ਰਿਪਤ ਹੋ ਜਾਏ। ੧। ਰਹਾਉ।

(ਕਈਆਂ ਨੇ) ਹਵਾ ਵਰਗੀ ਗਤਿ ਵਾਲੇ ਘੋੜਿਆਂ (*ਅਸੁ*) ਅਤੇ ਹਾਥੀਆਂ ਦੀ ਸਵਾਰੀ ਕੀਤੀ ਹੈ। (ਕਈਆਂ ਨੇ) ਅਤਰ, ਚੰਦਨ (ਆਦਿ ਸੁਗੰਧਿਤ ਪਦਾਰਥਾਂ ਨੂੰ ਸ਼ਰੀਰ ਉਤੇ ਮਲਿਆ ਹੈ) ਅਤੇ ਸੁੰਦਰ ਨਾਰੀ ਦੀ ਸੇਜ ਮਾਣੀ ਹੈ। (ਕਈਆਂ ਨੇ) ਨਟਾਂ ਦੇ ਅਖਾੜੇ (ਵੇਖੇ ਹਨ ਅਤੇ ਉਨ੍ਹਾਂ ਅਖਾੜਿਆਂ ਵਿਚ) ਗਾਏ ਗਏ (ਗੀਤ ਸੁਣੇ ਹਨ)। ਉਨ੍ਹਾਂ ਵਿਚ ਮਨ ਦੇ (ਰੁਚਿਤ ਹੋਣ 'ਤੇ ਵੀ) ਸੰਤੋਖ ਪ੍ਰਾਪਤ ਨਹੀਂ ਹੋਇਆ । ੨। (ਕਈਆਂ ਨੇ) ਤਖ਼ਤ, ਸਭਾ ਦੀ ਸਜਾਵਟ, ਗ਼ਲੀਚੇ, ਸਭ ਤਰ੍ਹਾਂ ਦੇ ਮੇਵੇ, ਸੁੰਦਰ ਬਾਗ਼ੀਚੇ, ਸ਼ਿਕਾਰ (*ਆਖੇੜ*) ਖੇਡਣ ਵਾਲੀ ਬਿਰਤੀ, ਰਾਜਿਆਂ ਦੀ ਲੀਲਾ (ਆਦਿ ਵੇਖੀ ਹੈ, ਪਰੰਤੂ ਇਨ੍ਹਾਂ ਨਾਲ) ਮਨ ਸੁਖੀ ਨਹੀਂ ਹੋਇਆ। (ਅਸਲ ਵਿਚ, ਇਹ ਸਭ ਕੁਝ) ਪ੍ਰਪੰਚਕ ਹੀਲਾ ਹੈ (ਅਰਥਾਤ ਮਾਇਆਵੀ ਛਲ ਹੈ)। ੩। ਸੰਤ ਜਨਾਂ ਨੇ ਕ੍ਰਿਪਾ ਪੂਰਵਕ ਸੱਚਾ ਬਚਨ ਕੀਤਾ ਹੈ, (ਜਿਸ ਤੋਂ) ਸਾਰੇ ਸੁਖਾਂ ਦਾ ਇਹ ਆਨੰਦ ਲਭ ਪਿਆ ਹੈ। (ਸੱਚਾ ਬਚਨ ਇਹ ਹੈ ਕਿ) ਸਾਧ ਸੰਗਤ ਵਿਚ ਬੈਠ ਕੇ ਹਰਿ-ਜਸ ਦਾ ਕੀਰਤਨ ਕਰਨਾ ਚਾਹੀਦਾ ਹੈ। ਨਾਨਕ ਦਾ ਕਥਨ ਹੈ ਕਿ ਇਹ ਦਾਤ ਵੱਡੇ ਭਾਗਾਂ ਵਾਲਿਆਂ ਨੂੰ ਮਿਲਦੀ ਹੈ। ੪। ਜਿਸ (ਮਨੁੱਖ ਦੇ ਹਿਰਦੇ ਵਿਚ) ਹਰਿ ਨਾਮ ਰੂਪ ਧਨ (ਮੌਜੂਦ) ਹੈ, ਉਹੀ ਸੁਖੀ ਹੈ । ਪ੍ਰਭੂ ਦੀ ਕ੍ਰਿਪਾ ਨਾਲ ਸਾਧ-ਸੰਗਤ ਦਾ ਮੇਲ ਹੁੰਦਾ ਹੈ। ੧। ਰਹਾਉ ਦੂਜਾ। ੧੨।੮੧।

**ਗਉੜੀ ਗੁਆਰੇਰੀ ਮਹਲਾ ੫**

ਪ੍ਰਾਣੀ ਸਮਝਦਾ ਹੈ ਕਿ ਇਹ ਸ਼ਰੀਰ ਮੇਰਾ ਹੈ, (ਇਸੇ ਕਰਕੇ) ਬਾਰ ਬਾਰ ਉਸੇ ਨੂੰ (*ਉਆਹੂ*) ਲਿਪਟਦਾ ਹੈ। ਪੁੱਤਰ, ਇਸਤਰੀ ਅਤੇ ਗ੍ਰਿਹਸਥ ਵਿਚ ਫਸੇ ਹੋਣ ਕਾਰਣ ਰਾਮ ਦਾ ਦਾਸ ਨਹੀਂ ਬਣ ਸਕਦਾ। ੧। (ਹੇ ਜਿਗਿਆਸੂ !) ਉਹ ਕਿਹੜੀ ਵਿਧੀ ਹੈ ਜਿਸ ਕਰਕੇ (ਮਨੁੱਖ) ਰਾਮ ਦੇ ਗੁਣਾਂ ਦਾ ਗਾਇਨ ਕਰ ਸਕਦਾ ਹੈ। ਉਹ ਕਿਹੜੀ ਮਤਿ ਹੈ, ਜਿਸ (ਨੂੰ ਗ੍ਰਹਿਣ ਕਰਕੇ ਮਨੁੱਖ) ਇਸ ਮਾਇਆ (ਦੇ ਪ੍ਰਪੰਚ ਨੂੰ) ਤਰ ਸਕਦਾ ਹੈ। ੧। ਰਹਾਉ। (ਮਾਇਆ ਦੇ ਪ੍ਰਭਾਵ ਅਧੀਨ) ਜੋ ਚੰਗੀ ਗੱਲ ਹੈ, ਉਸ ਨੂੰ ਮਾੜਾ ਸਮਝਦਾ ਹੈ। ਜੇ ਸੱਚ ਕਹੀਏ (ਤਾਂ) ਉਸ ਨੂੰ ਜ਼ਹਿਰ ਵਰਗਾ ਲਗਦਾ ਹੈ। (ਉਹ ਆਪਣੀ) ਹਾਰ ਜਿਤ ਨੂੰ ਨਹੀਂ ਸਮਝਦਾ। ਸੰਸਾਰ ਅੰਦਰ ਮਾਇਆ ਵਿਚ ਗ੍ਰਸੇ ਸਾਕਤ (ਮਨਸੁਖ) ਦਾ ਇਹ ਚਲਨ (*ਵਲੇਵਾ*) ਹੈ। ੨। (ਮਾਇਆ ਤੋਂ ਪ੍ਰਭਾਵਿਤ) ਪਾਗਲ (*ਬਉਰਾ*) ਹੋਇਆ (ਮਨਮੁਖ) ਜੋ ਜ਼ਹਿਰ ਹੈ, ਉਸ ਨੂੰ ਪੀਂਦਾ ਹੈ। ਅੰਮ੍ਰਿਤ ਰੂਪ ਨਾਮ ਨੂੰ ਕੌੜਾ ਕਰਕੇ ਜਾਣਦਾ ਹੈ। ਸਾਧਸੰਗਤ ਦੇ ਨੇੜੇ ਨਹੀਂ ਜਾਂਦਾ, (ਜਿਸ ਦੇ ਫਲਸਰੂਪ) ਚੌਰਾਸੀ ਲਖ ਜੂਨਾਂ ਦੇ ਚੱਕਰ ਵਿਚ ਭਟਕਦਾ ਰਹਿੰਦਾ ਹੈ। ੩। (ਮਾਇਆ ਨੇ ਆਪਣੇ) ਇਕੋ ਜਾਲ ਵਿਚ (ਸਾਰੇ ਜੀਵ ਰੂਪ) ਪੰਛੀ ਫਸਾਏ ਹੋਏ ਹਨ ਜੋ ਅਨੇਕਾਂ ਰੰਗਾਂ ਦੇ ਸੁਆਦ ਲਗਾ ਲਗਾ ਕੇ ਭੋਗ ਕਰਦੇ ਰਹਿੰਦੇ ਹਨ। ਨਾਨਕ ਦਾ ਕਥਨ ਹੈ ਕਿ ਜਿਸ (ਮਨੁੱਖ) ਉਪਰ (ਪ੍ਰਭੂ) ਕ੍ਰਿਪਾਲ ਹੁੰਦਾ ਹੈ, ਉਸ ਦੇ ਸਾਰੇ (ਮਾਇਆਵੀ) ਜਾਲ ਪੂਰਾ ਗੁਰੂ ਕਟ ਦਿੰਦਾ ਹੈ। ੪।੧੩।੮੨।

**ਗਉੜੀ ਗੁਆਰੇਰੀ ਮਹਲਾ ੫**

(ਹੇ ਪਰਮਾਤਮਾ !) ਤੇਰੀ ਕ੍ਰਿਪਾ ਨਾਲ ਹੀ (ਜੀਵਨ ਦਾ ਉਚਿਤ) ਰਸਤਾ ਪ੍ਰਾਪਤ ਹੁੰਦਾ ਹੈ। ਪ੍ਰਭੂ ਦੀ ਕ੍ਰਿਪਾ ਨਾਲ ਨਾਮ ਦੀ ਆਰਾਧਨਾ ਹੋ ਸਕਦੀ ਹੈ। ਪ੍ਰਭੂ ਦੀ ਕ੍ਰਿਪਾ ਨਾਲ ਭਵ-ਬੰਧਨ ਤੋਂ ਖ਼ਲਾਸੀ ਹੁੰਦੀ ਹੈ। ਤੇਰੀ ਕ੍ਰਿਪਾ ਨਾਲ ਹੀ ਹਉਮੈ ਦੂਰ ਹੁੰਦੀ ਹੈ। ੧। (ਹੇ ਮੇਰੇ ਇਸ਼ਟ) ਦੇਵ ! (ਜੇ)

ਤੁਧੁ ਭਾਵੈ ਤਾ ਗਾਵਾ ਬਾਣੀ ॥ ਤੁਧੁ ਭਾਵੈ ਤਾ ਸਚੁ ਵਖਾਣੀ ॥
ਤੁਧੁ ਭਾਵੈ ਤਾ ਸਤਿਗੁਰ ਮਇਆ ॥ ਸਰਬ ਸੁਖਾ ਪ੍ਰਭ ਤੇਰੀ ਦਇਆ ॥੨॥
ਜੋ ਤੁਧੁ ਭਾਵੈ ਸੋ ਨਿਰਮਲ ਕਰਮਾ ॥ ਜੋ ਤੁਧੁ ਭਾਵੈ ਸੋ ਸਚੁ ਧਰਮਾ ॥
ਸਰਬ ਨਿਧਾਨ ਗੁਣ ਤੁਮ ਹੀ ਪਾਸਿ ॥ ਤੂੰ ਸਾਹਿਬੁ ਸੇਵਕ ਅਰਦਾਸਿ ॥੩॥
ਮਨੁ ਤਨੁ ਨਿਰਮਲੁ ਹੋਇ ਹਰਿ ਰੰਗਿ ॥ ਸਰਬ ਸੁਖਾ ਪਾਵਉ ਸਤਸੰਗਿ ॥
ਨਾਮਿ ਤੇਰੈ ਰਹੈ ਮਨੁ ਰਾਤਾ ॥ ਇਹੁ ਕਲਿਆਣੁ ਨਾਨਕ ਕਰਿ ਜਾਤਾ ॥੪॥੧੪॥੮੩॥

ਗਉੜੀ ਗੁਆਰੇਰੀ ਮਹਲਾ ੫ ॥
ਆਨ ਰਸਾ ਜੇਤੇ ਤੈ ਚਾਖੇ ॥ ਨਿਮਖ ਨ ਤ੍ਰਿਸਨਾ ਤੇਰੀ ਲਾਥੇ ॥
ਹਰਿ ਰਸ ਕਾ ਤੂੰ ਚਾਖਹਿ ਸਾਦੁ ॥ ਚਾਖਤ ਹੋਇ ਰਹਹਿ ਬਿਸਮਾਦੁ ॥੧॥
ਅੰਮ੍ਰਿਤੁ ਰਸਨਾ ਪੀਉ ਪਿਆਰੀ ॥ ਇਹ ਰਸ ਰਾਤੀ ਹੋਇ ਤ੍ਰਿਪਤਾਰੀ ॥੧॥ ਰਹਾਉ ॥

ਹੇ ਜਿਹਵੇ ਤੂੰ ਰਾਮ ਗੁਣ ਗਾਉ ॥ ਨਿਮਖ ਨਿਮਖ ਹਰਿ ਹਰਿ ਹਰਿ ਧਿਆਉ ॥
ਆਨ ਨ ਸੁਨੀਐ ਕਤਹੂੰ ਜਾਈਐ ॥ ਸਾਧਸੰਗਤਿ ਵਡਭਾਗੀ ਪਾਈਐ ॥੨॥
ਆਠ ਪਹਰ ਜਿਹਵੇ ਆਰਾਧਿ ॥ ਪਾਰਬ੍ਰਹਮ ਠਾਕੁਰ ਆਗਾਧਿ ॥
ਈਹਾ ਊਹਾ ਸਦਾ ਸੁਹੇਲੀ ॥ ਹਰਿ ਗੁਣ ਗਾਵਤ ਰਸਨ ਅਮੋਲੀ ॥੩॥
ਬਨਸਪਤਿ ਮਉਲੀ ਫਲ ਫੁਲ ਪੇਡੇ ॥ ਇਹ ਰਸ ਰਾਤੀ ਬਹੁਰਿ ਨ ਛੋਡੇ ॥
ਆਨ ਨ ਰਸ ਕਸ ਲਵੈ ਨ ਲਾਈ ॥ ਕਹੁ ਨਾਨਕ ਗੁਰ ਭਏ ਹੈ ਸਹਾਈ ॥੪॥੧੫॥੮੪॥

ਗਉੜੀ ਗੁਆਰੇਰੀ ਮਹਲਾ ੫ ॥
ਮਨੁ ਮੰਦਰੁ ਤਨੁ ਸਾਜੀ ਬਾਰਿ ॥ ਇਸ ਹੀ ਮਧੇ ਬਸਤੁ ਅਪਾਰ ॥
ਇਸ ਹੀ ਭੀਤਰਿ ਸੁਨੀਅਤ ਸਾਹੁ ॥ ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ ॥੧॥
ਨਾਮ ਰਤਨ ਕੋ ਕੋ ਬਿਉਹਾਰੀ ॥ ਅੰਮ੍ਰਿਤ ਭੋਜਨੁ ਕਰੇ ਆਹਾਰੀ ॥੧॥ ਰਹਾਉ ॥

ਮਨੁ ਤਨੁ ਅਰਪੀ ਸੇਵ ਕਰੀਜੈ ॥ ਕਵਨ ਸੁ ਜੁਗਤਿ ਜਿਤੁ ਕਰਿ ਭੀਜੈ ॥
ਪਾਇ ਲਗਉ ਤਜਿ ਮੇਰਾ ਤੇਰੈ ॥ ਕਵਨੁ ਸੁ ਜਨੁ ਜੋ ਸਉਦਾ ਜੋਰੈ ॥੨॥
ਮਹਲੁ ਸਾਹ ਕਾ ਕਿਨ ਬਿਧਿ ਪਾਵੈ ॥ ਕਵਨ ਸੁ ਬਿਧਿ ਜਿਤੁ ਭੀਤਰਿ ਬੁਲਾਵੈ ॥
ਤੂੰ ਵਡ ਸਾਹੁ ਜਾ ਕੇ ਕੋਟਿ ਵਣਜਾਰੇ ॥ ਕਵਨੁ ਸੁ ਦਾਤਾ ਲੇ ਸੰਚਾਰੇ ॥੩॥

Sri Satguru Jagjit Singh Ji eLibrary NamdhariElibrary@gmail.com

ਤੁਸੀਂ (ਆਪਣੀ) ਸੇਵਾ ਵਿਚ ਲਗਾਓ ਤਾਂ ਹੀ (ਅਸੀਂ) ਸੇਵਾ ਵਿਚ ਲਗ ਸਕਦੇ ਹਾਂ। ਸਾਡੇ ਤੋਂ (ਆਪਣੇ ਆਪ) ਕੁਝ ਨਹੀਂ ਹੋ ਸਕਦਾ। ੧। ਰਹਾਉ। (ਹੇ ਪ੍ਰਭੂ! ਜੇ) ਤੈਨੂੰ ਚੰਗਾ ਲਗੇ ਤਾਂ ਹੀ (ਮੈਂ) ਬਾਣੀ ਦਾ ਗਾਇਨ ਕਰ ਸਕਦਾ ਹਾਂ। (ਜੇ) ਤੈਨੂੰ ਚੰਗਾ ਲਗੇ ਤਾਂ ਹੀ ਸੱਚੇ ਨਾਮ ਦਾ ਬਖਾਨ ਕਰ ਸਕਦਾ ਹਾਂ। (ਜੇ) ਤੈਨੂੰ ਚੰਗਾ ਲਗੇ ਤਾਂ ਹੀ ਸਤਿਗੁਰੂ ਦੀ (ਮੇਰੇ ਉਤੇ) ਕ੍ਰਿਪਾ (*ਮਇਆ*) ਹੋ ਸਕਦੀ ਹੈ। ਹੇ ਪ੍ਰਭੂ! (ਜੇ) ਤੇਰੀ ਦਇਆ ਹੋਵੇ, ਤਾਂ ਸਭ ਸੁਖ (ਪ੍ਰਾਪਤ ਹੋ ਜਾਂਦੇ ਹਨ)। ੨। (ਹੇ ਪ੍ਰਭੂ!) ਜੋ ਤੈਨੂੰ ਚੰਗਾ ਲਗੇ ਉਹੀ ਨਿਰਮਲ ਕਰਮ ਹੈ। ਜੋ ਤੈਨੂੰ ਚੰਗਾ ਲਗੇ ਉਹੀ ਸੱਚਾ ਧਰਮ ਹੈ। ਸਾਰੇ ਗੁਣਾਂ ਦੇ ਖ਼ਜ਼ਾਨੇ ਤੇਰੇ ਕੋਲ ਹੀ ਹਨ। ਤੂੰ (ਮੇਰਾ) ਮਾਲਕ ਹੈਂ, (ਮੈਂ) ਸੇਵਕ ਦੀ (ਤੇਰੇ ਪਾਸ) ਅਰਜ਼ੋਈ ਹੈ। ੩। ਪਰਮਾਤਮਾ ਦੇ ਪ੍ਰੇਮ-ਰੰਗ (ਵਿਚ ਰੰਗੀਜ ਕੇ) ਮਨ ਅਤੇ ਤਨ ਪਵਿਤਰ ਹੋ ਜਾਂਦੇ ਹਨ। ਸਤਿਸੰਗਤ (ਦੇ ਸੰਪਰਕ ਵਿਚ ਰਿਹਾਂ) ਸਾਰੇ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਤੇਰੇ ਨਾਮ ਵਿਚ ਮੇਰਾ ਮਨ ਮਗਨ ਰਹੇ— ਇਸ (ਵਿਧੀ) ਨੂੰ ਨਾਨਕ ਨੇ ਕਲਿਆਣਕਾਰੀ ਕਰਕੇ ਸਮਝਿਆ ਹੈ। ੪।੧੪।੮੩।

**ਗਉੜੀ ਗੁਆਰੇਰੀ ਮਹਲਾ ੫**

(ਹੇ ਮੇਰੀ ਜੀਭ! ਨਾਮ ਤੋਂ ਬਿਨਾ) ਹੋਰ ਜਿਤਨੇ ਰਸ ਤੂੰ ਚਖੇ ਹਨ, (ਉਨ੍ਹਾਂ ਨਾਲ) ਛਿਣ ਭਰ ਲਈ ਵੀ ਤੇਰੀ ਤ੍ਰਿਸ਼ਨਾ ਦੂਰ ਨਹੀਂ ਹੋਈ ਹੈ। (ਜੇ) ਹਰਿ ਰਸ ਦਾ ਸੁਆਦ ਤੂੰ ਚਖ ਲਵੇਂ, (ਤਾਂ) ਚਖਦਿਆਂ ਹੀ ਵਿਸਮਾਦੀ ਹਾਲਤ ਵਿਚ ਹੋ ਜਾਵੇਂਗੀ। ੧। ਹੇ ਪਿਆਰੀ ਜੀਭ! ਅੰਮ੍ਰਿਤ ਦਾ ਪਾਨ ਕਰ। ਇਕ ਰਸ ਵਿਚ ਲੀਨ ਹੋਣ ਨਾਲ (ਤੂੰ) ਤ੍ਰਿਪਤ ਹੋ ਜਾਵੇਂਗੀ। ੧। ਰਹਾਉ।

ਹੇ ਜੀਭੇ! ਤੂੰ ਰਾਮ ਦੇ ਗੁਣ ਗਾ, ਹਰ ਛਿਣ ਹਰਿ ਹਰਿ ਨਾਮ ਦੀ ਆਰਾਧਨਾ ਕਰ। (ਪ੍ਰਭੂ ਦੇ ਨਾਮ ਤੋਂ ਬਿਨਾ) ਹੋਰ ਕੁਝ ਨਹੀਂ ਸੁਣਨਾ ਚਾਹੀਦਾ ਅਤੇ (ਹੋਰ) ਕਿਤੇ ਨਹੀਂ ਜਾਣਾ ਚਾਹੀਦਾ। ਸਾਧ ਸੰਗਤ (ਦਾ ਸੰਪਰਕ) ਵਡਿਆਂ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ। ੨। ਹੇ ਰਸਨਾ! (ਉਸ) ਪਾਰਬ੍ਰਹਮ, ਅਗਾਧ ਸੁਆਮੀ ਦੀ ਅੱਠੇ ਪਹਿਰ ਆਰਾਧਨਾ ਕਰ। ਹਰਿ ਗੁਣਾਂ ਦਾ ਗਾਇਨ ਕਰਨ ਨਾਲ ਰਸਨਾ ਵੱਡਮੁਲੀ ਹੋ ਜਾਂਦੀ ਹੈ ਅਤੇ ਲੋਕ ਪਰਲੋਕ ਵਿਚ ਸੁਖੀ ਰਹਿੰਦੀ ਹੈ। ੩। ਸਾਰੀ ਬਨਸਪਤੀ ਖਿੜੀ ਹੋਈ ਹੈ ਅਤੇ ਬ੍ਰਿਛਾਂ ਨਾਲ ਫੁਲ ਅਤੇ ਫਲ ਲਗੇ ਹੋਏ ਹਨ (ਅਰਥਾਤ ਸਾਰਾ ਵਾਤਾਵਰਣ ਆਕਰਸ਼ਕ ਹੋਇਆ ਪਿਆ ਹੈ) (ਪਰ ਹਰਿ ਦੇ) ਇਸ ਰਸ ਵਿਚ ਰੰਗੀ (ਜੀਭ ਹਰਿ ਰਸ ਨੂੰ) ਫਿਰ ਨਹੀਂ ਛਡਦੀ। ਹੋਰ ਕਿਸੇ ਰਸ ਕਸ ਨੂੰ ਨੇੜੇ ਨਹੀਂ ਲਗਣ ਦਿੰਦੀ। ਨਾਨਕ ਦਾ ਕਥਨ ਹੈ ਕਿ ਗੁਰੂ ਦੇ ਸਹਾਇਕ ਹੋਣ ਨਾਲ (ਇਹ ਆਨੰਦ ਪ੍ਰਾਪਤ ਹੁੰਦਾ ਹੈ)। ੪।੧੫।੮੪।

**ਗਉੜੀ ਗੁਆਰੇਰੀ ਮਹਲਾ ੫**

ਮਨ ਰੂਪ (ਹਰਿ) ਮੰਦਿਰ (ਦੇ ਇਰਦ ਗਿਰਦ ਪ੍ਰਭੂ ਨੇ) ਸ਼ਰੀਰ ਰੂਪ ਬਾੜ ਲਗਾਈ ਹੈ। ਇਸ (ਮੰਦਿਰ) ਵਿਚ (ਨਾਮ ਰੂਪ) ਅਪਾਰ ਵਸਤੂ (ਧਰੀ ਹੋਈ ਹੈ)। ਇਸ (ਮੰਦਿਰ) ਵਿਚ ਸ਼ਾਹ (ਵਸਦਾ) ਸੁਣੀਂਦਾ ਹੈ। ਉਹ ਕਿਹੜਾ ਵਪਾਰੀ ਹੈ ਜਿਸ ਦਾ ਉਥੇ (ਸ਼ਾਹ ਕੋਲ) ਇਤਬਾਰ (*ਵਿਸਾਹੁ*) ਬਣਿਆ ਹੋਇਆ ਹੈ।੧। ਨਾਮ ਰੂਪ ਰਤਨ ਦਾ ਜੋ ਕੋਈ ਵਪਾਰੀ ਹੈ, (ਉਹ) ਨਾਮ ਰੂਪ ਅੰਮ੍ਰਿਤ ਭੋਜਨ ਦਾ ਆਹਾਰ ਕਰਦਾ ਹੈ। ੧। ਰਹਾਉ।

(ਅਜਿਹੇ ਸਾਧਕ ਦੇ ਮਿਲਣ 'ਤੇ ਮੈਂ) ਤਨ ਮਨ ਅਰਪਦਾ ਹਾਂ ਅਤੇ (ਉਸ ਦੀ) ਸੇਵਾ ਕਰਦਾ ਹਾਂ। (ਉਸ ਤੋਂ ਪੁਛਾਂਗਾ ਕਿ ਉਹ) ਕਿਹੜੀ ਜੁਗਤ ਹੈ ਜਿਸ ਦੇ ਕਰਨ ਨਾਲ (ਸੱਚਾ ਸ਼ਾਹ) ਪ੍ਰਸੰਨ ਹੁੰਦਾ ਹੈ? ਮੇਰ-ਤੇਰ ਦੀ ਭਾਵਨਾ ਛਡ ਕੇ (ਉਸ ਦੇ) ਚਰਣੀ ਲਗਦਾ ਹਾਂ। ਉਹ ਕਿਹੜਾ ਵਿਅਕਤੀ ਹੈ ਜੋ (ਸ਼ਾਹ ਨਾਲ ਮੇਰਾ) ਸੌਦਾ ਕਰਾ ਦੇਵੇ ?। ੨। (ਉਸ) ਸ਼ਾਹ ਦਾ ਮਹਲ ਕਿਸ ਢੰਗ ਪਾਇਆ ਜਾ ਸਕੀਦਾ ਹੈ? ਉਹ ਕਿਹੜੀ ਵਿਧੀ ਹੈ, ਜਿਸ ਦੇ ਕਰਨ ਨਾਲ (ਸ਼ਾਹ) ਅੰਦਰ ਬੁਲਾ ਲੈਂਦਾ ਹੈ? (ਹੇ ਪ੍ਰਭੂ!) ਤੂੰ ਵੱਡਾ ਸ਼ਾਹ ਹੈ ਜਿਸ ਦੇ ਕਰੋੜਾਂ (ਜੀਵ) ਵਣਜਾਰੇ ਹਨ। ਉਹ ਕਿਹੜਾ ਦਾਤਾ ਹੈ (ਜੋ

ਖੋਜਤ ਖੋਜਤ ਨਿਜ ਘਰੁ ਪਾਇਆ ॥ ਅਮੋਲ ਰਤਨੁ ਸਾਚੁ ਦਿਖਲਾਇਆ ॥
ਕਰਿ ਕਿਰਪਾ ਜਬ ਮੇਲੇ ਸਾਹਿ ॥ ਕਹੁ ਨਾਨਕ ਗੁਰ ਕੈ ਵੇਸਾਹਿ ॥੪॥੧੬॥੮੫॥

ਗਉੜੀ ਮਹਲਾ ੫ ਗੁਆਰੇਰੀ ॥
ਰੈਣਿ ਦਿਨਸੁ ਰਹੈ ਇਕ ਰੰਗਾ ॥ ਪ੍ਰਭ ਕਉ ਜਾਣੈ ਸਦ ਹੀ ਸੰਗਾ ॥
ਠਾਕੁਰ ਨਾਮੁ ਕੀਓ ਉਨਿ ਵਰਤਨਿ ॥ ਤ੍ਰਿਪਤਿ ਅਘਾਵਨੁ ਹਰਿ ਕੈ ਦਰਸਨਿ ॥੧॥
ਹਰਿ ਸੰਗਿ ਰਾਤੇ ਮਨ ਤਨ ਹਰੇ ॥ ਗੁਰ ਪੂਰੇ ਕੀ ਸਰਨੀ ਪਰੇ ॥੧॥ ਰਹਾਉ ॥
ਚਰਣ ਕਮਲ ਆਤਮ ਆਧਾਰ ॥ ਏਕੁ ਨਿਹਾਰਹਿ ਆਗਿਆਕਾਰ ॥
ਏਕੋ ਬਨਜੁ ਏਕੋ ਬਿਉਹਾਰੀ ॥ ਅਵਰੁ ਨ ਜਾਨਹਿ ਬਿਨੁ ਨਿਰੰਕਾਰੀ ॥੨॥
ਹਰਖ ਸੋਗ ਦੁਹਹੂੰ ਤੇ ਮੁਕਤੇ ॥ ਸਦਾ ਅਲਿਪਤੁ ਜੋਗ ਅਰੁ ਜੁਗਤੇ ॥
ਦੀਸਹਿ ਸਭ ਮਹਿ ਸਭ ਤੇ ਰਹਤੇ ॥ ਪਾਰਬ੍ਰਹਮ ਕਾ ਓਇ ਧਿਆਨੁ ਧਰਤੇ ॥੩॥
ਸੰਤਨ ਕੀ ਮਹਿਮਾ ਕਵਨ ਵਖਾਨਉ ॥ ਅਗਾਧਿ ਬੋਧਿ ਕਿਛੁ ਮਿਤਿ ਨਹੀ ਜਾਨਉ ॥
ਪਾਰਬ੍ਰਹਮ ਮੋਹਿ ਕਿਰਪਾ ਕੀਜੈ ॥ ਧੂਰਿ ਸੰਤਨ ਕੀ ਨਾਨਕ ਦੀਜੈ ॥੪॥੧੭॥੮੬॥

ਗਉੜੀ ਗੁਆਰੇਰੀ ਮਹਲਾ ੫ ॥
ਤੂੰ ਮੇਰਾ ਸਖਾ ਤੂੰਹੀ ਮੇਰਾ ਮੀਤੁ ॥ ਤੂੰ ਮੇਰਾ ਪ੍ਰੀਤਮੁ ਤੁਮ ਸੰਗਿ ਹੀਤੁ ॥
ਤੂੰ ਮੇਰੀ ਪਤਿ ਤੂਹੈ ਮੇਰਾ ਗਹਣਾ ॥ ਤੁਝ ਬਿਨੁ ਨਿਮਖੁ ਨ ਜਾਈ ਰਹਣਾ ॥੧॥
ਤੂੰ ਮੇਰੇ ਲਾਲਨ ਤੂੰ ਮੇਰੇ ਪ੍ਰਾਨ ॥ ਤੂੰ ਮੇਰੇ ਸਾਹਿਬ ਤੂੰ ਮੇਰੇ ਖਾਨ ॥੧॥ ਰਹਾਉ ॥
ਜਿਉ ਤੁਮ ਰਾਖਹੁ ਤਿਵ ਹੀ ਰਹਨਾ ॥ ਜੋ ਤੁਮ ਕਹਹੁ ਸੋਈ ਮੋਹਿ ਕਰਨਾ ॥
ਜਹ ਪੇਖਉ ਤਹਾ ਤੁਮ ਬਸਨਾ ॥ ਨਿਰਭਉ ਨਾਮੁ ਜਪਉ ਤੇਰਾ ਰਸਨਾ ॥੨॥
ਤੂੰ ਮੇਰੀ ਨਵ ਨਿਧਿ ਤੂੰ ਭੰਡਾਰੁ ॥ ਰੰਗ ਰਸਾ ਤੂੰ ਮਨਹਿ ਅਧਾਰੁ ॥
ਤੂੰ ਮੇਰੀ ਸੋਭਾ ਤੁਮ ਸੰਗਿ ਰਚੀਆ ॥ ਤੂੰ ਮੇਰੀ ਓਟ ਤੂੰ ਹੈ ਮੇਰਾ ਤਕੀਆ ॥੩॥
ਮਨ ਤਨ ਅੰਤਰਿ ਤੁਹੀ ਧਿਆਇਆ ॥ ਮਰਮੁ ਤੁਮਾਰਾ ਗੁਰ ਤੇ ਪਾਇਆ ॥
ਸਤਿਗੁਰ ਤੇ ਦ੍ਰਿੜਿਆ ਇਕੁ ਏਕੈ ॥ ਨਾਨਕ ਦਾਸ ਹਰਿ ਹਰਿ ਹਰਿ ਟੇਕੈ ॥੪॥੧੮॥੮੭॥

ਗਉੜੀ ਗੁਆਰੇਰੀ ਮਹਲਾ ੫ ॥
ਬਿਆਪਤ ਹਰਖ ਸੋਗ ਬਿਸਥਾਰ ॥ ਬਿਆਪਤ ਸੁਰਗ ਨਰਕ ਅਵਤਾਰ ॥
ਬਿਆਪਤ ਧਨ ਨਿਰਧਨ ਪੇਖਿ ਸੋਭਾ ॥ ਮੂਲੁ ਬਿਆਧੀ ਬਿਆਪਸਿ ਲੋਭਾ ॥੧॥

ਮੈਨੂੰ ਨਾਲ) ਲੈ ਕੇ (ਤੇਰੇ ਤਕ) ਪਹੁੰਚਾ ਦੇਵੇ?।੩।(ਜਿਗਿਆਸੂ ਨੇ) ਖੋਜਦਿਆਂ ਖੋਜਦਿਆਂ ਆਪਣੇ ਘਰ ਨੂੰ ਪ੍ਰਾਪਤ ਕਰ ਲਿਆ ਅਤੇ (ਗੁਰੂ ਨੇ) ਸਥਾਈ ਅਮੋਲਕ ਰਤਨ ਵਿਖਾ ਦਿੱਤਾ। ਨਾਨਕ ਦਾ ਕਥਨ ਹੈ ਕਿ ਕ੍ਰਿਪਾ ਪੂਰਵਕ ਜਦੋਂ ਸ਼ਾਹ ਨੇ (ਜੀਵ ਰੂਪ ਵਣਜਾਰੇ ਨੂੰ) ਨਾਲ ਮਿਲਾਇਆ ਹੈ, ਤਾਂ ਗੁਰੂ ਦੇ ਭਰੋਸੇ (ਦੁਆਰਾ ਹੀ ਮਿਲਾਇਆ ਹੈ)।੪।੧੬।੮੫।

**ਗਉੜੀ ਮਹਲਾ ੫ ਗੁਆਰੇਰੀ**

(ਜੋ ਸਾਧਕ) ਦਿਨ ਰਾਤ ਇਕੋ (ਪ੍ਰਭੂ ਦੇ) ਪ੍ਰੇਮ-ਰੰਗ ਵਿਚ (ਰੰਗਿਆ) ਰਹਿੰਦਾ ਹੈ ਅਤੇ ਪ੍ਰਭੂ ਨੂੰ ਹਮੇਸ਼ਾ ਆਪਣੇ ਅੰਗ-ਸੰਗ ਸਮਝਦਾ ਹੈ, ਉਸ ਨੇ ਪਰਮਾਤਮਾ ਦੇ ਨਾਮ ਨੂੰ (ਆਪਣੀ) ਜੀਵਿਕਾ (*ਵਰਤਨਿ*) ਬਣਾ ਲਿਆ ਹੈ ਅਤੇ ਹਰਿ ਦੇ ਦਰਸ਼ਨ ਨਾਲ ਪੂਰੀ ਤਰ੍ਹਾਂ ਰਜਿਆ ਰਹਿੰਦਾ ਹੈ।੧।(ਜੋ) ਹਰਿ ਦੇ ਸੰਗ ਵਿਚ ਲੀਨ ਰਹਿੰਦੇ ਹਨ, (ਉਨ੍ਹਾਂ ਦੇ) ਤਨ ਅਤੇ ਮਨ ਸਦਾ ਹਰੇ ਭਰੇ (ਅਰਥਾਤ ਖਿੜੇ) ਰਹਿੰਦੇ ਹਨ।(ਕਿਉਂਕਿ ਉਹ) ਪੂਰੇ ਗੁਰੂ ਦੀ ਸ਼ਰਣ ਵਿਚ ਪਏ ਹੁੰਦੇ ਹਨ।੧।ਰਹਾਉ। (ਉਨ੍ਹਾਂ ਨੇ ਪਰਮਾਤਮਾ ਦੇ) ਚਰਣ ਕਮਲਾਂ ਨੂੰ (ਆਪਣੀ) ਆਤਮਾ ਦਾ ਆਧਾਰ (ਬਣ ਲਿਆ ਹੈ)। (ਉਹ) ਆਗਿਆਕਾਰ ਬਣ ਕੇ ਇਕੋ (ਪ੍ਰਭੂ ਨੂੰ ਹੀ ਸਰਬਤ) ਵੇਖਦੇ ਹਨ। ਇਕੋ (ਨਾਮ ਹੀ ਉਨ੍ਹਾਂ ਦਾ) ਵਣਜ ਹੈ ਅਤੇ ਇਕੋ (ਨਾਮ ਦੇ ਹੀ) ਵਪਾਰੀ ਹਨ।(ਉਹ) ਨਿਰਾਕਾਰ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦੇ ।੨।(ਉਹ) ਹਰਖ ਅਤੇ ਸੋਗ ਦੋਹਾਂ ਤੋਂ ਮੁਕਤ ਹੁੰਦੇ ਹਨ।(ਉਹ ਸੰਸਾਰਿਕਤਾ ਤੋਂ) ਸਦਾ ਨਿਰਲਿਪਤ ਹਨ, (ਪਰਮਾਤਮਾ ਨਾਲ) ਜੁੜੇ ਰਹਿੰਦੇ ਅਤੇ ਜੁਗਤੀ ਪੂਰਵਕ (ਜੀਵਨ ਬਤੀਤ ਕਰਦੇ ਹਨ)। ਉਹ ਸਭ ਵਿਚ (ਰਹਿੰਦੇ) ਦਿਸਦੇ ਹਨ, ਪਰ ਸਭ ਤੋਂ ਵਖ ਵੀ ਰਹਿੰਦੇ ਹਨ। ਉਹ (ਸਦਾ) ਪਾਰਬ੍ਰਹਮ ਦਾ ਧਿਆਨ ਧਰੀ ਰਖਦੇ ਹਨ।੩।(ਅਜਿਹੇ) ਸੰਤਾਂ ਦੀ ਮਹਿਮਾ ਦਾ ਕੌਣ ਬਖਾਨ ਕਰੇ? (ਉਹ) ਅਗਾਧ ਬੁੱਧੀ ਵਾਲੇ ਹਨ, (ਉਨ੍ਹਾਂ ਦਾ) ਅੰਤ ਨਹੀਂ ਪਾਇਆ ਜਾ ਸਕੀਦਾ। ਹੇ ਪਾਰਬ੍ਰਹਮ! ਮੇਰੇ ਉਤੇ ਕ੍ਰਿਪਾ ਕਰੋ ਅਤੇ ਨਾਨਕ ਨੂੰ ਸੰਤਾਂ ਦੇ ਚਰਣ-ਧੂਰ ਪ੍ਰਦਾਨ ਕਰੋ।੪।੧੭।੮੬।

**ਗਉੜੀ ਗੁਆਰੇਰੀ ਮਹਲਾ ੫**

(ਹੇ ਪ੍ਰਭੂ!) ਤੂੰ ਮੇਰਾ ਸਾਥੀ ਹੈਂ, ਤੂੰ ਹੀ ਮੇਰਾ ਮਿਤਰ ਹੈਂ, ਤੂੰ ਮੇਰਾ ਪ੍ਰੀਤਮ ਹੈਂ ਅਤੇ ਤੇਰੇ ਨਾਲ ਹੀ ਮੇਰਾ ਪਿਆਰ (*ਹੀਤੁ*) ਹੈ। ਤੂੰ ਮੇਰੀ ਇਜ਼ਤ ਹੈਂ, ਤੂੰ ਹੀ ਮੇਰਾ ਜ਼ੇਵਰ ਹੈਂ। ਤੇਰੇ ਤੋਂ ਬਿਨਾ ਛਿਣ ਭਰ ਲਈ ਵੀ ਨਹੀਂ ਰਹਿ ਸਕਦਾ।੧।(ਹੇ ਪ੍ਰਭੂ!) ਤੂੰ ਮੇਰਾ ਪ੍ਰੀਤਮ ਹੈਂ, ਤੂੰ ਮੇਰੇ ਪ੍ਰਾਣ ਹੈਂ, ਤੂੰ ਮੇਰਾ ਸਾਹਿਬ ਹੈ ਅਤੇ ਤੂੰ ਹੀ ਮੇਰਾ ਸਰਦਾਰ (*ਖਾਨ*) ਹੈ ।੧।ਰਹਾਉ।(ਹੇ ਈਸ਼ਵਰ!) ਜਿਸ ਤਰ੍ਹਾਂ ਤੂੰ (ਮੈਨੂੰ) ਰਖਦਾ ਹੈ, ਤਿਵੇਂ ਹੀ ਰਹਿੰਦਾ ਹਾਂ। ਜੋ ਤੂੰ ਕਹਿੰਦਾ ਹੈਂ, ਉਹੀ ਮੈਂ ਕਰਦਾ ਹਾਂ। ਜਿਧਰ ਵੀ (ਮੈਂ) ਵੇਖਦਾ ਹਾਂ, ਉਧਰ ਤੂੰ ਵਸਿਆ ਹੋਇਆ ਦਿਸਦਾ ਹੈਂ, (ਮੈਂ) ਜੀਭ ਨਾਲ ਤੇਰਾ ਨਿਰਭਉ ਨਾਮ ਜਪਦਾ ਰਹਿੰਦਾ ਹਾਂ।੨।(ਹੇ ਪਰਮਾਤਮਾ!) ਤੂੰ ਮੇਰੀ ਨੌਂ-ਨਿਧਿ (ਖ਼ਜ਼ਾਨਾ) ਹੈਂ, ਤੂੰ (ਮੇਰਾ) ਭੰਡਾਰ ਹੈ। ਤੂੰ (ਮੇਰੇ ਲਈ ਹਰ ਪ੍ਰਕਾਰ ਦਾ) ਰੰਗ-ਰਸ ਹੈਂ ਅਤੇ (ਤੂੰ ਹੀ ਮੇਰੇ) ਮਨ ਦਾ ਆਧਾਰ ਹੈਂ। ਤੂੰ ਮੇਰੀ ਸ਼ੋਭਾ ਹੈਂ, ਤੇਰੇ ਨਾਲ ਹੀ (ਮੈਂ) ਰਚਿਆ ਮਿਚਿਆ ਹਾਂ। ਤੂੰ ਮੇਰੀ ਓਟ ਹੈਂ ਅਤੇ ਤੂੰ ਹੀ ਮੇਰਾ ਆਸਰਾ ਹੈਂ।੩।(ਮੈਂ) ਮਨ ਅਤੇ ਤਨ ਵਿਚ ਤੈਨੂੰ ਹੀ ਧਿਆਇਆ ਹੈ।(ਮੈਂ) ਤੇਰਾ ਭੇਦ (*ਮਰਮੁ*) ਗੁਰੂ ਦੁਆਰਾ ਪ੍ਰਾਪਤ ਕੀਤਾ ਹੈ। (ਜਿਸ ਨੇ) ਸਤਿਗੁਰੂ ਤੋਂ ਇਕੋ ਪ੍ਰਭੂ ਦਾ ਨਾਮ (ਮਨ ਵਿਚ) ਦ੍ਰਿੜ ਕੀਤਾ ਹੈ, (ਉਸ ਨੂੰ) ਹੇ ਨਾਨਕ! (ਸਦਾ) ਹਰਿ ਹਰਿ ਦੀ ਟੇਕ ਹੁੰਦੀ ਹੈ।੪।੧੮।੮੭।

**ਗਉੜੀ ਗੁਆਰੇਰੀ ਮਹਲਾ ੫**

(ਕਿਤੇ ਮਾਇਆ) ਖ਼ੁਸ਼ੀ ਅਤੇ ਗ਼ਮੀ ਦਾ ਖਿਲਾਰਾ (*ਬਿਸਥਾਰ*) ਹੋ ਕੇ ਵਿਆਪਦੀ ਹੈ, (ਕਿਤੇ) ਨਰਕ ਸੁਅਰਗ ਅਤੇ ਅਵਤਾਰਾਂ ਵਜੋਂ ਵਾਪਰਦੀ ਹੈ।(ਕਿਤੇ) ਧਨਵਾਨ, ਨਿਰਧਨ ਅਤੇ (ਕਿਤੇ) ਆਪਣੀ ਸ਼ੋਭਾ ਹੁੰਦੀ ਵੇਖ ਕੇ ਪਸਰਦੀ ਹੈ। ਸਾਰੀਆਂ ਵਿਆਧੀਆਂ (ਰੋਗਾਂ) ਦੇ ਮੂਲ ਲੋਭ ਰੂਪ

ਮਾਇਆ ਬਿਆਪਤ ਬਹੁ ਪਰਕਾਰੀ ॥ ਸੰਤ ਜੀਵਹਿ ਪ੍ਰਭ ਓਟ ਤੁਮਾਰੀ ॥੧॥ ਰਹਾਉ ॥

ਬਿਆਪਤ ਅਹੰਬੁਧਿ ਕਾ ਮਾਤਾ ॥ ਬਿਆਪਤ ਪੁਤ੍ਰ ਕਲਤ੍ਰ ਸੰਗਿ ਰਾਤਾ ॥
ਬਿਆਪਤ ਹਸਤਿ ਘੋੜੇ ਅਰੁ ਬਸਤਾ ॥ ਬਿਆਪਤ ਰੂਪ ਜੋਬਨ ਮਦ ਮਸਤਾ ॥੨॥
ਬਿਆਪਤ ਭੂਮਿ ਰੰਕ ਅਰੁ ਰੰਗਾ ॥ ਬਿਆਪਤ ਗੀਤ ਨਾਦ ਸੁਣਿ ਸੰਗਾ ॥
ਬਿਆਪਤ ਸੇਜ ਮਹਲ ਸੀਗਾਰ ॥ ਪੰਚ ਦੂਤ ਬਿਆਪਤ ਅੰਧਿਆਰ ॥੩॥
ਬਿਆਪਤ ਕਰਮ ਕਰੈ ਹਉ ਫਾਸਾ ॥ ਬਿਆਪਤਿ ਗਿਰਸਤ ਬਿਆਪਤ ਉਦਾਸਾ ॥
ਆਚਾਰ ਬਿਉਹਾਰ ਬਿਆਪਤ ਇਹ ਜਾਤਿ ॥ ਸਭ ਕਿਛੁ ਬਿਆਪਤ ਬਿਨੁ ਹਰਿ ਰੰਗ ਰਾਤ॥੪॥
ਸੰਤਨ ਕੇ ਬੰਧਨ ਕਾਟੇ ਹਰਿ ਰਾਇ ॥ ਤਾ ਕਉ ਕਹਾ ਬਿਆਪੈ ਮਾਇ ॥
ਕਹੁ ਨਾਨਕ ਜਿਨਿ ਧੂਰਿ ਸੰਤ ਪਾਈ ॥ਤਾ ਕੈ ਨਿਕਟਿ ਨ ਆਵੈ ਮਾਈ ॥੫॥੧੯॥੮੮॥

ਗਉੜੀ ਗੁਆਰੇਰੀ ਮਹਲਾ ੫ ॥
ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ ॥ ਸ੍ਰਵਣ ਸੋਏ ਸੁਣਿ ਨਿੰਦ ਵੀਚਾਰ ॥
ਰਸਨਾ ਸੋਈ ਲੋਭਿ ਮੀਠੈ ਸਾਦਿ ॥ ਮਨੁ ਸੋਇਆ ਮਾਇਆ ਬਿਸਮਾਦਿ ॥੧॥
ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥ ਸਾਬਤੁ ਵਸਤੁ ਓਹੁ ਅਪਨੀ ਲਹੈ ॥੧॥ ਰਹਾਉ ॥

ਸਗਲ ਸਹੇਲੀ ਅਪਨੈ ਰਸ ਮਾਤੀ ॥ ਗ੍ਰਿਹ ਅਪੁਨੇ ਕੀ ਖਬਰਿ ਨ ਜਾਤੀ ॥
ਮੁਸਨਹਾਰ ਪੰਚ ਬਟਵਾਰੇ ॥ ਸੂਨੇ ਨਗਰਿ ਪਰੇ ਠਗਹਾਰੇ ॥੨॥
ਉਨ ਤੇ ਰਾਖੈ ਬਾਪੁ ਨ ਮਾਈ ॥ ਉਨ ਤੇ ਰਾਖੈ ਮੀਤੁ ਨ ਭਾਈ ॥
ਦਰਬਿ ਸਿਆਣਪ ਨਾ ਓਇ ਰਹਤੇ ॥ ਸਾਧਸੰਗਿ ਓਇ ਦੁਸਟ ਵਸਿ ਹੋਤੇ ॥੩॥
ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥ ਸੰਤਨ ਧੂਰਿ ਸਰਬ ਨਿਧਾਨ ॥
ਸਾਬਤੁ ਪੂੰਜੀ ਸਤਿਗੁਰ ਸੰਗਿ ॥ ਨਾਨਕੁ ਜਾਗੈ ਪਾਰਬ੍ਰਹਮ ਕੈ ਰੰਗਿ ॥੪॥
ਸੋ ਜਾਗੈ ਜਿਸੁ ਪ੍ਰਭੁ ਕਿਰਪਾਲੁ ॥
ਇਹ ਪੂੰਜੀ ਸਾਬਤੁ ਧਨੁ ਮਾਲੁ ॥੧॥ ਰਹਾਉ ਦੂਜਾ ॥੨੦॥੮੯॥

ਗਉੜੀ ਗੁਆਰੇਰੀ ਮਹਲਾ ੫ ॥
ਜਾ ਕੈ ਵਸਿ ਖਾਨ ਸੁਲਤਾਨ ॥ ਜਾ ਕੈ ਵਸਿ ਹੈ ਸਗਲ ਜਹਾਨ ॥
ਜਾ ਕਾ ਕੀਆ ਸਭੁ ਕਿਛੁ ਹੋਇ ॥ ਤਿਸ ਤੇ ਬਾਹਰਿ ਨਾਹੀ ਕੋਇ ॥੧॥
ਕਹੁ ਬੇਨੰਤੀ ਅਪੁਨੇ ਸਤਿਗੁਰ ਪਾਹਿ ॥ ਕਾਜ ਤੁਮਾਰੇ ਦੇਇ ਨਿਬਾਹਿ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

ਵਿਚ ਵਿਆਪਦੀ ਹੈ। ੧। ਮਾਇਆ ਬਹੁਤ ਢੰਗਾਂ ਨਾਲ ਵਾਪਰਦੀ ਹੈ। ਹੇ ਪ੍ਰਭੂ ! ਸੰਤ ਲੋਕ ਤੇਰੀ ਓਟ ਕਰਕੇ (ਆਨੰਦ ਪੂਰਵਕ) ਜੀਊਂਦੇ ਹਨ (ਕਿਉਂਕਿ ਉਨ੍ਹਾਂ ਨੂੰ ਮਾਇਆ ਪ੍ਰਭਾਵਿਤ ਨਹੀਂ ਕਰ ਸਕਦੀ)। ੧। ਰਹਾਉ।

(ਮਾਇਆ) ਹੰਕਾਰੀ ਬੁੱਧੀ ਵਿਚ ਮਸਤੇ ਹੋਏ (ਵਿਅਕਤੀ) ਉਪਰ ਵਿਆਪਦੀ ਹੈ। ਪੁੱਤਰ ਅਤੇ ਇਸਤਰੀ ਦੀ ਸੰਗਤ ਵਿਚ ਮਗਨ ਉਤੇ ਵੀ ਵਾਪਰਦੀ ਹੈ। ਹਾਥੀ, ਘੋੜੇ ਅਤੇ (ਸੁੰਦਰ) ਬਸਤ੍ਰਾਂ ਵਾਲੇ ਉਤੇ ਵੀ ਅਸਰ ਕਰਦੀ ਹੈ। ਰੂਪ ਅਤੇ ਜੁਆਨੀ ਦੇ ਨਸ਼ੇ ਵਿਚ ਮਸਤ ਉਪਰ ਵੀ ਪ੍ਰਭਾਵ ਪਾਂਦੀ ਹੈ। ੨। ਭੂਮੀ ਵਾਲੇ, ਗ਼ਰੀਬ (*ਰੰਕ*) ਅਤੇ ਵਿਲਾਸੀਆਂ (*ਰੰਗਾ*) ਉਤੇ ਵਿਆਪਦੀ ਹੈ। ਸੰਗੀਆਂ ਸਾਥੀਆਂ ਨਾਲ ਗੀਤ ਅਤੇ ਨਾਦ ਸੁਣਨ ਵਾਲਿਆਂ ਉਪਰ ਅਸਰ ਪਾਂਦੀ ਹੈ। ਸੇਜਾਂ, ਮਹਲਾਂ ਅਤੇ ਸ਼ਿੰਗਾਰਾਂ ਉਤੇ ਵਾਪਰਦੀ ਹੈ। ਪੰਜ ਵਿਕਾਰਾਂ ਅਤੇ ਅਗਿਆਨਤਾ (*ਅੰਧਿਆਰ*) ਉਤੇ ਵੀ ਅਸਰ ਕਰਦੀ ਹੈ। ੩। ਹਉਮੈ ਵਿਚ ਫਸ ਕੇ ਕਰਮ ਕਰਨ ਵਾਲਿਆਂ (ਉਤੇ ਵੀ) ਵਾਪਰਦੀ ਹੈ। ਗ੍ਰਿਹਸਥੀਆਂ ਅਤੇ ਉਦਾਸੀਆਂ ਨੂੰ ਵੀ ਪ੍ਰਭਾਵਿਤ ਕਰਦੀ ਹੈ। ਆਚਾਰ, ਵਿਵਹਾਰ ਅਤੇ ਜਾਤਿ (ਅਭਿਮਾਨ) ਵਿਚ ਵੀ ਵਾਪਰਦੀ ਹੈ। ਬਿਨਾ ਹਰਿ ਦੇ ਪ੍ਰੇਮ ਰੰਗ ਵਿਚ ਰੰਗੇ ਜਾਣ ਵਾਲਿਆਂ ਤੋਂ (ਹੋਰ) ਸਭ ਉਪਰ ਵਿਆਪਦੀ ਹੈ। ੪। ਸੰਤਾਂ ਦੇ (ਮਾਇਆਵੀ ਬੰਧਨ ਹਰਿ ਰਾਜੇ ਨੇ ਕਟ ਦਿੱਤੇ ਹਨ। ਉਨ੍ਹਾਂ ਨੂੰ ਮਾਇਆ ਕਿਵੇਂ ਵਿਆਪ ਸਕਦੀ ਹੈ? ਨਾਨਕ ਦਾ ਕਥਨ ਹੈ ਕਿ ਜਿਸ ਨੇ ਸੰਤਾਂ ਦੀ ਚਰਣ-ਧੂੜ ਪ੍ਰਾਪਤ ਕਰ ਲਈ ਹੈ, ਮਾਇਆ (*ਮਾਈ*) ਉਨ੍ਹਾਂ ਦੇ ਨੇੜੇ ਨਹੀਂ ਆਉਂਦੀ। ੫।੧੯।੮੮।

**ਗਉੜੀ ਗੁਆਰੇਰੀ ਮਹਲਾ ੫**

ਪਰਾਏ (ਰੂਪ ਅਤੇ ਧਨ ਨੂੰ) ਵੇਖਣ ਦੇ ਵਿਕਾਰ ਕਰਕੇ ਅੱਖਾਂ (ਸਚਾਈ ਵਲੋਂ) ਸੁਤੀਆਂ ਹੋਈਆਂ ਹਨ। ਪਰਾਈ ਨਿੰਦਿਆਂ ਵਾਲੇ ਵਿਚਾਰ ਸੁਣ ਸੁਣ ਕੇ ਕੰਨ ਸੁੱਤੇ ਰਹਿੰਦੇ ਹਨ। ਮਿਠੇ ਸੁਆਦਾਂ ਦੇ ਲੋਭ ਵਿਚ ਜੀਭ ਸੁੱਤੀ ਹੋਈ ਹੈ। ਮਨ ਮਾਇਆ ਦੇ ਵਿਸਮਾਦੀ ਪ੍ਰਭਾਵ ਕਾਰਣ ਸੁੱਤਾ ਹੋਇਆ ਹੈ। ੧। ਇਸ ਸ਼ਰੀਰ ਰੂਪ ਘਰ ਵਿਚ ਕੋਈ ਵਿਰਲਾ ਹੀ (ਵਿਕਾਰਾਂ ਤੋਂ) ਸਚੇਤ ਰਹਿੰਦਾ ਹੈ। ਉਹੀ ਆਪਣੀ ਵਸਤੂ ਨੂੰ ਸਹੀ ਸਲਾਮਤ ਪ੍ਰਾਪਤ ਕਰਦਾ ਹੈ। ੧। ਰਹਾਉ।

ਸਾਰੀਆਂ ਗਿਆਨ ਇੰਦ੍ਰੀਆਂ ਆਪਣੇ ਰਸ ਵਿਚ ਮਸਤ ਹਨ। ਉਨ੍ਹਾਂ ਨੇ ਆਪਣੇ ਘਰ ਦੀ ਖ਼ਬਰ ਸਾਰ ਤਕ ਨਹੀਂ ਜਾਣੀ। (ਸ਼ਰੀਰ ਰੂਪ ਘਰ ਨੂੰ) ਪੰਜ ਲੁਟੇਰੇ (ਪੰਜ ਵਿਕਾਰ) ਲੁਟਣ ਵਾਲੇ ਹਨ। ਉਹ ਠਗ (ਸ਼ਰੀਰ ਰੂਪ) ਸੁੰਨੀ ਨਗਰੀ ਵਿਚ ਧਾ ਕੇ ਪੈ ਜਾਂਦੇ ਹਨ। ੨। ਉਨ੍ਹਾਂ (ਠਗਾਂ) ਤੋਂ ਮਾਤਾ ਪਿਤਾ ਬਚਾ ਨਹੀਂ ਸਕਦੇ। ਉਨ੍ਹਾਂ ਤੋਂ ਮਿਤਰ ਅਤੇ ਭਰਾ ਵੀ ਸੁਰਖਿਅਤ ਨਹੀਂ ਕਰ ਸਕਦੇ। ਉਹ (ਠਗ) ਧਨ ਅਤੇ ਸਿਆਣਪ ਨਾਲ ਵੀ ਰੋਕੇ ਨਹੀਂ ਜਾ ਸਕਦੇ। ਸਾਧ ਸੰਗਤ ਰਾਹੀਂ ਹੀ ਉਹ ਦੁਸ਼ਟ ਵਸ ਵਿਚ ਹੁੰਦੇ ਹਨ। ੩। ਹੇ ਪ੍ਰਭੂ (*ਸਾਰਿੰਗਪਾਣਿ*)! ਮੇਰੇ ਉਪਰ ਕ੍ਰਿਪਾ ਕਰ। (ਮੈਨੂੰ) ਸੰਤਾਂ ਦੀ ਚਰਣ-ਧੂੜ (ਬਖ਼ਸ਼, ਕਿਉਂਕਿ ਇਸ ਵਿਚ) ਸਾਰੇ ਖ਼ਜ਼ਾਨੇ (ਲੁਕੇ ਪਏ ਹਨ।) ਸਤਿਗੁਰੂ ਦੀ ਸੰਗਤ ਨਾਲ ਹੀ (ਗੁਣਾਂ ਦੀ) ਪੂੰਜੀ ਸਾਬਤ ਰਖੀ ਜਾ ਸਕਦੀ ਹੈ। ਹੇ ਨਾਨਕ ! ਪਾਰਬ੍ਰਹਮ ਦੇ ਪ੍ਰੇਮ ਵਿਚ ਰੰਗੇ ਜਾਣ ਨਾਲ ਹੀ ਜਾਗ੍ਰਤ ਰਿਹਾ ਜਾ ਸਕੀਦਾ ਹੈ। ੪। ਉਹੀ (ਮਨੁੱਖ) ਜਾਗਦਾ ਹੈ, ਜਿਸ ਉਤੇ ਪਰਮਾਤਮਾ ਕ੍ਰਿਪਾ ਕਰਦਾ ਹੈ। (ਉਸ ਦੀ) ਇਹ ਪੂੰਜੀ ਜਾਂ ਧਨ-ਮਾਲ ਬਚਿਆ ਰਹਿ ਸਕਦਾ ਹੈ। ੧। ਰਹਾਉ ਦੂਜਾ। ੨੦।੮੯।

**ਗਉੜੀ ਗੁਆਰੇਰੀ ਮਹਲਾ ੫**

ਜਿਸ (ਪਰਮ ਸੱਤਾ) ਅਧੀਨ ਸਰਦਾਰ (*ਖਾਨ*) ਅਤੇ ਬਾਦਸ਼ਾਹ ਹਨ, ਜਿਸ ਦੇ ਵਸ ਵਿਚ ਸਾਰਾ ਜਹਾਨ ਹੈ, ਜਿਸ ਦਾ ਕੀਤਾ ਹੋਇਆ ਹੀ ਸਭ ਕੁਝ (ਸੰਸਾਰ ਵਿਚ) ਹੁੰਦਾ ਹੈ, ਉਸ ਤੋਂ ਬਾਹਰ ਕੋਈ ਵੀ ਨਹੀਂ ਹੈ। ੧। (ਹੇ ਜਿਗਿਆਸੂ !) ਆਪਣੇ ਸਤਿਗੁਰੂ ਅਗੇ ਪ੍ਰਾਰਥਨਾ ਕਰ। (ਉਹ) ਡੇਰੇ ਸਾਰੇ ਕਾਰਜ ਸੰਪੰਨ (*ਨਿਬਾਹਿ*) ਕਰ ਦੇਵੇਗਾ। ੧। ਰਹਾਉ। ਜਿਸ (ਪ੍ਰਭੂ) ਦਾ ਦਰਬਾਰ ਸਭ ਤੋਂ ਉੱਚਾ ਹੈ,

Sri Satguru Jagjit Singh Ji eLibrary NamdhariElibrary@gmail.com

www.archive.org/details/namdhari



ਸਭ ਤੇ ਊਚ ਜਾ ਕਾ ਦਰਬਾਰੁ ॥ ਸਗਲ ਭਗਤ ਜਾ ਕਾ ਨਾਮੁ ਅਧਾਰੁ ॥
ਸਰਬ ਬਿਆਪਿਤ ਪੂਰਨ ਧਨੀ ॥ ਜਾ ਕੀ ਸੋਭਾ ਘਟਿ ਘਟਿ ਬਨੀ ॥੨॥
ਜਿਸੁ ਸਿਮਰਤ ਦੁਖ ਡੇਰਾ ਢਹੈ ॥ ਜਿਸੁ ਸਿਮਰਤ ਜਮੁ ਕਿਛੂ ਨ ਕਹੈ ॥
ਜਿਸੁ ਸਿਮਰਤ ਹੋਤ ਸੂਕੇ ਹਰੇ ॥ ਜਿਸੁ ਸਿਮਰਤ ਡੂਬਤ ਪਾਹਨ ਤਰੇ ॥੩॥
ਸੰਤ ਸਭਾ ਕਉ ਸਦਾ ਜੈਕਾਰੁ ॥ ਹਰਿ ਹਰਿ ਨਾਮੁ ਜਨ ਪ੍ਰਾਨ ਅਧਾਰੁ ॥
ਕਹੁ ਨਾਨਕ ਮੇਰੀ ਸੁਣੀ ਅਰਦਾਸਿ ॥ ਸੰਤ ਪ੍ਰਸਾਦਿ ਮੋ ਕਉ ਨਾਮ ਨਿਵਾਸਿ ॥੪॥੨੧॥੯੦॥

ਗਉੜੀ ਗੁਆਰੇਰੀ ਮਹਲਾ ੫ ॥
ਸਤਿਗੁਰ ਦਰਸਨਿ ਅਗਨਿ ਨਿਵਾਰੀ ॥ ਸਤਿਗੁਰ ਭੇਟਤ ਹਉਮੈ ਮਾਰੀ ॥
ਸਤਿਗੁਰ ਸੰਗਿ ਨਾਹੀ ਮਨੁ ਡੋਲੈ ॥ ਅੰਮ੍ਰਿਤ ਬਾਣੀ ਗੁਰਮੁਖਿ ਬੋਲੈ ॥੧॥
ਸਭੁ ਜਗੁ ਸਾਚਾ ਜਾ ਸਚ ਮਹਿ ਰਾਤੇ ॥ ਸੀਤਲ ਸਾਤਿ ਗੁਰ ਤੇ ਪ੍ਰਭ ਜਾਤੇ ॥੧॥ ਰਹਾਉ ॥

ਸੰਤ ਪ੍ਰਸਾਦਿ ਜਪੈ ਹਰਿ ਨਾਉ ॥ ਸੰਤ ਪ੍ਰਸਾਦਿ ਹਰਿ ਕੀਰਤਨੁ ਗਾਉ ॥
ਸੰਤ ਪ੍ਰਸਾਦਿ ਸਗਲ ਦੁਖ ਮਿਟੇ ॥ ਸੰਤ ਪ੍ਰਸਾਦਿ ਬੰਧਨ ਤੇ ਛੁਟੇ ॥੨॥
ਸੰਤ ਕ੍ਰਿਪਾ ਤੇ ਮਿਟੇ ਮੋਹ ਭਰਮ ॥ ਸਾਧ ਰੇਣ ਮਜਨ ਸਭਿ ਧਰਮ ॥
ਸਾਧ ਕ੍ਰਿਪਾਲ ਦਇਆਲ ਗੋਵਿੰਦੁ ॥ ਸਾਧਾ ਮਹਿ ਇਹ ਹਮਰੀ ਜਿੰਦੁ ॥੩॥
ਕਿਰਪਾ ਨਿਧਿ ਕਿਰਪਾਲ ਧਿਆਵਉ ॥ ਸਾਧਸੰਗਿ ਤਾ ਬੈਠਣੁ ਪਾਵਉ ॥
ਮੋਹਿ ਨਿਰਗੁਣ ਕਉ ਪ੍ਰਭਿ ਕੀਨੀ ਦਇਆ ॥
ਸਾਧਸੰਗਿ ਨਾਨਕ ਨਾਮੁ ਲਇਆ ॥੪॥੨੨॥੯੧॥

ਗਉੜੀ ਗੁਆਰੇਰੀ ਮਹਲਾ ੫ ॥
ਸਾਧਸੰਗਿ ਜਪਿਓ ਭਗਵੰਤੁ ॥ ਕੇਵਲ ਨਾਮੁ ਦੀਓ ਗੁਰਿ ਮੰਤੁ ॥
ਤਜਿ ਅਭਿਮਾਨ ਭਏ ਨਿਰਵੈਰ ॥ ਆਠ ਪਹਰ ਪੂਜਹੁ ਗੁਰ ਪੈਰ ॥੧॥
ਅਬ ਮਤਿ ਬਿਨਸੀ ਦੁਸਟ ਬਿਗਾਨੀ ॥ ਜਬ ਤੇ ਸੁਣਿਆ ਹਰਿ ਜਸੁ ਕਾਨੀ ॥੧॥ ਰਹਾਉ ॥
ਸਹਜ ਸੂਖ ਆਨੰਦ ਨਿਧਾਨ ॥ ਰਾਖਨਹਾਰ ਰਖਿ ਲੇਇ ਨਿਦਾਨ ॥
ਦੂਖ ਦਰਦ ਬਿਨਸੇ ਭੈ ਭਰਮ ॥ ਆਵਣ ਜਾਣ ਰਖੇ ਕਰਿ ਕਰਮ ॥੨॥
ਪੇਖੈ ਬੋਲੈ ਸੁਣੈ ਸਭੁ ਆਪਿ ॥ ਸਦਾ ਸੰਗਿ ਤਾ ਕਉ ਮਨ ਜਾਪਿ ॥
ਸੰਤ ਪ੍ਰਸਾਦਿ ਭਇਓ ਪਰਗਾਸੁ ॥ ਪੂਰਿ ਰਹੇ ਏਕੈ ਗੁਣਤਾਸੁ ॥੩॥
ਕਹਤ ਪਵਿਤ੍ਰ ਸੁਣਤ ਪੁਨੀਤ ॥ ਗੁਣ ਗੋਵਿੰਦ ਗਾਵਹਿ ਨਿਤ ਨੀਤ ॥

Sri Satguru Jagjit Singh Ji eLibrary NamdhariElibrary@gmail.com

ਜਿਸ ਦਾ ਨਾਮ ਸਾਰਿਆਂ ਭਗਤਾਂ ਦਾ ਆਧਾਰ ਹੈ, (ਉਹ) ਪੂਰਣ ਪ੍ਰਭੂ ਸਭ ਵਿਚ ਵਿਆਪਕ ਹੈ, ਉਸ ਦੀ ਸ਼ੋਭਾ ਹਰ ਇਕ (ਪ੍ਰਾਣੀ ਦੇ) ਹਿਰਦੇ ਵਿਚ ਬਣੀ ਹੋਈ ਹੈ।੨। ਜਿਸ ਨੂੰ ਸਿਮਰਨ ਨਾਲ ਦੁਖਾਂ-ਕਲੇਸ਼ਾਂ ਦਾ ਨਾਸ਼ ਹੋ ਜਾਂਦਾ ਹੈ, ਜਿਸ ਨੂੰ ਸਿਮਰਨ ਨਾਲ ਜਮ ਕੁਝ ਨਹੀਂ ਕਹਿੰਦਾ, ਜਿਸ ਨੂੰ ਸਿਮਰਨ ਨਾਲ ਸੁਕੇ ਹਰੇ ਹੋ ਜਾਂਦੇ ਹਨ (ਅਰਥਾਤ ਪਾਪਾਚਾਰੀ ਵੀ ਸਦਾਚਾਰੀ ਹੋ ਜਾਂਦੇ ਹਨ), ਜਿਸ ਦੇ ਸਿਮਰਨ ਨਾਲ (ਭਵ-ਸਾਗਰ ਵਿਚ) ਡੁੱਬ ਰਹੇ ਪੱਥਰ (ਹਿਰਦੇ ਵਾਲੇ) ਵੀ ਤਰ ਜਾਂਦੇ ਹਨ।੩। (ਹੇ ਜਿਗਿਆਸੂ!) ਸੰਤਾਂ ਦੀ ਸਭਾ ਨੂੰ ਸਾਡਾ ਸਦਾ ਜੈ-ਜੈ-ਕਾਰ ਹੈ (ਕਿਉਂਕਿ) ਹਰਿ ਹਰਿ ਦਾ ਨਾਮ ਹੀ ਸੰਤ-ਜਨਾਂ ਦੇ ਪ੍ਰਾਣਾਂ ਦਾ ਆਧਾਰ ਹੈ। ਨਾਨਕ ਦਾ ਕਥਨ ਹੈ ਕਿ (ਪ੍ਰਭੂ ਨੇ) ਮੇਰੀ ਪ੍ਰਾਰਥਨਾ ਸੁਣ ਲਈ ਹੈ ਅਤੇ ਸੰਤਾਂ ਦੀ ਮਿਹਰ ਕਰਕੇ ਮੈਨੂੰ ਨਾਮ ਵਿਚ ਸਥਿਤ ਕਰ ਦਿੱਤਾ ਹੈ।੪।੨੫।੯੦।

**ਗਉੜੀ ਗੁਆਰੇਰੀ ਮਹਲਾ ੫**

(ਹੇ ਜਿਗਿਆਸੂ!) ਸਤਿਗੁਰੂ ਦੇ ਦਰਸ਼ਨ ਨਾਲ (ਤ੍ਰਿਸ਼ਨਾ ਦੀ) ਅਗਨੀ ਬੁਝਾ ਲਈ ਜਾਂਦੀ ਹੈ। ਸਤਿਗੁਰੂ ਨੂੰ ਮਿਲਣ ਨਾਲ ਹਉਮੈ ਮਾਰ ਲਈਦੀ ਹੈ। ਸਤਿਗੁਰੂ ਦੀ ਸੰਗਤ ਵਿਚ ਰਹਿਣ ਨਾਲ ਮਨ ਡੋਲਦਾ ਨਹੀਂ ਹੈ। ਗੁਰਮੁਖ (ਸਾਧਕ) ਅੰਮ੍ਰਿਤ ਤੁੱਲ ਬਾਣੀ ਨੂੰ (ਮੁਖੋਂ) ਉਚਾਰਦਾ ਹੈ।੧। ਜਦੋਂ ਸਤਿਸਰੂਪ ਪ੍ਰਭੂ ਵਿਚ ਲੀਨ ਹੋ ਜਾਈਦਾ ਹੈ, (ਤਾਂ) ਸਾਰਾ ਜਗਤ ਸੱਚਾ (ਦਿਸਣ ਲਗ ਜਾਂਦਾ ਹੈ)। ਜਦੋਂ ਗੁਰੂ ਦੁਆਰਾ ਪ੍ਰਭੂ ਨੂੰ ਜਾਣ ਲਈਦਾ ਹੈ ਤਾਂ (ਹਿਰਦੇ ਅੰਦਰ) ਸ਼ਾਂਤੀ ਅਤੇ ਠੰਡਕ ਵਰਤ ਜਾਂਦੀ ਹੈ।੧।ਰਹਾਉ।

ਸੰਤ ਦੀ ਕ੍ਰਿਪਾ ਨਾਲ (ਮਨੁੱਖ) ਹਰਿ-ਨਾਮ ਜਪਦਾ ਹੈ। ਸੰਤ ਦੀ ਮਿਹਰ ਨਾਲ ਹਰਿ ਦਾ ਕੀਰਤਨ ਗਾਉਂਦਾ ਹੈ। ਸੰਤ ਦੀ ਕ੍ਰਿਪਾ ਨਾਲ ਸਾਰੇ ਦੁਖ ਮਿਟ ਜਾਂਦੇ ਹਨ। ਸੰਤ ਦੀ ਮਿਹਰ ਨਾਲ ਭਵ-ਬੰਧਨ ਤੋਂ ਛੁਟ ਜਾਈਦਾ ਹੈ।੨। ਸੰਤ ਦੀ ਕ੍ਰਿਪਾ ਨਾਲ ਮੋਹ ਅਤੇ ਭਰਮ ਦੂਰ ਹੋ ਜਾਂਦੇ ਹਨ। ਸਾਧ ਦੀ ਚਰਣ-ਧੂੜ ਵਿਚ ਇਸ਼ਨਾਨ ਕਰਨਾ ਸਭ ਧਰਮਾਂ ਦਾ ਸਾਰ-ਤੱਤ੍ਵ ਹੈ। ਸਾਧ ਕ੍ਰਿਪਾਲੂ, ਦਿਆਲੂ ਅਤੇ ਗੋਬਿੰਦ ਰੂਪ ਹੈ। ਸਾਧ ਜਨਾਂ (ਦੇ ਚਰਣਾਂ ਵਿਚ) ਸਾਡੀ ਇਹ ਜਿੰਦ (ਟਿਕੀ ਹੋਈ ਹੈ)।੩। (ਜਦੋਂ ਮੈਂ) ਕ੍ਰਿਪਾ ਨਿਧਾਨ, ਕ੍ਰਿਪਾਲੂ (ਪ੍ਰਭੂ) ਦੀ ਆਰਾਧਨਾ ਕਰਦਾ ਹਾਂ, ਤਾਂ ਹੀ ਸਾਧ-ਸੰਗਤ ਵਿਚ ਬੈਠਣ ਦਾ (ਗੌਰਵ) ਪ੍ਰਾਪਤ ਹੁੰਦਾ ਹੈ। (ਜਦੋਂ) ਮੈਂ ਗੁਣਹੀਨ ਉਤੇ ਪ੍ਰਭੂ ਨੇ ਦਇਆ ਕੀਤੀ, (ਉਦੋਂ) ਨਾਨਕ ਨੇ ਸਾਧਕ ਸੰਗ ਦੁਆਰਾ ਹਰਿ-ਨਾਮ ਪ੍ਰਾਪਤ ਕਰ ਲਿਆ।੪।੨੨।੯੧।

**ਗਉੜੀ ਗੁਆਰੇਰੀ ਮਹਲਾ ੫**

ਜਿਨ੍ਹਾਂ (ਮਨੁੱਖਾਂ) ਨੇ ਸਾਧ-ਸੰਗਤ ਵਿਚ ਭਗਵਾਨ ਨੂੰ ਜਪਿਆ ਹੈ, ਕੇਵਲ (ਉਨ੍ਹਾਂ ਨੂੰ) ਗੁਰੂ ਨੇ ਨਾਮ ਰੂਪ ਮੰਤ੍ਰ ਬਖ਼ਸ਼ਿਆ ਹੈ। (ਉਹ) ਅਭਿਮਾਨ ਦਾ ਤਿਆਗ ਕਰਕੇ ਵੈਰ ਭਾਵਨਾ ਤੋਂ ਰਹਿਤ ਹੋ ਗਏ ਹਨ। (ਇਸ ਲਈ ਹੇ ਜਿਗਿਆਸੂਓ!) ਅੱਠੇ ਪਹਿਰ ਗੁਰੂ ਦੇ ਚਰਣਾਂ ਦੀ ਪੂਜਾ ਕਰੋ।੧। ਜਦ ਤੋਂ (ਮੈਂ) ਹਰਿ-ਜਸ ਨੂੰ ਕੰਨਾਂ ਨਾਲ ਸੁਣਿਆ ਹੈ, ਹੁਣ (ਮੇਰੀ) ਦੁਸ਼ਟ ਅਤੇ ਬੇਗਾਨੀ ਮਤਿ ਨਸ਼ਟ ਹੋ ਗਈ ਹੈ।੧।ਰਹਾਉ। (ਦੁਸ਼ਟ ਮਤਿ ਦੇ ਖ਼ਤਮ ਹੋਣ ਨਾਲ) ਸਹਿਜ ਸੁਖ ਅਤੇ ਆਨੰਦ ਦਾ ਖ਼ਜ਼ਾਨਾ ਪ੍ਰਾਪਤ ਹੋ ਗਿਆ ਹੈ। ਰਖਿਆ ਕਰਨ ਵਾਲੇ ਪਰਮੇਸ਼ਵਰ ਨੇ ਓੜਕ (*ਨਿਦਾਨ*) ਬਚਾ ਲਿਆ ਹੈ। ਦੁਖ, ਦਰਦ, ਭੈ ਅਤੇ ਭਰਮ ਮਿਟ ਗਏ ਹਨ। (ਪਰਮਾਤਮਾ ਨੇ) ਮਿਹਰ ਕਰਕੇ ਆਵਾਗਵਣ (ਦੇ ਚੱਕਰ ਵਿਚ ਪੈਣੋਂ) ਰਖ ਲਿਆ ਹੈ।੨। (ਪਰਮਾਤਮਾ) ਆਪ ਹੀ ਵੇਖਦਾ, ਬੋਲਦਾ ਅਤੇ ਸੁਣਦਾ ਹੈ। ਹੇ ਮਨ! ਉਸ (ਪ੍ਰਭੂ) ਨੂੰ ਸਦਾ ਜਪ (ਜੋ ਮਨੁੱਖ ਦੇ) ਹਮੇਸ਼ਾ ਅੰਗ-ਸੰਗ ਰਹਿੰਦਾ ਹੈ। ਸੰਤ ਦੀ ਕ੍ਰਿਪਾ ਨਾਲ (ਜਿਸ ਦੇ ਹਿਰਦੇ ਵਿਚ ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ, (ਉਸ ਨੂੰ) ਇਕ ਪ੍ਰਭੂ (*ਗੁਣਤਾਸੁ*) ਹਰ ਪਾਸੇ ਵਿਆਪਤ (ਦਿਸਦਾ ਹੈ)।੩। (ਹੇ ਜਿਗਿਆਸੂ! ਜੋ ਮਨੁੱਖ) ਹਰ ਰੋਜ਼ ਗੋਬਿੰਦ ਦੇ ਗੁਣਾਂ ਦਾ ਗਾਇਨ ਕਰਦੇ ਹਨ, ਉਹ (ਹਰਿ-ਨਾਮ ਨੂੰ) ਕਹਿਣ ਅਤੇ ਸੁਣਨ ਨਾਲ ਪਵਿਤਰ ਪੁਨੀਤ ਹੋ ਜਾਂਦੇ ਹਨ।

Sri Satguru Jagjit Singh Ji eLibrary NamdhariElibrary@gmail.com

ਕਹੁ ਨਾਨਕ ਜਾ ਕਉ ਹੋਹੁ ਕ੍ਰਿਪਾਲ ॥ ਤਿਸੁ ਜਨ ਕੀ ਸਭ ਪੂਰਨ ਘਾਲ ॥੪॥੨੩॥੯੨॥

ਗਉੜੀ ਗੁਆਰੇਰੀ ਮਹਲਾ ੫ ॥
ਬੰਧਨ ਤੋੜਿ ਬੋਲਾਵੈ ਰਾਮੁ ॥ ਮਨ ਮਹਿ ਲਾਗੈ ਸਾਚੁ ਧਿਆਨੁ ॥
ਮਿਟਹਿ ਕਲੇਸ ਸੁਖੀ ਹੋਇ ਰਹੀਐ ॥ ਐਸਾ ਦਾਤਾ ਸਤਿਗੁਰੁ ਕਹੀਐ ॥੧॥
ਸੋ ਸੁਖਦਾਤਾ ਜਿ ਨਾਮੁ ਜਪਾਵੈ ॥ ਕਰਿ ਕਿਰਪਾ ਤਿਸੁ ਸੰਗਿ ਮਿਲਾਵੈ ॥੧॥ ਰਹਾਉ ॥
ਜਿਸੁ ਹੋਇ ਦਇਆਲੁ ਤਿਸੁ ਆਪਿ ਮਿਲਾਵੈ ॥ ਸਰਬ ਨਿਧਾਨ ਗੁਰੂ ਤੇ ਪਾਵੈ ॥
ਆਪੁ ਤਿਆਗਿ ਮਿਟੈ ਆਵਣ ਜਾਣਾ ॥ ਸਾਧ ਕੈ ਸੰਗਿ ਪਾਰਬ੍ਰਹਮੁ ਪਛਾਣਾ ॥੨॥
ਜਨ ਊਪਰਿ ਪ੍ਰਭ ਭਏ ਦਇਆਲ ॥ ਜਨ ਕੀ ਟੇਕ ਏਕ ਗੋਪਾਲ ॥
ਏਕਾ ਲਿਵ ਏਕੋ ਮਨਿ ਭਾਉ ॥ ਸਰਬ ਨਿਧਾਨ ਜਨ ਕੈ ਹਰਿ ਨਾਉ ॥੩॥
ਪਾਰਬ੍ਰਹਮ ਸਿਉ ਲਾਗੀ ਪ੍ਰੀਤਿ ॥ ਨਿਰਮਲ ਕਰਣੀ ਸਾਚੀ ਰੀਤਿ ॥
ਗੁਰਿ ਪੂਰੈ ਮੇਟਿਆ ਅੰਧਿਆਰਾ ॥ ਨਾਨਕ ਕਾ ਪ੍ਰਭੁ ਅਪਰ ਅਪਾਰਾ ॥੪॥੨੪॥੯੩॥

ਗਉੜੀ ਗੁਆਰੇਰੀ ਮਹਲਾ ੫ ॥
ਜਿਸੁ ਮਨਿ ਵਸੈ ਤਰੈ ਜਨੁ ਸੋਇ ॥ ਜਾ ਕੈ ਕਰਮਿ ਪਰਾਪਤਿ ਹੋਇ ॥
ਦੂਖੁ ਰੋਗੁ ਕਛੁ ਭਉ ਨ ਬਿਆਪੈ ॥ ਅੰਮ੍ਰਿਤ ਨਾਮੁ ਰਿਦੈ ਹਰਿ ਜਾਪੈ ॥੧॥
ਪਾਰਬ੍ਰਹਮੁ ਪਰਮੇਸੁਰੁ ਧਿਆਈਐ ॥ ਗੁਰ ਪੂਰੇ ਤੇ ਇਹ ਮਤਿ ਪਾਈਐ ॥੧॥ ਰਹਾਉ ॥
ਕਰਣ ਕਰਾਵਨਹਾਰ ਦਇਆਲ ॥ ਜੀਅ ਜੰਤ ਸਗਲੇ ਪ੍ਰਤਿਪਾਲ ॥
ਅਗਮ ਅਗੋਚਰ ਸਦਾ ਬੇਅੰਤਾ ॥ ਸਿਮਰਿ ਮਨਾ ਪੂਰੇ ਗੁਰ ਮੰਤਾ ॥੨॥
ਜਾ ਕੀ ਸੇਵਾ ਸਰਬ ਨਿਧਾਨੁ ॥ ਪ੍ਰਭ ਕੀ ਪੂਜਾ ਪਾਈਐ ਮਾਨੁ ॥
ਜਾ ਕੀ ਟਹਲ ਨ ਬਿਰਥੀ ਜਾਇ ॥ ਸਦਾ ਸਦਾ ਹਰਿ ਕੇ ਗੁਣ ਗਾਇ ॥੩॥
ਕਰਿ ਕਿਰਪਾ ਪ੍ਰਭ ਅੰਤਰਜਾਮੀ ॥ ਸੁਖ ਨਿਧਾਨ ਹਰਿ ਅਲਖ ਸੁਆਮੀ ॥
ਜੀਅ ਜੰਤ ਤੇਰੀ ਸਰਣਾਈ ॥ ਨਾਨਕ ਨਾਮੁ ਮਿਲੈ ਵਡਿਆਈ ॥੪॥੨੫॥੯੪॥

ਗਉੜੀ ਗੁਆਰੇਰੀ ਮਹਲਾ ੫ ॥
ਜੀਅ ਜੁਗਤਿ ਜਾ ਕੈ ਹੈ ਹਾਥ ॥ ਸੋ ਸਿਮਰਹੁ ਅਨਾਥ ਕੋ ਨਾਥੁ ॥
ਪ੍ਰਭ ਚਿਤਿ ਆਏ ਸਭੁ ਦੁਖੁ ਜਾਇ ॥ ਭੈ ਸਭ ਬਿਨਸਹਿ ਹਰਿ ਕੈ ਨਾਇ ॥੧॥
ਬਿਨੁ ਹਰਿ ਭਉ ਕਾਹੇ ਕਾ ਮਾਨਹਿ ॥ ਹਰਿ ਬਿਸਰਤ ਕਾਹੇ ਸੁਖੁ ਜਾਨਹਿ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

ਨਾਨਕ ਦਾ ਕਥਨ ਹੈ ਕਿ (ਹੇ ਪਰਮਾਤਮਾ !) ਜਿਸ ਉਤੇ (ਤੂੰ) ਕ੍ਰਿਪਾਲੂ ਹੋ ਜਾਂਦਾ ਹੈ, ਉਸ ਸੇਵਕ ਦੀ ਸਾਰੀ ਘਾਲ ਸਫਲ ਹੋ ਜਾਂਦੀ ਹੈ। ੪।੨੩।੯੨।

**ਗਉੜੀ ਗੁਆਰੇਰੀ ਮਹਲਾ ੫**

(ਜੋ ਮਨੁੱਖ ਦੇ) ਬੰਧਨਾਂ ਨੂੰ ਤੋੜ ਕੇ ਹਰਿ-ਨਾਮ ਸਿਮਰਨ ਕਰਾਉਂਦਾ ਹੈ (ਜਿਸ ਕਰਕੇ) ਮਨ ਵਿਚ ਸਤਿਸਰੂਪ ਪ੍ਰਭੂ ਦਾ ਧਿਆਨ ਲਗ ਜਾਂਦਾ ਹੈ, (ਹਰ ਪ੍ਰਕਾਰ ਦੇ) ਕਲੇਸ਼ ਮਿਟ ਜਾਂਦੇ ਹਨ ਅਤੇ ਸੁਖਪੂਰਵਕ ਰਹੀਦਾ ਹੈ, ਨਾਮ ਦੇ ਅਜਿਹੇ ਦਾਤੇ ਨੂੰ ਸਤਿਗੁਰੂ ਕਿਹਾ ਜਾਂਦਾ ਹੈ। ੧। ਉਹ (ਗੁਰੂ) ਸੁਖਾਂ ਦਾ ਦਾਤਾ ਹੈ ਜੋ ਨਾਮ ਜਪਾਉਂਦਾ ਹੈ ਅਤੇ ਕ੍ਰਿਪਾ ਕਰਕੇ ਉਸ (ਪ੍ਰਭੂ) ਨਾਲ ਮਿਲਾਉਂਦਾ ਹੈ। ੧। ਰਹਾਉ। ਜਿਸ (ਸਾਧਕ) ਉਪਰ (ਪਰਮਾਤਮਾ) ਦਿਆਲ ਹੁੰਦਾ ਹੈ, ਉਸ ਨੂੰ ਆਪ (ਗੁਰੂ) ਮਿਲਾ ਦਿੰਦਾ ਹੈ। (ਉਹ ਸਾਧਕ) ਸਭ ਤਰ੍ਹਾਂ ਦੇ ਗੁਰੂ ਤੋਂ ਖ਼ਜ਼ਾਨੇ ਪ੍ਰਾਪਤ ਕਰ ਲੈਂਦਾ ਹੈ। ਆਪਣੇ-ਪਨ ਦੀ ਭਾਵਨਾ ਨੂੰ ਤਿਆਗਣ ਨਾਲ (ਉਸ ਦਾ) ਆਵਾਗਵਣ ਖ਼ਤਮ ਹੋ ਜਾਂਦਾ ਹੈ। (ਉਹ) ਸਾਧ (ਗੁਰੂ) ਦੇ ਸੰਪਰਕ ਵਿਚ ਆਉਣ ਨਾਲ ਪਾਰਬ੍ਰਹਮ ਨੂੰ ਪਛਾਣ ਲੈਂਦਾ ਹੈ। ੨। (ਜਿਸ) ਸੇਵਕ ਉਤੇ ਪ੍ਰਭੂ ਦਿਆਲ ਹੁੰਦਾ ਹੈ, (ਉਸ) ਸੇਵਕ ਦੀ ਟੇਕ (ਕੇਵਲ) ਇਕੋ ਗੋਪਾਲ (ਦੀ ਹੁੰਦੀ ਹੈ)। (ਉਸ ਦੇ ਮਨ ਵਿਚ) ਇਕ (ਪ੍ਰਭੂ) ਦੀ ਲਿਵ (ਲਗੀ ਰਹਿੰਦੀ ਹੈ ਅਤੇ) ਇਕ ਦਾ ਹੀ ਮਨ ਵਿਚ ਪ੍ਰੇਮ (*ਭਾਉ*) ਬਣਿਆ ਰਹਿੰਦਾ ਹੈ)। ਸੇਵਕ ਲਈ ਹਰਿ-ਨਾਮ ਹੀ ਸਾਰੇ ਖ਼ਜ਼ਾਨੇ ਹੁੰਦਾ ਹੈ। ੩। (ਜਿਸ ਸਾਧਕ ਦੀ) ਪਾਰਬ੍ਰਹਮ ਨਾਲ ਪ੍ਰੀਤ ਲਗ ਜਾਂਦੀ ਹੈ, (ਉਸ ਦੀ) ਕਰਣੀ ਨਿਰਮਲ ਅਤੇ ਰਹੁਰੀਤ ਸੱਚੀ (ਹੋ ਜਾਂਦੀ ਹੈ)। ਪੂਰੇ ਗੁਰੂ ਨੇ (ਉਸ ਸਾਧਕ ਦੇ ਮਨ ਵਿਚੋਂ ਅਗਿਆਨ ਦਾ) ਅੰਧਕਾਰ ਮਿਟਾ ਦਿੱਤਾ ਹੁੰਦਾ ਹੈ। ਨਾਨਕ ਦਾ ਪ੍ਰਭੂ ਅਪਰ-ਅਪਾਰ ਹੈ। ੪।੨੪।੯੩।

**ਗਉੜੀ ਗੁਆਰੇਰੀ ਮਹਲਾ ੫**

ਜਿਸ (ਮਨੁੱਖ) ਦੇ ਮਨ ਵਿਚ (ਹਰਿ-ਨਾਮ) ਵਸ ਜਾਂਦਾ ਹੈ, ਉਹ ਸੇਵਕ (ਭਵ-ਸਾਗਰ ਤੋਂ) ਤਰ ਜਾਂਦਾ ਹੈ। (ਨਾਮ ਉਸ ਨੂੰ) ਪ੍ਰਾਪਤ ਹੁੰਦਾ ਹੈ ਜਿਸ ਦੇ ਕਰਮਾਂ ਵਿਚ (ਧੁਰ ਦਰਗਾਹੋਂ ਲਿਖਿਆ ਹੁੰਦਾ ਹੈ)। (ਉਸ ਨੂੰ) ਦੁਖ, ਰੋਗ, ਅਤੇ ਡਰ ਬਿਲਕੁਲ ਨਹੀਂ ਵਿਆਪਦੇ। (ਉਹ) ਅੰਮ੍ਰਿਤ ਰੂਪ ਹਰਿ ਨਾਮ ਨੂੰ ਆਪਣੇ ਹਿਰਦੇ ਵਿਚ ਜਪਦਾ ਹੈ। ੧। (ਹੇ ਜਿਗਿਆਸੂ !) ਪਾਰਬ੍ਰਹਮ ਪਰਮੇਸ਼ਵਰ ਨੂੰ (ਸਦਾ) ਧਿਆਉਣਾ ਚਾਹੀਦਾ ਹੈ। ਇਸ ਪ੍ਰਕਾਰ ਦੀ ਮਤਿ ਪੂਰੇ ਗੁਰੂ ਤੋਂ ਪ੍ਰਾਪਤ ਕਰੀਦੀ ਹੈ। ੧। ਰਹਾਉ। (ਉਹ) ਦਿਆਲੂ (ਪ੍ਰਭੂ ਹੀ ਸਭ ਕੁਝ) ਕਰਨ ਕਰਾਉਣ ਵਾਲਾ ਹੈ। (ਉਹ) ਸਾਰੇ ਜੀਵ-ਜੰਤੂਆਂ ਦੀ ਪਾਲਣਾ ਕਰਦਾ ਹੈ। (ਉਹ ਪ੍ਰਭੂ) ਸਦਾ ਅਗਮ, ਅਗੋਚਰ ਅਤੇ ਬੇਅੰਤ ਹੈ। ਹੇ ਮਨ ! (ਤੂੰ ਪੂਰੇ ਗੁਰੂ) ਦੇ ਮੰਤ੍ਰ ਰਾਹੀਂ (ਹਮੇਸ਼ਾ ਉਸ ਪ੍ਰਭੂ ਨੂੰ) ਯਾਦ ਰਖ। ੨। ਜਿਸ ਦੀ ਸੇਵਾ ਵਿਚ (ਸੰਸਾਰ ਦੇ) ਸਾਰੇ ਖ਼ਜ਼ਾਨੇ (ਸਮੋਏ ਹੋਏ ਹਨ), (ਜਿਸ) ਪ੍ਰਭੂ ਦੀ ਪੂਜਾ ਨਾਲ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ, ਜਿਸ ਦੀ ਕੀਤੀ ਟਹਿਲ ਵਿਅਰਥ ਨਹੀਂ ਜਾਂਦੀ, (ਉਸ) ਹਰਿ ਦੇ ਹਮੇਸ਼ਾ ਹਮੇਸ਼ਾ ਗੁਣ ਗਾਉਂਦੇ ਰਹੀਏ। ੩। ਹੇ ਅੰਤਰਜਾਮੀ ਪ੍ਰਭੂ ! ਕ੍ਰਿਪਾ ਕਰ। ਹੇ ਸੁਖਾਂ ਦੇ ਖ਼ਜ਼ਾਨੇ, ਹੇ ਅਲੱਖ, ਹੇ ਮਾਲਕ ! (ਸਾਰੇ) ਜੀਵ-ਜੰਤੂ ਤੇਰੀ ਸ਼ਰਣ ਵਿਚ ਹਨ। ਹੇ ਨਾਨਕ ! ਨਾਮ ਦੁਆਰਾ ਹੀ ਵਡਿਆਈ ਪ੍ਰਾਪਤ ਹੁੰਦੀ ਹੈ। ੪।੨੫।੯੪।

**ਗਉੜੀ ਗੁਆਰੇਰੀ ਮਹਲਾ ੫**

(ਹੇ ਜਿਗਿਆਸੂ !) ਜਿਸ (ਪ੍ਰਭੂ) ਦੇ ਹੱਥ ਵਿਚ (ਸਾਰਿਆਂ) ਜੀਵਾਂ ਦਾ ਵਿਧੀ-ਵਿਧਾਨ ਹੈ, (ਜੋ) ਅਨਾਥਾਂ ਦਾ ਨਾਥ ਹੈ, ਉਸ ਦਾ ਸਿਮਰਨ ਕਰੋ। (ਜਿਸ ਦੇ) ਹਿਰਦੇ ਵਿਚ (ਉਹ) ਪ੍ਰਭੂ ਆ ਵਸਦਾ ਹੈ, (ਉਸ ਦੇ) ਸਭ ਦੁਖ ਖ਼ਤਮ ਹੋ ਜਾਂਦੇ ਹਨ। ਹਰਿ ਦੇ ਨਾਮ (ਦੇ ਪ੍ਰਭਾਵ ਕਾਰਣ) ਸਾਰੇ ਡਰ ਨਸ਼ਟ ਹੋ ਜਾਂਦੇ ਹਨ। ੧। (ਹੇ ਭਾਈ !) ਪਰਮਾਤਮਾ ਦੇ ਡਰ ਤੋਂ ਬਿਨਾ (ਹੋਰਾਂ ਦਾ) ਡਰ (ਤੂੰ) ਕਿਉਂ

ਜਿਨਿ ਧਾਰੇ ਬਹੁ ਧਰਣਿ ਅਗਾਸ ॥ ਜਾ ਕੀ ਜੋਤਿ ਜੀਅ ਪਰਗਾਸ ॥
ਜਾ ਕੀ ਬਖਸ ਨ ਮੇਟੈ ਕੋਇ ॥ ਸਿਮਰਿ ਸਿਮਰਿ ਪ੍ਰਭੁ ਨਿਰਭਉ ਹੋਇ ॥੨॥
ਆਠ ਪਹਰ ਸਿਮਰਹੁ ਪ੍ਰਭ ਨਾਮੁ ॥ ਅਨਿਕ ਤੀਰਥ ਮਜਨੁ ਇਸਨਾਨੁ ॥
ਪਾਰਬ੍ਰਹਮ ਕੀ ਸਰਣੀ ਪਾਹਿ ॥ ਕੋਟਿ ਕਲੰਕ ਖਿਨ ਮਹਿ ਮਿਟਿ ਜਾਹਿ ॥੩॥
ਬੇਮੁਹਤਾਜੁ ਪੂਰਾ ਪਾਤਿਸਾਹੁ ॥ ਪ੍ਰਭ ਸੇਵਕ ਸਾਚਾ ਵੇਸਾਹੁ ॥
ਗੁਰਿ ਪੂਰੈ ਰਾਖੇ ਦੇ ਹਾਥ ॥ ਨਾਨਕ ਪਾਰਬ੍ਰਹਮ ਸਮਰਾਥ ॥੪॥੨੬॥੯੫॥

ਗਉੜੀ ਗੁਆਰੇਰੀ ਮਹਲਾ ੫ ॥
ਗੁਰ ਪਰਸਾਦਿ ਨਾਮਿ ਮਨੁ ਲਾਗਾ ॥ ਜਨਮ ਜਨਮ ਕਾ ਸੋਇਆ ਜਾਗਾ ॥
ਅੰਮ੍ਰਿਤ ਗੁਣ ਉਚਰੈ ਪ੍ਰਭ ਬਾਣੀ ॥ ਪੂਰੇ ਗੁਰ ਕੀ ਸੁਮਤਿ ਪਰਾਣੀ ॥੧॥
ਪ੍ਰਭ ਸਿਮਰਤ ਕੁਸਲ ਸਭਿ ਪਾਏ ॥ ਘਰਿ ਬਾਹਰਿ ਸੁਖ ਸਹਜ ਸਬਾਏ ॥੧॥ ਰਹਾਉ॥
ਸੋਈ ਪਛਾਤਾ ਜਿਨਹਿ ਉਪਾਇਆ ॥ ਕਰਿ ਕਿਰਪਾ ਪ੍ਰਭਿ ਆਪਿ ਮਿਲਾਇਆ ॥
ਬਾਹ ਪਕਰਿ ਲੀਨੋ ਕਰਿ ਅਪਨਾ ॥ ਹਰਿ ਹਰਿ ਕਥਾ ਸਦਾ ਜਪੁ ਜਪਨਾ ॥੨॥
ਮੰਤ੍ਰੁ ਤੰਤ੍ਰੁ ਅਉਖਧੁ ਪੁਨਹਚਾਰੁ ॥ ਹਰਿ ਹਰਿ ਨਾਮੁ ਜੀਅ ਪ੍ਰਾਨ ਅਧਾਰੁ ॥
ਸਾਚਾ ਧਨੁ ਪਾਇਓ ਹਰਿ ਰੰਗਿ ॥ ਦੁਤਰੁ ਤਰੇ ਸਾਧ ਕੈ ਸੰਗਿ ॥੩॥
ਸੁਖਿ ਬੈਸਹੁ ਸੰਤ ਸਜਨ ਪਰਵਾਰੁ ॥ ਹਰਿ ਧਨੁ ਖਟਿਓ ਜਾ ਕਾ ਨਾਹਿ ਸੁਮਾਰੁ ॥
ਜਿਸਹਿ ਪਰਾਪਤਿ ਤਿਸੁ ਗੁਰੁ ਦੇਇ ॥ ਨਾਨਕ ਬਿਰਥਾ ਕੋਇ ਨ ਹੇਇ ॥੪॥੨੭॥੯੬॥

ਗਉੜੀ ਗੁਆਰੇਰੀ ਮਹਲਾ ੫ ॥
ਹਸਤ ਪੁਨੀਤ ਹੋਹਿ ਤਤਕਾਲ ॥ ਬਿਨਸਿ ਜਾਹਿ ਮਾਇਆ ਜੰਜਾਲ ॥
ਰਸਨਾ ਰਮਹੁ ਰਾਮ ਗੁਣ ਨੀਤ ॥ ਸੁਖੁ ਪਾਵਹੁ ਮੇਰੇ ਭਾਈ ਮੀਤ ॥੧॥
ਲਿਖੁ ਲੇਖਣਿ ਕਾਗਦਿ ਮਸਵਾਣੀ ॥ ਰਾਮ ਨਾਮ ਹਰਿ ਅੰਮ੍ਰਿਤ ਬਾਣੀ ॥੧॥ ਰਹਾਉ ॥
ਇਹ ਕਾਰਜਿ ਤੇਰੇ ਜਾਹਿ ਬਿਕਾਰ ॥ ਸਿਮਰਤ ਰਾਮ ਨਾਹੀ ਜਮ ਮਾਰ ॥
ਧਰਮ ਰਾਇ ਕੇ ਦੂਤ ਨ ਜੋਹੈ ॥ ਮਾਇਆ ਮਗਨ ਨ ਕਛੂਐ ਮੋਹੈ ॥੨॥
ਉਧਰਹਿ ਆਪਿ ਤਰੈ ਸੰਸਾਰੁ ॥ ਰਾਮ ਨਾਮ ਜਪਿ ਏਕੰਕਾਰੁ ॥
ਆਪਿ ਕਮਾਉ ਅਵਰਾ ਉਪਦੇਸ ॥ ਰਾਮ ਨਾਮ ਹਿਰਦੈ ਪਰਵੇਸ ॥੩॥

Sri Satguru Jagjit Singh Ji eLibrary NamdhariElibrary@gmail.com

ਮੰਨਦਾ ਹੈਂ? ਹਰਿ ਦੇ ਭੁਲਣ 'ਤੇ (ਤੂੰ) ਕਾਹਦਾ ਸੁਖ ਸਮਝਦਾ ਹੈਂ? (ਅਰਥਾਤ ਕੋਈ ਸੁਖ ਨਹੀਂ ਮਿਲਦਾ)।੧। ਰਹਾਉ। ਜਿਸ ਨੇ ਬਹੁਤ ਸਾਰੀਆਂ ਧਰਤੀਆਂ ਅਤੇ ਆਕਾਸ਼ ਧਾਰਣ ਕੀਤੇ ਹੋਏ ਹਨ (ਅਰਥਾਤ ਟਿਕਾਏ ਹੋਏ ਹਨ), ਜਿਸ ਦੀ ਜੋਤਿ (ਸਾਰਿਆਂ) ਜੀਵਾਂ ਵਿਚ ਪ੍ਰਕਾਸ਼ਿਤ ਹੈ, ਜਿਸ ਦੀ ਬਖ਼ਸ਼ਿਸ਼ ਨੂੰ ਕੋਈ ਮਿਟਾ ਨਹੀਂ ਸਕਦਾ, ਉਸ ਪ੍ਰਭੂ ਨੂੰ ਸਿਮਰ ਸਿਮਰ ਕੇ (ਹੇ ਪ੍ਰਾਣੀ! ਸਦਾ ਲਈ ਭੈ-ਰਹਿਤ) ਹੋ ਜਾ।੨।ਅੱਠੇ ਪਹਿਰ ਹਰਿ-ਨਾਮ ਦਾ ਸਿਮਰਨ ਕਰੋ।(ਇਹ ਸਿਮਰਨ) ਅਨੇਕ ਤੀਰਥਾਂ ਦੇ ਇਸ਼ਨਾਨ (ਵਰਗਾ ਹੈ)।(ਜੇ ਤੂੰ) ਪਾਰਬ੍ਰਹਮ ਦੀ ਸ਼ਰਣ ਵਿਚ ਪੈ ਜਾਵੇਂ, (ਤਾਂ) ਕਰੋੜਾਂ ਕਲੰਕ ਛਿਣ ਭਰ ਵਿਚ ਮਿਟ ਜਾਣ।੩।(ਉਹ ਪ੍ਰਭੂ) ਬੇਮੁਥਾਜ ਅਤੇ ਪੂਰਾ ਪਾਤਿਸ਼ਾਹ ਹੈ।ਪ੍ਰਭੂ ਦੇ ਸੇਵਕਾਂ ਨੂੰ (ਉਸ ਦਾ) ਸੱਚਾ ਵਿਸ਼ਵਾਸ ਰਹਿੰਦਾ ਹੈ।ਪੂਰਾ ਗੁਰੂ (ਆਪਣੇ ਸੇਵਕਾਂ ਦੀ) ਹੱਥ ਦੇ ਕੇ ਰਖਿਆ ਕਰਦਾ ਹੈ।ਹੇ ਨਾਨਕ! ਪਾਰਬ੍ਰਹਮ ਸਰਬ-ਸਮਰਥ ਹੈ।੪।੨੬।੯੫।

**ਗਉੜੀ ਗੁਆਰੇਰੀ ਮਹਲਾ ੫**

ਜਿਸ (ਮਨੁੱਖ) ਦਾ ਮਨ ਗੁਰੂ ਦੀ ਕ੍ਰਿਪਾ ਨਾਲ (ਪ੍ਰਭੂ ਦੇ) ਨਾਮ ਵਿਚ ਜੁੜਦਾ ਹੈ, (ਉਹ) ਜਨਮ ਜਨਮਾਂਤਰ ਤੋਂ (ਮਾਇਆ ਦੀ ਨੀਂਦਰ ਵਿਚ) ਸੁੱਤਾ ਹੋਇਆ ਜਾਗ ਪੈਂਦਾ ਹੈ। (ਜਿਸ) ਪ੍ਰਾਣੀ ਨੂੰ ਪੂਰੇ ਗੁਰੂ ਦੀ ਮਤਿ ਪ੍ਰਾਪਤ ਹੁੰਦੀ ਹੈ, (ਉਹ) ਅੰਮ੍ਰਿਤ ਸਮਾਨ ਪ੍ਰਭੂ ਦੀ ਬਾਣੀ ਅਤੇ ਗੁਣਾਂ ਦਾ ਉਚਾਰਨ ਕਰਦਾ ਹੈ। ੧। (ਹੇ ਜਿਗਿਆਸੂ!) ਪ੍ਰਭੂ ਦੇ ਸਿਮਰਨ ਨਾਲ ਸਭ ਪ੍ਰਕਾਰ ਦੇ ਸੁਖ ਪ੍ਰਾਪਤ ਹੁੰਦੇ ਹਨ।ਘਰ ਅਤੇ ਬਾਹਰ ਸਭ ਪਾਸੇ ਸਹਿਜ ਸੁਖ (ਦਾ ਵਰਤਾਰਾ ਹੀ ਦਿਖਦਾ ਹੈ)।੧। ਰਹਾਉ। ਜਿਸ ਨੇ ਪੈਦਾ ਕੀਤਾ ਹੈ, ਉਸ ਨੂੰ (ਸਾਧਕ ਨੇ) ਪਛਾਣ ਲਿਆ ਹੈ। ਪਰਮਾਤਮਾ ਨੇ ਆਪ ਕ੍ਰਿਪਾ ਕਰਕੇ (ਆਪਣੇ ਨਾਲ) ਮਿਲਾ ਲਿਆ ਹੈ।ਉਸ ਦੀ (ਪਰਮਾਤਮਾ ਨੇ) ਬਾਂਹ ਪਕੜ ਕੇ ਆਪਣਾ ਬਣਾ ਲਿਆ ਹੈ।(ਹੁਣ) ਸਦਾ ਹਰਿ-ਹਰਿ ਦੀ ਕਥਾ ਕਰਨਾ ਅਤੇ ਜਾਪ ਜਪਣਾ (ਉਸ ਦਾ ਕਰਤੱਵ ਬਣ ਗਿਆ ਹੈ)।੨।(ਸਾਡੇ ਲਈ) ਹਰਿ ਨਾਮ ਹੀ ਮੰਤ੍ਰ, ਤੰਤ੍ਰ, ਦਵਾ ਦਾਰੂ ਅਤੇ ਪ੍ਰਾਸਚਿਤ (*ਪੁਨਹਚਾਰੁ*) (ਦੀ ਭੂਮਿਕਾ ਨਿਭਾਉਂਦਾ ਹੈ)। ਹਰਿ ਹਰਿ ਨਾਮ ਹੀ ਜੀਵਾਂ ਦਾ ਪ੍ਰਾਣ ਅਤੇ ਆਧਾਰ ਹੈ। ਹਰਿ ਦੇ ਪ੍ਰੇਮ ਵਿਚ ਹੀ ਸੱਚੇ ਨਾਮ-ਧਨ ਦੀ ਪ੍ਰਾਪਤੀ ਹੁੰਦੀ ਹੈ। ਕਠਿਨ (*ਦੁਤਰੁ*) (ਭਵ-ਸਾਗਰ) ਸਾਧ-ਸੰਗਤ ਦੁਆਰਾ ਤਰਿਆ ਜਾ ਸਕੀਦਾ ਹੈ।੩। ਹੇ ਸੱਜਣ ਸੰਤੋ! (ਸਾਧ-ਸੰਗਤ ਦੇ ਰੂਪ ਵਿਚ) ਪਰਿਵਾਰ ਬਣਾ ਕੇ ਸੁਖ ਪੂਰਵਕ ਰਹੋ। (ਇਸ ਤਰ੍ਹਾਂ) ਹਰਿ ਰੂਪ ਧਨ ਦੀ ਖਟੀ ਹੋ ਜਾਂਦੀ ਹੈ, ਜਿਸ ਦਾ ਕੋਈ ਅੰਤ ਜਾਂ ਸ਼ੁਮਾਰ ਨਹੀਂ ਹੋ ਸਕਦਾ। ਹੇ ਨਾਨਕ! ਜਿਸ ਨੂੰ (ਨਾਮ ਧਨ) ਪ੍ਰਾਪਤ ਹੁੰਦਾ ਹੈ, ਉਸ ਨੂੰ ਗੁਰੂ ਹੀ ਦਿੰਦਾ ਹੈ ਅਤੇ (ਪ੍ਰਭੂ ਦੇ ਦਰ ਤੋਂ) ਕੋਈ ਖ਼ਾਲੀ ਨਹੀਂ ਪਰਤਦਾ।੪।੨੭।੯੬।

**ਗਉੜੀ ਗੁਆਰੇਰੀ ਮਹਲਾ ੫**

ਹੇ ਮੇਰੇ ਭਾਈ! ਹੇ ਮੇਰੇ ਮਿਤਰ! (ਆਪਣੀ) ਜੀਭ ਨਾਲ ਨਿਤ ਹਰਿ-ਗੁਣਾਂ ਦਾ ਗਾਇਨ ਕਰਦਾ ਰਹਿ।(ਅਜਿਹਾ ਕਰਨ ਨਾਲ ਤੇਰੇ) ਹੱਥ ਤੁਰੰਤ ਪਵਿਤਰ ਹੋ ਜਾਣਗੇ, ਮਾਇਆ ਦਾ ਜੰਜਾਲ ਨਸ਼ਟ ਹੋ ਜਾਏਗਾ (ਅਤੇ ਸਥਾਈ ਆਤਮਿਕ) ਸੁਖ ਪ੍ਰਾਪਤ ਕਰ ਲਵੇਂਗਾ। ੧। (ਹੇ ਭਾਈ!) ਕਲਮ, ਕਾਗ਼ਜ਼ ਅਤੇ ਦਵਾਤ ਲੈ ਕੇ ਰਾਮ-ਨਾਮ ਅਤੇ (ਗੁਰੂ ਦੀ) ਅੰਮ੍ਰਿਤ ਬਾਣੀ ਨੂੰ ਲਿਖ। ੧। ਰਹਾਉ। ਅਜਿਹਾ ਕਾਰਜ ਕਰਨ ਨਾਲ ਤੇਰੇ (ਅੰਦਰਲੇ) ਵਿਕਾਰ ਖ਼ਤਮ ਹੋ ਜਾਣਗੇ। ਰਾਮ-ਨਾਮ ਦੇ ਸਿਮਰਨ ਨਾਲ ਜਮਾਂ ਦੀ ਮਾਰ ਨਹੀਂ ਪਵੇਗੀ, ਧਰਮ-ਰਾਜ ਦੇ ਦੂਤ (ਤੇਰੇ ਵਲ) ਤਕ ਨਹੀਂ ਸਕਣਗੇ, ਮਾਇਆ ਦੀ ਮਗਨਤਾ ਕੁਝ ਮੋਹ ਨਹੀਂ ਸਕੇਗੀ।੨। ਹੇ ਭਾਈ! (ਤੂੰ) ਰਾਮ-ਨਾਮ ਜਪ ਅਤੇ ਇਕ ਓਅੰਕਾਰ ਦਾ ਸਿਮਰਨ ਕਰ। (ਅਜਿਹਾ ਕਰਨ ਨਾਲ) ਆਪ (ਭਵਸਾਗਰ) ਤਰ ਜਾਵੇਂਗਾ (ਅਤੇ ਤੇਰੇ ਸੰਪਰਕ ਵਿਚ ਆਉਣ ਵਾਲਾ) ਸੰਸਾਰ ਵੀ ਤਰ ਜਾਵੇਗਾ। (ਤੂੰ ਰਾਮ-ਨਾਮ ਦੇ ਸਿਮਰਨ ਦੀ) ਆਪ ਕਮਾਈ ਕਰ ਅਤੇ (ਅਜਿਹਾ ਕਰਨ ਦਾ) ਹੋਰਨਾਂ ਨੂੰ ਉਪਦੇਸ਼ ਦੇ। (ਇਸ ਢੰਗ ਨਾਲ) ਰਾਮ ਦਾ ਨਾਮ ਹਿਰਦੇ ਵਿਚ

Sri Satguru Jagjit Singh Ji eLibrary NamdhariElibrary@gmail.com

ਜਾ ਕੈ ਮਾਥੈ ਏਹੁ ਨਿਧਾਨੁ ॥ ਸੋਈ ਪੁਰਖੁ ਜਪੈ ਭਗਵਾਨੁ ॥
ਆਠ ਪਹਰ ਹਰਿ ਹਰਿ ਗੁਣ ਗਾਉ ॥ ਕਹੁ ਨਾਨਕ ਹਉ ਤਿਸੁ ਬਲਿ ਜਾਉ ॥੪॥੨੮॥੯੭॥

ਰਾਗੁ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ ੧ੴ ਸਤਿਗੁਰ ਪ੍ਰਸਾਦਿ ॥
ਜੋ ਪਰਾਇਓ ਸੋਈ ਅਪਨਾ ॥ ਜੋ ਤਜਿ ਛੋਡਨ ਤਿਸੁ ਸਿਉ ਮਨੁ ਰਚਨਾ ॥੧॥
ਕਹਹੁ ਗੁਸਾਈ ਮਿਲੀਐ ਕੇਹ ॥ ਜੋ ਬਿਬਰਜਤ ਤਿਸ ਸਿਉ ਨੇਹ ॥੧॥ ਰਹਾਉ ॥
ਝੂਠੁ ਬਾਤ ਸਾ ਸਚੁ ਕਰਿ ਜਾਤੀ ॥ ਸਤਿ ਹੋਵਨੁ ਮਨਿ ਲਗੈ ਨ ਰਾਤੀ ॥੨॥
ਬਾਵੈ ਮਾਰਗੁ ਟੇਢਾ ਚਲਨਾ ॥ ਸੀਧਾ ਛੋਡਿ ਅਪੂਠਾ ਬੁਨਨਾ ॥੩॥
ਦੁਹਾ ਸਿਰਿਆ ਕਾ ਖਸਮੁ ਪ੍ਰਭੁ ਸੋਈ ॥ ਜਿਸੁ ਮੇਲੇ ਨਾਨਕ ਸੋ ਮੁਕਤਾ ਹੋਈ ॥੪॥੨੯॥੯੮॥

ਗਉੜੀ ਗੁਆਰੇਰੀ ਮਹਲਾ ੫ ॥
ਕਲਿਜੁਗ ਮਹਿ ਮਿਲਿ ਆਏ ਸੰਜੋਗ ॥ ਜਿਚਰੁ ਆਗਿਆ ਤਿਚਰੁ ਭੋਗਹਿ ਭੋਗ ॥੧॥
ਜਲੈ ਨ ਪਾਈਐ ਰਾਮ ਸਨੇਹੀ ॥ਕਿਰਤਿ ਸੰਜੋਗਿ ਸਤੀ ਉਠਿ ਹੋਈ ॥੧॥ ਰਹਾਉ॥
ਦੇਖਾ ਦੇਖੀ ਮਨਹਠਿ ਜਲਿ ਜਾਈਐ ॥ ਪ੍ਰਿਅ ਸੰਗੁ ਨ ਪਾਵੈ ਬਹੁ ਜੋਨਿ ਭਵਾਈਐ ॥੨॥
ਸੀਲ ਸੰਜਮਿ ਪ੍ਰਿਅ ਆਗਿਆ ਮਾਨੈ ॥ ਤਿਸੁ ਨਾਰੀ ਕਉ ਦੁਖੁ ਨ ਜਮਾਨੈ ॥੩॥
ਕਹੁ ਨਾਨਕ ਜਿਨਿ ਪ੍ਰਿਉ ਪਰਮੇਸਰੁ ਕਰਿ ਜਾਨਿਆ ॥
ਧੰਨੁ ਸਤੀ ਦਰਗਹ ਪਰਵਾਨਿਆ ॥੪॥੩੦॥੯੯॥

ਗਉੜੀ ਗੁਆਰੇਰੀ ਮਹਲਾ ੫ ॥
ਹਮ ਧਨਵੰਤ ਭਾਗਠ ਸਚ ਨਾਇ ॥
ਹਰਿ ਗੁਣ ਗਾਵਹ ਸਹਜਿ ਸੁਭਾਇ ॥੧॥ ਰਹਾਉ ॥
ਪੀਊ ਦਾਦੇ ਕਾ ਖੋਲਿ ਡਿਠਾ ਖਜਾਨਾ ॥
ਤਾ ਮੇਰੈ ਮਨਿ ਭਇਆ ਨਿਧਾਨਾ ॥੧॥
ਰਤਨ ਲਾਲ ਜਾ ਕਾ ਕਛੂ ਨ ਮੋਲੁ ॥
ਭਰੇ ਭੰਡਾਰ ਅਖੂਟ ਅਤੋਲ ॥੨॥
ਖਾਵਹਿ ਖਰਚਹਿ ਰਲਿ ਮਿਲਿ ਭਾਈ ॥
ਤੋਟਿ ਨ ਆਵੈ ਵਧਦੋ ਜਾਈ ॥੩॥
ਕਹੁ ਨਾਨਕ ਜਿਸੁ ਮਸਤਕਿ ਲੇਖੁ ਲਿਖਾਇ ॥
ਸੁ ਏਤੁ ਖਜਾਨੈ ਲਇਆ ਰਲਾਇ ॥੪॥੩੧॥੧੦੦॥

Sri Satguru Jagjit Singh Ji eLibrary NamdhariElibrary@gmail.com

ਪ੍ਰਵਿਸ਼ਟ ਹੋ ਜਾਂਦਾ ਹੈ। ੩। ਜਿਸ ਦੇ ਮੱਥੇ ਉਤੇ (ਧੁਰ ਦਰਗਾਹੋਂ ਲਿਖਿਆ ਹੁੰਦਾ ਹੈ, ਉਹ) ਇਸ ਖ਼ਜ਼ਾਨੇ (*ਨਿਧਾਨੁ*) (ਨੂੰ ਪ੍ਰਾਪਤ ਕਰਦਾ ਹੈ ਅਤੇ) ਉਹੀ ਪੁਰਖ ਭਗਵਾਨ ਨੂੰ ਸਿਮਰਦਾ ਹੈ। ਨਾਨਕ ਦਾ ਕਥਨ ਹੈ ਕਿ ਮੈਂ ਉਸ ਤੋਂ ਬਲਿਹਾਰੇ ਜਾਂਦਾ ਹਾਂ ਜੋ ਅੱਠੇ ਪਹਿਰ ਹਰਿ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। ੪।੨੮।੯੭।

**ਰਾਗ ਗਉੜੀ ਗੁਆਰੇਰੀ ਮਹਲਾ ੫ ਚਉਪਦੇ ਦੁਪਦੇ**

(ਮਨੁੱਖ ਦੀ ਸਾਧਾਰਣ ਮਾਨਸਿਕਤਾ ਹੈ ਕਿ) ਜੋ ਪਰਾਇਆ (ਧਨ) ਹੈ, ਉਸ ਨੂੰ ਆਪਣਾ ਸਮਝਦਾ ਹੈ ਅਤੇ ਜੋ (ਇਸ ਸੰਸਾਰ ਵਿਚ) ਛਡ ਜਾਣਾ ਹੈ, ਉਸ ਵਲ ਮਨ ਨੂੰ ਰੁਚਿਤ ਕਰਦਾ ਹੈ। ੧। (ਹੇ ਜਿਗਿਆਸੂ ! ਮੈਨੂੰ) ਦਸ ਕਿ ਪ੍ਰਭੂ (*ਗੁਸਾਈ*) ਨੂੰ ਕਿਵੇਂ ਮਿਲਾਂ (ਜਦੋਂ ਕਿ) ਜੋ ਵਿਵਰਜਿਤ ਹੈ, ਉਸ (ਮਾਇਆ ਨਾਲ ਮੈਂ) ਮੋਹ ਪਾਲਿਆ ਹੋਇਆ ਹੈ। ੧। ਰਹਾਉ। (ਸਭ ਕੁਝ ਨਾਸ਼ਮਾਨ ਹੈ), ਇਸ ਝੂਠੀ ਗੱਲ ਨੂੰ (ਅਸੀਂ) ਸੱਚ ਕਰਕੇ ਸਮਝਿਆ ਹੈ (ਅਤੇ ਜੋ ਗੱਲ) ਸਚਮੁਚ ਹੋਣੀ ਹੈ (ਅਰਥਾਤ ਮ੍ਰਿਤੂ ਅਵਸ਼ ਸੰਭਾਵੀ ਹੈ) ਉਸ ਵਿਚ ਮਨ ਨੂੰ ਜ਼ਰਾ ਜਿੰਨਾ ਵੀ ਨਹੀਂ ਲਗਾਇਆ। ੨। (ਅਸੀਂ) ਖੱਬੇ ਪਾਸੇ (ਵਾਮ-ਮਾਰਗ) ਵਲ (ਜੀਵਨ ਦੀ) ਵਿੰਗੀ ਚਾਲੇ ਚਲ ਰਹੇ ਹਾਂ। (ਜੀਵਨ ਦੀ) ਸਿਧੀ ਜੁਗਤ ਨੂੰ ਛਡ ਕੇ ਉਲਟਾ ਬੁਣਤ ਬੁਣ ਰਹੇ ਹਾਂ। ੩। ਹੇ ਨਾਨਕ ! (ਜੀਵਨ ਦੇ ਸਿੱਧੇ ਅਤੇ ਪੁਠੇ) ਦੋਹਾਂ ਪਾਸਿਆਂ ਦਾ ਸੁਆਮੀ ਉਹ ਪਰਮਾਤਮਾ (ਆਪ) ਹੈ। ਜਿਸ (ਜਿਗਿਆਸੂ) ਨੂੰ (ਪਰਮਾਤਮਾ ਆਪਣੇ ਨਾਲ) ਮੇਲ ਲੈਂਦਾ ਹੈ, ਉਹ (ਭਵ-ਬੰਧਨ ਤੋਂ) ਮੁਕਤ ਹੋ ਜਾਂਦਾ ਹੈ। ੪।੨੯।੯੮।

**ਗਉੜੀ ਗੁਆਰੇਰੀ ਮਹਲਾ ੫**

(ਸਾਰੇ ਜੀਵ) ਕਲਿਯੁਗ ਵਿਚ ਸੰਯੋਗ ਵਸ ਮਿਲ ਕੇ ਆਏ ਹਨ। ਜਦੋਂ ਤਕ (ਪ੍ਰਭੂ ਦੀ) ਆਗਿਆ ਹੈ, ਤਦੋਂ ਤਕ (ਸੰਸਾਰਿਕ) ਭੋਗ ਭੋਗਣੇ ਪੈਂਦੇ ਹਨ। ੧। (ਪਤੀ ਦੀ ਦੇਹ ਨਾਲ) ਸੜਨ 'ਤੇ ਪਿਆਰਾ ਰਾਮ ਪ੍ਰਾਪਤ ਨਹੀਂ ਹੋ ਸਕਦਾ। ਕੀਤੇ ਹੋਏ ਕਰਮਾਂ ਦੇ ਸੰਯੋਗ ਕਾਰਣ (ਇਸਤਰੀ) ਉਠ ਕੇ ਸਤੀ ਹੋ ਜਾਂਦੀ ਹੈ।੧। ਰਹਾਉ। (ਜੋ ਇਸਤਰੀ) ਵੇਖਾ ਵੇਖੀ ਮਨ ਦੇ ਹਠ ਕਾਰਣ ਸੜ ਕੇ ਮਰ ਜਾਂਦੀ ਹੈ, (ਉਹ) ਪ੍ਰੀਤਮ ਦਾ ਸੰਯੋਗ ਪ੍ਰਾਪਤ ਨਹੀਂ ਕਰ ਸਕਦੀ, (ਸਗੋਂ) ਬਹੁਤ ਜੂਨਾਂ ਵਿਚ ਭਟਕਦੀ ਰਹਿੰਦੀ ਹੈ। ੨। (ਜੋ ਇਸਤਰੀ) ਸ਼ੀਲ ਅਤੇ ਸੰਜਮ ਨਾਲ ਪ੍ਰੀਤਮ ਦੀ ਆਗਿਆ ਮੰਨਦੀ ਹੈ, ਉਸ ਇਸਤਰੀ ਨੂੰ ਜਮ ਦਾ (*ਜਮਾਨੈ*) ਦੁਖ ਨਹੀਂ ਹੁੰਦਾ। ੩। ਨਾਨਕ ਦਾ ਕਥਨ ਹੈ ਕਿ ਜਿਸ (ਜਿਗਿਆਸੂ ਰੂਪ ਇਸਤਰੀ ਨੇ) ਪਰਮਾਤਮਾ ਨੂੰ ਪਤੀ ਕਰਕੇ ਜਾਣਿਆ ਹੈ, (ਉਹ) ਸਤੀ ਧੰਨ ਹੈ ਅਤੇ ਈਸ਼ਵਰੀ ਦਰਗਾਹ ਵਿਚ ਪ੍ਰਵਾਨ ਚੜ੍ਹਦੀ ਹੈ। ੪।੩੦।੯੯।

**ਗਉੜੀ ਗੁਆਰੇਰੀ ਮਹਲਾ ੫**

ਸੱਚੇ ਨਾਮ (ਦੀ ਆਰਾਧਨਾ ਕਰਕੇ) ਅਸੀਂ ਧਨਵਾਨ ਅਤੇ ਭਾਗਾਂ ਵਾਲੇ ਹਾਂ ਅਤੇ ਸਹਿਜ ਸੁਭਾ ਹਰਿ ਦੇ ਗੁਣਾਂ ਨੂੰ ਗਾਇਨ ਕਰਦੇ ਹਾਂ। ੧। ਰਹਾਉ। (ਜਦੋਂ ਮੈਂ) ਪਿਉ ਦਾਦੇ ਦਾ ਖ਼ਜ਼ਾਨਾ ਖੋਲ ਕੇ ਵੇਖਿਆ (ਅਰਥਾਤ ਪੂਰਬਵਰਤੀ ਗੁਰੂ ਸਾਹਿਬਾਂ ਦੀ ਬਾਣੀ ਨੂੰ ਵੇਖਿਆ), ਤਾਂ ਮੇਰੇ ਮਨ ਵਿਚ ਆਤਮਿਕ ਆਨੰਦ ਦਾ ਖ਼ਜ਼ਾਨਾ (ਉਪਲਬਧ) ਹੋ ਗਿਆ। ੧। (ਗੁਰੂ-ਸ਼ਬਦ ਰੂਪ) ਰਤਨ ਅਤੇ ਲਾਲ (ਮਿਲ ਗਏ) ਜਿਨ੍ਹਾਂ ਦਾ ਕੋਈ ਮੁੱਲ ਨਹੀਂ ਹੈ (ਅਰਥਾਤ ਬਹੁਤ ਅਧਿਕ ਮੁੱਲ ਵਾਲੇ ਹਨ)। (ਉਹ) ਭਰੇ ਹੋਏ ਭੰਡਾਰ ਅਖੁਟ ਅਤੇ ਅਤੁੱਲ ਹਨ। ੨। (ਜੋ ਲੋਕ ਉਸ ਭੰਡਾਰ ਨੂੰ) ਆਪਸ ਵਿਚ ਭਰਾਵਾਂ ਵਾਂਗ ਰਲ ਮਿਲ ਕੇ ਖਾਂਦੇ ਹਨ, (ਉਨ੍ਹਾਂ ਨੂੰ ਕਿਸੇ ਕਿਸਮ ਦੀ) ਕਮੀ ਨਹੀਂ ਹੁੰਦੀ (ਸਗੋਂ ਉਹ ਭੰਡਾਰ ਹੋਰ) ਵਧਦਾ ਹੀ ਜਾਂਦਾ ਹੈ। ੩। ਨਾਨਕ ਦਾ ਕਥਨ ਹੈ ਕਿ ਜਿਸ ਨੇ (ਆਪਣੇ) ਮਸਤਕ ਉਪਰ (ਅਜਿਹੇ ਖ਼ਜ਼ਾਨੇ ਦੀ ਪ੍ਰਾਪਤੀ ਦਾ) ਲੇਖ ਲਿਖਾਇਆ ਹੋਇਆ ਹੈ, ਉਸ ਨੂੰ ਇਸ (ਮਹਾਨ) ਖ਼ਜ਼ਾਨੇ ਵਿਚ ਮਿਲਾ ਲਿਆ ਜਾਂਦਾ ਹੈ। (ਭਾਵ ਉਸ ਨੂੰ ਈਸ਼ਵਰੀ ਦੁਆਰ ਉਤੇ ਸਵੀਕ੍ਰਿਤੀ ਪ੍ਰਾਪਤ ਹੋ ਜਾਂਦੀ ਹੈ)। ੪।੩੧।੧੦੦।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੫ ॥
ਡਰਿ ਡਰਿ ਮਰਤੇ ਜਬ ਜਾਨੀਐ ਦੂਰਿ ॥ ਡਰੁ ਚੂਕਾ ਦੇਖਿਆ ਭਰਪੂਰਿ ॥੧॥
ਸਤਿਗੁਰ ਅਪੁਨੇ ਕਉ ਬਲਿਹਾਰੈ ॥ ਛੋਡਿ ਨ ਜਾਈ ਸਰਪਰ ਤਾਰੈ ॥੧॥ ਰਹਾਉ ॥

ਦੂਖੁ ਰੋਗੁ ਸੋਗੁ ਬਿਸਰੈ ਜਬ ਨਾਮੁ ॥ ਸਦਾ ਅਨੰਦੁ ਜਾ ਹਰਿ ਗੁਣ ਗਾਮੁ ॥੨॥
ਬੁਰਾ ਭਲਾ ਕੋਈ ਨ ਕਹੀਜੈ ॥ ਛੋਡਿ ਮਾਨੁ ਹਰਿ ਚਰਨ ਗਹੀਜੈ ॥੩॥
ਕਹੁ ਨਾਨਕ ਗੁਰ ਮੰਤ੍ਰੁ ਚਿਤਾਰਿ ॥ ਸੁਖੁ ਪਾਵਹਿ ਸਾਚੈ ਦਰਬਾਰਿ ॥੪॥੩੨॥੧੦੧॥

ਗਉੜੀ ਮਹਲਾ ੫ ॥
ਜਾ ਕਾ ਮੀਤੁ ਸਾਜਨੁ ਹੈ ਸਮੀਆ ॥ ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥੧॥
ਜਾ ਕੀ ਪ੍ਰੀਤਿ ਗੋਬਿੰਦ ਸਿਉ ਲਾਗੀ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗੀ ॥੧॥ ਰਹਾਉ ॥
ਜਾ ਕਉ ਰਸੁ ਹਰਿ ਰਸੁ ਹੈ ਆਇਓ ॥ ਸੋ ਅਨ ਰਸ ਨਾਹੀ ਲਪਟਾਇਓ ॥੨॥
ਜਾ ਕਾ ਕਹਿਆ ਦਰਗਹ ਚਲੈ ॥ ਸੋ ਕਿਸ ਕਉ ਨਦਰਿ ਲੈ ਆਵੈ ਤਲੈ ॥੩॥
ਜਾ ਕਾ ਸਭੁ ਕਿਛੁ ਤਾ ਕਾ ਹੋਇ ॥ ਨਾਨਕ ਤਾ ਕਉ ਸਦਾ ਸੁਖੁ ਹੋਇ ॥੪॥੩੩॥੧੦੨॥

ਗਉੜੀ ਮਹਲਾ ੫ ॥
ਜਾ ਕੈ ਦੁਖੁ ਸੁਖੁ ਸਮ ਕਰਿ ਜਾਪੈ ॥ ਤਾ ਕਉ ਕਾੜਾ ਕਹਾ ਬਿਆਪੈ ॥੧॥
ਸਹਜ ਅਨੰਦ ਹਰਿ ਸਾਧੂ ਮਾਹਿ ॥ ਆਗਿਆਕਾਰੀ ਹਰਿ ਹਰਿ ਰਾਇ ॥੧॥ ਰਹਾਉ ॥
ਜਾ ਕੈ ਅਚਿੰਤੁ ਵਸੈ ਮਨਿ ਆਇ ॥ ਤਾ ਕਉ ਚਿੰਤਾ ਕਤਹੂੰ ਨਾਹਿ ॥੨॥
ਜਾ ਕੈ ਬਿਨਸਿਓ ਮਨ ਤੇ ਭਰਮਾ ॥ ਤਾ ਕੈ ਕਛੂ ਨਾਹੀ ਡਰੁ ਜਮਾ ॥੩॥
ਜਾ ਕੈ ਹਿਰਦੈ ਦੀਓ ਗੁਰਿ ਨਾਮਾ ॥ ਕਹੁ ਨਾਨਕ ਤਾ ਕੈ ਸਗਲ ਨਿਧਾਨਾ ॥੪॥੩੪॥੧੦੩॥

ਗਉੜੀ ਮਹਲਾ ੫ ॥
ਅਗਮ ਰੂਪ ਕਾ ਮਨ ਮਹਿ ਥਾਨਾ ॥ ਗੁਰ ਪ੍ਰਸਾਦਿ ਕਿਨੈ ਵਿਰਲੈ ਜਾਨਾ ॥੧॥
ਸਹਜ ਕਥਾ ਕੇ ਅੰਮ੍ਰਿਤ ਕੁੰਟਾ ॥ ਜਿਸਹਿ ਪਰਾਪਤਿ ਤਿਸੁ ਲੈ ਭੁੰਚਾ ॥੧॥ ਰਹਾਉ॥
ਅਨਹਤ ਬਾਣੀ ਥਾਨੁ ਨਿਰਾਲਾ ॥ ਤਾ ਕੀ ਧੁਨਿ ਮੋਹੇ ਗੋਪਾਲਾ ॥੨॥
ਤਹ ਸਹਜ ਅਖਾਰੇ ਅਨੇਕ ਅਨੰਤਾ ॥ ਪਾਰਬ੍ਰਹਮ ਕੇ ਸੰਗੀ ਸੰਤਾ ॥੩॥
ਹਰਖ ਅਨੰਤ ਸੋਗ ਨਹੀ ਬੀਆ ॥ ਸੋ ਘਰੁ ਗੁਰਿ ਨਾਨਕ ਕਉ ਦੀਆ ॥੪॥੩੫॥੧੦੪॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਹਲਾ ੫**

(ਹੇ ਜਿਗਿਆਸੂ!) ਉਦੋਂ (ਅਸੀਂ) ਡਰ ਡਰ ਕੇ ਮਰਦੇ ਸਾਂ, ਜਦੋਂ (ਪਰਮਾਤਮਾ ਨੂੰ ਆਪਣੇ ਤੋਂ) ਦੂਰ ਸਮਝਦੇ ਸਾਂ। (ਪਰ ਜਦੋਂ ਦਾ ਉਸ ਨੂੰ) ਸਾਰਿਆਂ ਵਿਚ ਵਿਆਪਕ ਵੇਖ ਲਿਆ, (ਤਾਂ ਭਵ-ਬੰਧਨ ਦਾ) ਡਰ ਖ਼ਤਮ ਹੋ ਗਿਆ। ੧। (ਮੈਂ) ਆਪਣੇ ਗੁਰੂ ਤੋਂ ਬਲਿਹਾਰ ਜਾਂਦਾ ਹਾਂ ਜੋ ਸਾਨੂੰ ਛਡ ਕੇ ਨਹੀਂ ਜਾਂਦਾ, ਅਵੱਸ਼ ਹੀ (ਭਵ-ਸਾਗਰ ਵਿਚੋਂ) ਤਾਰ ਦਿੰਦਾ ਹੈ। ੧। ਰਹਾਉ।

(ਸੰਸਾਰਿਕ) ਦੁਖ, ਰੋਗ ਅਤੇ ਸੋਗ (ਉਦੋਂ ਵਿਆਪਦੇ ਹਨ), ਜਦੋਂ (ਪ੍ਰਭੂ ਦਾ) ਨਾਮ ਭੁਲ ਜਾਂਦਾ ਹੈ। (ਪਰ) ਜਦੋਂ ਹਰਿ ਦੇ ਗੁਣਾਂ ਦਾ ਗਾਇਨ ਕੀਤਾ ਜਾਂਦਾ ਹੈ, (ਤਾਂ) ਸਦਾ ਆਨੰਦ ਦੀ ਸਥਿਤੀ (ਬਣ ਜਾਂਦੀ ਹੈ)। ੨। ਕਿਸੇ ਨੂੰ ਭਲਾ ਬੁਰਾ ਨਹੀਂ ਕਹਿਣਾ ਚਾਹੀਦਾ। (ਇਸ ਦੇ ਉਲਟ) ਹੰਕਾਰ ਦਾ ਤਿਆਗ ਕਰਕੇ ਹਰਿ-ਚਰਣ ਪਕੜਨੇ ਚਾਹੀਦੇ ਹਨ। ੩। ਨਾਨਕ ਦਾ ਕਥਨ ਹੈ ਕਿ (ਹੇ ਮਨੁੱਖ! ਤੂੰ) ਗੁਰੂ ਦੇ ਉਪਦੇਸ਼ ਨੂੰ (ਹਿਰਦੇ ਵਿਚ) ਚੇਤੇ ਰਖ। (ਅਜਿਹਾ ਕਰਨ ਨਾਲ) ਸਤਿਸਰੂਪ ਪਰਮਾਤਮਾ ਦੇ ਦਰਬਾਰ ਵਿਚ ਆਨੰਦ ਪ੍ਰਾਪਤ ਕਰੇਂਗਾ। ੪।੩੨।੧੦੧।

**ਗਉੜੀ ਮਹਲਾ ੫**

ਜਿਸ (ਸਾਧਕ) ਦਾ ਮਿਤਰ ਅਤੇ ਸੱਜਣ (ਖ਼ੁਦ) ਸਰਬ ਵਿਆਪਕ ਸੁਆਮੀ ਹੈ, ਦਸੋ ਉਸ ਸੇਵਕ ਨੂੰ ਕਾਦੀ ਘਾਟ ਹੈ? (ਅਰਥਾਤ ਕੋਈ ਘਾਟ ਨਹੀਂ ਹੈ)। ੧। ਜਿਸ ਦੀ ਪ੍ਰੀਤ ਗੋਬਿੰਦ ਨਾਲ ਲਗੀ ਹੁੰਦੀ ਹੈ, ਉਸ ਦਾ ਦੁਖ, ਦਰਦ ਅਤੇ ਭਰਮ ਭਜ ਜਾਂਦੇ ਹਨ (ਅਰਥਾਤ ਦੂਰ ਹੋ ਜਾਂਦੇ ਹਨ)। ੧। ਰਹਾਉ। ਜਿਸ ਨੂੰ ਹਰਿ-ਰਸ ਦਾ ਆਨੰਦ ਪ੍ਰਾਪਤ ਹੋ ਜਾਂਦਾ ਹੈ, ਉਹ ਹੋਰ ਕਿਸੇ ਰਸ ਨੂੰ ਗ੍ਰਹਿਣ ਨਹੀਂ ਕਰਦਾ। ੨। ਜਿਸ (ਸਾਧਕ) ਦਾ ਕਿਹਾ ਹੋਇਆ (ਈਸ਼ਵਰੀ) ਦਰਗਾਹ ਵਿਚ ਮੰਨਿਆ ਜਾਂਦਾ ਹੈ, ਉਹ ਕਿਸ ਨੂੰ (ਆਪਣੀ) ਨਜ਼ਰ ਹੇਠ ਲਿਆਉਂਦਾ ਹੈ? (ਅਰਥਾਤ ਉਹ ਕਿਸੇ ਦੀ ਪਰਵਾਹ ਨਹੀਂ ਕਰਦਾ)। ੩। ਜਿਸ (ਪਰਮਾਤਮਾ) ਦਾ ਸਿਰਜਿਆ ਹੋਇਆ ਸਭ ਕੁਝ ਹੈ, (ਹੇ ਜਿਗਿਆਸੂ!) ਉਸ ਦਾ ਹੋ ਜਾ। ਹੇ ਨਾਨਕ! ਉਸ (ਸਾਧਕ) ਨੂੰ ਸਦਾ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। ੪।੩੩।੧੦੨।

**ਗਉੜੀ ਮਹਲਾ ੫**

ਜਿਸ (ਮਨੁੱਖ) ਨੂੰ ਦੁਖ ਅਤੇ ਸੁਖ ਇਕ-ਸਮਾਨ ਪ੍ਰਤੀਤ ਹੁੰਦੇ ਹਨ, ਉਸ ਨੂੰ ਚਿੰਤਾ ਅਥਵਾ ਝੋਰਾ ਕਿਵੇਂ ਲਗ ਸਕਦਾ ਹੈ?। ੧। ਹਰਿ ਦੀ (ਭਗਤੀ ਕਰਨ ਵਾਲਾ) ਸਾਧੂ (ਹਮੇਸ਼ਾ) ਸਹਿਜ ਆਨੰਦ ਵਿਚ ਰਹਿੰਦਾ ਹੈ। (ਕਿਉਂਕਿ ਉਹ) ਹਰਿ ਹਰਿ ਰਾਜੇ ਦਾ ਆਗਿਆਕਾਰੀ ਹੁੰਦਾ ਹੈ। ੧। ਰਹਾਉ। ਜਿਸ (ਸਾਧਕ) ਦੇ ਮਨ ਵਿਚ ਅਚਿੰਤ (ਪ੍ਰਭੂ) ਆ ਕੇ ਵਸ ਜਾਂਦਾ ਹੈ, ਉਸ ਨੂੰ ਕਦੇ ਵੀ ਚਿੰਤਾ ਨਹੀਂ ਹੁੰਦੀ। ੨। ਜਿਸ ਦੇ ਮਨ ਤੋਂ ਭਰਮ ਨਸ਼ਟ ਹੋ ਗਏ ਹਨ, ਉਸ ਨੂੰ ਜਮ ਦਾ ਕੋਈ ਵੀ ਡਰ ਨਹੀਂ ਹੈ। ੩। ਨਾਨਕ ਦਾ ਕਥਨ ਹੈ ਕਿ ਜਿਸ ਦੇ ਹਿਰਦੇ ਵਿਚ ਗੁਰੂ ਨੇ ਨਾਮ ਪ੍ਰਦਾਨ ਕਰ ਦਿੱਤਾ ਹੈ, ਉਸ ਕੋਲ (ਮਾਨੋ) ਸਾਰੇ ਖ਼ਜ਼ਾਨੇ (*ਨਿਧਾਨਾ*) ਹਨ। ੪।੩੪।੧੦੩।

**ਗਉੜੀ ਮਹਲਾ ੫**

ਅਗਮ ਰੂਪ (ਵਾਲੇ ਪਰਮਾਤਮਾ) ਦਾ ਠਿਕਾਣਾ ਮਨ ਵਿਚ ਹੈ। (ਪਰ) ਗੁਰੂ ਦੀ ਕ੍ਰਿਪਾ ਨਾਲ ਕਿਸੇ ਵਿਰਲੇ ਨੇ (ਇਹ ਤੱਥ) ਜਾਣਿਆ ਹੈ।੧। (ਪਰਮਾਤਮਾ ਦੀ) ਸਹਿਜ ਕਥਾ ਦਾ ਅੰਮ੍ਰਿਤ ਕੁੰਡ (ਭਰਿਆ ਹੋਇਆ ਹੈ)। ਜਿਸ ਨੂੰ (ਇਹ ਅੰਮ੍ਰਿਤ ਕੁੰਡ) ਹਾਸਲ ਹੁੰਦਾ ਹੈ, (ਉਹ) ਉਸ ਨੂੰ ਪ੍ਰਾਪਤ ਕਰਕੇ ਮਾਣਦਾ ਹੈ। ੧। ਰਹਾਉ। ਅਨਹਦ ਬਾਣੀ (ਜਿਥੇ ਹੈ ਉਹ) ਸਥਾਨ ਵਿਲਖਣ ਹੈ। ਉਸ (ਅਨਹਦ ਨਾਦ) ਦੀ ਧੁਨੀ ਨਾਲ ਗੋਪਾਲ ਵੀ ਮੋਹਿਆ ਜਾਂਦਾ ਹੈ।੨। (ਜਿਥੇ ਅਨਹਦ ਬਾਣੀ ਹੁੰਦੀ ਹੈ) ਅਤੇ ਪਰਮਾਤਮਾ ਦੇ ਸੰਤ ਅਤੇ ਸੰਗੀ ਮਿਲਦੇ ਹਨ, ਉਥੇ ਸਹਿਜ ਅਵਸਥਾ ਦੇ ਅਨੇਕ ਅਨੰਤ ਅਖਾੜੇ ਲਗਦੇ ਹਨ। ੩। (ਉਸ ਸਥਾਨ ਉਤੇ) ਬੇਅੰਤ ਖ਼ੁਸ਼ੀਆਂ ਹੁੰਦੀਆਂ ਹਨ ਅਤੇ ਹੋਰ (*ਬੀਆ*) ਕੋਈ ਗ਼ਮ

ਗਉੜੀ ਮਃ ੫ ॥
ਕਵਨ ਰੂਪੁ ਤੇਰਾ ਆਰਾਧਉ ॥ ਕਵਨ ਜੋਗ ਕਾਇਆ ਲੇ ਸਾਧਉ ॥੧॥
ਕਵਨ ਗੁਨੁ ਜੋ ਤੁਝੁ ਲੈ ਗਾਵਉ ॥ ਕਵਨ ਬੋਲ ਪਾਰਬ੍ਰਹਮ ਰੀਝਾਵਉ ॥੧॥ ਰਹਾਉ ॥
ਕਵਨ ਸੁ ਪੂਜਾ ਤੇਰੀ ਕਰਉ ॥ ਕਵਨ ਸੁ ਬਿਧਿ ਜਿਤੁ ਭਵਜਲ ਤਰਉ ॥੨॥
ਕਵਨ ਤਪੁ ਜਿਤੁ ਤਪੀਆ ਹੋਇ ॥ ਕਵਨੁ ਸੁ ਨਾਮੁ ਹਉਮੈ ਮਲੁ ਖੋਇ ॥੩॥
ਗੁਣ ਪੂਜਾ ਗਿਆਨ ਧਿਆਨ ਨਾਨਕ ਸਗਲ ਘਾਲ ॥
ਜਿਸੁ ਕਰਿ ਕਿਰਪਾ ਸਤਿਗੁਰੁ ਮਿਲੈ ਦਇਆਲ ॥੪॥
ਤਿਸ ਹੀ ਗੁਨੁ ਤਿਨ ਹੀ ਪ੍ਰਭੁ ਜਾਤਾ ॥
ਜਿਸ ਕੀ ਮਾਨਿ ਲੇਇ ਸੁਖਦਾਤਾ ॥੧॥ ਰਹਾਉ ਦੂਜਾ ॥੩੬॥੧੦੫॥

ਗਉੜੀ ਮਹਲਾ ੫ ॥
ਆਪਨ ਤਨੁ ਨਹੀ ਜਾ ਕੋ ਗਰਬਾ ॥ ਰਾਜ ਮਿਲਖ ਨਹੀ ਆਪਨ ਦਰਬਾ ॥੧॥
ਆਪਨ ਨਹੀ ਕਾ ਕਉ ਲਪਟਾਇਓ ॥ ਆਪਨ ਨਾਮੁ ਸਤਿਗੁਰ ਤੇ ਪਾਇਓ ॥੧॥ ਰਹਾਉ ॥
ਸੁਤ ਬਨਿਤਾ ਆਪਨ ਨਹੀ ਭਾਈ ॥ ਇਸਟ ਮੀਤ ਆਪ ਬਾਪੁ ਨ ਮਾਈ ॥੨॥
ਸੁਇਨਾ ਰੂਪਾ ਫੁਨਿ ਨਹੀ ਦਾਮ ॥ ਹੈਵਰ ਗੈਵਰ ਆਪਨ ਨਹੀ ਕਾਮ ॥੩॥
ਕਹੁ ਨਾਨਕ ਜੋ ਗੁਰਿ ਬਖਸਿ ਮਿਲਾਇਆ ॥
ਤਿਸ ਕਾ ਸਭੁ ਕਿਛੁ ਜਿਸ ਕਾ ਹਰਿ ਰਾਇਆ ॥੪॥੩੭॥੧੦੬॥

ਗਉੜੀ ਮਹਲਾ ੫ ॥
ਗੁਰ ਕੇ ਚਰਣ ਊਪਰਿ ਮੇਰੇ ਮਾਥੇ ॥ ਤਾ ਤੇ ਦੁਖ ਮੇਰੇ ਸਗਲੇ ਲਾਥੇ ॥੧॥
ਸਤਿਗੁਰ ਅਪੁਨੇ ਕਉ ਕੁਰਬਾਨੀ ॥ ਆਤਮ ਚੀਨਿ ਪਰਮ ਰੰਗ ਮਾਨੀ ॥੧॥ ਰਹਾਉ ॥
ਚਰਣ ਰੇਣੁ ਗੁਰ ਕੀ ਮੁਖਿ ਲਾਗੀ ॥ ਅਹੰਬੁਧਿ ਤਿਨਿ ਸਗਲ ਤਿਆਗੀ ॥੨॥
ਗੁਰ ਕਾ ਸਬਦੁ ਲਗੋ ਮਨਿ ਮੀਠਾ ॥ ਪਾਰਬ੍ਰਹਮੁ ਤਾ ਤੇ ਮੋਹਿ ਡੀਠਾ ॥੩॥
ਗੁਰੁ ਸੁਖਦਾਤਾ ਗੁਰੁ ਕਰਤਾਰੁ ॥ ਜੀਅ ਪ੍ਰਾਣ ਨਾਨਕ ਗੁਰੁ ਆਧਾਰੁ ॥੪॥੩੮॥੧੦੭॥

ਗਉੜੀ ਮਹਲਾ ੫ ॥
ਰੇ ਮਨ ਮੇਰੇ ਤੂੰ ਤਾ ਕਉ ਆਹਿ ॥ ਜਾ ਕੈ ਊਣਾ ਕਛਹੂ ਨਾਹਿ ॥੧॥
ਹਰਿ ਸਾ ਪ੍ਰੀਤਮੁ ਕਰਿ ਮਨ ਮੀਤ ॥ ਪ੍ਰਾਨ ਅਧਾਰੁ ਰਾਖਹੁ ਸਦ ਚੀਤ ॥੧॥ ਰਹਾਉ॥
ਰੇ ਮਨ ਮੇਰੇ ਤੂੰ ਤਾ ਕਉ ਸੇਵਿ ॥ ਆਦਿ ਪੁਰਖ ਅਪਰੰਪਰ ਦੇਵ ॥੨॥

Sri Satguru Jagjit Singh Ji eLibrary NamdhariElibrary@gmail.com

ਨਹੀਂ ਹੁੰਦਾ ਹੈ। ਉਹ ਘਰ ਗੁਰੂ ਨੇ ਨਾਨਕ ਨੂੰ ਪ੍ਰਦਾਨ ਕੀਤਾ ਹੈ। ੪।੩੫।੧੦੪।

**ਗਉੜੀ ਮਹਲਾ ੫**

(ਹੇ ਪ੍ਰਭੂ ! ਮੈਂ) ਤੇਰੇ ਕਿਹੜੇ ਰੂਪ ਦੀ ਆਰਾਧਨਾ ਕਰਾਂ? ਕਿਹੜੇ ਯੋਗ ਨਾਲ (ਮੈਂ) ਆਪਣੇ ਸ਼ਰੀਰ ਨੂੰ ਸਾਧਾਂ? (ਅਰਥਾਤ ਹਰਿ-ਭਗਤੀ ਦੇ ਅਨੁਕੂਲ ਬਣਾਵਾਂ)। ੧। (ਉਹ) ਕਿਹੜੇ ਗੁਣ ਹਨ? ਜਿਨ੍ਹਾਂ ਨੂੰ ਲੈ ਕੇ (ਮੈਂ) ਤੇਰਾ ਜਸ-ਗਾਨ ਕਰਾਂ। (ਉਹ) ਕਿਹੜੇ ਬੋਲ ਹਨ (ਜਿਨ੍ਹਾਂ ਦੁਆਰਾ ਮੈਂ) ਪਾਰਬ੍ਰਹਮ ਨੂੰ ਖ਼ੁਸ਼ ਕਰਾਂ ?। ੧। ਰਹਾਉ। (ਹੇ ਪ੍ਰਭੂ ! ਮੈਂ) ਤੇਰੀ ਕਿਹੜੀ ਪੂਜਾ ਕਰਾਂ (ਜਿਸ ਨਾਲ ਤੂੰ ਪ੍ਰਸੰਨ ਹੋਵੇਂ)? ਉਹ ਕਿਹੜੀ ਵਿਧੀ ਹੈ, ਜਿਸ ਨਾਲ ਭਵ-ਸਾਗਰ ਨੂੰ ਪਾਰ ਕਰਾਂ?। ੨। (ਉਹ) ਕਿਹੜਾ ਤਪ ਹੈ, ਜਿਸ (ਨੂੰ ਕਰਨ ਨਾਲ ਸਾਧਕ) ਤਪਸਵੀ ਅਖਵਾ ਸਕਦਾ ਹੈ? ਉਹ ਕਿਹੜਾ ਨਾਮ ਹੈ,(ਜਿਸ ਦੇ ਸਿਮਰਨ ਨਾਲ ਮਨੁੱਖ ਆਪਣੇ ਅੰਦਰੋਂ) ਹਉਮੈ ਦੀ ਮੈਲ ਨੂੰ ਧੋ ਸਕਦਾ ਹੈ?। ੩। ਹੇ ਨਾਨਕ ! (ਉਸ ਵਿਅਕਤੀ ਦੇ) ਗੁਣ, ਪੂਜਾ, ਗਿਆਨ ਅਤੇ ਧਿਆਨ ਆਦਿ ਸਾਰੀ ਘਾਲ (ਤਦ ਹੀ ਸਫਲ ਹੁੰਦੀ ਹੈ) ਜਿਸ ਉਤੇ ਕ੍ਰਿਪਾ ਕਰਕੇ ਅਤੇ ਦਿਆਲ ਹੋ ਕੇ ਸਤਿਗੁਰੂ (ਆਪ ਆ) ਮਿਲਦਾ ਹੈ।੪। ਉਸ ਨੂੰ ਹੀ (ਅਜਿਹਾ) ਗੁਣ (ਪ੍ਰਾਪਤ ਹੁੰਦਾ ਹੈ) ਅਤੇ ਉਹੀ ਪ੍ਰਭੂ ਨੂੰ ਜਾਣ ਸਕਦਾ ਹੈ, ਜਿਸ ਦੀ (ਬੇਨਤੀ) ਸੁਖਦਾਇਕ ਪਰਮਾਤਮਾ ਮੰਨ ਲੈਂਦਾ ਹੈ । ੧। ਰਹਾਉ ਦੂਜਾ।੩੬।੧੦੫।

**ਗਉੜੀ ਮਹਲਾ ੫**

(ਹੇ ਜਿਗਿਆਸੂ ! ਇਹ) ਸ਼ਰੀਰ ਆਪਣਾ ਨਹੀਂ ਹੈ, ਜਿਸ ਦਾ (ਤੈਨੂੰ) ਹੰਕਾਰ ਹੈ। ਰਾਜ, ਮਿਲਖ ਅਤੇ ਦੌਲਤ (ਵੀ ਤੇਰੀ) ਆਪਣੀ ਨਹੀਂ ਹੈ। ੧। (ਜੇ ਇਹ ਸਭ ਕੁਝ) ਆਪਣਾ ਨਹੀਂ, (ਤਾਂ ਹੇ ਭਾਈ ! ਤੂੰ ਇਸ ਨਾਲ) ਕਿਉਂ ਲਿਪਟਿਆ ਹੋਇਆ ਹੈਂ? ਆਪਣੀ (ਵਸਤੂ ਤਾਂ ਕੇਵਲ) ਨਾਮ ਹੀ ਹੈ (ਜੋ) ਸਤਿਗੁਰੂ ਦੁਆਰਾ ਪ੍ਰਾਪਤ ਹੁੰਦੀ ਹੈ। ੧ । ਰਹਾਉ। (ਹੇ ਭਾਈ !) ਪੁੱਤਰ, ਇਸਤਰੀ ਅਤੇ ਭਰਾ ਆਪਣੇ ਨਹੀਂ ਹਨ। ਪਿਆਰੇ ਮਿਤਰ ਅਤੇ ਮਾਈ ਬਾਪ ਵੀ ਆਪਣੇ ਨਹੀਂ ਹਨ। ੨। ਫਿਰ ਸੋਨਾ, ਚਾਂਦੀ (*ਰੁਪਾ*) ਅਤੇ ਧਨ ਵੀ (ਤੇਰੇ) ਨਹੀਂ ਹਨ। ਘੋੜੇ (*ਹੈਵਰ*) ਅਤੇ ਹਾਥੀ (*ਗੈਵਰ*) ਵੀ (ਤੇਰੇ) ਆਪਣੇ ਕੰਮ ਆਉਣ ਵਾਲੇ ਨਹੀਂ ਹਨ। ੩। ਨਾਨਕ ਦਾ ਕਥਨ ਹੈ ਜਿਸ ਨੂੰ ਗੁਰੂ ਨੇ ਬਖ਼ਸ਼ਿਸ਼ ਕਰਕੇ (ਪ੍ਰਭੂ ਨਾਲ) ਮਿਲਾ ਦਿੱਤਾ ਹੈ, ਉਸ ਦਾ ਸਭ ਕੁਝ ਹੋ ਗਿਆ ਹੈ (ਕਿਉਂਕਿ ਉਸ ਦਾ) ਹਰਿ ਰਾਜਾ (ਮਿਤਰ ਬਣ ਗਿਆ ਹੈ)। ੪।੩੭।੧੦੬।

**ਗਉੜੀ ਮਹਲਾ ੫**

(ਹੇ ਜਿਗਿਆਸੂ !) ਗੁਰੂ ਦੇ ਚਰਣਾਂ ਉਤੇ ਮੇਰਾ ਮੱਥਾ (ਟਿਕਿਆ ਹੋਇਆ ਹੈ)। ਇਸ ਲਈ ਮੇਰੇ ਸਾਰੇ ਦੁਖ ਖ਼ਤਮ ਹੋ ਗਏ ਹਨ। ੧। ਮੈਂ ਆਪਣੇ ਸਤਿਗੁਰੂ ਤੋਂ ਕੁਰਬਾਨ ਜਾਂਦਾ ਹਾਂ (ਜਿਸ ਦੀ ਕ੍ਰਿਪਾ ਕਰਕੇ ਮੈਂ) ਆਪਣੇ ਆਪ ਨੂੰ ਪਛਾਣਿਆ ਹੈ ਅਤੇ ਸ੍ਰੇਸ਼ਠ ਆਨੰਦ (*ਰੰਗ*) ਮਾਣ ਰਿਹਾ ਹਾਂ।੧। ਰਹਾਉ। (ਜਿਸ ਦੇ) ਮੁਖ ਉਪਰ ਗੁਰੂ ਦੀ ਚਰਣ-ਧੂੜ ਲਗ ਗਈ ਹੈ, ਉਸ ਨੇ (ਆਪਣੀ) ਹਉਮੈ ਵਾਲੀ ਸਾਰੀ ਬੁੱਧੀ ਤਿਆਗ ਦਿੱਤੀ ਹੈ। ੨। (ਹੇ ਭਾਈ !) ਮੇਰੇ ਮਨ ਨੂੰ ਗੁਰੂ ਦਾ ਸ਼ਬਦ ਬਹੁਤ ਮਿਠਾ ਲਗ ਰਿਹਾ ਹੈ, ਉਸ ਦੁਆਰਾ ਹੀ ਮੈਂ ਪਾਰਬ੍ਰਹਮ ਦਾ ਦਰਸ਼ਨ ਪਾਇਆ ਹੈ। ੩। ਹੇ ਨਾਨਕ ! (ਮੇਰੇ ਲਈ) ਗੁਰੂ ਸੁਖ ਦੇਣ ਵਾਲਾ ਹੈ, ਗੁਰੂ ਕਰਤਾਰ ਰੂਪ ਹੈ, (ਗੁਰੂ ਮੇਰੀ) ਜਿੰਦ ਅਤੇ ਪ੍ਰਾਣ ਹੈ ਅਤੇ ਗੁਰੂ ਹੀ (ਮੇਰੇ ਜੀਵਨ ਦਾ) ਆਧਾਰ ਹੈ। ੪।੩੮।੧੦੭।

**ਗਉੜੀ ਮਹਲਾ ੫**

ਹੇ ਮੇਰੇ ਮਨ ! ਤੂੰ ਉਸ ਦੀ ਇੱਛਾ (*ਆਹਿ*) ਕਰ ਜਿਸ ਪਾਸ ਕਿਸੇ ਚੀਜ਼ ਦੀ ਘਾਟ ਨਹੀਂ ਹੈ।੧। ਹੇ ਮੇਰੇ ਮਿਤਰ ਵਰਗੇ ਮਨ ! ਹਰਿ ਵਰਗਾ ਪ੍ਰੀਤਮ ਬਣਾ। (ਉਸ) ਪ੍ਰਾਣਾਂ ਦੇ ਆਧਾਰ ਨੂੰ ਸਦਾ ਚਿਤ ਵਿਚ ਰਖ।੧। ਰਹਾਉ। ਹੇ ਮੇਰੇ ਮਨ ! ਤੂੰ ਉਸ (ਪ੍ਰਭੂ) ਦੀ ਸੇਵਾ ਅਥਵਾ ਭਗਤੀ ਕਰ, (ਜੋ)

Sri Satguru Jagjit Singh Ji eLibrary NamdhariElibrary@gmail.com

ਤਿਸੁ ਊਪਰਿ ਮਨ ਕਰਿ ਤੂੰ ਆਸਾ ॥ ਆਦਿ ਜੁਗਾਦਿ ਜਾ ਕਾ ਭਰਵਾਸਾ ॥੩॥
ਜਾ ਕੀ ਪ੍ਰੀਤਿ ਸਦਾ ਸੁਖੁ ਹੋਇ ॥ ਨਾਨਕੁ ਗਾਵੈ ਗੁਰ ਮਿਲਿ ਸੋਇ ॥੪॥੩੯॥੧੦੮॥

ਗਉੜੀ ਮਹਲਾ ੫ ॥
ਮੀਤੁ ਕਰੈ ਸੋਈ ਹਮ ਮਾਨਾ ॥ ਮੀਤ ਕੇ ਕਰਤਬ ਕੁਸਲ ਸਮਾਨਾ ॥੧॥
ਏਕਾ ਟੇਕ ਮੇਰੈ ਮਨਿ ਚੀਤ ॥ ਜਿਸੁ ਕਿਛੁ ਕਰਣਾ ਸੁ ਹਮਰਾ ਮੀਤ ॥੧॥ ਰਹਾਉ ॥
ਮੀਤੁ ਹਮਾਰਾ ਵੇਪਰਵਾਹਾ ॥ ਗੁਰ ਕਿਰਪਾ ਤੇ ਮੋਹਿ ਅਸਨਾਹਾ ॥੨॥
ਮੀਤੁ ਹਮਾਰਾ ਅੰਤਰਜਾਮੀ ॥ ਸਮਰਥ ਪੁਰਖੁ ਪਾਰਬ੍ਰਹਮੁ ਸੁਆਮੀ ॥੩॥
ਹਮ ਦਾਸੇ ਤੁਮ ਠਾਕੁਰ ਮੇਰੇ ॥ ਮਾਨੁ ਮਹਤੁ ਨਾਨਕ ਪ੍ਰਭੁ ਤੇਰੇ ॥੪॥੪੦॥੧੦੯॥

ਗਉੜੀ ਮਹਲਾ ੫ ॥
ਜਾ ਕਉ ਤੁਮ ਭਏ ਸਮਰਥ ਅੰਗਾ ॥ ਤਾ ਕਉ ਕਛੁ ਨਾਹੀ ਕਾਲੰਗਾ ॥੧॥
ਮਾਧਉ ਜਾ ਕਉ ਹੈ ਆਸ ਤੁਮਾਰੀ ॥ ਤਾ ਕਉ ਕਛੁ ਨਾਹੀ ਸੰਸਾਰੀ ॥੧॥ ਰਹਾਉ ॥
ਜਾ ਕੈ ਹਿਰਦੈ ਠਾਕੁਰੁ ਹੋਇ ॥ ਤਾ ਕਉ ਸਹਸਾ ਨਾਹੀ ਕੋਇ ॥੨॥
ਜਾ ਕਉ ਤੁਮ ਦੀਨੀ ਪ੍ਰਭ ਧੀਰ ॥ ਤਾ ਕੈ ਨਿਕਟਿ ਨ ਆਵੈ ਪੀਰ ॥੩॥
ਕਹੁ ਨਾਨਕ ਮੈ ਸੋ ਗੁਰੁ ਪਾਇਆ ॥ ਪਾਰਬ੍ਰਹਮ ਪੂਰਨ ਦੇਖਾਇਆ ॥੪॥੪੧॥੧੧੦॥

ਗਉੜੀ ਮਹਲਾ ੫ ॥
ਦੁਲਭ ਦੇਹ ਪਾਈ ਵਡਭਾਗੀ ॥
ਨਾਮੁ ਨ ਜਪਹਿ ਤੇ ਆਤਮ ਘਾਤੀ ॥੧॥
ਮਰਿ ਨ ਜਾਹੀ ਜਿਨਾ ਬਿਸਰਤ ਰਾਮ ॥ ਨਾਮ ਬਿਹੂਨ ਜੀਵਨ ਕਉਨ ਕਾਮ ॥੧॥ ਰਹਾਉ ॥
ਖਾਤ ਪੀਤ ਖੇਲਤ ਹਸਤ ਬਿਸਥਾਰ ॥ ਕਵਨ ਅਰਥ ਮਿਰਤਕ ਸੀਗਾਰ ॥੨॥
ਜੋ ਨ ਸੁਨਹਿ ਜਸੁ ਪਰਮਾਨੰਦਾ ॥ ਪਸੁ ਪੰਖੀ ਤ੍ਰਿਗਦ ਜੋਨਿ ਤੇ ਮੰਦਾ ॥੩॥
ਕਹੁ ਨਾਨਕ ਗੁਰਿ ਮੰਤ੍ਰੁ ਦ੍ਰਿੜਾਇਆ ॥
ਕੇਵਲ ਨਾਮੁ ਰਿਦ ਮਾਹਿ ਸਮਾਇਆ ॥੪॥੪੨॥੧੧੧॥

ਗਉੜੀ ਮਹਲਾ ੫ ॥
ਕਾ ਕੀ ਮਾਈ ਕਾ ਕੋ ਬਾਪ ॥ ਨਾਮ ਧਾਰੀਕ ਝੂਠੇ ਸਭਿ ਸਾਕ ॥੧॥
ਕਾਹੇ ਕਉ ਮੂਰਖ ਭਖਲਾਇਆ ॥ ਮਿਲਿ ਸੰਜੋਗਿ ਹੁਕਮਿ ਤੂੰ ਆਇਆ॥੧॥ ਰਹਾਉ॥
ਏਕਾ ਮਾਟੀ ਏਕਾ ਜੋਤਿ ॥ ਏਕੋ ਪਵਨੁ ਕਹਾ ਕਉਨੁ ਰੋਤਿ ॥੨॥

ਆਦਿ ਪੁਰਸ਼, ਅਪਰ ਅਪਾਰ ਅਤੇ ਪ੍ਰਕਾਸ਼ ਰੂਪ (*ਦੇਵ*) ਹੈ ।੨। ਹੇ ਮਨ ! ਤੂੰ ਉਸ (ਪਰਮਾਤਮਾ) ਉਤੇ ਆਸ ਰਖ ਜਿਸ ਦਾ ਆਦਿ ਜੁਗਾਦਿ ਤੋਂ (ਸਭ ਜੀਵਾਂ ਨੂੰ) ਭਰੋਸਾ ਹੈ ।੩। ਜਿਸ ਦੀ ਪ੍ਰੀਤ ਨਾਲ ਸਦਾ ਸੁਖ ਮਿਲਦਾ ਹੈ, ਗੁਰੂ ਨੂੰ ਮਿਲ ਕੇ ਨਾਨਕ ਉਸ ਦਾ ਗੁਣ-ਗਾਨ ਕਰਦਾ ਹੈ। ੪ ।੩੯ ।੧੦੮।

**ਗਉੜੀ ਮਹਲਾ ੫**

(ਜੋ ਮੇਰਾ) ਮਿਤਰ (ਪ੍ਰਭੂ) ਕਰਦਾ ਹੈ, ਉਹੀ ਅਸੀਂ ਸਿਰ ਮੱਥੇ ਮੰਨਦੇ ਹਾਂ। ਮਿਤਰ-ਪ੍ਰਭੂ ਦੇ ਕੌਤਕ ਆਤਮਿਕ ਸੁਖ ਦੇ ਸਮਾਨ ਹਨ। ੧। ਮੇਰੇ ਮਨ ਅਤੇ ਚਿਤ ਵਿਚ ਬਸ ਇਕ ਹੀ ਟੇਕ ਹੈ ਜਿਸ (ਪਰਮਾਤਮਾ ਨੇ ਸਭ) ਕੁਝ ਕਰਨਾ ਹੈ, ਉਹੀ ਸਾਡਾ ਮਿਤਰ ਹੈ। ੧। ਰਹਾਉ। (ਹੇ ਸਾਧਕ !) ਸਾਡਾ ਮਿਤਰ-ਪ੍ਰਭੂ (ਬਹੁਤ) ਬੇਪਰਵਾਹ ਹੈ। ਗੁਰੂ ਦੀ ਕ੍ਰਿਪਾ ਕਰਕੇ ਮੇਰਾ (ਉਸ ਨਾਲ) ਸਨੇਹ (*ਅਸਨਾਹਾ*) ਹੋ ਗਿਆ ਹੈ। ੨। ਸਾਡਾ ਮਿਤਰ ਪ੍ਰਭੂ ਅੰਦਰ ਦੀਆਂ ਜਾਣਨ ਵਾਲਾ (*ਅੰਤਰਜਾਮੀ*) ਹੈ। (ਉਹ) ਸਮਰਥ ਪੁਰਸ਼, ਪਾਰਬ੍ਰਹਮ ਅਤੇ ਸੁਆਮੀ ਹੈ। ੩। ਨਾਨਕ (ਦਾ ਕਥਨ ਹੈ ਕਿ) ਹੇ ਪਰਮਾਤਮਾ ! ਅਸੀਂ (ਤੇਰੇ) ਦਾਸ ਹਾਂ ਅਤੇ ਤੂੰ ਸਾਡਾ ਮਾਲਕ ਹੈਂ। ਤੇਰੇ (ਅਖਵਾਉਣ ਕਾਰਣ ਹੀ ਸਾਨੂੰ) ਮਾਣ ਅਤੇ ਪ੍ਰਤਿਸ਼ਠਾ ਮਿਲਦੀ ਹੈ। ੪ ।੪੦ ।੧੦੯।

**ਗਉੜੀ ਮਹਲਾ ੫**

ਹੇ ਸਮਰਥਾਵਾਨ (ਪ੍ਰਭੂ !) ਜਿਸ ਦੇ ਤੁਸੀਂ ਸਹਾਇਕ (ਅੰਗ) ਬਣੇ ਹੋ, ਉਸ ਨੂੰ (ਕਿਸੇ ਪ੍ਰਕਾਰ ਦਾ) ਕੋਈ ਕਲੰਕ ਨਹੀਂ ਲਗ ਸਕਦਾ। ੧। ਹੇ ਮਾਧੋ ! ਜਿਸ ਨੂੰ ਤੇਰੀ (ਸਹਾਇਤਾ ਦੀ) ਆਸ ਹੈ, ਉਸ ਨੂੰ ਸੰਸਾਰਿਕ (ਸਹਾਇਤਾ ਦੀ) ਕੁਝ ਵੀ ਆਸ ਨਹੀਂ ਰਹਿੰਦੀ। ੧ ।ਰਹਾਉ। ਜਿਸ ਦੇ ਹਿਰਦੇ ਵਿਚ ਪ੍ਰਭੂ ਵਸਦਾ ਹੈ, ਉਸ ਨੂੰ ਕਿਸੇ ਪ੍ਰਕਾਰ ਦਾ ਸੰਸ਼ਾ ਨਹੀਂ ਵਿਆਪਤ ਹੁੰਦਾ। ੨। ਹੇ ਪ੍ਰਭੂ ! ਜਿਸ ਨੂੰ ਤੁਸੀਂ ਧੀਰਜ ਪ੍ਰਦਾਨ ਕੀਤਾ ਹੈ, ਉਸ ਦੇ ਨੇੜੇ (ਕਿਸੇ ਕਿਸਮ ਦੀ) ਪੀੜ ਨਹੀਂ ਫਟਕ ਸਕਦੀ। ੩। ਨਾਨਕ ਦਾ ਕਥਨ ਹੈ ਕਿ ਮੈਂ ਉਹ ਗੁਰੂ ਪ੍ਰਾਪਤ ਕਰ ਲਿਆ ਹੈ ਜਿਸ ਨੇ ਪੂਰਣ ਪਾਰਬ੍ਰਹਮ ਵਿਖਾ ਦਿੱਤਾ ਹੈ। ੪ ।੪੧ ।੧੧੦।

**ਗਉੜੀ ਮਹਲਾ ੫**

ਵਡਿਆਂ ਭਾਗਾਂ ਕਰਕੇ ਦੁਰਲਭ (ਮਨੁੱਖੀ) ਦੇਹ ਪਾਈਦੀ ਹੈ। (ਜੋ) ਨਾਮ ਨੂੰ ਨਹੀਂ ਜਪਦੇ, ਉਹ ਆਤਮਘਾਤੀ ਹਨ (ਕਿਉਂਕਿ ਉਹ ਮਨੁੱਖ ਜਨਮ ਨੂੰ ਵਿਅਰਥ ਵਿਚ ਨਸ਼ਟ ਕਰ ਦਿੰਦੇ ਹਨ)। ੧। (ਹੇ ਭਾਈ ! ਉਹ) ਮਰ ਕਿਉਂ ਨਹੀਂ ਜਾਂਦੇ, ਜਿਨ੍ਹਾਂ ਨੂੰ ਨਾਮ ਵਿਸਰ ਜਾਂਦਾ ਹੈ। (ਕਿਉਂਕਿ) ਨਾਮ ਤੋਂ ਬਿਨਾ ਜੀਵਨ ਕਿਹੜੇ ਕੰਮ ਦਾ ਹੈ? ੧। ਰਹਾਉ। (ਨਾਮ ਤੋਂ ਵਿਛੁੰਨੇ ਮਨੁੱਖ) ਖਾਂਦੇ, ਪੀਂਦੇ, ਹਸਦੇ ਅਤੇ ਖੇਡਦੇ ਹੋਏ (ਜੀਵਨ ਦਾ) ਵਿਸਤਾਰ ਕਰਦੇ ਹਨ। (ਪਰ ਸੱਚ ਤਾਂ ਇਹ ਹੈ ਕਿ) ਮਿਰਤਕ ਦਾ ਸ਼ਿੰਗਾਰ ਕਿਹੜੇ ਕੰਮ ਦਾ ਹੈ (ਅਰਥਾਤ ਨਾਮ ਸਿਮਰਨ ਤੋਂ ਬਿਨਾ ਜੀਵਨ ਵਿਅਰਥ ਹੈ)। ੨। ਜੋ (ਵਿਅਕਤੀ) ਪ੍ਰਭੂ ਦਾ ਜਸ ਨਹੀਂ ਸੁਣਦਾ, (ਉਹ) ਪਸ਼ੂ, ਪੰਛੀ ਅਤੇ ਟੇਢੀ ਚਾਲੇ ਚਲਣ ਵਾਲੀ ਜੂਨ (ਭਾਵ—ਸੱਪ ਆਦਿ) ਤੋਂ ਵੀ ਮਾੜਾ ਹੈ। ੩ । ਨਾਨਕ ਦਾ ਕਥਨ ਹੈ ਕਿ (ਜਿਸ ਨੂੰ) ਗੁਰੂ ਨੇ ਨਾਮ ਰੂਪ ਮੰਤ੍ਰ ਦ੍ਰਿੜ੍ਹ ਕਰਾ ਦਿੱਤਾ ਹੈ, (ਉਸ ਦੇ) ਹਿਰਦੇ ਵਿਚ ਕੇਵਲ ਨਾਮ ਹੀ ਸਮਾਇਆ ਰਹਿੰਦਾ ਹੈ। ੪ ।੪੨ ।੧੧੧।

**ਗਉੜੀ ਮਹਲਾ ੫**

ਕੌਣ ਕਿਸੇ ਦੀ ਮਾਂ ਹੈ ਅਤੇ ਕੌਣ ਕਿਸੇ ਦਾ ਪਿਤਾ ਹੈ? (ਇਹ) ਸਾਰੇ ਰਿਸ਼ਤੇ ਕੇਵਲ ਕਹਿਣ ਦੇ ਅਤੇ ਝੂਠੇ ਹਨ । ੧। ਹੇ ਮੂਰਖ ! ਤੂੰ ਕਿਸ ਲਈ ਬਰੜਾਉਂਦਾ ਜਾਂ ਬਿਲਖਦਾ ਹੈ? ਤੂੰ (ਪੂਰਬਲੇ ਕਰਮਾਂ ਦੇ) ਸੰਜੋਗੀ ਮੇਲ ਕਾਰਨ ਈਸ਼ਵਰੀ ਹੁਕਮ ਅਨੁਸਾਰ (ਇਸ ਸੰਸਾਰ ਵਿਚ) ਆਇਆ ਹੈਂ। ੧। ਰਹਾਉ। (ਹੇ ਜਿਗਿਆਸੂ ! ਸਾਰੇ ਸ਼ਰੀਰ) ਇਕੋ ਮਿਟੀ (ਦੇ ਬਣੇ ਹੋਏ ਹਨ ਅਤੇ ਸਭ ਵਿਚ) ਇਕੋ ਜੋਤਿ (ਵਿਦਮਾਨ ਹੈ)। (ਸਭ ਵਿਚ) ਇਕੋ ਹੀ ਪੌਣ ਹੈ (ਅਰਥਾਤ ਸੁਆਸ ਹਨ), (ਫਿਰ) ਕੌਣ ਕਿਸ ਲਈ

ਮੇਰਾ ਮੇਰਾ ਕਰਿ ਬਿਲਲਾਹੀ ॥ ਮਰਣਹਾਰੁ ਇਹੁ ਜੀਅਰਾ ਨਾਹੀ ॥੩॥
ਕਹੁ ਨਾਨਕ ਗੁਰਿ ਖੋਲੇ ਕਪਾਟ ॥ ਮੁਕਤੁ ਭਏ ਬਿਨਸੇ ਭ੍ਰਮ ਥਾਟ ॥੪॥੪੩॥੧੧੨॥

ਗਉੜੀ ਮਹਲਾ ੫ ॥
ਵਡੇ ਵਡੇ ਜੋ ਦੀਸਹਿ ਲੋਗ ॥ ਤਿਨ ਕਉ ਬਿਆਪੈ ਚਿੰਤਾ ਰੋਗ ॥੧॥
ਕਉਨ ਵਡਾ ਮਾਇਆ ਵਡਿਆਈ ॥ ਸੋ ਵਡਾ ਜਿਨਿ ਰਾਮ ਲਿਵ ਲਾਈ ॥੧॥ ਰਹਾਉ ॥
ਭੂਮੀਆ ਭੂਮਿ ਊਪਰਿ ਨਿਤ ਲੁਝੈ ॥ ਛੋਡਿ ਚਲੈ ਤ੍ਰਿਸਨਾ ਨਹੀ ਬੁਝੈ ॥੨॥
ਕਹੁ ਨਾਨਕ ਇਹੁ ਤਤੁ ਬੀਚਾਰਾ ॥ ਬਿਨੁ ਹਰਿ ਭਜਨ ਨਾਹੀ ਛੁਟਕਾਰਾ ॥੩॥੪੪॥੧੧੩॥

ਗਉੜੀ ਮਹਲਾ ੫ ॥
ਪੂਰਾ ਮਾਰਗੁ ਪੂਰਾ ਇਸਨਾਨੁ ॥ ਸਭੁ ਕਿਛੁ ਪੂਰਾ ਹਿਰਦੈ ਨਾਮੁ ॥੧॥
ਪੂਰੀ ਰਹੀ ਜਾ ਪੂਰੈ ਰਾਖੀ ॥ ਪਾਰਬ੍ਰਹਮ ਕੀ ਸਰਣਿ ਜਨ ਤਾਕੀ ॥੧॥ ਰਹਾਉ ॥
ਪੂਰਾ ਸੁਖੁ ਪੂਰਾ ਸੰਤੋਖੁ ॥ ਪੂਰਾ ਤਪੁ ਪੂਰਨ ਰਾਜੁ ਜੋਗੁ ॥੨॥
ਹਰਿ ਕੈ ਮਾਰਗਿ ਪਤਿਤ ਪੁਨੀਤ ॥ ਪੂਰੀ ਸੋਭਾ ਪੂਰਾ ਲੋਕੀਕ ॥੩॥
ਕਰਣਹਾਰੁ ਸਦ ਵਸੈ ਹਦੂਰਾ ॥ ਕਹੁ ਨਾਨਕ ਮੇਰਾ ਸਤਿਗੁਰੁ ਪੂਰਾ ॥੪॥੪੫॥੧੧੪॥

ਗਉੜੀ ਮਹਲਾ ੫ ॥
ਸੰਤ ਕੀ ਧੂਰਿ ਮਿਟੇ ਅਘ ਕੋਟ ॥ ਸੰਤ ਪ੍ਰਸਾਦਿ ਜਨਮ ਮਰਣ ਤੇ ਛੋਟ ॥੧॥
ਸੰਤ ਕਾ ਦਰਸੁ ਪੂਰਨ ਇਸਨਾਨੁ ॥ ਸੰਤ ਕ੍ਰਿਪਾ ਤੇ ਜਪੀਐ ਨਾਮੁ ॥੧॥ ਰਹਾਉ ॥
ਸੰਤ ਕੈ ਸੰਗਿ ਮਿਟਿਆ ਅਹੰਕਾਰੁ ॥ ਦ੍ਰਿਸਟਿ ਆਵੈ ਸਭੁ ਏਕੰਕਾਰੁ ॥੨॥
ਸੰਤ ਸੁਪ੍ਰਸੰਨ ਆਏ ਵਸਿ ਪੰਚਾ ॥ ਅੰਮ੍ਰਿਤੁ ਨਾਮੁ ਰਿਦੈ ਲੈ ਸੰਚਾ ॥੩॥
ਕਹੁ ਨਾਨਕ ਜਾ ਕਾ ਪੂਰਾ ਕਰਮ ॥ ਤਿਸੁ ਭੇਟੇ ਸਾਧੂ ਕੇ ਚਰਨ ॥੪॥੪੬॥੧੧੫॥

ਗਉੜੀ ਮਹਲਾ ੫ ॥
ਹਰਿ ਗੁਣ ਜਪਤ ਕਮਲੁ ਪਰਗਾਸੈ ॥ ਹਰਿ ਸਿਮਰਤ ਤ੍ਰਾਸ ਸਭ ਨਾਸੈ ॥੧॥
ਸਾ ਮਤਿ ਪੂਰੀ ਜਿਤੁ ਹਰਿ ਗੁਣ ਗਾਵੈ ॥ ਵਡੈ ਭਾਗਿ ਸਾਧੂ ਸੰਗੁ ਪਾਵੈ ॥੧॥ ਰਹਾਉ ॥

ਰੋਂਦਾ ਹੈ। ੨। (ਕਿਸੇ ਸੰਬੰਧੀ ਦੇ ਮਰਨ ਉਤੇ ਲੋਕੀਂ) ਮੇਰਾ ਮੇਰਾ ਕਰਕੇ ਵਿਰਲਾਪ ਕਰਦੇ ਹਨ। (ਪਰ ਉਨ੍ਹਾਂ ਨੂੰ ਪਤਾ ਨਹੀਂ ਕਿ) ਇਹ ਜੀਵਾਤਮਾ ਮਰਨ ਵਾਲਾ ਨਹੀਂ ਹੈ। ੩। ਨਾਨਕ ਦਾ ਕਥਨ ਹੈ ਕਿ (ਜਿਨ੍ਹਾਂ ਦੇ) ਗੁਰੂ ਨੇ (ਮਾਇਆਵੀ ਪ੍ਰਭਾਵ ਕਾਰਣ ਬੰਦ ਹੋਏ ਮਨ-ਮੰਦਿਰ ਦੇ) ਕਿਵਾੜ ਖੋਲ ਦਿੱਤੇ ਹਨ, ਉਹ (ਭਵ-ਬੰਧਨ ਤੋਂ) ਮੁਕਤ ਹੋ ਗਏ ਹਨ ਅਤੇ ਭਰਮ ਦੇ ਸਾਰੇ ਪਸਾਰੇ (*ਥਾਟ*) ਨਸ਼ਟ ਹੋ ਗਏ ਹਨ। ੪।੪੩।੧੧੨।

**ਗਉੜੀ ਮਹਲਾ ੫**

(ਹੇ ਜਿਗਿਆਸੂ ! ਦੁਨੀਆ ਵਿਚ) ਜੋ ਵੱਡੇ ਵੱਡੇ ਲੋਕ ਦਿਖਦੇ ਹਨ, ਉਨ੍ਹਾਂ ਨੂੰ ਚਿੰਤਾ ਦਾ ਰੋਗ ਲਗਾ ਰਹਿੰਦਾ ਹੈ।੧। ਮਾਇਆ ਦੀ ਵਡਿਆਈ ਕਾਰਣ (ਵਾਸਤਵਿਕ ਰੂਪ ਵਿਚ) ਕੋਈ ਵੱਡਾ ਨਹੀਂ ਹੁੰਦਾ। (ਅਸਲ ਵਿਚ) ਵੱਡਾ ਉਹ ਹੈ, ਜਿਸ ਨੇ ਰਾਮ ਨਾਲ ਆਪਣੀ ਸੁਰਤਿ ਜੋੜੀ ਹੋਈ ਹੈ।੧। ਰਹਾਉ। ਜ਼ਮੀਨਦਾਰ, ਜ਼ਮੀਨ (ਦੀ ਮਾਲਕੀ) ਉਪਰ ਨਿਤ ਲੜਦਾ ਝਗੜਦਾ ਹੈ। (ਉਹ ਜ਼ਮੀਨ ਨੂੰ ਇਥੇ ਹੀ) ਛਡ ਕੇ ਚਲਾ ਜਾਂਦਾ ਹੈ, (ਪਰ ਉਸ ਦੀ ਮਾਲਕੀ ਦੀ) ਤ੍ਰਿਸ਼ਨਾ ਨਹੀਂ ਬੁਝਦੀ। ੨। ਨਾਨਕ ਦਾ ਕਥਨ ਹੈ ਕਿ ਇਹ ਤੱਤ੍ਵ (ਚੰਗੀ ਤਰ੍ਹਾਂ) ਵਿਚਾਰ ਲਿਆ ਹੈ ਕਿ ਹਰਿ ਦੇ ਭਜਨ ਤੋਂ ਬਿਨਾ (ਭਵ-ਬੰਧਨ ਤੋਂ) ਛੁਟਕਾਰਾ ਨਹੀਂ ਹੁੰਦਾ।੩।੪੪।੧੧੩।

**ਗਉੜੀ ਮਹਲਾ ੫**

(ਜਿਸ ਮਨੁੱਖ ਦੇ) ਹਿਰਦੇ ਵਿਚ ਨਾਮ (ਨਿਵਾਸ ਕਰਦਾ ਹੈ, ਉਸ ਦਾ ਅਧਿਆਤਮਿਕ) ਮਾਰਗ ਸਹੀ ਹੈ, ਇਸ਼ਨਾਨ ਠੀਕ ਹੈ ਅਤੇ ਹੋਰ ਸਭ ਕੁਝ ਵੀ ਪੂਰਣ ਹੈ। ੧। (ਜਿਨ੍ਹਾਂ) ਲੋਕਾਂ ਨੇ ਪਾਰਬ੍ਰਹਮ ਦੀ ਸ਼ਰਣ ਤਕੀ ਹੈ, (ਉਨ੍ਹਾਂ ਦੀ ਪਤਿ ਸਦਾ) ਬਣੀ ਰਹੀ ਹੈ, (ਕਿਉਂਕਿ) ਪੂਰੇ ਪ੍ਰਭੂ ਨੇ (ਉਨ੍ਹਾਂ ਦੀ ਪਤਿ ਦੀ) ਰਖਿਆ ਕੀਤੀ ਹੈ ।੧। ਰਹਾਉ। (ਜੋ ਸਾਧਕ ਪ੍ਰਭੂ ਦੀ ਸ਼ਰਣ ਵਿਚ ਆਉਂਦਾ ਹੈ, ਉਸ ਨੂੰ) ਪੂਰਾ ਸੁਖ ਅਤੇ ਪੂਰਾ ਸੰਤੋਖ ਮਿਲਦਾ ਹੈ। (ਉਸ ਦਾ) ਤਪ ਪੂਰਾ ਹੁੰਦਾ ਹੈ (ਅਤੇ ਉਸ ਨੂੰ) ਪੂਰਾ ਰਾਜਯੋਗ (ਪ੍ਰਾਪਤ ਹੁੰਦਾ ਹੈ)। ੨। ਹਰਿ ਦੇ ਮਾਰਗ ਉਤੇ ਚਲਣ ਵਾਲੇ ਪਤਿਤ ਵੀ ਪਵਿਤਰ ਹੋ ਜਾਂਦੇ ਹਨ। (ਉਹ ਪ੍ਰਭੂ ਦੇ ਦਰਬਾਰ ਵਿਚ) ਪੂਰੀ ਸ਼ੋਭਾ ਪ੍ਰਾਪਤ ਕਰਦੇ ਹਨ (ਅਤੇ ਉਨ੍ਹਾਂ ਦੀ) ਲੋਕਾਚਾਰੀ (*ਲੌਕੀਕ*) ਵੀ ਪੂਰੀ ਹੁੰਦੀ ਹੈ। ੩। ਨਾਨਕ ਦਾ ਕਥਨ ਹੈ ਕਿ ਮੇਰਾ ਸਤਿਗੁਰੂ (ਸਰਬ ਕਲਾ) ਸੰਪੂਰਣ ਹੈ ਅਤੇ ਕਰਣ ਕਰਾਉਣ ਵਾਲਾ (ਪਰਮਾਤਮਾ) ਸਦਾ ਅੰਗ ਸੰਗ ਵਸਦਾ ਹੈ। ੪।੪੫।੧੧੪।

**ਗਉੜੀ ਮਹਲਾ ੫**

(ਹੇ ਭਾਈ !) ਸੰਤ ਦੀ ਚਰਣ-ਧੂੜ ਨਾਲ ਕਰੋੜਾਂ ਪਾਪ ਮਿਟ ਜਾਂਦੇ ਹਨ। ਸੰਤ ਦੀ ਕ੍ਰਿਪਾ ਨਾਲ ਜਨਮ-ਮਰਨ (ਦੇ ਚੱਕਰ ਤੋਂ) ਛੋਟ ਮਿਲ ਜਾਂਦੀ ਹੈ। ੧। ਸੰਤ ਦਾ ਦਰਸ਼ਨ (ਅਸਲੋਂ) ਪੂਰਾ ਤੀਰਥ-ਇਸ਼ਨਾਨ ਹੈ। ਸੰਤ ਦੀ ਕ੍ਰਿਪਾ ਨਾਲ ਹੀ (ਪਰਮਾਤਮਾ ਦਾ) ਨਾਮ ਜਪਿਆ ਜਾ ਸਕਦਾ ਹੈ।੧। ਰਹਾਉ। ਸੰਤ ਦੀ ਸੰਗਤ ਨਾਲ ਹੰਕਾਰ ਮਿਟ ਜਾਂਦਾ ਹੈ ਅਤੇ ਸਭ ਥਾਵਾਂ ਵਿਚ (ਪ੍ਰਭੂ ਸਮਾਇਆ ਹੋਇਆ) ਨਜ਼ਰ ਪੈਂਦਾ ਹੈ। ੨। (ਜਿਸ ਮਨੁੱਖ ਉਪਰ) ਸੰਤ ਪ੍ਰਸੰਨ ਹੋ ਜਾਵੇ (ਤਾਂ) ਪੰਜ ਵਿਕਾਰ (ਉਸ ਦੇ) ਵਸ ਵਿਚ ਹੋ ਜਾਂਦੇ ਹਨ (ਅਤੇ ਉਹ) ਅੰਮ੍ਰਿਤ ਰੂਪ ਨਾਮ ਨੂੰ ਲੈ ਕੇ ਹਿਰਦੇ ਵਿਚ ਇਕੱਠਾ (*ਸੰਚਾ*) ਕਰ ਲੈਂਦਾ ਹੈ ।੩। ਨਾਨਕ ਦਾ ਕਥਨ ਹੈ ਕਿ ਜਿਸ ਦਾ ਕਰਮ (ਅਰਥਾਤ ਭਾਗ) ਪੂਰਾ ਹੈ, ਉਸ ਨੇ ਹੀ ਸਾਧੂ ਦੇ ਚਰਣਾਂ ਦੀ ਛੋਹ ਪ੍ਰਾਪਤ ਕੀਤੀ ਹੈ। ੪।੪੬।੧੧੫।

**ਗਉੜੀ ਮਹਲਾ ੫**

(ਹੇ ਭਾਈ !) ਹਰਿ ਦੇ ਗੁਣਾਂ ਨੂੰ ਜਪਣ ਨਾਲ ਹਿਰਦੇ ਰੂਪ ਕਮਲ ਖਿੜ ਜਾਂਦਾ ਹੈ। ਹਰਿ ਦੇ ਸਿਮਰਨ ਨਾਲ ਸਾਰਾ ਡਰ ਦੂਰ ਹੋ ਜਾਂਦਾ ਹੈ। ੧। ਉਹੀ ਮਤਿ ਪੂਰੀ ਹੈ, ਜਿਸ ਦੁਆਰਾ ਹਰਿ ਦੇ ਗੁਣਾਂ ਦਾ ਗਾਇਨ ਹੁੰਦਾ ਹੈ। ਵੱਡੇ ਭਾਗਾਂ ਨਾਲ ਹੀ ਗੁਰੂ ਦੀ ਸੰਗਤ ਪ੍ਰਾਪਤ ਹੁੰਦੀ ਹੈ। ੧। ਰਹਾਉ। ਸਾਧ

ਸਾਧਸੰਗਿ ਪਾਈਐ ਨਿਧਿ ਨਾਮਾ ॥ ਸਾਧਸੰਗਿ ਪੂਰਨ ਸਭਿ ਕਾਮਾ ॥੨॥
ਹਰਿ ਕੀ ਭਗਤਿ ਜਨਮੁ ਪਰਵਾਣੁ ॥ ਗੁਰ ਕਿਰਪਾ ਤੇ ਨਾਮੁ ਵਖਾਣੁ ॥੩॥
ਕਹੁ ਨਾਨਕ ਸੋ ਜਨੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥੪॥੪੭॥੧੧੬॥

ਗਉੜੀ ਮਹਲਾ ੫ ॥
ਏਕਸੁ ਸਿਉ ਜਾ ਕਾ ਮਨੁ ਰਾਤਾ ॥ ਵਿਸਰੀ ਤਿਸੈ ਪਰਾਈ ਤਾਤਾ ॥੧॥
ਬਿਨੁ ਗੋਬਿੰਦ ਨ ਦੀਸੈ ਕੋਈ ॥ ਕਰਨ ਕਰਾਵਨ ਕਰਤਾ ਸੋਈ ॥੧॥ਰਹਾਉ॥
ਮਨਹਿ ਕਮਾਵੈ ਮੁਖਿ ਹਰਿ ਹਰਿ ਬੋਲੈ ॥ ਸੋ ਜਨੁ ਇਤ ਉਤ ਕਤਹਿ ਨ ਡੋਲੈ ॥੨॥
ਜਾ ਕੈ ਹਰਿ ਧਨੁ ਸੋ ਸਚ ਸਾਹੁ ॥ ਗੁਰਿ ਪੂਰੈ ਕਰਿ ਦੀਨੋ ਵਿਸਾਹੁ ॥੩॥
ਜੀਵਨ ਪੁਰਖੁ ਮਿਲਿਆ ਹਰਿ ਰਾਇਆ ॥
ਕਹੁ ਨਾਨਕ ਪਰਮ ਪਦੁ ਪਾਇਆ ॥੪॥੪੮॥੧੧੭॥

ਗਉੜੀ ਮਹਲਾ ੫ ॥
ਨਾਮੁ ਭਗਤ ਕੈ ਪ੍ਰਾਨ ਅਧਾਰੁ ॥ ਨਾਮੋ ਧਨੁ ਨਾਮੋ ਬਿਉਹਾਰੁ ॥੧॥
ਨਾਮ ਵਡਾਈ ਜਨੁ ਸੋਭਾ ਪਾਏ ॥ ਕਰਿ ਕਿਰਪਾ ਜਿਸੁ ਆਪਿ ਦਿਵਾਏ ॥੧॥ ਰਹਾਉ ॥
ਨਾਮੁ ਭਗਤ ਕੈ ਸੁਖ ਅਸਥਾਨੁ ॥ ਨਾਮ ਰਤੁ ਸੋ ਭਗਤੁ ਪਰਵਾਨੁ ॥੨॥
ਹਰਿ ਕਾ ਨਾਮੁ ਜਨ ਕਉ ਧਾਰੈ ॥ ਸਾਸਿ ਸਾਸਿ ਜਨੁ ਨਾਮੁ ਸਮਾਰੈ ॥੩॥
ਕਹੁ ਨਾਨਕ ਜਿਸੁ ਪੂਰਾ ਭਾਗੁ ॥ ਨਾਮ ਸੰਗਿ ਤਾ ਕਾ ਮਨੁ ਲਾਗੁ ॥੪॥੪੯॥੧੧੮॥

ਗਉੜੀ ਮਹਲਾ ੫ ॥
ਸੰਤ ਪ੍ਰਸਾਦਿ ਹਰਿ ਨਾਮੁ ਧਿਆਇਆ ॥ ਤਬ ਤੇ ਧਾਵਤੁ ਮਨੁ ਤ੍ਰਿਪਤਾਇਆ ॥੧॥
ਸੁਖ ਬਿਸ੍ਰਾਮੁ ਪਾਇਆ ਗੁਣ ਗਾਇ ॥ ਸ੍ਰਮੁ ਮਿਟਿਆ ਮੇਰੀ ਹਤੀ ਬਲਾਇ ॥੧॥ ਰਹਾਉ॥
ਚਰਨ ਕਮਲ ਅਰਾਧਿ ਭਗਵੰਤਾ ॥ ਹਰਿ ਸਿਮਰਨ ਤੇ ਮਿਟੀ ਮੇਰੀ ਚਿੰਤਾ ॥੨॥
ਸਭ ਤਜਿ ਅਨਾਥੁ ਏਕ ਸਰਣਿ ਆਇਓ ॥ ਊਚ ਅਸਥਾਨੁ ਤਬ ਸਹਜੇ ਪਾਇਓ ॥੩॥
ਦੂਖੁ ਦਰਦੁ ਭਰਮੁ ਭਉ ਨਸਿਆ ॥ ਕਰਣਹਾਰੁ ਨਾਨਕ ਮਨਿ ਬਸਿਆ ॥੪॥੫੦॥੧੧੯॥

ਗਉੜੀ ਮਹਲਾ ੫ ॥
ਕਰ ਕਰਿ ਟਹਲ ਰਸਨਾ ਗੁਣ ਗਾਵਉ ॥ ਚਰਨ ਠਾਕੁਰ ਕੈ ਮਾਰਗਿ ਧਾਵਉ ॥੧॥

Sri Satguru Jagjit Singh Ji eLibrary NamdhariElibrary@gmail.com

(ਗੁਰੂ) ਦੀ ਸੰਗਤ ਦੁਆਰਾ ਨਾਮ ਰੂਪ ਖ਼ਜ਼ਾਨਾ ਪ੍ਰਾਪਤ ਹੁੰਦਾ ਹੈ। ਸਾਧ ਦੀ ਸੰਗਤ ਕਰਕੇ ਹੀ ਸਾਰੇ ਕੰਮ ਪੂਰੇ ਹੁੰਦੇ ਹਨ। ੨। ਹਰਿ ਦੀ ਭਗਤੀ ਨਾਲ (ਮਨੁੱਖ ਦਾ) ਜਨਮ ਪ੍ਰਵਾਨ ਚੜ੍ਹ ਜਾਂਦਾ ਹੈ। ਗੁਰੂ ਦੀ ਕ੍ਰਿਪਾ ਨਾਲ ਹੀ ਨਾਮ ਦਾ ਬਖਾਨ ਹੁੰਦਾ ਹੈ। ੩। ਨਾਨਕ ਦਾ ਕਥਨ ਹੈ ਕਿ ਉਹ ਸੇਵਕ (ਈਸ਼ਵਰੀ ਦਰਗਾਹ ਵਿਚ) ਸਵੀਕ੍ਰਿਤੀ ਪ੍ਰਾਪਤ ਕਰਦਾ ਹੈ, ਜਿਸ ਦੇ ਹਿਰਦੇ ਵਿਚ ਭਗਵਾਨ ਵਸਦਾ ਹੈ।੪।੪੭।੧੧੬।

**ਗਉੜੀ ਮਹਲਾ ੫**

ਜਿਸ (ਵਿਅਕਤੀ) ਦਾ ਮਨ ਇਕ (ਪਰਮਾਤਮਾ ਦੇ ਪ੍ਰੇਮ ਵਿਚ) ਰੰਗਿਆ ਰਹਿੰਦਾ ਹੈ (ਅਰਥਾਤ ਉਸ ਦੇ ਪ੍ਰੇਮ ਵਿਚ ਮਗਨ ਰਹਿੰਦਾ ਹੈ) ਉਸ ਨੂੰ ਪਰਾਈ ਈਰਖਾ (*ਤਾਤਾ*) ਭੁਲ ਜਾਂਦੀ ਹੈ।੧। (ਉਸ ਸਾਧਕ ਨੂੰ) ਗੋਬਿੰਦ ਤੋਂ ਬਿਨਾ ਹੋਰ ਕੋਈ ਨਹੀਂ ਦਿਸਦਾ। ਉਹੀ ਕਰਤਾ ਪੁਰਖ (ਸਭ ਕੁਝ) ਕਰਨ ਕਰਾਉਣ ਵਾਲਾ ਹੈ।੧।ਰਹਾਉ। (ਜੋ ਸਾਧਕ) ਮਨ ਵਿਚ (ਨਾਮ ਦੀ) ਕਮਾਈ ਕਰਦਾ ਹੈ ਅਤੇ ਮੂੰਹ ਤੋਂ ਹਰਿ ਹਰਿ ਦਾ ਉਚਾਰਨ ਕਰਦਾ ਹੈ, ਉਹ ਵਿਅਕਤੀ ਲੋਕ-ਪਰਲੋਕ ਵਿਚ ਕਿਤੇ ਵੀ ਨਹੀਂ ਡੋਲਦਾ।੨। ਜਿਸ (ਵਿਅਕਤੀ) ਪਾਸ ਹਰਿ ਧਨ (ਮੌਜੂਦ ਹੈ), ਉਹੀ ਸੱਚਾ ਸ਼ਾਹ ਹੈ। ਪੂਰੇ ਗੁਰੂ ਨੇ (ਉਸ ਦਾ ਈਸ਼ਵਰੀ ਦਰਗਾਹ ਵਿਚ) ਭਰੋਸਾ ਬਣਾ ਦਿੱਤਾ ਹੈ।੩। (ਜਿਸ ਸਾਧਕ ਨੂੰ) ਜੀਵਨ ਪ੍ਰਦਾਨ ਕਰਨ ਵਾਲਾ ਹਰਿ ਰਾਜਾ ਮਿਲ ਪਿਆ ਹੈ। ਨਾਨਕ ਦਾ ਕਥਨ ਹੈ ਕਿ (ਮਾਨੋ ਉਸ ਨੇ) ਪਰਮ-ਪਦ ਪ੍ਰਾਪਤ ਕਰ ਲਿਆ ਹੈ।੪।੪੮।੧੧੭।

**ਗਉੜੀ ਮਹਲਾ ੫**

ਹਰਿ-ਨਾਮ ਭਗਤ ਲਈ ਪ੍ਰਾਣਾਂ ਦਾ ਆਧਾਰ ਹੈ, (ਉਸ ਲਈ) ਨਾਮ ਹੀ ਧਨ ਹੈ ਅਤੇ ਨਾਮ ਹੀ ਵਿਵਹਾਰ ਹੈ।੧। ਜਿਸ ਨੂੰ (ਪ੍ਰਭੂ) ਆਪ ਕ੍ਰਿਪਾ ਕਰਕੇ (ਗੁਰੂ ਦੁਆਰਾ) ਨਾਮ ਦਿਵਾਉਂਦਾ ਹੈ, (ਉਹੀ) ਵਿਅਕਤੀ ਨਾਮ ਦੀ ਵਡਿਆਈ ਕਰਕੇ (ਹਰ ਥਾਂ) ਸ਼ੋਭਾ ਪ੍ਰਾਪਤ ਕਰਦਾ ਹੈ।੧।ਰਹਾਉ। ਭਗਤ ਲਈ ਨਾਮ ਮਾਨੋ ਸੁਖ ਦਾ ਸਥਾਨ ਹੈ। (ਜੋ ਭਗਤ) ਨਾਮ ਵਿਚ ਮਗਨ ਹੁੰਦਾ ਹੈ, ਉਹੀ ਭਗਤ ਪ੍ਰਵਾਨ ਚੜ੍ਹਦਾ ਹੈ।੨। ਹਰਿ ਦਾ ਨਾਮ ਸੇਵਕ ਨੂੰ ਆਸਰਾ ਦਿੰਦਾ ਹੈ (ਜਿਸ ਦੇ ਫਲਸਰੂਪ) ਸਾਧਕ ਸੁਆਸ ਸੁਆਸ ਨਾਮ ਦਾ ਸਿਮਰਨ ਕਰਦਾ ਹੈ।੩। ਨਾਨਕ ਦਾ ਕਥਨ ਹੈ ਕਿ ਜਿਸ ਦਾ ਭਾਗ ਪੂਰਾ ਹੁੰਦਾ ਹੈ, ਉਸੇ ਦਾ ਮਨ (ਪਰਮਾਤਮਾ ਦੇ) ਨਾਮ ਨਾਲ ਜੁੜਦਾ ਹੈ।੪।੪੯।੧੧੮।

**ਗਉੜੀ ਮਹਲਾ ੫**

(ਹੇ ਭਾਈ!) ਸੰਤ (ਗੁਰੂ) ਦੀ ਕ੍ਰਿਪਾ ਨਾਲ (ਜਦੋਂ ਤੋਂ ਮੈਂ) ਹਰਿ-ਨਾਮ ਨੂੰ ਧਿਆਇਆ ਹੈ, ਤਦ ਤੋਂ (ਮੇਰਾ) ਚੰਚਲ ਮਨ ਤ੍ਰਿਪਤ ਹੋ ਗਿਆ ਹੈ (ਅਰਥਾਤ ਸਥਿਰ ਹੋ ਗਿਆ ਹੈ)।੧। (ਪ੍ਰਭੂ ਦੇ) ਗੁਣਾਂ ਦਾ ਗਾਇਨ ਕਰਨ ਨਾਲ ਮੈਂ ਆਤਮਿਕ ਸੁਖ ਅਤੇ ਸਥਿਰਤਾ ਪ੍ਰਾਪਤ ਕਰ ਲਈ ਹੈ। (ਮਾਇਆਵੀ ਭਟਕਣਾ ਤੋਂ ਪੈਦਾ ਹੋਈ) ਥਕਾਵਟ (*ਸ੍ਰਮੁ*) ਮਿਟ ਗਈ ਹੈ ਅਤੇ ਮੇਰੇ ਗਲੋਂ (ਮਾਇਆਵੀ) ਬਿਪਤਾ ਲਥ ਗਈ ਹੈ।੧।ਰਹਾਉ। (ਹੇ ਜਿਗਿਆਸੂ! ਮੈਂ) ਭਗਵਾਨ ਦੇ ਚਰਣ ਕਮਲਾਂ ਦੀ ਆਰਾਧਨਾ ਕੀਤੀ ਹੈ। ਹਰਿ-ਨਾਮ ਦੇ ਸਿਮਰਨ ਨਾਲ ਮੇਰੀ ਚਿੰਤਾ ਖ਼ਤਮ ਹੋ ਗਈ ਹੈ।੨। (ਜਦੋਂ ਦਾ ਮੈਂ) ਅਨਾਥ ਸਭ ਆਸਰੇ ਛਡ ਕੇ ਇਕ (ਪ੍ਰਭੂ) ਦੀ ਸ਼ਰਣ ਵਿਚ ਆ ਗਿਆ ਹਾਂ, ਤਦੋਂ ਹੀ (ਮੈਂ) ਸਹਿਜ ਸੁਭਾ ਪਰਮ ਸ੍ਰੇਸ਼ਠ ਸਥਾਨ (ਈਸ਼ਵਰੀ ਦਰਗਾਹ) ਪ੍ਰਾਪਤ ਕਰ ਲਿਆ ਹੈ।੩। ਹੇ ਨਾਨਕ! ਕਰਣਹਾਰ ਪ੍ਰਭੂ (ਮੇਰੇ) ਮਨ ਵਿਚ ਵਸ ਗਿਆ ਹੈ (ਜਿਸ ਦੇ ਫਲਸਰੂਪ) ਦੁਖ, ਦਰਦ, ਭਰਮ ਅਤੇ ਭੈ (ਆਦਿ ਸਭ) ਦੂਰ ਹੋ ਗਏ ਹਨ।੪।੫੦।੧੧੯।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਮੈਂ ਹੱਥਾਂ ਨਾਲ ਟਹਿਲ-ਸੇਵਾ ਕਰਦਾ ਹਾਂ, ਜੀਭ ਨਾਲ (ਹਰਿ ਦੇ) ਗੁਣਾਂ

ਭਲੋ ਸਮੋ ਸਿਮਰਨ ਕੀ ਬਰੀਆ ॥ ਸਿਮਰਤ ਨਾਮੁ ਭੈ ਪਾਰਿ ਉਤਰੀਆ ॥੧॥ ਰਹਾਉ ॥
ਨੇਤ੍ਰ ਸੰਤਨ ਕਾ ਦਰਸਨੁ ਪੇਖੁ ॥ ਪ੍ਰਭ ਅਵਿਨਾਸੀ ਮਨ ਮਹਿ ਲੇਖੁ ॥੨॥
ਸੁਣਿ ਕੀਰਤਨੁ ਸਾਧ ਪਹਿ ਜਾਇ ॥ ਜਨਮ ਮਰਣ ਕੀ ਤ੍ਰਾਸ ਮਿਟਾਇ ॥੩॥
ਚਰਣ ਕਮਲ ਠਾਕੁਰ ਉਰਿ ਧਾਰਿ ॥ ਦੁਲਭ ਦੇਹ ਨਾਨਕ ਨਿਸਤਾਰਿ ॥੪॥੫੧॥੧੨੦॥

ਗਉੜੀ ਮਹਲਾ ੫ ॥
ਜਾ ਕਉ ਅਪਨੀ ਕਿਰਪਾ ਧਾਰੈ ॥ ਸੋ ਜਨੁ ਰਸਨਾ ਨਾਮੁ ਉਚਾਰੈ ॥੧॥
ਹਰਿ ਬਿਸਰਤ ਸਹਸਾ ਦੁਖੁ ਬਿਆਪੈ ॥ ਸਿਮਰਤ ਨਾਮੁ ਭਰਮੁ ਭਉ ਭਾਗੈ ॥੧॥ ਰਹਾਉ ॥
ਹਰਿ ਕੀਰਤਨੁ ਸੁਣੈ ਹਰਿ ਕੀਰਤਨੁ ਗਾਵੈ ॥ ਤਿਸੁ ਜਨ ਦੂਖੁ ਨਿਕਟਿ ਨਹੀ ਆਵੈ ॥੨॥
ਹਰਿ ਕੀ ਟਹਲ ਕਰਤ ਜਨੁ ਸੋਹੈ ॥ ਤਾ ਕਉ ਮਾਇਆ ਅਗਨਿ ਨ ਪੋਹੈ ॥੩॥
ਮਨਿ ਤਨਿ ਮੁਖਿ ਹਰਿ ਨਾਮੁ ਦਇਆਲ ॥ ਨਾਨਕ ਤਜੀਅਲੇ ਅਵਰਿ ਜੰਜਾਲ ॥੪॥੫੨॥੧੨੧॥

ਗਉੜੀ ਮਹਲਾ ੫ ॥
ਛਾਡਿ ਸਿਆਨਪ ਬਹੁ ਚਤੁਰਾਈ ॥ ਗੁਰ ਪੂਰੇ ਕੀ ਟੇਕ ਟਿਕਾਈ ॥੧॥
ਦੁਖ ਬਿਨਸੇ ਸੁਖ ਹਰਿ ਗੁਣ ਗਾਇ ॥ ਗੁਰੁ ਪੂਰਾ ਭੇਟਿਆ ਲਿਵ ਲਾਇ ॥੧॥ ਰਹਾਉ ॥
ਹਰਿ ਕਾ ਨਾਮੁ ਦੀਓ ਗੁਰਿ ਮੰਤ੍ਰੁ ॥ ਮਿਟੇ ਵਿਸੂਰੇ ਉਤਰੀ ਚਿੰਤ ॥੨॥
ਅਨਦ ਭਏ ਗੁਰ ਮਿਲਤ ਕ੍ਰਿਪਾਲ ॥ ਕਰਿ ਕਿਰਪਾ ਕਾਟੇ ਜਮ ਜਾਲ ॥੩॥
ਕਹੁ ਨਾਨਕ ਗੁਰੁ ਪੂਰਾ ਪਾਇਆ ॥ ਤਾ ਤੇ ਬਹੁਰਿ ਨ ਬਿਆਪੈ ਮਾਇਆ ॥੪॥੫੩॥੧੨੨॥

ਗਉੜੀ ਮਹਲਾ ੫ ॥
ਰਾਖਿ ਲੀਆ ਗੁਰਿ ਪੂਰੈ ਆਪਿ ॥ਮਨਮੁਖ ਕਉ ਲਾਗੋ ਸੰਤਾਪੁ ॥੧॥
ਗੁਰੂ ਗੁਰੂ ਜਪਿ ਮੀਤ ਹਮਾਰੇ ॥ ਮੁਖ ਊਜਲ ਹੋਵਹਿ ਦਰਬਾਰੇ ॥੧॥ ਰਹਾਉ ॥
ਗੁਰ ਕੇ ਚਰਣ ਹਿਰਦੈ ਵਸਾਇ ॥ ਦੁਖ ਦੁਸਮਨ ਤੇਰੀ ਹਤੈ ਬਲਾਇ ॥੨॥
ਗੁਰ ਕਾ ਸਬਦੁ ਤੇਰੈ ਸੰਗਿ ਸਹਾਈ ॥ ਦਇਆਲ ਭਏ ਸਗਲੇ ਜੀਅ ਭਾਈ ॥੩॥
ਗੁਰਿ ਪੂਰੈ ਜਬ ਕਿਰਪਾ ਕਰੀ ॥ ਭਨਤਿ ਨਾਨਕ ਮੇਰੀ ਪੂਰੀ ਪਰੀ ॥੪॥੫੪॥੧੨੩॥

ਗਉੜੀ ਮਹਲਾ ੫ ॥
ਅਨਿਕ ਰਸਾ ਖਾਏ ਜੈਸੇ ਢੋਰ ॥ ਮੋਹ ਕੀ ਜੇਵਰੀ ਬਾਧਿਓ ਚੋਰ ॥੧॥

Sri Satguru Jagjit Singh Ji eLibrary NamdhariElibrary@gmail.com

ਦਾ ਗਾਇਨ ਕਰਦਾ ਹਾਂ ਅਤੇ ਚਰਣਾਂ ਨਾਲ ਪ੍ਰਭੂ ਦੇ ਮਾਰਗ ਉਤੇ ਚਲਦਾ ਹਾਂ।੧। (ਮਨੁੱਖ ਜਨਮ ਵਾਲਾ) ਉਤਮ ਸਮਾਂ ਹੈ ਅਤੇ ਸਿਮਰਨ ਲਈ (ਉਚਿਤ) ਅਵਸਰ ਹੈ। ਨਾਮ ਦੇ ਸਿਮਰਨ ਨਾਲ ਭਵ-ਸਾਗਰ ਤੋਂ ਪਾਰ ਹੋ ਜਾਈਦਾ ਹੈ।੧।ਰਹਾਉ। (ਹੇ ਭਾਈ!) ਨੇਤਰਾਂ ਨਾਲ ਸੰਤਾਂ ਦਾ ਦਰਸ਼ਨ ਕਰ ਅਤੇ ਪ੍ਰਭੂ ਅਵਿਨਾਸ਼ੀ (ਦੇ ਸਿਮਰਨ) ਦਾ ਮਨ ਵਿਚ ਲੇਖ ਲਿਖ।੨। ਸਾਧ (ਗੁਰੂ) ਦੇ ਪਾਸ ਜਾ ਕੇ ਹਰਿ-ਕੀਰਤਨ ਸੁਣ ਅਤੇ ਜਨਮ-ਮਰਨ ਦੇ ਡਰ ਨੂੰ ਖ਼ਤਮ ਕਰ।੩। ਪ੍ਰਭੂ ਦੇ ਚਰਣ ਕਮਲਾਂ ਨੂੰ ਹਿਰਦੇ ਵਿਚ ਧਾਰਣ ਕਰ। ਹੇ ਨਾਨਕ! (ਇਸ ਤਰ੍ਹਾਂ) ਦੁਰਲਭ ਮਨੁੱਖ ਦੇਹ ਦਾ ਉੱਧਾਰ (*ਨਿਸਤਾਰਿ*) ਕਰ।੪।੫੧।੧੨੦।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਜਿਸ ਉਤੇ (ਪ੍ਰਭੂ) ਆਪਣੀ ਕ੍ਰਿਪਾ ਕਰਦਾ ਹੈ, ਉਹ (ਸੇਵਕ) ਜੀਭ ਨਾਲ ਨਾਮ ਦਾ ਉਚਾਰਣ ਕਰਦਾ ਹੈ (ਅਰਥਾਤ ਨਾਮ ਦਾ ਸਿਮਰਨ ਕਰਦਾ ਹੈ)।੧। ਹਰਿ (ਦੇ ਨਾਮ) ਦੇ ਵਿਸਰਨ ਨਾਲ ਸੰਸ਼ਾ ਅਤੇ ਦੁਖ ਲਗ ਜਾਂਦੇ ਹਨ। (ਪਰ) ਨਾਮ ਦੇ ਸਿਮਰਨ ਨਾਲ ਭਰਮ ਅਤੇ ਭੈ ਚਲੇ ਜਾਂਦੇ ਹਨ।੧।ਰਹਾਉ। (ਜੋ ਵਿਅਕਤੀ) ਹਰਿ-ਕੀਰਤਨ ਸੁਣਦਾ ਹੈ ਅਤੇ ਹਰਿ-ਕੀਰਤਨ ਗਾਉਂਦਾ ਹੈ, ਉਸ ਵਿਅਕਤੀ ਦੇ ਨੇੜੇ ਦੁਖ ਨਹੀਂ ਆਉਂਦਾ।੨। ਹਰਿ ਦੀ ਟਹਿਲ-ਸੇਵਾ ਕਰਦਿਆਂ ਸੇਵਕ ਸ਼ੋਭਾਸ਼ਾਲੀ ਹੁੰਦਾ ਹੈ। ਉਸ ਨੂੰ ਮਾਇਆ ਦੀ ਅੱਗ ਛੋਹ ਨਹੀਂ ਸਕਦੀ।੩। (ਜਿਸ ਮਨੁੱਖ ਦੇ) ਮਨ, ਤਨ ਅਤੇ ਮੁਖ ਦੁਆਰਾ ਦਿਆਲੂ ਪ੍ਰਭੂ ਦਾ ਨਾਮ (ਸਿਮਰਿਆ ਜਾਂਦਾ ਹੈ), ਹੇ ਨਾਨਕ! (ਉਸ ਮਨੁੱਖ ਨੇ) ਹੋਰ ਸਾਰੇ ਜੰਜਾਲ ਤਿਆਗ ਦਿੱਤੇ ਹੁੰਦੇ ਹਨ।੪।੫੨।੧੨੧।

**ਗਉੜੀ ਮਹਲਾ ੫**

(ਹੇ ਮਨੁੱਖ) ਬਹੁਤੀ ਸਿਆਣਪ ਅਤੇ ਚਾਲਾਕੀ ਛਡ ਦੇ ਅਤੇ ਪੂਰੇ ਗੁਰੂ ਦੀ ਟੇਕ ਧਾਰਣ ਕਰ ਲੈ।੧। ਪੂਰੇ ਗੁਰੂ ਦੇ ਮਿਲ ਪੈਣ ਨਾਲ (ਜੋ ਨਾਮ ਵਿਚ) ਲਿਵ ਲਗਾਉਂਦਾ ਹੈ, ਹਰਿ ਦੇ ਗੁਣਾਂ ਦਾ ਗਾਇਨ ਕਰਨ ਨਾਲ (ਉਸ ਦੇ) ਦੁਖ ਨਸ਼ਟ ਹੋ ਜਾਂਦੇ ਹਨ ਅਤੇ ਸੁਖਾਂ (ਦੀ ਪ੍ਰਾਪਤੀ ਹੋ ਜਾਂਦੀ ਹੈ)।੧।ਰਹਾਉ। ਗੁਰੂ ਨੇ (ਜਿਸ ਨੂੰ) ਹਰਿ ਨਾਮ ਰੂਪ ਮੰਤ੍ਰ ਦਿੱਤਾ ਹੈ, (ਉਸ ਦੇ) ਸਾਰੇ ਸੋਗ-ਜਾਂ ਝੋਰੇ ਖ਼ਤਮ ਹੋ ਜਾਂਦੇ ਹਨ ਅਤੇ (ਹਰ ਪ੍ਰਕਾਰ ਦੀ) ਚਿੰਤਾ ਉਤਰ ਜਾਂਦੀ ਹੈ।੨। ਕ੍ਰਿਪਾਲੂ ਗੁਰੂ ਦੇ ਮਿਲਣ ਨਾਲ ਆਨੰਦ ਦੀ ਅਵਸਥਾ ਪੈਦਾ ਹੋ ਜਾਂਦੀ ਹੈ। (ਉਹ ਗੁਰੂ) ਕ੍ਰਿਪਾ ਕਰਕੇ ਜਮ ਦੇ ਫੰਦੇ ਕਟ ਦਿੰਦਾ ਹੈ।੩। ਨਾਨਕ ਦਾ ਕਥਨ ਹੈ ਕਿ (ਜਿਸ ਨੇ) ਪੂਰਾ ਗੁਰੂ ਪ੍ਰਾਪਤ ਕਰ ਲਿਆ ਹੈ। ਫਿਰ (ਉਸ ਨੂੰ) ਮਾਇਆ ਨਹੀਂ ਵਿਆਪ ਸਕਦੀ।੪।੫੩।੧੨੨।

**ਗਉੜੀ ਮਹਲਾ ੫**

(ਗੁਰੂ ਅਨੁਸਾਰੀ ਮਨੁੱਖ ਦੀ) ਪੂਰਾ ਗੁਰੂ ਆਪ ਹੀ (ਵਿਸ਼ੇ-ਵਾਸਨਾਵਾਂ ਤੋਂ) ਰਖਿਆ ਕਰ ਲੈਂਦਾ ਹੈ, (ਪਰ) ਮਨਮੁਖ ਨੂੰ (ਉਨ੍ਹਾਂ ਦਾ) ਦੁਖ ਲਗਦਾ ਹੈ।੧। ਹੇ ਮੇਰੇ ਮਿਤਰ! (ਹਮੇਸ਼ਾ) ਗੁਰੂ ਗੁਰੂ ਜਪਦਾ ਰਹਿ। (ਅਜਿਹਾ ਕਰਨ ਨਾਲ ਪ੍ਰਭੂ ਦੇ) ਦਰਬਾਰ ਵਿਚ (ਤੇਰਾ) ਮੁਖ ਉਜਲਾ ਹੋਵੇਗਾ।੧।ਰਹਾਉ। ਗੁਰੂ ਦੇ ਚਰਣਾਂ ਨੂੰ (ਆਪਣੇ) ਹਿਰਦੇ ਵਿਚ ਵਸਾਈ ਰਖ। (ਕਿਉਂਕਿ ਗੁਰੂ) ਤੇਰੇ ਦੁਖ, ਵੈਰੀ ਅਤੇ (ਮਾਇਆ ਰੂਪ) ਬਲਾ ਨੂੰ ਨਸ਼ਟ ਕਰ ਦਿੰਦਾ ਹੈ।੨। ਹੇ ਭਾਈ! ਗੁਰੂ ਦਾ ਸ਼ਬਦ (ਸਦਾ) ਤੇਰੇ ਅੰਗ-ਸੰਗ ਰਹਿਣ ਵਾਲਾ ਸਹਾਇਕ ਹੈ। (ਸ਼ਬਦ ਦੀ ਆਰਾਧਨਾ ਕਰਨ ਨਾਲ) ਸਾਰੇ ਜੀਵ (ਤੇਰੇ ਉਤੇ) ਦਿਆਲੂ ਹੋ ਜਾਂਦੇ ਹਨ।੩। ਨਾਨਕ ਦਾ ਕਥਨ ਹੈ ਕਿ ਜਦੋਂ ਪੂਰੇ ਗੁਰੂ ਨੇ ਕ੍ਰਿਪਾ ਕੀਤੀ, (ਤਾਂ) ਮੇਰੀ (ਜੀਵਨ ਘਾਲ) ਸਫਲ ਹੋ ਗਈ।੪।੫੪।੧੨੩।

**ਗਉੜੀ ਮਹਲਾ ੫**

(ਮਨਮੁਖ ਵਿਅਕਤੀ) ਪਸ਼ੂਆਂ ਵਾਂਗ ਅਨੇਕ ਰਸਾਂ ਵਾਲੇ (ਪਦਾਰਥ) ਖਾਂਦਾ ਰਹਿੰਦਾ ਹੈ।

ਮਿਰਤਕ ਦੇਹ ਸਾਧਸੰਗ ਬਿਹੂਨਾ ॥ ਆਵਤ ਜਾਤ ਜੋਨੀ ਦੁਖ ਖੀਨਾ ॥੧॥ ਰਹਾਉ ॥
ਅਨਿਕ ਬਸਤ੍ਰ ਸੁੰਦਰ ਪਹਿਰਾਇਆ ॥ ਜਿਉ ਡਰਨਾ ਖੇਤ ਮਾਹਿ ਡਰਾਇਆ ॥੨॥
ਸਗਲ ਸਰੀਰ ਆਵਤ ਸਭ ਕਾਮ ॥ ਨਿਹਫਲ ਮਾਨੁਖੁ ਜਪੈ ਨਹੀ ਨਾਮ ॥੩॥
ਕਹੁ ਨਾਨਕ ਜਾ ਕਉ ਭਏ ਦਇਆਲਾ ॥ ਸਾਧਸੰਗਿ ਮਿਲਿ ਭਜਹਿ ਗੋੁਪਾਲਾ ॥੪॥੫੫॥੧੨੪॥

ਗਉੜੀ ਮਹਲਾ ੫ ॥
ਕਲਿ ਕਲੇਸ ਗੁਰ ਸਬਦਿ ਨਿਵਾਰੇ ॥ ਆਵਣ ਜਾਣ ਰਹੇ ਸੁਖ ਸਾਰੇ ॥੧॥
ਭੈ ਬਿਨਸੇ ਨਿਰਭਉ ਹਰਿ ਧਿਆਇਆ ॥ ਸਾਧਸੰਗਿ ਹਰਿ ਕੇ ਗੁਣ ਗਾਇਆ ॥੧॥ ਰਹਾਉ॥
ਚਰਨ ਕਵਲ ਰਿਦ ਅੰਤਰਿ ਧਾਰੇ ॥ ਅਗਨਿ ਸਾਗਰ ਗੁਰਿ ਪਾਰਿ ਉਤਾਰੇ ॥੨॥
ਬੂਡਤ ਜਾਤ ਪੂਰੈ ਗੁਰਿ ਕਾਢੇ ॥ ਜਨਮ ਜਨਮ ਕੇ ਟੂਟੇ ਗਾਢੇ ॥੩॥
ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥ ਜਿਸੁ ਭੇਟਤ ਗਤਿ ਭਈ ਹਮਾਰੀ ॥੪॥੫੬॥੧੨੫॥

ਗਉੜੀ ਮਹਲਾ ੫ ॥
ਸਾਧਸੰਗਿ ਤਾ ਕੀ ਸਰਨੀ ਪਰਹੁ ॥ ਮਨੁ ਤਨੁ ਅਪਨਾ ਆਗੈ ਧਰਹੁ ॥੧॥
ਅੰਮ੍ਰਿਤ ਨਾਮੁ ਪੀਵਹੁ ਮੇਰੇ ਭਾਈ ॥ ਸਿਮਰਿ ਸਿਮਰਿ ਸਭ ਤਪਤਿ ਬੁਝਾਈ ॥੧॥ ਰਹਾਉ ॥
ਤਜਿ ਅਭਿਮਾਨੁ ਜਨਮ ਮਰਣੁ ਨਿਵਾਰਹੁ ॥ ਹਰਿ ਕੇ ਦਾਸ ਕੇ ਚਰਣ ਨਮਸਕਾਰਹੁ ॥੨॥
ਸਾਸਿ ਸਾਸਿ ਪ੍ਰਭੁ ਮਨਹਿ ਸਮਾਲੇ ॥ ਸੋ ਧਨੁ ਸੰਚਹੁ ਜੋ ਚਾਲੈ ਨਾਲੇ ॥੩॥
ਤਿਸਹਿ ਪਰਾਪਤਿ ਜਿਸੁ ਮਸਤਕਿ ਭਾਗੁ ॥
ਕਹੁ ਨਾਨਕ ਤਾ ਕੀ ਚਰਣੀ ਲਾਗੁ ॥੪॥੫੭॥੧੨੬॥

ਗਉੜੀ ਮਹਲਾ ੫ ॥
ਸੂਕੇ ਹਰੇ ਕੀਏ ਖਿਨ ਮਾਹੇ ॥ ਅੰਮ੍ਰਿਤ ਦ੍ਰਿਸਟਿ ਸੰਚਿ ਜੀਵਾਏ ॥੧॥
ਕਾਟੇ ਕਸਟ ਪੂਰੇ ਗੁਰਦੇਵ ॥ ਸੇਵਕ ਕਉ ਦੀਨੀ ਅਪੁਨੀ ਸੇਵ ॥੧॥ ਰਹਾਉ ॥
ਮਿਟਿ ਗਈ ਚਿੰਤ ਪੁਨੀ ਮਨ ਆਸਾ ॥ ਕਰੀ ਦਇਆ ਸਤਿਗੁਰਿ ਗੁਣਤਾਸਾ ॥੨॥
ਦੁਖ ਨਾਠੇ ਸੁਖ ਆਇ ਸਮਾਏ ॥ ਢੀਲ ਨ ਪਰੀ ਜਾ ਗੁਰਿ ਫੁਰਮਾਏ ॥੩॥

Sri Satguru Jagjit Singh Ji eLibrary NamdhariElibrary@gmail.com

(ਪਰ ਅਸਲ ਵਿਚ ਉਹ) ਮੋਹ ਦੀ ਰੱਸੀ ਨਾਲ ਚੋਰ ਵਾਂਗ (ਹੋਰ) ਬੰਨ੍ਹੀਦਾ ਜਾਂਦਾ ਹੈ।੧। ਸਾਧ ਸੰਗਤ ਤੋਂ ਵਿਹੂਣੇ (ਵਿਅਕਤੀ ਦੀ) ਦੇਹ ਮਿਰਤਕ ਦੇ ਸਮਾਨ ਹੈ। (ਉਹ) ਆਵਾਗਵਣ ਦੇ ਚੱਕਰ (ਵਿਚ ਪਿਆ ਰਹਿੰਦਾ ਹੈ) ਅਤੇ ਜੂਨਾਂ (ਵਿਚ ਬਾਰ ਬਾਰ ਆਣ ਜਾਣ ਕਾਰਣ ਪੈਦਾ ਹੋਣ ਵਾਲੇ) ਦੁਖਾਂ ਕਰਕੇ (ਉਸ ਦਾ ਆਤਮਿਕ ਜੀਵਨ) ਛੀਣ ਹੁੰਦਾ ਜਾਂਦਾ ਹੈ।੧।ਰਹਾਉ। (ਮਨਮੁਖ ਵਿਅਕਤੀ) ਅਨੇਕ ਪ੍ਰਕਾਰ ਸੁੰਦਰ ਬਸਤ੍ਰ ਧਾਰਣ ਕਰਦਾ ਹੈ (ਪਰ ਉਸ ਦੀ ਸਥਿਤੀ) ਖੇਤ ਵਿਚ ਖੜੇ ਕੀਤੇ ਡਰਨੇ (ਵਰਗੀ ਹੈ ਜਿਸ ਨਾਲ ਪਸ਼ੂਆਂ ਨੂੰ) ਡਰਾਇਆ ਜਾਂਦਾ ਹੈ।੨। ਸਾਰੇ (ਜੀਵਾਂ ਦੇ) ਸ਼ਰੀਰ ਕਈ ਤਰ੍ਹਾਂ ਦੇ ਕੰਮ ਆ ਜਾਂਦੇ ਹਨ, (ਪਰ ਜੋ) ਨਾਮ ਨਹੀਂ ਜਪਦਾ (ਉਸ) ਮਨੁੱਖ ਦਾ (ਸ਼ਰੀਰ) ਵਿਅਰਥ ਜਾਂਦਾ ਹੈ।੩। ਨਾਨਕ ਦਾ ਕਥਨ ਹੈ ਕਿ ਜਿਨ੍ਹਾਂ (ਮਨੁੱਖਾਂ) ਉਤੇ (ਪਰਮਾਤਮਾ) ਦਿਆਲ ਹੁੰਦਾ ਹੈ, (ਉਹ) ਸਾਧ ਸੰਗਤ ਨਾਲ ਮਿਲ ਕੇ ਪਾਲਣਹਾਰ (*ਗੁਪਾਲਾ*) ਪਰਮਾਤਮਾ ਦਾ ਨਾਮ ਜਪਦੇ ਹਨ।੪।੫੫।੧੨੪।

**ਗਉੜੀ ਮਹਲਾ ੫**

ਗੁਰੂ ਦੇ ਸ਼ਬਦ ਨਾਲ ਕਲਹ ਕਲੇਸ਼ ਦੂਰ ਹੋ ਜਾਂਦੇ ਹਨ। ਆਵਾਗਵਣ ਦਾ ਚੱਕਰ ਰੁਕ ਜਾਂਦਾ ਹੈ ਅਤੇ ਸਾਰੇ ਸੁਖ (ਪ੍ਰਾਪਤ ਹੋ ਜਾਂਦੇ ਹਨ)।੧। (ਜਿਨ੍ਹਾਂ ਨੇ) ਸਾਧ ਸੰਗਤ ਵਿਚ ਜਾ ਕੇ ਹਰਿ ਦੇ ਗੁਣਾਂ ਦਾ ਗਾਇਨ ਕੀਤਾ ਹੈ ਅਤੇ ਨਿਰਭਉ ਹਰਿ ਦੀ ਆਰਾਧਨਾ ਕੀਤੀ ਹੈ, (ਉਨ੍ਹਾਂ ਦੇ ਸਾਰੇ) ਡਰ ਨਸ਼ਟ ਹੋ ਗਏ ਹਨ।੧।ਰਹਾਉ। (ਜਿਨ੍ਹਾਂ ਧਰਮ ਸਾਧਕਾਂ ਨੇ ਪ੍ਰਭੂ ਦੇ) ਚਰਣ ਕਮਲਾਂ ਨੂੰ ਹਿਰਦੇ ਅੰਦਰ ਧਾਰਣ ਕੀਤਾ ਹੈ, (ਉਨ੍ਹਾਂ ਨੂੰ ਗੁਰੂ ਨੇ ਮਾਇਆਵੀ) ਅੱਗ ਦੇ ਸਮੁੰਦਰ ਤੋਂ ਪਾਰ ਉਤਾਰ ਦਿੱਤਾ ਹੈ।੨। ਪੂਰੇ ਗੁਰੂ ਨੇ (ਭਵ-ਸਾਗਰ ਵਿਚੋਂ) ਡੁਬਦੇ ਜਾਂਦੇ (ਮਨੁੱਖਾਂ ਨੂੰ ਬਾਹਰ) ਕਢ ਲਿਆ ਹੈ ਅਤੇ ਜਨਮ-ਜਨਮਾਂਤਰਾਂ ਤੋਂ ਟੁਟੇ ਹੋਏ (ਭਾਵ ਵਿਛੜੇ ਹੋਏ ਮਨੁੱਖਾਂ ਨੂੰ ਪਰਮਾਤਮਾ ਨਾਲ) ਜੋੜ ਦਿੱਤਾ ਹੈ।੩। ਨਾਨਕ ਦਾ ਕਥਨ ਹੈ ਕਿ ਉਸ ਗੁਰੂ ਤੋਂ ਸਦਕੇ ਹਾਂ ਜਿਸ ਨੂੰ ਮਿਲਣ ਨਾਲ ਸਾਡੀ ਗਤਿ (ਪਾਰ ਉਤਾਰਾ) ਹੋ ਜਾਂਦੀ ਹੈ।੪।੫੬।੧੨੫।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਸਾਧ-ਸੰਗਤ ਵਿਚ ਜਾ ਕੇ ਉਸ (ਪਰਮਾਤਮਾ) ਦੀ ਸ਼ਰਣ ਵਿਚ ਪੈ ਜਾਓ। ਆਪਣੇ ਮਨ ਅਤੇ ਤਨ ਨੂੰ (ਪ੍ਰਭੂ ਅਗੇ) ਅਰਪਿਤ ਕਰ ਦਿਓ।੧। (ਹੇ ਮੇਰੇ ਭਾਈ!) ਨਾਮ ਰੂਪ ਅੰਮ੍ਰਿਤ ਦਾ ਪਾਨ ਕਰੋ ਅਤੇ (ਹਰਿ ਨਾਮ ਦਾ) ਸਿਮਰਨ ਕਰ ਕਰ ਕੇ (ਵਿਕਾਰਾਂ ਦੀ) ਸਾਰੀ ਸਾੜ ਬੁਝਾ ਲਵੋ।੧।ਰਹਾਉ। (ਹੇ ਭਾਈ!) ਅਭਿਮਾਨ ਦਾ ਤਿਆਗ ਕਰਕੇ ਜਨਮ-ਮਰਨ ਦਾ ਦੁਖ ਦੂਰ ਕਰ ਲਵੋ ਅਤੇ ਹਰਿ ਦੇ ਦਾਸ (ਅਰਥਾਤ ਗੁਰੂ) ਦੇ ਚਰਣਾਂ ਨੂੰ ਪ੍ਰਣਾਮ ਕਰੋ।੨। ਸੁਆਸ ਸੁਆਸ ਪ੍ਰਭੂ ਨੂੰ ਮਨ ਵਿਚ ਸਿਮਰਦੇ ਰਹੋ। ਉਸ ਧਨ ਨੂੰ ਇਕੱਠਾ ਕਰੋ ਜੋ (ਤੁਹਾਡੇ) ਨਾਲ ਚਲ ਸਕੇ।੩। (ਨਾਮ ਧਨ) ਉਸ ਨੂੰ ਪ੍ਰਾਪਤ ਹੁੰਦਾ ਹੈ ਜਿਸ ਦੇ ਮੱਥੇ ਉਤੇ (ਚੰਗਾ) ਭਾਗ (ਲਿਖਿਆ ਹੁੰਦਾ ਹੈ)। ਨਾਨਕ ਦਾ ਕਥਨ ਹੈ ਕਿ ਉਸ ਦੀ ਚਰਣੀ ਲਗਣਾ ਚਾਹੀਦਾ ਹੈ (ਜਿਸ ਪਾਸੋ ਨਾਮ-ਧਨ ਹੁੰਦਾ ਹੈ)।੪।੫੭।੧੨੬।

**ਗਉੜੀ ਮਹਲਾ ੫**

(ਆਤਮਿਕ ਤੌਰ 'ਤੇ) ਸੁਕੇ ਹੋਏ (ਜੀਵਨ ਵਾਲਿਆਂ ਨੂੰ ਗੁਰੂ ਨੇ) ਛਿਣ ਭਰ ਵਿਚ ਹਰਾ ਭਰਾ ਕਰ ਦਿੱਤਾ (ਅਰਥਾਤ ਉਨ੍ਹਾਂ ਨੂੰ ਆਤਮਿਕ ਤੌਰ 'ਤੇ ਖ਼ੁਸ਼ਹਾਲ ਬਣਾ ਦਿੱਤਾ) ਅਤੇ ਅੰਮ੍ਰਿਤ (ਪ੍ਰਦਾਨ ਕਰਨ ਵਾਲੀ) ਦ੍ਰਿਸ਼ਟੀ ਨਾਲ ਸਿੰਜ ਕੇ ਜੀਵਿਤ ਕਰ ਦਿੱਤਾ।੧। ਪੂਰੇ ਗੁਰਦੇਵ ਨੇ (ਉਸ ਦੇ) ਕਸ਼ਟ ਖ਼ਤਮ ਕਰ ਦਿੱਤੇ ਅਤੇ ਸੇਵਕ ਨੂੰ ਆਪਣੀ ਸੇਵਾ ਕਰਨ ਦੀ ਦਾਤ ਦੇ ਦਿੱਤੀ।੧।ਰਹਾਉ। ਗੁਣਾਂ ਦੇ ਖ਼ਜ਼ਾਨੇ (*ਗੁਣਤਾਸਾ*) ਸਤਿਗੁਰੂ ਨੇ (ਜਿਸ ਮਨੁੱਖ ਉਤੇ) ਦਇਆ ਕੀਤੀ, (ਉਸ ਦੀ) ਚਿੰਤਾ ਖ਼ਤਮ ਹੋ ਗਈ ਅਤੇ ਮਨ ਦੀ ਆਸ ਪੂਰੀ ਹੋ ਗਈ।੨। ਜਦੋਂ ਗੁਰੂ ਨੇ ਹੁਕਮ ਕੀਤਾ, ਤਾਂ ਜ਼ਰਾ ਵੀ ਢਿਲ ਨ ਹੋਈ, (ਉਸ ਮਨੁੱਖ ਦੇ) ਦੁਖ ਦੂਰ ਹੋ ਗਏ ਅਤੇ ਸੁਖ (ਉਸ ਦੇ ਜੀਵਨ ਵਿਚ) ਆ ਕੇ ਸਮਾ ਗਏ।੩। ਹੇ

Sri Satguru Jagjit Singh Ji eLibrary NamdhariElibrary@gmail.com

ਇਛ ਪੁਨੀ ਪੂਰੇ ਗੁਰ ਮਿਲੇ ॥ ਨਾਨਕ ਤੇ ਜਨ ਸੁਫਲ ਫਲੇ ॥੪॥੫੮॥੧੨੭॥

ਗਉੜੀ ਮਹਲਾ ੫ ॥
ਤਾਪ ਗਏ ਪਾਈ ਪ੍ਰਭਿ ਸਾਂਤਿ ॥ ਸੀਤਲ ਭਏ ਕੀਨੀ ਪ੍ਰਭ ਦਾਤਿ ॥੧॥
ਪ੍ਰਭ ਕਿਰਪਾ ਤੇ ਭਏ ਸੁਹੇਲੇ ॥ ਜਨਮ ਜਨਮ ਕੇ ਬਿਛੁਰੇ ਮੇਲੇ ॥੧॥ ਰਹਾਉ ॥
ਸਿਮਰਤ ਸਿਮਰਤ ਪ੍ਰਭ ਕਾ ਨਾਉ ॥ ਸਗਲ ਰੋਗ ਕਾ ਬਿਨਸਿਆ ਥਾਉ ॥੨॥
ਸਹਜਿ ਸੁਭਾਇ ਬੋਲੈ ਹਰਿ ਬਾਣੀ ॥ ਆਠ ਪਹਰ ਪ੍ਰਭ ਸਿਮਰਹੁ ਪ੍ਰਾਣੀ ॥੩॥
ਦੂਖੁ ਦਰਦੁ ਜਮੁ ਨੇੜਿ ਨ ਆਵੈ ॥ ਕਹੁ ਨਾਨਕ ਜੋ ਹਰਿ ਗੁਨ ਗਾਵੈ ॥੪॥੫੯॥੧੨੮॥

ਗਉੜੀ ਮਹਲਾ ੫ ॥
ਭਲੇ ਦਿਨਸ ਭਲੇ ਸੰਜੋਗ ॥ ਜਿਤੁ ਭੇਟੇ ਪਾਰਬ੍ਰਹਮ ਨਿਰਜੋਗ ॥੧॥
ਓਹ ਬੇਲਾ ਕਉ ਹਉ ਬਲਿ ਜਾਉ ॥ ਜਿਤੁ ਮੇਰਾ ਮਨੁ ਜਪੈ ਹਰਿ ਨਾਉ ॥੧॥ ਰਹਾਉ॥
ਸਫਲ ਮੂਰਤੁ ਸਫਲ ਓਹ ਘਰੀ ॥ ਜਿਤੁ ਰਸਨਾ ਉਚਰੈ ਹਰਿ ਹਰੀ ॥੨॥
ਸਫਲੁ ਓਹੁ ਮਾਥਾ ਸੰਤ ਨਮਸਕਾਰਸਿ ॥ ਚਰਣ ਪੁਨੀਤ ਚਲਹਿ ਹਰਿ ਮਾਰਗਿ ॥੩॥
ਕਹੁ ਨਾਨਕ ਭਲਾ ਮੇਰਾ ਕਰਮ ॥ ਜਿਤੁ ਭੇਟੇ ਸਾਧੂ ਕੇ ਚਰਨ ॥੪॥੬੦॥੧੨੯॥

ਗਉੜੀ ਮਹਲਾ ੫ ॥
ਗੁਰ ਕਾ ਸਬਦੁ ਰਾਖੁ ਮਨ ਮਾਹਿ ॥ ਨਾਮੁ ਸਿਮਰਿ ਚਿੰਤਾ ਸਭ ਜਾਹਿ ॥੧॥
ਬਿਨੁ ਭਗਵੰਤ ਨਾਹੀ ਅਨ ਕੋਇ ॥ ਮਾਰੈ ਰਾਖੈ ਏਕੋ ਸੋਇ ॥੧॥ ਰਹਾਉ ॥
ਗੁਰ ਕੇ ਚਰਣ ਰਿਦੈ ਉਰਿ ਧਾਰਿ ॥ ਅਗਨਿ ਸਾਗਰੁ ਜਪਿ ਉਤਰਹਿ ਪਾਰਿ ॥੨॥
ਗੁਰ ਮੂਰਤਿ ਸਿਉ ਲਾਇ ਧਿਆਨੁ ॥ ਈਹਾ ਊਹਾ ਪਾਵਹਿ ਮਾਨੁ ॥੩॥
ਸਗਲ ਤਿਆਗਿ ਗੁਰ ਸਰਣੀ ਆਇਆ ॥
ਮਿਟੇ ਅੰਦੇਸੇ ਨਾਨਕ ਸੁਖੁ ਪਾਇਆ ॥੪॥੬੧॥੧੩੦॥

ਗਉੜੀ ਮਹਲਾ ੫ ॥
ਜਿਸੁ ਸਿਮਰਤ ਦੂਖੁ ਸਭੁ ਜਾਇ ॥ ਨਾਮੁ ਰਤਨੁ ਵਸੈ ਮਨਿ ਆਇ ॥੧॥
ਜਪਿ ਮਨ ਮੇਰੇ ਗੋਵਿੰਦ ਕੀ ਬਾਣੀ ॥ ਸਾਧੂ ਜਨ ਰਾਮੁ ਰਸਨ ਵਖਾਣੀ ॥੧॥ ਰਹਾਉ ॥
ਇਕਸੁ ਬਿਨੁ ਨਾਹੀ ਦੂਜਾ ਕੋਇ ॥ ਜਾ ਕੀ ਦ੍ਰਿਸਟਿ ਸਦਾ ਸੁਖੁ ਹੋਇ ॥੨॥
ਸਾਜਨੁ ਮੀਤੁ ਸਖਾ ਕਰਿ ਏਕੁ ॥ ਹਰਿ ਹਰਿ ਅਖਰ ਮਨ ਮਹਿ ਲੇਖੁ ॥੩॥
ਰਵਿ ਰਹਿਆ ਸਰਬਤ ਸੁਆਮੀ ॥ ਗੁਣ ਗਾਵੈ ਨਾਨਕੁ ਅੰਤਰਜਾਮੀ ॥੪॥੬੨॥੧੩੧॥

ਨਾਨਕ ! ਉਹ ਸਾਧਕ ਸਫਲ-ਮਨੋਰਥ ਹੋ ਜਾਂਦੇ ਹਨ (ਜਿਨ੍ਹਾਂ ਨੂੰ) ਪੂਰਾ ਗੁਰੂ ਮਿਲ ਪੈਂਦਾ ਹੈ (ਅਤੇ ਉਸ ਦੀਆਂ ਸਾਰੀਆਂ) ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ।੪।੫੮।੧੨੭।

**ਗਉੜੀ ਮਹਲਾ ੫**

ਪਰਮਾਤਮਾ ਵਲੋਂ ਪ੍ਰਾਪਤ ਕੀਤੀ ਸ਼ਾਂਤੀ ਨਾਲ (ਸਭ ਤਰ੍ਹਾਂ ਦੇ) ਤਾਪ ਖ਼ਤਮ ਹੋ ਗਏ ਹਨ। ਪ੍ਰਭੂ ਦੀ ਕੀਤੀ ਦਾਤ ਨਾਲ (ਮਨ ਅਤੇ ਤਨ) ਸ਼ੀਤਲ ਹੋ ਗਏ ਹਨ।੧। (ਪ੍ਰਭੂ ਦੇ ਅਨੁਕੂਲ ਆਚਰਣ ਕਰਨ ਵਾਲੇ) ਪ੍ਰਭੂ ਦੀ ਕ੍ਰਿਪਾ ਕਰਕੇ ਸੌਖੇ ਹੋ ਗਏ ਹਨ ਅਤੇ ਜਨਮ ਜਨਮਾਂਤਰਾਂ ਦੇ ਵਿਛੜਿਆਂ ਨੂੰ ਮਿਲਾ ਲਿਆ ਹੈ।੧।ਰਹਾਉ। ਪ੍ਰਭੂ ਦਾ ਨਾਮ ਸਿਮਰ ਸਿਮਰ ਕੇ (ਸਾਧਕਾਂ ਦੇ) ਸਾਰੇ ਰੋਗਾਂ ਦਾ ਠਿਕਾਣਾ ਖ਼ਤਮ ਹੋ ਜਾਂਦਾ ਹੈ।੨। (ਹਰਿ ਨਾਮ ਵਿਚ ਲੀਨ ਹੋਇਆ ਸਾਧਕ) ਸਹਿਜ ਸੁਭਾ ਹਰਿ ਦੀ ਬਾਣੀ ਬੋਲਦਾ ਹੈ (ਅਰਥਾਤ ਸਿਮਰਨ ਕਰਦਾ ਹੈ)। (ਇਸ ਲਈ) ਹੇ ਪ੍ਰਾਣੀ ! (ਤੂੰ ਵੀ) ਅੱਠੇ ਪਹਿਰ ਪ੍ਰਭੂ ਦਾ ਸਿਮਰਨ ਕਰ।੩। ਨਾਨਕ ਦਾ ਕਥਨ ਹੈ ਕਿ ਜੋ (ਵਿਅਕਤੀ) ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ, (ਉਸ ਦੇ) ਨੇੜੇ ਦੁਖ, ਦਰਦ ਅਤੇ ਜਮ ਨਹੀਂ ਆਉਂਦੇ।੪।੫੯।੧੨੮।

**ਗਉੜੀ ਮਹਲਾ ੫**

(ਉਹ) ਦਿਨ ਭਲੇ ਹਨ, (ਉਹ) ਸੰਯੋਗੀ ਘੜੀਆਂ ਚੰਗੀਆਂ ਹਨ, ਜਦੋਂ ਨਿਰਲੇਪ ਪ੍ਰਭੂ ਮਿਲ ਪੈਂਦਾ ਹੈ।੧। ਉਸ ਸਮੇਂ ਤੋਂ ਮੈਂ ਕੁਰਬਾਨ ਜਾਂਦਾ ਹਾਂ, ਜਿਸ ਵੇਲੇ ਮੇਰਾ ਮਨ ਹਰਿ-ਨਾਮ ਜਪਦਾ ਹੈ।੧।ਰਹਾਉ। ਉਹ ਮਹੂਰਤ ਸਫਲ ਹੈ, ਉਹ ਘੜੀ ਵੀ ਸਫਲ ਹੈ ਜਦੋਂ (ਮੇਰੀ) ਜੀਭ ਹਰਿ ਹਰਿ ਉਚਾਰਦੀ ਹੈ।੨। ਉਹ ਮਸਤਕ ਸਫਲ ਹੈ, (ਜਿਹੜਾ) ਸੰਤਾਂ ਅਗੇ ਝੁਕਦਾ ਹੈ। (ਉਹ) ਚਰਣ ਪਵਿਤਰ ਹਨ ਜੋ ਹਰਿ ਦੇ ਮਾਰਗ ਉਤੇ ਚਲਦੇ ਹਨ।੩। ਨਾਨਕ ਦਾ ਕਥਨ ਹੈ ਕਿ ਮੇਰਾ ਭਾਗ (*ਕਰਮ*) ਚੰਗਾ ਹੈ, ਜਿਸ ਕਰਕੇ (ਮੈਂ) ਸਾਧੂ (ਗੁਰੂ) ਦੇ ਚਰਣਾਂ ਨੂੰ ਪਰਸਿਆ ਹੈ।੪।੬੦।੧੨੯।

**ਗਉੜੀ ਮਹਲਾ ੫**

(ਹੇ ਜਿਗਿਆਸੂ !) ਗੁਰੂ ਦੇ ਸ਼ਬਦ ਨੂੰ (ਆਪਣੇ) ਮਨ ਵਿਚ ਰਖ ਅਤੇ ਨਾਮ ਦਾ ਸਿਮਰ ਕਰ, (ਅਜਿਹਾ ਕਰਨ ਨਾਲ) ਸਾਰੀਆਂ ਚਿੰਤਾਵਾਂ ਦੂਰ ਹੋ ਜਾਂਦੀਆਂ ਹਨ।੧। ਭਗਵਾਨ ਤੋਂ ਬਿਨਾ (ਇਸ ਸੰਸਾਰ ਵਿਚ ਰਖਿਆ ਕਰਨ ਵਾਲਾ) ਹੋਰ ਕੋਈ ਨਹੀਂ ਹੈ। ਉਹ ਇਕੋ ਹੀ ਮਾਰਦਾ ਅਤੇ ਰਖਦਾ ਹੈ।੧।ਰਹਾਉ। (ਹੇ ਮਨੁੱਖ !) ਗੁਰੂ ਦੇ ਚਰਣਾਂ ਨੂੰ ਹਿਰਦੇ ਅੰਦਰ ਧਾਰਣ ਕਰ। (ਉਸ ਦਾ ਨਾਮ) ਜਪਣ ਨਾਲ ਅਗਨੀ ਸਾਗਰ (ਭਾਵ-ਤ੍ਰਿਸ਼ਨਾਵਾਂ ਅਤੇ ਮਾਨਸਿਕ ਵਿਕਾਰਾਂ ਨਾਲ ਭਰੇ ਹੋਏ ਸਮੁੰਦਰ) ਤੋਂ ਪਾਰ ਹੋ ਜਾ।੩। (ਹੇ ਭਾਈ ! ਤੂੰ) ਗੁਰੂ ਦੇ ਸਰੂਪ ਵਿਚ ਆਪਣਾ ਧਿਆਨ ਕੇਂਦ੍ਰਿਤ ਕਰ। (ਅਜਿਹਾ ਕਰਨ ਨਾਲ) ਲੋਕ ਪਰਲੋਕ ਵਿਚ ਪ੍ਰਤਿਸ਼ਠਾ ਪ੍ਰਾਪਤ ਕਰ।੩। ਹੇ ਨਾਨਕ ! (ਜੋ ਸਾਧਕ ਹੋਰ) ਸਾਰੇ (ਆਸਰੇ) ਤਿਆਗ ਕੇ ਗੁਰੂ ਦੀ ਸ਼ਰਣ ਵਿਚ ਆਉਂਦਾ ਹੈ, (ਉਸ ਦੇ) ਅੰਦੇਸ਼ੇ ਮਿਟ ਜਾਂਦੇ ਹਨ ਅਤੇ ਆਤਮਿਕ ਸੁਖ ਹਾਸਲ ਹੋ ਜਾਂਦਾ ਹੈ।੪।੬੧।੧੩੦।

**ਗਉੜੀ ਮਹਲਾ ੫**

(ਹੇ ਜਿਗਿਆਸੂ ! ਉਸ ਪ੍ਰਭੂ ਦਾ ਨਾਮ ਜਪ) ਜਿਸ ਦੇ ਸਿਮਰਨ ਨਾਲ ਸਾਰੇ ਦੁਖ ਦੂਰ ਹੋ ਜਾਂਦੇ ਹਨ ਅਤੇ ਨਾਮ ਰੂਪ ਰਤਨ ਪਦਾਰਥ ਮਨ ਵਿਚ ਆ ਕੇ ਵਸ ਜਾਂਦਾ ਹੈ।੧। ਹੇ ਮੇਰੇ ਮਨ ! ਪਰਮਾਤਮਾ ਦੀ ਬਾਣੀ ਦਾ ਜਾਪ ਕਰ। ਸੰਤ ਲੋਕ (ਇਸ ਬਾਣੀ ਰਾਹੀਂ) ਹਰਿ (ਦੇ ਗੁਣਾਂ ਦਾ) ਜੀਭ ਨਾਲ ਬਖਾਨ ਕਰਦੇ ਹਨ।੧।ਰਹਾਉ। (ਉਸ) ਇਕ ਪਰਮਾਤਮਾ ਤੋਂ ਬਿਨਾ ਕੋਈ ਦੂਜਾ ਨਹੀਂ ਹੈ, ਜਿਸ ਦੀ ਮਿਹਰ ਦੀ ਨਜ਼ਰ ਨਾਲ ਸਦਾ ਸੁਖ ਪ੍ਰਾਪਤ ਹੁੰਦਾ ਹੈ।੨। (ਹੇ ਭਾਈ ! ਉਸ) ਇਕ ਪਰਮਾਤਮਾ ਨੂੰ ਸੱਜਣ, ਮਿਤਰ ਅਤੇ ਸਾਥੀ ਵਜੋਂ ਸਮਝ ਲੈ ਅਤੇ ਹਰਿ ਹਰਿ ਅੱਖਰ (ਆਪਣੇ) ਮਨ ਵਿਚ ਉਕਰ ਲੈ।੩। ਪਰਮਾਤਮਾ ਸਰਬਤ੍ਰ ਵਿਆਪਤ ਹੈ, ਨਾਨਕ (ਉਸ) ਅੰਤਰਯਾਮੀ (ਪ੍ਰਭੂ) ਦੇ ਗੁਣ ਗਾਉਂਦਾ ਹੈ।੪।੬੨।੧੩੧।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੫ ॥
ਭੈ ਮਹਿ ਰਚਿਓ ਸਭੁ ਸੰਸਾਰਾ ॥ ਤਿਸੁ ਭਉ ਨਾਹੀ ਜਿਸੁ ਨਾਮੁ ਅਧਾਰਾ ॥੧॥
ਭਉ ਨ ਵਿਆਪੈ ਤੇਰੀ ਸਰਣਾ ॥ ਜੋ ਤੁਧੁ ਭਾਵੈ ਸੋਈ ਕਰਣਾ ॥੧॥ ਰਹਾਉ ॥
ਸੋਗ ਹਰਖ ਮਹਿ ਆਵਣ ਜਾਣਾ ॥ ਤਿਨਿ ਸੁਖੁ ਪਾਇਆ ਜੋ ਪ੍ਰਭ ਭਾਣਾ ॥੨॥
ਅਗਨਿ ਸਾਗਰੁ ਮਹਾ ਵਿਆਪੈ ਮਾਇਆ ॥ ਸੇ ਸੀਤਲ ਜਿਨ ਸਤਿਗੁਰੁ ਪਾਇਆ ॥੩॥
ਰਾਖਿ ਲੇਇ ਪ੍ਰਭੁ ਰਾਖਨਹਾਰਾ ॥ ਕਹੁ ਨਾਨਕ ਕਿਆ ਜੰਤ ਵਿਚਾਰਾ ॥੪॥੬੩॥੧੩੨॥

ਗਉੜੀ ਮਹਲਾ ੫ ॥
ਤੁਮਰੀ ਕ੍ਰਿਪਾ ਤੇ ਜਪੀਐ ਨਾਉ ॥ ਤੁਮਰੀ ਕ੍ਰਿਪਾ ਤੇ ਦਰਗਹ ਥਾਉ ॥੧॥
ਤੁਝ ਬਿਨੁ ਪਾਰਬ੍ਰਹਮ ਨਹੀ ਕੋਇ ॥ ਤੁਮਰੀ ਕ੍ਰਿਪਾ ਤੇ ਸਦਾ ਸੁਖੁ ਹੋਇ ॥੧॥ ਰਹਾਉ॥
ਤੁਮ ਮਨਿ ਵਸੇ ਤਉ ਦੂਖੁ ਨ ਲਾਗੈ ॥ ਤੁਮਰੀ ਕ੍ਰਿਪਾ ਤੇ ਭ੍ਰਮੁ ਭਉ ਭਾਗੈ ॥੨॥
ਪਾਰਬ੍ਰਹਮ ਅਪਰੰਪਰ ਸੁਆਮੀ ॥ ਸਗਲ ਘਟਾ ਕੇ ਅੰਤਰਜਾਮੀ ॥੩॥
ਕਰਉ ਅਰਦਾਸਿ ਅਪਨੇ ਸਤਿਗੁਰ ਪਾਸਿ ॥
ਨਾਨਕ ਨਾਮੁ ਮਿਲੈ ਸਚੁ ਰਾਸਿ ॥੪॥੬੪॥੧੩੩॥

ਗਉੜੀ ਮਹਲਾ ੫ ॥
ਕਣ ਬਿਨਾ ਜੈਸੇ ਥੋਥਰ ਤੁਖਾ ॥ ਨਾਮ ਬਿਹੂਨ ਸੂਨੇ ਸੇ ਮੁਖਾ ॥੧॥
ਹਰਿ ਹਰਿ ਨਾਮੁ ਜਪਹੁ ਨਿਤ ਪ੍ਰਾਣੀ ॥
ਨਾਮ ਬਿਹੂਨ ਧ੍ਰਿਗੁ ਦੇਹ ਬਿਗਾਨੀ ॥੧॥ ਰਹਾਉ ॥
ਨਾਮ ਬਿਨਾ ਨਾਹੀ ਮੁਖਿ ਭਾਗੁ ॥ ਭਰਤ ਬਿਹੂਨ ਕਹਾ ਸੋਹਾਗੁ ॥੨॥
ਨਾਮੁ ਬਿਸਾਰਿ ਲਗੈ ਅਨ ਸੁਆਇ ॥ ਤਾ ਕੀ ਆਸ ਨ ਪੂਜੈ ਕਾਇ ॥੩॥
ਕਰਿ ਕਿਰਪਾ ਪ੍ਰਭ ਅਪਨੀ ਦਾਤਿ ॥ ਨਾਨਕ ਨਾਮੁ ਜਪੈ ਦਿਨ ਰਾਤਿ ॥੪॥੬੫॥੧੩੪॥

ਗਉੜੀ ਮਹਲਾ ੫ ॥
ਤੂੰ ਸਮਰਥੁ ਤੂੰਹੈ ਮੇਰਾ ਸੁਆਮੀ ॥ ਸਭੁ ਕਿਛੁ ਤੁਮ ਤੇ ਤੂੰ ਅੰਤਰਜਾਮੀ ॥੧॥
ਪਾਰਬ੍ਰਹਮ ਪੂਰਨ ਜਨ ਓਟ ॥ ਤੇਰੀ ਸਰਣਿ ਉਧਰਹਿ ਜਨ ਕੋਟਿ ॥੧॥ ਰਹਾਉ ॥
ਜੇਤੇ ਜੀਅ ਤੇਤੇ ਸਭਿ ਤੇਰੇ ॥ ਤੁਮਰੀ ਕ੍ਰਿਪਾ ਤੇ ਸੁਖ ਘਨੇਰੇ ॥੨॥
ਜੋ ਕਿਛੁ ਵਰਤੈ ਸਭ ਤੇਰਾ ਭਾਣਾ ॥ ਹੁਕਮੁ ਬੂਝੈ ਸੋ ਸਚਿ ਸਮਾਣਾ ॥੩॥
ਕਰਿ ਕਿਰਪਾ ਦੀਜੈ ਪ੍ਰਭ ਦਾਨੁ ॥ ਨਾਨਕ ਸਿਮਰੈ ਨਾਮੁ ਨਿਧਾਨੁ ॥੪॥੬੬॥੧੩੫॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਹਲਾ ੫**

(ਹੇ ਜਿਗਿਆਸੂ!) ਸਾਰਾ ਸੰਸਾਰ (ਕਿਸੇ ਨ ਕਿਸੇ) ਭੈ ਵਿਚ ਗ੍ਰਸਿਆ ਪਿਆ ਹੈ, (ਪਰ) ਉਸ ਨੂੰ (ਕੋਈ) ਡਰ ਨਹੀਂ ਹੈ ਜਿਸ ਨੇ ਨਾਮ (ਨੂੰ ਜੀਵਨ ਦਾ) ਆਧਾਰ (ਬਣਾਇਆ ਹੋਇਆ) ਹੈ।੧। (ਹੇ ਪ੍ਰਭੂ!) ਤੇਰੀ ਸ਼ਰਣ ਵਿਚ ਪਿਆਂ (ਕਿਸੇ ਕਿਸਮ ਦਾ) ਡਰ ਨਹੀਂ ਲਗਦਾ। (ਕਿਉਂਕਿ ਤੇਰੀ ਸ਼ਰਣ ਵਿਚ ਆਏ ਹੋਏ ਮਨੁੱਖ ਨੇ) ਉਹੀ ਕੁਝ ਕਰਨਾ ਹੈ, ਜੋ ਤੈਨੂੰ ਚੰਗਾ ਲਗਦਾ ਹੈ।੧।ਰਹਾਉ। (ਸੰਸਾਰ ਦਾ) ਗਮੀ ਅਤੇ ਖ਼ੁਸ਼ੀ ਵਿਚ ਆਨਾ ਜਾਨਾ (ਬਣਿਆ ਹੋਇਆ ਹੈ)। ਉਹੀ (ਮਨੁੱਖ ਆਤਮਿਕ) ਸੁਖ ਪ੍ਰਾਪਤ ਕਰਦਾ ਹੈ, ਜੋ ਪ੍ਰਭੂ ਨੂੰ ਚੰਗਾ ਲਗਦਾ ਹੈ।੨। (ਇਹ ਸੰਸਾਰ) ਅਗਨੀ ਦਾ ਮਹਾਸਾਗਰ ਹੈ (ਅਤੇ ਇਸ ਵਿਚ ਸਰਬਤ੍ਰ) ਮਾਇਆ ਵਿਆਪ ਰਹੀ ਹੈ। ਉਹੀ ਸ਼ੀਤਲ (ਸ਼ਾਂਤ) ਹਨ ਜਿਨ੍ਹਾਂ ਨੇ ਸਤਿਗੁਰੂ ਨੂੰ ਪ੍ਰਾਪਤ ਕਰ ਲਿਆ ਹੁੰਦਾ ਹੈ।੩। ਨਾਨਕ ਦਾ ਕਥਨ ਹੈ ਕਿ ਜੀਵ ਵਿਚਾਰੇ ਕੀ ਹਨ (ਅਰਥਾਤ ਅਸਮਰਥ ਹਨ), (ਸਭ ਦੀ) ਰਖਿਆ ਕਰਨ ਵਾਲਾ ਪ੍ਰਭੂ (ਆਪ ਹੀ) ਬਚਾ ਲੈਂਦਾ ਹੈ।੪।੬੩।੧੩੨।

**ਗਉੜੀ ਮਹਲਾ ੫**

(ਹੇ ਪ੍ਰਭੂ!) ਤੇਰੀ ਮਿਹਰ ਨਾਲ ਹੀ (ਤੇਰਾ) ਨਾਮ ਜਪਿਆ ਜਾ ਸਕਦਾ ਹੈ। ਤੇਰੀ ਕ੍ਰਿਪਾ ਨਾਲ ਹੀ (ਮਨੁੱਖ ਨੂੰ ਤੇਰੀ) ਦਰਗਾਹ ਵਿਚ ਸਥਾਨ ਪ੍ਰਾਪਤ ਹੁੰਦਾ ਹੈ।੧। ਹੇ ਪਾਰਬ੍ਰਹਮ! ਤੇਰੇ ਬਿਨਾ (ਜੀਵਾਂ ਦਾ ਰਾਖਾ ਹੋਰ) ਕੋਈ ਨਹੀਂ ਹੈ। ਤੇਰੀ ਕ੍ਰਿਪਾ ਨਾਲ ਹੀ ਹਮੇਸ਼ਾ (ਆਤਮਿਕ) ਸੁਖ ਦੀ ਪ੍ਰਾਪਤੀ ਹੁੰਦੀ ਹੈ।੧। ਰਹਾਉ। (ਹੇ ਪ੍ਰਭੂ! ਜੇ) ਤੂੰ ਮਨ ਵਿਚ ਵਸੇਂ, ਤਾਂ (ਕਿਸੇ ਤਰ੍ਹਾਂ ਦਾ) ਦੁਖ ਨਹੀਂ ਲਗਦਾ। ਤੇਰੀ ਮਿਹਰ ਨਾਲ (ਜੀਵ ਦੇ ਮਨ ਵਿਚੋਂ) ਭਰਮ ਅਤੇ ਭੈ ਨਸ ਜਾਂਦੇ ਹਨ।੨। ਹੇ ਪਾਰਬ੍ਰਹਮ! ਹੇ ਅਪਰ ਅਪਾਰ ਸੁਆਮੀ! (ਤੂੰ) ਸਭ ਦੇ ਦਿਲਾਂ ਦੀਆਂ ਜਾਣਨ ਵਾਲਾ ਹੈਂ।੩। ਨਾਨਕ ਆਪਣੇ ਸਤਿਗੁਰੂ ਪਾਸ ਅਰਦਾਸ ਕਰਦਾ ਹੈ ਕਿ (ਮੈਨੂੰ) ਨਾਮ ਰੂਪ ਸੱਚੀ ਪੂੰਜੀ ਪ੍ਰਾਪਤ ਹੋਵੇ।੪।੬੪।੧੩੩।

**ਗਉੜੀ ਮਹਲਾ ੫**

ਜਿਵੇਂ ਦਾਣਿਆਂ ਤੋਂ ਬਿਨਾ ਖ਼ਾਲੀ ਤੁੱਕਾ (*ਥੋਥਰ ਤੁਖਾ*) ਹੁੰਦਾ ਹੈ, (ਉਸੇ ਤਰ੍ਹਾਂ) ਨਾਮ ਤੋਂ ਬਿਨਾ (ਮਨੁੱਖਾਂ ਦੇ) ਮੁਖ ਸੁੰਞੇ ਹੁੰਦੇ ਹਨ।੧। ਹੇ ਪ੍ਰਾਣੀ! ਹਮੇਸ਼ਾ ਹਰਿ ਹਰਿ ਦਾ ਨਾਮ ਜਪਦੇ ਰਹੋ। ਨਾਮ ਤੋਂ ਬਿਨਾ ਬੇਗਾਨੀ ਹੋ ਜਾਣ ਵਾਲੀ ਦੇਹ ਨੂੰ ਧਿੱਕਾਰ ਹੈ।੧।ਰਹਾਉ। ਨਾਮ ਤੋਂ ਬਿਨਾ ਮਸਤਕ (*ਮੁਖਿ*) ਉਪਰ (ਚੰਗਾ) ਭਾਗ (ਅੰਕਿਤ) ਨਹੀਂ ਹੁੰਦਾ। ਪਤੀ (*ਭਰਤ*) ਤੋਂ ਬਿਨਾ ਸੋਹਾਗ ਕਿਥੇ ਹੈ? (ਅਰਥਾਤ ਸੋਹਾਗ ਨਹੀਂ ਹੋ ਸਕਦਾ)।੨। (ਹੇ ਜਿਗਿਆਸੂ! ਜੋ) ਨਾਮ ਨੂੰ ਭੁਲਾ ਕੇ ਹੋਰ ਸੁਆਦਾਂ ਵਲ ਰੁਚਿਤ ਹੁੰਦਾ ਹੈ, ਉਸ ਦੀ ਕੋਈ ਆਸ ਵੀ ਪੂਰੀ ਨਹੀਂ ਹੁੰਦੀ।੩। (ਜਿਸ ਨੂੰ) ਪ੍ਰਭੂ ਕ੍ਰਿਪਾ ਕਰਕੇ ਆਪਣੀ ਦਾਤ ਬਖ਼ਸ਼ਦਾ ਹੈ, ਹੇ ਨਾਨਕ! (ਉਹ) ਦਿਨ ਰਾਤ ਨਾਮ ਜਪਦਾ ਹੈ।੪।੬੫।੧੩੪।

**ਗਉੜੀ ਮਹਲਾ ੫**

(ਹੇ ਪ੍ਰਭੂ!) ਤੂੰ ਸਰਵ ਸ਼ਕਤੀਮਾਨ ਹੈਂ, ਤੂੰ ਹੀ ਮੇਰਾ ਸੁਆਮੀ ਹੈਂ, (ਇਸ ਸੰਸਾਰ ਵਿਚ) ਸਭ ਕੁਝ ਤੇਰੇ ਦੁਆਰਾ (ਹੋ ਰਿਹਾ ਹੈ), ਤੂੰ (ਸਭ ਦੇ) ਅੰਦਰ ਦੀਆਂ ਜਾਣਨ ਵਾਲਾ ਹੈਂ।੧। ਹੇ ਪੂਰਣ ਪਾਰਬ੍ਰਹਮ! (ਤੇਰੇ) ਸੇਵਕਾਂ ਨੂੰ (ਤੇਰੀ ਹੀ) ਓਟ ਹੈ। ਕਰੋੜਾਂ ਸਾਧਕ ਤੇਰੀ ਸ਼ਰਣ (ਵਿਚ ਪੈ ਕੇ) ਉਧਰ ਜਾਂਦੇ ਹਨ।੧।ਰਹਾਉ। (ਹੇ ਪ੍ਰਭੂ! ਇਸ ਸੰਸਾਰ ਵਿਚ) ਜਿਤਨੇ ਜੀਵ ਹਨ, ਉਹ ਸਭ ਤੇਰੇ ਹੀ ਹਨ। ਤੇਰੀ ਕ੍ਰਿਪਾ ਨਾਲ (ਉਹ) ਬਹੁਤ ਸੁਖ ਮਾਣ ਰਹੇ ਹਨ।੨। (ਸੰਸਾਰ ਵਿਚ) ਜੋ ਕੁਝ ਵਰਤ ਰਿਹਾ ਹੈ, (ਉਹ) ਸਭ ਕੁਝ ਤੇਰੇ ਭਾਣੇ (ਅਨੁਸਾਰ ਹੋ ਰਿਹਾ ਹੈ)। (ਜੋ ਵਿਅਕਤੀ) ਤੇਰਾ ਹੁਕਮ ਸਮਝ ਲੈਂਦਾ ਹੈ, ਉਹ ਸਤਿਸਰੂਪ ਪਰਮਾਤਮਾ ਵਿਚ ਸਮਾ ਜਾਂਦਾ ਹੈ।੩। ਹੇ ਪ੍ਰਭੂ! ਕ੍ਰਿਪਾ ਕਰਕੇ (ਆਪਣੇ ਨਾਮ ਦਾ) ਦਾਨ ਦੇ ਦਿਓ, (ਤਾਂ ਜੋ) ਨਾਨਕ (ਤੇਰੇ) ਨਾਮ ਰੂਪ ਖ਼ਜ਼ਾਨੇ ਨੂੰ (ਸਦਾ) ਸਿਮਰਦਾ ਰਹੇ।੪।੬੬।੧੩੫।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੫ ॥
ਤਾ ਕਾ ਦਰਸੁ ਪਾਈਐ ਵਡਭਾਗੀ ॥ ਜਾ ਕੀ ਰਾਮ ਨਾਮਿ ਲਿਵ ਲਾਗੀ ॥੧॥
ਜਾ ਕੈ ਹਰਿ ਵਸਿਆ ਮਨ ਮਾਹੀ ॥ ਤਾ ਕਉ ਦੁਖੁ ਸੁਪਨੈ ਭੀ ਨਾਹੀ ॥੧॥ ਰਹਾਉ ॥
ਸਰਬ ਨਿਧਾਨ ਰਾਖੇ ਜਨ ਮਾਹਿ ॥ ਤਾ ਕੈ ਸੰਗਿ ਕਿਲਵਿਖ ਦੁਖ ਜਾਹਿ ॥੨॥
ਜਨ ਕੀ ਮਹਿਮਾ ਕਥੀ ਨ ਜਾਇ ॥ ਪਾਰਬ੍ਰਹਮੁ ਜਨੁ ਰਹਿਆ ਸਮਾਇ ॥੩॥
ਕਰਿ ਕਿਰਪਾ ਪ੍ਰਭ ਬਿਨਉ ਸੁਨੀਜੈ ॥ ਦਾਸ ਕੀ ਧੂਰਿ ਨਾਨਕ ਕਉ ਦੀਜੈ ॥੪॥੬੭॥੧੩੬॥

ਗਉੜੀ ਮਹਲਾ ੫ ॥
ਹਰਿ ਸਿਮਰਤ ਤੇਰੀ ਜਾਇ ਬਲਾਇ ॥ ਸਰਬ ਕਲਿਆਣ ਵਸੈ ਮਨਿ ਆਇ ॥੧॥
ਭਜੁ ਮਨ ਮੇਰੇ ਏਕੋ ਨਾਮ ॥ ਜੀਅ ਤੇਰੇ ਕੈ ਆਵੈ ਕਾਮ ॥੧॥ ਰਹਾਉ ॥
ਰੈਣਿ ਦਿਨਸੁ ਗੁਣ ਗਾਉ ਅਨੰਤਾ ॥ ਗੁਰ ਪੂਰੇ ਕਾ ਨਿਰਮਲ ਮੰਤਾ ॥੨॥
ਛੋਡਿ ਉਪਾਵ ਏਕ ਟੇਕ ਰਾਖੁ ॥ ਮਹਾ ਪਦਾਰਥੁ ਅੰਮ੍ਰਿਤ ਰਸੁ ਚਾਖੁ ॥੩॥
ਬਿਖਮ ਸਾਗਰੁ ਤੇਈ ਜਨ ਤਰੇ ॥ ਨਾਨਕ ਜਾ ਕਉ ਨਦਰਿ ਕਰੇ ॥੪॥੬੮॥੧੩੭॥

ਗਉੜੀ ਮਹਲਾ ੫ ॥
ਹਿਰਦੈ ਚਰਨ ਕਮਲ ਪ੍ਰਭ ਧਾਰੇ ॥ ਪੂਰੇ ਸਤਿਗੁਰ ਮਿਲਿ ਨਿਸਤਾਰੇ ॥੧॥
ਗੋਵਿੰਦ ਗੁਣ ਗਾਵਹੁ ਮੇਰੇ ਭਾਈ ॥ ਮਿਲਿ ਸਾਧੂ ਹਰਿ ਨਾਮੁ ਧਿਆਈ ॥੧॥ ਰਹਾਉ ॥
ਦੁਲਭ ਦੇਹ ਹੋਈ ਪਰਵਾਨੁ ॥ ਸਤਿਗੁਰ ਤੇ ਪਾਇਆ ਨਾਮ ਨੀਸਾਨੁ ॥੨॥
ਹਰਿ ਸਿਮਰਤ ਪੂਰਨ ਪਦੁ ਪਾਇਆ ॥ ਸਾਧਸੰਗਿ ਭੈ ਭਰਮ ਮਿਟਾਇਆ ॥੩॥
ਜਤ ਕਤ ਦੇਖਉ ਤਤ ਰਹਿਆ ਸਮਾਇ ॥
ਨਾਨਕ ਦਾਸ ਹਰਿ ਕੀ ਸਰਣਾਇ ॥੪॥੬੯॥੧੩੮॥

ਗਉੜੀ ਮਹਲਾ ੫ ॥
ਗੁਰ ਜੀ ਕੇ ਦਰਸਨ ਕਉ ਬਲਿ ਜਾਉ ॥ ਜਪਿ ਜਪਿ ਜੀਵਾ ਸਤਿਗੁਰ ਨਾਉ ॥੧॥
ਪਾਰਬ੍ਰਹਮ ਪੂਰਨ ਗੁਰਦੇਵ ॥ ਕਰਿ ਕਿਰਪਾ ਲਾਗਉ ਤੇਰੀ ਸੇਵ ॥੧॥ ਰਹਾਉ ॥
ਚਰਨ ਕਮਲ ਹਿਰਦੈ ਉਰ ਧਾਰੀ ॥ ਮਨ ਤਨ ਧਨ ਗੁਰ ਪ੍ਰਾਨ ਅਧਾਰੀ ॥੨॥
ਸਫਲ ਜਨਮੁ ਹੋਵੈ ਪਰਵਾਣੁ ॥ ਗੁਰੁ ਪਾਰਬ੍ਰਹਮੁ ਨਿਕਟਿ ਕਰਿ ਜਾਣੁ ॥੩॥
ਸੰਤ ਧੂਰਿ ਪਾਈਐ ਵਡਭਾਗੀ ॥
ਨਾਨਕ ਗੁਰ ਭੇਟਤ ਹਰਿ ਸਿਉ ਲਿਵ ਲਾਗੀ ॥੪॥੭੦॥੧੩੯॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਹਲਾ ੫**

(ਹੇ ਜਿਗਿਆਸੂ!) ਜਿਸ ਦੀ ਰਾਮ-ਨਾਮ ਵਿਚ ਲਿਵ ਲਗੀ ਹੋਈ ਹੈ, ਉਸ ਦਾ ਦਰਸ਼ਨ ਵੱਡੇ ਭਾਗਾਂ ਨਾਲ ਪ੍ਰਾਪਤ ਹੁੰਦਾ ਹੈ।੧। ਜਿਸ ਦੇ ਮਨ ਵਿਚ ਹਰਿ ਵਸ ਗਿਆ ਹੈ, ਉਸ ਨੂੰ ਸੁਪਨੇ ਵਿਚ ਵੀ ਦੁਖ ਨਹੀਂ ਹੁੰਦਾ।੧। ਰਹਾਉ। (ਪਰਮਾਤਮਾ ਨੇ) ਸਾਰੇ ਖ਼ਜ਼ਾਨੇ ਸੇਵਕ (ਦੇ ਹਿਰਦੇ) ਵਿਚ ਰਖੇ ਹੋਏ ਹਨ। ਉਸ (ਸੇਵਕ) ਦੀ ਸੰਗਤ ਨਾਲ ਪਾਪ ਅਤੇ ਦੁਖ ਨਸ਼ਟ ਹੋ ਜਾਂਦੇ ਹਨ।੨। (ਹੇ ਭਾਈ! ਇਸ ਪ੍ਰਕਾਰ ਦੇ) ਸੇਵਕ ਦੀ ਮਹਿਮਾ ਦਾ ਕਥਨ ਨਹੀਂ ਕੀਤਾ ਜਾ ਸਕਦਾ। (ਕਿਉਂਕਿ ਉਹ) ਸੇਵਕ ਪਾਰਬ੍ਰਹਮ ਵਿਚ ਸਮਾਇਆ ਹੋਇਆ ਹੈ।੩। ਹੇ ਪ੍ਰਭੂ! ਕ੍ਰਿਪਾ ਕਰਕੇ (ਮੇਰੀ ਇਕ) ਬੇਨਤੀ ਸੁਣ। (ਅਜਿਹੇ) ਦਾਸ ਦੀ ਚਰਣ-ਧੂੜ ਨਾਨਕ ਨੂੰ ਪ੍ਰਦਾਨ ਕਰ।੪।੬੭।੧੩੬।

**ਗਉੜੀ ਮਹਲਾ ੫**

(ਹੇ ਭਾਈ!) ਹਰਿ ਦੇ ਨਾਮ ਦਾ ਸਿਮਰਨ ਕਰਨ ਨਾਲ ਤੇਰੀ (ਮਾਇਆ ਰੂਪ) ਬਲਾ ਟਲ ਜਾਂਦੀ ਹੈ। (ਪਰਮਾਤਮਾ ਦਾ ਨਾਮ) ਮਨ ਵਿਚ ਆ ਵਸਣ ਨਾਲ ਸਭ ਪਾਸੇ ਕਲਿਆਣਕਾਰੀ (ਮਾਹੌਲ ਬਣ ਜਾਂਦਾ ਹੈ)।੧। ਹੇ ਮੇਰੇ ਮਨ! ਇਕੋ ਨਾਮ ਦਾ ਭਜਨ ਕਰ। (ਇਹੀ) ਤੇਰੀ ਜਿੰਦ ਦੇ ਕੰਮ ਆਉਣਾ ਹੈ।੧ ।ਰਹਾਉ। (ਹੇ ਸਾਧਕ! ਤੂੰ) ਦਿਨ ਰਾਤ ਅਨੰਤ ਪ੍ਰਭੂ ਦੇ ਗੁਣਾਂ ਦਾ ਗਾਇਨ ਕਰ। (ਇਹ) ਪੂਰੇ ਗੁਰੂ ਦਾ ਨਿਰਮਲ ਉਪਦੇਸ਼ ਹੈ।੨। (ਹੇ ਮਨ!) ਹੋਰ ਸਾਰੇ ਹੀਲੇ ਛਡ ਕੇ ਇਕ (ਪਰਮਾਤਮਾ ਦੀ) ਟੇਕ ਰਖ ਅਤੇ (ਨਾਮ ਰੂਪ) ਮਹਾ ਪਦਾਰਥ ਦਾ ਅੰਮ੍ਰਿਤਮਈ ਰਸ ਚਖ।੩। ਨਾਨਕ (ਦਾ ਕਥਨ ਹੈ ਕਿ) ਉਹੀ ਸੇਵਕ ਦੁਸਤਰ ਸਾਗਰ (ਭਵ-ਸਾਗਰ) ਵਿਚੋਂ ਤਰੇ ਹਨ, ਜਿਨ੍ਹਾਂ ਉਤੇ (ਤੂੰ) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈਂ।੪।੬੮।੧੩੭।

**ਗਉੜੀ ਮਹਲਾ ੫**

(ਜਿਨ੍ਹਾਂ ਸੇਵਕਾਂ ਨੇ ਆਪਣੇ) ਹਿਰਦੇ ਵਿਚ ਪ੍ਰਭੂ ਦੇ ਚਰਣ-ਕਮਲ ਧਾਰਣ ਕੀਤੇ ਹਨ, ਪੂਰੇ ਸਤਿਗੁਰੂ ਨੂੰ ਮਿਲ ਕੇ (ਉਹ ਭਵਸਾਗਰ ਤੋਂ) ਤਰ ਜਾਂਦੇ ਹਨ।੧। ਹੇ ਮੇਰੇ ਭਾਈ! ਪਰਮਾਤਮਾ ਦੇ ਗੁਣਾਂ ਦਾ ਗਾਇਨ ਕਰੋ ਅਤੇ ਸਾਧੂ (ਗੁਰੂ) ਨੂੰ ਮਿਲ ਕੇ ਹਰਿ-ਨਾਮ ਦੀ ਆਰਾਧਨਾ ਕਰੋ।੧ ।ਰਹਾਉ। (ਉਨ੍ਹਾਂ ਦੀ) ਦੁਰਲਭ (ਮਨੁੱਖੀ) ਦੇਹ ਪ੍ਰਵਾਨ ਚੜ੍ਹ ਗਈ ਹੈ, (ਜਿਨ੍ਹਾਂ ਨੇ) ਸਤਿਗੁਰੂ ਦੁਆਰਾ ਨਾਮ ਰੂਪ ਰਾਹਦਾਰੀ ਪ੍ਰਾਪਤ ਕਰ ਲਈ ਹੈ।੨। ਹਰਿ ਦੇ ਸਿਮਰਨ ਨਾਲ (ਮਨੁੱਖ) ਸ੍ਰੇਸ਼ਠ ਪਦ ਪ੍ਰਾਪਤ ਕਰ ਲੈਂਦਾ ਹੈ ਅਤੇ ਸਾਧ-ਸੰਗਤ ਰਾਹੀਂ ਭੈ ਅਤੇ ਭਰਮ ਨੂੰ ਮਿਟਾ ਦਿੰਦਾ ਹੈ।੩। (ਹੇ ਭਾਈ!) ਜਿਥੇ ਕਿਥੇ ਵੇਖੋ, ਉਥੇ (ਪ੍ਰਭੂ) ਸਮਾਇਆ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੇ) ਸੇਵਕ ਹਰਿ ਦੀ ਸ਼ਰਣ ਵਿਚ ਹੀ (ਸਮਾਏ ਰਹਿੰਦੇ ਹਨ)।੪।੬੯।੧੩੮।

**ਗਉੜੀ ਮਹਲਾ ੫**

(ਹੇ ਜਿਗਿਆਸੂ! ਮੈਂ) ਗੁਰੂ ਦੇ ਦਰਸ਼ਨ ਤੋਂ ਕੁਰਬਾਨ ਜਾਂਦਾ ਹਾਂ ਅਤੇ ਸਤਿਗੁਰੂ ਦਾ ਨਾਮ ਜਪ ਜਪ ਕੇ ਜੀਉਂਦਾ ਹਾਂ।੧। ਹੇ ਪਾਰਬ੍ਰਹਮ! ਹੇ ਪੂਰਨ ਗੁਰਦੇਵ! ਕ੍ਰਿਪਾ ਕਰ (ਕਿ ਮੈਂ) ਤੇਰੀ ਸੇਵਾ ਵਿਚ ਲਗਾ ਰਹਾਂ।੧ ।ਰਹਾਉ। (ਸੇਵਾ ਕਰਨ ਲਈ ਹੀ ਮੈਂ ਗੁਰੂ ਦੇ) ਚਰਣ ਕਮਲ ਹਿਰਦੇ ਵਿਚ ਧਾਰਣ ਕੀਤੇ ਹੋਏ ਹਨ। ਗੁਰੂ (ਮੇਰੇ) ਮਨ, ਤਨ, ਧਨ ਅਤੇ ਪ੍ਰਾਣਾਂ ਦਾ ਆਸਰਾ ਹੈ।੨। (ਹੇ ਜਿਗਿਆਸੂ! ਤੂੰ) ਪਾਰਬ੍ਰਹਮ ਸਰੂਪ ਗੁਰੂ ਨੂੰ ਆਪਣੇ ਨੇੜੇ ਸਮਝ। (ਇਸ ਤਰ੍ਹਾਂ) ਤੇਰਾ ਜਨਮ ਸਫਲ ਹੋ ਜਾਵੇਗਾ (ਅਤੇ ਤੂੰ ਸੱਚੀ ਦਰਗਾਹ ਵਿਚ) ਪ੍ਰਵਾਨ ਚੜ੍ਹ ਜਾਵੇਂਗਾ।੩। ਵਡਿਆਂ ਭਾਗਾਂ ਵਾਲਿਆਂ ਨੂੰ ਹੀ ਸੰਤਾਂ ਦੀ ਚਰਣ-ਧੂੜ ਪ੍ਰਾਪਤ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਮਿਲਿਆਂ ਹੀ ਹਰਿ ਨਾਲ ਲਿਵ ਲਗਦੀ ਹੈ।੪।੭੦।੧੩੯।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੫ ॥
ਕਰੈ ਦੁਹਕਰਮ ਦਿਖਾਵੈ ਹੋਰੁ ॥ ਰਾਮ ਕੀ ਦਰਗਹ ਬਾਧਾ ਚੋਰੁ ॥੧॥
ਰਾਮੁ ਰਮੈ ਸੋਈ ਰਾਮਾਣਾ ॥ ਜਲਿ ਥਲਿ ਮਹੀਅਲਿ ਏਕੁ ਸਮਾਣਾ ॥੧॥ ਰਹਾਉ ॥
ਅੰਤਰਿ ਬਿਖੁ ਮੁਖਿ ਅੰਮ੍ਰਿਤੁ ਸੁਣਾਵੈ ॥ ਜਮ ਪੁਰਿ ਬਾਧਾ ਚੋਟਾ ਖਾਵੈ ॥੨॥
ਅਨਿਕ ਪੜਦੇ ਮਹਿ ਕਮਾਵੈ ਵਿਕਾਰ ॥ ਖਿਨ ਮਹਿ ਪ੍ਰਗਟ ਹੋਹਿ ਸੰਸਾਰ ॥੩॥
ਅੰਤਰਿ ਸਾਚਿ ਨਾਮਿ ਰਸਿ ਰਾਤਾ ॥ ਨਾਨਕ ਤਿਸੁ ਕਿਰਪਾਲੁ ਬਿਧਾਤਾ ॥੪॥੭੧॥੧੪੦॥

ਗਉੜੀ ਮਹਲਾ ੫ ॥
ਰਾਮ ਰੰਗੁ ਕਦੇ ਉਤਰਿ ਨ ਜਾਇ ॥ ਗੁਰੁ ਪੂਰਾ ਜਿਸੁ ਦੇਇ ਬੁਝਾਇ ॥੧॥
ਹਰਿ ਰੰਗਿ ਰਾਤਾ ਸੋ ਮਨੁ ਸਾਚਾ ॥ ਲਾਲ ਰੰਗ ਪੂਰਨ ਪੁਰਖੁ ਬਿਧਾਤਾ ॥੧॥ ਰਹਾਉ ॥
ਸੰਤਹ ਸੰਗਿ ਬੈਸਿ ਗੁਨ ਗਾਇ ॥ ਤਾ ਕਾ ਰੰਗੁ ਨ ਉਤਰੈ ਜਾਇ ॥੨॥
ਬਿਨੁ ਹਰਿ ਸਿਮਰਨ ਸੁਖੁ ਨਹੀ ਪਾਇਆ ॥ ਆਨ ਰੰਗ ਫੀਕੇ ਸਭ ਮਾਇਆ ॥੩॥
ਗੁਰਿ ਰੰਗੇ ਸੇ ਭਏ ਨਿਹਾਲ ॥ ਕਹੁ ਨਾਨਕ ਗੁਰ ਭਏ ਹੈ ਦਇਆਲ ॥੪॥੭੨॥੧੪੧॥

ਗਉੜੀ ਮਹਲਾ ੫ ॥
ਸਿਮਰਤ ਸੁਆਮੀ ਕਿਲਵਿਖ ਨਾਸੇ ॥ ਸੂਖ ਸਹਜ ਆਨੰਦ ਨਿਵਾਸੇ ॥੧॥
ਰਾਮ ਜਨਾ ਕਉ ਰਾਮ ਭਰੋਸਾ ॥ ਨਾਮੁ ਜਪਤ ਸਭੁ ਮਿਟਿਓ ਅੰਦੇਸਾ ॥੧॥ ਰਹਾਉ ॥
ਸਾਧਸੰਗਿ ਕਛੁ ਭਉ ਨ ਭਰਾਤੀ ॥ ਗੁਣ ਗੋਪਾਲ ਗਾਈਅਹਿ ਦਿਨੁ ਰਾਤੀ ॥੨॥
ਕਰਿ ਕਿਰਪਾ ਪ੍ਰਭ ਬੰਧਨ ਛੋਟ ॥ ਚਰਣ ਕਮਲ ਕੀ ਦੀਨੀ ਓਟ ॥੩॥
ਕਹੁ ਨਾਨਕ ਮਨਿ ਭਈ ਪਰਤੀਤਿ ॥ ਨਿਰਮਲ ਜਸੁ ਪੀਵਹਿ ਜਨ ਨੀਤਿ ॥੪॥੭੩॥੧੪੨॥

ਗਉੜੀ ਮਹਲਾ ੫ ॥
ਹਰਿ ਚਰਣੀ ਜਾ ਕਾ ਮਨੁ ਲਾਗਾ ॥ ਦੂਖੁ ਦਰਦੁ ਭ੍ਰਮੁ ਤਾ ਕਾ ਭਾਗਾ ॥੧॥
ਹਰਿ ਧਨ ਕੋ ਵਾਪਾਰੀ ਪੂਰਾ ॥ ਜਿਸਹਿ ਨਿਵਾਜੇ ਸੋ ਜਨੁ ਸੂਰਾ ॥੧॥ ਰਹਾਉ ॥
ਜਾ ਕਉ ਭਏ ਕ੍ਰਿਪਾਲ ਗੁਸਾਈ ॥ ਸੇ ਜਨ ਲਾਗੇ ਗੁਰ ਕੀ ਪਾਈ ॥੨॥
ਸੂਖ ਸਹਜ ਸਾਂਤਿ ਆਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥੩॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਹਲਾ ੫**

(ਜੋ ਵਿਅਕਤੀ ਲੁਕ ਕੇ) ਮਾੜੇ ਕਰਮ ਕਰਦਾ ਹੈ, (ਪਰ ਬਾਹਰ) ਹੋਰ ਹੀ ਵਿਖਾਵਾ ਕਰਦਾ ਹੈ, (ਉਹ) ਪ੍ਰਭੂ ਦੀ ਦਰਗਾਹ ਵਿਚ ਚੋਰ ਵਾਂਗ ਬੰਨ੍ਹਿਆ ਜਾਂਦਾ ਹੈ।੧। (ਹੇ ਭਾਈ! ਜੋ ਸਾਧਕ) ਰਾਮ ਨੂੰ ਸਿਮਰਦਾ ਹੈ, ਉਹੀ ਰਾਮ ਦਾ (ਸੇਵਕ) ਮੰਨਿਆ ਜਾਂਦਾ ਹੈ। (ਉਸ ਨੂੰ ਇਸ ਗੱਲ ਦਾ ਨਿਸਚਾ ਹੋ ਜਾਂਦਾ ਹੈ ਕਿ) ਜਲ, ਥਲ ਅਤੇ ਖਗੋਲ ਵਿਚ ਇਕ (ਪ੍ਰਭੂ ਹੀ) ਵਿਆਪਤ ਹੈ।੧।ਰਹਾਉ। (ਜਿਸ ਮਨੁੱਖ ਦੇ) ਅੰਦਰ ਤਾਂ ਜ਼ਹਿਰ ਹੈ, (ਪਰ) ਮੂੰਹ ਤੋਂ ਅੰਮ੍ਰਿਤ ਬੋਲ ਸੁਣਾਉਂਦਾ ਹੈ, (ਉਹ) ਜਮ-ਪੁਰੀ ਵਿਚ ਬੰਨ੍ਹਿਆ ਹੋਇਆ ਸੱਟਾਂ ਖਾਂਦਾ ਹੈ।੨। (ਜੋ ਮਨੁੱਖ) ਅਨੇਕ ਪਰਦਿਆਂ ਵਿਚ (ਛਿਪ ਕੇ) ਵਿਸ਼ੇ ਵਿਕਾਰਾਂ ਦੀ ਕਮਾਈ ਕਰਦਾ ਹੈ, (ਉਸ ਦੇ ਸਾਰੇ ਪਾਪ) ਛਿਣ ਭਰ ਵਿਚ ਸੰਸਾਰ ਵਿਚ ਪ੍ਰਗਟ ਹੋ ਜਾਂਦੇ ਹਨ।੩। (ਜਿਸ ਸਾਧਕ ਦੇ) ਹਿਰਦੇ ਵਿਚ ਸਤਿਸਰੂਪ ਪਰਮਾਤਮਾ (ਵਸਦਾ ਹੈ, ਉਹ) ਨਾਮ ਦੇ ਰਸ ਵਿਚ ਭਿਜਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਉਸ ਉਤੇ ਪ੍ਰਭੂ ਕ੍ਰਿਪਾਲੂ (ਹੋਇਆ ਹੁੰਦਾ ਹੈ)।੪।੭੧।੧੪੦।

**ਗਉੜੀ ਮਹਲਾ ੫**

ਰਾਮ (ਦੇ ਪਿਆਰ) ਦਾ ਰੰਗ ਕਦੇ ਉਤਰਦਾ ਨਹੀਂ ਹੈ। (ਇਹ ਰੰਗ ਉਸੇ ਨੂੰ ਚੜ੍ਹਦਾ ਹੈ) ਜਿਸ ਨੂੰ ਪੂਰਾ ਗੁਰੂ (ਇਸ ਦਾ) ਬੋਧ ਕਰਾ ਦਿੰਦਾ ਹੈ।੧। (ਜੋ) ਹਰਿ ਦੇ ਪ੍ਰੇਮ-ਰੰਗ ਵਿਚ ਰੰਗਿਆ ਹੋਇਆ ਹੈ, ਉਹੀ ਮਨ ਵਜੋਂ ਸੱਚਾ ਹੈ। (ਨਾਮ ਦੇ ਪ੍ਰੇਮ ਦਾ ਗੂੜ੍ਹਾ) ਲਾਲ ਰੰਗ (ਜਿਸ ਉਪਰ ਚੜ੍ਹਦਾ ਹੈ, ਉਹ ਆਪ) ਪੂਰਣ ਪੁਰਖ ਬਿਧਾਤਾ (ਦਾ ਹੀ ਰੂਪ ਹੋ ਜਾਂਦਾ ਹੈ)।੧।ਰਹਾਉ। (ਜੋ ਸਾਧਕ) ਸੰਤਾਂ ਦੀ ਸੰਗਤ ਵਿਚ ਬੈਠ ਕੇ ਹਰਿ-ਗੁਣਾਂ ਦਾ ਗਾਇਨ ਕਰਦਾ ਹੈ, ਉਸ ਦਾ ਪ੍ਰੇਮ-ਰੰਗ ਨ ਉਤਰਦਾ ਹੈ ਅਤੇ ਨ ਨਸ਼ਟ ਹੁੰਦਾ ਹੈ।੨। ਹਰਿ-ਨਾਮ ਨੂੰ ਸਿਮਰੇ ਬਿਨਾ (ਕਿਸੇ ਨੇ ਵੀ) ਸੁਖ ਪ੍ਰਾਪਤ ਨਹੀਂ ਕੀਤਾ। (ਨਾਮ ਦੇ ਰੰਗ ਤੋਂ ਬਿਨਾ) ਹੋਰ ਸਾਰੇ ਰੰਗ ਫਿਕੇ ਹਨ ਅਤੇ ਸਭ ਮਾਇਆਵੀ (ਰੰਗ) ਹਨ।੩। (ਜਿਨ੍ਹਾਂ ਨੂੰ) ਗੁਰੂ ਨੇ (ਪ੍ਰੇਮ) ਰੰਗ ਵਿਚ ਰੰਗ ਦਿੱਤਾ ਹੈ, ਉਹ ਨਿਹਾਲ ਹੋ ਗਏ ਹਨ। ਨਾਨਕ ਦਾ ਕਥਨ ਹੈ ਕਿ (ਉਨ੍ਹਾਂ ਉਤੇ) ਗੁਰੂ ਦਿਆਲੂ ਹੋਇਆ ਹੈ।੪।੭੨।੧੪੧।

**ਗਉੜੀ ਮਹਲਾ ੫**

ਪਰਮਾਤਮਾ ਨੂੰ ਸਿਮਰਨ ਨਾਲ (ਸਾਰੇ) ਪਾਪ ਨਸ਼ਟ ਹੋ ਜਾਂਦੇ ਹਨ (ਅਤੇ ਮਨ ਅੰਦਰ) ਸਹਿਜ ਸੁਖ ਅਤੇ ਆਤਮਿਕ ਆਨੰਦ ਦਾ ਨਿਵਾਸ ਹੋ ਜਾਂਦਾ ਹੈ।੧। ਰਾਮ ਦੇ ਦਾਸਾਂ ਨੂੰ (ਸਦਾ) ਰਾਮ ਦਾ ਹੀ ਭਰੋਸਾ ਰਹਿੰਦਾ ਹੈ। ਨਾਮ ਦੇ ਸਿਮਰਨ ਨਾਲ (ਉਨ੍ਹਾਂ ਦਾ) ਸਾਰਾ ਅੰਦੇਸ਼ਾ ਮਿਟ ਜਾਂਦਾ ਹੈ।੧।ਰਹਾਉ। ਸਾਧ-ਸੰਗਤ (ਵਿਚ ਰਹਿਣ ਕਾਰਣ ਸੇਵਕਾਂ ਉਤੇ) ਕਿਸੇ ਪ੍ਰਕਾਰ ਦੇ ਭੈ ਅਤੇ ਭਰਮ ਅਸਰ ਨਹੀਂ ਪਾ ਸਕਦੇ, (ਕਿਉਂਕਿ ਉਹ) ਦਿਨ ਰਾਤ ਗੋਪਾਲ ਦੇ ਗੁਣਾਂ ਦਾ ਗਾਇਨ ਕਰਦੇ ਹਨ।੨। ਪ੍ਰਭੂ ਨੇ ਕ੍ਰਿਪਾ ਕਰਕੇ (ਆਪਣੇ ਸੇਵਕਾਂ ਨੂੰ) ਭਵ-ਬੰਧਨ ਤੋਂ ਛੋਟ ਦਿੱਤੀ ਹੁੰਦੀ ਹੈ (ਅਤੇ ਉਨ੍ਹਾਂ ਨੂੰ ਆਪਣੇ) ਚਰਣ ਕਮਲਾਂ ਦੀ ਓਟ ਬਖ਼ਸ਼ੀ ਹੁੰਦੀ ਹੈ।੩। ਨਾਨਕ ਦਾ ਕਥਨ ਹੈ ਕਿ (ਰਾਮ ਦੇ ਸੇਵਕਾਂ ਦੇ) ਮਨ ਵਿਚ (ਨਾਮ ਦਾ) ਵਿਸ਼ਵਾਸ (*ਪਰਤੀਤਿ*) ਹੋ ਜਾਂਦਾ ਹੈ। (ਇਸ ਕਰਕੇ ਉਹ) ਨਿਤ (ਪਰਮਾਤਮਾ ਦੇ) ਨਿਰਮਲ ਜਸ (ਦਾ ਅੰਮ੍ਰਿਤ) ਪੀਂਦੇ ਹਨ।੪।੭੩।੧੪੨।

**ਗਉੜੀ ਮਹਲਾ ੫**

ਜਿਸ (ਸਾਧਕ) ਦਾ ਮਨ ਹਰਿ ਦੇ ਚਰਣਾਂ ਨਾਲ ਲਗ ਗਿਆ, ਉਸ ਦਾ ਦੁਖ, ਦਰਦ ਅਤੇ ਭਰਮ ਖ਼ਤਮ ਹੋ ਗਏ ਹਨ।੧। ਹਰਿ-ਨਾਮ ਰੂਪ ਧਨ ਦਾ ਵਪਾਰੀ ਹੀ ਪੂਰਾ (ਵਪਾਰੀ ਹੈ)। ਜਿਸ ਨੂੰ (ਪਰਮਾਤਮਾ) ਨਿਵਾਜਦਾ ਹੈ, ਉਹੀ (ਸਹੀ ਅਰਥਾਂ ਵਿਚ) ਸੂਰਵੀਰ ਹੈ।੧।ਰਹਾਉ। ਜਿਨ੍ਹਾਂ ਉਤੇ ਪਰਮਾਤਮਾ ਕ੍ਰਿਪਾਲ ਹੁੰਦਾ ਹੈ, ਉਹੀ ਸੇਵਕ ਗੁਰੂ ਦੇ ਚਰਣਾਂ ਨੂੰ ਪ੍ਰਾਪਤ ਕਰਦੇ ਹਨ।੨। (ਜੋ ਸਾਧਕ) ਪਰਮਾਨੰਦ ਸਰੂਪ ਪ੍ਰਭੂ ਦਾ ਨਾਮ ਜਪ ਜਪ ਕੇ ਜੀਉਂਦੇ ਹਨ, (ਉਨ੍ਹਾਂ ਨੂੰ) ਸੁਖ, ਸਹਿਜ ਅਵਸਥਾ,

ਨਾਮ ਰਾਸਿ ਸਾਧ ਸੰਗਿ ਖਾਟੀ ॥ ਕਹੁ ਨਾਨਕ ਪ੍ਰਭਿ ਅਪਦਾ ਕਾਟੀ ॥੪॥੭੪॥੧੪੩॥

ਗਉੜੀ ਮਹਲਾ ੫ ॥
ਹਰਿ ਸਿਮਰਤ ਸਭਿ ਮਿਟਹਿ ਕਲੇਸ ॥ ਚਰਣ ਕਮਲ ਮਨ ਮਹਿ ਪਰਵੇਸ ॥੧॥
ਉਚਰਹੁ ਰਾਮ ਨਾਮੁ ਲਖ ਬਾਰੀ ॥ ਅੰਮ੍ਰਿਤ ਰਸੁ ਪੀਵਹੁ ਪ੍ਰਭ ਪਿਆਰੀ ॥੧॥ ਰਹਾਉ ॥
ਸੂਖ ਸਹਜ ਰਸ ਮਹਾ ਅਨੰਦਾ ॥ ਜਪਿ ਜਪਿ ਜੀਵੇ ਪਰਮਾਨੰਦਾ ॥੨॥
ਕਾਮ ਕ੍ਰੋਧ ਲੋਭ ਮਦ ਖੋਏ ॥ ਸਾਧ ਕੈ ਸੰਗਿ ਕਿਲਬਿਖ ਸਭ ਧੋਏ ॥੩॥
ਕਰਿ ਕਿਰਪਾ ਪ੍ਰਭ ਦੀਨ ਦਇਆਲਾ ॥
ਨਾਨਕ ਦੀਜੈ ਸਾਧ ਰਵਾਲਾ ॥੪॥੭੫॥੧੪੪॥

ਗਉੜੀ ਮਹਲਾ ੫ ॥
ਜਿਸ ਕਾ ਦੀਆ ਪੈਨੈ ਖਾਇ ॥ ਤਿਸੁ ਸਿਉ ਆਲਸੁ ਕਿਉ ਬਨੈ ਮਾਇ ॥੧॥
ਖਸਮੁ ਬਿਸਾਰਿ ਆਨ ਕੰਮਿ ਲਾਗਹਿ ॥ ਕਉਡੀ ਬਦਲੇ ਰਤਨੁ ਤਿਆਗਹਿ ॥੧॥ ਰਹਾਉ ॥
ਪ੍ਰਭੂ ਤਿਆਗਿ ਲਾਗਤ ਅਨ ਲੋਭਾ ॥ਦਾਸਿ ਸਲਾਮੁ ਕਰਤ ਕਤ ਸੋਭਾ ॥੨॥
ਅੰਮ੍ਰਿਤ ਰਸੁ ਖਾਵਹਿ ਖਾਨ ਪਾਨ ॥ਜਿਨਿ ਦੀਏ ਤਿਸਹਿ ਨ ਜਾਨਹਿ ਸੁਆਨ ॥੩॥
ਕਹੁ ਨਾਨਕ ਹਮ ਲੂਣ ਹਰਾਮੀ ॥ਬਖਸਿ ਲੇਹੁ ਪ੍ਰਭ ਅੰਤਰਜਾਮੀ ॥੪॥੭੬॥੧੪੫॥

ਗਉੜੀ ਮਹਲਾ ੫ ॥
ਪ੍ਰਭ ਕੇ ਚਰਨ ਮਨ ਮਾਹਿ ਧਿਆਨੁ ॥ ਸਗਲ ਤੀਰਥ ਮਜਨ ਇਸਨਾਨੁ ॥੧॥
ਹਰਿ ਦਿਨੁ ਹਰਿ ਸਿਮਰਨੁ ਮੇਰੇ ਭਾਈ ॥ਕੋਟਿ ਜਨਮ ਕੀ ਮਲੁ ਲਹਿ ਜਾਈ ॥੧॥ ਰਹਾਉ॥
ਹਰਿ ਕੀ ਕਥਾ ਰਿਦ ਮਾਹਿ ਬਸਾਈ ॥ ਮਨ ਬਾਂਛਤ ਸਗਲੇ ਫਲ ਪਾਈ ॥੨॥
ਜੀਵਨ ਮਰਣੁ ਜਨਮੁ ਪਰਵਾਨੁ ॥ ਜਾ ਕੈ ਰਿਦੈ ਵਸੈ ਭਗਵਾਨੁ ॥੩॥
ਕਹੁ ਨਾਨਕ ਸੇਈ ਜਨ ਪੂਰੇ ॥ ਜਿਨਾ ਪਰਾਪਤਿ ਸਾਧੂ ਧੂਰੇ ॥੪॥੭੭॥੧੪੬॥

ਗਉੜੀ ਮਹਲਾ ੫ ॥
ਖਾਦਾ ਪੈਨਦਾ ਮੂਕਰਿ ਪਾਇ ॥ ਤਿਸ ਨੋ ਜੋਹਹਿ ਦੂਤ ਧਰਮਰਾਇ ॥੧॥
ਤਿਸੁ ਸਿਉ ਬੇਮੁਖੁ ਜਿਨਿ ਜੀਉ ਪਿੰਡੁ ਦੀਨਾ ॥
ਕੋਟਿ ਜਨਮ ਭਰਮਹਿ ਬਹੁ ਜੂਨਾ ॥੧॥ ਰਹਾਉ ॥
ਸਾਕਤ ਕੀ ਐਸੀ ਹੈ ਰੀਤਿ ॥ ਜੋ ਕਿਛੁ ਕਰੈ ਸਗਲ ਬਿਪਰੀਤਿ ॥੨॥
ਜੀਉ ਪ੍ਰਾਣ ਜਿਨਿ ਮਨੁ ਤਨੁ ਧਾਰਿਆ ॥ ਸੋਈ ਠਾਕੁਰੁ ਮਨਹੁ ਬਿਸਾਰਿਆ ॥੩॥

Sri Satguru Jagjit Singh Ji eLibrary NamdhariElibrary@gmail.com

ਸ਼ਾਂਤੀ ਅਤੇ ਆਨੰਦ (ਦੀ ਪ੍ਰਾਪਤੀ ਹੁੰਦੀ ਹੈ)।੩। ਨਾਨਕ ਦਾ ਕਥਨ ਹੈ ਕਿ ਜਿਸ ਨੇ ਸਾਧ-ਸੰਗਤ ਵਿਚ ਜਾ ਕੇ ਨਾਮ ਦੀ ਪੂੰਜੀ ਖਟੀ ਹੈ, (ਉਸ ਦੀ) ਪ੍ਰਭੂ ਨੇ ਬਿਪਤਾ ਕਟ ਦਿੱਤੀ ਹੈ।੪।੭੪।੧੪੩।

**ਗਉੜੀ ਮਹਲਾ ੫**

ਹਰਿ (ਦਾ ਨਾਮ) ਸਿਮਰਨ ਨਾਲ ਸਾਰੇ ਕਲੇਸ਼ ਮਿਟ ਜਾਂਦੇ ਹਨ (ਅਤੇ ਹਰਿ ਦੇ) ਚਰਣ ਕਮਲ ਮਨ ਵਿਚ ਪ੍ਰਵਿਸ਼ਟ ਹੋ ਜਾਂਦੇ ਹਨ।੧। ਹੇ ਪਿਆਰੀ (ਜੀਭ)! (ਤੂੰ) ਰਾਮ-ਨਾਮ ਦਾ ਲਖ ਵਾਰ ਉਚਾਰਨ ਕਰ ਅਤੇ ਪ੍ਰਭੂ (ਦੇ ਨਾਮ ਰੂਪ) ਅੰਮ੍ਰਿਤ ਰਸ ਨੂੰ ਪੀਂਦੀ ਰਹਿ।੧।ਰਹਾਉ। (ਜੋ ਸਾਧਕ) ਪਰਮ-ਆਨੰਦ ਸਰੂਪ ਪ੍ਰਭੂ ਦੇ ਨਾਮ ਨੂੰ ਜਪ ਜਪ ਕੇ ਜੀਵਨ ਬਤੀਤ ਕਰਦੇ ਹਨ, (ਉਨ੍ਹਾਂ ਨੂੰ ਸਦਾ) ਸਹਿਜ ਸੁਖ, ਅੰਮ੍ਰਿਤ ਰਸ ਅਤੇ ਆਤਮਿਕ ਆਨੰਦ (ਪ੍ਰਾਪਤ ਹੋਏ ਰਹਿੰਦੇ ਹਨ)।੨। (ਨਾਮ ਜਪਣ ਵਾਲੇ) ਕਾਮ, ਕ੍ਰੋਧ, ਲੋਭ ਅਤੇ ਹੰਕਾਰ ਨਸ਼ਟ ਕਰ ਲੈਂਦੇ ਹਨ ਅਤੇ ਸਾਧ (ਗੁਰੂ) ਦੀ ਸੰਗਤ ਨਾਲ ਸਾਰੇ ਪਾਪ (*ਕਿਲਬਿਖ*) ਧੋ ਲੈਂਦੇ ਹਨ।੩। ਹੇ ਪ੍ਰਭੂ! ਹੇ ਦੀਨ ਦਿਆਲ! ਮਿਹਰ ਕਰ ਅਤੇ ਨਾਨਕ ਨੂੰ ਸਾਧ (ਗੁਰੂ) ਦੀ ਚਰਣ ਧੂੜ (*ਰਵਾਲਾ*) ਪ੍ਰਦਾਨ ਕਰ।੪।੭੫।੧੪੪।

**ਗਉੜੀ ਮਹਲਾ ੫**

ਹੇ ਮਾਤਾ! ਜਿਸ (ਪ੍ਰਭੂ) ਦਾ ਦਿੱਤਾ ਹੋਇਆ (ਮਨੁੱਖ) ਖਾਂਦਾ ਅਤੇ ਪਹਿਨਦਾ ਹੈ, ਉਸ (ਦੇ ਨਾਮ ਜਪਣ) ਪ੍ਰਤਿ ਆਲਸ ਕਰਨਾ ਕਿਵੇਂ ਵਾਜਬ ਹੈ।੧। (ਹੇ ਜਿਗਿਆਸੂ! ਜੋ ਮਨੁੱਖ) ਪ੍ਰਭੂ ਨੂੰ ਭੁਲਾ ਕੇ ਹੋਰ ਕੰਮਾਂ ਵਿਚ ਲਗੇ ਰਹਿੰਦੇ ਹਨ, (ਉਹ) ਤੁਛ ਜਿਹੀ ਮਾਇਆ (*ਕਉਡੀ*) ਦੇ ਬਦਲੇ ਰਤਨ (ਵਰਗਾ ਕੀਮਤੀ ਜਨਮ) ਜ਼ਾਇਆ ਕਰ ਲੈਂਦੇ ਹਨ।੧।ਰਹਾਉ। (ਹੇ ਮਨੁੱਖ! ਤੂੰ) ਪਰਮਾਤਮਾ ਨੂੰ ਤਿਆਗ ਕੇ ਹੋਰ ਲਾਲਚ ਵਿਚ ਲਗਿਆ ਰਹਿੰਦਾ ਹੈਂ। ਦਾਸੀ (ਮਾਇਆ) ਨੂੰ ਸਲਾਮ ਕਰਨ ਨਾਲ ਕਿਵੇਂ ਸ਼ੋਭਾ ਪ੍ਰਾਪਤ ਹੋ ਸਕਦੀ ਹੈ? (ਅਰਥਾਤ ਮਾਇਆ ਦੇ ਚੱਕਰ ਵਿਚ ਪੈਣ ਨਾਲ ਬਦਨਾਮੀ ਹੀ ਹੁੰਦੀ ਹੈ)।੨। ਕੁੱਤੇ (ਦੇ ਸੁਭਾ ਵਾਲਾ ਮਨੁੱਖ) ਖਾਣ ਪੀਣ ਵਜੋਂ ਸੁਆਦੀ ਪਦਾਰਥਾਂ ਦਾ ਰਸ ਮਾਣਦਾ ਹੈ, (ਪਰ) ਜਿਸ ਨੇ (ਇਹ) ਬਖ਼ਸ਼ੇ ਹਨ, ਉਸ ਨੂੰ ਨਹੀਂ ਜਾਣਦਾ। ਨਾਨਕ ਦਾ ਕਥਨ ਹੈ ਕਿ ਅਸੀਂ ਨਾ-ਸ਼ੁਕਰੇ ਲੂਣ-ਹਰਾਮੀ ਹਾਂ, ਹੇ ਅੰਤਰਯਾਮੀ ਪ੍ਰਭੂ! (ਸਾਨੂੰ) ਬਖ਼ਸ਼ ਲੈ।੪।੭੬।੧੪੫।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਪ੍ਰਭੂ ਦੇ ਚਰਣਾਂ ਦਾ ਮਨ ਵਿਚ ਧਿਆਨ ਕਰ (ਕਿਉਂਕਿ ਇਹ) ਸਾਰਿਆਂ ਤੀਰਥਾਂ ਦੇ ਇਸ਼ਨਾਨ (ਦੇ ਸਮਾਨ ਮਹਾਨ ਹੈ)।੧। ਹੇ ਮੇਰੇ ਭਾਈ! ਹਰ ਰੋਜ਼ ਹਰਿ ਦੇ ਨਾਮ ਦਾ ਸਿਮਰਨ ਕਰਿਆ ਕਰ, (ਅਜਿਹਾ ਕਰਨ ਨਾਲ) ਕਰੋੜਾਂ ਜਨਮਾਂ ਦੀ ਮੈਲ ਉਤਰ ਜਾਂਦੀ ਹੈ।੧।ਰਹਾਉ। (ਜਿਹੜਾ ਮਨੁੱਖ) ਹਰਿ ਦੀ ਕਥਾ ਨੂੰ ਹਿਰਦੇ ਵਿਚ ਵਸਾਉਂਦਾ ਹੈ, (ਉਹ) ਮਨਇਛਿਤ ਸਾਰੇ ਫਲ ਪ੍ਰਾਪਤ ਕਰ ਲੈਂਦਾ ਹੈ।੨। ਜਿਸ (ਸਾਧਕ) ਦੇ ਹਿਰਦੇ ਵਿਚ ਭਗਵਾਨ ਵਸਦਾ ਹੈ, (ਉਸ ਦਾ) ਜਨਮ-ਮਰਨ ਅਤੇ ਜੀਵਨ (ਸਭ) ਪ੍ਰਵਾਨ ਚੜ੍ਹ ਜਾਂਦਾ ਹੈ।੩। ਨਾਨਕ ਦਾ ਕਥਨ ਹੈ ਕਿ ਉਹੀ ਸੇਵਕ ਸਫਲ-ਮਨੋਰਥ ਹੁੰਦੇ ਹਨ, ਜਿਨ੍ਹਾਂ ਨੂੰ ਸਾਧੂ (ਗੁਰੂ) ਦੀ ਚਰਣ-ਧੂੜ ਪ੍ਰਾਪਤ ਹੁੰਦੀ ਹੈ।੪।੭੭।੧੪੬।

**ਗਉੜੀ ਮਹਲਾ ੫**

(ਪਰਮਾਤਮਾ ਵਲੋਂ ਪ੍ਰਦਤ ਵਸਤੂਆਂ ਨੂੰ) ਖਾਂਦਾ ਅਤੇ ਪਹਿਨਦਾ ਹੋਇਆ (ਜੋ ਮਨੁੱਖ) ਮੁਕਰ ਜਾਂਦਾ ਹੈ (ਅਰਥਾਤ ਨਾ-ਸ਼ੁਕਰਾ ਹੋ ਜਾਂਦਾ ਹੈ), ਉਸ ਨੂੰ ਧਰਮਰਾਜ ਦੇ ਦੂਤ ਤਕ ਵਿਚ ਰਖਦੇ ਹਨ (*ਜੋਹਹਿ*)।੧। (ਹੇ ਮਨੁੱਖ! ਤੂੰ) ਉਸ (ਪ੍ਰਭੂ) ਪ੍ਰਤਿ ਬੇਮੁਖ ਹੈਂ ਜਿਸ ਨੇ ਜਿੰਦ ਅਤੇ ਸ਼ਰੀਰ ਦਿੱਤੇ ਹਨ। (ਇਸ ਅਣਗਹਿਲੀ ਦੇ ਫਲਸਰੂਪ ਤੈਨੂੰ) ਕਰੋੜਾਂ ਜਨਮਾਂ ਵਿਚ ਅਨੇਕ ਜੂਨਾਂ ਅੰਦਰ ਭਟਕਣਾ ਪੈਂਦਾ ਹੈ।੧।ਰਹਾਉ। (ਹੇ ਜਿਗਿਆਸੂ!) ਮਨਮੁਖ (*ਸਾਕਤ*) ਦੀ ਅਜਿਹੀ ਜੀਵਨ-ਜਾਚ ਹੈ। (ਉਹ) ਜੋ ਕੁਝ ਕਰਦਾ ਹੈ, ਸਭ ਮਰਯਾਦਾ ਦੇ ਉਲਟ ਹੁੰਦਾ ਹੈ।੨। ਜਿਸ (ਪ੍ਰਭੂ) ਨੇ ਜਿੰਦ, ਪ੍ਰਾਣ, ਮਨ ਅਤੇ ਤਨ

ਬਧੇ ਬਿਕਾਰ ਲਿਖੇ ਬਹੁ ਕਾਗਰ ॥ ਨਾਨਕ ਉਧਰੁ ਕ੍ਰਿਪਾ ਸੁਖ ਸਾਗਰ ॥੪॥
ਪਾਰਬ੍ਰਹਮ ਤੇਰੀ ਸਰਣਾਇ ॥
ਬੰਧਨ ਕਾਟਿ ਤਰੈ ਹਰਿ ਨਾਇ ॥੧॥ ਰਹਾਉ ਦੂਜਾ ॥੭੮॥੧੪੭॥

ਗਉੜੀ ਮਹਲਾ ੫ ॥
ਅਪਨੇ ਲੋਭ ਕਉ ਕੀਨੋ ਮੀਤੁ ॥ ਸਗਲ ਮਨੋਰਥ ਮੁਕਤਿ ਪਦੁ ਦੀਤੁ ॥੧॥
ਐਸਾ ਮੀਤੁ ਕਰਹੁ ਸਭੁ ਕੋਇ ॥ ਜਾ ਤੇ ਬਿਰਥਾ ਕੋਇ ਨ ਹੋਇ ॥੧॥ ਰਹਾਉ ॥
ਅਪੁਨੈ ਸੁਆਇ ਰਿਦੈ ਲੈ ਧਾਰਿਆ ॥ ਦੂਖ ਦਰਦ ਰੋਗ ਸਗਲ ਬਿਦਾਰਿਆ ॥੨॥
ਰਸਨਾ ਗੀਧੀ ਬੋਲਤ ਰਾਮ ॥ ਪੂਰਨ ਹੋਏ ਸਗਲੇ ਕਾਮ ॥੩॥
ਅਨਿਕ ਬਾਰ ਨਾਨਕ ਬਲਿਹਾਰਾ ॥ ਸਫਲ ਦਰਸਨੁ ਗੋਬਿੰਦੁ ਹਮਾਰਾ ॥੪॥੭੯॥੧੪੮॥

ਗਉੜੀ ਮਹਲਾ ੫ ॥
ਕੋਟਿ ਬਿਘਨ ਹਿਰੇ ਖਿਨ ਮਾਹਿ ॥ ਹਰਿ ਹਰਿ ਕਥਾ ਸਾਧਸੰਗਿ ਸੁਨਾਹਿ ॥੧॥
ਪੀਵਤ ਰਾਮ ਰਸੁ ਅੰਮ੍ਰਿਤ ਗੁਣ ਜਾਸੁ ॥ ਜਪਿ ਹਰਿ ਚਰਣ ਮਿਟੀ ਖੁਧਿ ਤਾਸੁ ॥੧॥ ਰਹਾਉ॥
ਸਰਬ ਕਲਿਆਣ ਸੁਖ ਸਹਜ ਨਿਧਾਨ ॥ ਜਾ ਕੈ ਰਿਦੈ ਵਸਹਿ ਭਗਵਾਨ ॥੨॥
ਅਉਖਧ ਮੰਤ੍ਰ ਤੰਤ ਸਭਿ ਛਾਰੁ ॥ ਕਰਣੈਹਾਰੁ ਰਿਦੇ ਮਹਿ ਧਾਰੁ ॥੩॥
ਤਜਿ ਸਭਿ ਭਰਮ ਭਜਿਓ ਪਾਰਬ੍ਰਹਮੁ ॥ ਕਹੁ ਨਾਨਕ ਅਟਲ ਇਹੁ ਧਰਮੁ ॥੪॥੮੦॥੧੪੯॥

ਗਉੜੀ ਮਹਲਾ ੫ ॥
ਕਰਿ ਕਿਰਪਾ ਭੇਟੇ ਗੁਰ ਸੋਈ ॥ ਤਿਤੁ ਬਲਿ ਰੋਗੁ ਨ ਬਿਆਪੈ ਕੋਈ ॥੧॥
ਰਾਮ ਰਮਣ ਤਰਣ ਭੈ ਸਾਗਰ ॥ ਸਰਣਿ ਸੂਰ ਫਾਰੇ ਜਮ ਕਾਗਰ ॥੧॥ ਰਹਾਉ ॥
ਸਤਿਗੁਰਿ ਮੰਤ੍ਰੁ ਦੀਓ ਹਰਿ ਨਾਮ ॥ ਇਹ ਆਸਰ ਪੂਰਨ ਭਏ ਕਾਮ ॥੨॥
ਜਪ ਤਪ ਸੰਜਮ ਪੂਰੀ ਵਡਿਆਈ ॥ ਗੁਰ ਕਿਰਪਾਲ ਹਰਿ ਭਏ ਸਹਾਈ ॥੩॥
ਮਾਨ ਮੋਹ ਖੋਏ ਗੁਰਿ ਭਰਮ ॥ ਪੇਖੁ ਨਾਨਕ ਪਸਰੇ ਪਾਰਬ੍ਰਹਮ ॥੪॥੮੧॥੧੫੦॥

Sri Satguru Jagjit Singh Ji eLibrary NamdhariElibrary@gmail.com

ਧਾਰਣ ਕਰਵਾਏ ਹਨ, ਉਸ ਸੁਆਮੀ ਨੂੰ (ਮਨੁੱਖ ਨੇ) ਮਨ ਤੋਂ ਭੁਲਾ ਦਿੱਤਾ ਹੈ।੩। (ਮਨਮੁਖਾਂ ਦੇ) ਵਿਕਾਰ ਬਹੁਤ ਵਧ ਜਾਂਦੇ ਹਨ (ਅਤੇ ਉਨ੍ਹਾਂ ਦੇ ਕਰਮ-ਲੇਖਾਂ ਦੇ) ਬਹੁਤ ਕਾਗ਼ਜ਼ ਲਿਖ ਲਏ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਮਨਮੁਖ ਵੀ) ਸੁਖਾਂ ਦੇ ਸਮੁੰਦਰ ਪ੍ਰਭੂ ਦੀ ਕ੍ਰਿਪਾ ਦੁਆਰਾ ਤਰ ਜਾਂਦੇ ਹਨ।੪। ਹੇ ਪਾਰਬ੍ਰਹਮ! ਜੋ ਤੇਰੀ ਸ਼ਰਣ ਵਿਚ ਆ ਜਾਂਦੇ ਹਨ, (ਉਹ) ਮਾਇਆ ਦੇ ਬੰਧਨ ਕਟ ਕੇ ਹਰਿ-ਨਾਮ (ਦੇ ਸਿਮਰਨ ਨਾਲ) ਭਵ-ਸਾਗਰ ਤੋਂ ਤਰ ਜਾਂਦੇ ਹਨ।੧। ਰਹਾਉ। ਦੂਜਾ।੭੮।੧੪੭।

**ਗਉੜੀ ਮਹਲਾ ੫**

(ਭਾਵੇਂ) ਆਪਣੀ ਗ਼ਰਜ਼ ਲਈ (ਅਸੀਂ ਪ੍ਰਭੂ ਨੂੰ) ਮਿਤਰ ਬਣਾਇਆ ਹੈ, (ਪਰ ਫਿਰ ਵੀ ਉਸ ਨੇ ਸਾਡੇ) ਸਾਰੇ ਮਨੋਰਥ (ਪੂਰੇ ਕਰ ਦਿੱਤੇ ਹਨ ਅਤੇ) ਮੁਕਤੀ-ਪਦ ਪ੍ਰਦਾਨ ਕੀਤਾ ਹੈ।੧। (ਹੇ ਜਿਗਿਆਸੂ!) ਹਰ ਕੋਈ ਅਜਿਹਾ ਮਿਤ੍ਰ ਬਣਾਏ, ਜਿਸ ਤੋਂ (ਪ੍ਰਾਪਤ ਕੀਤੇ ਬਿਨਾ) ਕੋਈ ਵੀ ਵਾਂਝਿਆ ਨਹੀਂ ਰਹਿੰਦਾ।੧। ਰਹਾਉ। (ਹੇ ਭਾਈ! ਅਸੀਂ) ਆਪਣੇ ਸੁਆਰਥ (*ਸੁਆਇ*) ਕਰਕੇ (ਪ੍ਰਭੂ ਰੂਪ ਮਿਤਰ ਨੂੰ) ਹਿਰਦੇ ਵਿਚ ਧਾਰਿਆ ਹੈ, (ਪਰ ਉਸ ਨੇ ਸਾਡੇ) ਸਾਰੇ ਦੁਖ, ਦਰਦ ਅਤੇ ਰੋਗ ਨਸ਼ਟ ਕਰ ਦਿੱਤੇ ਹਨ।੨। (ਜਿਸ ਦੀ) ਜੀਭ ਰਾਮ-ਨਾਮ ਬੋਲਣ ਵਿਚ ਗਿਝ ਗਈ ਹੈ, (ਉਸ ਦੇ) ਸਾਰੇ ਕੰਮ (ਮਨੋਰਥ) ਪੂਰੇ ਹੋ ਜਾਂਦੇ ਹਨ।੩। (ਅਜਿਹੇ ਮਿਤਰ ਤੋਂ) ਨਾਨਕ ਅਨੇਕ ਵਾਰ ਬਲਿਹਾਰੇ ਜਾਂਦਾ ਹੈ (ਕਿਉਂਕਿ) ਸਾਡੇ ਗੋਬਿੰਦ ਦੇ ਦਰਸ਼ਨ ਫਲ-ਦਾਇਕ ਹੁੰਦੇ ਹਨ (ਅਰਥਾਤ ਉਸ ਦੇ ਦਰਸ਼ਨ ਕਰਨ ਨਾਲ ਬੰਦਾ ਸਫਲ-ਮਨੋਰਥ ਹੋ ਜਾਂਦਾ ਹੈ)।੪।੭੯।੧੪੮।

**ਗਉੜੀ ਮਹਲਾ ੫**

(ਜੋ ਵਿਅਕਤੀ) ਸਾਧ ਸੰਗਤ ਵਿਚ ਹਰਿ-ਜਸ ਦੀ ਕਥਾ ਸੁਣਦੇ ਸੁਣਾਉਂਦੇ ਹਨ, (ਉਨ੍ਹਾਂ ਦੇ ਮਾਨੋ) ਛਿਣ ਭਰ ਵਿਚ ਕਰੋੜਾਂ ਵਿਘਨ ਦੂਰ ਹੋ ਜਾਂਦੇ ਹਨ।੧। (ਹੇ ਮਨੁੱਖ!) ਰਾਮ-ਨਾਮ ਦੇ ਰਸ ਨੂੰ ਪੀ ਕੇ ਅਤੇ ਅੰਮ੍ਰਿਤ ਸਮਾਨ ਗੁਣਾਂ ਦਾ ਜਸ (*ਜਾਸੁ*) ਗਾ ਕੇ ਹਰਿ-ਚਰਣਾਂ ਦਾ ਜਪ ਕਰ। (ਕਿਉਂਕਿ ਅਜਿਹਾ ਕਰਨ ਨਾਲ ਵਿਸ਼ਿਆਂ ਦੀ) ਭੁਖ (*ਖੁਧਿ*) ਅਤੇ ਤ੍ਰੇਹ (*ਤਾਸੁ*) ਮਿਟ ਜਾਂਦੀ ਹੈ।੧। ਰਹਾਉ। ਜਿਸ (ਮਨੁੱਖ) ਦੇ ਹਿਰਦੇ ਵਿਚ ਭਗਵਾਨ ਵਸ ਜਾਂਦਾ ਹੈ, (ਉਸ ਲਈ) ਸਭ ਕੁਝ ਮੰਗਲਮਈ (ਅਰਥਾਤ ਸ਼ੁਭ) ਹੋ ਜਾਂਦਾ ਹੈ ਅਤੇ ਸਹਿਜ ਸੁਖ ਦਾ ਖ਼ਜ਼ਾਨਾ (ਪ੍ਰਾਪਤ ਹੋ ਜਾਂਦਾ ਹੈ)।੨। (ਹੇ ਜਿਗਿਆਸੂ!) ਸਾਰੇ ਦਵਾ-ਦਾਰੂ, ਮੰਤ੍ਰ, ਤੰਤ੍ਰ (ਟੂਣੇ) ਆਦਿ ਤੁਛ ਹਨ (ਇਨ੍ਹਾਂ ਦੀ ਥਾਂ 'ਤੇ) ਸਿਰਜਨਹਾਰ ਪਰਮਾਤਮਾ ਨੂੰ (ਆਪਣੇ) ਹਿਰਦੇ ਵਿਚ ਧਾਰਣ ਕਰ।੩। ਨਾਨਕ ਦਾ ਕਥਨ ਹੈ ਕਿ (ਜਿਸ ਸਾਧਕ ਨੇ) ਸਾਰੇ ਭਰਮਾਂ ਨੂੰ ਤਿਆਗ ਕੇ ਪਾਰਬ੍ਰਹਮ ਦੀ ਭਗਤੀ ਕੀਤੀ ਹੈ, (ਉਸ ਨੂੰ ਸਪੱਸ਼ਟ ਹੋ ਗਿਆ ਹੈ ਕਿ) ਇਹੀ ਸਥਾਈ ਧਰਮ ਹੈ।੪।੮੦।੧੪੯।

**ਗਉੜੀ ਮਹਲਾ ੫**

ਉਹੀ (ਮਨੁੱਖ) ਗੁਰੂ ਨੂੰ ਮਿਲਦਾ ਹੈ, (ਜਿਸ ਉਪਰ ਪ੍ਰਭੂ ਆਪ) ਮਿਹਰ ਕਰਦਾ ਹੈ। (ਉਸ ਗੁਰੂ ਦੇ) ਬਲ ਕਰਕੇ (ਮਨੁੱਖ ਨੂੰ) ਕੋਈ ਰੋਗ ਨਹੀਂ ਲਗਦਾ।੧। (ਹੇ ਭਾਈ!) ਰਾਮ ਨਾਮ ਦੇ ਸਿਮਰਨ (*ਰਮਣ*) ਨਾਲ ਭਵ-ਸਾਗਰ ਤਰ ਜਾਈਦਾ ਹੈ। ਸੂਰਮੇ (ਗੁਰੂ) ਦੀ ਸ਼ਰਣ ਵਿਚ ਪਿਆਂ ਜਮ ਦੇ ਕਾਗ਼ਜ਼ ਫਾੜ ਦਿੱਤੇ ਜਾਂਦੇ ਹਨ।੧। ਰਹਾਉ। (ਹੇ ਜਿਗਿਆਸੂ! ਜਿਸ ਨੂੰ) ਸਤਿਗੁਰੂ ਨੇ ਹਰਿ-ਨਾਮ ਰੂਪ ਮੰਤ੍ਰ ਪ੍ਰਦਾਨ ਕਰ ਦਿੱਤਾ ਹੈ, ਇਸ ਦੇ ਆਸਰੇ (ਉਸ ਦੇ) ਸਾਰੇ ਕੰਮ ਸਿਰੇ ਚੜ੍ਹ ਗਏ ਹਨ।੨। (ਜਿਸ ਉਤੇ) ਗੁਰੂ ਕ੍ਰਿਪਾਲ ਹੁੰਦਾ ਹੈ, (ਉਸ ਦੇ) ਭਗਵਾਨ ਵੀ ਸਹਾਇਕ ਹੋ ਜਾਂਦੇ ਹਨ। (ਉਸ ਨੂੰ) ਜਪ, ਤਪ ਅਤੇ ਸੰਜਮ ਵਰਗੇ ਅਨੁਸ਼ਠਾਨਾਂ ਦੀ ਪ੍ਰਤਿਸ਼ਠਾ (ਖ਼ੁਦ ਬਖ਼ੁਦ) ਪ੍ਰਾਪਤ ਹੋ ਜਾਂਦੀ ਹੈ।੩। (ਜਿਸ ਮਨੁੱਖ ਦੇ) ਗੁਰੂ ਨੇ ਮਾਣ (ਹੰਕਾਰ), ਮੋਹ ਅਤੇ ਭਰਮ ਖੋ ਦਿੱਤੇ ਹਨ, ਹੇ ਨਾਨਕ! ਵੇਖ, (ਉਸ ਨੂੰ) ਪਾਰਬ੍ਰਹਮ ਸਰਬ ਵਿਆਪਕ (ਦਿਸ ਪੈਂਦਾ ਹੈ)।੪।੮੧।੧੫੦।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੫ ॥
ਬਿਖੈ ਰਾਜ ਤੇ ਅੰਧੁਲਾ ਭਾਰੀ ॥ ਦੁਖਿ ਲਾਗੈ ਰਾਮ ਨਾਮੁ ਚਿਤਾਰੀ ॥੧॥
ਤੇਰੇ ਦਾਸ ਕਉ ਤੁਹੀ ਵਡਿਆਈ ॥ ਮਾਇਆ ਮਗਨੁ ਨਰਕਿ ਲੈ ਜਾਈ ॥੧॥ ਰਹਾਉ ॥
ਰੋਗ ਗਿਰਸਤ ਚਿਤਾਰੇ ਨਾਉ ॥ ਬਿਖੁ ਮਾਤੇ ਕਾ ਠਉਰ ਨ ਠਾਉ ॥੨॥
ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਆਨ ਸੁਖਾ ਨਹੀ ਆਵਹਿ ਚੀਤਿ ॥੩॥
ਸਦਾ ਸਦਾ ਸਿਮਰਉ ਪ੍ਰਭ ਸੁਆਮੀ ॥ ਮਿਲੁ ਨਾਨਕ ਹਰਿ ਅੰਤਰਜਾਮੀ ॥੪॥੮੨॥੧੫੧॥

ਗਉੜੀ ਮਹਲਾ ੫ ॥
ਆਠ ਪਹਰ ਸੰਗੀ ਬਟਵਾਰੇ ॥ ਕਰਿ ਕਿਰਪਾ ਪ੍ਰਭਿ ਲਏ ਨਿਵਾਰੇ ॥੧॥
ਐਸਾ ਹਰਿ ਰਸੁ ਰਮਹੁ ਸਭੁ ਕੋਇ ॥ ਸਰਬ ਕਲਾ ਪੂਰਨ ਪ੍ਰਭੁ ਸੋਇ ॥੧॥ ਰਹਾਉ ॥
ਮਹਾ ਤਪਤਿ ਸਾਗਰ ਸੰਸਾਰ ॥ ਪ੍ਰਭ ਖਿਨ ਮਹਿ ਪਾਰਿ ਉਤਾਰਣਹਾਰ ॥੨॥
ਅਨਿਕ ਬੰਧਨ ਤੋਰੇ ਨਹੀ ਜਾਹਿ ॥ ਸਿਮਰਤ ਨਾਮ ਮੁਕਤਿ ਫਲ ਪਾਹਿ ॥੩॥
ਉਕਤਿ ਸਿਆਨਪ ਇਸ ਤੇ ਕਛੁ ਨਾਹਿ ॥
ਕਰਿ ਕਿਰਪਾ ਨਾਨਕ ਗੁਣ ਗਾਹਿ ॥੪॥੮੩॥੧੫੨॥

ਗਉੜੀ ਮਹਲਾ ੫ ॥
ਥਾਤੀ ਪਾਈ ਹਰਿ ਕੋ ਨਾਮ ॥ ਬਿਚਰੁ ਸੰਸਾਰ ਪੂਰਨ ਸਭਿ ਕਾਮ ॥੧॥
ਵਡਭਾਗੀ ਹਰਿ ਕੀਰਤਨੁ ਗਾਈਐ ॥ ਪਾਰਬ੍ਰਹਮ ਤੂੰ ਦੇਹਿ ਤ ਪਾਈਐ ॥੧॥ ਰਹਾਉ ॥
ਹਰਿ ਕੇ ਚਰਣ ਹਿਰਦੈ ਉਰਿ ਧਾਰਿ ॥ ਭਵ ਸਾਗਰੁ ਚੜਿ ਉਤਰਹਿ ਪਾਰਿ ॥੨॥
ਸਾਧੂ ਸੰਗੁ ਕਰਹੁ ਸਭੁ ਕੋਇ ॥ ਸਦਾ ਕਲਿਆਣ ਫਿਰਿ ਦੂਖੁ ਨ ਹੋਇ ॥੩॥
ਪ੍ਰੇਮ ਭਗਤਿ ਭਜੁ ਗੁਣੀ ਨਿਧਾਨੁ ॥ ਨਾਨਕ ਦਰਗਹ ਪਾਈਐ ਮਾਨੁ ॥੪॥੮੪॥੧੫੩॥

ਗਉੜੀ ਮਹਲਾ ੫ ॥
ਜਲਿ ਥਲਿ ਮਹੀਅਲਿ ਪੂਰਨ ਹਰਿ ਮੀਤ ॥ ਭ੍ਰਮ ਬਿਨਸੇ ਗਾਏ ਗੁਣ ਨੀਤ ॥੧॥
ਊਠਤ ਸੋਵਤ ਹਰਿ ਸੰਗਿ ਪਹਰੂਆ ॥ ਜਾ ਕੈ ਸਿਮਰਣਿ ਜਮ ਨਹੀ ਡਰੂਆ ॥੧॥ ਰਹਾਉ ॥
ਚਰਣ ਕਮਲ ਪ੍ਰਭ ਰਿਦੈ ਨਿਵਾਸੁ ॥ ਸਗਲ ਦੂਖ ਕਾ ਹੋਇਆ ਨਾਸੁ ॥੨॥
ਆਸਾ ਮਾਣੁ ਤਾਣੁ ਧਨੁ ਏਕ ॥ ਸਾਚੇ ਸਾਹ ਕੀ ਮਨ ਮਹਿ ਟੇਕ ॥੩॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਹਲਾ ੫**

(ਮਨੁੱਖ) ਵਿਸ਼ਿਆਂ ਦੇ ਰਾਜ ਕਾਰਣ (ਅਰਥਾਤ ਅਤਿ ਅਧਿਕਤਾ ਕਾਰਣ) ਬਹੁਤ ਅੰਨ੍ਹਾ ਹੋ ਜਾਂਦਾ ਹੈ।(ਪਰ) ਜਦੋਂ ਦੁਖੰ ਵਿਚ ਗ੍ਰਸਤ ਹੁੰਦਾ ਹੈ (ਤਾਂ) ਪ੍ਰਭੂ ਦੇ ਨਾਮ ਨੂੰ ਚਿਤਾਰਦਾ ਹੈ।੧। (ਹੇ ਪ੍ਰਭੂ!) ਤੇਰੇ ਦਾਸ ਲਈ ਤੂੰ ਹੀ ਵਡਿਆਈ ਹੈਂ (ਅਰਥਾਤ ਤੇਰਾ ਨਾਮ ਹੀ ਪ੍ਰਤਿਸ਼ਠਾ ਪ੍ਰਦਾਨ ਕਰਦਾ ਹੈ)। ਮਾਇਆ ਦੀ ਮਗਨਤਾ ਨਰਕ ਲੈ ਜਾਣ (ਦਾ ਕਾਰਣ) ਬਣਦੀ ਹੈ।੧। ਰਹਾਉ। ਰੋਗਾਂ ਵਿਚ ਗ੍ਰਸਿਆ ਹੋਇਆ (ਵਿਅਕਤੀ) ਨਾਮ ਦਾ ਸਿਮਰਨ ਕਰਦਾ ਹੈ, ਪਰੰਤੂ ਮਾਇਆਵੀ ਵਿਸ਼ ਵਿਚ ਮਤੇ (ਵਿਅਕਤੀ) ਲਈ ਕੋਈ ਥਾਂ ਠਿਕਾਣਾ ਨਹੀਂ ਹੈ।੨। (ਜਿਸ ਮਨੁੱਖ ਦੀ ਪ੍ਰਭੂ ਦੇ) ਚਰਣ ਕਮਲਾਂ ਨਾਲ ਪ੍ਰੀਤ ਲਗ ਜਾਂਦੀ ਹੈ, (ਉਸ ਦੇ) ਚਿਤ ਵਿਚ ਹੋਰ ਕੋਈ ਸੁਖ ਨਹੀਂ ਆਉਂਦਾ।੩। ਨਾਨਕ ਦਾ ਕਥਨ ਹੈ ਕਿ ਹੇ ਅੰਤਰਯਾਮੀ ਪ੍ਰਭੂ! ਹੇ ਸੁਆਮੀ ਹਰਿ! (ਮੈਨੂੰ) ਮਿਲ, (ਤਾਂ ਜੋ ਮੈਂ) ਹਮੇਸ਼ਾ (ਤੇਰਾ ਨਾਮ) ਸਿਮਰਦਾ ਰਹਾਂ।੪।੯੨।੧੫੧।

**ਗਉੜੀ ਮਹਲਾ ੫**

(ਮਨੁੱਖ ਦੇ) ਅੱਠੇ ਪਹਿਰ (ਕਾਮ ਆਦਿਕ) ਲੁਟੇਰੇ ਸਾਥੀ ਬਣੇ ਹੋਏ ਹਨ। ਪ੍ਰਭੂ ਨੇ ਕ੍ਰਿਪਾ ਕਰਕੇ (ਉਨ੍ਹਾਂ ਨੂੰ ਗਲੋਂ) ਲਾਹ ਦਿੱਤਾ ਹੈ।੧। (ਹੇ ਜਿਗਿਆਸੂ!) ਉਹ ਪ੍ਰਭੂ ਸਾਰੀਆਂ ਸ਼ਕਤੀਆਂ ਨਾਲ ਸੰਪੰਨ ਹੈ। (ਇਸ ਲਈ) ਹਰ ਕਿਸੇ ਨੂੰ ਅਜਿਹੇ ਪ੍ਰਭੂ (ਦੇ ਨਾਮ) ਰਸ ਨੂੰ ਮਾਣਨਾ ਚਾਹੀਦਾ ਹੈ।੧।ਰਹਾਉ। (ਇਹ) ਸੰਸਾਰ ਸਾਗਰ (ਵਿਸ਼ਿਆਂ ਦੀ ਅਗਨੀ ਨਾਲ) ਬਹੁਤ ਤਪਿਆ ਹੋਇਆ ਹੈ, (ਪਰ) ਪਰਮਾਤਮਾ ਛਿਣ ਭਰ ਵਿਚ (ਇਸ ਤੋਂ) ਪਾਰ ਉਤਾਰਨ ਵਾਲਾ ਹੈ।੨। (ਹੇ ਭਾਈ! ਇਸ ਸੰਸਾਰ ਵਿਚ) ਅਨੇਕ ਪ੍ਰਕਾਰ ਦੇ ਬੰਧਨ ਹਨ (ਜਿਨ੍ਹਾਂ ਨੂੰ) ਤੋੜਿਆ ਨਹੀਂ ਜਾ ਸਕਦਾ। (ਪਰ) ਨਾਮ ਦੇ ਸਿਮਰਨ ਨਾਲ (ਇਨ੍ਹਾਂ ਤੋਂ) ਮੁਕਤ ਹੋਣ ਦਾ ਫਲ ਪ੍ਰਾਪਤ ਹੋ ਜਾਂਦਾ ਹੈ (ਅਰਥਾਤ ਬੰਧਨਾਂ ਤੋਂ ਮੁਕਤ ਹੋ ਜਾਈਦਾ ਹੈ)।੩। ਇਸ (ਮਨੁੱਖ ਨੂੰ) ਉਕਤੀ ਜੁਗਤੀ ਜਾਂ ਸਿਆਣਪ ਨਾਲ ਕੁਝ ਵੀ (ਪ੍ਰਾਪਤ) ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦੀ) ਕ੍ਰਿਪਾ ਨਾਲ ਹੀ (ਉਸ ਦਾ) ਗੁਣ-ਗਾਨ ਹੋ ਸਕਦਾ ਹੈ।੪।੯੩।੧੫੨।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਹਰਿ ਦੇ ਨਾਮ ਦੀ ਪੂੰਜੀ ਪ੍ਰਾਪਤ ਕਰਕੇ ਸੰਸਾਰ ਵਿਚ ਵਿਚਰ, (ਤੇਰੇ) ਸਾਰੇ ਕੰਮ ਪੂਰੇ ਹੋ ਜਾਣਗੇ।੧। ਵਡਿਆਂ ਭਾਗਾਂ ਨਾਲ ਹੀ ਹਰਿ ਦਾ ਕੀਰਤਨ ਗਾਇਆ ਜਾ ਸਕੀਦਾ ਹੈ। (ਪਰ) ਹੇ ਪਾਰਬ੍ਰਹਮ! (ਇਹ ਦਾਤ ਜਿਸ ਨੂੰ) ਤੂੰ ਦਿੰਦਾ ਹੈਂ, ਤਾਂ ਹੀ (ਉਹ) ਪ੍ਰਾਪਤ ਕਰਦਾ ਹੈ।੧।ਰਹਾਉ। (ਹੇ ਮਨੁੱਖ! ਤੂੰ) ਹਰਿ ਦੇ ਚਰਨਾਂ ਨੂੰ ਹਿਰਦੇ ਵਿਚ ਧਾਰਣ ਕਰ। (ਅਜਿਹੇ ਜਹਾਜ਼ ਉਪਰ) ਚੜ੍ਹ ਕੇ ਭਵ-ਸਾਗਰ ਤੋਂ ਪਾਰ ਹੋ ਜਾਏਂਗਾ।੨। (ਹੇ ਜਿਗਿਆਸੂਓ!) ਸਭ ਕੋਈ ਸਾਧ-ਸੰਗ ਕਰੋ। (ਅਜਿਹਾ ਕਰਨ ਨਾਲ ਤੁਹਾਡਾ) ਸਦਾ ਲਈ ਕਲਿਆਣ (ਹੋ ਜਾਂਦਾ ਹੈ) ਅਤੇ ਦੁਖ ਨਹੀਂ ਲਗਦਾ।੩। ਨਾਨਕ (ਦਾ ਕਥਨ ਹੈ ਕਿ ਹੇ ਭਾਈ!) ਪ੍ਰੇਮ ਭਗਤੀ ਨਾਲ ਗੁਣਾਂ ਦੇ ਖ਼ਜ਼ਾਨੇ ਪ੍ਰਭੂ ਦੀ ਆਰਾਧਨਾ ਕਰ। (ਇਸ ਨਾਲ ਈਸ਼ਵਰੀ) ਦਰਗਾਹ ਵਿਚ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ।੪।੯੪।੧੫੩।

**ਗਉੜੀ ਮਹਲਾ ੫**

(ਹੇ ਭਾਈ!) ਜਲ, ਥਲ ਅਤੇ ਖਗੋਲ ਵਿਚ ਹਰਿ-ਮਿਤਰ ਵਿਆਪਤ ਹੈ। (ਉਸ ਦੇ) ਗੁਣ ਨਿਤ ਗਾਇਨ ਕਰਨ ਨਾਲ ਭਰਮ ਨਸ਼ਟ ਹੋ ਜਾਂਦੇ ਹਨ।੧। ਉਠਦਿਆਂ, ਸੌਂਦਿਆਂ ਹਰਿ (ਜੀਵਾਂ ਨਾਲ) ਪਹਿਰੇਦਾਰ ਵਾਂਗ (ਵਿਚਰਦਾ ਹੈ), ਜਿਸ ਦੇ ਸਿਮਰਨ ਨਾਲ ਜਮ ਦਾ ਡਰ ਨਹੀਂ ਰਹਿੰਦਾ।੧।ਰਹਾਉ। (ਜਿਸ ਮਨੁੱਖ ਦੇ) ਹਿਰਦੇ ਵਿਚ ਪ੍ਰਭੂ ਦੇ ਚਰਣ ਕਮਲਾਂ ਦਾ ਨਿਵਾਸ ਹੈ, (ਉਸ ਦੇ) ਸਾਰੇ ਦੁਖਾਂ ਦਾ ਨਾਸ ਹੋ ਜਾਂਦਾ ਹੈ।੨। (ਜਿਸ ਸਾਧਕ ਦੇ) ਮਨ ਵਿਚ ਸੱਚੇ ਪ੍ਰਭੂ ਦੀ ਟੇਕ ਹੈ, (ਉਸ

ਮਹਾ ਗਰੀਬ ਜਨ ਸਾਧ ਅਨਾਥ ॥ ਨਾਨਕ ਪ੍ਰਭਿ ਰਾਖੇ ਦੇ ਹਾਥ ॥੪॥੯੫॥੧੫੪॥

ਗਉੜੀ ਮਹਲਾ ੫ ॥
ਹਰਿ ਹਰਿ ਨਾਮਿ ਮਜਨੁ ਕਰਿ ਸੂਚੇ ॥ ਕੋਟਿ ਗ੍ਰਹਣ ਪੁੰਨ ਫਲ ਮੂਚੇ ॥੧॥ ਰਹਾਉ ॥
ਹਰਿ ਕੇ ਚਰਣ ਰਿਦੇ ਮਹਿ ਬਸੇ ॥ ਜਨਮ ਜਨਮ ਕੇ ਕਿਲਵਿਖ ਨਸੇ ॥੧॥
ਸਾਧਸੰਗਿ ਕੀਰਤਨ ਫਲੁ ਪਾਇਆ ॥ ਜਮ ਕਾ ਮਾਰਗੁ ਦ੍ਰਿਸਟਿ ਨ ਆਇਆ ॥੨॥
ਮਨ ਬਚ ਕ੍ਰਮ ਗੋਵਿੰਦ ਅਧਾਰੁ ॥ ਤਾ ਤੇ ਛੁਟਿਓ ਬਿਖੁ ਸੰਸਾਰੁ ॥੩॥
ਕਰਿ ਕਿਰਪਾ ਪ੍ਰਭਿ ਕੀਨੋ ਅਪਨਾ ॥ ਨਾਨਕ ਜਾਪੁ ਜਪੇ ਹਰਿ ਜਪਨਾ ॥੪॥੯੬॥੧੫੫॥

ਗਉੜੀ ਮਹਲਾ ੫ ॥
ਪਉ ਸਰਣਾਈ ਜਿਨਿ ਹਰਿ ਜਾਤੇ ॥ ਮਨੁ ਤਨੁ ਸੀਤਲੁ ਚਰਣ ਹਰਿ ਰਾਤੇ ॥੧॥
ਭੈ ਭੰਜਨ ਪ੍ਰਭ ਮਨਿ ਨ ਬਸਾਹੀ ॥ ਡਰਪਤ ਡਰਪਤ ਜਨਮ ਬਹੁਤੁ ਜਾਹੀ ॥੧॥ ਰਹਾਉ ॥
ਜਾ ਕੈ ਰਿਦੈ ਬਸਿਓ ਹਰਿ ਨਾਮ ॥ ਸਗਲ ਮਨੋਰਥ ਤਾ ਕੇ ਪੂਰਨ ਕਾਮ ॥੨॥
ਜਨਮੁ ਜਰਾ ਮਿਰਤੁ ਜਿਸੁ ਵਾਸਿ ॥ ਸੋ ਸਮਰਥੁ ਸਿਮਰਿ ਸਾਸਿ ਗਿਰਾਸਿ ॥੩॥
ਮੀਤੁ ਸਾਜਨੁ ਸਖਾ ਪ੍ਰਭੁ ਏਕ ॥ ਨਾਮੁ ਸੁਆਮੀ ਕਾ ਨਾਨਕ ਟੇਕ ॥੪॥੯੭॥੧੫੬॥

ਗਉੜੀ ਮਹਲਾ ੫ ॥
ਬਾਹਰਿ ਰਾਖਿਓ ਰਿਦੈ ਸਮਾਲਿ ॥ ਘਰਿ ਆਏ ਗੋਵਿੰਦੁ ਲੈ ਨਾਲਿ ॥੧॥
ਹਰਿ ਹਰਿ ਨਾਮੁ ਸੰਤਨ ਕੈ ਸੰਗਿ ॥ ਮਨੁ ਤਨੁ ਰਾਤਾ ਰਾਮ ਕੈ ਰੰਗਿ ॥੧॥ ਰਹਾਉ ॥
ਗੁਰ ਪਰਸਾਦੀ ਸਾਗਰੁ ਤਰਿਆ ॥ ਜਨਮ ਜਨਮ ਕੇ ਕਿਲਵਿਖ ਸਭਿ ਹਿਰਿਆ ॥੨॥
ਸੋਭਾ ਸੁਰਤਿ ਨਾਮਿ ਭਗਵੰਤੁ ॥ ਪੂਰੇ ਗੁਰ ਕਾ ਨਿਰਮਲ ਮੰਤੁ ॥੩॥
ਚਰਣ ਕਮਲ ਹਿਰਦੇ ਮਹਿ ਜਾਪੁ ॥ ਨਾਨਕੁ ਪੇਖਿ ਜੀਵੈ ਪਰਤਾਪੁ ॥੪॥੯੮॥੧੫੭॥

ਗਉੜੀ ਮਹਲਾ ੫ ॥
ਧੰਨੁ ਇਹੁ ਥਾਨੁ ਗੋਵਿੰਦ ਗੁਣ ਗਾਏ ॥ ਕੁਸਲ ਖੇਮ ਪ੍ਰਭਿ ਆਪਿ ਬਸਾਏ ॥੧॥ ਰਹਾਉ ॥

ਲਈ) ਆਸਾ, ਮਾਣ, ਤਾਣ, ਦੌਲਤ ਇਕ (ਪ੍ਰਭੂ) ਹੀ ਹੈ ।੩। ਨਾਨਕ (ਦਾ ਕਥਨ ਹੈ ਕਿ ਭਾਵੇਂ) ਸਾਧੂ (ਗੁਰੂ) ਦੇ ਸੇਵਕ ਬਹੁਤ ਗ਼ਰੀਬ ਅਤੇ ਅਨਾਥ ਸਨ (ਪਰ) ਪ੍ਰਭੂ ਨੇ (ਉਨ੍ਹਾਂ ਨੂੰ) ਹੱਥ ਦੇ ਕੇ ਰਖ ਲਿਆ ਹੈ ।੪।੮੫।੧੫੪।

**ਗਉੜੀ ਮਹਲਾ ੫**

ਹਰਿ ਦੇ ਨਾਮ (ਰੂਪ ਤੀਰਥ ਵਿਚ) ਇਸ਼ਨਾਨ ਕਰਕੇ ਸੁੱਚੇ ਹੋ ਜਾਈਦਾ ਹੈ। ਕਰੋੜਾਂ ਗ੍ਰਹਿਣਾਂ ਸਮੇਂ ਕੀਤੇ ਪੁੰਨਾਂ ਤੋਂ ਵੀ ਅਧਿਕ (ਮੁਚੋ) ਫਲ ਪਾ ਲਈਦੇ ਹਨ ।੧ ।ਰਹਾਉ। (ਹੇ ਜਿਗਿਆਸੂ! ਜਿਸ ਵਿਅਕਤੀ ਦੇ) ਹਿਰਦੇ ਵਿਚ ਹਰਿ ਦੇ ਚਰਣ ਵਸ ਜਾਂਦੇ ਹਨ, (ਉਸ ਦੇ) ਜਨਮ ਜਨਮਾਂਤਰਾਂ ਦੇ ਪਾਪ ਨਸ਼ਟ ਹੋ ਜਾਂਦੇ ਹਨ ।੧। (ਜਿਸ ਸਾਧਕ ਨੇ) ਸਾਧ ਸੰਗਤ (ਵਿਚ ਬੈਠ ਕੇ) ਕੀਰਤਨ ਦਾ ਫਲ ਪਾ ਲਿਆ, (ਉਸ ਨੂੰ) ਜਮ ਦਾ ਮਾਰਗ ਨਜ਼ਰ ਨਹੀਂ ਪੈਂਦਾ ।੨। (ਜਿਸ ਵਿਅਕਤੀ ਨੇ) ਮਨ, ਬਚਨ ਅਤੇ ਕਰਮ ਦਾ ਆਸਰਾ ਪ੍ਰਭੂ ਨੂੰ ਬਣਾ ਲਿਆ ਹੈ, ਉਸ ਤੋਂ ਵਿਸ਼-ਵਤ (ਇਹ) ਸੰਸਾਰ ਛੁਟ ਗਿਆ ਹੈ (ਅਰਥਾਤ ਵਿਸ਼ੇ ਵਿਕਾਰਾਂ ਤੋਂ ਮੁਕਤ ਹੋ ਗਿਆ ਹੈ) ।੩। ਨਾਨਕ (ਦਾ ਕਥਨ ਹੈ ਕਿ ਜਿਸ ਨੂੰ) ਪਰਮਾਤਮਾ ਨੇ ਕ੍ਰਿਪਾ ਕਰਕੇ ਆਪਣਾ ਬਣਾ ਲਿਆ ਹੈ, (ਉਹ ਸਦਾ) ਹਰਿ ਦੇ ਨਾਮ ਦਾ ਜਾਪ ਕਰਦਾ ਹੋਇਆ (ਭਗਤੀ ਵਿਚ ਮਗਨ) ਰਹਿੰਦਾ ਹੈ ।੪।੮੬।੧੫੫।

**ਗਉੜੀ ਮਹਲਾ ੫**

(ਹੇ ਸਾਧਕ!) ਜਿਸ ਨੇ ਹਰਿ ਨੂੰ ਜਾਣ ਲਿਆ ਹੈ, (ਉਸ ਦੀ) ਸ਼ਰਣ ਵਿਚ ਪੈ ਜਾਓ। (ਜੋ) ਹਰਿ ਦੇ ਚਰਣਾਂ ਵਿਚ ਲੀਨ ਹੋ ਜਾਂਦੇ ਹਨ, (ਉਨ੍ਹਾਂ ਦੇ) ਮਨ ਅਤੇ ਤਨ ਸੀਤਲ ਹੋ ਜਾਂਦੇ ਹਨ ।੧। (ਜੋ ਵਿਅਕਤੀ) ਭੈ ਨੂੰ ਨਸ਼ਟ ਕਰਨ ਵਾਲੇ ਪ੍ਰਭੂ ਨੂੰ ਮਨ ਵਿਚ ਨਹੀਂ ਵਸਾਉਂਦੇ, (ਉਨ੍ਹਾਂ ਦੇ) ਕਈ ਜਨਮ ਡਰਦਿਆਂ ਡਰਦਿਆਂ ਬੀਤ ਜਾਂਦੇ ਹਨ ।੧ ।ਰਹਾਉ। ਜਿਸ (ਵਿਅਕਤੀ) ਦੇ ਹਿਰਦੇ ਵਿਚ ਨਾਮ ਵਸ ਜਾਂਦਾ ਹੈ, (ਉਸ ਦੇ) ਸਾਰੇ ਮਨੋਰਥ ਅਤੇ ਕੰਮ ਪੂਰੇ ਹੋ ਜਾਂਦੇ ਹਨ ।੨। ਜਿਸ (ਪਰਮਾਤਮਾ) ਦੇ ਵਸ ਵਿਚ ਜਨਮ, ਬੁਢਾਪਾ ਅਤੇ ਮ੍ਰਿਤੂ ਹੈ, ਉਸ ਸਮਰਥ ਸੱਤਾ ਨੂੰ (ਹੇ ਪ੍ਰਾਣੀ!) ਸੁਆਸ ਗਿਰਾਸ ਯਾਦ ਕਰਦਾ ਰਹਿ ।੩। ਨਾਨਕ (ਦਾ ਕਥਨ ਹੈ ਕਿ ਸਾਡਾ) ਮਿਤਰ, ਸੱਜਣ ਅਤੇ ਸਾਥੀ ਇਕ ਪ੍ਰਭੂ ਹੀ ਹੈ। (ਉਸ) ਸੁਆਮੀ ਦਾ ਨਾਮ ਹੀ (ਜੀਵਨ ਦਾ) ਸਹਾਰਾ ਹੈ ।੪।੮੭।੧੫੬।

**ਗਉੜੀ ਮਹਲਾ ੫**

(ਘਰ ਤੋਂ) ਬਾਹਰ (ਕਾਰ ਵਪਾਰ ਲਈ) ਗਿਆਂ (ਸਾਧਕ ਲੋਕ ਹਰਿ ਨੂੰ) ਹਿਰਦੇ ਵਿਚ ਸੰਭਾਲ ਕੇ ਰਖਦੇ ਹਨ ਅਤੇ ਘਰ ਵਲ ਪਰਤਣ ਵੇਲੇ ਵੀ ਪ੍ਰਭੂ ਨੂੰ ਨਾਲ ਲੈ ਕੇ ਆਉਂਦੇ ਹਨ (ਭਾਵ-ਪ੍ਰਭੂ ਨੂੰ ਹਰ ਸਥਿਤੀ ਵਿਚ ਹਿਰਦੇ ਅੰਦਰ ਵਸਾਈ ਰਖਦੇ ਹਨ) ।੧। ਸੰਤ ਸਾਧਕਾਂ ਦੇ (ਹਰ ਸਮੇਂ) ਹਰਿ ਦਾ ਨਾਮ ਅੰਗ-ਸੰਗ ਰਹਿੰਦਾ ਹੈ। (ਉਨ੍ਹਾਂ ਦਾ) ਮਨ ਅਤੇ ਤਨ ਪ੍ਰਭੂ ਦੇ ਪ੍ਰੇਮ-ਰੰਗ ਵਿਚ ਰੰਗਿਆ ਰਹਿੰਦਾ ਹੈ ।੧ ।ਰਹਾਉ। (ਹਰਿ ਦੇ ਸੇਵਕਾਂ ਨੇ) ਗੁਰੂ ਦੀ ਕ੍ਰਿਪਾ ਨਾਲ ਭਵ-ਸਾਗਰ ਨੂੰ ਤਰ ਲਿਆ ਹੈ। (ਉਨ੍ਹਾਂ ਦੇ) ਜਨਮ-ਜਨਮਾਂਤਰਾਂ ਦੇ ਪਾਪ (*ਕਿਲਵਿਖ*) ਦੂਰ ਹੋ ਗਏ ਹਨ ।੨। (ਹੇ ਭਾਈ!) ਪੂਰੇ ਗੁਰੂ ਦਾ ਨਿਰਮਲ ਮੰਤ੍ਰ (ਅਰਥਾਤ ਹਰਿ-ਨਾਮ) (ਹਿਰਦੇ ਵਿਚ ਵਸਾ)। ਹਰਿ-ਨਾਮ ਦੁਆਰਾ (ਸਾਧਕ ਦੀ) ਸ਼ੋਭਾ ਬਣਦੀ ਹੈ, ਸੁਰਤਿ ਟਿਕਦੀ ਹੈ ਅਤੇ ਭਾਗਾਂ ਵਾਲਾ (ਹੋਈਦਾ ਹੈ) ।੩। (ਜਿਸ ਸਾਧਕ ਦੇ) ਹਿਰਦੇ ਵਿਚ (ਪ੍ਰਭੂ ਦੇ) ਚਰਣ ਕਮਲਾਂ ਦਾ ਜਾਪ ਹੁੰਦਾ ਹੈ, ਨਾਨਕ (ਉਸ ਦੇ) ਪ੍ਰਤਾਪ ਨੂੰ ਵੇਖ ਕੇ ਜੀਉਂਦਾ ਹੈ ।੪।੮੮।੧੫੭।

**ਗਉੜੀ ਮਹਲਾ ੫**

(ਹੇ ਜਿਗਿਆਸੂ! ਮਨੁੱਖ ਦਾ) ਇਹ ਸਥਾਨ (ਅਰਥਾਤ ਹਿਰਦਾ) ਗੋਬਿੰਦ ਦੇ ਗੁਣ ਗਾਣ ਨਾਲ ਧੰਨ ਹੋ ਜਾਂਦਾ ਹੈ। (ਉਸ ਵਿਚ) ਪ੍ਰਭੂ ਆਪ ਸੁਖ ਅਤੇ ਆਨੰਦ ਵਸਾ ਦਿੰਦਾ ਹੈ ।੧ ।ਰਹਾਉ।

Sri Satguru Jagjit Singh Ji eLibrary NamdhariElibrary@gmail.com

ਬਿਪਤਿ ਤਹਾ ਜਹਾ ਹਰਿ ਸਿਮਰਨੁ ਨਾਹੀ ॥ ਕੋਟਿ ਅਨੰਦ ਜਹ ਹਰਿ ਗੁਨ ਗਾਹੀ ॥੧॥
ਹਰਿ ਬਿਸਰਿਐ ਦੁਖ ਰੋਗ ਘਨੇਰੇ ॥ ਪ੍ਰਭ ਸੇਵਾ ਜਮੁ ਲਗੈ ਨ ਨੇਰੇ ॥੨॥
ਸੋ ਵਡਭਾਗੀ ਨਿਹਚਲ ਥਾਨੁ ॥ ਜਹ ਜਪੀਐ ਪ੍ਰਭ ਕੇਵਲ ਨਾਮੁ ॥੩॥
ਜਹ ਜਾਈਐ ਤਹ ਨਾਲਿ ਮੇਰਾ ਸੁਆਮੀ ॥
ਨਾਨਕ ਕਉ ਮਿਲਿਆ ਅੰਤਰਜਾਮੀ ॥੪॥੮੯॥੧੫੮॥

ਗਉੜੀ ਮਹਲਾ ੫ ॥
ਜੋ ਪ੍ਰਾਣੀ ਗੋਵਿੰਦੁ ਧਿਆਵੈ ॥ ਪੜਿਆ ਅਣਪੜਿਆ ਪਰਮ ਗਤਿ ਪਾਵੈ ॥੧॥
ਸਾਧੂ ਸੰਗਿ ਸਿਮਰਿ ਗੋਪਾਲ ॥ ਬਿਨੁ ਨਾਵੈ ਝੂਠਾ ਧਨੁ ਮਾਲੁ ॥੧॥ ਰਹਾਉ ॥
ਰੂਪਵੰਤੁ ਸੋ ਚਤੁਰੁ ਸਿਆਣਾ ॥ ਜਿਨਿ ਜਨਿ ਮਾਨਿਆ ਪ੍ਰਭ ਕਾ ਭਾਣਾ ॥੨॥
ਜਗ ਮਹਿ ਆਇਆ ਸੋ ਪਰਵਾਣੁ ॥ ਘਟਿ ਘਟਿ ਅਪਣਾ ਸੁਆਮੀ ਜਾਣੁ ॥੩॥
ਕਹੁ ਨਾਨਕ ਜਾ ਕੇ ਪੂਰਨ ਭਾਗ ॥ ਹਰਿ ਚਰਣੀ ਤਾ ਕਾ ਮਨੁ ਲਾਗ ॥੪॥੯੦॥੧੫੯॥

ਗਉੜੀ ਮਹਲਾ ੫ ॥
ਹਰਿ ਕੇ ਦਾਸ ਸਿਉ ਸਾਕਤ ਨਹੀ ਸੰਗੁ ॥
ਓਹੁ ਬਿਖਈ ਓਸੁ ਰਾਮ ਕੋ ਰੰਗੁ ॥੧॥ ਰਹਾਉ ॥
ਮਨ ਅਸਵਾਰ ਜੈਸੇ ਤੁਰੀ ਸੀਗਾਰੀ ॥ ਜਿਉ ਕਾਪੁਰਖੁ ਪੁਚਾਰੈ ਨਾਰੀ ॥੧॥
ਬੈਲ ਕਉ ਨੇਤ੍ਰਾ ਪਾਇ ਦੁਹਾਵੈ ॥ਗਊ ਚਰਿ ਸਿੰਘ ਪਾਛੈ ਪਾਵੈ ॥੨॥
ਗਾਡਰ ਲੇ ਕਾਮਧੇਨੁ ਕਰਿ ਪੂਜੀ ॥ਸਉਦੇ ਕਉ ਧਾਵੈ ਬਿਨੁ ਪੂੰਜੀ ॥੩॥
ਨਾਨਕ ਰਾਮ ਨਾਮੁ ਜਪਿ ਚੀਤ ॥ ਸਿਮਰਿ ਸੁਆਮੀ ਹਰਿ ਸਾ ਮੀਤ ॥੪॥੯੧॥੧੬੦॥

ਗਉੜੀ ਮਹਲਾ ੫ ॥
ਸਾ ਮਤਿ ਨਿਰਮਲ ਕਹੀਅਤ ਧੀਰ ॥ ਰਾਮ ਰਸਾਇਣੁ ਪੀਵਤ ਬੀਰ ॥੧॥
ਹਰਿ ਕੇ ਚਰਣ ਹਿਰਦੈ ਕਰਿ ਓਟ ॥ ਜਨਮ ਮਰਣ ਤੇ ਹੋਵਤ ਛੋਟ ॥੧॥ ਰਹਾਉ ॥
ਸੋ ਤਨੁ ਨਿਰਮਲੁ ਜਿਤੁ ਉਪਜੈ ਨ ਪਾਪੁ ॥ ਰਾਮ ਰੰਗਿ ਨਿਰਮਲ ਪਰਤਾਪੁ ॥੨॥
ਸਾਧਸੰਗਿ ਮਿਟਿ ਜਾਤ ਬਿਕਾਰ ॥ ਸਭ ਤੇ ਊਚ ਏਹੋ ਉਪਕਾਰ ॥੩॥
ਪ੍ਰੇਮ ਭਗਤਿ ਰਾਤੇ ਗੋਪਾਲ ॥ ਨਾਨਕ ਜਾਚੈ ਸਾਧ ਰਵਾਲ ॥੪॥੯੨॥੧੬੧॥

ਗਉੜੀ ਮਹਲਾ ੫ ॥
ਐਸੀ ਪ੍ਰੀਤਿ ਗੋਵਿੰਦ ਸਿਉ ਲਾਗੀ ॥ ਮੇਲਿ ਲਏ ਪੂਰਨ ਵਡਭਾਗੀ ॥੧॥ ਰਹਾਉ ॥

ਮੁਸੀਬਤ ਉਥੇ (ਵਾਪਰਦੀ ਹੈ) ਜਿਥੇ ਹਰਿ ਦੇ ਨਾਮ ਦਾ ਸਿਮਰਨ ਨਹੀਂ ਹੁੰਦਾ। ਜਿਥੇ ਹਰਿ ਦੇ ਗੁਣ ਗਾਏ ਜਾਂਦੇ ਹਨ, (ਉਥੇ) ਕਰੋੜਾਂ ਆਨੰਦ ਅਨੁਭਵ ਹੁੰਦੇ ਹਨ।੧। ਹਰਿ-ਨਾਮ ਦੇ ਵਿਸਰਨ ਨਾਲ ਬਹੁਤ ਅਧਿਕ ਦੁਖ ਅਤੇ ਰੋਗ ਲਗ ਜਾਂਦੇ ਹਨ, (ਪਰ) ਪ੍ਰਭੂ ਦੀ ਸੇਵਾ ਕਰਨ ਨਾਲ ਜਮ ਨੇੜੇ ਨਹੀਂ ਲਗਦਾ।੨। ਉਹ (ਧਰਮ-ਸਾਧਕ) ਵਡਭਾਗੀ ਹੈ, (ਉਸ ਦਾ) ਹਿਰਦਾ ਸਥਿਰ ਹੈ, ਜਿਸ ਵਿਚ ਕੇਵਲ ਪ੍ਰਭੂ ਦਾ ਨਾਮ ਜਪਿਆ ਜਾਂਦਾ ਹੈ।੩। ਨਾਨਕ ਨੂੰ ਅੰਤਰਯਾਮੀ ਪ੍ਰਭੂ ਮਿਲ ਪਿਆ ਹੈ, (ਹੁਣ) ਜਿਧਰ ਜਾਈਦਾ ਹੈ, ਉਥੇ ਮੇਰਾ ਸੁਆਮੀ ਨਾਲ ਹੁੰਦਾ ਹੈ।੪।੮੯।੧੫੮।

**ਗਉੜੀ ਮਹਲਾ ੫**

ਜੋ ਵਿਅਕਤੀ ਪ੍ਰਭੂ ਦੀ ਆਰਾਧਨਾ ਕਰਦਾ ਹੈ, (ਉਹ ਚਾਹੇ) ਪੜ੍ਹਿਆ ਹੋਵੇ (ਅਥਵਾ) ਅਨਪੜ੍ਹ ਹੋਵੇ, ਪਰਮ-ਗਤਿ (ਸ੍ਰੇਸ਼ਠ ਆਤਮਿਕ ਅਵਸਥਾ) ਨੂੰ ਪ੍ਰਾਪਤ ਕਰਦਾ ਹੈ।੧। (ਹੇ ਭਾਈ!) ਸਾਧ-ਸੰਗਤ ਵਿਚ ਰਹਿ ਕੇ ਪ੍ਰਭੂ ਦੇ ਨਾਮ ਦਾ ਸਿਮਰਨ ਕਰ। ਨਾਮ ਤੋਂ ਬਿਨਾ (ਹੋਰ ਸਭ) ਧਨ ਜਾਂ ਮਾਲ ਝੂਠਾ ਹੈ (ਅਰਥਾਤ ਨਾਸ਼ਮਾਨ ਹੈ)।੧।ਰਹਾਉ। ਉਹ (ਮਨੁੱਖ) ਰੂਪਵਾਨ, ਚਤੁਰ ਅਤੇ ਸਿਆਣਾ ਹੈ, ਜਿਸ ਸੇਵਕ ਨੇ ਪ੍ਰਭੂ ਦਾ ਭਾਣਾ (ਸਿਰ ਮੱਥੇ) ਮੰਨਿਆ ਹੈ।੨। ਉਹ (ਮਨੁੱਖ) ਜਗਤ ਵਿਚ ਆਇਆ ਪ੍ਰਵਾਨ ਚੜ੍ਹਦਾ ਹੈ, (ਜੋ) ਹਰ ਇਕ ਸ਼ਰੀਰ ਵਿਚ ਆਪਣੇ ਸੁਆਮੀ (ਨੂੰ ਵਸਦਾ) ਸਮਝਦਾ ਹੈ।੩। ਨਾਨਕ ਦਾ ਕਥਨ ਹੈ ਜਿਸ (ਸਾਧਕ) ਦੇ ਪੂਰਣ ਭਾਗ ਹੁੰਦੇ ਹਨ, ਉਸੇ ਦਾ ਮਨ ਹਰਿ ਦੇ ਚਰਣਾਂ ਵਿਚ ਲਗਦਾ ਹੈ।੪।੯੦।੧੫੯।

**ਗਉੜੀ ਮਹਲਾ ੫**

ਹਰਿ ਦੇ ਸਾਧਕ ਨਾਲ ਸਾਕਤ (ਮਨਮੁਖ) ਦਾ ਸੰਗ ਨਹੀਂ ਹੋ ਸਕਦਾ, (ਕਿਉਂਕਿ) ਉਹ (ਸਾਕਤ) ਵਿਸ਼ਿਆਂ ਵਿਚ ਲੀਨ ਹੈ ਅਤੇ ਉਸ (ਸਾਧਕ) ਉਤੇ ਪ੍ਰਭੂ ਦਾ ਪ੍ਰੇਮ-ਰੰਗ ਚੜ੍ਹਿਆ ਹੋਇਆ ਹੈ।੧।ਰਹਾਉ। (ਇਸ ਮੇਲ ਦੀ ਅਸੰਭਵਤਾ ਬਾਰੇ ਅਗੇ ਉਦਾਹਰਣ ਦਿੱਤੇ ਗਏ ਹਨ)। ਜਿਵੇਂ ਮਨ ਵਿਚ (ਹੀ ਆਪਣੇ ਆਪ ਨੂੰ) ਸਵਾਰ (ਸਮਝਣ ਵਾਲੇ ਲਈ) ਸਿੰਗਾਰੀ ਹੋਈ ਘੋੜੀ ਹੋਵੇ ਜਾਂ ਜਿਵੇਂ ਖੁਸਰਾ (*ਕਾਪੁਰਖੁ*) ਨਾਰੀ ਨੂੰ ਪਿਆਰ ਕਰਦਾ ਹੋਵੇ।੧। (ਜਿਵੇਂ ਕੋਈ) ਬਲਦ ਨੂੰ ਨੇਤਰਾ ਪਾ ਕੇ ਚੋਣ ਲਗ ਜਾਏ ਜਾਂ ਗਊ ਉਤੇ ਚੜ੍ਹ ਕੇ ਸ਼ੇਰ ਦੇ ਪਿਛੇ ਪਏ।੨। (ਜਿਵੇਂ) ਭੇਡ (*ਗਾਡਰ*) ਨੂੰ ਲੈ ਕੇ (ਉਸ ਦੀ) ਕਮਾਧੇਨੁ ਵਾਂਗ ਪੂਜਾ ਕਰੇ ਜਾਂ ਬਿਨਾ ਪੂੰਜੀ ਸੌਦਾ ਖ਼ਰੀਦਣ ਲਈ ਜਾਵੇ।੩। ਨਾਨਕ (ਦਾ ਕਥਨ ਹੈ ਕਿ ਹੇ ਜਿਗਿਆਸੂ!) ਰਾਮ ਦਾ ਨਾਮ ਹਿਰਦੇ ਵਿਚ ਜਪ ਅਤੇ ਹਰਿ ਵਰਗੇ ਸੁਆਮੀ ਮਿਤਰ ਨੂੰ ਸਿਮਰਦਾ ਰਹਿ। ੪।੯੧।੧੬੦।

**ਗਉੜੀ ਮਹਲਾ ੫**

ਹੇ ਵੀਰ! ਉਸ ਮਤਿ ਨੂੰ ਨਿਰਮਲ ਅਤੇ ਧੀਰਜਵਾਨ ਕਿਹਾ ਜਾਂਦਾ ਹੈ, (ਜੋ) ਰਾਮ-ਨਾਮ ਦੇ ਰਸ ਨੂੰ ਪੀਣ ਲਈ (ਪ੍ਰੇਰਦੀ ਹੈ)।੧। (ਹੇ ਭਾਈ!) ਹਰਿ ਦੇ ਚਰਣਾਂ ਨੂੰ ਹਿਰਦੇ ਵਿਚ ਆਧਾਰ ਬਣਾ। (ਅਜਿਹਾ ਕਰਨ ਨਾਲ) ਜਨਮ-ਮਰਨ (ਦੇ ਗੇੜ ਤੋਂ) ਖ਼ਲਾਸੀ ਹੋ ਜਾਂਦੀ ਹੈ।੧।ਰਹਾਉ। ਉਹ ਸ਼ਰੀਰ ਪਵਿਤਰ ਹੈ ਜਿਸ ਵਿਚ ਪਾਪ ਪੈਦਾ ਨਹੀਂ ਹੁੰਦਾ। ਪ੍ਰਭੂ ਦੇ ਪ੍ਰੇਮ-ਰੰਗ (ਵਿਚ ਰੰਗੇ ਹੋਣ ਕਰਕੇ ਉਸ ਦਾ) ਨਿਰਮਲ ਪ੍ਰਤਾਪ (ਉਘੜਦਾ ਹੈ)।੨। ਸਾਧ-ਸੰਗਤ (ਵਿਚ ਜਾਣ ਨਾਲ) ਵਿਕਾਰ ਮਿਟ ਜਾਂਦੇ ਹਨ। (ਸਾਧ ਸੰਗਤ ਦਾ) ਸਭ ਤੋਂ ਉੱਚਾ ਇਹੀ ਉਪਕਾਰ ਹੈ।੩। (ਜੋ ਸਾਧਕ) ਪ੍ਰਭੂ ਦੀ ਪ੍ਰੇਮ-ਭਗਤੀ ਵਿਚ ਮਗਨ ਰਹਿੰਦੇ ਹਨ, ਨਾਨਕ (ਉਨ੍ਹਾਂ) ਸਾਧਾਂ ਦੀ ਚਰਣ-ਧੂੜ ਦੀ ਯਾਚਨਾ ਕਰਦਾ ਹੈ।੪।੯੨।੧੬੧।

**ਗਉੜੀ ਮਹਲਾ ੫**

(ਜਿਨ੍ਹਾਂ ਦੀ ਇਸ ਚਉਪਦੇ ਵਿਚ ਵਰਣਿਤ ਪ੍ਰੀਤ) ਵਰਗੀ ਪ੍ਰੀਤ ਗੋਬਿੰਦ ਨਾਲ ਲਗ ਜਾਂਦੀ ਹੈ, (ਉਨ੍ਹਾਂ ਨੂੰ ਪਰਮਾਤਮਾ ਆਪਣੇ ਨਾਲ) ਮਿਲਾ ਲੈਂਦਾ ਹੈ, (ਉਹ) ਪੂਰੇ ਭਾਗਾਂ ਵਾਲੇ (ਬਣ

Sri Satguru Jagjit Singh Ji eLibrary NamdhariElibrary@gmail.com

ਭਰਤਾ ਪੇਖਿ ਬਿਗਸੈ ਜਿਉ ਨਾਰੀ ॥ ਤਿਉ ਹਰਿ ਜਨੁ ਜੀਵੈ ਨਾਮੁ ਚਿਤਾਰੀ ॥੧॥
ਪੂਤ ਪੇਖਿ ਜਿਉ ਜੀਵਤ ਮਾਤਾ ॥ ਓਤਿ ਪੋਤਿ ਜਨੁ ਹਰਿ ਸਿਉ ਰਾਤਾ ॥੨॥
ਲੋਭੀ ਅਨਦੁ ਕਰੈ ਪੇਖਿ ਧਨਾ ॥ ਜਨ ਚਰਨ ਕਮਲ ਸਿਉ ਲਾਗੋ ਮਨਾ ॥੩॥
ਬਿਸਰੁ ਨਹੀ ਇਕੁ ਤਿਲੁ ਦਾਤਾਰ ॥ ਨਾਨਕ ਕੇ ਪ੍ਰਭ ਪ੍ਰਾਨ ਅਧਾਰ ॥੪॥੯੩॥੧੬੨॥

ਗਉੜੀ ਮਹਲਾ ੫ ॥
ਰਾਮ ਰਸਾਇਣਿ ਜੋ ਜਨ ਗੀਧੇ ॥ ਚਰਨ ਕਮਲ ਪ੍ਰੇਮ ਭਗਤੀ ਬੀਧੇ ॥੧॥ ਰਹਾਉ ॥
ਆਨ ਰਸਾ ਦੀਸਹਿ ਸਭਿ ਛਾਰੁ ॥ਨਾਮ ਬਿਨਾ ਨਿਹਫਲ ਸੰਸਾਰ ॥੧॥
ਅੰਧ ਕੂਪ ਤੇ ਕਾਢੇ ਆਪਿ ॥ ਗੁਣ ਗੋਵਿੰਦ ਅਚਰਜ ਪਰਤਾਪ ॥੨॥
ਵਣਿ ਤ੍ਰਿਣਿ ਤ੍ਰਿਭਵਣਿ ਪੂਰਨ ਗੋਪਾਲ ॥ ਬ੍ਰਹਮ ਪਸਾਰੁ ਜੀਅ ਸੰਗਿ ਦਇਆਲ ॥੩॥
ਕਹੁ ਨਾਨਕ ਸਾ ਕਥਨੀ ਸਾਰੁ ॥ਮਾਨਿ ਲੇਤੁ ਜਿਸੁ ਸਿਰਜਨਹਾਰੁ ॥੪॥੯੪॥੧੬੩॥

ਗਉੜੀ ਮਹਲਾ ੫ ॥
ਨਿਤਪ੍ਰਤਿ ਨਾਵਣੁ ਰਾਮ ਸਰਿ ਕੀਜੈ ॥
ਝੋਲਿ ਮਹਾ ਰਸੁ ਹਰਿ ਅੰਮ੍ਰਿਤੁ ਪੀਜੈ ॥੧॥ ਰਹਾਉ ॥
ਨਿਰਮਲ ਉਦਕੁ ਗੋਵਿੰਦ ਕਾ ਨਾਮ ॥ ਮਜਨੁ ਕਰਤ ਪੂਰਨ ਸਭਿ ਕਾਮ ॥੧॥
ਸੰਤਸੰਗਿ ਤਹ ਗੋਸਟਿ ਹੋਇ ॥ ਕੋਟਿ ਜਨਮ ਕੇ ਕਿਲਵਿਖ ਖੋਇ ॥੨॥
ਸਿਮਰਹਿ ਸਾਧ ਕਰਹਿ ਆਨੰਦੁ ॥ ਮਨਿ ਤਨਿ ਰਵਿਆ ਪਰਮਾਨੰਦੁ ॥੩॥
ਜਿਸਹਿ ਪਰਾਪਤਿ ਹਰਿ ਚਰਣ ਨਿਧਾਨ ॥ ਨਾਨਕ ਦਾਸ ਤਿਸਹਿ ਕੁਰਬਾਨ ॥੪॥੯੫॥੧੬੪॥

ਗਉੜੀ ਮਹਲਾ ੫ ॥
ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ ॥
ਹਰਿ ਕੀਰਤਨ ਮਹਿ ਏਹੁ ਮਨੁ ਜਾਗੈ ॥੧॥ ਰਹਾਉ ॥
ਏਕੋ ਸਿਮਰਿ ਨ ਦੂਜਾ ਭਾਉ ॥ ਸੰਤਸੰਗਿ ਜਪਿ ਕੇਵਲ ਨਾਉ ॥੧॥
ਕਰਮ ਧਰਮ ਨੇਮ ਬ੍ਰਤ ਪੂਜਾ ॥ ਪਾਰਬ੍ਰਹਮ ਬਿਨੁ ਜਾਨੁ ਨ ਦੂਜਾ ॥੨॥
ਤਾ ਕੀ ਪੂਰਨ ਹੋਈ ਘਾਲ ॥ ਜਾ ਕੀ ਪ੍ਰੀਤਿ ਅਪੁਨੇ ਪ੍ਰਭ ਨਾਲਿ ॥੩॥
ਸੋ ਬੈਸਨੋ ਹੈ ਅਪਰ ਅਪਾਰੁ ॥ ਕਹੁ ਨਾਨਕ ਜਿਨਿ ਤਜੇ ਬਿਕਾਰ ॥੪॥੯੬॥੧੬੫॥

ਗਉੜੀ ਮਹਲਾ ੫ ॥
ਜੀਵਤ ਛਾਡਿ ਜਾਹਿ ਦੇਵਾਨੇ ॥ ਮੁਇਆ ਉਨ ਤੇ ਕੋ ਵਰਸਾਂਨੇ ॥੧॥
ਸਿਮਰਿ ਗੋਵਿੰਦੁ ਮਨਿ ਤਨਿ ਧੁਰਿ ਲਿਖਿਆ ॥

ਜਾਂਦੇ ਹਨ)।੧।ਰਹਾਉ। ਜਿਵੇਂ ਪਤੀ ਨੂੰ ਵੇਖ ਕੇ ਨਾਰੀ ਪ੍ਰਸੰਨ ਹੁੰਦੀ ਹੈ, ਤਿਵੇਂ ਹਰਿ ਦਾ ਦਾਸ ਨਾਮ ਦਾ ਸਿਮਰਨ ਕਰਕੇ ਜੀਉਂਦਾ ਹੈ।੧। ਪੁੱਤਰ ਨੂੰ ਵੇਖ ਕੇ ਜਿਵੇਂ ਮਾਤਾ ਜੀਉਂਦੀ ਹੈ, (ਉਸੇ ਤਰ੍ਹਾਂ) ਹਰਿ ਦਾ ਦਾਸ ਪ੍ਰਭੂ ਨਾਲ ਤਾਣੇ-ਪੇਟੇ ਵਾਂਗ ਰਚਿਆ ਰਹਿੰਦਾ ਹੈ।੨। (ਜਿਵੇਂ) ਲੋਭੀ (ਵਿਅਕਤੀ) ਧਨ ਨੂੰ ਵੇਖ ਕੇ ਆਨੰਦ ਮਨਾਉਂਦਾ ਹੈ, (ਤਿਵੇਂ) ਸੇਵਕ ਦਾ ਮਨ (ਪ੍ਰਭੂ ਦੇ) ਚਰਣ ਕਮਲਾਂ ਨਾਲ ਲਗਾ ਰਹਿੰਦਾ ਹੈ।੩। ਹੇ ਦਾਤਾਰ! (ਤੂੰ ਮੈਨੂੰ) ਇਕ ਛਿਣ ਭਰ ਲਈ ਵੀ ਨ ਵਿਸਰ। ਹੇ ਪ੍ਰਭੂ! (ਤੂੰ ਮੇਰੇ) ਪ੍ਰਾਣਾਂ ਦਾ ਆਧਾਰ ਹੈਂ।੪।੯੩।੧੬੨।

**ਗਉੜੀ ਮਹਲਾ ੫**

ਜੋ ਸੇਵਕ ਰਸ ਦੇ ਘਰ (*ਰਸਾਇਣਿ*) ਰਾਮ ਨਾਲ ਗਿਝ ਗਏ ਹਨ, (ਉਨ੍ਹਾਂ ਦੇ ਹਿਰਦੇ ਪ੍ਰਭੂ ਦੇ) ਚਰਣ-ਕਮਲਾਂ ਦੀ ਪ੍ਰੇਮ-ਭਗਤੀ ਨਾਲ ਵਿੰਨ੍ਹੇ ਰਹਿੰਦੇ ਹਨ।੧।ਰਹਾਉ। (ਉਨ੍ਹਾਂ ਸੇਵਕਾਂ ਨੂੰ) ਹੋਰ ਰਸ ਸੁਆਹ ਸਮਾਨ ਦਿਸਦੇ ਹਨ। ਨਾਮ ਤੋਂ ਬਿਨਾ (ਉਨ੍ਹਾਂ ਲਈ) ਸਾਰਾ ਸੰਸਾਰ ਵਿਅਰਥ ਹੈ।੧। (ਉਹ ਪ੍ਰਭੂ) ਆਪ (ਸੇਵਕਾਂ ਨੂੰ ਅਗਿਆਨ ਦੇ) ਅੰਨ੍ਹੇ ਖੂਹ ਵਿਚੋਂ ਕਢ ਲੈਂਦਾ ਹੈ। ਗੋਬਿੰਦ ਦੇ ਗੁਣਾਂ ਦਾ (ਇਹ) ਅਸਚਰਜ ਭਰਿਆ ਪ੍ਰਤਾਪ ਹੈ।੨। ਪ੍ਰਭੂ ਵਣ, ਤ੍ਰਿਣ ਅਤੇ ਤ੍ਰੈ-ਲੋਕਾਂ ਵਿਚ ਪੂਰੀ ਤਰ੍ਹਾਂ ਵਿਆਪਤ ਹੈ। (ਇਹ ਸਾਰਾ) ਪਸਾਰਾ ਪ੍ਰਭੂ ਦਾ ਹੈ। (ਉਹ) ਦਿਆਲੂ ਜੀਵਾਂ ਦੇ ਅੰਗ-ਸੰਗ (ਰਹਿੰਦਾ ਹੈ)।੩। ਨਾਨਕ ਦਾ ਕਥਨ ਹੈ ਕਿ ਉਹ ਕਥਨੀ ਸ੍ਰੇਸ਼ਠ (*ਸਾਰੁ*) ਹੈ, ਜਿਸ ਨੂੰ ਸਿਰਜਨਹਾਰ ਪਰਮਾਤਮਾ ਸਵੀਕਾਰ ਕਰ ਲੈਂਦਾ ਹੈ।੪।੯੪।੧੬੩।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਰਾਮ-ਨਾਮ ਦੇ ਸਰੋਵਰ ਵਿਚ ਹਮੇਸ਼ਾ ਇਸ਼ਨਾਨ ਕਰਨਾ ਚਾਹੀਦਾ ਹੈ। (ਇਹ) ਮਹਾ ਰਸ ਹਰਿ ਦਾ ਅੰਮ੍ਰਿਤ ਹੈ, (ਇਸ ਨੂੰ) ਚੰਗੀ ਤਰ੍ਹਾਂ ਹਿਲਾ ਕੇ (ਅਰਥਾਤ ਪ੍ਰੇਮ ਪੂਰਵਕ) ਪੀਣਾ ਚਾਹੀਦਾ ਹੈ।੧।ਰਹਾਉ। (ਹੇ ਭਾਈ!) ਪਰਮਾਤਮਾ ਦਾ ਨਾਮ ਨਿਰਮਲ ਜਲ (*ਉਦਕੁ*) ਹੈ। (ਇਸ ਵਿਚ) ਇਸ਼ਨਾਨ ਕਰਨ ਨਾਲ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ।੧। (ਜਿਥੇ) ਸਤਿਸੰਗਤ ਹੁੰਦੀ ਹੈ, ਉਥੇ (ਹਰਿ-ਨਾਮ ਬਾਰੇ) ਵਿਚਾਰ-ਚਰਚਾ ਹੁੰਦੀ ਹੈ। (ਉਸ ਨੂੰ ਸੁਣਨ ਨਾਲ) ਕਰੋੜਾਂ ਜਨਮਾਂ ਦੇ ਪਾਪ (*ਕਿਲਵਿਖ*) ਮਿਟ ਜਾਂਦੇ ਹਨ।੨। ਸਾਧੂ (ਰੁਚੀਆਂ ਵਾਲੇ ਵਿਅਕਤੀ ਨਾਮ ਦਾ) ਸਿਮਰਨ ਕਰਦੇ ਹਨ ਅਤੇ ਆਨੰਦ ਮਾਣਦੇ ਹਨ। (ਉਨ੍ਹਾਂ ਦੇ) ਮਨ ਅਤੇ ਤਨ ਵਿਚ ਪਰਮਾਨੰਦ (ਪ੍ਰਭੂ) ਵਿਆਪਿਆ ਰਹਿੰਦਾ ਹੈ।੩। ਜਿਸ (ਸਾਧਕ) ਨੂੰ ਹਰਿ-ਚਰਣ ਰੂਪ ਖ਼ਜ਼ਾਨਾ ਪ੍ਰਾਪਤ ਹੋ ਗਿਆ ਹੈ, ਦਾਸ ਨਾਨਕ ਉਸ ਤੋਂ ਕੁਰਬਾਨ ਜਾਂਦਾ ਹੈ।੪।੯੫।੧੬੪।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਉਹ ਕੁਝ ਕਰ, ਜਿਸ (ਦੇ ਕਰਨ ਨਾਲ ਮਨ ਨੂੰ) ਮੈਲ ਨ ਲਗੇ (ਅਤੇ ਤੇਰਾ) ਇਹ ਮਨ ਹਰਿ-ਕੀਰਤਨ ਨਾਲ (ਵਿਕਾਰਾਂ ਦੀ ਮਾਰ ਤੋਂ) ਸਚੇਤ ਰਹੇ।੧। ਰਹਾਉ। (ਹੇ ਭਾਈ! ਤੂੰ) ਇਕੋ (ਪ੍ਰਭੂ) ਦਾ ਸਿਮਰਨ ਕਰ ਅਤੇ (ਮਨ ਵਿਚ ਦ੍ਵੈਤ ਭਾਵ ਨ ਲਿਆ)। ਸਤਿਸੰਗਤ ਵਿਚ ਕੇਵਲ ਨਾਮ ਦਾ ਸਿਮਰਨ ਕਰ।੧। (ਤੂੰ) ਪਰਮਾਤਮਾ ਤੋਂ ਬਿਨਾ (ਕਿਸੇ) ਹੋਰ ਨੂੰ ਨ ਪਛਾਣ, (ਇਹੋ ਤੇਰਾ) ਕਰਮ, ਧਰਮ, ਨੇਮ, ਬ੍ਰਤ ਅਤੇ ਪੂਜਾ ਹੈ।੨। ਉਸ ਦੀ ਹੀ ਘਾਲ ਸਫਲ ਹੋਈ ਹੈ, ਜਿਸ ਦੀ ਪ੍ਰੀਤ ਆਪਣੇ ਪ੍ਰਭੂ ਨਾਲ ਹੈ।੩। ਨਾਨਕ ਦਾ ਕਥਨ ਹੈ ਕਿ ਉਹ ਵਿਸ਼ਣੂ ਉਪਾਸਕ ਅਪਰ ਅਪਾਰ ਹੈ (ਅਰਥਾਤ ਸ੍ਰੇਸ਼ਠ ਹੈ), ਜਿਸ ਨੇ ਵਿਕਾਰਾਂ ਨੂੰ ਤਿਆਗ ਦਿੱਤਾ ਹੈ।੪।੯੬।੧੬੫।

**ਗਉੜੀ ਮਹਲਾ ੫**

ਹੇ ਮੂਰਖ ਵਿਅਕਤੀ! (ਜਿਹੜੇ ਲੋਕ) ਜੀਉਂਦਿਆਂ ਹੀ ਸਾਥ ਛਡ ਜਾਂਦੇ ਹਨ, ਮਰਨ 'ਤੇ ਉਨ੍ਹਾਂ ਤੋਂ ਕੌਣ ਲਾਭ ਉਠਾ ਸਕਦਾ ਹੈ।੧। (ਹੇ ਜਿਗਿਆਸੂ! ਤੂੰ) ਮਨ ਅਤੇ ਤਨ ਕਰਕੇ ਗੋਬਿੰਦ ਦਾ

ਕਾਹੂ ਕਾਜ ਨ ਆਵਤ ਬਿਖਿਆ ॥੧॥ ਰਹਾਉ ॥
ਬਿਖੈ ਠਗਉਰੀ ਜਿਨਿ ਜਿਨਿ ਖਾਈ ॥ ਤਾ ਕੀ ਤ੍ਰਿਸਨਾ ਕਬਹੂੰ ਨ ਜਾਈ ॥੨॥
ਦਾਰਨ ਦੁਖ ਦੁਤਰ ਸੰਸਾਰੁ ॥ ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ ॥੩॥
ਸਾਧਸੰਗਿ ਮਿਲਿ ਦੁਇ ਕੁਲ ਸਾਧਿ ॥ ਰਾਮ ਨਾਮ ਨਾਨਕ ਆਰਾਧਿ ॥੪॥੯੭॥੧੬੬॥

ਗਉੜੀ ਮਹਲਾ ੫ ॥
ਗਰੀਬਾ ਉਪਰਿ ਜਿ ਖਿੰਜੈ ਦਾੜੀ ॥ ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥੧॥
ਪੂਰਾ ਨਿਆਉ ਕਰੇ ਕਰਤਾਰੁ ॥ ਅਪੁਨੇ ਦਾਸ ਕਉ ਰਾਖਨਹਾਰੁ ॥੧॥ ਰਹਾਉ ॥
ਆਦਿ ਜੁਗਾਦਿ ਪ੍ਰਗਟਿ ਪਰਤਾਪੁ ॥ ਨਿੰਦਕੁ ਮੁਆ ਉਪਜਿ ਵਡ ਤਾਪੁ ॥੨॥
ਤਿਨਿ ਮਾਰਿਆ ਜਿ ਰਖੈ ਨ ਕੋਇ ॥ ਆਗੈ ਪਾਛੈ ਮੰਦੀ ਸੋਇ ॥੩॥
ਅਪੁਨੇ ਦਾਸ ਰਾਖੈ ਕੰਠਿ ਲਾਇ ॥ ਸਰਣਿ ਨਾਨਕ ਹਰਿ ਨਾਮੁ ਧਿਆਇ ॥੪॥੯੮॥੧੬੭॥

ਗਉੜੀ ਮਹਲਾ ੫ ॥
ਮਹਜਰੁ ਝੂਠਾ ਕੀਤੋਨੁ ਆਪਿ ॥ ਪਾਪੀ ਕਉ ਲਾਗਾ ਸੰਤਾਪੁ ॥੧॥
ਜਿਸਹਿ ਸਹਾਈ ਗੋਬਿਦੁ ਮੇਰਾ ॥ ਤਿਸੁ ਕਉ ਜਮੁ ਨਹੀ ਆਵੈ ਨੇਰਾ ॥੧॥ ਰਹਾਉ ॥
ਸਾਚੀ ਦਰਗਹ ਬੋਲੈ ਕੂੜੁ ॥ ਸਿਰੁ ਹਾਥ ਪਛੋੜੈ ਅੰਧਾ ਮੂੜੁ ॥੨॥
ਰੋਗ ਬਿਆਪੇ ਕਰਦੇ ਪਾਪ ॥ ਅਦਲੀ ਹੋਇ ਬੈਠਾ ਪ੍ਰਭੁ ਆਪਿ ॥੩॥
ਅਪਨ ਕਮਾਇਐ ਆਪੇ ਬਾਧੇ ॥ ਦਰਬੁ ਗਇਆ ਸਭੁ ਜੀਅ ਕੈ ਸਾਥੈ ॥੪॥
ਨਾਨਕ ਸਰਨਿ ਪਰੇ ਦਰਬਾਰਿ ॥ਰਾਖੀ ਪੈਜ ਮੇਰੈ ਕਰਤਾਰਿ ॥੫॥੯੯॥੧੬੮॥

ਗਉੜੀ ਮਹਲਾ ੫ ॥
ਜਨ ਕੀ ਧੂਰਿ ਮਨ ਮੀਠ ਖਟਾਨੀ ॥
ਪੂਰਬਿ ਕਰਮਿ ਲਿਖਿਆ ਧੁਰਿ ਪ੍ਰਾਨੀ ॥੧॥ ਰਹਾਉ ॥
ਅਹੰਬੁਧਿ ਮਨ ਪੂਰਿ ਥਿਧਾਈ ॥ ਸਾਧ ਧੂਰਿ ਕਰਿ ਸੁਧ ਮੰਜਾਈ ॥੧॥
ਅਨਿਕ ਜਲਾ ਜੇ ਧੋਵੈ ਦੇਹੀ ॥ ਮੈਲੁ ਨ ਉਤਰੈ ਸੁਧੁ ਨ ਤੇਹੀ ॥੨॥
ਸਤਿਗੁਰੁ ਭੇਟਿਓ ਸਦਾ ਕ੍ਰਿਪਾਲ ॥ ਹਰਿ ਸਿਮਰਿ ਸਿਮਰਿ ਕਾਟਿਆ ਭਉ ਕਾਲ ॥੩॥

ਸਿਮਰਨ ਕਰ, (ਇਹੀ) ਧੁਰ ਦਰਗਾਹ ਤੋਂ ਲਿਖਿਆ ਹੋਇਆ ਹੈ। (ਅੰਤ ਕਾਲ ਵਿਚ) ਮਾਇਆ (*ਬਿਖਿਆ*) ਕਿਸੇ ਕੰਮ ਨਹੀਂ ਆਉਂਦੀ।੧।ਰਹਾਉ। ਜਿਨ੍ਹਾਂ ਜਿਨ੍ਹਾਂ ਨੇ ਵਿਸ਼ਿਆਂ ਦੀ ਠਗ-ਮੂਰੀ ਖਾਈ ਹੈ, ਉਨ੍ਹਾਂ ਦੀ (ਮਾਇਆਵੀ) ਤ੍ਰਿਸ਼ਨਾ ਕਦੇ ਵੀ ਖ਼ਤਮ ਨਹੀਂ ਹੁੰਦੀ।੨। ਦੁਸਤਰ ਭਵ-ਸਾਗਰ ਤੋਂ ਤਰਨਾ ਭਿਆਨਕ ਦੁਖ (ਸਹਿਣ ਵਰਗਾ ਹੈ)। ਰਾਮ ਨਾਮ (ਦੇ ਸਿਮਰਨ ਤੋਂ) ਬਿਨਾ (ਸੰਸਾਰ ਰੂਪ ਸਾਗਰ ਤੋਂ) ਕਿਵੇਂ ਪਾਰ ਉਤਰਿਆ ਜਾ ਸਕਦਾ ਹੈ।੩। ਨਾਨਕ (ਦਾ ਕਥਨ ਹੈ ਕਿ) ਸਾਧ ਸੰਗਤ ਨਾਲ ਮਿਲ ਕੇ ਰਾਮ-ਨਾਮ ਦੀ ਆਰਾਧਨਾ ਕਰ ਅਤੇ ਆਪਣੀਆਂ ਦੋਹਾਂ ਕੁਲਾਂ (ਦਾਦਕੀ ਅਤੇ ਨਾਨਕੀ) ਨੂੰ ਸਵਾਰ ਲੈ।੪।੯੭।੧੬੬।

**ਗਉੜੀ ਮਹਲਾ ੫**

(ਇਸ ਸ਼ਬਦ ਵਿਚ ਸੁਲਹੀ ਖਾਨ ਦੇ ਭੱਠੇ ਵਿਚ ਸੜ ਮਰਨ ਦੀ ਘਟਨਾ ਵਲ ਸੰਕੇਤ ਹੈ)। ਜਿਹੜੀ ਦਾੜ੍ਹੀ ਗ਼ਰੀਬਾਂ ਉਪਰ ਖਿਝਦੀ ਹੈ, ਉਸ ਨੂੰ ਪਰਮਾਤਮਾ ਨੇ ਅੱਗ ਵਿਚ ਸਾੜ ਦਿੱਤਾ ਹੈ।੧। ਕਰਤਾਰ (ਸਦਾ) ਪੂਰਾ ਨਿਆਂ ਕਰਦਾ ਹੈ ਅਤੇ ਆਪਣੇ ਸੇਵਕ ਦੀ (ਹਮੇਸ਼ਾ) ਰਖਿਆ ਕਰਨ ਵਾਲਾ ਹੈ।੧।ਰਹਾਉ। ਆਦਿ-ਜੁਗਾਦਿ ਤੋਂ (ਪਰਮਾਤਮਾ ਦਾ) ਪ੍ਰਤਾਪ ਪ੍ਰਗਟ ਹੁੰਦਾ ਆਇਆ ਹੈ। ਨਿੰਦਕ ਵਿਅਕਤੀ (ਸੁਲਹੀ ਖਾਨ) ਵੱਡੇ ਤਾਪ (ਅਰਥਾਤ ਭੱਠੇ ਵਿਚ) ਸੜ ਮੋਇਆ ਹੈ।੨। ਉਸ (ਪ੍ਰਭੂ ਨੇ ਸੁਲਹੀ ਖਾਨ ਨੂੰ) ਮਾਰਿਆ ਹੈ, ਜਿਸ ਦੀ ਕੋਈ ਵੀ ਰਖਿਆ ਨਹੀਂ ਕਰ ਸਕਦਾ। (ਉਸ ਦੀ) ਅਗੇ ਪਿਛੇ (ਅਰਥਾਤ ਲੋਕ ਪਰਲੋਕ ਵਿਚ) ਸ਼ੋਭਾ ਮਾੜੀ ਹੀ ਹੈ।੩। ਆਪਣੇ ਦਾਸ ਨੂੰ (ਪ੍ਰਭੂ ਨੇ) ਗੱਲੇ ਨਾਲ ਲਾ ਕੇ ਰਖਿਆ ਹੈ। ਨਾਨਕ (ਪ੍ਰਭੂ ਦੀ) ਸ਼ਰਣ ਵਿਚ ਪੈ ਕੇ ਹਰਿ-ਨਾਮ ਦੀ ਆਰਾਧਨਾ ਕਰਦਾ ਹੈ।੪।੯੮।੧੬੭।

**ਗਉੜੀ ਮਹਲਾ ੫**

(ਇਸ ਸ਼ਬਦ ਵਿਚ ਅਕਬਰ ਬਦਾਸ਼ਾਹ ਪਾਸ ਗੁਰੂ ਅਰਜਨ ਦੇਵ ਜੀ ਦੇ ਵਿਰੁਧ ਭੇਜੇ ਗਏ ਮੇਜਰਨਾਮੇ ਦਾ ਉਲੇਖ ਹੈ)। ਪ੍ਰਭੂ ਨੇ ਆਪ ਮੇਜਰਨਾਮਾ ਝੂਠਾ ਸਿੱਧ ਕਰ ਦਿੱਤਾ, (ਜਿਸ ਦੇ ਫਲਸਰੂਪ) ਪਾਪੀ ਨੂੰ ਬਹੁਤ ਦੁਖ ਹੋਇਆ।੧। (ਹੇ ਜਿਗਿਆਸੂ!) ਜਿਸ ਦਾ ਸਹਾਇਕ ਮੇਰਾ ਪ੍ਰਭੂ ਹੈ, ਉਸ ਦੇ ਨੇੜੇ ਜਮ ਨਹੀਂ ਆ ਸਕਦਾ।੧। ਰਹਾਉ। (ਜੋ ਵਿਅਕਤੀ) ਸੱਚੀ ਦਰਗਾਹ ਵਿਚ ਝੂਠ ਬੋਲਦਾ ਹੈ, (ਉਹ) ਅਗਿਆਨੀ ਮੂਰਖ ਸਿਰ ਅਤੇ ਹੱਥਾਂ ਨੂੰ ਪਟਕਾ ਪਟਕਾ ਕੇ ਮਾਰਦਾ ਹੈ (ਅਰਥਾਤ ਪਛਤਾਉਂਦਾ ਹੈ)।੨। (ਜੋ ਵਿਅਕਤੀ) ਪਾਪ ਕਰਦੇ ਹਨ, (ਉਨ੍ਹਾਂ ਨੂੰ) ਰੋਗ ਲਗਦੇ ਹਨ। ਪਰਮਾਤਮਾ ਆਪ ਹੀ ਨਿਆਂ ਕਰਨ ਵਾਲਾ ਬਣ ਕੇ ਬੈਠਾ ਹੈ।੩। ਆਪਣੇ ਕੀਤੇ ਹੋਏ (ਮਾੜੇ ਕਰਮਾਂ ਕਰਕੇ ਵਿਅਕਤੀ) ਆਪ ਬਝਦਾ ਹੈ। ਸਾਰਾ ਧਨ ਜਿੰਦ ਦੇ ਨਾਲ ਹੀ ਚਲਾ ਜਾਂਦਾ ਹੈ (ਅਰਥਾਤ ਮਰਨ ਵੇਲੇ ਸਾਰਾ ਧਨ ਇਥੇ ਹੀ ਰਹਿ ਜਾਂਦਾ ਹੈ)।੪। ਨਾਨਕ (ਦਾ ਕਥਨ ਹੈ ਕਿ ਜੋ ਪ੍ਰਭੂ ਦੇ) ਦਰਬਾਰ ਵਿਚ ਸ਼ਰਣੀ ਪੈਂਦੇ ਹਨ, (ਉਨ੍ਹਾਂ ਦੀ) ਪੈਜ ਮੇਰੇ ਕਰਤਾਰ ਨੇ (ਆਪ) ਰਖੀ ਹੈ।੫।੯੯।੧੬੮।

**ਗਉੜੀ ਮਹਲਾ ੫**

(ਜਿਸ) ਪ੍ਰਾਣੀ ਦੇ (ਮੱਥੇ ਉਤੇ) ਪੂਰਬਲੇ ਕਰਮਾਂ ਕਰਕੇ ਧੁਰ ਦਰਗਾਹ ਤੋਂ (ਲੇਖ) ਲਿਖਿਆ ਹੁੰਦਾ ਹੈ, (ਪਰਮਾਤਮਾ ਦੇ) ਸੇਵਕ ਦੀ ਚਰਣ-ਧੂੜ (ਉਸ ਦੇ) ਮਨ ਨੂੰ ਮਿਠੀ ਲਗਦੀ ਹੈ (ਅਰਥਾਤ ਪਸੰਦ ਆਉਂਦੀ ਹੈ)।੧ ਰਹਾਉ। (ਹੇ ਜਿਗਿਆਸੂ!) ਹੰਕਾਰੀ ਬੁੱਧੀ ਵਾਲੇ ਮਨ ਉਤੇ ਪੂਰੀ ਤਰ੍ਹਾਂ (ਮਾਇਆ ਦੀ) ਥਿੰਧਿਆਈ (ਚੜ੍ਹੀ ਰਹਿੰਦੀ ਹੈ)। (ਉਸ ਨੂੰ) ਸਾਧੂ ਦੀ ਚਰਣ-ਧੂੜ ਨਾਲ ਮਾਂਜ ਕੇ ਸ਼ੁੱਧ ਕੀਤਾ ਜਾਂਦਾ ਹੈ।੧। (ਹੰਕਾਰੀ ਮਨੁੱਖ) ਜੇ ਅਨੇਕ ਜਲਾਂ (ਅਰਥਾਤ ਤੀਰਥ-ਸਥਾਨਾਂ) ਵਿਚ ਸ਼ਰੀਰ ਨੂੰ ਧੋਵੇ, (ਉਸ ਦੀ) ਮੈਲ ਨਹੀਂ ਉਤਰਦੀ ਅਤੇ (ਉਹ) ਉਸ ਤਰ੍ਹਾਂ ਸ਼ੁੱਧ ਨਹੀਂ ਹੁੰਦਾ (ਜਿਹੋ ਜਿਹਾ ਸਾਧੂ ਦੀ ਚਰਣ ਧੂੜ ਨਾਲ ਹੁੰਦਾ ਹੈ)।੨। (ਜਿਸ ਨੂੰ) ਸਤਿਗੁਰੂ ਮਿਲ ਪੈਂਦਾ ਹੈ, (ਉਸ ਉਤੇ) ਸਦਾ ਕ੍ਰਿਪਾਲੂ

ਮੁਕਤਿ ਭੁਗਤਿ ਜੁਗਤਿ ਹਰਿ ਨਾਉ ॥ ਪ੍ਰੇਮ ਭਗਤਿ ਨਾਨਕ ਗੁਣ ਗਾਉ ॥੪॥੧੦੦॥੧੬੯॥

ਗਉੜੀ ਮਹਲਾ ੫ ॥
ਜੀਵਨ ਪਦਵੀ ਹਰਿ ਕੇ ਦਾਸ ॥ ਜਿਨ ਮਿਲਿਆ ਆਤਮ ਪਰਗਾਸੁ ॥੧॥
ਹਰਿ ਕਾ ਸਿਮਰਨੁ ਸੁਨਿ ਮਨ ਕਾਨੀ ॥
ਸੁਖੁ ਪਾਵਹਿ ਹਰਿ ਦੁਆਰ ਪਰਾਨੀ ॥੧॥ ਰਹਾਉ ॥
ਆਠ ਪਹਰ ਧਿਆਈਐ ਗੋਪਾਲੁ ॥ ਨਾਨਕ ਦਰਸਨੁ ਦੇਖਿ ਨਿਹਾਲੁ ॥੨॥੧੦੧॥੧੭੦॥

ਗਉੜੀ ਮਹਲਾ ੫ ॥
ਸਾਂਤਿ ਭਈ ਗੁਰ ਗੋਬਿਦਿ ਪਾਈ ॥ ਤਾਪ ਪਾਪ ਬਿਨਸੇ ਮੇਰੇ ਭਾਈ ॥੧॥ ਰਹਾਉ ॥
ਰਾਮ ਨਾਮੁ ਨਿਤ ਰਸਨ ਬਖਾਨ ॥ ਬਿਨਸੇ ਰੋਗ ਭਏ ਕਲਿਆਨ ॥੧॥
ਪਾਰਬ੍ਰਹਮ ਗੁਣ ਅਗਮ ਬੀਚਾਰ ॥ ਸਾਧੂ ਸੰਗਮਿ ਹੈ ਨਿਸਤਾਰ ॥੨॥
ਨਿਰਮਲ ਗੁਣ ਗਾਵਹੁ ਨਿਤ ਨੀਤ ॥ਗਈ ਬਿਆਧਿ ਉਬਰੇ ਜਨ ਮੀਤ ॥੩॥
ਮਨ ਬਚ ਕ੍ਰਮ ਪ੍ਰਭੁ ਅਪਨਾ ਧਿਆਈ ॥ ਨਾਨਕ ਦਾਸ ਤੇਰੀ ਸਰਣਾਈ ॥੪॥੧੦੨॥੧੭੧॥

ਗਉੜੀ ਮਹਲਾ ੫ ॥
ਨੇਤ੍ਰ ਪ੍ਰਗਾਸੁ ਕੀਆ ਗੁਰਦੇਵ ॥ ਭਰਮ ਗਏ ਪੂਰਨ ਭਈ ਸੇਵ ॥੧॥ ਰਹਾਉ ॥
ਸੀਤਲਾ ਤੇ ਰਖਿਆ ਬਿਹਾਰੀ ॥ ਪਾਰਬ੍ਰਹਮ ਪ੍ਰਭ ਕਿਰਪਾ ਧਾਰੀ ॥੧॥
ਨਾਨਕ ਨਾਮੁ ਜਪੈ ਸੋ ਜੀਵੈ ॥ ਸਾਧਸੰਗਿ ਹਰਿ ਅੰਮ੍ਰਿਤੁ ਪੀਵੈ ॥੨॥੧੦੩॥੧੭੨॥

ਗਉੜੀ ਮਹਲਾ ੫ ॥
ਧਨੁ ਓਹੁ ਮਸਤਕੁ ਧਨੁ ਤੇਰੇ ਨੇਤ ॥ ਧਨੁ ਓਇ ਭਗਤ ਜਿਨ ਤੁਮ ਸੰਗਿ ਹੇਤ ॥੧॥
ਨਾਮ ਬਿਨਾ ਕੈਸੇ ਸੁਖੁ ਲਹੀਐ ॥ ਰਸਨਾ ਰਾਮ ਨਾਮ ਜਸੁ ਕਹੀਐ ॥੧॥ ਰਹਾਉ ॥
ਤਿਨ ਊਪਰਿ ਜਾਈਐ ਕੁਰਬਾਣੁ ॥ ਨਾਨਕ ਜਿਨਿ ਜਪਿਆ ਨਿਰਬਾਣੁ ॥੨॥੧੦੪॥੧੭੩॥

Sri Satguru Jagjit Singh Ji eLibrary NamdhariElibrary@gmail.com

ਰਹਿੰਦਾ ਹੈ। (ਉਹ) ਹਰਿ ਦੇ ਨਾਮ ਦਾ ਸਿਮਰਨ ਕਰ ਕਰਕੇ ਮੌਤ ਦਾ ਡਰ ਦੂਰ ਕਰ ਦਿੰਦਾ ਹੈ।੩। ਹੇ ਨਾਨਕ! ਪ੍ਰੇਮ-ਭਗਤੀ ਰਾਹੀਂ ਹਰਿ ਦੇ ਗੁਣਾਂ ਦਾ ਗਾਇਨ ਕਰੋ, ਕਿਉਂਕਿ ਮੁਕਤੀ, ਭੁਗਤੀ (ਆਨੰਦ ਭੋਗ) ਅਤੇ ਜੁਗਤੀ (ਜੋਗ ਸਾਧਨਾ) ਹਰਿ-ਨਾਮ (ਦੇ ਸਿਮਰਨ ਨਾਲ ਪ੍ਰਾਪਤ ਹੋ ਜਾਂਦੀਆਂ ਹਨ)।੪।੧੦੦।੧੬੯।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਹਰਿ ਦੇ ਦਾਸਾਂ ਨੂੰ (ਸ੍ਰੇਸ਼ਠ) ਜੀਵਨ ਪਦਵੀ ਮਿਲੀ ਹੁੰਦੀ ਹੈ, ਜਿਨ੍ਹਾਂ ਨੂੰ ਮਿਲਿਆਂ ਅੰਤਰ ਆਤਮੇ ਵਿਚ (ਗਿਆਨ ਦਾ) ਚਾਨਣ ਹੋ ਜਾਂਦਾ ਹੈ।੧। ਹੇ ਮਨ! ਹਰਿ ਦਾ ਸਿਮਰਨ ਕੰਨਾਂ ਨਾਲ ਸੁਣ। ਹੇ ਪ੍ਰਾਣੀ! (ਅਜਿਹਾ ਕਰਨ ਨਾਲ) ਹਰਿ ਦੇ ਦੁਆਰ ਉਤੇ ਸੁਖ (ਪ੍ਰਤਿਸ਼ਠਾ) ਪ੍ਰਾਪਤ ਕਰੇਂਗਾ।੧ ।ਰਹਾਉ। ਨਾਨਕ (ਦਾ ਕਥਨ ਹੈ ਕਿ) ਅੱਠੇ ਪਹਿਰ ਪ੍ਰਭੂ ਨੂੰ ਆਰਾਧਨਾ ਚਾਹੀਦਾ ਹੈ, (ਜਿਸ ਦੇ) ਦਰਸ਼ਨ ਦੇਖਣ ਨਾਲ ਨਿਹਾਲ ਹੋ ਜਾਈਦਾ ਹੈ।੨।੧੦੧।੧੭੦।

**ਗਉੜੀ ਮਹਲਾ ੫**

ਹੇ ਮੇਰੇ ਭਾਈ! ਗੋਬਿੰਦ ਰੂਪ ਗੁਰੂ ਨੇ (ਹਿਰਦੇ ਵਿਚ ਨਾਮ ਰੂਪ ਦਾਤ) ਪਾਈ ਹੈ (ਜਿਸ ਦੇ ਫਲਸਰੂਪ) ਸ਼ਾਂਤੀ ਹੋ ਗਈ ਹੈ ਅਤੇ ਦੁਖ ਤੇ ਪਾਪ ਮਿਟ ਗਏ ਹਨ।੧ ।ਰਹਾਉ। (ਹੇ ਭਾਈ!) ਰਾਮ ਦਾ ਨਾਮ ਸਦਾ ਜੀਭ ਨਾਲ ਉਚਾਰਨ ਕਰ। (ਅਜਿਹਾ ਕਰਨ ਨਾਲ) ਰੋਗ ਨਸ਼ਟ ਹੋ ਜਾਂਦੇ ਹਨ ਅਤੇ ਸੁਖ (ਆਨੰਦ) ਦੀ ਸਥਿਤੀ (ਪੈਦਾ ਹੋ ਜਾਂਦੀ ਹੈ)।੧। ਪਾਰਬ੍ਰਹਮ ਦੇ ਗੁਣਾਂ ਦਾ ਵਿਚਾਰ ਕਰਨਾ (ਮਨੁੱਖੀ) ਪਹੁੰਚ ਤੋਂ ਪਰੇ (*ਅਗਮ*) ਹੈ। ਸਾਧੂ (ਗੁਰੂ) ਦੀ ਸੰਗਤ ਨਾਲ ਹੀ (ਭਵ-ਸਾਗਰ ਤੋਂ) ਪਾਰ ਉਤਾਰਾ ਹੁੰਦਾ ਹੈ।੨। ਹੇ ਮਿਤਰ! (ਪ੍ਰਭੂ ਦੇ) ਨਿਰਮਲ ਗੁਣਾਂ ਦਾ ਨਿਤ ਗਾਇਨ ਕਰੋ। (ਅਜਿਹਾ ਕਰਨ ਨਾਲ) ਰੋਗ ਨਸ਼ਟ ਹੋ ਜਾਂਦੇ ਹਨ ਅਤੇ (ਪ੍ਰਭੂ ਦੇ) ਦਾਸਾਂ ਦਾ ਉੱਧਾਰ ਹੋ ਜਾਂਦਾ ਹੈ।੩। (ਹੇ ਪਰਮਾਤਮਾ!) ਦਾਸ ਨਾਨਕ ਤੇਰੀ ਸ਼ਰਣ ਵਿਚ ਹੈ। (ਕ੍ਰਿਪਾ ਕਰ ਕਿ ਮੈਂ) ਮਨ, ਬਚਨ ਅਤੇ ਕਰਮ ਦੁਆਰਾ ਆਪਣੇ ਪ੍ਰਭੂ ਨੂੰ ਸਿਮਰਦਾ ਰਹਾਂ।੪।੧੦੨।੧੭੧।

**ਗਉੜੀ ਮਹਲਾ ੫**

(ਇਸ ਸ਼ਬਦ ਵਿਚ ਗੁਰੂ ਜੀ ਨੇ ਬਾਲਕ ਹਰਿਗੋਬਿੰਦ ਨੂੰ ਚੀਚਕ ਨਿਕਲਣ ਦੀ ਘਟਨਾ ਵਲ ਸੰਕੇਤ ਕੀਤਾ ਹੈ)। ਗੁਰੁਦੇਵ ਨੇ (ਕ੍ਰਿਪਾ ਕਰਕੇ ਬਾਲਕ ਹਰਿਗੋਬਿੰਦ ਦੇ) ਨੇਤਰਾਂ ਵਿਚ ਪ੍ਰਕਾਸ਼ ਕਰ ਦਿੱਤਾ ਹੈ (ਅਰਥਾਤ ਅੱਖਾਂ ਦੀ ਜੋਤਿ ਠੀਕ ਹੋ ਗਈ ਹੈ)। (ਸਭ ਦੇ) ਭਰਮ ਦੂਰ ਹੋ ਗਏ (ਅਤੇ ਸਿੱਖ-ਸੇਵਕਾਂ ਦੀ ਕੀਤੀ) ਸੇਵਾ ਸਫਲ ਹੋ ਗਈ ਹੈ।੧ ।ਰਹਾਉ। ਪਾਰਬ੍ਰਹਮ ਪ੍ਰਭੂ ਨੇ (ਆਪ) ਕ੍ਰਿਪਾ ਕੀਤੀ ਹੈ ਅਤੇ ਪ੍ਰਭੂ (*ਬਿਹਾਰੀ*) ਨੇ (ਬਾਲਕ ਹਰਿਗੋਬਿੰਦ ਨੂੰ) ਸੀਤਲਾ (ਚੀਚਕ) ਤੋਂ ਬਚਾ ਲਿਆ ਹੈ।੧। ਹੇ ਨਾਨਕ! (ਜੋ ਮਨੁੱਖ) ਨਾਮ ਜਪਦਾ ਹੈ, ਉਹੀ (ਸਹੀ ਅਰਥਾਂ ਵਿਚ) ਜੀਉਂਦਾ ਹੈ ਅਤੇ ਸਾਧ ਸੰਗਤ ਵਿਚ ਹਰਿ-ਨਾਮ ਰੂਪ ਅੰਮ੍ਰਿਤ ਪੀਂਦਾ ਹੈ।੨।੧੦੩।੧੭੨।

**ਗਉੜੀ ਮਹਲਾ ੫**

ਉਹ ਮਸਤਕ ਧੰਨ ਹੈ (ਜੋ ਤੇਰੇ ਅਗੇ ਝੁਕਦਾ ਹੈ), (ਉਹ) ਨੇਤਰ ਧੰਨ ਹਨ (ਜੋ) ਤੇਰੇ (ਦਰਸ਼ਨ ਕਰਦੇ ਹਨ)। ਉਹ ਭਗਤ ਧੰਨ ਹਨ ਜਿਨ੍ਹਾਂ ਦਾ ਤੇਰੇ ਨਾਲ ਪ੍ਰੇਮ (*ਹੇਤ*) ਹੈ।੧। (ਹੇ ਜਿਗਿਆਸੂ!) ਨਾਮ ਤੋਂ ਬਿਨਾ ਕਿਵੇਂ ਸੁਖ ਪ੍ਰਾਪਤ ਹੋ ਸਕਦਾ ਹੈ? (ਇਸ ਲਈ) ਜੀਭ ਨਾਲ ਰਾਮ-ਨਾਮ ਦਾ ਜਸ ਕਹਿਣਾ ਚਾਹੀਦਾ ਹੈ।੧ ।ਰਹਾਉ। ਹੇ ਨਾਨਕ! ਉਨ੍ਹਾਂ (ਧਰਮ ਸਾਧਕਾਂ) ਉਪਰੋਂ ਸਦਾ ਕੁਰਬਾਨ ਜਾਣਾ ਚਾਹੀਦਾ ਹੈ, ਜਿਨ੍ਹਾਂ ਨੇ ਨਿਰਲੇਪ ਪ੍ਰਭੂ (*ਨਿਰਬਾਣ*) ਦਾ (ਨਾਮ) ਜਪਿਆ ਹੈ।੨।੧੦੪।੧੭੩।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੫ ॥
ਤੂੰਹੈ ਮਸਲਤਿ ਤੂੰਹੈ ਨਾਲਿ ॥ ਤੂਹੈ ਰਾਖਹਿ ਸਾਰਿ ਸਮਾਲਿ ॥੧॥
ਐਸਾ ਰਾਮੁ ਦੀਨ ਦੁਨੀ ਸਹਾਈ ॥ ਦਾਸ ਕੀ ਪੈਜ ਰਖੈ ਮੇਰੇ ਭਾਈ ॥੧॥ ਰਹਾਉ ॥
ਆਗੈ ਆਪਿ ਇਹੁ ਥਾਨੁ ਵਸਿ ਜਾ ਕੈ ॥ ਆਠ ਪਹਰ ਮਨੁ ਹਰਿ ਕਉ ਜਾਪੈ ॥੨॥
ਪਤਿ ਪਰਵਾਣੁ ਸਚੁ ਨੀਸਾਣੁ ॥ ਜਾ ਕਉ ਆਪਿ ਕਰਹਿ ਫੁਰਮਾਨੁ ॥੩॥
ਆਪੇ ਦਾਤਾ ਆਪਿ ਪ੍ਰਤਿਪਾਲਿ ॥
ਨਿਤ ਨਿਤ ਨਾਨਕ ਰਾਮ ਨਾਮੁ ਸਮਾਲਿ ॥੪॥੧੦੫॥੧੭੪॥

ਗਉੜੀ ਮਹਲਾ ੫ ॥
ਸਤਿਗੁਰੁ ਪੂਰਾ ਭਇਆ ਕ੍ਰਿਪਾਲੁ ॥ਹਿਰਦੈ ਵਸਿਆ ਸਦਾ ਗੁਪਾਲੁ ॥੧॥
ਰਾਮੁ ਰਵਤ ਸਦ ਹੀ ਸੁਖੁ ਪਾਇਆ ॥
ਮਇਆ ਕਰੀ ਪੂਰਨ ਹਰਿ ਰਾਇਆ ॥੧॥ ਰਹਾਉ ॥
ਕਹੁ ਨਾਨਕ ਜਾ ਕੇ ਪੂਰੇ ਭਾਗ ॥
ਹਰਿ ਹਰਿ ਨਾਮੁ ਅਸਥਿਰੁ ਸੋਹਾਗੁ ॥੨॥੧੦੬॥

ਗਉੜੀ ਮਹਲਾ ੫ ॥
ਧੋਤੀ ਖੋਲਿ ਵਿਛਾਏ ਹੇਠਿ ॥ ਗਰਧਪ ਵਾਂਗੂ ਲਾਹੇ ਪੇਟਿ ॥੧॥
ਬਿਨੁ ਕਰਤੂਤੀ ਮੁਕਤਿ ਨ ਪਾਈਐ ॥ਮੁਕਤਿ ਪਦਾਰਥੁ ਨਾਮੁ ਧਿਆਈਐ ॥੧॥ ਰਹਾਉ ॥
ਪੂਜਾ ਤਿਲਕ ਕਰਤ ਇਸਨਾਨਾਂ ॥ ਛੁਰੀ ਕਾਢਿ ਲੇਵੈ ਹਥਿ ਦਾਨਾ ॥੨॥
ਬੇਦੁ ਪੜੈ ਮੁਖਿ ਮੀਠੀ ਬਾਣੀ ॥ਜੀਆਂ ਕੁਹਤ ਨ ਸੰਗੈ ਪਰਾਣੀ ॥੩॥
ਕਹੁ ਨਾਨਕ ਜਿਸੁ ਕਿਰਪਾ ਧਾਰੈ ॥ ਹਿਰਦਾ ਸੁਧੁ ਬ੍ਰਹਮੁ ਬੀਚਾਰੈ ॥੪॥੧੦੭॥

ਗਉੜੀ ਮਹਲਾ ੫ ॥
ਥਿਰੁ ਘਰਿ ਬੈਸਹੁ ਹਰਿ ਜਨ ਪਿਆਰੇ ॥ ਸਤਿਗੁਰਿ ਤੁਮਰੇ ਕਾਜ ਸਵਾਰੇ ॥੧॥ ਰਹਾਉ ॥
ਦੁਸਟ ਦੂਤ ਪਰਮੇਸਰਿ ਮਾਰੇ ॥ ਜਨ ਕੀ ਪੈਜ ਰਖੀ ਕਰਤਾਰੇ ॥੧॥
ਬਾਦਿਸਾਹ ਸਾਹ ਸਭ ਵਸਿ ਕਰਿ ਦੀਨੇ ॥ ਅੰਮ੍ਰਿਤ ਨਾਮ ਮਹਾ ਰਸ ਪੀਨੇ ॥੨॥
ਨਿਰਭਉ ਹੋਇ ਭਜਹੁ ਭਗਵਾਨ ॥ ਸਾਧਸੰਗਤਿ ਮਿਲਿ ਕੀਨੋ ਦਾਨੁ ॥੩॥
ਸਰਣਿ ਪਰੇ ਪ੍ਰਭ ਅੰਤਰਜਾਮੀ ॥ ਨਾਨਕ ਓਟ ਪਕਰੀ ਪ੍ਰਭ ਸੁਆਮੀ ॥੪॥੧੦੮॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਹਲਾ ੫**

(ਹੇ ਪਰਮਾਤਮਾ!) ਤੂੰ (ਮੇਰਾ) ਸਲਾਹਕਾਰ (*ਮਸਲਤਿ*) ਹੈਂ, ਤੂੰ (ਹਰ ਥਾਂ ਮੇਰੇ) ਨਾਲ ਹੈਂ, ਤੂੰ ਹੀ ਸਾਰ ਸੰਭਾਲ ਕਰਕੇ ਰਖਿਆ ਕਰਨ ਵਾਲਾ ਹੈਂ।੧। ਹੇ ਮੇਰੇ ਭਾਈ! ਇਹੋ ਜਿਹਾ ਰਾਮ ਦੀਨ (ਧਰਮ) ਅਤੇ ਦੁਨੀ (ਸੰਸਾਰ) ਵਿਚ (ਮੇਰਾ) ਸਹਾਇਕ ਹੈ (ਅਤੇ ਆਪਣੇ) ਦਾਸ ਦੀ ਪੈਜ ਰਖਦਾ ਹੈ।੧।ਰਹਾਉ। ਜਿਸ (ਪ੍ਰਭੂ) ਦੇ ਵਸ ਵਿਚ ਇਹ ਸਥਾਨ (ਇਹ ਲੋਕ) ਹੈ, ਅਗੇ ਵੀ (ਅਰਥਾਤ ਪਰਲੋਕ ਵਿਚ ਵੀ) ਉਹੀ ਸਹਾਇਕ ਹੈ। (ਇਸ ਲਈ ਮੇਰਾ) ਮਨ ਅੱਠੇ ਪਹਿਰ ਹਰਿ ਨੂੰ ਜਪਦਾ ਹੈ।੨। (ਹੇ ਪਰਮਾਤਮਾ!) ਜਿਸ ਨੂੰ (ਤੂੰ) ਆਪ ਹੁਕਮ (*ਫੁਰਮਾਨੁ*) ਕਰਦਾ ਹੈਂ, (ਉਸ ਨੂੰ ਤੇਰੇ ਦਰਬਾਰ ਵਿਚ) ਪ੍ਰਤਿਸ਼ਠਾ ਦੀ ਸਵੀਕ੍ਰਿਤੀ ਮਿਲਦੀ ਹੈ ਅਤੇ ਸੱਚੇ ਨਾਮ ਦੀ ਰਾਹਦਾਰੀ (*ਨੀਸਾਣੁ*) ਪ੍ਰਾਪਤ ਹੁੰਦੀ ਹੈ।੩। (ਪ੍ਰਭੂ) ਆਪ ਦਾਤਾ ਹੈ ਅਤੇ ਆਪ ਹੀ ਪ੍ਰਤਿਪਾਲਣਾ ਕਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਹੇ ਮਨੁੱਖ!) ਨਿਤ ਰਾਮ-ਨਾਮ ਨੂੰ ਹਿਰਦੇ ਵਿਚ ਯਾਦ ਕਰ।੪।੧੦੫।੧੭੪।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਜਿਸ ਉਪਰ ਪੂਰਾ ਗੁਰੂ ਦਿਆਲ ਹੁੰਦਾ ਹੈ, (ਉਸ ਸਾਧਕ ਦੇ) ਹਿਰਦੇ ਵਿਚ ਸਦਾ ਗੋਪਾਲ ਵਸਿਆ ਰਹਿੰਦਾ ਹੈ।੧। (ਜਿਸ ਸਾਧਕ ਉਪਰ) ਪੂਰਣ ਹਰਿ ਰਾਜੇ ਨੇ ਮਿਹਰ (*ਮਇਆ*) ਕੀਤੀ ਹੈ, (ਉਸ ਨੇ) ਰਾਮ-ਨਾਮ ਦਾ ਸਿਮਰਨ ਕਰਦਿਆਂ ਹਮੇਸ਼ਾ ਆਤਮਿਕ ਸੁਖ ਪ੍ਰਾਪਤ ਕੀਤਾ ਹੈ।੧।ਰਹਾਉ। ਨਾਨਕ ਦਾ ਕਥਨ ਹੈ ਕਿ ਜਿਸ ਦੇ ਪੂਰੇ ਭਾਗ ਹਨ, (ਉਹ) ਹਰਿ ਹਰਿ ਦਾ ਨਾਮ (ਜਪਦਾ ਹੈ ਅਤੇ ਉਸ ਦਾ) ਸਥਿਰ ਸੋਹਾਗ ਬਣਿਆ ਰਹਿੰਦਾ ਹੈ (ਅਰਥਾਤ ਉਹ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ)।੨।੧੦੬।

**ਗਉੜੀ ਮਹਲਾ ੫**

(ਬ੍ਰਾਹਮਣ ਜਜਮਾਨ ਦੇ ਘਰ ਜਾ ਕੇ ਆਪਣੀ) ਧੋਤੀ (ਦਾ ਉਪਰਲਾ ਲੜ) ਖੋਲ ਕੇ ਹੇਠਾਂ ਵਿਛਾ ਲੈਂਦਾ ਹੈ ਅਤੇ ਖੋਤੇ ਵਾਂਗ ਢਿਡ ਵਿਚ (ਖਾਧ ਪਦਾਰਥ) ਉਤਾਰੀ ਜਾਂਦਾ ਹੈ (ਅਰਥਾਤ ਠੋਸੀ ਜਾਂਦਾ ਹੈ)।੧। ਬਿਨਾ (ਚੰਗੇ) ਕਰਤੂਤ (ਕਰਮ) ਦੇ (ਕੋਈ ਵਿਅਕਤੀ ਵੀ) ਮੁਕਤੀ ਪ੍ਰਾਪਤ ਨਹੀਂ ਕਰ ਸਕਦਾ। ਮੁਕਤੀ ਪਦਾਰਥ (ਅਸਲ ਵਿਚ) ਨਾਮ ਦੀ ਆਰਾਧਨਾ ਦੁਆਰਾ (ਪ੍ਰਾਪਤ ਹੁੰਦਾ ਹੈ)।੧।ਰਹਾਉ। (ਉਹ ਬ੍ਰਾਹਮਣ) ਪੂਜਾ ਕਰਦਾ ਹੈ, ਤਿਲਕ ਲਗਾਉਂਦਾ ਹੈ ਅਤੇ ਇਸ਼ਨਾਨ ਕਰਦਾ ਹੈ। (ਪਰ ਸਰਾਪ ਦੀ) ਛੁਰੀ ਕਢ ਕੇ ਆਪਣੇ ਹੱਥ ਉਤੇ ਦਾਨ ਲੈਂਦਾ ਹੈ (ਅਰਥਾਤ ਜਜਮਾਨ ਨੂੰ ਨਰਕਾਂ ਦਾ ਡਰ ਅਤੇ ਸਰਾਪ ਦੇ ਕੇ ਦਾਨ ਦੇਣ ਲਈ ਵਿਵਸ਼ ਕਰਦਾ ਹੈ)।੨। (ਉਹ ਬ੍ਰਾਹਮਣ) ਵੇਦਾਂ ਦਾ ਪਾਠ ਕਰਦਾ ਹੈ ਅਤੇ ਮੂੰਹੋਂ ਮਿਠੇ ਬੋਲ ਬੋਲਦਾ ਹੈ, (ਪਰ ਉਹ) ਜੀਵਾਂ ਨੂੰ ਕੋਹਣੋ ਜ਼ਰਾ ਜਿੰਨੀ ਵੀ ਸੰਗ ਨਹੀਂ ਕਰਦਾ।੩। ਨਾਨਕ ਦਾ ਕਥਨ ਹੈ ਕਿ ਜਿਸ (ਵਿਅਕਤੀ ਉਪਰ ਪ੍ਰਭੂ) ਕ੍ਰਿਪਾ ਕਰਦਾ ਹੈ, (ਉਸ ਦਾ) ਹਿਰਦਾ ਸ਼ੁੱਧ ਹੋ ਜਾਂਦਾ ਹੈ (ਅਤੇ ਉਹ) ਬ੍ਰਹਮ ਸੰਬੰਧੀ ਵਿਚਾਰ ਕਰਨ ਲਗਦਾ ਹੈ।੪।੧੦੭।

**ਗਉੜੀ ਮਹਲਾ ੫**

ਹੇ ਹਰਿ ਦੇ ਪ੍ਰਿਯ ਭਗਤ! (ਆਪਣੇ ਹਿਰਦੇ ਰੂਪ) ਘਰ ਵਿਚ ਸਥਿਰ ਹੋ ਕੇ ਬੈਠੋ। ਸਤਿਗੁਰੂ ਨੇ ਤੇਰੇ (ਸਾਰੇ) ਕਾਰਜ ਸਵਾਰ ਦਿੱਤੇ ਹਨ।੧।ਰਹਾਉ। (ਤੇਰੇ) ਦੋਖੀ ਜਮ-ਦੂਤਾਂ ਨੂੰ ਪਰਮੇਸ਼ਵਰ ਨੇ ਮਾਰ ਦਿੱਤਾ ਹੈ। ਕਰਤਾਰ ਨੇ (ਆਪਣੇ) ਦਾਸ ਦੀ ਪੈਜ ਰਖੀ ਹੈ।੧। ਸਭ ਬਾਦਸ਼ਾਹਾਂ ਅਤੇ ਸ਼ਾਹਾਂ ਨੂੰ (ਆਪਣੇ ਭਗਤਾਂ ਦੇ) ਵਸ ਵਿਚ ਕਰ ਦਿੱਤਾ ਹੈ। (ਉਹ ਭਗਤ) ਸਾਰਿਆਂ ਰਸਾਂ ਤੋਂ ਸ੍ਰੇਸ਼ਠ ਨਾਮ ਰੂਪ ਅੰਮ੍ਰਿਤ ਰਸ ਪੀਂਦੇ ਹਨ।੨। (ਹੇ ਸਾਧਕ!) ਸਾਧ ਸੰਗਤ ਵਿਚ ਸ਼ਾਮਲ ਹੋ ਕੇ ਅਤੇ ਨਿਰਭੈ ਹੋ ਕੇ ਭਗਵਾਨ ਦਾ ਭਜਨ ਕਰੋ, (ਪ੍ਰਭੂ ਨੇ ਤੈਨੂੰ ਇਹ) ਦਾਨ ਦਿੱਤਾ ਹੈ।੩। ਨਾਨਕ (ਦਾ ਕਥਨ ਹੈ ਕਿ ਹੇ ਭਗਤ ਜਨੋ! ਪ੍ਰਭੂ ਅਗੇ ਬੇਨਤੀ ਕਰੋ) ਹੇ ਅੰਤਰਯਾਮੀ ਪ੍ਰਭੂ! (ਅਸੀਂ ਤੇਰੀ) ਸ਼ਰਣ ਵਿਚ ਪਏ ਹਾਂ। ਹੇ ਸੁਆਮੀ ਪ੍ਰਭੂ! (ਅਸੀਂ ਤੇਰਾ) ਆਸਰਾ ਲਿਆ ਹੈ।੪।੧੦੮।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੫ ॥
ਹਰਿ ਸੰਗਿ ਰਾਤੇ ਭਾਹਿ ਨ ਜਲੈ ॥ਹਰਿ ਸੰਗਿ ਰਾਤੇ ਮਾਇਆ ਨਹੀ ਛਲੈ ॥
ਹਰਿ ਸੰਗਿ ਰਾਤੇ ਨਹੀ ਡੂਬੈ ਜਲਾ ॥ਹਰਿ ਸੰਗਿ ਰਾਤੇ ਸੁਫਲ ਫਲਾ ॥੧॥
ਸਭ ਭੈ ਮਿਟਹਿ ਤੁਮਾਰੈ ਨਾਇ ॥ਭੇਟਤ ਸੰਗਿ ਹਰਿ ਹਰਿ ਗੁਨ ਗਾਇ ॥ ਰਹਾਉ ॥
ਹਰਿ ਸੰਗਿ ਰਾਤੇ ਮਿਟੈ ਸਭ ਚਿੰਤਾ ॥ਹਰਿ ਸਿਉ ਸੋ ਰਚੈ ਜਿਸੁ ਸਾਧ ਕਾ ਮੰਤਾ ॥
ਹਰਿ ਸੰਗਿ ਰਾਤੇ ਜਮ ਕੀ ਨਹੀ ਤ੍ਰਾਸ ॥ ਹਰਿ ਸੰਗਿ ਰਾਤੇ ਪੂਰਨ ਆਸ ॥੨॥
ਹਰਿ ਸੰਗਿ ਰਾਤੇ ਦੂਖੁ ਨ ਲਾਗੈ ॥ ਹਰਿ ਸੰਗਿ ਰਾਤਾ ਅਨਦਿਨੁ ਜਾਗੈ ॥
ਹਰਿ ਸੰਗਿ ਰਾਤਾ ਸਹਜ ਘਰਿ ਵਸੈ ॥ ਹਰਿ ਸੰਗਿ ਰਾਤੇ ਭ੍ਰਮੁ ਭਉ ਨਸੈ ॥੩॥
ਹਰਿ ਸੰਗਿ ਰਾਤੇ ਮਤਿ ਊਤਮ ਹੋਇ ॥ਹਰਿ ਸੰਗਿ ਰਾਤੇ ਨਿਰਮਲ ਸੋਇ ॥
ਕਹੁ ਨਾਨਕ ਤਿਨ ਕਉ ਬਲਿ ਜਾਈ ॥ ਜਿਨ ਕਉ ਪ੍ਰਭੁ ਮੇਰਾ ਬਿਸਰਤ ਨਾਹੀ ॥੪॥੧੦੯॥

ਗਉੜੀ ਮਹਲਾ ੫ ॥
ਉਦਮੁ ਕਰਤ ਸੀਤਲ ਮਨ ਭਏ ॥ਮਾਰਗਿ ਚਲਤ ਸਗਲ ਦੁਖ ਗਏ ॥
ਨਾਮੁ ਜਪਤ ਮਨਿ ਭਏ ਅਨੰਦ ॥ਰਸਿ ਗਾਏ ਗੁਨ ਪਰਮਾਨੰਦ ॥੧॥
ਖੇਮ ਭਇਆ ਕੁਸਲ ਘਰਿ ਆਏ ॥
ਭੇਟਤ ਸਾਧਸੰਗਿ ਗਈ ਬਲਾਏ ॥ ਰਹਾਉ ॥
ਨੇਤ੍ਰ ਪੁਨੀਤ ਪੇਖਤ ਹੀ ਦਰਸ ॥ਧਨਿ ਮਸਤਕ ਚਰਨ ਕਮਲ ਹੀ ਪਰਸ ॥
ਗੋਬਿੰਦ ਕੀ ਟਹਲ ਸਫਲ ਇਹ ਕਾਂਇਆ ॥
ਸੰਤ ਪ੍ਰਸਾਦਿ ਪਰਮ ਪਦੁ ਪਾਇਆ ॥੨॥
ਜਨ ਕੀ ਕੀਨੀ ਆਪਿ ਸਹਾਇ ॥ ਸੁਖੁ ਪਾਇਆ ਲਗਿ ਦਾਸਹ ਪਾਇ ॥
ਆਪੁ ਗਇਆ ਤਾ ਆਪਹਿ ਭਏ ॥
ਕ੍ਰਿਪਾ ਨਿਧਾਨ ਕੀ ਸਰਨੀ ਪਏ ॥੩॥
ਜੋ ਚਾਹਤ ਸੋਈ ਜਬ ਪਾਇਆ ॥
ਤਬ ਢੂੰਢਨ ਕਹਾ ਕੋ ਜਾਇਆ ॥ਅਸਥਿਰ ਭਏ ਬਸੇ ਸੁਖ ਆਸਨ ॥
ਗੁਰ ਪ੍ਰਸਾਦਿ ਨਾਨਕ ਸੁਖ ਬਾਸਨ ॥੪॥੧੧੦॥

ਗਉੜੀ ਮਹਲਾ ੫ ॥
ਕੋਟਿ ਮਜਨ ਕੀਨੋ ਇਸਨਾਨ ॥ ਲਾਖ ਅਰਬ ਖਰਬ ਦੀਨੋ ਦਾਨੁ ॥
ਜਾ ਮਨਿ ਵਸਿਓ ਹਰਿ ਕੋ ਨਾਮੁ ॥੧॥
ਸਗਲ ਪਵਿਤ ਗੁਨ ਗਾਇ ਗੁਪਾਲ ॥ ਪਾਪ ਮਿਟਹਿ ਸਾਧੂ ਸਰਨਿ ਦਇਆਲ ॥ ਰਹਾਉ ॥
ਬਹੁਤੁ ਉਰਧ ਤਪ ਸਾਧਨ ਸਾਧੇ ॥ ਅਨਿਕ ਲਾਭ ਮਨੋਰਥ ਲਾਧੇ ॥
ਹਰਿ ਹਰਿ ਨਾਮ ਰਸਨ ਆਰਾਧੇ ॥੨॥

**ਗਉੜੀ ਮਹਲਾ ੫**

(ਹੇ ਭਾਈ!) ਹਰਿ ਨਾਲ (ਪ੍ਰੇਮ-ਰੰਗ ਵਿਚ) ਰੰਗੇ (ਸਾਧਕ ਤ੍ਰਿਸ਼ਨਾ ਦੀ) ਅੱਗ ਵਿਚ ਨਹੀਂ ਸੜਦੇ। ਹਰਿ-ਨਾਮ ਵਿਚ ਮਗਨ (ਭਗਤਾਂ) ਨੂੰ ਮਾਇਆ ਛਲ ਨਹੀਂ ਸਕਦੀ। ਹਰਿ-ਪ੍ਰੇਮ ਵਿਚ ਲੀਨ (ਸੇਵਕ) ਭਵ-ਜਲ ਵਿਚ ਡੁਬ ਨਹੀਂ ਸਕਦੇ। ਹਰਿ ਦੇ ਪ੍ਰੇਮੀ ਸਫਲ-ਮਨੋਰਥ ਹੁੰਦੇ ਹਨ।੧। (ਹੇ ਪ੍ਰਭੂ!) ਤੇਰੇ ਨਾਮ ਵਿਚ (ਲਿਵ ਲਗਾਉਣ ਨਾਲ) ਸਾਰੇ ਭੈ ਦੂਰ ਹੋ ਜਾਂਦੇ ਹਨ। (ਤੇਰੇ) ਨਾਲ ਮਿਲਣ 'ਤੇ (ਸਾਧਕ) ਹਰਿ ਹਰਿ ਦੇ ਗੁਣ ਗਾਣ ਲਗ ਜਾਂਦਾ ਹੈ।੧ ਰਹਾਉ। ਹਰਿ ਦੇ (ਪ੍ਰੇਮ-ਰੰਗ ਵਿਚ) ਰੰਗੀਜਣ ਨਾਲ ਸਭ ਪ੍ਰਕਾਰ ਦੀ ਚਿੰਤਾ ਮਿਟ ਜਾਂਦੀ ਹੈ। ਹਰਿ ਵਲ ਉਹੀ ਰੁਚਿਤ ਹੁੰਦਾ ਹੈ ਜਿਸ ਨੂੰ ਸਾਧੂ (ਗੁਰੂ) ਦਾ ਉਪਦੇਸ਼ (ਪ੍ਰਾਪਤ ਹੁੰਦਾ ਹੈ)। ਹਰਿ ਦੇ ਨਾਮ ਵਿਚ ਲੀਨ ਹੋਇਆਂ ਜਮ ਦਾ ਡਰ ਨਹੀਂ ਰਹਿੰਦਾ। ਹਰਿ ਵਿਚ ਮਗਨ ਹੋਇਆਂ (ਸਾਰੀ) ਆਸ ਪੂਰੀ ਹੋ ਜਾਂਦੀ ਹੈ।੨। ਹਰਿ ਵਿਚ ਲੀਨ ਹੋਇਆਂ ਦੁਖ ਨਹੀਂ ਲਗਦਾ। ਹਰਿ ਨਾਲ ਪ੍ਰੇਮ ਪਾਇਆਂ ਹਰ ਰੋਜ਼ (*ਅਨਦਿਨੁ*) ਜਾਗ੍ਰਿਤ ਸਥਿਤੀ ਰਹਿੰਦੀ ਹੈ। ਹਰਿ ਦੇ ਪ੍ਰੇਮ ਵਿਚ ਰੰਗਿਆ (ਸਾਧਕ) ਸਹਿਜ ਦੇ ਘਰ ਵਿਚ ਵਸਦਾ ਹੈ। ਹਰਿ ਦੇ ਸੰਪਰਕ ਵਿਚ ਆਇਆਂ ਭਰਮ ਅਤੇ ਭੈ ਦੂਰ ਹੋ ਜਾਂਦੇ ਹਨ।੩। ਹਰਿ ਨਾਲ ਪ੍ਰੇਮ ਪਾਇਆਂ ਮਤਿ ਉਤਮ ਹੋ ਜਾਂਦੀ ਹੈ। ਹਰਿ ਵਿਚ ਮਗਨ ਵਿਅਕਤੀਆਂ ਦੀ ਸ਼ੋਭਾ ਨਿਰਮਲ ਹੁੰਦੀ ਹੈ। ਨਾਨਕ ਦਾ ਕਥਨ ਹੈ ਕਿ ਉਨ੍ਹਾਂ ਤੋਂ ਬਲਿਹਾਰ ਜਾਣਾ ਚਾਹੀਦਾ ਹੈ, ਜਿਨ੍ਹਾਂ ਨੂੰ ਮੇਰਾ ਪ੍ਰਭੂ ਭੁਲਦਾ ਨਹੀਂ ਹੈ।੪।੧੦੯।

**ਗਉੜੀ ਮਹਲਾ ੫**

(ਸਾਧ ਸੰਗਤ ਵਿਚ ਜਾਣ ਦਾ) ਉਦਮ ਕਰਨ ਨਾਲ (ਮਨੁੱਖਾਂ ਦੇ) ਮਨ ਸ਼ਾਂਤ ਹੋ ਜਾਂਦੇ ਹਨ। (ਪ੍ਰਭੂ ਦੇ) ਮਾਰਗ ਉਤੇ ਚਲਣ ਨਾਲ ਸਾਰੇ ਦੁਖ ਖ਼ਤਮ ਹੋ ਜਾਂਦੇ ਹਨ। ਨਾਮ ਜਪਣ ਨਾਲ ਮਨ ਆਨੰਦਿਤ ਹੋ ਜਾਂਦੇ ਹਨ। (ਹਰਿ ਨਾਮ ਦੇ) ਰਸ (ਵਿਚ ਮਗਨ ਹੋਇਆਂ) ਪਰਮਾਨੰਦ ਪ੍ਰਭੂ ਦੇ ਗੁਣ ਗਾਏ ਜਾਂਦੇ ਹਨ।੧। ਸਾਧ-ਸੰਗ ਵਿਚ ਮਿਲ ਬੈਠਿਆਂ, ਮਾਇਆ ਰੂਪ ਬਲਾ ਚਲੀ ਜਾਂਦੀ ਹੈ, ਸੁਖ ਅਤੇ ਆਨੰਦ ਦੀ ਸਥਿਤੀ ਹੋ ਜਾਂਦੀ ਹੈ (ਅਤੇ ਸਾਧਕ ਆਪਣੇ) ਨਿਜ ਸਰੂਪ ਨੂੰ ਪ੍ਰਾਪਤ ਕਰ ਲੈਂਦਾ ਹੈ।੧ ਰਹਾਉ। (ਹੇ ਜਿਗਿਆਸੂ! ਪਰਮਾਤਮਾ ਦੇ) ਦਰਸ਼ਨ ਵੇਖਦਿਆਂ ਹੀ ਅੱਖਾਂ ਪਵਿਤਰ ਹੋ ਜਾਂਦੀਆਂ ਹਨ। (ਪ੍ਰਭੂ ਦੇ) ਚਰਣ ਕਮਲਾਂ ਨੂੰ ਪਰਸਣ ਨਾਲ ਮੱਥਾ ਧੰਨ ਹੋ ਜਾਂਦਾ ਹੈ। ਗੋਬਿੰਦ ਦੀ ਟਹਿਲ ਕਰਨ ਨਾਲ ਇਹ ਸ਼ਰੀਰ ਸਫਲ ਹੋ ਜਾਂਦਾ ਹੈ। ਸੰਤ (ਗੁਰੂ) ਦੀ ਕ੍ਰਿਪਾ ਨਾਲ ਪਰਮ-ਪਦ ਪ੍ਰਾਪਤ ਹੋ ਜਾਂਦਾ ਹੈ।੨। (ਪਰਮਾਤਮਾ ਨੇ) ਦਾਸ ਦੀ ਆਪ ਸਹਾਇਤਾ ਕੀਤੀ ਹੈ। (ਪ੍ਰਭੂ ਦੇ) ਦਾਸਾਂ ਦੇ ਪੈਰੀਂ ਲਗ ਕੇ ਸੁਖ ਪ੍ਰਾਪਤ ਕਰ ਲਈਦਾ ਹੈ। ਕ੍ਰਿਪਾ ਨਿਧਾਨ ਪ੍ਰਭੂ ਦੀ ਸ਼ਰਣ ਵਿਚ ਪੈਣ ਨਾਲ ਆਪਣੇਪਨ ਦੀ ਭਾਵਨਾ ਚਲੀ ਜਾਂਦੀ ਹੈ, ਤਦ ਆਪ ਹੀ (ਪਰਮਾਤਮਾ ਦਾ ਰੂਪ) ਹੋ ਜਾਈਦਾ ਹੈ।੩। (ਮਨੁੱਖ) ਜੋ ਚਾਹੁੰਦਾ ਹੈ, ਜਦ ਉਹ (ਘਰ ਬੈਠਿਆਂ) ਪ੍ਰਾਪਤ ਹੋ ਜਾਏ, ਤਦ (ਉਸ ਨੂੰ) ਲਭਣ ਲਈ (ਜੰਗਲਾਂ ਵਿਚ) ਕਿਸ ਲਈ ਜਾਇਆ ਜਾਏ। ਨਾਨਕ (ਦਾ ਕਥਨ ਹੈ ਕਿ ਪਰਮਾਤਮਾ ਨੂੰ ਅੰਦਰ ਪਾ ਲੈਣ ਨਾਲ ਭਗਤ ਲੋਕ) ਸਥਿਰ-ਚਿਤ ਹੋ ਜਾਂਦੇ ਹਨ, ਸੁਖਾਂ ਦੇ ਆਸਣ ਉਤੇ ਬਹਿੰਦੇ ਹਨ ਅਤੇ ਗੁਰੂ ਦੀ ਕ੍ਰਿਪਾ ਨਾਲ ਆਨੰਦੀ ਅਵਸਥਾ ਵਿਚ ਹੋ ਜਾਂਦੇ ਹਨ।੪।੧੧੦।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਜਿਸ ਦੇ ਮਨ ਵਿਚ ਹਰਿ ਦਾ ਨਾਮ ਵਸ ਜਾਂਦਾ ਹੈ, (ਉਸ ਨੇ ਮਾਨੋ) ਕਰੋੜਾਂ (ਪੁਰਬਾਂ ਉਤੇ) ਡੁਬਕੀਆਂ ਲਗਾ ਲਈਆਂ, ਇਸ਼ਨਾਨ ਕਰ ਲਏ ਅਤੇ ਲਖਾਂ ਅਰਬਾਂ ਖਰਬਾਂ ਦੇ ਦਾਨ ਦੇ ਦਿੱਤੇ।੧। ਗੋਪਾਲ ਦੇ ਗੁਣ ਗਾਣ ਨਾਲ ਸਾਰੇ ਪਵਿਤਰ (ਹੋ ਜਾਂਦੇ ਹਨ) ਅਤੇ ਦਿਆਲੂ ਸਾਧੂ (ਗੁਰੂ) ਦੀ ਸ਼ਰਣ ਵਿਚ ਪਿਆਂ ਪਾਪ ਮਿਟ ਜਾਂਦੇ ਹਨ।੧ ਰਹਾਉ। (ਜਿਸ ਨੇ) ਹਰਿ ਹਰਿ ਦਾ ਨਾਮ ਜੀਭ ਨਾਲ ਸਿਮਰ ਲਿਆ ਹੈ, (ਉਸ ਨੇ ਮਾਨੋ) ਉਲਟੇ ਲਟਕ ਕੇ ਤਪ ਕਰ ਲਏ ਹਨ ਅਤੇ ਹੋਰ ਸਾਧਨ ਸਾਧ

ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥ ਜੋਗ ਗਿਆਨ ਸਿਧ ਸੁਖ ਜਾਨੇ ॥
ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥੩॥
ਅਗਾਧਿ ਬੋਧਿ ਹਰਿ ਅਗਮ ਅਪਾਰੇ ॥ ਨਾਮੁ ਜਪਤ ਨਾਮੁ ਰਿਦੇ ਬੀਚਾਰੇ ॥
ਨਾਨਕ ਕਉ ਪ੍ਰਭ ਕਿਰਪਾ ਧਾਰੇ ॥੪॥੧੧੧॥

ਗਉੜੀ ਮਃ ੫ ॥
ਸਿਮਰਿ ਸਿਮਰਿ ਸਿਮਰਿ ਸੁਖੁ ਪਾਇਆ ॥ ਚਰਨ ਕਮਲ ਗੁਰ ਰਿਦੈ ਬਸਾਇਆ ॥੧॥
ਗੁਰ ਗੋਬਿੰਦੁ ਪਾਰਬ੍ਰਹਮੁ ਪੂਰਾ ॥ ਤਿਸਹਿ ਅਰਾਧਿ ਮੇਰਾ ਮਨੁ ਧੀਰਾ ॥ ਰਹਾਉ ॥
ਅਨਦਿਨੁ ਜਪਉ ਗੁਰੂ ਗੁਰ ਨਾਮ ॥ ਤਾ ਤੇ ਸਿਧਿ ਭਏ ਸਗਲ ਕਾਂਮ ॥੨॥
ਦਰਸਨ ਦੇਖਿ ਸੀਤਲ ਮਨ ਭਏ ॥ ਜਨਮ ਜਨਮ ਕੇ ਕਿਲਬਿਖ ਗਏ ॥੩॥
ਕਹੁ ਨਾਨਕ ਕਹਾ ਭੈ ਭਾਈ ॥ ਅਪਨੇ ਸੇਵਕ ਕੀ ਆਪਿ ਪੈਜ ਰਖਾਈ ॥੪॥੧੧੨॥

ਗਉੜੀ ਮਹਲਾ ੫ ॥
ਅਪਨੇ ਸੇਵਕ ਕਉ ਆਪਿ ਸਹਾਈ ॥ ਨਿਤ ਪ੍ਰਤਿਪਾਰੈ ਬਾਪ ਜੈਸੇ ਮਾਈ ॥੧॥
ਪ੍ਰਭ ਕੀ ਸਰਨਿ ਉਬਰੈ ਸਭ ਕੋਇ ॥ਕਰਨ ਕਰਾਵਨ ਪੂਰਨ ਸਚੁ ਸੋਇ ॥ ਰਹਾਉ ॥
ਅਬ ਮਨਿ ਬਸਿਆ ਕਰਨੈਹਾਰਾ ॥ ਭੈ ਬਿਨਸੇ ਆਤਮ ਸੁਖ ਸਾਰਾ ॥੨॥
ਕਰਿ ਕਿਰਪਾ ਅਪਨੇ ਜਨ ਰਾਖੇ ॥ ਜਨਮ ਜਨਮ ਕੇ ਕਿਲਬਿਖ ਲਾਥੇ ॥੩॥
ਕਹਨੁ ਨ ਜਾਇ ਪ੍ਰਭ ਕੀ ਵਡਿਆਈ ॥ ਨਾਨਕ ਦਾਸ ਸਦਾ ਸਰਨਾਈ ॥੪॥੧੧੩॥

ਰਾਗੁ ਗਉੜੀ ਚੇਤੀ ਮਹਲਾ ੫ ਦੁਪਦੇ ੴ ਸਤਿਗੁਰ ਪ੍ਰਸਾਦਿ ॥
ਰਾਮ ਕੋ ਬਲੁ ਪੂਰਨ ਭਾਈ ॥ ਤਾ ਤੇ ਬ੍ਰਿਥਾ ਨ ਬਿਆਪੈ ਕਾਈ ॥੧॥ ਰਹਾਉ ॥
ਜੋ ਜੋ ਚਿਤਵੈ ਦਾਸੁ ਹਰਿ ਮਾਈ ॥ ਸੋ ਸੋ ਕਰਤਾ ਆਪਿ ਕਰਾਈ ॥੧॥
ਨਿੰਦਕ ਕੀ ਪ੍ਰਭਿ ਪਤਿ ਗਵਾਈ ॥ ਨਾਨਕ ਹਰਿ ਗੁਣ ਨਿਰਭਉ ਗਾਈ ॥੨॥੧੧੪॥

ਗਉੜੀ ਮਹਲਾ ੫ ॥
ਭੁਜ ਬਲ ਬੀਰ ਬ੍ਰਹਮ ਸੁਖ ਸਾਗਰ ਗਰਤ ਪਰਤ ਗਹਿ ਲੇਹੁ ਅੰਗੁਰੀਆ ॥੧॥ ਰਹਾਉ॥
ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ਆਰਤ ਦੁਆਰਿ ਰਟਤ ਪਿੰਗੁਰੀਆ ॥੧॥
ਦੀਨਾ ਨਾਥ ਅਨਾਥ ਕਰੁਣਾ ਮੈ ਸਾਜਨ ਮੀਤ ਪਿਤਾ ਮਹਤਰੀਆ ॥
ਚਰਨ ਕਵਲ ਹਿਰਦੈ ਗਹਿ ਨਾਨਕ ਭੈ ਸਾਗਰ ਸੰਤ ਪਾਰਿ ਉਤਰੀਆ ॥੨॥੨॥੧੧੫॥

Sri Satguru Jagjit Singh Ji eLibrary NamdhariElibrary@gmail.com

ਲਏ ਹਨ। (ਉਸ ਨੂੰ ਸਗੋਂ) ਹੋਰ ਲਾਭ ਪ੍ਰਾਪਤ ਹੋ ਗਏ ਹਨ ਅਤੇ ਮਨੋਰਥ ਸਫਲ ਹੋ ਗਏ ਹਨ।੨। ਨਾਮ ਜਪਦਿਆਂ (ਜਿਸ ਦਾ) ਮਨ ਪ੍ਰਭੂ ਨਾਲ ਪਤੀਜ ਜਾਂਦਾ ਹੈ, (ਉਸ ਨੇ ਮਾਨੋਂ) ਸਮ੍ਰਿਤੀਆਂ, ਸ਼ਾਸਤ੍ਰਾਂ ਦਾ ਬਖਾਨ ਕਰ ਲਿਆ ਹੈ, ਜੋਗ, ਗਿਆਨ ਅਤੇ ਸਿੱਧੀਆਂ ਦੁਆਰਾ ਪ੍ਰਾਪਤ ਸੁਖ ਜਾਣ ਲਏ ਹਨ।੩। ਨਾਨਕ (ਦਾ ਕਥਨ ਹੈ ਕਿ ਜੇ) ਪਰਮਾਤਮਾ ਕ੍ਰਿਪਾ ਕਰੇ (ਤਾਂ ਮਨੁੱਖ) ਅਗਾਧ ਗਿਆਨ ਵਾਲੇ ਅਗਮ ਅਤੇ ਅਪਾਰ ਪ੍ਰਭੂ ਦਾ ਨਾਮ ਜਪਦਾ ਹੈ ਅਤੇ ਨਾਮ ਦਾ ਹੀ ਹਿਰਦੇ ਵਿਚ ਵਿਚਾਰ ਕਰਦਾ ਹੈ।੪।੧੧੧।

**ਗਉੜੀ ਮਹਲਾ ੫**

(ਜਿਸ ਨੇ) ਗੁਰੂ ਦੇ ਚਰਣ ਕਮਲ ਹਿਰਦੇ ਵਿਚ ਵਸਾਏ ਹਨ, (ਉਸ ਨੇ ਹਰਿ-ਨਾਮ) ਸਿਮਰ ਸਿਮਰ ਕੇ (ਆਤਮਿਕ) ਸੁਖ ਪ੍ਰਾਪਤ ਕੀਤਾ ਹੈ।੧। (ਹੇ ਮਨੁੱਖ!) ਗੁਰੂ (ਆਪ) ਪੂਰਣ ਬ੍ਰਹਮ ਅਤੇ ਗੋਬਿੰਦ ਹੈ। ਉਸ ਦੀ ਆਰਾਧਨਾ ਕਰਕੇ ਮੇਰੇ ਮਨ ਨੂੰ ਧੀਰਜ ਹੋ ਗਿਆ ਹੈ।੧।ਰਹਾਉ। (ਹੇ ਭਾਈ! ਮੈਂ) ਹਰ ਰੋਜ਼ (*ਅਨਦਿਨੁ*) ਗੁਰੂ ਦਾ ਨਾਮ ਜਪਦਾ ਹਾਂ, ਜਿਸ ਕਰਕੇ (ਮੇਰੇ) ਸਾਰੇ ਕੰਮ ਸਫਲ ਹੋ ਗਏ ਹਨ।੨। (ਗੁਰੂ ਦਾ) ਦਰਸ਼ਨ ਵੇਖ ਕੇ (ਮੇਰਾ) ਮਨ ਸ਼ਾਂਤ ਹੋ ਗਿਆ ਅਤੇ ਜਨਮ-ਜਨਮਾਂਤਰਾਂ ਦੇ ਪਾਪ ਨਸ਼ਟ ਹੋ ਗਏ।੩। ਨਾਨਕ ਦਾ ਕਥਨ ਹੈ ਕਿ ਹੇ ਭਾਈ! (ਹੁਣ) ਕਾਹਦਾ ਡਰ ਹੈ (ਕਿਉਂਕਿ ਗੁਰੂ ਨੇ) ਆਪਣੇ ਸੇਵਕ ਦੀ ਆਪ ਪੈਜ ਰਖ ਲਈ ਹੈ।੪।੧੧੨।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਪ੍ਰਭੂ ਆਪਣੇ ਸੇਵਕ ਦਾ (ਉਸ ਤਰ੍ਹਾਂ) ਆਪ ਸਹਾਇਕ ਹੈ, ਜਿਸ ਤਰ੍ਹਾਂ ਨਿਤ ਮਾਤਾ ਪਿਤਾ (ਬੱਚਿਆਂ ਦੀ) ਪਾਲਣਾ ਕਰਦੇ ਹਨ।੧। ਪ੍ਰਭੂ ਦੀ ਸ਼ਰਣ (ਵਿਚ ਆਉਣ ਵਾਲਾ) ਹਰ ਕੋਈ (ਵਿਕਾਰਾਂ ਤੋਂ) ਬਚ ਜਾਂਦਾ ਹੈ (ਅਤੇ ਸਮਝ ਲੈਂਦਾ ਹੈ ਕਿ) ਕਰਨ ਕਰਾਉਣ ਵਾਲਾ ਉਹ ਸਤਿਸਰੂਪ ਪੂਰਣ ਪਾਰਬ੍ਰਹਮ ਹੀ ਹੈ।੧।ਰਹਾਉ। ਹੁਣ (ਮੇਰੇ) ਮਨ ਵਿਚ ਕਰਨ-ਕਰਾਵਨਹਾਰ ਵਸ ਗਿਆ ਹੈ। (ਮੇਰੇ) ਡਰ ਖ਼ਤਮ ਹੋ ਗਏ ਹਨ ਅਤੇ ਸ੍ਰੇਸ਼ਠ (*ਸਾਰਾ*) ਆਤਮਿਕ ਸੁਖ (ਪ੍ਰਾਪਤ ਹੋ ਗਿਆ ਹੈ)।੨। (ਪਰਮਾਤਮਾ ਨੇ) ਕ੍ਰਿਪਾ ਕਰਕੇ ਆਪਣੇ ਸੇਵਕਾਂ ਦੀ ਰਖਿਆ ਕਰ ਲਈ ਹੈ (ਅਤੇ ਉਨ੍ਹਾਂ ਦੇ) ਜਨਮ-ਜਨਮਾਂਤਰਾਂ ਦੇ ਪਾਪ ਨਸ਼ਟ ਹੋ ਗਏ ਹਨ।੩। ਪ੍ਰਭੂ ਦੀ ਮਹਾਨਤਾ ਦਾ ਕਥਨ ਨਹੀਂ ਕੀਤਾ ਜਾ ਸਕਦਾ। ਹੇ ਨਾਨਕ! (ਪ੍ਰਭੂ ਦੇ) ਦਾਸ ਸਦਾ (ਉਸ ਦੀ) ਸ਼ਰਣ ਵਿਚ ਰਹਿੰਦੇ ਹਨ।੪।੧੧੩।

**ਰਾਗੁ ਗਉੜੀ ਚੇਤੀ ਮਹਲਾ ੫ ਦੁਪਦੇ**

ਹੇ ਭਾਈ! ਰਾਮ ਦਾ ਬਲ ਪੂਰਾ ਹੈ (ਅਰਥਾਤ ਉਹ ਪੂਰੀ ਤਰ੍ਹਾਂ ਸਮਰਥ ਹੈ)। ਇਸ ਲਈ (ਸੇਵਕ ਨੂੰ) ਕੋਈ ਦੁਖ (ਪੀੜ) ਵਿਆਪ ਨਹੀਂ ਸਕਦਾ।੧। ਰਹਾਉ। ਹੇ (ਮੇਰੀ) ਮਾਤਾ! ਹਰਿ ਦਾ ਦਾਸ ਜੋ ਜੋ ਇੱਛਾ ਕਰਦਾ ਹੈ, ਉਹ ਉਹ ਕਰਤਾ ਪੁਰਖ ਆਪ ਪੂਰੀ ਕਰਾਈ ਜਾਂਦਾ ਹੈ।੧। ਨਿੰਦਕ (ਵਿਅਕਤੀ) ਦੀ ਪ੍ਰਤਿਸ਼ਠਾ ਪ੍ਰਭੂ ਨੇ ਆਪ ਹੀ ਨਸ਼ਟ ਕਰ ਦਿੱਤੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ) ਪ੍ਰਭੂ (ਦਾ ਸੇਵਕ) ਨਿਡਰ ਹੋ ਕੇ ਹਰਿ ਦੇ ਗੁਣ ਗਾਈ ਜਾਂਦਾ ਹੈ।੨।੧੧੪।

**ਗਉੜੀ ਮਹਲਾ ੫**

ਹੇ ਬਲਵਾਨ ਭੁਜਾਵਾਂ ਵਾਲੇ ਸੂਰਮੇ! ਹੇ ਸੁਖਾਂ ਦੇ ਸਾਗਰ ਬ੍ਰਹਮ! (ਵਿਕਾਰਾਂ ਦੇ) ਟੋਏ ਵਿਚ ਡਿਗਦੇ ਦੀ (ਮੇਰੀ) ਉਂਗਲੀ ਪਕੜ ਲਵੋ।੧।ਰਹਾਉ। (ਮੇਰੇ) ਕੰਨਾਂ ਵਿਚ (ਸੁਣਨ ਦੀ) ਸੂਝ ਨਹੀਂ ਹੈ, ਨੇਤਰ ਵੀ ਸੁੰਦਰ ਨਹੀਂ। (ਮੈਂ) ਦੁਖੀ (*ਆਰਤ*) ਪਿੰਗਲਾ (ਤੇਰੇ) ਦੁਆਰ ਉਤੇ ਪੁਕਾਰ ਕਰ ਰਿਹਾ ਹਾਂ।੧। ਹੇ ਦੀਨਾਂ ਦੇ ਨਾਥ! ਹੇ ਅਨਾਥ (ਬੇਮੁਹਤਾਜ)! ਹੇ ਕਰੁਣਾਮਈ! ਹੇ ਸੱਜਣ! ਹੇ ਪਿਤਾ ਅਤੇ ਮਾਤਾ (ਰੂਪ ਪ੍ਰਭੂ)! ਨਾਨਕ (ਦਾ ਕਥਨ ਹੈ ਕਿ) ਸੰਤ ਲੋਕ ਹੇ ਮਿਤਰ! (ਤੇਰੇ) ਚਰਣ-ਕਮਲਾਂ ਨੂੰ ਹਿਰਦੇ ਵਿਚ ਗ੍ਰਹਿਣ ਕਰਕੇ ਭਵ-ਸਾਗਰ ਤੋਂ ਪਾਰ ਹੋ ਗਏ ਹਨ (ਇਸ ਲਈ ਮੇਰੇ ਉਤੇ ਵੀ ਮਿਹਰ ਕਰ)।੨।੨।੧੧੫।

Sri Satguru Jagjit Singh Ji eLibrary NamdhariElibrary@gmail.com

ਰਾਗੁ ਗਉੜੀ ਬੈਰਾਗਣਿ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥
ਦਯ ਗੁਸਾਈ ਮੀਤੁਲਾ ਤੂੰ ਸੰਗਿ ਹਮਾਰੈ ਬਾਸੁ ਜੀਉ ॥੧॥ ਰਹਾਉ ॥
ਤੁਝ ਬਿਨੁ ਘਰੀ ਨ ਜੀਵਨਾ ਧ੍ਰਿਗੁ ਰਹਣਾ ਸੰਸਾਰਿ ॥
ਜੀਅ ਪ੍ਰਾਣ ਸੁਖਦਾਤਿਆ ਨਿਮਖ ਨਿਮਖ ਬਲਿਹਾਰਿ ਜੀ ॥੧॥
ਹਸਤ ਅਲੰਬਨੁ ਦੇਹੁ ਪ੍ਰਭ ਗਰਤਹੁ ਉਧਰੁ ਗੋਪਾਲ ॥
ਮੋਹਿ ਨਿਰਗੁਨ ਮਤਿ ਥੋਰੀਆ ਤੂੰ ਸਦ ਹੀ ਦੀਨ ਦਇਆਲ ॥੨॥
ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥
ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥੩॥
ਸਗਲ ਪਦਾਰਥ ਅਸਟ ਸਿਧਿ ਨਾਮ ਮਹਾ ਰਸ ਮਾਹਿ ॥
ਸੁਪ੍ਰਸੰਨ ਭਏ ਕੇਸਵਾ ਸੇ ਜਨ ਹਰਿ ਗੁਣ ਗਾਹਿ ॥੪॥
ਮਾਤ ਪਿਤਾ ਸੁਤ ਬੰਧਪੋ ਤੂੰ ਮੇਰੇ ਪ੍ਰਾਣ ਅਧਾਰ ॥
ਸਾਧਸੰਗਿ ਨਾਨਕੁ ਭਜੈ ਬਿਖੁ ਤਰਿਆ ਸੰਸਾਰੁ ॥੫॥੧॥੧੧੬॥

ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮਃ ੫ ੧ੴ ਸਤਿਗੁਰ ਪ੍ਰਸਾਦਿ ॥
ਹੈ ਕੋਈ ਰਾਮ ਪਿਆਰੋ ਗਾਵੈ ॥ ਸਰਬ ਕਲਿਆਣ ਸੂਖ ਸਚੁ ਪਾਵੈ ॥ ਰਹਾਉ ॥
ਬਨੁ ਬਨੁ ਖੋਜਤ ਫਿਰਤ ਬੈਰਾਗੀ ॥ ਬਿਰਲੇ ਕਾਹੂ ਏਕ ਲਿਵ ਲਾਗੀ ॥
ਜਿਨਿ ਹਰਿ ਪਾਇਆ ਸੇ ਵਡਭਾਗੀ ॥੧॥
ਬ੍ਰਹਮਾਦਿਕ ਸਨਕਾਦਿਕ ਚਾਹੈ ॥ ਜੋਗੀ ਜਤੀ ਸਿਧ ਹਰਿ ਆਹੈ ॥
ਜਿਸਹਿ ਪਰਾਪਤਿ ਸੋ ਹਰਿ ਗੁਣ ਗਾਹੈ ॥੨॥
ਤਾ ਕੀ ਸਰਣਿ ਜਿਨ ਬਿਸਰਤ ਨਾਹੀ ॥ ਵਡਭਾਗੀ ਹਰਿ ਸੰਤ ਮਿਲਾਹੀ ॥
ਜਨਮ ਮਰਣ ਤਿਹ ਮੂਲੇ ਨਾਹੀ ॥੩॥
ਕਰਿ ਕਿਰਪਾ ਮਿਲੁ ਪ੍ਰੀਤਮ ਪਿਆਰੇ ॥ ਬਿਨਉ ਸੁਨਹੁ ਪ੍ਰਭ ਊਚ ਅਪਾਰੇ ॥
ਨਾਨਕੁ ਮਾਂਗਤੁ ਨਾਮੁ ਅਧਾਰੇ ॥੪॥੧॥੧੧੭॥

ਰਾਗੁ ਗਉੜੀ ਪੂਰਬੀ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥
ਕਵਨ ਗੁਨ ਪ੍ਰਾਨਪਤਿ ਮਿਲਉ ਮੇਰੀ ਮਾਈ ॥੧॥ ਰਹਾਉ ॥
ਰੂਪ ਹੀਨ ਬੁਧਿ ਬਲ ਹੀਨੀ ਮੋਹਿ ਪਰਦੇਸਨਿ ਦੂਰ ਤੇ ਆਈ ॥੧॥
ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥੨॥
ਖੋਜਤ ਖੋਜਤ ਭਈ ਬੈਰਾਗਨਿ ਪ੍ਰਭ ਦਰਸਨ ਕਉ ਹਉ ਫਿਰਤ ਤਿਸਾਈ ॥੩॥
ਦੀਨ ਦਇਆਲ ਕ੍ਰਿਪਾਲ ਪ੍ਰਭ ਨਾਨਕ ਸਾਧਸੰਗਿ ਮੇਰੀ ਜਲਨਿ ਬੁਝਾਈ ॥੪॥੧॥੧੧੮॥

ਗਉੜੀ ਮਹਲਾ ੫ ॥
ਪ੍ਰਭ ਮਿਲਬੇ ਕਉ ਪ੍ਰੀਤਿ ਮਨਿ ਲਾਗੀ ॥
ਪਾਇ ਲਗਉ ਮੋਹਿ ਕਰਉ ਬੇਨਤੀ ਕੋਊ ਸੰਤੁ ਮਿਲੈ ਬਡਭਾਗੀ ॥੧॥ ਰਹਾਉ ॥

**ਰਾਗੁ ਗਉੜੀ ਬੈਰਾਗਣਿ ਮਹਲਾ ੫**

ਹੇ ਦਇਆ ਕਰਨ ਵਾਲੇ ! ਹੇ ਗੁਸਾਈਂ ! ਹੇ ਮਿਤਰ ! ਤੂੰ ਸਾਡੇ ਨਾਲ ਵਸ ਜੀ ।੧ ।ਰਹਾਉ । (ਹੇ ਪ੍ਰਭੂ !) ਤੇਰੇ ਬਿਨਾ ਇਕ ਘੜੀ ਵੀ ਜੀਵਿਆ ਨਹੀਂ ਜਾ ਸਕਦਾ । (ਤੇਰੇ ਬਿਨਾ) ਸੰਸਾਰ ਵਿਚ ਰਹਿਣਾ ਧਿੱਕਾਰਯੋਗ ਹੈ। ਹੇ ਜਿੰਦ ਅਤੇ ਪ੍ਰਾਣਾਂ ਨੂੰ ਸੁਖ ਦੇਣ ਵਾਲੇ ! ਮੈਂ ਤੇਰੇ ਤੋਂ ਨਿਮਖ ਨਿਮਖ ਬਲਿਹਾਰ ਜਾਂਦਾ ਹਾਂ ਜੀ ।੧। ਹੇ ਪ੍ਰਭੂ ! ਹੱਥ ਦਾ ਸਹਾਰਾ (*ਅਲੰਬਨੁ*) ਦੇ। ਹੇ ਗੋਪਾਲ ! (ਮੈਨੂੰ ਵਿਕਾਰਾਂ ਦੇ) ਟੋਏ ਵਿਚੋਂ ਕਢ ਲੈ। ਮੈਂ ਗੁਣਹੀਨ ਅਤੇ ਥੋੜੀ ਮਤ ਵਾਲਾ ਹਾਂ, ਤੂੰ ਹਮੇਸ਼ਾ ਦੀਨਾਂ ਉਤੇ ਦਇਆ ਕਰਨ ਵਾਲਾ ਹੈਂ ।੨। (ਹੇ ਪਰਮਾਤਮਾ ! ਮੈਂ) ਤੇਰੇ ਕਿਹੜੇ ਸੁਖਾਂ ਨੂੰ ਯਾਦ ਕਰਾਂ (*ਸੰਮਲਾ*) ਅਤੇ ਕਿਹੜੇ ਢੰਗ ਨਾਲ ਵਿਚਾਰ ਕਰਾਂ। ਹੇ ਉੱਚੇ ਅਗਮ ਅਪਾਰ (ਪ੍ਰਭੂ ! ਤੂੰ) ਸ਼ਰਣ ਆਇਆਂ ਨੂੰ (ਆਪਣੇ ਵਿਚ) ਸਮਾਉਣ ਵਾਲਾ ਹੈਂ ਅਤੇ ਦਾਸਾਂ ਦਾ ਹਿਤੈਸ਼ੀ ਹੈਂ ।੩। (ਦੁਨੀਆ ਦੇ) ਸਾਰੇ ਪਦਾਰਥ, ਅੱਠ ਸਿੱਧੀਆਂ ਨਾਮ ਰੂਪ ਮਹਾ ਰਸ ਵਿਚ ਵਿਦਮਾਨ ਹਨ। (ਜਿਸ ਉਤੇ) ਪ੍ਰਭੂ (*ਕੇਸਵਾ*) ਪ੍ਰਸੰਨ ਹੁੰਦਾ ਹੈ, ਉਹ ਵਿਅਕਤੀ ਹਰਿ ਦੇ ਗੁਣ ਗਾਉਂਦਾ ਹੈ ।੪। (ਹੇ ਪਰਮਾਤਮਾ !) ਤੂੰ ਮੇਰੇ ਲਈ ਮਾਤਾ, ਪਿਤਾ, ਪੁੱਤਰ, ਬੰਧੂ ਅਤੇ ਪ੍ਰਾਣਾਂ ਦਾ ਆਧਾਰ ਹੈਂ। ਨਾਨਕ (ਦਾ ਕਥਨ ਹੈ ਕਿ ਮੈਂ ਤੈਨੂੰ) ਸਾਧ-ਸੰਗ ਦੁਆਰਾ ਭਜਦਾ ਹਾਂ (ਜਿਸ ਕਰਕੇ) ਵਿਸ਼ ਵਰਗੇ ਸੰਸਾਰ ਨੂੰ ਤਰ ਲਿਆ ਹੈ ।੫।੧।੧੧੬।

**ਗਉੜੀ ਬੈਰਾਗਣਿ ਰਹੋਏ ਕੇ ਛੰਤ ਕੇ ਘਰਿ ਮ.੫**

ਕੋਈ ਵਿਰਲਾ ਹੀ ਹੈ (ਜੋ) ਪਿਆਰੇ ਰਾਮ (ਦੇ ਗੁਣ) ਗਾਉਂਦਾ ਹੈ। (ਉਹ) ਸਾਰੇ ਆਨੰਦ, ਸੁਖ ਅਤੇ ਸਤਿ ਸਰੂਪ (ਪ੍ਰਭੂ) ਪ੍ਰਾਪਤ ਕਰ ਲੈਂਦਾ ਹੈ ।ਰਹਾਉ। (ਕਈ) ਬੈਰਾਗੀ ਬਣ ਕੇ ਬਨ ਬਨ ਵਿਚ (ਪ੍ਰਭੂ ਨੂੰ) ਖੋਜਦੇ ਫਿਰਦੇ ਹਨ। ਕਿਸੇ ਵਿਰਲੇ ਦੀ ਹੀ ਇਕ (ਪ੍ਰਭੂ) ਵਿਚ ਲਿਵ ਲਗਦੀ ਹੈ। ਜਿਨ੍ਹਾਂ (ਵਿਅਕਤੀਆਂ) ਨੇ ਹਰਿ ਨੂੰ ਪ੍ਰਾਪਤ ਕਰ ਲਿਆ ਹੈ, ਉਹ ਵਡਭਾਗੀ ਹਨ ।੧। ਬ੍ਰਹਮਾ ਆਦਿਕ, ਸਨਕ ਆਦਿਕ (ਦੇਵਤੇ ਪ੍ਰਭੂ ਨੂੰ ਮਿਲਣਾ) ਲੋਚਦੇ ਹਨ। ਜੋਗੀ, ਜਤੀ, ਸਿੱਧ (ਸਭ) ਪਰਮਾਤਮਾ ਦਾ (ਸੰਯੋਗ) ਚਾਹੁੰਦੇ ਹਨ। (ਪਰ) ਜਿਸ ਨੂੰ (ਧੁਰ ਦਰਗਾਹੋਂ ਇਹ ਦਾਤ) ਪ੍ਰਾਪਤ ਹੋਈ ਹੁੰਦੀ ਹੈ, ਉਹੀ ਹਰਿ ਦੇ ਗੁਣ (ਗੰਭੀਰਤਾ ਨਾਲ) ਗਾਉਂਦਾ ਹੈ ।੨। ਉਨ੍ਹਾਂ ਦੀ ਸ਼ਰਣ (ਵਿਚ ਜਾਣਾ ਚਾਹੀਦਾ ਹੈ) ਜਿਨ੍ਹਾਂ ਨੂੰ (ਪਰਮਾਤਮਾ) ਭੁਲਦਾ ਨਹੀਂ ਹੈ। ਵਡਿਆਂ ਭਾਗਾਂ ਵਾਲੇ ਨੂੰ ਹੀ ਹਰਿ ਸੰਤ ਮਿਲਾਉਂਦਾ ਹੈ। ਉਨ੍ਹਾਂ (ਸੰਤਾਂ) ਨੂੰ ਜਨਮ-ਮਰਨ ਦਾ (ਚੱਕਰ) ਬਿਲਕੁਲ ਨਹੀਂ ਹੁੰਦਾ ।੩। ਹੇ ਪ੍ਰੀਤਮ ਪਿਆਰੇ ! ਕ੍ਰਿਪਾ ਕਰਕੇ (ਮੈਨੂੰ) ਮਿਲ। ਹੇ ਉੱਚੇ ਤੇ ਅਪਾਰ ਪ੍ਰਭੂ ! (ਮੇਰੀ) ਬੇਨਤੀ ਸੁਣੋ, ਨਾਨਕ ਤੇਰੇ ਪਾਸੋਂ ਨਾਮ ਦੇ ਆਧਾਰ ਦੀ ਯਾਚਨਾ ਕਰਦਾ ਹੈ ।੪।੧।੧੧੭।

**ਰਾਗ ਗਉੜੀ ਪੂਰਬੀ ਮਹਲਾ ੫**

ਹੇ ਮੇਰੀ ਮਾਤਾ ! (ਮੈਂ) ਕਿਹੜੇ ਗੁਣਾਂ ਨਾਲ ਪ੍ਰਾਣਾਂ ਦੇ ਸੁਆਮੀ (ਪ੍ਰਭੂ) ਨੂੰ ਮਿਲਾਂ ।੧ ।ਰਹਾਉ। ਰੂਪ ਤੋਂ ਵਾਂਝੀ, ਬੁੱਧੀ ਅਤੇ ਬਲ ਤੋਂ ਹੀਣੀ ਮੈਂ ਪਰਦੇਸਣ ਬਹੁਤ ਦੂਰ ਤੋਂ ਆਈ ਹਾਂ (ਅਰਥਾਤ ਵੱਖ ਵੱਖ ਜੂਨਾਂ ਦੀ ਲੰਬੀ ਯਾਤ੍ਰਾ ਕਰਕੇ ਮਨੁੱਖ ਜੂਨ ਵਿਚ ਆਈ ਹਾਂ) ।੧। (ਹੇ ਪ੍ਰਭੂ ! ਮੇਰੇ ਕੋਲ) ਨ ਤਾਂ ਧਨ ਹੈ, ਨ ਜੋਬਨ-ਮਤੀ ਹਾਂ, ਮੇਰੀ ਅਨਾਥ ਦੀ (ਆਪਣੇ ਚਰਣਾਂ ਵਿਚ) ਸਮਾਈ ਕਰ ਲਵੋ ।੨। (ਮੈਂ ਪ੍ਰਭੂ ਨੂੰ) ਖੋਜਦੇ ਖੋਜਦੇ ਬੈਰਾਗਣ ਹੋ ਗਈ ਹਾਂ। ਮੈਂ ਪ੍ਰਭੂ ਦੇ ਦਰਸ਼ਨ ਲਈ ਪਿਆਸੀ ਫਿਰ ਰਹੀ ਹਾਂ ।੩। ਨਾਨਕ (ਦਾ ਕਥਨ ਹੈ ਕਿ) ਦੀਨ-ਦਿਆਲੂ, ਕ੍ਰਿਪਾਲੂ ਪ੍ਰਭੂ ਨੇ ਸਾਧਸੰਗਤ ਦੁਆਰਾ ਮੇਰੀ (ਵਿਯੋਗ ਦੀ) ਜਲਨ ਬੁਝਾ ਦਿੱਤੀ ਹੈ (ਅਰਥਾਤ ਸ਼ਾਂਤ ਕਰ ਦਿੱਤਾ ਹੈ) ।੪।੧।੧੧੮।

**ਗਉੜੀ ਮਹਲਾ ੫**

(ਹੇ ਭਾਈ !) ਪ੍ਰਭੂ ਨੂੰ ਮਿਲਣ ਲਈ (ਮੇਰੇ) ਮਨ ਵਿਚ ਪ੍ਰੀਤ ਲਗ ਗਈ ਹੈ। ਜੇ ਵਡਿਆਂ ਭਾਗਾਂ ਕਰਕੇ (ਮੈਨੂੰ) ਕੋਈ ਸੰਤ (ਗੁਰੂ) ਮਿਲ ਪਵੇ, (ਤਾਂ ਉਸ ਦੇ) ਮੈਂ ਚਰਣ ਛੋਹਾਂ ਅਤੇ ਬੇਨਤੀ

Sri Satguru Jagjit Singh Ji eLibrary NamdhariElibrary@gmail.com

ਮਨੁ ਅਰਪਉ ਧਨੁ ਰਾਖਉ ਆਗੈ ਮਨ ਕੀ ਮਤਿ ਮੋਹਿ ਸਗਲ ਤਿਆਗੀ ॥
ਜੋ ਪ੍ਰਭ ਕੀ ਹਰਿ ਕਥਾ ਸੁਨਾਵੈ ਅਨਦਿਨੁ ਫਿਰਉ ਤਿਸੁ ਪਿਛੈ ਵਿਰਾਗੀ ॥੧॥
ਪੂਰਬ ਕਰਮ ਅੰਕੁਰ ਜਬ ਪ੍ਰਗਟੇ ਭੇਟਿਓ ਪੁਰਖੁ ਰਸਿਕ ਬੈਰਾਗੀ ॥
ਮਿਟਿਓ ਅੰਧੇਰੁ ਮਿਲਤ ਹਰਿ ਨਾਨਕ ਜਨਮ ਜਨਮ ਕੀ ਸੋਈ ਜਾਗੀ ॥੨॥੨॥੧੧੯॥

ਗਉੜੀ ਮਹਲਾ ੫ ॥
ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥
ਮਿਲਿ ਸਾਧੂ ਸਰਣਿ ਗਹੁ ਪੂਰਨ ਰਾਮ ਰਤਨੁ ਹੀਅਰੇ ਸੰਗਿ ਰਾਖੁ ॥੧॥ ਰਹਾਉ ॥
ਭ੍ਰਮ ਕੀ ਕੂਈ ਤ੍ਰਿਸਨਾ ਰਸ ਪੰਕਜ ਅਤਿ ਤੀਖ੍ਣ ਮੋਹ ਕੀ ਫਾਸ ॥
ਕਾਟਨਹਾਰ ਜਗਤ ਗੁਰ ਗੋਬਿਦ ਚਰਨ ਕਮਲ ਤਾ ਕੇ ਕਰਹੁ ਨਿਵਾਸ ॥੧॥
ਕਰਿ ਕਿਰਪਾ ਗੋਬਿੰਦ ਪ੍ਰਭ ਪ੍ਰੀਤਮ ਦੀਨਾ ਨਾਥ ਸੁਨਹੁ ਅਰਦਾਸਿ ॥
ਕਰੁ ਗਹਿ ਲੇਹੁ ਨਾਨਕ ਕੇ ਸੁਆਮੀ ਜੀਉ ਪਿੰਡੁ ਸਭੁ ਤੁਮਰੀ ਰਾਸਿ ॥੨॥੩॥੧੨੦॥

ਗਉੜੀ ਮਹਲਾ ੫ ॥
ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥
ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ ॥੧॥ ਰਹਾਉ ॥
ਸੇਵਾ ਕਰਉ ਦਾਸ ਦਾਸਨ ਕੀ ਅਨਿਕ ਭਾਂਤਿ ਤਿਸੁ ਕਰਉ ਨਿਹੋਰਾ ॥
ਤੁਲਾ ਧਾਰਿ ਤੋਲੇ ਸੁਖ ਸਗਲੇ ਬਿਨੁ ਹਰਿ ਦਰਸ ਸਭੋ ਹੀ ਥੋਰਾ ॥੧॥
ਸੰਤ ਪ੍ਰਸਾਦਿ ਗਾਏ ਗੁਨ ਸਾਗਰ ਜਨਮ ਜਨਮ ਕੋ ਜਾਤ ਬਹੋਰਾ ॥
ਆਨਦ ਸੂਖ ਭੇਟਤ ਹਰਿ ਨਾਨਕ ਜਨਮੁ ਕ੍ਰਿਤਾਰਥੁ ਸਫਲੁ ਸਵੇਰਾ ॥੨॥੪॥੧੨੧॥

ਰਾਗੁ ਗਉੜੀ ਪੂਰਬੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਕਿਨ ਬਿਧਿ ਮਿਲੈ ਗੁਸਾਈ ਮੇਰੇ ਰਾਮ ਰਾਇ ॥
ਕੋਈ ਐਸਾ ਸੰਤੁ ਸਹਜ ਸੁਖਦਾਤਾ ਮੋਹਿ ਮਾਰਗੁ ਦੇਇ ਬਤਾਈ ॥੧॥ ਰਹਾਉ ॥
ਅੰਤਰਿ ਅਲਖੁ ਨ ਜਾਈ ਲਖਿਆ ਵਿਚਿ ਪੜਦਾ ਹਉਮੈ ਪਾਈ ॥
ਮਾਇਆ ਮੋਹਿ ਸਭੋ ਜਗੁ ਸੋਇਆ ਇਹੁ ਭਰਮੁ ਕਹਹੁ ਕਿਉ ਜਾਈ ॥੧॥
ਏਕਾ ਸੰਗਤਿ ਇਕਤੁ ਗ੍ਰਿਹਿ ਬਸਤੇ ਮਿਲਿ ਬਾਤ ਨ ਕਰਤੇ ਭਾਈ ॥
ਏਕ ਬਸਤੁ ਬਿਨੁ ਪੰਚ ਦੁਹੇਲੇ ਓਹ ਬਸਤੁ ਅਗੋਚਰ ਠਾਈ ॥੨॥
ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ ॥
ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ ॥੩॥

ਕਰਾਂ।੧।ਰਹਾਉ।(ਉਸ ਸੰਤ ਅਗੇ ਮੈਂ ਆਪਣਾ) ਮਨ ਅਰਪਿਤ ਕਰ ਦਿਆਂ, ਧਨ ਅਗੇ ਰਖਾਂ। ਮੈਂ ਆਪਣੇ ਮਨ ਦੀ ਸਾਰੀ ਮਤਿ ਤਿਆਗ ਦਿੱਤੀ ਹੈ। ਜੋ ਹਰਿ ਪ੍ਰਭੂ ਦੀ (ਮੈਨੂੰ) ਕਥਾ ਸੁਣਾਵੇ, (ਮੈਂ) ਹਰ ਰੋਜ਼ (*ਅਨਦਿਨੁ*) ਉਸ ਪਿਛੇ ਵਿਯੋਗਣ ਵਾਂਗ ਫਿਰਦੀ ਰਹਾਂ।੧। ਜਦੋਂ ਪਿਛਲੇ ਕਰਮਾਂ ਦੇ ਅੰਗੂਰ ਫੁਟ ਪਏ (ਅਰਥਾਤ ਪੂਰਬਲੇ ਕਰਮ ਫਲੀਭੂਤ ਹੋਏ ਤਾਂ ਮੈਂ) ਰਸਿਕ ਅਤੇ ਵੈਰਾਗੀ ਪੁਰਸ਼ ਨੂੰ ਮਿਲ ਪਈ। ਨਾਨਕ (ਦਾ ਕਥਨ ਹੈ ਕਿ) ਹਰਿ ਨੂੰ ਮਿਲਦਿਆਂ ਹੀ (ਮੇਰੀ) ਅਗਿਆਨਤਾ ਦਾ ਹਨੇਰਾ ਮਿਟ ਗਿਆ ਅਤੇ ਜਨਮ-ਜਨਮਾਂਤਰਾਂ ਤੋਂ (ਮਾਇਆ ਦੇ ਮੋਹ ਵਿਚ) ਸੁਤੀ ਹੋਈ (ਮੈਂ) ਜਾਗ ਪਈ।੨।੨।੧੧੯।

**ਗਉੜੀ ਮਹਲਾ ੫**

ਹੇ (ਮਨ ਰੂਪ) ਪੰਛੀ! (ਮਾਇਆ ਦੇ ਮੋਹ ਦੇ ਆਲ੍ਹਣੇ ਵਿਚੋਂ ਬਾਹਰ) ਨਿਕਲ ਅਤੇ ਹਰਿ ਸਿਮਰਨ ਨੂੰ ਖੰਭ ਬਣਾ। ਸਾਧੂ (ਗੁਰੂ) ਨੂੰ ਮਿਲ ਕੇ ਪੂਰਣ ਬ੍ਰਹਮ ਦੀ ਸ਼ਰਣ ਗ੍ਰਹਿਣ ਕਰ ਅਤੇ ਰਾਮ ਦੇ ਨਾਮ ਰੂਪ ਰਤਨ ਨੂੰ ਹਿਰਦੇ ਨਾਲ ਲਗਾ ਕੇ ਰਖ।੧।ਰਹਾਉ। (ਸੰਸਾਰ) ਭਰਮਾਂ ਦੀ ਖੂਹੀ ਹੈ। (ਇਸ ਵਿਚ) ਤ੍ਰਿਸ਼ਨਾ ਦੇ ਚਸਕਿਆਂ ਦਾ ਚਿਕੜ (ਭਰਿਆ ਪਿਆ ਹੈ) ਅਤੇ ਮੋਹ ਦੀ ਫਾਹੀ ਵੀ ਬੜੀ ਤੀਖੀ (*ਤੀਖ੍ਣ*) ਹੈ। (ਉਸ ਫਾਹੀ ਨੂੰ) ਕਟਣ ਵਾਲਾ ਜਗਤ-ਗੁਰੂ ਪ੍ਰਭੂ (ਆਪ) ਹੈ। (ਇਸ ਲਈ) ਉਸ ਦੇ ਚਰਣ-ਕਮਲਾਂ ਵਿਚ ਨਿਵਾਸ ਕਰੋ।੧। ਹੇ ਗੋਬਿੰਦ! ਹੇ ਪ੍ਰਭੂ! ਹੇ ਪ੍ਰੀਤਮ! ਹੇ ਦੀਨਾਂ ਦੇ ਨਾਥ! ਕ੍ਰਿਪਾ ਕਰਕੇ (ਮੇਰੀ ਇਕ) ਬੇਨਤੀ ਸੁਣੋ। ਨਾਨਕ ਦੇ ਹੇ ਸੁਆਮੀ! (ਜਾਗਤਿਕ ਪ੍ਰਪੰਚ ਤੋਂ ਕਢਣ ਲਈ ਮੇਰਾ) ਹੱਥ ਪਕੜ ਲਵੋ। (ਮੇਰੀ) ਜਿੰਦ, ਸ਼ਰੀਰ ਸਭ ਤੇਰੀ ਹੀ ਦਿੱਤੀ ਹੋਈ ਪੂੰਜੀ ਹੈ।੨।੩।੧੨੦।

**ਗਉੜੀ ਮਹਲਾ ੫**

(ਹੇ ਜਿਗਿਆਸੂ!) ਹਰਿ ਦਾ ਦਰਸ਼ਨ ਕਰਨ ਲਈ ਮੇਰਾ ਮਨ ਸਿਮਰਨ ਕਰ ਰਿਹਾ ਹੈ। (ਹਰਿ ਦੇ ਦਰਸ਼ਨ ਦੀ) ਆਸ ਦੀ ਪਿਆਸੀ ਹੋਈ (ਮੈਂ) ਦਿਨ ਰਾਤ (ਉਸ ਨੂੰ) ਯਾਦ ਕਰਦੀ ਰਹਿੰਦੀ ਹਾਂ। ਹੈ ਕੋਈ (ਅਜਿਹਾ) ਸੰਤ (ਗੁਰੂ) (ਜੋ ਮੈਨੂੰ ਪ੍ਰਭੂ) ਨੇੜਿਓਂ ਹੀ ਮਿਲਾ ਦੇਵੇ।੧।ਰਹਾਉ। (ਮੈਂ) ਉਸ ਦੇ ਦਾਸਾਂ ਦੇ ਦਾਸ ਦੀ ਸੇਵਾ ਕਰਾਂਗੀ ਅਤੇ ਅਨੇਕ ਤਰ੍ਹਾਂ ਨਾਲ ਤਰਲਾ ਕਰਾਂਗੀ। (ਮੈਂ) ਤਰਾਜ਼ੂ ਲੈ ਕੇ ਸਾਰੇ ਸੁਖ ਤੋਲ ਲਏ ਹਨ, (ਪਰ) ਹਰਿ ਦੇ ਦਰਸ਼ਨ ਤੋਂ ਬਿਨਾ ਸਭ ਕੁਝ ਤੁਛ ਹੈ।੧। ਸੰਤ (ਗੁਰੂ) ਦੀ ਕ੍ਰਿਪਾ ਨਾਲ (ਮੈਂ) ਗੁਣਾਂ ਦੇ ਸਮੁੰਦਰ ਪ੍ਰਭੂ ਦੇ ਗੁਣ ਗਾਏ, (ਤਾਂ ਉਸ ਨੇ) ਜਨਮ ਜਨਮਾਂਤਰਾਂ (ਦੇ ਗੇੜ ਵਿਚ) ਜਾਂਦੀ ਨੂੰ ਮੋੜ ਲਿਆ (*ਬੋਹਰਾ*)। ਨਾਨਕ (ਦਾ ਕਥਨ ਹੈ ਕਿ) ਹਰਿ ਨੂੰ ਮਿਲਦਿਆਂ ਹੀ ਸਾਰੇ ਆਨੰਦ ਅਤੇ ਸੁਖ ਮਿਲ ਗਏ (ਅਤੇ ਮੇਰਾ) ਜਨਮ ਸਮੇਂ ਸਿਰ ਸਫਲ-ਮਨੋਰਥ ਹੋ ਗਿਆ।੨।੪।੧੨੧।

**ਰਾਗੁ ਗਉੜੀ ਪੂਰਬੀ ਮਹਲਾ ੫**

ਹੇ ਮੇਰੇ ਗੁਸਾਈ! ਕਿਸ ਢੰਗ ਨਾਲ (ਮੈਨੂੰ) ਰਾਮ ਰਾਜਾ ਮਿਲ ਸਕਦਾ ਹੈ? ਕੋਈ ਅਜਿਹਾ ਸੰਤ (ਗੁਰੂ) ਹੈ (ਜੋ) ਸਹਿਜ ਸੁਖ ਪ੍ਰਦਾਨ ਕਰਨ ਵਾਲਾ ਹੋਵੇ ਅਤੇ ਮੈਨੂੰ (ਪ੍ਰਭੂ ਦੇ ਮਿਲਣ ਦਾ) ਰਸਤਾ ਦਸ ਦੇਵੇ।੧।ਰਹਾਉ। (ਉਹ) ਅਲੱਖ (ਪ੍ਰਭੂ ਹਰ ਇਕ ਦੇ) ਅੰਦਰ (ਮੌਜੂਦ ਹੈ), ਪਰ ਵੇਖਿਆ ਨਹੀਂ ਜਾ ਸਕਦਾ, (ਕਿਉਂਕਿ) ਹਉਮੈ ਨੇ ਵਿਚ ਪਰਦਾ ਪਾਇਆ ਹੋਇਆ ਹੈ। ਮਾਇਆ ਦੇ ਮੋਹ ਵਿਚ ਸਾਰਾ ਜਗਤ ਸੁੱਤਾ ਪਿਆ ਹੈ। ਦਸੋ, ਇਸ ਭਰਮ ਦਾ ਨਿਵਾਰਣ ਕਿਵੇਂ ਕੀਤਾ ਜਾ ਸਕਦਾ ਹੈ।੧। ਹੇ ਭਾਈ! (ਆਤਮਾ ਅਤੇ ਪਰਮਾਤਮਾ) ਇਕੋ ਸੰਗਤ ਵਿਚ ਹਨ ਅਤੇ ਇਕੋ (ਹਿਰਦੇ ਰੂਪ) ਘਰ ਵਿਚ ਵਸਦੇ ਹਨ, (ਪਰ ਆਪਸ ਵਿਚ) ਮਿਲ ਕੇ ਗੱਲ ਨਹੀਂ ਕਰਦੇ। (ਨਾਮ ਰੂਪ) ਇਕ ਵਸਤੂ ਤੋਂ ਬਿਨਾ ਪੰਜ (ਗਿਆਨ ਇੰਦ੍ਰੀਆਂ) ਦੁਖੀ ਹਨ (ਕਿਉਂਕਿ) ਉਹ ਨਾਮ ਰੂਪ ਵਸਤੂ ਇੰਦ੍ਰੀਆਂ ਦੀ ਪਹੁੰਚ ਤੋਂ ਪਰੇਡੀ ਥਾਂ ਵਿਚ (ਪਈ ਹੈ)।੨। (ਹੇ ਭਾਈ!) ਜਿਸ ਦਾ (ਸਿਰਜਿਆ ਹੋਇਆ ਇਹ ਸ਼ਰੀਰ ਰੂਪ) ਘਰ ਹੈ, ਉਸ ਨੇ ਹੀ (ਇਸ ਨੂੰ ਮੋਹ ਦਾ) ਤਾਲਾ ਲਗਾਇਆ ਹੋਇਆ ਹੈ ਅਤੇ ਚਾਬੀ ਗੁਰੂ ਨੂੰ ਸੌਂਪ ਦਿੱਤੀ ਹੈ। ਬਿਨਾ ਸਤਿਗੁਰੂ ਦੀ ਸ਼ਰਣ ਵਿਚ ਪਿਆਂ ਅਨੇਕਾਂ ਯਤਨ ਕਰਨ 'ਤੇ ਵੀ (ਉਹ ਅਗੋਚਰ ਵਸਤੂ) ਪ੍ਰਾਪਤ

Sri Satguru Jagjit Singh Ji eLibrary NamdhariElibrary@gmail.com

ਜਿਨ ਕੇ ਬੰਧਨ ਕਾਟੇ ਸਤਿਗੁਰ ਤਿਨ ਸਾਧਸੰਗਤਿ ਲਿਵ ਲਾਈ ॥
ਪੰਚ ਜਨਾ ਮਿਲਿ ਮੰਗਲੁ ਗਾਇਆ ਹਰਿ ਨਾਨਕ ਭੇਦੁ ਨ ਭਾਈ ॥੪॥
ਮੇਰੇ ਰਾਮ ਰਾਇ ਇਨ ਬਿਧਿ ਮਿਲੈ ਗੁਸਾਈ ॥
ਸਹਜੁ ਭਇਆ ਭ੍ਰਮੁ ਖਿਨ ਮਹਿ ਨਾਠਾ ਮਿਲਿ ਜੋਤੀ ਜੋਤਿ ਸਮਾਈ ॥੧॥ ਰਹਾਉ ਦੂਜਾ ॥੧॥੧੨੨॥

ਗਉੜੀ ਮਹਲਾ ੫ ॥
ਐਸੋ ਪਰਚਉ ਪਾਇਓ ॥
ਕਰੀ ਕ੍ਰਿਪਾ ਦਇਆਲ ਬੀਠੁਲੈ ਸਤਿਗੁਰ ਮੁਝਹਿ ਬਤਾਇਓ ॥੧॥ ਰਹਾਉ ॥
ਜਤ ਕਤ ਦੇਖਉ ਤਤ ਤਤ ਤੁਮ ਹੀ ਮੋਹਿ ਇਹੁ ਬਿਸੁਆਸੁ ਹੋਇ ਆਇਓ ॥
ਕੈ ਪਹਿ ਕਰਉ ਅਰਦਾਸਿ ਬੇਨਤੀ ਜਉ ਸੁਨਤੋ ਹੈ ਰਘੁਰਾਇਓ ॥੧॥
ਲਹਿਓ ਸਹਸਾ ਬੰਧਨ ਗੁਰਿ ਤੋਰੇ ਤਾਂ ਸਦਾ ਸਹਜ ਸੁਖੁ ਪਾਇਓ ॥
ਹੋਣਾ ਸਾ ਸੋਈ ਫੁਨਿ ਹੋਸੀ ਸੁਖੁ ਦੁਖੁ ਕਹਾ ਦਿਖਾਇਓ ॥੨॥
ਖੰਡ ਬ੍ਰਹਮੰਡ ਕਾ ਏਕੋ ਠਾਣਾ ਗੁਰਿ ਪਰਦਾ ਖੋਲਿ ਦਿਖਾਇਓ ॥
ਨਉ ਨਿਧਿ ਨਾਮੁ ਨਿਧਾਨੁ ਇਕ ਠਾਈ ਤਉ ਬਾਹਰਿ ਕੈਠੈ ਜਾਇਓ ॥੩॥
ਏਕੈ ਕਨਿਕ ਅਨਿਕ ਭਾਤਿ ਸਾਜੀ ਬਹੁ ਪਰਕਾਰ ਰਚਾਇਓ ॥
ਕਹੁ ਨਾਨਕ ਭਰਮੁ ਗੁਰਿ ਖੋਈ ਹੈ ਇਵ ਤਤੈ ਤਤੁ ਮਿਲਾਇਓ ॥੪॥੨॥੧੨੩॥

ਗਉੜੀ ਮਹਲਾ ੫ ॥
ਅਉਧ ਘਟੈ ਦਿਨਸੁ ਰੈਨਾਰੇ ॥ ਮਨ ਗੁਰ ਮਿਲਿ ਕਾਜ ਸਵਾਰੇ ॥੧॥ ਰਹਾਉ ॥
ਕਰਉ ਬੇਨੰਤੀ ਸੁਨਹੁ ਮੇਰੇ ਮੀਤਾ ਸੰਤ ਟਹਲ ਕੀ ਬੇਲਾ ॥
ਈਹਾ ਖਾਟਿ ਚਲਹੁ ਹਰਿ ਲਾਹਾ ਆਗੈ ਬਸਨੁ ਸੁਹੇਲਾ ॥੧॥
ਇਹੁ ਸੰਸਾਰੁ ਬਿਕਾਰੁ ਸਹਸੇ ਮਹਿ ਤਰਿਓ ਬ੍ਰਹਮ ਗਿਆਨੀ ॥
ਜਿਸਹਿ ਜਗਾਇ ਪੀਆਏ ਹਰਿ ਰਸੁ ਅਕਥ ਕਥਾ ਤਿਨਿ ਜਾਨੀ ॥੨॥
ਜਾ ਕਉ ਆਏ ਸੋਈ ਵਿਹਾਝਹੁ ਹਰਿ ਗੁਰ ਤੇ ਮਨਹਿ ਬਸੇਰਾ ॥
ਨਿਜ ਘਰਿ ਮਹਲੁ ਪਾਵਹੁ ਸੁਖ ਸਹਜੇ ਬਹੁਰਿ ਨ ਹੋਇਗੋ ਫੇਰਾ ॥੩॥
ਅੰਤਰਜਾਮੀ ਪੁਰਖ ਬਿਧਾਤੇ ਸਰਧਾ ਮਨ ਕੀ ਪੂਰੇ ॥
ਨਾਨਕੁ ਦਾਸੁ ਇਹੀ ਸੁਖੁ ਮਾਗੈ ਮੋ ਕਉ ਕਰਿ ਸੰਤਨ ਕੀ ਧੂਰੇ ॥੪॥੩॥੧੨੪॥*

---

* ਇਹ ਸ਼ਬਦ ਗੁ.ਗ੍ਰੰ. ਪੰਨਾ 13 ਉਪਰ ਵੀ ਕੁਝ ਅੰਤਰ ਸਹਿਤ ਆਇਆ ਹੈ।

Sri Satguru Jagjit Singh Ji eLibrary NamdhariElibrary@gmail.com

ਨਹੀਂ ਹੁੰਦੀ ।੩। ਜਿਨ੍ਹਾਂ ਦੇ (ਮੋਹ) ਬੰਧਨ ਸਤਿਗੁਰੂ ਨੇ ਕਟ ਦਿੱਤੇ ਹਨ, ਉਨ੍ਹਾਂ ਨੇ ਸਾਧ-ਸੰਗਤ ਦੁਆਰਾ (ਪ੍ਰਭੂ ਵਿਚ) ਲਿਵ ਲਗਾਈ ਹੈ। ਨਾਨਕ (ਦਾ ਕਥਨ ਹੈ ਕਿ) ਪੰਜ ਗਿਆਨ ਇੰਦ੍ਰੀਆਂ ਨੇ ਮਿਲ ਕੇ (ਪ੍ਰਭੂ ਦਾ) ਮੰਗਲ ਗਾਇਆ ਹੈ (ਜਿਸ ਕਰਕੇ) ਉਨ੍ਹਾਂ ਅਤੇ ਹਰਿ ਵਿਚ ਕੋਈ ਵਿਥ ਨਹੀਂ ਰਹੀ ਹੈ ।੪। ਹੇ ਗੁਸਾਈਂ ! ਇਸ ਢੰਗ ਨਾਲ ਮੇਰਾ ਰਾਮ ਰਾਜਾ ਮਿਲਦਾ ਹੈ। ਸਹਿਜ ਅਵਸਥਾ ਦੀ ਪ੍ਰਾਪਤੀ ਨਾਲ ਛਿਣ ਭਰ ਵਿਚ ਭਰਮ ਦੂਰ ਹੋ ਗਿਆ ਹੈ ਅਤੇ ਆਤਮ-ਜੋਤਿ ਬ੍ਰਹਮ ਜੋਤਿ ਵਿਚ ਸਮਾ ਗਈ ਹੈ ।੧ ।ਰਹਾਉ ਦੂਜਾ।੧ ।੧੨੨।

**ਗਉੜੀ ਮਹਲਾ ੫**

(ਪਰਮ-ਸੱਤਾ ਦਾ ਮੈਨੂੰ) ਅਜਿਹਾ ਪਰਿਚਯ (*ਪਰਚਉ*) ਪ੍ਰਾਪਤ ਹੋ ਗਿਆ ਹੈ ਕਿ ਦਿਆਲੂ ਪ੍ਰਭੂ (*ਬੀਠੁਲੈ*) ਨੇ ਕ੍ਰਿਪਾ ਕਰਕੇ ਮੈਨੂੰ ਸਤਿਗੁਰੂ (ਦਾ ਪਤਾ) ਦਸ ਦਿੱਤਾ ਹੈ ।੧ ।ਰਹਾਉ। (ਹੇ ਪ੍ਰਭੂ !) ਜਿਥੇ ਕਿਥੇ (ਮੈਂ) ਵੇਖਦਾ ਹਾਂ, ਉਥੇ ਉਥੇ ਤੂੰ ਹੀ (ਦਿਸਦਾ ਹੈਂ)। (ਹੁਣ) ਇਹ ਮੇਰਾ ਪੱਕਾ ਨਿਸਚਾ ਹੋ ਗਿਆ ਹੈ। (ਮੈਂ) ਕਿਸ ਪਾਸ ਬੇਨਤੀ ਅਤੇ ਅਰਦਾਸ ਕਰਾਂ, ਜਦੋਂ ਪ੍ਰਭੂ (ਆਪ ਮੇਰੀ ਬੇਨਤੀ) ਸੁਣ ਰਿਹਾ ਹੈ ।੧। (ਜਦੋਂ) ਗੁਰੂ ਨੇ ਮੇਰਾ ਸੰਸ਼ਾ ਅਤੇ ਬੰਧਨ ਤੋੜ ਦਿੱਤੇ, ਤਾਂ (ਮੈਂ) ਹਮੇਸ਼ਾ ਲਈ ਸਹਿਜ ਸੁਖ ਪ੍ਰਾਪਤ ਕਰ ਲਿਆ। ਜੋ ਹੋਣਾ ਸੀ, ਉਹੀ ਫਿਰ ਹੋਵੇਗਾ (ਤਾਂ ਫਿਰ) ਸੁਖ ਅਤੇ ਦੁਖ (ਕਿਥੇ) ਦਿਖਾਈ ਦਿੰਦੇ ਹਨ (ਅਰਥਾਤ ਦੁਖ ਸੁਖ ਸੰਬੰਧੀ ਭੇਦ-ਬੁੱਧੀ ਖ਼ਤਮ ਹੋ ਜਾਂਦੀ ਹੈ)।੨। ਗੁਰੂ ਨੇ (ਮੇਰੇ ਅੰਦਰੋਂ ਭੇਦ-ਬੁੱਧੀ ਦਾ ਪਰਦਾ) ਖੋਲ ਕੇ ਵਿਖਾ ਦਿੱਤਾ ਹੈ ਕਿ ਖੰਡ ਅਤੇ ਬ੍ਰਹਮੰਡ ਦਾ ਇਕੋ ਠਿਕਾਣਾ ਹੈ (ਅਰਥਾਤ ਇਹ ਸਭ ਈਸ਼ਵਰ ਦੇ ਵਰਤਾਏ ਹੋਏ ਹਨ)। ਨੌਂ ਨਿਧਾਂ ਵਰਗੇ ਹਰਿ-ਨਾਮ ਰੂਪ ਖ਼ਜ਼ਾਨੇ ਦਾ (ਹਿਰਦੇ ਵਿਚ ਹੀ) ਇਕੋ ਠਿਕਾਣਾ ਹੈ, ਤਾਂ ਬਾਹਰ ਕਿਹੜੀ ਥਾਂ 'ਤੇ ਜਾਈਏ ।੩। ਇਕੋ ਸੋਨੇ ਤੋਂ ਅਨੇਕ ਤਰ੍ਹਾਂ ਦੇ (ਜ਼ੇਵਰ) ਬਣਾਏ ਜਾਂਦੇ ਹਨ, ਉਸੇ ਤਰ੍ਹਾਂ (ਇਕੋ ਹੀ ਮੂਲ ਤੱਤ੍ਵ ਤੋਂ ਪ੍ਰਭੂ ਨੇ) ਬਹੁਤ ਪ੍ਰਕਾਰ ਦੀ ਸਿਰਜਨਾ ਕੀਤੀ ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਨੇ ਭਰਮ ਦੂਰ ਕਰ ਦਿੱਤਾ ਹੈ। ਇਸ ਤਰ੍ਹਾਂ ਜੀਵ-ਤੱਤ੍ਵ ਨੂੰ ਬ੍ਰਹਮ-ਤੱਤ੍ਵ ਵਿਚ ਮਿਲਾ ਦਿੱਤਾ ਹੈ ।੪ ।੨ ।੧੨੩।

**ਗਉੜੀ ਮਹਲਾ ੫**

(ਹੇ ਮਨੁੱਖ !) ਤੇਰੀ ਉਮਰ ਰਾਤ ਦਿਨ ਘਟਦੀ ਜਾ ਰਹੀ ਹੈ। ਹੇ ਮਨ ! ਗੁਰੂ ਨੂੰ ਮਿਲ ਕੇ (ਉਹ) ਕਾਰਜ ਸਿਰੇ ਚੜ੍ਹਾ (ਜਿਸ ਲਈ ਤੂੰ ਸੰਸਾਰ ਵਿਚ ਆਇਆ ਹੈਂ)।੧ ।ਰਹਾਉ। ਹੇ ਮੇਰੇ ਮਿਤਰ ! (ਮੈਂ ਇਕ) ਬੇਨਤੀ ਕਰਦਾ ਹਾਂ, ਸੁਣ। ਇਹ ਸਮਾਂ (ਅਰਥਾਤ ਜੀਵਨ) ਸੰਤਾਂ ਦੀ ਟਹਿਲ ਕਰਨ ਦਾ ਹੈ। ਇਸ ਸੰਸਾਰ ਵਿਚੋਂ ਹਰਿ-ਨਾਮ ਰੂਪ ਲਾਭ ਖਟ ਕੇ ਚਲੋ (ਜਿਸ ਕਰਕੇ) ਪਰਲੋਕ ਵਿਚ ਵਸਣਾ ਸੌਖਾ ਹੋ ਜਾਵੇ। ੧। ਇਹ ਸੰਸਾਰ ਵਿਕਾਰਾਂ ਅਤੇ ਸੰਸ਼ਿਆਂ ਨਾਲ (ਭਰਿਆ ਹੋਇਆ ਹੈ, ਇਸ ਵਿਚੋਂ (ਕੋਈ ਵਿਰਲਾ) ਬ੍ਰਹਮ-ਗਿਆਨੀ ਹੀ ਤਰਿਆ ਹੈ। ਜਿਸ ਨੂੰ (ਪ੍ਰਭੂ ਅਗਿਆਨਤਾ ਦੀ ਨੀਂਦਰੋਂ) ਜਗਾ ਕੇ ਹਰਿ-ਜਸ ਪਿਲਾਉਂਦਾ ਹੈ, (ਉਹੀ ਪ੍ਰਭੂ ਦੀ) ਅਕਥ ਕਥਾ ਨੂੰ ਸਮਝਦਾ ਹੈ ।੨। (ਹੇ ਜਿਗਿਆਸੀਓ !) ਜਿਸ (ਵਣਜ) ਲਈ (ਤੁਸੀਂ ਇਸ ਸੰਸਾਰ ਵਿਚ) ਆਏ ਹੋ, ਉਸੇ ਦਾ ਵਣਜ ਕਰੋ। ਗੁਰੂ ਰਾਹੀਂ ਹੀ ਹਰਿ ਦਾ ਮਨ ਵਿਚ ਨਿਵਾਸ ਹੁੰਦਾ ਹੈ। (ਫਿਰ) ਆਪਣੇ ਹਿਰਦੇ ਰੂਪ ਘਰ ਵਿਚ ਸਹਿਜ ਸੁਭਾ (ਪ੍ਰਭੂ ਦਾ) ਮਹਲ ਪ੍ਰਾਪਤ ਕਰੋ। (ਅਜਿਹਾ ਕਰਨ ਨਾਲ) ਫਿਰ ਜਨਮ-ਮਰਨ ਦਾ ਗੇੜ ਨਹੀਂ ਪਵੇਗਾ ।੩। ਹੇ ਅੰਤਰਯਾਮੀ ! ਹੇ ਵਿਧਾਤਾ ਪੁਰਖ ! (ਮੇਰੇ) ਮਨ ਦੀ ਸ਼ਰਧਾ ਪੂਰੀ ਕਰ ਦੇ। ਦਾਸ ਨਾਨਕ ਇਹੀ ਸੁਖ ਮੰਗਦਾ ਹੈ ਕਿ ਮੈਨੂੰ ਸੰਤਾਂ ਦੇ ਚਰਣਾਂ ਦੀ ਧੂੜ ਬਣਾ ਦੇ ।੪ ।੩ ।੧੨੪।

ਗਉੜੀ ਮਹਲਾ ੫ ॥
ਰਾਖੁ ਪਿਤਾ ਪ੍ਰਭ ਮੇਰੇ ॥
ਮੋਹਿ ਨਿਰਗੁਨੁ ਸਭ ਗੁਨ ਤੇਰੇ ॥੧॥ ਰਹਾਉ ॥
ਪੰਚ ਬਿਖਾਦੀ ਏਕੁ ਗਰੀਬਾ ਰਾਖਹੁ ਰਾਖਨਹਾਰੇ ॥
ਖੇਦੁ ਕਰਹਿ ਅਰੁ ਬਹੁਤੁ ਸੰਤਾਵਹਿ ਆਇਓ ਸਰਨਿ ਤੁਹਾਰੇ ॥੧॥
ਕਰਿ ਕਰਿ ਹਾਰਿਓ ਅਨਿਕ ਬਹੁ ਭਾਤੀ ਛੋਡਹਿ ਕਤਹੂੰ ਨਾਹੀ ॥
ਏਕ ਬਾਤ ਸੁਨਿ ਤਾਕੀ ਓਟਾ ਸਾਧਸੰਗਿ ਮਿਟਿ ਜਾਹੀ ॥੨॥
ਕਰਿ ਕਿਰਪਾ ਸੰਤ ਮਿਲੇ ਮੋਹਿ ਤਿਨ ਤੇ ਧੀਰਜੁ ਪਾਇਆ ॥
ਸੰਤੀ ਮੰਤੁ ਦੀਓ ਮੋਹਿ ਨਿਰਭਉ ਗੁਰ ਕਾ ਸਬਦੁ ਕਮਾਇਆ ॥੩॥
ਜੀਤਿ ਲਏ ਓਇ ਮਹਾ ਬਿਖਾਦੀ ਸਹਜ ਸੁਹੇਲੀ ਬਾਣੀ ॥
ਕਹੁ ਨਾਨਕ ਮਨਿ ਭਇਆ ਪਰਗਾਸਾ ਪਾਇਆ ਪਦੁ ਨਿਰਬਾਣੀ ॥੪॥੪॥੧੨੫॥

ਗਉੜੀ ਮਹਲਾ ੫ ॥
ਓਹੁ ਅਬਿਨਾਸੀ ਰਾਇਆ ॥
ਨਿਰਭਉ ਸੰਗਿ ਤੁਮਾਰੈ ਬਸਤੇ ਇਹੁ ਡਰਨੁ ਕਹਾ ਤੇ ਆਇਆ ॥੧॥ ਰਹਾਉ ॥
ਏਕ ਮਹਲਿ ਤੂੰ ਹੋਹਿ ਅਫਾਰੋ ਏਕ ਮਹਲਿ ਨਿਮਾਨੋ ॥
ਏਕ ਮਹਲਿ ਤੂੰ ਆਪੇ ਆਪੇ ਏਕ ਮਹਲਿ ਗਰੀਬਾਨੋ ॥੧॥
ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ ਖਲੁ ਹੋਤਾ ॥
ਏਕ ਮਹਲਿ ਤੂੰ ਸਭੁ ਕਿਛੁ ਗ੍ਰਾਹਜੁ ਏਕ ਮਹਲਿ ਕਛੂ ਨ ਲੇਤਾ ॥੨॥
ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥
ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥੩॥
ਅਨਿਕ ਕੋਠਰੀ ਬਹੁਤੁ ਭਾਤਿ ਕਰੀਆ ਆਪਿ ਹੋਆ ਰਖਵਾਰਾ ॥
ਜੈਸੇ ਮਹਲਿ ਰਾਖੈ ਤੈਸੈ ਰਹਨਾ ਕਿਆ ਇਹੁ ਕਰੈ ਬਿਚਾਰਾ ॥੪॥
ਜਿਨਿ ਕਿਛੁ ਕੀਆ ਸੋਈ ਜਾਨੈ ਜਿਨਿ ਇਹ ਸਭ ਬਿਧਿ ਸਾਜੀ ॥
ਕਹੁ ਨਾਨਕ ਅਪਰੰਪਰ ਸੁਆਮੀ ਕੀਮਤਿ ਅਪੁਨੇ ਕਾਜੀ ॥੫॥੫॥੧੨੬॥

ਗਉੜੀ ਮਹਲਾ ੫ ॥
ਛੋਡਿ ਛੋਡਿ ਰੇ ਬਿਖਿਆ ਕੇ ਰਸੂਆ ॥
ਉਰਝਿ ਰਹਿਓ ਰੇ ਬਾਵਰ ਗਾਵਰ ਜਿਉ ਕਿਰਖੈ ਹਰਿਆਇਓ ਪਸੂਆ ॥੧॥ ਰਹਾਉ॥
ਜੋ ਜਾਨਹਿ ਤੂੰ ਅਪੁਨੇ ਕਾਜੈ ਸੋ ਸੰਗਿ ਨ ਚਾਲੈ ਤੇਰੈ ਤਸੂਆ ॥
ਨਾਗੋ ਆਇਓ ਨਾਗ ਸਿਧਾਸੀ ਫੇਰਿ ਫਿਰਿਓ ਅਰੁ ਕਾਲਿ ਗਰਸੂਆ ॥੧॥
ਪੇਖਿ ਪੇਖਿ ਰੇ ਕਸੁੰਭ ਕੀ ਲੀਲਾ ਰਾਚਿ ਮਾਚਿ ਤਿਨਹੂੰ ਲਉ ਹਸੂਆ ॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਹਲਾ ੫**

ਹੇ ਮੇਰੇ ਪਿਤਾ ਪ੍ਰਭੂ ! (ਮੈਨੂੰ ਆਪਣੀ ਸ਼ਰਣ ਵਿਚ) ਰਖ ਲੈ। ਮੈਂ ਗੁਣਹੀਨ ਹਾਂ, ਸਾਰੇ ਗੁਣ ਤੇਰੇ ਪਾਸ ਹਨ।੧ ।ਰਹਾਉ। ਪੰਜ ਝਗੜਾਲੂ (ਵਿਕਾਰ ਮੇਰੇ ਵੈਰੀ) ਹਨ (ਅਤੇ ਮੈਂ) ਵਿਚਾਰਾ ਇਕੱਲਾ ਹਾਂ। ਹੇ ਰਖਿਆ ਕਰਨ ਵਾਲੇ ! (ਮੈਨੂੰ) ਬਚਾ ਲਵੋ। (ਇਹ ਪੰਜੇ ਮੈਨੂੰ) ਦੁਖ (ਖੇਦੁ) ਦਿੰਦੇ ਹਨ ਅਤੇ ਬਹੁਤ ਸਤਾਂਦੇ ਹਨ, (ਇਸ ਲਈ ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ।੧। (ਹੇ ਪ੍ਰਭੂ ! ਮੈਂ) ਅਨੇਕ ਤਰ੍ਹਾਂ ਦੇ (ਯਤਨ) ਕਰ ਕਰਕੇ ਹਾਰ ਗਿਆ ਹਾਂ, (ਪਰ ਇਹ) ਕਿਸੇ ਤਰ੍ਹਾਂ (ਪਿਛਾ) ਨਹੀਂ ਛਡਦੇ। ਇਕ ਗੱਲ ਸੁਣ ਕੇ ਕਿ (ਇਹ ਵਿਕਾਰ) ਸਾਧ-ਸੰਗਤ ਵਿਚ ਗਿਆਂ ਮਿਟ ਜਾਂਦੇ ਹਨ, (ਇਸ ਲਈ ਮੈਂ ਸਾਧ-ਸੰਗਤ ਦੀ) ਓਟ ਤਕੀ ਹੈ।੨। (ਸਾਧ-ਸੰਗਤ ਵਿਚੋਂ ਤੇਰੀ) ਕ੍ਰਿਪਾ ਕਰਕੇ ਮੈਨੂੰ ਸੰਤ (ਗੁਰੂ) ਮਿਲ ਪਿਆ ਹੈ। ਉਸ ਤੋਂ (ਮੈਂ) ਧੀਰਜ ਪ੍ਰਾਪਤ ਕੀਤਾ ਹੈ। ਸੰਤ ਨੇ ਮੈਨੂੰ ਨਿਰਭੈਅਤਾ ਦਾ ਉਪਦੇਸ਼ ਦਿੱਤਾ ਹੈ (ਜਿਸ ਕਰਕੇ ਮੈਂ) ਗੁਰੂ ਦਾ ਸ਼ਬਦ (ਜੀਵਨ ਵਿਚ) ਧਾਰ ਲਿਆ ਹੈ।੩। (ਮੈਂ) ਸਹਿਜ ਪ੍ਰਦਾਨ ਕਰਨ ਵਾਲੀ ਅਤੇ ਸੁਖ ਦੇਣ ਵਾਲੀ ਬਾਣੀ ਰਾਹੀਂ ਉਨ੍ਹਾਂ ਮਹਾ ਦੁਸ਼ਟਾਂ ਨੂੰ ਜਿਤ ਲਿਆ ਹੈ। ਨਾਨਕ ਦਾ ਕਥਨ ਹੈ ਕਿ (ਮੇਰੇ) ਮਨ ਵਿਚ (ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ (ਅਤੇ ਮੈਂ) ਨਿਰਵਾਣ-ਪਦ ਪ੍ਰਾਪਤ ਕਰ ਲਿਆ ਹੈ।੪।੪।੧੨੫।

**ਗਉੜੀ ਮਹਲਾ ੫**

(ਹੇ ਪ੍ਰਭੂ ! ਤੂੰ) ਉਹ ਰਾਜਾ ਹੈਂ (ਜੋ) ਕਦੇ ਨਸ਼ਟ ਨਹੀਂ ਹੁੰਦਾ। ਹੇ ਨਿਰਭੈ (ਪ੍ਰਭੂ ! ਜੋ ਲੋਕ) ਤੇਰੇ ਨਾਲ ਵਸਦੇ ਹਨ, (ਉਨ੍ਹਾਂ ਲਈ) ਇਹ ਡਰ ਕਿਥੋਂ ਆਇਆ ਹੈ ? (ਅਰਥਾਤ ਉਹ ਡਰ ਤੋਂ ਮੁਕਤ ਹੋ ਗਏ ਹਨ)।੧ ।ਰਹਾਉ। (ਹੇ ਪ੍ਰਭੂ ! ਤੂੰ) ਇਕ ਸ਼ਰੀਰ (*ਮਹਲਿ*) ਵਿਚ ਹੰਕਾਰੀ ਬਣਿਆ ਹੋਇਆ ਹੈਂ ਅਤੇ ਇਕ ਵਿਚ ਨਿਮਾਣਾ ਹੈਂ। ਇਕ ਸ਼ਰੀਰ ਵਿਚ ਤੂੰ ਆਪ ਹੀ ਆਪ (ਅਰਥਾਤ ਸਭ ਕੁਝ ਕਰਨ ਕਰਾਵਣ ਵਾਲਾ) ਹੈਂ ਅਤੇ ਇਕ ਸ਼ਰੀਰ ਵਿਚ ਗ਼ਰੀਬ ਹੈਂ।੧। ਇਕ ਸ਼ਰੀਰ ਤੂੰ ਵਿਦਵਾਨ ਬੁਲਾਰਾ ਹੈਂ ਅਤੇ ਇਕ ਸ਼ਰੀਰ ਵਿਚ ਤੂੰ ਮੂਰਖ (*ਖਲੁ*) ਬਣਿਆ ਹੋਇਆ ਹੈਂ। ਇਕ ਸ਼ਰੀਰ ਵਿਚ ਤੂੰ ਸਭ ਕੁਝ ਗ੍ਰਹਿਣ ਕਰਨ ਵਾਲਾ ਹੈਂ ਅਤੇ ਇਕ ਸ਼ਰੀਰ ਵਿਚ ਕੁਝ ਵੀ ਨਹੀਂ ਲੈਂਦਾ।੨। (ਇਹ ਸ਼ਰੀਰ) ਕਾਠ ਦੀ ਪੁਤਲੀ (ਵਰਗਾ ਹੈ)। ਇਹ ਵਿਚਾਰੀ (ਆਪਣੇ ਆਪ) ਕੀ ਕਰ ਸਕਦੀ ਹੈ ? (ਵਾਸਤਵਿਕ ਭੇਦ ਤਾਂ ਇਨ੍ਹਾਂ ਪੁਤਲੀਆਂ ਨੂੰ)·ਖਿਡਾਵਣ ਵਾਲਾ (ਪ੍ਰਭੂ) ਹੀ ਜਾਣਦਾ ਹੈ। (ਪੁਤਲੀ ਨੂੰ) ਜਿਹੋ ਜਿਹਾ ਸੁਆਂਗ ਬਾਜੀਗਰ ਕਰਾਉਂਦਾ ਹੈ, ਉਹ ਉਹੋ ਜਿਹਾ ਰੂਪ ਹੀ ਧਾਰ ਲੈਂਦੀ ਹੈ।੩। (ਪ੍ਰਭੂ ਨੇ) ਅਨੇਕ ਸ਼ਰੀਰਾਂ (*ਕੋਠਰੀ*) ਦੀ ਕਈ ਤਰ੍ਹਾਂ ਨਾਲ ਰਚਨਾ ਕੀਤੀ ਹੈ ਅਤੇ ਆਪ ਹੀ ਰਖਵਾਲਾ ਬਣਿਆ ਹੋਇਆ ਹੈ। ਜਿਹੋ ਜਿਹੇ ਸ਼ਰੀਰ ਵਿਚ (ਕਿਸੇ ਨੂੰ ਪ੍ਰਭੂ) ਰਖਦਾ ਹੈ, ਉਹੋ ਜਿਹੇ ਵਿਚ ਰਹਿਣਾ ਪੈਂਦਾ ਹੈ। ਇਹ ਵਿਚਾਰ (ਜੀਵ) ਆਪ ਕੁਝ ਕਰਨ ਜੋਗਾ ਨਹੀਂ ਹੈ।੪। ਜਿਸ ਨੇ (ਇਹ ਸਭ) ਕੁਝ ਕੀਤਾ ਹੈ, ਜਿਸ ਨੇ ਇਹ ਸ੍ਰਿਸ਼ਟੀ ਸਭ ਤਰ੍ਹਾਂ ਨਾਲ ਸਾਜੀ ਹੈ, ਉਹੀ (ਅਸਲ ਭੇਦ ਨੂੰ) ਜਾਣਦਾ ਹੈ। ਨਾਨਕ ਦਾ ਕਥਨ ਹੈ ਕਿ ਪ੍ਰਭੂ ਪਰੇ ਤੋਂ ਪਰੇ ਹੈ। (ਉਹੀ) ਆਪਣੇ ਕੀਤੇ ਕੰਮਾਂ (*ਕਾਜੀ*) ਦੀ ਕੀਮਤ (ਜਾਣਦਾ ਹੈ)।੫।੫।੧੨੬।

ਗਉੜੀ ਮਹਲਾ ੫

(ਹੇ ਜੀਵ ! ਤੂੰ) ਵਿਸ਼ਿਆਂ ਦੇ ਸੁਆਦ (*ਰਸੁਆ*) ਛਡ ਦੇ, ਛਡ ਦੇ। ਹੇ ਮੂਰਖ, ਗਵਾਰ ! (ਤੂੰ ਇਨ੍ਹਾਂ ਵਿਚ) ਰੁਝਿਆ ਪਿਆ ਹੈਂ, ਜਿਵੇਂ ਹਰਿਆਲੇ (*ਹਰਿਆਇਓ*) ਖੇਤ ਵਿਚ (ਅਵਾਰਾ) ਪਸ਼ੂ (ਪਿਆ ਹੁੰਦਾ ਹੈ)।੧ ।ਰਹਾਉ। ਜਿਸ (ਵਸਤੂ) ਨੂੰ ਤੂੰ ਆਪਣੇ ਕੰਮ ਆਉਣ ਵਾਲੀ ਸਮਝਦਾ ਹੈਂ, (ਅੰਤ ਕਾਲ) ਉਹ ਤੇਰੇ ਨਾਲ ਜ਼ਰਾ ਜਿੰਨੀ (*ਤਸੂਆ*) ਵੀ ਨਹੀਂ ਜਾਏਗੀ। (ਤੂੰ ਇਸ ਸੰਸਾਰ ਵਿਚ) ਨੰਗਾ ਆਇਆ ਹੈਂ ਅਤੇ ਨੰਗਾ ਹੀ ਜਾਏਂਗਾ (*ਸਿਧਾਸੀ*)। (ਤੂੰ ਵਿਅਰਥ ਵਿਚ ਜੂਨਾਂ ਦੇ) ਗੇੜ ਵਿਚ ਫਿਰ ਰਿਹਾ ਹੈਂ ਅਤੇ ਮੌਤ ਦਾ ਗ੍ਰਸਿਆ ਹੋਇਆ ਹੈਂ।੧। ਹੇ (ਮੂਰਖ !) ਕਸੁੰਭੇ ਦੀ ਖੇਡ (ਅਰਥਾਤ ਮਾਇਆਵੀ

ਛੀਜਤ ਡੋਰਿ ਦਿਨਸੁ ਅਰੁ ਰੈਨੀ ਜੀਅ ਕੋ ਕਾਜੁ ਨ ਕੀਨੋ ਕਛੂਆ ॥੨॥
ਕਰਤ ਕਰਤ ਇਵ ਹੀ ਬਿਰਧਾਨੋ ਹਾਰਿਓ ਉਕਤੇ ਤਨੁ ਖੀਨਸੂਆ ॥
ਜਿਉ ਮੋਹਿਓ ਉਨਿ ਮੋਹਨੀ ਬਾਲਾ ਉਸ ਤੇ ਘਟੈ ਨਾਹੀ ਰੁਚ ਚਸੂਆ ॥੩॥
ਜਗੁ ਐਸਾ ਮੋਹਿ ਗੁਰਹਿ ਦਿਖਾਇਓ ਤਉ ਸਰਣਿ ਪਰਿਓ ਤਜਿ ਗਰਬਸੂਆ ॥
ਮਾਰਗੁ ਪ੍ਰਭ ਕੋ ਸੰਤਿ ਬਤਾਇਓ ਦ੍ਰਿੜੀ ਨਾਨਕ ਦਾਸ ਭਗਤਿ ਹਰਿ ਜਸੂਆ ॥੪॥੬॥੧੨੭॥

ਗਉੜੀ ਮਹਲਾ ੫ ॥
ਤੁਝ ਬਿਨੁ ਕਵਨੁ ਹਮਾਰਾ ॥ ਮੇਰੇ ਪ੍ਰੀਤਮ ਪ੍ਰਾਨ ਅਧਾਰਾ ॥੧॥ ਰਹਾਉ ॥
ਅੰਤਰ ਕੀ ਬਿਧਿ ਤੁਮ ਹੀ ਜਾਨੀ ਤੁਮ ਹੀ ਸਜਨ ਸੁਹੇਲੇ ॥
ਸਰਬ ਸੁਖਾ ਮੈ ਤੁਝ ਤੇ ਪਾਏ ਮੇਰੇ ਠਾਕੁਰ ਅਗਹ ਅਤੋਲੇ ॥੧॥
ਬਰਨਿ ਨ ਸਾਕਉ ਤੁਮਰੇ ਰੰਗਾ ਗੁਣ ਨਿਧਾਨ ਸੁਖਦਾਤੇ ॥
ਅਗਮ ਅਗੋਚਰ ਪ੍ਰਭ ਅਬਿਨਾਸੀ ਪੂਰੇ ਗੁਰ ਤੇ ਜਾਤੇ ॥੨॥
ਭ੍ਰਮੁ ਭਉ ਕਾਟਿ ਕੀਏ ਨਿਹਕੇਵਲ ਜਬ ਤੇ ਹਉਮੈ ਮਾਰੀ ॥
ਜਨਮ ਮਰਣ ਕੋ ਚੂਕੋ ਸਹਸਾ ਸਾਧਸੰਗਤਿ ਦਰਸਾਰੀ ॥੩॥
ਚਰਣ ਪਖਾਰਿ ਕਰਉ ਗੁਰ ਸੇਵਾ ਬਾਰਿ ਜਾਉ ਲਖ ਬਰੀਆ ॥
ਜਿਹ ਪ੍ਰਸਾਦਿ ਇਹੁ ਭਉਜਲੁ ਤਰਿਆ ਜਨ ਨਾਨਕ ਪ੍ਰਿਅ ਸੰਗਿ ਮਿਰੀਆ ॥੪॥੭॥੧੨੮॥

ਗਉੜੀ ਮਹਲਾ ੫ ॥
ਤੁਝ ਬਿਨੁ ਕਵਨੁ ਰੀਝਾਵੈ ਤੋਹੀ ॥
ਤੇਰੋ ਰੂਪੁ ਸਗਲ ਦੇਖਿ ਮੋਹੀ ॥੧॥ ਰਹਾਉ ॥
ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥
ਸਿਵ ਸਿਵ ਕਰਤ ਸਗਲ ਕਰ ਜੋਰਹਿ ਸਰਬ ਮਇਆ ਠਾਕੁਰ ਤੇਰੀ ਦੋਹੀ ॥੧॥
ਪਤਿਤ ਪਾਵਨ ਠਾਕੁਰ ਨਾਮੁ ਤੁਮਰਾ ਸੁਖਦਾਈ ਨਿਰਮਲ ਸੀਤਲੋਹੀ ॥
ਗਿਆਨ ਧਿਆਨ ਨਾਨਕ ਵਡਿਆਈ ਸੰਤ ਤੇਰੇ ਸਿਉ ਗਾਲ ਗਲੋਹੀ ॥੨॥੮॥੧੨੯॥

ਗਉੜੀ ਮਹਲਾ ੫ ॥
ਮਿਲਹੁ ਪਿਆਰੇ ਜੀਆ ॥
ਪ੍ਰਭ ਕੀਆ ਤੁਮਾਰਾ ਥੀਆ ॥੧॥ ਰਹਾਉ ॥
ਅਨਿਕ ਜਨਮ ਬਹੁ ਜੋਨੀ ਭ੍ਰਮਿਆ ਬਹੁਰਿ ਬਹੁਰਿ ਦੁਖੁ ਪਾਇਆ ॥
ਤੁਮਰੀ ਕ੍ਰਿਪਾ ਤੇ ਮਾਨੁਖ ਦੇਹ ਪਾਈ ਹੈ ਦੇਹੁ ਦਰਸੁ ਹਰਿ ਰਾਇਆ ॥੧॥
ਸੋਈ ਹੋਆ ਜੋ ਤਿਸੁ ਭਾਣਾ ਅਵਰੁ ਨ ਕਿਨ ਹੀ ਕੀਤਾ ॥
ਤੁਮਰੈ ਭਾਣੈ ਭਰਮਿ ਮੋਹਿ ਮੋਹਿਆ ਜਾਗਤੁ ਨਾਹੀ ਸੂਤਾ ॥੨॥
ਬਿਨਉ ਸੁਨਹੁ ਤੁਮ ਪ੍ਰਾਨਪਤਿ ਪਿਆਰੇ ਕਿਰਪਾ ਨਿਧਿ ਦਇਆਲਾ ॥

ਖੇਡ) ਵੇਖ ਵੇਖ ਕੇ ਅਤੇ (ਉਸ ਵਿਚ) ਰਚ ਮਿਚ ਕੇ ਖ਼ੁਸ਼ (*ਹਸੂਆ*) ਹੋ ਰਿਹਾ ਹੈਂ। (ਤੇਰੀ ਉਮਰ ਦੀ) ਡੋਰ ਦਿਨ ਰਾਤ ਛਿਜਦੀ ਜਾ ਰਹੀ ਹੈ, (ਪਰ ਤੂੰ ਆਪਣੀ) ਜਿੰਦ ਲਈ ਕੋਈ ਕੰਮ ਨਹੀਂ ਕੀਤਾ।੨। ਇਸੇ ਤਰ੍ਹਾਂ ਕਰਦਾ ਕਰਦਾ (ਤੂੰ) ਬਿਰਧ ਹੋ ਗਿਆ ਹੈਂ, ਬੋਲਣੋ (*ਉਕਤੇ*) ਰਹਿ ਗਿਆ ਹੈਂ ਅਤੇ ਸ਼ਰੀਰ ਛੀਣ (*ਖੀਨਸੂਆ*) ਹੋ ਗਿਆ ਹੈ। ਜਿਵੇਂ (ਤੈਨੂੰ) ਉਸ ਮੋਹਣ ਵਾਲੀ ਬਾਲਾ (ਅਰਥਾਤ ਮਾਇਆ) ਨੇ ਮੋਹਿਆ ਸੀ, ਉਸ ਤੋਂ (ਤੇਰੀ) ਚਸਕੇ ਦੀ ਰੁਚੀ (ਹਾਲੇ ਵੀ) ਘਟੀ ਨਹੀਂ ਹੈ।੩। (ਜਦ ਦਾ) ਮੈਨੂੰ ਗੁਰੂ ਨੇ ਵਿਖਾਇਆ ਹੈ ਕਿ ਜਗਤ ਇਸ ਤਰ੍ਹਾਂ ਦਾ ਹੈ, ਤਦ ਤੋਂ ਹੰਕਾਰ (*ਗਰਬਸੂਆ*) ਛਡ ਕੇ ਮੈਂ (ਗੁਰੂ ਦੀ) ਸ਼ਰਣ ਵਿਚ ਪੈ ਗਿਆ ਹਾਂ। ਦਾਸ ਨਾਨਕ (ਦਾ ਕਥਨ ਹੈ ਕਿ ਮੈਨੂੰ ਜਦ ਦਾ) ਸੰਤ (ਗੁਰੂ) ਨੇ ਪ੍ਰਭੂ ਦਾ ਮਾਰਗ ਦਸਿਆ ਹੈ, (ਤਦ ਦੀ) ਹਰਿ-ਭਗਤੀ ਅਤੇ ਹਰਿ-ਜਸ (ਹਿਰਦੇ ਵਿਚ) ਦ੍ਰਿੜ੍ਹ ਕਰ ਲਿਆ ਹੈ।੪।੬।੧੨੭।

**ਗਉੜੀ ਮਹਲਾ ੫**

ਹੇ ਮੇਰੇ ਪ੍ਰੀਤਮ! ਹੇ ਮੇਰੇ ਪ੍ਰਾਣਾਂ ਦੇ ਆਧਾਰ! ਤੁਹਾਡੇ ਤੋਂ ਬਿਨਾ ਮੇਰਾ ਕੌਣ ਹੈ?੧ ।ਰਹਾਉ। ਤੁਸੀਂ ਹੀ ਮੇਰੇ ਅੰਦਰ ਦੀ ਹਾਲਤ ਸਮਝੀ ਹੈ, ਤੁਸੀਂ ਹੀ ਸੁਖਦਾਇਕ ਸੱਜਣ ਹੋ। ਹੇ ਮੇਰੇ ਅਥਾਹ ਅਤੇ ਅਤੋਲ ਠਾਕੁਰ! ਸਭ ਤਰ੍ਹਾਂ ਦੇ ਸੁਖ ਮੈਂ ਤੁਹਾਡੇ ਤੋਂ ਹੀ ਪ੍ਰਾਪਤ ਕੀਤੇ ਹਨ।੧। ਹੇ ਗੁਣਾਂ ਦੇ ਖ਼ਜ਼ਾਨੇ! ਹੇ ਸੁਖਦਾਤੇ! (ਮੈਂ) ਤੁਹਾਡੇ ਚੋਜਾਂ ਦਾ ਬਖਾਨ ਨਹੀਂ ਕਰ ਸਕਦਾ। ਹੇ ਅਗਮ! ਹੇ ਅਗੋਚਰ! ਹੇ ਅਵਿਨਾਸ਼ੀ ਪ੍ਰਭੂ! (ਤੁਸੀਂ) ਪੂਰੇ ਗੁਰੂ ਦੁਆਰਾ ਜਾਣੇ ਗਏ ਹੋ।੨। ਜਦ ਹੀ (ਗੁਰੂ ਨੇ ਮੇਰੀ) ਹਉਮੈ ਮਾਰ ਦਿੱਤੀ (ਤਦ ਤੋਂ ਮੇਰੇ) ਭਰਮ ਅਤੇ ਭੈ ਨੂੰ ਕਟ ਕੇ (ਮੈਨੂੰ) ਨਿਰਮਲ ਕਰ ਦਿੱਤਾ। ਸਾਧ-ਸੰਗਤ ਦੇ ਦਰਸ਼ਨ ਕੀਤਿਆਂ (ਮੇਰੇ) ਜਨਮ-ਮਰਨ ਦਾ ਸੰਸ਼ਾ ਦੂਰ ਹੋ ਗਿਆ।੩। (ਮੈਂ ਉਸ) ਗੁਰੂ ਦੇ ਚਰਣ ਧੋ ਕੇ ਸੇਵਾ ਕਰਦਾ ਹਾਂ ਅਤੇ ਲਖ ਵਾਰ ਕੁਰਬਾਨ ਜਾਂਦਾ ਹਾਂ, ਜਿਸ (ਗੁਰੂ ਦੀ) ਕ੍ਰਿਪਾ ਸਦਕਾ ਦਾਸ ਨਾਨਕ ਇਹ ਭਵ-ਸਾਗਰ ਤਰਿਆ ਹੈ ਅਤੇ ਪ੍ਰੀਤਮ-ਪ੍ਰਭੂ ਨਾਲ ਮਿਲ ਸਕਿਆ ਹੈ।੪।੭।੧੨੮।

**ਗਉੜੀ ਮਹਲਾ ੫**

(ਹੇ ਈਸ਼ਵਰ!) ਤੇਰੇ ਤੋਂ ਬਿਨਾ ਤੈਨੂੰ ਕੌਣ ਰਿਝਾ ਸਕਦਾ ਹੈ? ਤੇਰਾ ਰੂਪ ਵੇਖ ਕੇ ਸਾਰੀ ਸ੍ਰਿਸ਼ਟੀ ਮੋਹੀ ਗਈ ਹੈ।੧ ।ਰਹਾਉ। (ਹੇ ਜਿਗਿਆਸੂ!) ਸੁਅਰਗ, ਪਾਤਾਲ, ਮਾਤ ਲੋਕ ਅਤੇ ਧਰਤੀ ਦੇ ਸਾਰੇ ਮੰਡਲਾਂ ਵਿਚ ਇਕ ਉਹੀ ਪ੍ਰਭੂ ਸਮਾਇਆ ਹੋਇਆ ਹੈ। ਹੇ ਠਾਕੁਰ! ਸਾਰੇ (ਤੇਰੇ ਅਗੇ) ਹੱਥ ਜੋੜ ਕੇ ਸ਼ਿਵ-ਸ਼ਿਵ (ਕਲਿਆਣ ਕਰਨ ਵਾਲਾ) ਕਹਿ ਕੇ ਤੇਰੀ ਸਹਾਇਤਾ ਲਈ ਪੁਕਾਰ ਕਰਦੇ ਹਾਂ (ਅਤੇ ਤੇਰੀ) ਸਾਰਿਆਂ ਉਤੇ ਮਿਹਰ ਹੋ ਰਹੀ ਹੈ।੧। ਹੇ ਠਾਕੁਰ! ਤੇਰਾ ਨਾਮ ਪਤਿਤ-ਪਾਵਨ (ਪਤਿਤਾਂ ਨੂੰ ਪਵਿਤਰ ਕਰਨ ਵਾਲਾ), ਸੁਖਦਾਇਕ ਅਤੇ ਨਿਰਮਲ ਸ਼ੀਤਲਤਾ ਪ੍ਰਦਾਨ ਕਰਨ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਮੇਰੇ ਲਈ) ਤੇਰੇ ਸੰਤਾਂ ਨਾਲ ਕੀਤੀ ਗੱਲ-ਬਾਤ ਹੀ ਗਿਆਨ ਅਤੇ ਧਿਆਨ ਹੈ।੨।੮।੧੨੯।

**ਗਉੜੀ ਮਹਲਾ ੫**

ਹੇ ਪਿਆਰੇ (ਪ੍ਰਭੂ) ਜੀ! (ਮੈਨੂੰ) ਮਿਲੋ। ਹੇ ਪ੍ਰਭੂ! ਸਭ ਕੁਝ ਤੇਰਾ ਕੀਤਾ ਹੀ ਹੋਇਆ ਹੈ।੧ ।ਰਹਾਉ। ਹੇ ਹਰਿ ਰਾਜਾ! (ਮੈਂ) ਅਨੇਕ ਜਨਮ ਬਹੁਤ ਜੂਨਾਂ ਵਿਚ ਫਿਰਿਆ ਹਾਂ ਅਤੇ ਬਾਰ ਬਾਰ ਦੁਖ ਪਾਇਆ ਹੈ। ਤੇਰੀ ਕ੍ਰਿਪਾ ਨਾਲ ਹੀ ਮਨੁੱਖ ਦੇਹ ਪ੍ਰਾਪਤ ਕੀਤੀ ਹੈ। ਹੇ ਹਰਿ ਰਾਜੇ! (ਮੈਨੂੰ ਆਪਣਾ) ਦਰਸ਼ਨ ਦਿਓ।੧। ਉਹੀ ਹੋਇਆ ਹੈ ਜੋ ਉਸ (ਪ੍ਰਭੂ) ਨੂੰ ਚੰਗਾ ਲਗਿਆ ਹੈ, (ਇਸ ਵਿਚ) ਕਿਸੇ ਹੋਰ ਨੇ ਕੁਝ ਨਹੀਂ ਕੀਤਾ। ਤੇਰੇ ਭਾਣੇ ਕਰਕੇ (ਮਨੁੱਖ) ਭਰਮ ਅਤੇ ਮੋਹ ਵਿਚ ਫਸਿਆ ਰਹਿੰਦਾ ਹੈ, (ਅਗਿਆਨ ਦੀ ਨੀਂਦਰ ਵਿਚ) ਸੁੱਤਾ ਹੋਇਆ ਜਾਗਦਾ ਨਹੀਂ ਹੈ।੨। ਹੇ ਪਿਆਰੇ ਪ੍ਰਾਨਪਤਿ ! ਹੇ ਕ੍ਰਿਪਾ ਨਿਧਾਨ! ਹੇ ਦਿਆਲੂ! ਤੁਸੀਂ ਮੇਰੀ ਬੇਨਤੀ ਸੁਣੋ। ਹੇ ਮੇਰੇ ਪ੍ਰਭੂ ਪਿਤਾ! (ਮੈਨੂੰ ਆਪਣੇ ਪਾਸ)

Sri Satguru Jagjit Singh Ji eLibrary NamdhariElibrary@gmail.com

ਰਾਖਿ ਲੇਹੁ ਪਿਤਾ ਪ੍ਰਭ ਮੇਰੇ ਅਨਾਥਹ ਕਰਿ ਪ੍ਰਤਿਪਾਲਾ ॥੩॥
ਜਿਸ ਨੋ ਤੁਮਹਿ ਦਿਖਾਇਓ ਦਰਸਨੁ ਸਾਧਸੰਗਤਿ ਕੈ ਪਾਛੈ ॥
ਕਰਿ ਕਿਰਪਾ ਧੂਰਿ ਦੇਹੁ ਸੰਤਨ ਕੀ ਸੁਖੁ ਨਾਨਕੁ ਇਹੁ ਬਾਛੈ ॥੪॥੯॥੧੩੦॥

ਗਉੜੀ ਮਹਲਾ ੫ ॥
ਹਉ ਤਾ ਕੈ ਬਲਿਹਾਰੀ ॥
ਜਾ ਕੈ ਕੇਵਲ ਨਾਮੁ ਅਧਾਰੀ ॥੧॥ ਰਹਾਉ ॥
ਮਹਿਮਾ ਤਾ ਕੀ ਕੇਤਕ ਗਨੀਐ ਜਨ ਪਾਰਬ੍ਰਹਮ ਰੰਗਿ ਰਾਤੇ ॥
ਸੁਖ ਸਹਜ ਆਨੰਦ ਤਿਨਾ ਸੰਗਿ ਉਨ ਸਮਸਰਿ ਅਵਰ ਨ ਦਾਤੇ ॥੧॥
ਜਗਤ ਉਧਾਰਣ ਸੇਈ ਆਏ ਜੋ ਜਨ ਦਰਸ ਪਿਆਸਾ ॥
ਉਨ ਕੀ ਸਰਣਿ ਪਰੈ ਸੋ ਤਰਿਆ ਸੰਤਸੰਗਿ ਪੂਰਨ ਆਸਾ ॥੨॥
ਤਾ ਕੈ ਚਰਣਿ ਪਰਉ ਤਾ ਜੀਵਾ ਜਨ ਕੈ ਸੰਗਿ ਨਿਹਾਲਾ ॥
ਭਗਤਨ ਕੀ ਰੇਣੁ ਹੋਇ ਮਨੁ ਮੇਰਾ ਹੋਹੁ ਪ੍ਰਭੂ ਕਿਰਪਾਲਾ ॥੩॥
ਰਾਜੁ ਜੋਬਨੁ ਅਵਧ ਜੋ ਦੀਸੈ ਸਭੁ ਕਿਛੁ ਜੁਗ ਮਹਿ ਘਾਟਿਆ ॥
ਨਾਮੁ ਨਿਧਾਨੁ ਸਦ ਨਵਤਨੁ ਨਿਰਮਲੁ ਇਹੁ ਨਾਨਕ ਹਰਿ ਧਨੁ ਖਾਟਿਆ ॥੪॥੧੦॥੧੩੧॥

ਗਉੜੀ ਮਹਲਾ ੫ ॥
ਜੋਗ ਜੁਗਤਿ ਸੁਨਿ ਆਇਓ ਗੁਰ ਤੇ ॥
ਮੋ ਕਉ ਸਤਿਗੁਰ ਸਬਦਿ ਬੁਝਾਇਓ ॥੧॥ ਰਹਾਉ ॥
ਨਉ ਖੰਡ ਪ੍ਰਿਥਮੀ ਇਸੁ ਤਨ ਮਹਿ ਰਵਿਆ ਨਿਮਖ ਨਿਮਖ ਨਮਸਕਾਰਾ ॥
ਦੀਖਿਆ ਗੁਰ ਕੀ ਮੁੰਦ੍ਰਾ ਕਾਨੀ ਦ੍ਰਿੜਿਓ ਏਕੁ ਨਿਰੰਕਾਰਾ ॥੧॥
ਪੰਚ ਚੇਲੇ ਮਿਲਿ ਭਏ ਇਕਤ੍ਰਾ ਏਕਸੁ ਕੈ ਵਸਿ ਕੀਏ ॥
ਦਸ ਬੈਰਾਗਨਿ ਆਗਿਆਕਾਰੀ ਤਬ ਨਿਰਮਲ ਜੋਗੀ ਥੀਏ ॥੨॥
ਭਰਮੁ ਜਰਾਇ ਚਰਾਈ ਬਿਭੂਤਾ ਪੰਥੁ ਏਕੁ ਕਰਿ ਪੇਖਿਆ ॥
ਸਹਜ ਸੂਖ ਸੋ ਕੀਨੀ ਭੁਗਤਾ ਜੋ ਠਾਕੁਰਿ ਮਸਤਕਿ ਲੇਖਿਆ ॥੩॥
ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥
ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥੪॥
ਐਸਾ ਜੋਗੀ ਵਡਭਾਗੀ ਭੇਟੈ ਮਾਇਆ ਕੇ ਬੰਧਨ ਕਾਟੈ ॥
ਸੇਵਾ ਪੂਜ ਕਰਉ ਤਿਸੁ ਮੂਰਤਿ ਕੀ ਨਾਨਕੁ ਤਿਸੁ ਪਗ ਚਾਟੈ ॥੫॥੧੧॥੧੩੨॥

ਗਉੜੀ ਮਹਲਾ ੫ ॥
ਅਨੂਪ ਪਦਾਰਥੁ ਨਾਮੁ ਸੁਨਹੁ ਸਗਲ ਧਿਆਇਲੇ ਮੀਤਾ ॥
ਹਰਿ ਅਉਖਧੁ ਜਾ ਕਉ ਗੁਰਿ ਦੀਆ ਤਾ ਕੇ ਨਿਰਮਲ ਚੀਤਾ ॥੧॥ ਰਹਾਉ ॥
ਅੰਧਕਾਰੁ ਮਿਟਿਓ ਤਿਹ ਤਨ ਤੇ ਗੁਰਿ ਸਬਦਿ ਦੀਪਕੁ ਪਰਗਾਸਾ ॥

ਰਖ ਲਵੋ ਅਤੇ ਅਨਾਥ ਦੀ ਪਾਲਨਾ ਕਰੋ।੩। (ਹੇ ਪ੍ਰਭੂ !) ਜਿਸ ਨੂੰ ਤੁਸੀਂ (ਆਪਣਾ) ਦਰਸ਼ਨ ਦਿਖਾਇਆ ਹੈ, ਉਹ ਸਾਧ-ਸੰਧਤ ਦੁਆਰਾ (ਦਿਖਾਇਆ ਹੈ)। ਨਾਨਕ (ਦਾ ਕਥਨ ਹੈ ਕਿ ਉਹ) ਇਹ ਸੁਖ ਮੰਗਦਾ ਹੈ ਕਿ ਕ੍ਰਿਪਾ ਕਰਕੇ ਸੰਤਾਂ ਦੀ ਚਰਣ-ਧੂੜ ਬਖ਼ਸ਼ੋ।੪।੯।੧੩੦।

**ਗਉੜੀ ਮਹਲਾ ੫**

ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ, ਜਿਨ੍ਹਾਂ ਦਾ ਕੇਵਲ ਨਾਮ ਹੀ ਆਧਾਰ ਹੈ।੧।ਰਹਾਉ। ਉਨ੍ਹਾਂ ਦੀ ਮਹਿਮਾ ਦਾ ਕਿਤਨਾ ਕੁ ਵਰਣਨ ਕਰਾਂ, (ਜੋ) ਸੇਵਕ ਪਾਰਬ੍ਰਹਮ ਦੇ ਪ੍ਰੇਮ-ਰੰਗ ਵਿਚ ਰੰਗੇ ਹੋਏ ਹਨ। ਉਨ੍ਹਾਂ ਦੇ ਸੰਪਰਕ ਵਿਚ ਰਿਹਾਂ ਸਹਿਜ ਸੁਖ ਅਤੇ ਆਨੰਦ (ਦੀ ਪ੍ਰਾਪਤੀ ਹੁੰਦੀ ਹੈ)। ਉਨ੍ਹਾਂ ਦੇ ਬਰਾਬਰ (*ਸਮਸਰਿ*) ਹੋਰ ਕੋਈ ਦਾਤੇ ਵੀ (ਨਹੀਂ) ਹਨ।੧। ਜਿਨ੍ਹਾਂ ਸਾਧਕਾਂ (ਦੇ ਮਨ ਵਿਚ ਪ੍ਰਭੂ ਦੇ ਦਰਸ਼ਨਾਂ ਦੀ) ਪਿਆਸ ਹੈ, ਉਹੀ ਜਗਤ ਦਾ ਉਧਾਰ ਕਰਨ ਆਏ ਹਨ। ਉਨ੍ਹਾਂ ਦੀ ਸ਼ਰਣ ਵਿਚ (ਜੋ) ਪਿਆ ਹੈ, ਉਹ ਸੰਸਾਰ ਤੋਂ ਤਰ ਗਿਆ ਹੈ। (ਅਜਿਹੇ) ਸੰਤਾਂ ਦੀ ਸੰਗਤ ਵਿਚ ਰਹਿਣ ਨਾਲ ਹੀ ਆਸਾਂ ਪੂਰੀਆਂ ਹੁੰਦੀਆਂ ਹਨ।੨। ਉਨ੍ਹਾਂ (ਸੰਤਾਂ) ਦੇ ਚਰਣੀ ਪੈਣ ਨਾਲ ਹੀ ਜੀਵਨ ਮਿਲਦਾ ਹੈ (ਅਰਥਾਤ ਜਨਮ ਸੰਵਰ ਜਾਂਦਾ ਹੈ), (ਕਿਉਂਕਿ) ਸੰਤਾਂ ਦੀ ਸੰਗਤ ਨਾਲ ਨਿਹਾਲ ਹੋ ਜਾਈਦਾ ਹੈ। ਹੇ ਪ੍ਰਭੂ ! (ਮੇਰੇ ਉਤੇ) ਕ੍ਰਿਪਾ ਕਰੋ (ਤਾਂ ਜੋ) ਮੇਰਾ ਮਨ ਭਗਤ ਜਨਾਂ ਦੀ ਚਰਣ-ਧੂੜ ਹੋਇਆ ਰਹੇ।੩। ਰਾਜ, ਜੋਬਨ, ਆਯੂ (ਆਦਿ ਸੰਸਾਰ ਵਿਚ) ਜੋ ਕੁਝ ਦਿਸਦਾ ਹੈ, (ਉਹ) ਸਭ ਕੁਝ ਜਗ ਵਿਚ ਘਟਦਾ ਰਹਿੰਦਾ ਹੈ। ਨਾਮ ਰੂਪ ਖ਼ਜ਼ਾਨਾ ਹਮੇਸ਼ਾ ਨਵਾਂ ਅਤੇ ਨਿਰਮਲ ਰਹਿੰਦਾ ਹੈ, ਨਾਨਕ ਨੇ (ਹਰਿ-ਨਾਮ ਰੂਪ) ਇਹ ਧਨ ਖਟਿਆ ਹੈ।੪।੧੦।੧੩੧।

**ਗਉੜੀ ਮਹਲਾ ੫**

(ਮੈਂ) ਗੁਰੂ ਤੋਂ ਜੋਗ ਦੀ ਜੁਗਤ ਸੁਣ ਕੇ ਆਇਆ ਹਾਂ; ਮੈਨੂੰ ਸਤਿਗੁਰੂ ਨੇ (ਪਰਮਾਤਮਾ ਨਾਲ ਸੰਯੋਗ ਹਾਸਲ ਕਰਨ ਦਾ) ਸ਼ਬਦ (ਉਪਦੇਸ਼) ਸਮਝਾ ਦਿੱਤਾ ਹੈ।੧। ਰਹਾਉ। ਨੌਂ ਖੰਡੀ ਪ੍ਰਿਥਵੀ (ਵਿਚ ਵਿਆਪਕ ਪ੍ਰਭੂ) ਇਸ ਸ਼ਰੀਰ ਵਿਚ ਪਸਰਿਆ ਹੋਇਆ ਹੈ। (ਮੈਂ ਉਸ ਨੂੰ) ਪਲ ਪਲ ਪ੍ਰਣਾਮ ਕਰਦਾ ਹਾਂ। ਗੁਰੂ ਦੀ ਦੀਖਿਆ ਨੂੰ (ਮੈਂ) ਕੰਨਾਂ ਵਿਚ ਮੁੰਦਰਾਂ (ਵਜੋਂ ਧਾਰਣ ਕੀਤਾ ਹੈ) ਅਤੇ ਇਕ ਨਿਰੰਕਾਰ ਨੂੰ (ਹਿਰਦੇ ਵਿਚ) ਦ੍ਰਿੜ੍ਹ ਕੀਤਾ ਹੈ।੧। ਪੰਜ ਚੇਲੇ (ਗਿਆਨ-ਇੰਦ੍ਰੀਆਂ) ਮਿਲ ਕੇ ਇਕੱਠੇ ਹੋ ਗਏ ਅਤੇ (ਅਤੇ ਇਨ੍ਹਾਂ ਨੂੰ) ਇਕ (ਮਨ) ਦੇ ਵਸ ਵਿਚ ਕਰ ਦਿੱਤਾ (ਅਰਥਾਤ ਅੰਤਹਕਰਣ ਵਿਚ ਸਥਿਤ ਹੋ ਗਏ)। ਦਸੇ ਇੰਦ੍ਰੀਆਂ (ਵਿਕਾਰਾਂ ਤੋਂ) ਉਪਰਾਮ ਹੋ ਕੇ ਆਗਿਆਕਾਰੀ ਹੋ ਗਈਆਂ। ਉਦੋਂ (ਅਸੀਂ) ਨਿਰਮਲ ਜੋਗੀ ਬਣ ਸਕੇ।੨। ਭਰਮਾਂ ਨੂੰ ਸਾੜ ਕੇ ਵਿਭੂਤੀ (ਸੁਆਹ) ਮਲ ਲਈ ਹੈ ਅਤੇ (ਬਾਰ੍ਹਾਂ ਪੰਥਾਂ ਦੀ ਥਾਂ) ਇਕ ਪੰਥ ਕਰਕੇ ਵੇਖਿਆ ਹੈ। ਸਹਿਜ ਸੁਖ ਨੂੰ ਭੋਜਨ (*ਭੁਗਤਾ*) ਬਣਾਇਆ ਹੈ। (ਇਹ ਅਜਿਹਾ ਜੋਗ ਹੈ) ਜੋ ਪ੍ਰਭੂ ਨੇ ਮੇਰੇ ਮਸਤਕ ਉਪਰ ਲਿਖਿਆ ਹੈ।੩। ਜਿਥੇ (ਕੋਈ) ਭੈ ਨਹੀਂ (ਅਰਥਾਤ ਜਿਥੇ ਨਿਰਭੈਅਤਾ ਦਾ ਮਾਹੌਲ ਹੈ), ਉਥੇ ਆਸਣ ਲਗਾਇਆ ਹੈ ਅਤੇ ਅਨਹਤ ਬਾਣੀ ਨੂੰ 'ਸਿੰਗੀ' ਮੰਨਿਆ ਹੈ। ਤੱਤ੍ਵ-ਵਿਚਾਰ ਦਾ ਡੰਡਾ ਧਾਰਣ ਕੀਤਾ ਹੈ ਅਤੇ ਨਾਮ ਦੀ ਆਰਾਧਨਾ ਜੁਗਤ ਵਜੋਂ ਮਨ ਵਿਚ ਚੰਗੀ ਲਗੀ ਹੈ।੪। ਅਜਿਹੇ ਜੋਗੀ ਨੂੰ ਕੋਈ ਵਡਭਾਗੀ ਹੀ ਮਿਲਦਾ ਹੈ (ਜੋ) ਮਾਇਆ ਦੇ ਬੰਧਨ ਕਟ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਇਸ ਪ੍ਰਕਾਰ ਦੇ ਜੋਗੀ (*ਮੂਰਤਿ*) ਦੀ ਸੇਵਾ ਅਤੇ ਪੂਜਾ ਕਰਦਾ ਹਾਂ ਅਤੇ ਇਸ ਦੇ ਚਰਣਾਂ ਦਾ ਸਪਰਸ਼ ਕਰਦਾ ਹਾਂ।੫।੧੧।੧੩੨।

**ਗਉੜੀ ਮਹਲਾ ੫**

ਹੇ ਮਿਤਰੋ ! ਸੁਣੋ, ਅਨੂਪ ਪਦਾਰਥ ਰੂਪ ਨਾਮ ਨੂੰ ਸਾਰੇ ਸਿਮਰੋ। ਹਰਿ ਨੇ ਨਾਮ ਰੂਪ ਦਾਰੂ (*ਅਉਖਧੁ*) ਗੁਰੂ ਨੇ ਜਿਨ੍ਹਾਂ ਨੂੰ ਦਿੱਤਾ ਹੈ, ਉਨ੍ਹਾਂ ਨੇ ਚਿਤ ਨਿਰਮਲ (ਹੋ ਗਏ ਹਨ)।੧।ਰਹਾਉ। ਉਸ ਸ਼ਰੀਰ ਵਿਚੋਂ ਅਗਿਆਨ ਰੂਪ ਅੰਧਕਾਰ ਮਿਟ ਗਿਆ ਹੈ (ਜਿਸ ਵਿਚ) ਗੁਰੂ ਨੇ ਸ਼ਬਦ ਰੂਪ ਦੀਪਕ

Sri Satguru Jagjit Singh Ji eLibrary NamdhariElibrary@gmail.com

ਭ੍ਰਮ ਕੀ ਜਾਲੀ ਤਾ ਕੀ ਕਾਟੀ ਜਾ ਕਉ ਸਾਧਸੰਗਤਿ ਬਿਸ੍ਵਾਸਾ ॥੧॥
ਤਾਰੀਲੇ ਭਵਜਲੁ ਤਾਰੂ ਬਿਖੜਾ ਬੋਹਿਥ ਸਾਧੂ ਸੰਗਾ ॥
ਪੂਰਨ ਹੋਈ ਮਨ ਕੀ ਆਸਾ ਗੁਰੁ ਭੇਟਿਓ ਹਰਿ ਰੰਗਾ ॥੨॥
ਨਾਮ ਖਜਾਨਾ ਭਗਤੀ ਪਾਇਆ ਮਨ ਤਨ ਤ੍ਰਿਪਤਿ ਅਘਾਏ ॥
ਨਾਨਕ ਹਰਿ ਜੀਉ ਤਾ ਕਉ ਦੇਵੈ ਜਾ ਕਉ ਹੁਕਮੁ ਮਨਾਏ ॥੩॥੧੨॥੧੩੩॥

ਗਉੜੀ ਮਹਲਾ ੫ ॥
ਦਇਆ ਮਇਆ ਕਰਿ ਪ੍ਰਾਨਪਤਿ ਮੋਰੇ ਮੋਹਿ ਅਨਾਥ ਸਰਣਿ ਪ੍ਰਭ ਤੋਰੀ ॥
ਅੰਧ ਕੂਪ ਮਹਿ ਹਾਥ ਦੇ ਰਾਖਹੁ ਕਛੂ ਸਿਆਨਪ ਉਕਤਿ ਨ ਮੋਰੀ ॥੧॥ ਰਹਾਉ ॥
ਕਰਨ ਕਰਾਵਨ ਸਭ ਕਿਛੁ ਤੁਮ ਹੀ ਤੁਮ ਸਮਰਥ ਨਾਹੀ ਅਨ ਹੋਰੀ ॥
ਤੁਮਰੀ ਗਤਿ ਮਿਤਿ ਤੁਮ ਹੀ ਜਾਨੀ ਸੇ ਸੇਵਕ ਜਿਨ ਭਾਗ ਮਥੋਰੀ ॥੧॥
ਅਪੁਨੇ ਸੇਵਕ ਸੰਗਿ ਤੁਮ ਪ੍ਰਭ ਰਾਤੇ ਓਤਿ ਪੋਤਿ ਭਗਤਨ ਸੰਗਿ ਜੋਰੀ ॥
ਪ੍ਰਿਉ ਪ੍ਰਿਉ ਨਾਮੁ ਤੇਰਾ ਦਰਸਨੁ ਚਾਹੈ ਜੈਸੇ ਦ੍ਰਿਸਟਿ ਓਹ ਚੰਦ ਚਕੋਰੀ ॥੨॥
ਰਾਮ ਸੰਤ ਮਹਿ ਭੇਦੁ ਕਿਛੁ ਨਾਹੀ ਏਕੁ ਜਨੁ ਕਈ ਮਹਿ ਲਾਖ ਕਰੋਰੀ ॥
ਜਾ ਕੈ ਹੀਐ ਪ੍ਰਗਟੁ ਪ੍ਰਭੁ ਹੋਆ ਅਨਦਿਨੁ ਕੀਰਤਨੁ ਰਸਨ ਰਮੋਰੀ ॥੩॥
ਤੁਮ ਸਮਰਥ ਅਪਾਰ ਅਤਿ ਊਚੇ ਸੁਖਦਾਤੇ ਪ੍ਰਭ ਪ੍ਰਾਨ ਅਧੋਰੀ ॥
ਨਾਨਕ ਕਉ ਪ੍ਰਭ ਕੀਜੈ ਕਿਰਪਾ ਉਨ ਸੰਤਨ ਕੈ ਸੰਗਿ ਸੰਗੋਰੀ ॥੪॥੧੩॥੧੩੪॥

ਗਉੜੀ ਮਹਲਾ ੫ ॥
ਤੁਮ ਹਰਿ ਸੇਤੀ ਰਾਤੇ ਸੰਤਹੁ ॥
ਨਿਬਾਹਿ ਲੇਹੁ ਮੋ ਕਉ ਪੁਰਖ ਬਿਧਾਤੇ ਓੜਿ ਪਹੁਚਾਵਹੁ ਦਾਤੇ ॥੧॥ ਰਹਾਉ ॥
ਤੁਮਰਾ ਮਰਮੁ ਤੁਮਾ ਹੀ ਜਾਨਿਆ ਤੁਮ ਪੂਰਨ ਪੁਰਖ ਬਿਧਾਤੇ ॥
ਰਾਖਹੁ ਸਰਣਿ ਅਨਾਥ ਦੀਨ ਕਉ ਕਰਹੁ ਹਮਾਰੀ ਗਾਤੇ ॥੧॥
ਤਰਣ ਸਾਗਰ ਬੋਹਿਥ ਚਰਣ ਤੁਮਾਰੇ ਤੁਮ ਜਾਨਹੁ ਅਪੁਨੀ ਭਾਤੇ ॥
ਕਰਿ ਕਿਰਪਾ ਜਿਸੁ ਰਾਖਹੁ ਸੰਗੇ ਤੇ ਤੇ ਪਾਰਿ ਪਰਾਤੇ ॥੨॥
ਈਤ ਊਤ ਪ੍ਰਭ ਤੁਮ ਸਮਰਥਾ ਸਭੁ ਕਿਛੁ ਤੁਮਰੈ ਹਾਥੇ ॥
ਐਸਾ ਨਿਧਾਨੁ ਦੇਹੁ ਮੋ ਕਉ ਹਰਿ ਜਨ ਚਲੈ ਹਮਾਰੈ ਸਾਥੇ ॥੩॥
ਨਿਰਗੁਨੀਆਰੇ ਕਉ ਗੁਨੁ ਕੀਜੈ ਹਰਿ ਨਾਮੁ ਮੇਰਾ ਮਨੁ ਜਾਪੇ ॥
ਸੰਤ ਪ੍ਰਸਾਦਿ ਨਾਨਕ ਹਰਿ ਭੇਟੇ ਮਨ ਤਨ ਸੀਤਲ ਧ੍ਰਾਪੇ ॥੪॥੧੪॥੧੩੫॥

ਗਉੜੀ ਮਹਲਾ ੫ ॥
ਸਹਜਿ ਸਮਾਇਓ ਦੇਵ ॥ ਮੋ ਕਉ ਸਤਿਗੁਰ ਭਏ ਦਇਆਲ ਦੇਵ ॥੧॥ ਰਹਾਉ ॥
ਕਾਟਿ ਜੇਵਰੀ ਕੀਓ ਦਾਸਰੋ ਸੰਤਨ ਟਹਲਾਇਓ ॥

ਜਗਾ ਦਿੱਤਾ ਹੈ। ਜਿਸ ਦਾ ਸਾਧ-ਸੰਗਤ ਵਿਚ ਯਕੀਨ ਬਝ ਗਿਆ, ਉਸ ਦੇ ਭਰਮ ਦੀ ਜਾਲੀ ਕਟ ਦਿੱਤੀ ਗਈ।੧। (ਜਿਸ ਨੂੰ) ਸਾਧੂ (ਗੁਰੂ) ਦੀ ਸੰਗਤ ਦਾ ਜਹਾਜ਼ (*ਬੋਹਿਥ*) ਮਿਲ ਗਿਆ, (ਉਸ ਨੇ) ਔਖੇ ਭਵ-ਸਾਗਰ ਨੂੰ ਤਰ ਲਿਆ। (ਉਸ ਦੇ) ਮਨ ਦੀ ਆਸ ਪੂਰੀ ਹੋ ਗਈ (ਜਿਸ ਨੂੰ) ਹਰਿ ਨਾਲ ਪ੍ਰੇਮ (*ਰੰਗਾ*) ਕਰਨ ਵਾਲਾ ਗੁਰੂ ਮਿਲ ਪਿਆ।੨। (ਜਿਨ੍ਹਾਂ) ਭਗਤਾਂ ਨੇ ਨਾਮ ਦਾ ਖ਼ਜ਼ਾਨਾ ਪ੍ਰਾਪਤ ਕਰ ਲਿਆ, (ਉਨ੍ਹਾਂ ਦੇ) ਮਨ ਅਤੇ ਤਨ ਤ੍ਰਿਪਤ ਹੋ ਗਏ। ਨਾਨਕ (ਦਾ ਕਥਨ ਹੈ ਕਿ) ਪ੍ਰਭੂ ਉਸ ਨੂੰ (ਨਾਮ ਦਾ ਖ਼ਜ਼ਾਨਾ) ਬਖ਼ਸ਼ਦਾ ਹੈ, ਜਿਸ ਤੋਂ ਹੁਕਮ ਮਨਵਾਉਂਦਾ ਹੈ।੩।੧੨।੧੩੩।

**ਗਉੜੀ ਮਹਲਾ ੫**

ਹੇ ਮੇਰੇ ਪ੍ਰਾਣਪਤਿ! ਮੇਰੇ ਉਤੇ ਦਇਆ ਕਰ, ਮਿਹਰ ਕਰ। ਹੇ ਪ੍ਰਭੂ! ਮੈਂ ਅਨਾਥ (ਤੇਰੀ) ਸ਼ਰਣ ਵਿਚ ਹਾਂ। (ਮੈਨੂੰ ਮਾਇਆ ਦੇ) ਅੰਨ੍ਹੇ ਖੂਹ ਵਿਚ (ਆਪਣਾ) ਹੱਥ ਦੇ ਕੇ ਬਚਾ ਲਵੋ, (ਕਿਉਂਕਿ) ਮੇਰੀ ਕੋਈ ਸਿਆਣਪ ਜਾਂ ਦਲੀਲ ਨਹੀਂ ਚਲ ਸਕਦੀ।੧।ਰਹਾਉ। (ਹੇ ਪ੍ਰਭੂ!) ਕਰਨ ਕਰਾਵਣ ਵਾਲੇ ਸਭ ਕੁਝ ਤੁਸੀਂ ਹੀ ਹੋ। ਤੁਸੀਂ ਸਮਰਥ ਹੋ, ਤੁਹਾਡੇ ਵਰਗਾ ਹੋਰ ਕੋਈ ਨਹੀਂ ਹੈ। ਤੁਸੀਂ ਆਪਣੀ ਗਤਿ ਮਿਤੀ ਆਪ ਹੀ ਜਾਣੀ ਹੈ। (ਤੇਰੇ) ਸੇਵਕ ਉਹ (ਬਣੇ ਹਨ) ਜਿਨ੍ਹਾਂ ਦੇ ਮੱਥੇ ਉਤੇ ਭਾਗ (ਲਿਖੇ ਹਨ)।੧। ਹੇ ਪ੍ਰਭੂ! ਤੁਸੀਂ ਆਪਣੇ ਸੇਵਕਾਂ ਨਾਲ (ਪ੍ਰੇਮ-ਰੰਗ ਵਿਚ) ਰੰਗੇ ਹੋਏ ਹੋ ਅਤੇ (ਆਪਣੀ ਪ੍ਰੀਤ) ਭਗਤਾਂ ਨਾਲ ਤਾਣੇ ਪੇਟੇ ਵਾਂਗ ਜੋੜੀ ਹੋਈ ਹੈ। (ਤੇਰਾ ਭਗਤ) 'ਪ੍ਰਿਉ ਪ੍ਰਿਉ' ਕਹਿ ਕੇ (ਤੇਰਾ) ਦਰਸ਼ਨ ਕਰਨਾ ਲੋਚਦਾ ਹੈ, ਜਿਵੇਂ ਚਕੋਰ ਦੀ ਨਜ਼ਰ ਉਸ ਚੰਦ੍ਰਮਾ ਵਲ ਰਹਿੰਦੀ ਹੈ।੨। (ਹੇ ਜਿਗਿਆਸੂ!) ਪਰਮਾਤਮਾ ਅਤੇ ਸੰਤ (ਗੁਰੂ) ਵਿਚ ਕੋਈ ਭੇਦ ਨਹੀਂ ਹੈ। ਲਖਾਂ ਕਰੋੜਾਂ ਵਿਚੋਂ ਕੋਈ ਇਕ ਹੀ ਸੰਤ ਹੁੰਦਾ ਹੈ। ਜਿਸ ਦੇ ਹਿਰਦੇ ਵਿਚ ਪ੍ਰਭੂ ਪ੍ਰਗਟ ਹੋ ਗਿਆ ਹੈ (ਉਹ) ਹਰ ਰੋਜ਼ (*ਅਨਦਿਨੁ*) ਆਪਣੀ ਜੀਭ ਨਾਲ ਕੀਰਤਨ (ਕਰਦਾ ਅਤੇ ਨਾਮ) ਸਿਮਰਦਾ ਰਹਿੰਦਾ ਹੈ।੩। ਹੇ ਮੇਰੇ ਪ੍ਰਾਣ ਆਧਾਰ! ਹੇ ਸੁਖਦਾਤੇ ਪ੍ਰਭੂ! ਤੁਸੀਂ (ਪੂਰੀ ਤਰ੍ਹਾਂ) ਸਮਰਥ, ਅਪਾਰ ਅਤੇ ਪਰਮ ਸ੍ਰੇਸ਼ਠ ਹੋ। ਹੇ ਪ੍ਰਭੂ! ਨਾਨਕ ਉਤੇ ਕ੍ਰਿਪਾ ਕਰੋ ਅਤੇ ਉਨ੍ਹਾਂ ਸੰਤਾਂ ਦੀ ਸੰਗਤ ਨਾਲ ਜੋੜੀ ਰਖੋ।੪।੧੩।੧੩੪।

**ਗਉੜੀ ਮਹਲਾ ੫**

ਹੇ ਸੰਤੋ! ਤੁਸੀਂ ਪਰਮਾਤਮਾ (ਦੇ ਪ੍ਰੇਮ-ਰੰਗ ਵਿਚ) ਰੰਗੇ ਹੋਏ ਹੋ। ਹੇ ਪੁਰਖ ਬਿਧਾਤੇ! ਹੇ ਦਾਤਾਰ! ਮੈਨੂੰ (ਆਪਣੀ ਪ੍ਰੀਤ ਵਿਚ) ਨਿਭਾ ਲਵੋ ਅਤੇ ਤੋੜ ਤਕ ਪਹੁੰਚਾ ਦਿਓ।੧।ਰਹਾਉ। (ਹੇ ਪ੍ਰਭੂ!) ਤੁਸੀਂ (ਆਪਣਾ) ਭੇਦ ਆਪ ਹੀ ਜਾਣਿਆ ਹੈ। ਤੁਸੀਂ ਪੂਰਣ ਪੁਰਖ ਅਤੇ (ਸ੍ਰਿਸ਼ਟੀ ਦਾ) ਵਿਧਾਨ ਕਰਨ ਵਾਲੇ ਹੋ। (ਤੁਸੀਂ ਮੈਂ) ਅਨਾਥ ਅਤੇ ਗ਼ਰੀਬ (*ਦੀਨ*) ਨੂੰ ਆਪਣੀ ਸ਼ਰਣ ਵਿਚ ਰਖੋ ਅਤੇ ਮੈਨੂੰ ਮੁਕਤੀ (ਅਰਥਾਤ ਸ੍ਰੇਸ਼ਠ ਪਦ) ਪ੍ਰਦਾਨ ਕਰੋ।੧। ਤੁਹਾਡੇ ਚਰਣ ਭਵ-ਸਾਗਰ ਤਰਨ ਲਈ ਜਹਾਜ਼ ਹਨ। (ਤਾਰਨ ਦੀ) ਵਿਧੀ (*ਭਾਤੇ*) ਨੂੰ ਤੁਸੀਂ ਆਪ ਹੀ ਜਾਣਦੇ ਹੋ। ਕ੍ਰਿਪਾ ਕਰਕੇ ਜਿਸ ਨੂੰ (ਤੁਸੀਂ) ਆਪਣੇ ਸੰਗ ਵਿਚ ਰਖਦੇ ਹੋ, ਉਹ ਸਾਰੇ (ਭਵ-ਸਾਗਰ ਤੋਂ) ਪਾਰ ਹੋ ਜਾਂਦੇ ਹਨ।੨। ਹੇ ਪ੍ਰਭੂ! ਤੁਸੀਂ ਇਥੇ ਅਤੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਸਮਰਥ ਹੋ, ਸਭ ਕੁਝ ਤੁਹਾਡੇ ਵਸ ਵਿਚ ਹੈ। ਹੇ ਹਰਿ ਜਨੋ! ਮੈਨੂੰ ਅਜਿਹਾ ਖ਼ਜ਼ਾਨਾ ਬਖ਼ਸ਼ੋ ਜੋ (ਅੰਤ ਕਾਲ ਤਕ) ਮੇਰੇ ਨਾਲ ਚਲੇ।੩। (ਹੇ ਸੰਤੋ!) ਮੈਂ ਗੁਣਹੀਨ ਨੂੰ ਇਹ ਗੁਣ ਪ੍ਰਦਾਨ ਕਰੋ ਕਿ ਮੇਰਾ ਮਨ ਹਰਿ-ਨਾਮ ਜਪਦਾ ਰਹੇ। ਨਾਨਕ (ਦਾ ਕਥਨ ਹੈ ਕਿ) ਸੰਤ (ਗੁਰੂ) ਦੀ ਮਿਹਰ ਨਾਲ (ਮੈਨੂੰ) ਪ੍ਰਭੂ ਮਿਲ ਪਏ ਹਨ, ਜਿਸ ਕਰਕੇ ਮੇਰੇ ਤਨ ਅਤੇ ਮਨ ਸ਼ੀਤਲ ਹੋ ਕੇ ਸ਼ਾਂਤ ਹੋ ਗਏ ਹਨ।੪।੧੪।੧੩੫।

**ਗਉੜੀ ਮਹਲਾ ੫**

ਹੇ ਦੇਵ! (ਮੈਂ) ਸਹਿਜ ਅਵਸਥਾ ਵਿਚ ਸਮਾ ਗਿਆ ਹਾਂ। ਹੇ ਦੇਵ! ਮੇਰੇ ਉਤੇ ਸਤਿਗੁਰੂ ਦਿਆਲ ਹੋ ਗਏ ਹਨ।੧।ਰਹਾਉ। (ਮੇਰੀ ਮੋਹ ਦੀ) ਰੱਸੀ ਕਟ ਕੇ (ਆਪਣਾ) ਦਾਸ ਬਣਾ ਲਿਆ ਹੈ

Sri Satguru Jagjit Singh Ji eLibrary NamdhariElibrary@gmail.com

ਏਕ ਨਾਮ ਕੋ ਥੀਓ ਪੂਜਾਰੀ ਮੋ ਕਉ ਅਚਰਜੁ ਗੁਰਹਿ ਦਿਖਾਇਓ ॥੧॥
ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥
ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥੨॥
ਮਾਨਿ ਆਗਿਆ ਸਰਬ ਸੁਖ ਪਾਏ ਦੂਖਹ ਠਾਉ ਗਵਾਇਓ ॥
ਜਉ ਸੁਪ੍ਰਸੰਨ ਭਏ ਪ੍ਰਭ ਠਾਕੁਰ ਸਭੁ ਆਨਦ ਰੂਪੁ ਦਿਖਾਇਓ ॥੩॥
ਨਾ ਕਿਛੁ ਆਵਤ ਨਾ ਕਿਛੁ ਜਾਵਤ ਸਭੁ ਖੇਲੁ ਕੀਓ ਹਰਿ ਰਾਇਓ ॥
ਕਹੁ ਨਾਨਕ ਅਗਮ ਅਗਮ ਹੈ ਠਾਕੁਰ ਭਗਤ ਟੇਕ ਹਰਿ ਨਾਇਓ ॥੪॥੧੫॥੧੩੬॥

ਗਉੜੀ ਮਹਲਾ ੫ ॥
ਪਾਰਬ੍ਰਹਮ ਪੂਰਨ ਪਰਮੇਸੁਰ ਮਨ ਤਾ ਕੀ ਓਟ ਗਹੀਜੈ ਰੇ ॥
ਜਿਨਿ ਧਾਰੇ ਬ੍ਰਹਮੰਡ ਖੰਡ ਹਰਿ ਤਾ ਕੋ ਨਾਮੁ ਜਪੀਜੈ ਰੇ ॥੧॥ ਰਹਾਉ ॥
ਮਨ ਕੀ ਮਤਿ ਤਿਆਗਹੁ ਹਰਿ ਜਨ ਹੁਕਮੁ ਬੂਝਿ ਸੁਖੁ ਪਾਈਐ ਰੇ ॥
ਜੋ ਪ੍ਰਭੁ ਕਰੈ ਸੋਈ ਭਲ ਮਾਨਹੁ ਸੁਖਿ ਦੁਖਿ ਓਹੀ ਧਿਆਈਐ ਰੇ ॥੧॥
ਕੋਟਿ ਪਤਿਤ ਉਧਾਰੇ ਖਿਨ ਮਹਿ ਕਰਤੇ ਬਾਰ ਨ ਲਾਗੈ ਰੇ ॥
ਦੀਨ ਦਰਦ ਦੁਖ ਭੰਜਨ ਸੁਆਮੀ ਜਿਸੁ ਭਾਵੈ ਤਿਸਹਿ ਨਿਵਾਜੈ ਰੇ ॥੨॥
ਸਭ ਕੋ ਮਾਤ ਪਿਤਾ ਪ੍ਰਤਿਪਾਲਕ ਜੀਅ ਪ੍ਰਾਨ ਸੁਖ ਸਾਗਰੁ ਰੇ ॥
ਦੇਂਦੇ ਤੋਟਿ ਨਾਹੀ ਤਿਸੁ ਕਰਤੇ ਪੂਰਿ ਰਹਿਓ ਰਤਨਾਗਰੁ ਰੇ ॥੩॥
ਜਾਚਿਕੁ ਜਾਚੈ ਨਾਮੁ ਤੇਰਾ ਸੁਆਮੀ ਘਟ ਘਟ ਅੰਤਰਿ ਸੋਈ ਰੇ ॥
ਨਾਨਕੁ ਦਾਸੁ ਤਾ ਕੀ ਸਰਣਾਈ ਜਾ ਤੇ ਬ੍ਰਿਥਾ ਨ ਕੋਈ ਰੇ ॥੪॥੧੬॥੧੩੭॥

ਰਾਗੁ ਗਉੜੀ ਪੂਰਬੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਹਰਿ ਹਰਿ ਕਬਹੂ ਨ ਮਨਹੁ ਬਿਸਾਰੇ ॥
ਈਹਾ ਊਹਾ ਸਰਬ ਸੁਖਦਾਤਾ ਸਗਲ ਘਟਾ ਪ੍ਰਤਿਪਾਰੇ ॥੧॥ ਰਹਾਉ ॥
ਮਹਾ ਕਸਟ ਕਾਟੈ ਖਿਨ ਭੀਤਰਿ ਰਸਨਾ ਨਾਮੁ ਚਿਤਾਰੇ ॥
ਸੀਤਲ ਸਾਂਤਿ ਸੁਖ ਹਰਿ ਸਰਣੀ ਜਲਤੀ ਅਗਨਿ ਨਿਵਾਰੇ ॥੧॥
ਗਰਭ ਕੁੰਡ ਨਰਕ ਤੇ ਰਾਖੈ ਭਵਜਲੁ ਪਾਰਿ ਉਤਾਰੇ ॥
ਚਰਨ ਕਮਲ ਆਰਾਧਤ ਮਨ ਮਹਿ ਜਮ ਕੀ ਤ੍ਰਾਸ ਬਿਦਾਰੇ ॥੨॥
ਪੂਰਨ ਪਾਰਬ੍ਰਹਮ ਪਰਮੇਸੁਰ ਊਚਾ ਅਗਮ ਅਪਾਰੇ ॥
ਗੁਣ ਗਾਵਤ ਧਿਆਵਤ ਸੁਖ ਸਾਗਰ ਜੂਏ ਜਨਮੁ ਨ ਹਾਰੇ ॥੩॥
ਕਾਮਿ ਕ੍ਰੋਧਿ ਲੋਭਿ ਮੋਹਿ ਮਨੁ ਲੀਨੋ ਨਿਰਗੁਣ ਕੇ ਦਾਤਾਰੇ ॥
ਕਰਿ ਕਿਰਪਾ ਅਪੁਨੋ ਨਾਮੁ ਦੀਜੈ ਨਾਨਕ ਸਦ ਬਲਿਹਾਰੇ ॥੪॥੧॥੧੩੮॥

ਅਤੇ ਸੰਤਾਂ ਦੀ ਟਹਿਲ-ਸੇਵਾ ਵਿਚ ਲਗਾ ਦਿੱਤਾ ਹੈ। (ਹੁਣ ਮੈਂ) ਇਕ ਨਾਮ ਦਾ ਹੀ ਪੁਜਾਰੀ ਹੋ ਗਿਆ ਹਾਂ। ਗੁਰੂ ਨੇ ਮੈਨੂੰ ਅਸਚਰਜ (ਰੂਪ ਵਾਲੇ ਪ੍ਰਭੂ ਦਾ) ਦਰਸ਼ਨ ਕਰਾ ਦਿੱਤਾ ਹੈ।੧। ਜਦੋਂ ਗੁਰੂ ਨੇ (ਮੇਰੇ) ਮਨ ਵਿਚ ਗਿਆਨ ਪ੍ਰਗਟ ਕਰ ਦਿੱਤਾ (ਤਾਂ) ਸਰਬਤ੍ਰ (ਗਿਆਨ ਦਾ) ਚਾਨਣ ਪਸਰ ਗਿਆ। ਨਾਮ ਰੂਪ ਅੰਮ੍ਰਿਤ ਪਾਨ ਕਰਨ ਨਾਲ (ਮੇਰਾ) ਮਨ ਤ੍ਰਿਪਤ ਹੋ ਗਿਆ (ਅਤੇ ਮੇਰੇ ਮਨ ਵਿਚ) ਭੈ-ਅਤੀਤ (ਪ੍ਰਭੂ) ਸਥਿਤ ਹੋ ਗਿਆ।੨। (ਪ੍ਰਭੂ ਦੀ) ਆਗਿਆ ਮੰਨ ਕੇ (ਮੈਂ) ਸਾਰੇ ਸੁਖ ਪ੍ਰਾਪਤ ਕਰ ਲਏ ਅਤੇ ਦੁਖਾਂ ਦਾ ਠਿਕਾਣਾ ਖ਼ਤਮ ਕਰ ਦਿੱਤਾ। ਜਦੋਂ ਪ੍ਰਭੂ ਠਾਕਰ ਪ੍ਰਸੰਨ ਹੋ ਗਏ, (ਤਾਂ) ਸਭ ਪਾਸੇ (ਆਪਣੇ) ਆਨੰਦੀ ਸਰੂਪ ਦਾ ਦਰਸ਼ਨ ਕਰਾ ਦਿੱਤਾ।੩। (ਮੇਰਾ ਵਿਸ਼ਵਾਸ ਹੋ ਗਿਆ ਕਿ) ਨ ਕੋਈ ਆਉਂਦਾ ਹੈ ਅਤੇ ਨ ਜਾਂਦਾ ਹੈ (ਅਰਥਾਤ ਕੋਈ ਵੀ ਜੰਮਦਾ ਮਰਦਾ ਨਹੀਂ ਹੈ)। ਇਹ ਸਭ ਹਰਿ ਰਾਜੇ ਦਾ ਖੇਲ ਰਚਾਇਆ ਹੋਇਆ ਹੈ। ਨਾਨਕ ਦਾ ਕਥਨ ਹੈ ਕਿ ਪ੍ਰਭੂ ਅਗਮ ਹੈ, ਅਗਮ ਹੈ। ਭਗਤਾਂ ਨੂੰ ਹਰਿ-ਨਾਮ ਦੀ ਹੀ ਟੇਕ ਹੈ।੪।੧੫।੧੩੬।

**ਗਉੜੀ ਮਹਲਾ ੫**

ਹੇ ਮਨ! ਉਸ ਪਾਰਬ੍ਰਹਮ ਦੀ ਓਟ ਪਕੜਨੀ ਚਾਹੀਦੀ ਹੈ, ਜੋ ਪਰਿ-ਪੂਰਣ ਪਰਮੇਸ਼ਵਰ ਹੈ। ਜਿਸ ਹਰਿ ਨੇ ਖੰਡਾਂ ਅਤੇ ਬ੍ਰਹਮੰਡਾਂ ਨੂੰ ਧਾਰਣ ਕੀਤਾ ਹੋਇਆ ਹੈ, ਉਸ ਦਾ ਨਾਮ ਜਪਣਾ ਚਾਹੀਦਾ ਹੈ।੧।ਰਹਾਉ। ਹੇ ਹਰਿ-ਜਨ! ਮਨ ਦੀ ਮਤਿ ਨੂੰ ਤਿਆਗ ਦਿਓ (ਕਿਉਂਕਿ ਈਸ਼ਵਰੀ) ਹੁਕਮ ਨੂੰ ਸਮਝ ਕੇ ਆਤਮਿਕ ਸੁਖ ਪਾ ਸਕੀਦਾ ਹੈ। ਜੋ ਪਰਮਾਤਮਾ ਕਰਦਾ ਹੈ, ਉਸ ਨੂੰ ਭਲਾ ਕਰਕੇ ਮਨੋ, ਸੁਖ ਅਤੇ ਦੁਖ ਵਿਚ ਉਸੇ (ਪ੍ਰਭੂ) ਨੂੰ ਆਰਾਧਨਾ ਚਾਹੀਦਾ ਹੈ।੧। (ਪ੍ਰਭੂ) ਕਰੋੜਾਂ ਪਤਿਤਾਂ ਨੂੰ ਛਿਣ ਭਰ ਵਿਚ ਉਧਾਰ ਦਿੰਦਾ ਹੈ (ਅਤੇ ਅਜਿਹਾ) ਕਰਨ ਵੇਲੇ ਜ਼ਰਾ ਜਿੰਨੀ ਵੀ ਦੇਰ ਨਹੀਂ ਲਗਦੀ। ਉਹ ਸੁਆਮੀ ਗ਼ਰੀਬਾਂ ਦੇ ਦਰਦਾਂ ਅਤੇ ਦੁਖਾਂ ਨੂੰ ਖ਼ਤਮ ਕਰਨ ਵਾਲਾ ਹੈ। ਜਿਹੜਾ ਵੀ (ਉਸ ਨੂੰ) ਚੰਗਾ ਲਗਦਾ ਹੈ, ਉਸੇ ਨੂੰ ਮਾਣ ਬਖ਼ਸ਼ਦਾ ਹੈ।੨। (ਪਰਮਾਤਮਾ) ਸਭ ਦਾ ਮਾਤਾ, ਪਿਤਾ ਅਤੇ ਪਾਲਕ ਹੈ (ਅਤੇ ਸਾਰਿਆਂ ਦੀਆਂ) ਜਿੰਦਾਂ ਅਤੇ ਪ੍ਰਾਣਾਂ ਲਈ ਸੁਖਾਂ ਦਾ ਸਾਗਰ ਹੈ। (ਉਸ) ਕਰਤੇ ਨੂੰ (ਜੀਵਾਂ ਨੂੰ) ਦਿੰਦਿਆਂ ਘਾਟ ਨਹੀਂ ਆਉਂਦੀ। ਰਤਨਾਂ ਦਾ ਸਾਗਰ (ਪ੍ਰਭੂ ਸਦਾ) ਭਰਪੂਰ ਰਹਿੰਦਾ ਹੈ।੩। ਹੇ ਸੁਆਮੀ! ਯਾਚਕ ਤੇਰੇ ਨਾਮ ਦੀ ਯਾਚਨਾ ਕਰਦਾ ਹੈ; ਸਾਰੇ ਸ਼ਰੀਰਾਂ ਵਿਚ ਉਹੀ (ਵਰਤ ਰਿਹਾ ਹੈ)। ਦਾਸ ਨਾਨਕ ਉਸ ਦੀ ਸ਼ਰਣ ਵਿਚ ਹੈ ਜਿਸ ਦੇ (ਦਰ ਤੋਂ) ਕੋਈ ਵੀ ਖ਼ਾਲੀ ਨਹੀਂ ਜਾਂਦਾ।੪।੧੬।੧੩੭।

**ਰਾਗੁ ਗਉੜੀ ਪੂਰਬੀ ਮਹਲਾ ੫**

(ਹੇ ਜਿਗਿਆਸੂ!) ਕਦੇ ਵੀ ਹਰਿ-ਨਾਮ ਨੂੰ ਮਨ ਤੋਂ ਨ ਭੁਲਾ। ਇਥੇ ਅਤੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਸਭ ਤਰ੍ਹਾਂ ਦੇ ਸੁਖਾਂ ਦਾ ਦਾਤਾ ਹੈ। (ਉਹ) ਸਾਰੇ ਸ਼ਰੀਰਾਂ ਦੀ ਪਾਲਨਾ ਕਰ ਰਿਹਾ ਹੈ।੧।ਰਹਾਉ। (ਜੋ ਮਨੁੱਖ) ਆਪਣੀ ਜੀਭ ਨਾਲ ਨਾਮ ਨੂੰ ਯਾਦ ਕਰਦਾ ਹੈ, (ਉਸ ਦੇ) ਮਹਾਨ੍ ਕਸ਼ਟਾਂ ਨੂੰ (ਪ੍ਰਭੂ) ਛਿਣ ਭਰ ਵਿਚ ਖ਼ਤਮ ਕਰ ਦਿੰਦਾ ਹੈ। ਹਰਿ ਦੀ ਸ਼ਰਣ ਵਿਚ ਪੈਣ ਨਾਲ ਸ਼ੀਤਲਤਾ, ਸ਼ਾਂਤੀ ਅਤੇ ਸੁਖ ਪ੍ਰਾਪਤ ਹੋ ਜਾਂਦੇ ਹਨ (ਅਤੇ ਤ੍ਰਿਸ਼ਨਾ ਦੀ) ਬਲਦੀ ਅੱਗ ਦੂਰ ਹੋ ਜਾਂਦੀ ਹੈ।੧। (ਪਰਮਾਤਮਾ ਦਾ ਨਾਮ) ਗਰਭ ਅਤੇ ਨਰਕ ਵਿਚੋਂ ਬਚਾਉਂਦਾ ਹੈ ਅਤੇ ਭਵ-ਸਾਗਰ ਤੋਂ ਪਾਰ ਉਤਾਰ ਦਿੰਦਾ ਹੈ। (ਜੋ ਪਰਮਾਤਮਾ ਦੇ) ਚਰਣ ਕਮਲਾਂ ਨੂੰ ਮਨ ਵਿਚ ਆਰਾਧਦਾ ਹੈ, (ਪ੍ਰਭੂ ਉਸ ਦਾ) ਜਮ ਦਾ ਡਰ ਦੂਰ ਕਰ ਦਿੰਦਾ ਹੈ।੨। ਪਰਮਾਤਮਾ ਪੂਰਣ ਪਾਰਬ੍ਰਹਮ, ਉੱਚਾ, ਅਗਮ ਅਤੇ ਅਪਾਰ ਹੈ। (ਉਸ) ਸੁਖਸਾਗਰ ਦੇ ਗੁਣਾਂ ਨੂੰ ਆਰਾਧਣਾ ਅਤੇ ਗਾਇਨ ਕਰਨਾ ਚਾਹੀਦਾ ਹੈ, (ਅਜਿਹਾ ਨ ਕਰਕੇ ਮਨੁੱਖ) ਜਨਮ ਨੂੰ ਜੂਏ ਵਿਚ ਹਾਰਨਾ ਨਹੀਂ ਚਾਹੀਦਾ।੩। ਹੇ ਗੁਣ-ਹੀਨਾਂ ਦੇ ਦਾਤਾਰ! (ਮੇਰਾ) ਮਨ ਕਾਮ, ਕ੍ਰੋਧ, ਲੋਭ ਅਤੇ ਮੋਹ ਵਿਚ ਮਗਨ ਹੈ। (ਇਸ ਲਈ) ਕ੍ਰਿਪਾ ਪੂਰਵਕ ਆਪਣੇ ਨਾਮ ਦੀ ਬਖ਼ਸ਼ਿਸ਼ ਕਰ, ਨਾਨਕ ਹਮੇਸ਼ਾ (ਤੇਰੇ ਤੋਂ) ਕੁਰਬਾਨ ਜਾਂਦਾ ਹੈ।੪।੧।੧੩੮।

Sri Satguru Jagjit Singh Ji eLibrary NamdhariElibrary@gmail.com

ਰਾਗੁ ਗਉੜੀ ਚੇਤੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਸੁਖੁ ਨਾਹੀ ਰੇ ਹਰਿ ਭਗਤਿ ਬਿਨਾ ॥
ਜੀਤਿ ਜਨਮੁ ਇਹੁ ਰਤਨੁ ਅਮੋਲਕੁ ਸਾਧਸੰਗਤਿ ਜਪਿ ਇਕ ਖਿਨਾ ॥੧॥ ਰਹਾਉ ॥
ਸੁਤ ਸੰਪਤਿ ਬਨਿਤਾ ਬਿਨੋਦ ॥ ਛੋਡਿ ਗਏ ਬਹੁ ਲੋਗ ਭੋਗ ॥੧॥
ਹੈਵਰ ਗੈਵਰ ਰਾਜ ਰੰਗ ॥ ਤਿਆਗਿ ਚਲਿਓ ਹੈ ਮੂੜ ਨੰਗ ॥੨॥
ਚੋਆ ਚੰਦਨ ਦੇਹ ਫੂਲਿਆ ॥ਸੋ ਤਨੁ ਧਰ ਸੰਗਿ ਰੂਲਿਆ ॥੩॥
ਮੋਹਿ ਮੋਹਿਆ ਜਾਨੈ ਦੂਰਿ ਹੈ ॥
ਕਹੁ ਨਾਨਕ ਸਦਾ ਹਦੂਰਿ ਹੈ ॥੪॥੧॥੧੩੯॥

ਗਉੜੀ ਮਹਲਾ ੫ ॥
ਮਨ ਧਰ ਤਰਬੇ ਹਰਿ ਨਾਮ ਨੋ ॥
ਸਾਗਰ ਲਹਰਿ ਸੰਸਾ ਸੰਸਾਰੁ ਗੁਰੁ ਬੋਹਿਥੁ ਪਾਰ ਗਰਾਮਨੋ ॥੧॥ ਰਹਾਉ ॥
ਕਲਿ ਕਾਲਖ ਅੰਧਿਆਰੀਆ ॥ ਗੁਰ ਗਿਆਨ ਦੀਪਕ ਉਜਿਆਰੀਆ ॥੧॥
ਬਿਖੁ ਬਿਖਿਆ ਪਸਰੀ ਅਤਿ ਘਨੀ ॥ ਉਬਰੇ ਜਪਿ ਜਪਿ ਹਰਿ ਗੁਨੀ ॥੨॥
ਮਤਵਾਰੋ ਮਾਇਆ ਸੋਇਆ ॥ ਗੁਰ ਭੇਟਤ ਭ੍ਰਮੁ ਭਉ ਖੋਇਆ ॥੩॥
ਕਹੁ ਨਾਨਕ ਏਕੁ ਧਿਆਇਆ ॥ ਘਟਿ ਘਟਿ ਨਦਰੀ ਆਇਆ ॥੪॥੨॥੧੪੦॥

ਗਉੜੀ ਮਹਲਾ ੫ ॥
ਦੀਬਾਨੁ ਹਮਾਰੋ ਤੁਹੀ ਏਕ ॥
ਸੇਵਾ ਥਾਰੀ ਗੁਰਹਿ ਟੇਕ ॥੧॥ ਰਹਾਉ ॥
ਅਨਿਕ ਜੁਗਤਿ ਨਹੀ ਪਾਇਆ ॥ ਗੁਰਿ ਚਾਕਰ ਲੈ ਲਾਇਆ ॥੧॥
ਮਾਰੇ ਪੰਚ ਬਿਖਾਦੀਆ ॥ ਗੁਰ ਕਿਰਪਾ ਤੇ ਦਲੁ ਸਾਧਿਆ ॥੨॥
ਬਖਸੀਸ ਵਜਹੁ ਮਿਲਿ ਏਕੁ ਨਾਮ ॥ ਸੂਖ ਸਹਜ ਆਨੰਦ ਬਿਸ੍ਰਾਮ ॥੩॥
ਪ੍ਰਭ ਕੇ ਚਾਕਰ ਸੇ ਭਲੇ ॥ਨਾਨਕ ਤਿਨ ਮੁਖ ਊਜਲੇ ॥੪॥੩॥੧੪੧॥

ਗਉੜੀ ਮਹਲਾ ੫ ॥
ਜੀਅਰੇ ਓਲ੍ਹਾ ਨਾਮ ਕਾ ॥
ਅਵਰੁ ਜਿ ਕਰਨ ਕਰਾਵਨੋ ਤਿਨ ਮਹਿ.ਭਉ ਹੈ ਜਾਮ ਕਾ ॥੧॥ ਰਹਾਉ ॥
ਅਵਰ ਜਤਨਿ ਨਹੀ ਪਾਈਐ ॥ ਵਡੈ ਭਾਗਿ ਹਰਿ ਧਿਆਈਐ ॥੧॥
ਲਾਖ ਹਿਕਮਤੀ ਜਾਨੀਐ ॥ ਆਗੈ ਤਿਲੁ ਨਹੀ ਮਾਨੀਐ ॥੨॥
ਅਹੰਬੁਧਿ ਕਰਮ ਕਮਾਵਨੇ ॥ ਗ੍ਰਿਹ ਬਾਲੂ ਨੀਰਿ ਬਹਾਵਨੇ ॥੩॥
ਪ੍ਰਭੁ ਕ੍ਰਿਪਾਲੁ ਕਿਰਪਾ ਕਰੈ ॥ ਨਾਮੁ ਨਾਨਕ ਸਾਧੂ ਸੰਗਿ ਮਿਲੈ ॥੪॥੪॥੧੪੨॥

ਗਉੜੀ ਮਹਲਾ ੫ ॥
ਬਾਰਨੈ ਬਲਿਹਾਰਨੈ ਲਖ ਬਰੀਆ ॥

Sri Satguru Jagjit Singh Ji eLibrary NamdhariElibrary@gmail.com

**ਰਾਗੁ ਗਉੜੀ ਚੇਤੀ ਮਹਲਾ ੫**

ਹੇ ਜਿਗਿਆਸੂ! ਹਰਿ ਦੀ ਭਗਤੀ ਤੋਂ ਬਿਨਾ (ਕਿਤੇ ਵੀ) ਸੁਖ ਨਹੀਂ ਮਿਲਦਾ। (ਇਸ ਲਈ) ਸਾਧ-ਸੰਗਤ ਵਿਚ ਇਕ ਛਿਣ ਲਈ ਨਾਮ ਜਪ ਕੇ ਇਸ ਅਮੋਲਕ ਰਤਨ ਵਰਗੇ ਜਨਮ ਨੂੰ ਜਿਤ ਲੈ।੧।ਰਹਾਉ। (ਹੇ ਭਾਈ!) ਪੁੱਤਰ, ਸੰਪਤੀ, ਇਸਤਰੀ ਦੇ ਹਾਸ-ਵਿਲਾਸ ਨੂੰ ਭੋਗਦੇ ਹੋਏ ਬੇਸ਼ੁਮਾਰ ਲੋਕ (ਸਭ ਕੁਝ ਇਥੇ ਹੀ) ਛਡ ਕੇ ਚਲੇ ਗਏ ਹਨ।੧। ਘੋੜੇ (*ਹੈਵਰ*), ਹਾਥੀ (*ਗੈਵਰ*), ਰਾਜ ਅਤੇ ਰੰਗ-ਤਮਾਸ਼ੇ (ਸਭ ਨੂੰ) ਛਡ ਕੇ ਮੂਰਖ (ਮਨੁੱਖ ਇਥੋਂ) ਨੰਗੇ ਹੀ ਚਲੇ ਗਏ ਹਨ।੨। ਅਤਰ ਅਤੇ ਚੰਦਨ (ਦੀ ਸੁਗੰਧ) ਨਾਲ ਸ਼ਰੀਰ ਮਾਣ-ਮਤਾ (ਹੋ ਜਾਂਦਾ ਹੈ, ਪਰ) ਉਹ ਸ਼ਰੀਰ ਵੀ ਮਿੱਟੀ ਨਾਲ ਰੁਲ ਜਾਂਦਾ ਹੈ।੩। ਮੋਹ ਨਾਲ ਮੋਹਿਆ (ਮਨੁੱਖ ਪਰਮਾਤਮਾ ਨੂੰ) ਬਹੁਤ ਦੂਰ ਜਾਣਦਾ ਹੈ, (ਪਰ) ਨਾਨਕ ਦਾ ਕਥਨ ਹੈ ਕਿ (ਉਹ ਪ੍ਰਭੂ) ਹਮੇਸ਼ਾ ਹਾਜ਼ਰ ਨਾਜ਼ਰ ਹੈ।੪।੧।੧੩੯।

**ਗਉੜੀ ਮਹਲਾ ੫**

ਹੇ ਮਨ! (ਭਵ ਸਾਗਰ ਨੂੰ) ਤਰਨ ਲਈ ਹਰਿ-ਨਾਮ ਹੀ ਆਧਾਰ (*ਧਰ*) ਹੈ। ਇਹ ਸੰਸਾਰ ਸੰਸ਼ੇ ਦੀਆਂ ਲਹਿਰਾਂ ਨਾਲ ਭਰਿਆ ਸਮੁੰਦਰ ਹੈ, ਗੁਰੂ (ਇਸ ਤੋਂ) ਪਾਰ ਲੰਘਾਣ ਵਾਲਾ ਜਹਾਜ਼ ਹੈ।੧।ਰਹਾਉ। ਕਲਿਯੁਗ ਵਿਚ ਅਗਿਆਨ ਦੀ ਕਾਲਖ (ਪਸਰੀ ਹੋਈ ਹੈ)। (ਇਸ ਵਿਚ) ਗੁਰੂ ਦੇ ਗਿਆਨ ਦਾ ਦੀਵਾ ਚਾਨਣ ਕਰਨ ਵਾਲਾ ਹੈ।੧। ਮਾਇਆ ਦੀ ਵਿਸ਼ ਬਹੁਤ ਸੰਘਣੀ ਵਿਥਰੀ ਹੋਈ ਹੈ। (ਪਰ) ਹਰਿ ਦੇ ਗੁਣਾਂ ਦਾ ਜਪ ਕਰ ਕਰਕੇ (ਮਨੁੱਖ) ਬਚ ਜਾਂਦੇ ਹਨ।੨। ਮਾਇਆ ਦਾ ਮਤਵਾਰਾ (ਵਿਅਕਤੀ) ਸੁੱਤਾ ਹੋਇਆ ਹੈ। (ਪਰ) ਗੁਰੂ ਦੇ ਮਿਲਣ ਨਾਲ (ਸਾਰੇ) ਭੈ ਅਤੇ ਭਰਮ ਦੂਰ ਹੋ ਜਾਂਦੇ ਹਨ।੩। ਨਾਨਕ ਦਾ ਕਥਨ ਹੈ ਕਿ (ਜਿਸ ਨੇ) ਇਕ (ਹਰਿ) ਦੀ ਆਰਾਧਨਾ ਕੀਤੀ ਹੈ, (ਉਸ ਨੂੰ ਪ੍ਰਭੂ) ਹਰ ਇਕ ਸ਼ਰੀਰ ਵਿਚ ਵਸਦਾ ਨਜ਼ਰ ਆਇਆ ਹੈ।੪।੨।੧੪੦।

**ਗਉੜੀ ਮਹਲਾ ੫**

(ਹੇ ਈਸ਼ਵਰ!) ਤੂੰ ਹੀ ਮੇਰਾ ਇਕੋ ਇਕ ਹਾਕਮ (ਸੁਆਮੀ) ਹੈਂ। ਗੁਰੂ ਦੀ ਟੇਕ 'ਤੇ ਤੇਰੀ ਸੇਵਾ ਕਰਦਾ ਹਾਂ।੧।ਰਹਾਉ। ਅਨੇਕ ਜੁਗਤਾਂ ਨਾਲ (ਮੈਂ ਤੈਨੂੰ) ਪਾ ਨਹੀਂ ਸਕਿਆ, (ਪਰ) ਗੁਰੂ ਨੇ ਚਾਕਰ ਬਣਾ ਕੇ (ਤੇਰੀ ਚਰਣੀ) ਲਗਾ ਦਿੱਤਾ ਹੈ।੧। (ਹੁਣ ਮੈਂ ਕਾਮ ਆਦਿਕ) ਪੰਜ ਝਗੜਾਲੂਆਂ ਨੂੰ ਮਾਰ ਲਿਆ ਹੈ। ਗੁਰੂ ਦੀ ਕ੍ਰਿਪਾ ਨਾਲ (ਇਨ੍ਹਾਂ ਪੰਜਾਂ ਦਾ) ਦਲ ਸਾਧ ਦਿੱਤਾ ਹੈ।੨। ਬਖ਼ਸ਼ੀਸ਼ ਵਜੋਂ (ਮੈਨੂੰ) ਇਕ ਨਾਮ ਮਿਲਿਆ ਹੈ, (ਜਿਸ ਕਰਕੇ) ਸਹਿਜ ਸੁਖ ਅਤੇ ਆਨੰਦ (ਮੇਰੇ ਅੰਦਰ) ਵਸ ਗਏ ਹਨ (*ਬਿਸ੍ਰਾਮ*)।੩। ਹੇ ਨਾਨਕ! (ਜੋ) ਪ੍ਰਭੂ ਦੇ ਚਾਕਰ ਹਨ, ਉਹ ਭਲੇ ਹਨ। ਉਨ੍ਹਾਂ ਦੇ ਮੁਖ (ਈਸ਼ਵਰੀ ਦਰਗਾਹ ਵਿਚ) ਉਜਲੇ ਹਨ।੪।੩।੧੪੧।

**ਗਉੜੀ ਮਹਲਾ ੫**

ਹੇ ਜੀਵ! (ਕੇਵਲ) ਨਾਮ ਦਾ ਹੀ ਆਸਰਾ ਹੈ। (ਨਾਮ ਤੋਂ ਬਿਨਾ) ਹੋਰ ਜੋ ਕੁਝ ਕਰਣਾ ਕਰਾਉਣਾ ਹੈ, ਉਨ੍ਹਾਂ ਵਿਚ ਜਮ ਦਾ ਡਰ (ਬਣਿਆ ਰਹਿੰਦਾ ਹੈ)।੧।ਰਹਾਉ। ਹੋਰ ਯਤਨਾਂ ਨਾਲ (ਪ੍ਰਭੂ) ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਵੱਡੇ ਭਾਗਾਂ ਨਾਲ ਹਰਿ ਨੂੰ ਧਿਆਈਦਾ ਹੈ।੧। (ਭਾਵੇਂ) ਲਖਾਂ ਚਾਲਾਕੀਆਂ ਜਾਣਦੇ ਹੋਈਏ, (ਪਰ) ਪਰਮਾਤਮਾ ਦੀ ਦਰਗਾਹ ਵਿਚ ਜ਼ਰਾ ਜਿੰਨੀਆਂ ਵੀ ਨਹੀਂ ਮੰਨੀਆਂ ਜਾਂਦੀਆਂ।੨। ਹੰਕਾਰ ਭਰੀ ਬੁੱਧੀ ਨਾਲ (ਜੋ) ਕਰਮ ਕਮਾਏ ਜਾਣ, (ਉਨ੍ਹਾਂ ਨੂੰ ਇੰਜ ਸਮਝੋ ਜਿਵੇਂ) ਰੇਤ ਦੇ ਬਣਾਏ ਘਰ ਨੂੰ ਪਾਣੀ ਨਾਲ ਰੋੜ੍ਹ ਲੈ ਜਾਣਾ ਹੋਵੇ।੩। ਨਾਨਕ (ਦਾ ਕਥਨ ਹੈ ਕਿ ਜੇ) ਕ੍ਰਿਪਾਲੂ ਪ੍ਰਭੂ ਕ੍ਰਿਪਾ ਕਰੇ, (ਤਾਂ) ਸਾਧਸੰਗਤ ਵਿਚ ਨਾਮ ਮਿਲਦਾ ਹੈ।੪।੪।੧੪੨।

**ਗਉੜੀ ਮਹਲਾ ੫**

(ਮੈਂ ਪ੍ਰਭੂ ਦੇ ਨਾਮ ਤੋਂ) ਲਖ ਵਾਰ ਕੁਰਬਾਨ ਜਾਂਦਾ ਹਾਂ, ਬਲਿਹਾਰ ਜਾਂਦਾ ਹਾਂ। ਪਰਮਾਤਮਾ

Sri Satguru Jagjit Singh Ji eLibrary NamdhariElibrary@gmail.com

ਨਾਮੋ ਹੋ ਨਾਮੁ ਸਾਹਿਬ ਕੋ ਪ੍ਰਾਨ ਅਧਰੀਆ ॥੧॥ ਰਹਾਉ ॥
ਕਰਨ ਕਰਾਵਨ ਤੁਹੀ ਏਕ ॥ ਜੀਅ ਜੰਤ ਕੀ ਤੁਹੀ ਟੇਕ ॥੧॥
ਰਾਜ ਜੋਬਨ ਪ੍ਰਭ ਤੂੰ ਧਨੀ ॥ ਤੂੰ ਨਿਰਗੁਨ ਤੂੰ ਸਰਗੁਨੀ ॥੨॥
ਈਹਾ ਊਹਾ ਤੁਮ ਰਖੇ ॥ ਗੁਰ ਕਿਰਪਾ ਤੇ ਕੋ ਲਖੇ ॥੩॥
ਅੰਤਰਜਾਮੀ ਪ੍ਰਭ ਸੁਜਾਨੁ ॥ ਨਾਨਕ ਤਕੀਆ ਤੁਹੀ ਤਾਣੁ ॥੪॥੫॥੧੪੩॥

ਗਉੜੀ ਮਹਲਾ ੫ ॥
ਹਰਿ ਹਰਿ ਹਰਿ ਆਰਾਧੀਐ ॥
ਸੰਤਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ ॥੧॥ ਰਹਾਉ ॥
ਬੇਦ ਪੁਰਾਣ ਸਿਮ੍ਰਿਤਿ ਭਨੇ ॥ ਸਭ ਊਚ ਬਿਰਾਜਿਤ ਜਨ ਸੁਨੇ ॥੧॥
ਸਗਲ ਅਸਥਾਨ ਭੈ ਭੀਤ ਚੀਨ ॥ ਰਾਮ ਸੇਵਕ ਭੈ ਰਹਤ ਕੀਨ ॥੨॥
ਲਖ ਚਉਰਾਸੀਹ ਜੋਨਿ ਫਿਰਹਿ ॥ ਗੋਬਿੰਦ ਲੋਕ ਨਹੀ ਜਨਮਿ ਮਰਹਿ ॥੩॥
ਬਲ ਬੁਧਿ ਸਿਆਨਪ ਹਉਮੈ ਰਹੀ ॥ ਹਰਿ ਸਾਧ ਸਰਣਿ ਨਾਨਕ ਗਹੀ ॥੪॥੬॥੧੪੪॥

ਗਉੜੀ ਮਹਲਾ ੫ ॥
ਮਨ ਰਾਮ ਨਾਮ ਗੁਨ ਗਾਈਐ ॥
ਨੀਤ ਨੀਤ ਹਰਿ ਸੇਵੀਐ ਸਾਸਿ ਸਾਸਿ ਹਰਿ ਧਿਆਈਐ ॥੧॥ ਰਹਾਉ ॥
ਸੰਤਸੰਗਿ ਹਰਿ ਮਨਿ ਵਸੈ ॥ ਦੁਖੁ ਦਰਦੁ ਅਨੇਰਾ ਭ੍ਰਮੁ ਨਸੈ ॥੧॥
ਸੰਤ ਪ੍ਰਸਾਦਿ ਹਰਿ ਜਾਪੀਐ ॥ ਸੋ ਜਨੁ ਦੂਖਿ ਨ ਵਿਆਪੀਐ ॥੨॥
ਜਾ ਕਉ ਗੁਰੁ ਹਰਿ ਮੰਤ੍ਰੁ ਦੇ ॥ ਸੋ ਉਬਰਿਆ ਮਾਇਆ ਅਗਨਿ ਤੇ ॥੩॥
ਨਾਨਕ ਕਉ ਪ੍ਰਭ ਮਇਆ ਕਰਿ ॥ ਮੇਰੈ ਮਨਿ ਤਨਿ ਵਾਸੈ ਨਾਮੁ ਹਰਿ ॥੪॥੭॥੧੪੫॥

ਗਉੜੀ ਮਹਲਾ ੫ ॥
ਰਸਨਾ ਜਪੀਐ ਏਕੁ ਨਾਮ ॥
ਈਹਾ ਸੁਖੁ ਆਨੰਦੁ ਘਨਾ ਆਗੈ ਜੀਅ ਕੈ ਸੰਗਿ ਕਾਮ ॥੧॥ ਰਹਾਉ ॥
ਕਟੀਐ ਤੇਰਾ ਅਹੰ ਰੋਗੁ ॥ ਤੂੰ ਗੁਰ ਪ੍ਰਸਾਦਿ ਕਰਿ ਰਾਜ ਜੋਗੁ ॥੧॥
ਹਰਿ ਰਸੁ ਜਿਨਿ ਜਨਿ ਚਾਖਿਆ ॥ ਤਾ ਕੀ ਤ੍ਰਿਸਨਾ ਲਾਥੀਆ ॥੨॥
ਹਰਿ ਬਿਸ੍ਰਾਮ ਨਿਧਿ ਪਾਇਆ ॥ ਸੋ ਬਹੁਰਿ ਨ ਕਤ ਹੀ ਧਾਇਆ ॥੩॥
ਹਰਿ ਹਰਿ ਨਾਮੁ ਜਾ ਕਉ ਗੁਰਿ ਦੀਆ ॥
ਨਾਨਕ ਤਾ ਕਾ ਭਉ ਗਇਆ ॥੪॥੮॥੧੪੬॥

ਗਉੜੀ ਮਹਲਾ ੫ ॥
ਜਾ ਕਉ ਬਿਸਰੈ ਰਾਮ ਨਾਮ ਤਾਹੂ ਕਉ ਪੀਰ ॥
ਸਾਧਸੰਗਤਿ ਮਿਲਿ ਹਰਿ ਰਵਹਿ ਸੇ ਗੁਣੀ ਗਹੀਰ ॥੧॥ ਰਹਾਉ ॥

ਦਾ ਨਾਮ ਹੀ ਨਾਮ (ਮੇਰੇ) ਪ੍ਰਾਣਾਂ ਦਾ ਆਧਾਰ ਹੈ।੧।ਰਹਾਉ। (ਹੇ ਪ੍ਰਭੂ ! ਸਭ ਕੁਝ) ਕਰਨ ਅਤੇ ਕਰਾਉਣ ਵਾਲਾ ਇਕ ਤੂੰ ਹੀ ਹੈਂ। (ਸਾਰੇ) ਜੀਵ-ਜੰਤੂਆਂ ਦੀ ਤੂੰ ਹੀ ਟੇਕ ਹੈਂ।੧। ਹੇ ਪਰਮਾਤਮਾ ! ਰਾਜ ਅਤੇ ਜੋਬਨ ਦਾ ਤੂੰ ਹੀ ਮਾਲਕ ਹੈਂ। ਤੂੰ ਨਿਰਗੁਣ ਸਰੂਪ ਅਤੇ ਤੂੰ ਹੀ ਸਗੁਣ ਸਰੂਪ ਹੈਂ।੨। ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਤੂੰ ਹੀ ਰਖਿਆ ਕਰਨ ਵਾਲਾ ਹੈਂ। ਕੋਈ ਵਿਰਲਾ ਹੀ ਗੁਰੂ ਦੀ ਕ੍ਰਿਪਾ ਨਾਲ (ਇਸ ਭੇਦ ਨੂੰ) ਜਾਣ ਸਕਦਾ ਹੈ।੩। ਹੇ ਪ੍ਰਭੂ ! (ਤੂੰ) ਅੰਤਰਯਾਮੀ ਅਤੇ ਸਿਆਣਾ ਹੈਂ। ਨਾਨਕ ਦਾ (ਤੂੰ ਹੀ) ਸਹਾਰਾ ਅਤੇ ਤੂੰ ਹੀ ਬਲ (*ਤਾਣੁ*) ਹੈਂ।੪।੫।੧੪੩।

**ਗਉੜੀ ਮਹਲਾ ੫**

(ਹੇ ਜਿਗਿਆਸੂ !) ਹਰਿ ਹਰਿ ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ। ਸਤਿਸੰਗਤ (ਦੇ ਸੰਪਰਕ) ਨਾਲ ਹਰਿ ਮਨ ਵਿਚ ਵਸਦਾ ਹੈ। (ਇਸ ਤਰ੍ਹਾਂ) ਭਰਮ, ਮੋਹ ਅਤੇ ਭੈ ਉਤੇ ਕਾਬੂ ਪਾਇਆ ਜਾ ਸਕਦਾ ਹੈ।੧।ਰਹਾਉ। ਵੇਦ, ਪੁਰਾਣ ਅਤੇ ਸਮ੍ਰਿਤੀਆਂ ਬਖਾਨ ਕਰਦੀਆਂ ਹਨ ਕਿ ਹਰਿ ਦੇ ਸੇਵਕ (*ਜਨ*) ਸਭ ਤੋਂ ਉਤਮ (ਸਥਾਨ) ਵਿਚ ਬਿਰਾਜਦੇ ਸੁਣੀਦੇ ਹਨ।੧। (ਹੇ ਭਾਈ !) ਸਾਰੇ ਸਥਾਨ ਡਰ ਨਾਲ ਸਹਿਮੇ ਹੋਏ ਲਗਦੇ ਹਨ। (ਪਰ) ਰਾਮ ਨੇ ਸੇਵਕਾਂ ਨੂੰ ਭੈ-ਰਹਿਤ ਕਰ ਦਿੱਤਾ ਹੈ।੨। (ਸਾਰੇ ਜੀਵ) ਚੌਰਾਸੀ ਲਖ ਜੂਨਾਂ ਵਿਚ (ਭਟਕਦੇ) ਫਿਰਦੇ ਹਨ। (ਪਰ) ਪ੍ਰਭੂ ਦੇ ਸੇਵਕ ਜਨਮਦੇ ਮਰਦੇ ਨਹੀਂ ਹਨ।੩। ਨਾਨਕ (ਦਾ ਕਥਨ ਹੈ ਕਿ ਗੋਬਿੰਦ ਲੋਕਾਂ ਦੀ) ਸਿਆਣਪ, ਬੁੱਧੀ, ਬਲ ਅਤੇ ਹਉਮੈ ਖ਼ਤਮ ਹੋ ਗਈ ਹੈ (ਕਿਉਂਕਿ ਉਨ੍ਹਾਂ ਨੇ) ਹਰਿ ਦੇ ਸੰਤਾਂ ਦੀ ਸ਼ਰਣ ਗ੍ਰਹਿਣ ਕਰ ਲਈ ਹੈ।੪।੬।੧੪੪।

**ਗਉੜੀ ਮਹਲਾ ੫**

ਹੇ ਮਨ ! ਰਾਮ-ਨਾਮ ਦੇ ਗੁਣ ਗਾਣੇ ਚਾਹੀਦੇ ਹਨ। ਨਿਤ ਨਿਤ ਹਰਿ ਦੀ ਆਰਾਧਨਾ ਕਰਨੀ ਚਾਹੀਦੀ ਹੈ ਅਤੇ ਸੁਆਸ ਸੁਆਸ ਹਰਿ (ਦੇ ਨਾਮ ਨੂੰ) ਸਿਮਰਨਾ ਚਾਹੀਦਾ ਹੈ।੧। ਰਹਾਉ। ਸੰਤ (ਗੁਰੂ) ਦੀ ਸੰਗਤ ਨਾਲ ਹਰਿ (ਦਾ ਨਾਮ) ਮਨ ਵਿਸ ਵਸਦਾ ਹੈ, (ਜਿਸ ਕਰਕੇ) ਦੁਖ, ਦਰਦ, ਅਗਿਆਨ ਅਤੇ ਭਰਮ ਖ਼ਤਮ ਹੋ ਜਾਂਦੇ ਹਨ।੧। ਸੰਤ (ਗੁਰੂ) ਦੀ ਕ੍ਰਿਪਾ ਨਾਲ ਹਰਿ ਦਾ ਨਾਮ ਜਪਿਆ ਜਾ ਸਕਦਾ ਹੈ। (ਨਾਮ ਜਪਣ ਵਾਲਾ) ਉਹ ਸੇਵਕ ਦੁਖ ਵਿਚ ਨਹੀਂ ਘਿਰਦਾ।੨। ਜਿਸ ਨੂੰ ਗੁਰੂ ਹਰਿ ਦਾ ਮੰਤ੍ਰ (ਅਰਥਾਤ ਨਾਮ) ਬਖ਼ਸ਼ਦਾ ਹੈ, ਉਹ ਮਾਇਆ ਦੀ ਅਗਨੀ ਤੋਂ ਬਚ ਜਾਂਦਾ ਹੈ।੩। ਹੇ ਪ੍ਰਭੂ ! ਨਾਨਕ ਉਤੇ ਮਿਹਰ (*ਮਇਆ*) ਕਰ (ਤਾਂ ਜੋ) ਮੇਰੇ ਮਨ ਅਤੇ ਤਨ ਵਿਚ ਹਰਿ ਦਾ ਨਾਮ ਵਸ ਜਾਏ।੪।੭।੧੪੫।

**ਗਉੜੀ ਮਹਲਾ ੫**

(ਹੇ ਜਿਗਿਆਸੂ !) ਜੀਭ ਨਾਲ ਕੇਵਲ ਇਕ ਨਾਮ ਹੀ ਜਪਣਾ ਚਾਹੀਦਾ ਹੈ, (ਜਿਸ ਕਰਕੇ) ਇਸ ਲੋਕ ਵਿਚ ਬਹੁਤ ਸੁਖ ਅਤੇ ਆਨੰਦ (ਪ੍ਰਾਪਤ ਹੁੰਦੇ ਹਨ) ਅਤੇ ਅਗੇ (ਪਰਲੋਕ ਵਿਚ ਉਹ) ਜੀਵ ਦੇ ਨਾਲ ਜਾਂਦਾ ਹੈ ਅਤੇ ਕੰਮ ਆਉਂਦਾ ਹੈ।੧।ਰਹਾਉ। (ਹੇ ਭਾਈ ! ਨਾਮ ਜਪਣ ਨਾਲ) ਤੇਰਾ ਹਉਮੈ ਰੋਗ ਕਟਿਆ (ਜਾਂਦਾ ਹੈ)। ਗੁਰੂ ਦੀ ਕ੍ਰਿਪਾ ਨਾਲ ਤੂੰ ਰਾਜ-ਜੋਗ (ਪ੍ਰਾਪਤ ਕਰ ਸਕਦਾ ਹੈਂ)।੧। ਜਿਸ ਜਿਸ ਨੇ ਹਰਿ ਰਸ ਚਖਿਆ ਹੈ, ਉਸ ਦੀ (ਮਾਇਆਵੀ) ਤ੍ਰਿਸ਼ਨਾ ਖ਼ਤਮ ਹੋ ਜਾਂਦੀ ਹੈ।੨। (ਜਿਸ ਨੇ) ਹਰਿ-ਨਾਮ ਰੂਪ ਸੁਖਦਾਇਕ (*ਬਿਸ੍ਰਾਮ*) ਖ਼ਜ਼ਾਨਾ ਪਾ ਲਿਆ ਹੈ, ਉਹ ਫਿਰ (ਹੋਰ) ਕਿਤੇ ਵੀ ਨਹੀਂ ਜਾਂਦਾ (ਅਰਥਾਤ ਕਿਸੇ ਹੋਰ ਖ਼ਜ਼ਾਨੇ ਦੀ ਆਸ ਨਹੀਂ ਕਰਦਾ)।੩। ਜਿਸ ਨੂੰ ਗੁਰੂ ਨੇ ਹਰਿ ਹਰਿ ਨਾਮ ਬਖ਼ਸ਼ ਦਿੱਤਾ ਹੈ, ਹੇ ਨਾਨਕ ! ਉਸ ਦਾ (ਹਰ ਪ੍ਰਕਾਰ ਦਾ) ਡਰ ਦੂਰ ਹੋ ਗਿਆ।੪।੮।੧੪੬।

**ਗਉੜੀ ਮਹਲਾ ੫**

(ਹੇ ਭਾਈ !) ਜਿਸ ਨੂੰ ਰਾਮ ਦਾ ਨਾਮ ਭੁਲ ਜਾਂਦਾ ਹੈ, ਉਸ ਨੂੰ ਦੁਖ (ਆ ਘੇਰਦਾ ਹੈ)। (ਜੋ) ਸਾਧ-ਸੰਗਤ ਨਾਲ ਮਿਲ ਕੇ ਹਰਿ ਦਾ ਨਾਮ ਜਪਦੇ ਹਨ, ਉਹ ਗੁਣਾਂ ਕਰਕੇ ਗੰਭੀਰ ਹੋ ਜਾਂਦੇ ਹਨ।੧।

Sri Satguru Jagjit Singh Ji eLibrary NamdhariElibrary@gmail.com

ਜਾ ਕਉ ਗੁਰਮੁਖਿ ਰਿਦੈ ਬੁਧਿ ॥ ਤਾ ਕੈ ਕਰ ਤਲ ਨਵ ਨਿਧਿ ਸਿਧਿ ॥੧॥
ਜੋ ਜਾਨਹਿ ਹਰਿ ਪ੍ਰਭ ਧਨੀ ॥ ਕਿਛੁ ਨਾਹੀ ਤਾ ਕੈ ਕਮੀ ॥੨॥
ਕਰਣੈਹਾਰੁ ਪਛਾਨਿਆ ॥ ਸਰਬ ਸੂਖ ਰੰਗ ਮਾਣਿਆ ॥੩॥
ਹਰਿ ਧਨੁ ਜਾ ਕੈ ਗ੍ਰਿਹਿ ਵਸੈ ॥
ਕਹੁ ਨਾਨਕ ਤਿਨ ਸੰਗਿ ਦੁਖੁ ਨਸੈ ॥੪॥੯॥੧੪੭॥

ਗਉੜੀ ਮਹਲਾ ੫ ॥
ਗਰਬੁ ਬਡੋ ਮੂਲੁ ਇਤਨੋ ॥
ਰਹਨੁ ਨਹੀ ਗਹੁ ਕਿਤਨੋ ॥੧॥ ਰਹਾਉ ॥
ਬੇਬਰਜਤ ਬੇਦ ਸੰਤਨਾ ਉਆਹੂ ਸਿਉ ਰੇ ਹਿਤਨੋ ॥
ਹਾਰ ਜੂਆਰ ਜੂਆ ਬਿਧੇ ਇੰਦ੍ਰੀ ਵਸਿ ਲੈ ਜਿਤਨੋ ॥੧॥
ਹਰਨ ਭਰਨ ਸੰਪੂਰਨਾ ਚਰਨ ਕਮਲ ਰੰਗਿ ਰਿਤਨੋ ॥
ਨਾਨਕ ਉਧਰੇ ਸਾਧਸੰਗਿ ਕਿਰਪਾ ਨਿਧਿ ਮੈ ਦਿਤਨੋ ॥੨॥੧੦॥੧੪੮॥

ਗਉੜੀ ਮਹਲਾ ੫ ॥
ਮੋਹਿ ਦਾਸਰੋ ਠਾਕੁਰ ਕੋ ॥ ਧਾਨੁ ਪ੍ਰਭ ਕਾ ਖਾਨਾ ॥੧॥ ਰਹਾਉ ॥
ਐਸੋ ਹੈ ਰੇ ਖਸਮੁ ਹਮਾਰਾ ॥ ਖਿਨ ਮਹਿ ਸਾਜਿ ਸਵਾਰਣਹਾਰਾ ॥੧॥
ਕਾਮੁ ਕਰੀ ਜੇ ਠਾਕੁਰ ਭਾਵਾ ॥ ਗੀਤ ਚਰਿਤ ਪ੍ਰਭ ਕੇ ਗੁਨ ਗਾਵਾ ॥੨॥
ਸਰਣਿ ਪਰਿਓ ਠਾਕੁਰ ਵਜੀਰਾ ॥ ਤਿਨਾ ਦੇਖਿ ਮੇਰਾ ਮਨੁ ਧੀਰਾ ॥੩॥
ਏਕ ਟੇਕ ਏਕੋ ਆਧਾਰਾ ॥ ਜਨ ਨਾਨਕ ਹਰਿ ਕੀ ਲਾਗਾ ਕਾਰਾ ॥੪॥੧੧॥੧੪੯॥

ਗਉੜੀ ਮਹਲਾ ੫ ॥
ਹੈ ਕੋਈ ਐਸਾ ਹਉਮੈ ਤੋਰੈ ॥
ਇਸੁ ਮੀਠੀ ਤੇ ਇਹੁ ਮਨੁ ਹੋਰੈ ॥੧॥ ਰਹਾਉ ॥
ਅਗਿਆਨੀ ਮਾਨੁਖੁ ਭਇਆ ਜੋ ਨਾਹੀ ਸੋ ਲੋਰੈ ॥
ਰੈਣਿ ਅੰਧਾਰੀ ਕਾਰੀਆ ਕਵਨ ਜੁਗਤਿ ਜਿਤੁ ਭੋਰੈ ॥੧॥
ਭ੍ਰਮਤੋ ਭ੍ਰਮਤੋ ਹਾਰਿਆ ਅਨਿਕ ਬਿਧੀ ਕਰਿ ਟੋਰੈ ॥
ਕਹੁ ਨਾਨਕ ਕਿਰਪਾ ਭਈ ਸਾਧਸੰਗਤਿ ਨਿਧਿ ਮੋਰੈ ॥੨॥੧੨॥੧੫੦॥

ਗਉੜੀ ਮਹਲਾ ੫ ॥
ਚਿੰਤਾਮਣਿ ਕਰੁਣਾ ਮਏ ॥੧॥ ਰਹਾਉ ॥
ਦੀਨ ਦਇਆਲਾ ਪਾਰਬ੍ਰਹਮ ॥ ਜਾ ਕੈ ਸਿਮਰਣਿ ਸੁਖ ਭਏ ॥੧॥
ਅਕਾਲ ਪੁਰਖ ਅਗਾਧਿ ਬੋਧ ॥ ਸੁਨਤ ਜਸੋ ਕੋਟਿ ਅਘ ਖਏ ॥੨॥

Sri Satguru Jagjit Singh Ji eLibrary NamdhariElibrary@gmail.com

ਰਹਾਉ। ਗੁਰੂ ਦੇ ਉਪਦੇਸ਼ ਦੁਆਰਾ ਜਿਸ ਦੇ ਹਿਰਦੇ ਵਿਚ (ਨਾਮ ਸਿਮਰਨ ਦੀ) ਬੁੱਧੀ (ਵਿਕਸਿਤ ਹੋ ਗਈ ਹੈ), ਉਸ ਦੇ ਹੱਥਾਂ ਦੀਆਂ ਤਲੀਆਂ ਉਤੇ ਨੌਂ ਨਿਧੀਆਂ ਅਤੇ (ਅਠਾਰ੍ਹਾਂ) ਸਿੱਧੀਆਂ ਆ ਜਾਂਦੀਆਂ ਹਨ।੧। ਜੋ ਇਹ ਜਾਣ ਲੈਂਦਾ ਹੈ ਕਿ ਹਰਿ ਪ੍ਰਭੂ ਹੀ ਮਾਲਕ ਹੈ, ਉਸ ਨੂੰ ਕਿਸੇ ਪ੍ਰਕਾਰ ਦੇ ਕੋਈ ਘਾਟ ਨਹੀਂ ਰਹਿੰਦੀ।੨। (ਜਿਨ੍ਹਾਂ ਸਾਧਕਾਂ ਨੇ) ਸਿਰਜਨਹਾਰ ਨੂੰ ਪਛਾਣਿਆ ਹੈ, (ਉਨ੍ਹਾਂ ਨੇ) ਸਭ ਤਰ੍ਹਾਂ ਦੇ ਸੁਖ ਅਤੇ ਪ੍ਰੇਮ-ਰੰਗ ਮਾਣੇ ਹਨ।੩। ਜਿਨ੍ਹਾਂ ਦੇ ਹਿਰਦੇ ਰੂਪ ਘਰ ਵਿਚ ਹਰਿ-ਨਾਮ ਰੂਪ ਧਨ ਆ ਵਸਦਾ ਹੈ, ਨਾਨਕ ਦਾ ਕਥਨ ਹੈ ਕਿ ਉਨ੍ਹਾਂ ਦੀ ਸੰਗਤ ਨਾਲ ਦੁਖ ਨਸ਼ਟ ਹੋ ਜਾਂਦੇ ਹਨ।੪।੯।੧੪੭।

**ਗਉੜੀ ਮਹਲਾ ੫**

(ਹੇ ਸਾਧਕ! ਮਨੁੱਖ ਦਾ) ਹੰਕਾਰ ਬਹੁਤ ਵੱਡਾ ਹੈ, (ਪਰ ਉਸ ਦਾ) ਮੁੱਲ ਇਤਨਾ ਨਹੀਂ ਹੈ (ਭਾਵ-ਥੋੜਾ ਹੈ)। (ਸੰਸਾਰ ਵਿਚ ਉਸ ਦਾ) ਠਿਕਾਣਾ ਨਹੀਂ ਹੈ, (ਪਰ ਉਸ ਦੀ) ਪਕੜ ਕਿਤਨੀ ਹੈ (ਅਰਥਾਤ ਬਹੁਤ ਅਧਿਕ ਹੈ)।੧।ਰਹਾਉ। (ਜਿਸ ਗੱਲ ਤੋਂ) ਵੇਦ ਅਤੇ ਸੰਤ ਲੋਕ ਵਰਜਦੇ ਹਨ, ਉਸ ਨਾਲ (ਜੀਵ ਬਹੁਤ) ਹਿਤ ਕਰਦਾ ਹੈ। (ਤੂੰ) ਜੁਆਰੀਏ ਵਾਂਗ ਜੂਏ ਦੀ ਬਾਜ਼ੀ (*ਬਿਧੇ*) ਹਾਰ ਰਿਹਾ ਹੈਂ ਅਤੇ ਇੰਦ੍ਰੀਆਂ ਨੇ ਵਸ ਵਿਚ ਕਰਕੇ ਜਿਤ ਲਿਆ ਹੈ।੧। (ਤੂੰ ਜੀਵਾਂ ਨੂੰ) ਹਰਨ ਅਤੇ ਭਰਨ ਦੇ ਸਮਰਥ (ਪ੍ਰਭੂ ਦੇ) ਚਰਣ ਕਮਲਾਂ ਦੀ ਪ੍ਰੀਤ (*ਰੰਗਿ*) ਤੋਂ ਸਖਣਾ (ਰਿਤਨੋ) ਹੈਂ। ਨਾਨਕ (ਦਾ ਕਥਨ ਹੈ ਕਿ) ਸਾਧ-ਸੰਗਤ ਨਾਲ ਉਧਾਰ ਹੋ ਜਾਂਦਾ ਹੈ, ਉਹ (ਸੰਗਤ) ਕ੍ਰਿਪਾਲੂ ਪ੍ਰਭੂ ਨੇ ਮੈਨੂੰ ਬਖ਼ਸ਼ੀ ਹੈ।੨।੧੦।੧੪੮।

**ਗਉੜੀ ਮਹਲਾ ੫**

ਮੈਂ (ਆਪਣੇ) ਮਾਲਕ (*ਠਾਕੁਰ*) ਦਾ ਦਾਸ ਹਾਂ। (ਮੈਂ) ਪ੍ਰਭੂ ਦਾ ਦਿੱਤਾ ਹੋਇਆ ਅੰਨ ਖਾਂਦਾ ਹਾਂ।੧।ਰਹਾਉ। ਇਹੋ ਜਿਹਾ ਹੈ ਮੇਰਾ ਸੁਆਮੀ, (ਜੋ) ਛਿਣ ਭਰ ਵਿਚ ਸਿਰਜਨਾ ਕਰਕੇ (ਉਸ ਨੂੰ) ਸਵਾਰਨ ਵਾਲਾ ਵੀ ਹੈ।੧। (ਮੇਰਾ ਚਿੱਤ ਕਰਦਾ ਹੈ ਕਿ) ਜੋ ਮਾਲਕ ਨੂੰ ਚੰਗਾ ਲਗੇ, (ਮੈਂ ਉਹ) ਕੰਮ ਕਰਾਂ, ਪ੍ਰਭੂ ਦੇ ਚਰਿਤ੍ਰ ਅਤੇ ਗੁਣਾਂ ਦੇ ਗੀਤ ਗਾਵਾਂ।੨। ਮੈਂ ਮਾਲਕ ਦੇ ਵਜ਼ੀਰਾਂ (ਸੰਤਾਂ) ਦੀ ਸ਼ਰਣ ਵਿਚ ਆ ਪਿਆ ਹਾਂ। ਉਨ੍ਹਾਂ ਨੂੰ ਵੇਖ ਕੇ ਮੇਰਾ ਮਨ ਧੀਰਜਵਾਨ ਹੋ ਗਿਆ ਹੈ।੩। ਦਾਸ ਨਾਨਕ (ਦਾ ਕਥਨ ਹੈ ਕਿ) ਇਕ (ਪ੍ਰਭੂ) ਹੀ ਮੇਰੀ ਟੇਕ ਹੈ ਅਤੇ ਇਕੋ ਹੀ ਆਧਾਰ ਹੈ, (ਮੈਂ) ਪਰਮਾਤਮਾ ਦੀ ਕਾਰ ਵਿਚ ਲਗ ਗਿਆ ਹਾਂ।੪।੧੧।੧੪੯।

**ਗਉੜੀ ਮਹਲਾ ੫**

(ਹੇ ਭਾਈ!) ਕੋਈ ਅਜਿਹਾ (ਸ਼ਕਤੀਵਰ) ਹੈ ਜੋ (ਮੇਰੀ) ਹਉਮੈ ਨੂੰ ਖ਼ਤਮ ਕਰ ਦੇਵੇ। ਮਿਠੀ ਲਗਣ ਵਾਲੀ ਇਸ (ਮਾਇਆ ਤੋਂ) ਇਹ ਮਨ ਮੋੜ ਦੇਵੇ।੧।ਰਹਾਉ। (ਮਾਇਆ ਦੇ ਪ੍ਰਭਾਵ ਕਰਕੇ) ਮਨੁੱਖ ਅਗਿਆਨੀ ਹੋ ਗਿਆ ਹੈ; ਜੋ (ਪਦਾਰਥ ਸਥਾਈ) ਨਹੀਂ ਉਸ ਨੂੰ ਲੋੜਦਾ ਹੈ। (ਅਗਿਆਨਤਾ ਕਾਰਣ ਮਨੁੱਖ ਦੀ ਜੀਵਨ ਰੂਪ) ਰਾਤ ਹਨੇਰੀ ਅਤੇ ਕਾਲੀ ਹੈ। ਕਿਹੜੀ ਜੁਗਤ (ਵਰਤੀ ਜਾਏ) ਜਿਸ ਕਰਕੇ ਪ੍ਰਭਾਤ (*ਭੋਰੈ*) ਹੋ ਸਕੇ।੧। (ਮੈਂ ਅਨੇਕ ਜੂਨਾਂ ਵਿਚ) ਭਰਮਦਾ ਭਰਮਦਾ ਹਾਰ ਗਿਆ ਹਾਂ ਅਤੇ ਅਨੇਕ ਢੰਗਾਂ ਨਾਲ ਟੋਲ ਲਿਆ ਹੈ (ਕਿ ਕੋਈ ਮੈਨੂੰ ਮਾਇਆ ਦੇ ਪ੍ਰਭਾਵ ਤੋਂ ਬਚਾ ਲਵੇ)। ਨਾਨਕ ਦਾ ਕਥਨ ਹੈ ਕਿ (ਪਰਮਾਤਮਾ ਦੀ ਮੇਰੇ ਉਤੇ) ਮਿਹਰ ਹੋਈ (ਤਾਂ ਹੀ ਅਨੁਭਵ ਹੋਇਆ ਕਿ) ਸਾਧ-ਸੰਗਤ ਹੀ ਮੇਰੇ ਲਈ (ਗੁਣਾਂ ਦਾ) ਖ਼ਜ਼ਾਨਾ (*ਨਿਧਿ*) ਹੈ।੨।੧੨।੧੫੦।

**ਗਉੜੀ ਮਹਲਾ ੫**

ਹੇ (ਮਨ ਚਿਤਵੇ ਪਦਾਰਥ ਪ੍ਰਦਾਨ ਕਰਨ ਵਾਲੀ ਮਣੀ ਸਮਾਨ) ਕਾਮਨਾਵਾਂ ਪੂਰੀਆਂ ਕਰਨ ਵਾਲੇ ਅਤੇ ਦਇਆਵਾਨ ਪ੍ਰਭੂ!।੧।ਰਹਾਉ। ਹੇ ਦੀਨਾਂ (ਗਰੀਬਾਂ) ਉਪਰ ਦਇਆ ਕਰਨ ਵਾਲੇ ਪਾਰਬ੍ਰਹਮ! ਜਿਸ ਦੇ ਸਿਮਰਨ ਨਾਲ ਆਤਮਿਕ ਸੁਖ ਪ੍ਰਾਪਤ ਹੋ ਜਾਂਦੇ ਹਨ। ਅਥਾਹ ਗਿਆਨ ਵਾਲੇ ਅਕਾਲ ਪੁਰਖ ਦੇ ਜਸ ਸੁਣਨ ਨਾਲ ਹੀ ਕਰੋੜਾਂ ਪਾਪ ਖ਼ਤਮ ਹੋ ਜਾਂਦੇ ਹਨ।੨। ਹੇ ਕ੍ਰਿਪਾ ਨਿਧਾਨ

ਕਿਰਪਾ ਨਿਧਿ ਪ੍ਰਭ ਮਇਆ ਧਾਰਿ ॥ ਨਾਨਕ ਹਰਿ ਹਰਿ ਨਾਮ ਲਏ ॥੩॥੧੩॥੧੫੧॥

ਗਉੜੀ ਪੂਰਬੀ ਮਹਲਾ ੫ ॥
ਮੇਰੇ ਮਨ ਸਰਣਿ ਪ੍ਰਭੂ ਸੁਖ ਪਾਏ ॥
ਜਾ ਦਿਨਿ ਬਿਸਰੈ ਪ੍ਰਾਨ ਸੁਖਦਾਤਾ ਸੋ ਦਿਨੁ ਜਾਤ ਅਜਾਏ ॥੧॥ ਰਹਾਉ ॥
ਏਕ ਰੈਣ ਕੇ ਪਾਹੁਨ ਤੁਮ ਆਏ ਬਹੁ ਜੁਗ ਆਸ ਬਧਾਏ ॥
ਗ੍ਰਿਹ ਮੰਦਰ ਸੰਪੈ ਜੋ ਦੀਸੈ ਜਿਉ ਤਰਵਰ ਕੀ ਛਾਏ ॥੧॥
ਤਨੁ ਮੇਰਾ ਸੰਪੈ ਸਭ ਮੇਰੀ ਬਾਗ ਮਿਲਖ ਸਭ ਜਾਏ ॥
ਦੇਵਨਹਾਰਾ ਬਿਸਰਿਓ ਠਾਕੁਰੁ ਖਿਨ ਮਹਿ ਹੋਤ ਪਰਾਏ ॥੨॥
ਪਹਿਰੈ ਬਾਗਾ ਕਰਿ ਇਸਨਾਨਾ ਚੋਆ ਚੰਦਨ ਲਾਏ ॥
ਨਿਰਭਉ ਨਿਰੰਕਾਰ ਨਹੀ ਚੀਨਿਆ ਜਿਉ ਹਸਤੀ ਨਾਵਾਏ ॥੩॥
ਜਉ ਹੋਇ ਕ੍ਰਿਪਾਲ ਤ ਸਤਿਗੁਰੁ ਮੇਲੈ ਸਭਿ ਸੁਖ ਹਰਿ ਕੇ ਨਾਏ ॥
ਮੁਕਤੁ ਭਇਆ ਬੰਧਨ ਗੁਰਿ ਖੋਲੇ ਜਨ ਨਾਨਕ ਹਰਿ ਗੁਣ ਗਾਏ ॥੪॥੧੪॥੧੫੨॥

ਗਉੜੀ ਪੂਰਬੀ ਮਹਲਾ ੫ ॥
ਮੇਰੇ ਮਨ ਗੁਰੁ ਗੁਰੁ ਗੁਰੁ ਸਦ ਕਰੀਐ ॥
ਰਤਨ ਜਨਮੁ ਸਫਲੁ ਗੁਰਿ ਕੀਆ ਦਰਸਨ ਕਉ ਬਲਿਹਰੀਐ ॥੧॥ ਰਹਾਉ ॥
ਜੇਤੇ ਸਾਸ ਗ੍ਰਾਸ ਮਨੁ ਲੇਤਾ ਤੇਤੇ ਹੀ ਗੁਨ ਗਾਈਐ ॥
ਜਉ ਹੋਇ ਦੈਆਲੁ ਸਤਿਗੁਰੁ ਅਪੁਨਾ ਤਾ ਇਹ ਮਤਿ ਬੁਧਿ ਪਾਈਐ ॥੧॥
ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ ॥
ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ ॥੨॥
ਨਾਮੁ ਇਸਟੁ ਮੀਤ ਸੁਤ ਕਰਤਾ ਮਨ ਸੰਗਿ ਤੁਹਾਰੈ ਚਾਲੈ ॥
ਕਰਿ ਸੇਵਾ ਸਤਿਗੁਰ ਅਪੁਨੇ ਕੀ ਗੁਰ ਤੇ ਪਾਈਐ ਪਾਲੈ ॥੩॥
ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ ਅੰਦੇਸਾ ॥
ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ ਕਲੇਸਾ ॥੪॥੧੫॥੧੫੩॥

ਰਾਗੁ ਗਉੜੀ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਤ੍ਰਿਸਨਾ ਬਿਰਲੇ ਹੀ ਕੀ ਬੁਝੀ ਹੇ ॥੧॥ ਰਹਾਉ ॥
ਕੋਟਿ ਜੋਰੇ ਲਾਖ ਕ੍ਰੋਰੇ ਮਨੁ ਨ ਹੋਰੇ ॥
ਪਰੈ ਪਰੈ ਹੀ ਕਉ ਲੁਝੀ ਹੇ ॥੧॥
ਸੁੰਦਰ ਨਾਰੀ ਅਨਿਕ ਪਰਕਾਰੀ ਪਰ ਗ੍ਰਿਹ ਬਿਕਾਰੀ ॥
ਬੁਰਾ ਭਲਾ ਨਹੀ ਸੁਝੀ ਹੇ ॥੨॥
ਅਨਿਕ ਬੰਧਨ ਮਾਇਆ ਭਰਮਤੁ ਭਰਮਾਇਆ ਗੁਣ ਨਿਧਿ ਨਹੀ ਗਾਇਆ ॥

ਪ੍ਰਭੂ ! ਮਿਹਰ ਕਰ, (ਤਾਂ ਜੋ) ਨਾਨਕ ਹਰਿ ਹਰਿ ਦਾ ਨਾਮ ਲੈਂਦਾ ਰਹੇ।੩।੧੩।੧੫੧।

**ਗਉੜੀ ਪੂਰਬੀ ਮਹਲਾ ੫**

ਹੇ ਮੇਰੇ ਮਨ! ਪ੍ਰਭੂ ਦੀ ਸ਼ਰਣ ਪਿਆਂ ਹੀ ਸੁਖ ਪ੍ਰਾਪਤ ਹੁੰਦੇ ਹਨ। ਜਿਸ ਦਿਨ ਪ੍ਰਾਣਾਂ ਨੂੰ ਸੁਖ ਦੇਣ ਵਾਲਾ ਦਾਤਾ ਵਿਸਰ ਜਾਏ, ਉਹ ਦਿਨ ਜ਼ਾਇਆ ਚਲਾ ਜਾਂਦਾ ਹੈ।੧।ਰਹਾਉ। (ਹੇ ਜਿਗਿਆਸੂ!) ਤੂੰ (ਇਸ ਜਗਤ ਵਿਚ) ਇਕ ਰਾਤ ਦੇ ਪ੍ਰਾਹੁਣੇ ਵਾਂਗ ਆਇਆ ਹੈਂ, (ਪਰ ਇਥੇ) ਬਹੁਤ ਜੁਗ (ਰਹਿਣ ਦੀ) ਆਸ ਬੰਨ੍ਹ ਲਈ ਹੈ। ਜੋ ਘਰ, ਭਵਨ (*ਮੰਦਰ*) ਅਤੇ ਸੰਪਤੀ ਦਿਸਦੀ ਹੈ, (ਉਹ) ਬ੍ਰਿਛ ਦੀ ਛਾਂ ਵਰਗੀ (ਚਲਾਇਮਾਨ) ਹੈ।੧। (ਇਹ ਸੋਚ ਗ਼ਲਤ ਹੈ ਕਿ ਇਹ) ਸ਼ਰੀਰ ਮੇਰਾ ਹੈ, ਸਾਰੀ ਸੰਪਤੀ ਮੇਰੀ ਹੈ, ਸਭ ਬਾਗ਼, ਜ਼ਮੀਨ ਅਤੇ ਜਗ੍ਹਾ (*ਜਾਏ*) ਮੇਰੀ ਹੈ। (ਜ਼ਾਹਿਰ ਹੈ ਕਿ ਅਜਿਹੀ ਸੋਚ ਕਰਕੇ) ਦੇਣ ਵਾਲਾ ਮਾਲਕ ਭੁਲ ਗਿਆ ਹੈ, (ਪਰ ਮਰਨ ਵੇਲੇ ਇਹ ਸਭ ਵਸਤੂਆਂ) ਛਿਣ ਭਰ ਵਿਚ ਪਰਾਈਆਂ ਹੋ ਜਾਂਦੀਆਂ ਹਨ।੨। (ਹੇ ਭਾਈ! ਤੂੰ) ਇਸ਼ਨਾਨ ਕਰਕੇ ਚਿੱਟੇ ਬਸਤ੍ਰ (*ਬਾਗਾ*) ਧਾਰਣ ਕਰਦਾ ਹੈਂ (ਅਤੇ ਸ਼ਰੀਰ ਉਪਰ) ਅਤਰ ਅਤੇ ਚੰਦਨ ਲਗਾਂਦਾ ਹੈਂ, (ਪਰ ਜੇ) ਨਿਰਭਉ, ਨਿਰਾਕਾਰ ਪ੍ਰਭੂ ਨੂੰ ਨਹੀਂ ਪਛਾਣਿਆ, (ਤਾਂ ਇਹ ਸਾਰੀ ਕਾਰਵਾਈ) ਹਾਥੀ ਨੂੰ ਨਹਾਉਣ ਵਰਗੀ ਹੈ।੩। ਜਦੋਂ (ਪ੍ਰਭੂ) ਕ੍ਰਿਪਾਲੂ ਹੁੰਦਾ ਹੈ ਤਾਂ ਸਤਿਗੁਰੂ ਨੂੰ ਮਿਲਾ ਦਿੰਦਾ ਹੈ। (ਗੁਰੂ ਉਸ ਨੂੰ ਸਮਝਾ ਦਿੰਦਾ ਹੈ ਕਿ) ਸਾਰੇ ਸੁਖ ਹਰਿ ਦੇ ਨਾਮ ਵਿਚ ਸਮੋਏ ਹੋਏ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਿਸ ਮਨੁੱਖ ਦੇ ਮਾਇਆਵੀ) ਬੰਧਨ ਗੁਰੂ ਨੇ ਖੋਲ ਦਿੱਤੇ ਹਨ, (ਉਹ) ਮੁਕਤ ਹੋ ਜਾਂਦਾ ਹੈ ਅਤੇ ਹਰਿ ਦੇ ਗੁਣਾਂ ਦਾ ਗਾਇਨ ਕਰਨ ਲਗ ਜਾਂਦਾ ਹੈ।੪।੧੪।੧੫੨।

**ਗਉੜੀ ਪੂਰਬੀ ਮਹਲਾ ੫**

ਹੇ ਮੇਰੇ ਮਨ! ਹਮੇਸ਼ਾ ਗੁਰੂ ਗੁਰੂ ਗੁਰੂ (ਦਾ ਜਾਪ) ਕਰਨਾ ਚਾਹੀਦਾ ਹੈ। ਰਤਨ (ਵਰਗਾ ਕੀਮਤੀ ਮਨੁੱਖ-) ਜਨਮ ਗੁਰੂ ਨੇ ਸਫਲ ਕਰ ਦਿੱਤਾ। (ਅਜਿਹੇ ਗੁਰੂ ਦੇ) ਦਰਸ਼ਨ ਤੋਂ ਕੁਰਬਾਨ ਜਾਈਏ।੧।ਰਹਾਉ। ਹੇ ਮਨ! (ਮਨੁੱਖ) ਜਿਤਨੇ ਸੁਆਸ ਅਤੇ ਗ੍ਰਾਸ ਲੈਂਦਾ ਹੈ, ਉਤਨੀ (ਵਾਰ) ਹੀ (ਪ੍ਰਭੂ ਦੇ) ਗੁਣ ਗਾਣੇ ਚਾਹੀਦੇ ਹਨ। (ਪਰ) ਤਦ ਹੀ ਇਹ ਮਤਿ ਅਤੇ ਬੁੱਧੀ ਪ੍ਰਾਪਤ ਹੁੰਦੀਆਂ ਹਨ ਜਦ ਆਪਣਾ ਗੁਰੂ ਦਿਆਲ ਹੁੰਦਾ ਹੈ।੧। ਹੇ ਮੇਰੇ ਮਨ! ਨਾਮ ਦੇ ਸਿਮਰਨ ਨਾਲ ਜਮ ਦੇ ਬੰਧਨ ਤੋਂ ਛੁਟ ਜਾਈਦਾ ਹੈ ਅਤੇ ਸਭ ਸੁਖ ਹੀ ਸੁਖ ਪਾਈਦੇ ਹਨ। (ਆਪਣੇ) ਸੁਆਮੀ ਸਤਿਗੁਰੂ ਦਾਤੇ ਦੀ ਸੇਵਾ ਕਰਨ ਨਾਲ ਮਨ ਇਛਿਤ ਫਲ ਹਾਸਲ ਹੋ ਜਾਂਦੇ ਹਨ।੨। ਹੇ ਮਨ! ਕਰਤਾ ਦਾ ਨਾਮ ਹੀ ਇਸ਼ਟ, ਮਿਤਰ ਅਤੇ ਪੁੱਤਰ ਹੈ। (ਇਹੀ ਸਦਾ) ਤੇਰੇ ਨਾਲ ਚਲਦਾ ਹੈ (ਅਰਥਾਤ ਅੰਗ-ਸੰਗ ਸਹਾਇਕ ਹੁੰਦਾ ਹੈ)। ਆਪਣੇ ਸਤਿਗੁਰੂ ਦੀ ਸੇਵਾ ਕਰ (ਕਿਉਂਕਿ ਨਾਮ) ਗੁਰੂ ਤੋਂ ਹੀ ਪਲੇ ਪੈਂਦਾ ਹੈ।੩। (ਜਦੋਂ) ਗੁਰੂ ਕ੍ਰਿਪਾਲ ਹੋਏ (ਤਾਂ) ਪ੍ਰਭੂ ਨੇ ਕ੍ਰਿਪਾ ਕੀਤੀ (ਜਿਸ ਦੇ ਫਲਸਰੂਪ) ਸਾਰੇ ਅੰਦੇਸ਼ੇ ਨਸ਼ਟ ਹੋ ਗਏ। ਨਾਨਕ (ਦਾ ਕਥਨ ਹੈ ਕਿ) ਹਰਿ ਦੇ ਕੀਰਤਨ ਰਾਹੀਂ ਆਤਮਿਕ ਸੁਖ ਪ੍ਰਾਪਤ ਕਰ ਲਿਆ ਅਤੇ ਸਾਰੇ ਕਲੇਸ਼ ਖ਼ਤਮ ਹੋ ਗਏ।੪।੧੫।੧੫੩।

**ਰਾਗੁ ਗਉੜੀ ਮਹਲਾ ੫**

(ਹੇ ਜਿਗਿਆਸੂ!) ਕਿਸੇ ਵਿਰਲੇ (ਮਨੁੱਖ ਦੇ) ਅੰਦਰੋਂ ਤ੍ਰਿਸ਼ਨਾ (ਦੀ ਅੱਗ) ਬੁਝੀ ਹੈ।੧।ਰਹਾਉ। (ਮਨੁੱਖ ਭਾਵੇਂ) ਲਖਾਂ ਕਰੋੜਾਂ (ਰੁਪਏ) ਜੋੜ ਲਵੇ, (ਪਰ ਆਪਣੇ) ਮਨ ਨੂੰ ਹੋੜਦਾ ਨਹੀਂ ਹੈ, (ਸਗੋਂ ਹੋਰ ਧਨ ਇਕੱਠਾ ਕਰਨ ਲਈ) ਪਰੇ ਤੋਂ ਪਰੇ ਜਾ ਕੇ ਝਗੜਦਾ ਰਹਿੰਦਾ ਹੈ।੧। ਅਨੇਕ ਪ੍ਰਕਾਰ ਦੀ ਸੁੰਦਰ ਨਾਰੀ (ਹੋਣ ਦੇ ਬਾਵਜੂਦ) ਪਰਾਏ ਘਰ ਜਾ ਕੇ ਮੰਦਾ ਕੰਮ ਕਰਦਾ ਹੈ, (ਉਸ ਨੂੰ) ਚੰਗੇ ਮਾੜੇ ਦੀ ਸੋਝੀ ਹੀ ਨਹੀਂ ਰਹਿੰਦੀ।੨। ਮਾਇਆ ਦੇ ਅਨੇਕ ਬੰਧਨਾਂ (ਵਿਚ ਬਝਾ ਹੋਇਆ ਮਨੁੱਖ) ਭਟਕਦਾ ਰਹਿੰਦਾ ਹੈ, (ਪਰ) ਗੁਣੀ-ਨਿਧਾਨ ਪ੍ਰਭੂ (ਦੇ ਜਸ ਦਾ) ਗਾਇਨ ਨਹੀਂ ਕਰਦਾ, (ਕਿਉਂਕਿ ਉਸ ਦੇ) ਮਨ (ਦੀ

ਮਨ ਬਿਖੈ ਹੀ ਮਹਿ ਲੁਝੀ ਹੇ ॥੩॥
ਜਾ ਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ ॥
ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥੪॥੧॥੧੫੪॥

ਗਉੜੀ ਮਹਲਾ ੫ ॥
ਸਭਹੂ ਕੋ ਰਸੁ ਹਰਿ ਹੋ ॥੧॥ ਰਹਾਉ ॥
ਕਾਹੂ ਜੋਗ ਕਾਹੂ ਭੋਗ ਕਾਹੂ ਗਿਆਨ ਕਾਹੂ ਧਿਆਨ ॥
ਕਾਹੂ ਹੋ ਡੰਡ ਧਰਿ ਹੋ ॥੧॥ ਕਾਹੂ ਜਾਪ ਕਾਹੂ ਤਾਪ ਕਾਹੂ ਪੂਜਾ ਹੋਮ ਨੇਮ ॥
ਕਾਹੂ ਹੋ ਗਉਨੁ ਕਰਿ ਹੋ ॥੨॥ ਕਾਹੂ ਤੀਰ ਕਾਹੂ ਨੀਰ ਕਾਹੂ ਬੇਦ ਬੀਚਾਰ ॥
ਨਾਨਕਾ ਭਗਤਿ ਪ੍ਰਿਅ ਹੋ ॥੩॥੨॥੧੫੫॥

ਗਉੜੀ ਮਹਲਾ ੫ ॥
ਗੁਨ ਕੀਰਤਿ ਨਿਧਿ ਮੋਰੀ ॥੧॥ ਰਹਾਉ ॥
ਤੂੰਹੀ ਰਸ ਤੂੰਹੀ ਜਸ ਤੂੰਹੀ ਰੂਪ ਤੂਹੀ ਰੰਗ ॥ ਆਸ ਓਟ ਪ੍ਰਭ ਤੋਰੀ ॥੧॥
ਤੂਹੀ ਮਾਨ ਤੂੰਹੀ ਧਾਨ ਤੂਹੀ ਪਤਿ ਤੂਹੀ ਪ੍ਰਾਨ ॥ ਗੁਰਿ ਤੂਟੀ ਲੈ ਜੋਰੀ ॥੨॥
ਤੂਹੀ ਗ੍ਰਿਹਿ ਤੂਹੀ ਬਨਿ ਤੂਹੀ ਗਾਉ ਤੂਹੀ ਸੁਨਿ ॥
ਹੈ ਨਾਨਕ ਨੇਰ ਨੇਰੀ ॥੩॥੩॥੧੫੬॥

ਗਉੜੀ ਮਹਲਾ ੫ ॥
ਮਾਤੋ ਹਰਿ ਰੰਗਿ ਮਾਤੋ ॥੧॥ ਰਹਾਉ ॥
ਓੁਹੀ ਪੀਓ ਓੁਹੀ ਖੀਓ ਗੁਰਹਿ ਦੀਓ ਦਾਨੁ ਕੀਓ ॥
ਉਆਹੂ ਸਿਉ ਮਨੁ ਰਾਤੋ ॥੧॥
ਓੁਹੀ ਭਾਠੀ ਓੁਹੀ ਪੋਚਾ ਓੁਹੀ ਪਿਆਰੋ ਓੁਹੀ ਰੂਚਾ ॥
ਮਨਿ ਓਹੋ ਸੁਖੁ ਜਾਤੋ ॥੨॥
ਸਹਜ ਕੇਲ ਅਨਦ ਖੇਲ ਰਹੇ ਫੇਰ ਭਏ ਮੇਲ ॥
ਨਾਨਕ ਗੁਰ ਸਬਦਿ ਪਰਾਤੋ ॥੩॥੪॥੧੫੭॥

ਰਾਗੁ ਗੌੜੀ ਮਾਲਵਾ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਹਰਿ ਨਾਮੁ ਲੇਹੁ ਮੀਤਾ ਲੇਹੁ ਆਗੈ ਬਿਖਮ ਪੰਥੁ ਭੈਆਨ ॥੧॥ ਰਹਾਉ ॥
ਸੇਵਤ ਸੇਵਤ ਸਦਾ ਸੇਵਿ ਤੇਰੈ ਸੰਗਿ ਬਸਤੁ ਹੈ ਕਾਲੁ ॥
ਕਰਿ ਸੇਵਾ ਤੂੰ ਸਾਧ ਕੀ ਹੋ ਕਾਟੀਐ ਜਮ ਜਾਲੁ ॥੧॥
ਹੋਮ ਜਗ ਤੀਰਥ ਕੀਏ ਬਿਚਿ ਹਉਮੈ ਬਧੇ ਬਿਕਾਰ ॥
ਨਰਕੁ ਸੁਰਗੁ ਦੁਇ ਭੁੰਚਨਾ ਹੋਇ ਬਹੁਰਿ ਬਹੁਰਿ ਅਵਤਾਰ ॥੨॥

Sri Satguru Jagjit Singh Ji eLibrary NamdhariElibrary@gmail.com

ਬਿਰਤੀ) ਵਿਸ਼ੇ ਵਾਸਨਾਵਾਂ ਵਿਚ ਹੀ ਉਲਝੀ ਰਹਿੰਦੀ ਹੈ।੩। ਜਿਸ ਉਪਰ (ਪ੍ਰਭੂ) ਕ੍ਰਿਪਾ ਕਰਦਾ ਹੈ, ਉਹੀ ਜੀਵਿਤ ਅਵਸਥਾ ਵਿਚ ਹੀ (ਦੁਨਿਆਵੀ ਮੋਹ ਮਾਇਆ ਤੋਂ) ਮਰਿਆ ਰਹਿੰਦਾ ਹੈ (ਅਰਥਾਤ ਬੇਲਾਗ ਹੋ ਜਾਂਦਾ ਹੈ) ਅਤੇ ਸਾਧ ਸੰਗਤ (ਦੇ ਸੰਪਰਕ ਵਿਚ ਜਾਣ ਨਾਲ) ਮਾਇਆਵੀ ਕੁਚੱਕਰਾਂ ਤੋਂ ਬਚ ਜਾਂਦਾ ਹੈ। ਹੇ ਨਾਨਕ! ਉਹ ਸੇਵਕ ਹਰਿ ਦੇ ਦੁਆਰ ਉਤੇ ਸੁਰਖ਼ਰੂ (*ਸਿਝੀ*) ਹੁੰਦਾ ਹੈ।੪।੧।੧੫੪।

**ਗਉੜੀ ਮਹਲਾ ੫**

ਪਰਮਾਤਮਾ ਹੀ ਸਭ ਲਈ ਰਸ ਹੈ (ਅਰਥਾਤ ਰਸਾਂ ਦਾ ਸੋਮਾ ਹੈ)।੧। ਰਹਾਉ। ਕਿਸੇ ਨੂੰ ਜੋਗ, ਕਿਸੇ ਨੂੰ ਭੋਗ, ਕਿਸੇ ਨੂੰ ਗਿਆਨ, ਕਿਸੇ ਨੂੰ ਧਿਆਨ ਅਤੇ ਕਿਸੇ ਨੂੰ ਡੰਡਧਾਰੀ (ਸਾਧੂ ਬਣਨ ਦਾ ਰਸ ਹੈ)।੧। ਕਿਸੇ ਨੂੰ ਜਪ, ਕਿਸੇ ਨੂੰ ਤਪ, ਕਿਸੇ ਨੂੰ ਪੂਜਾ, ਹੋਮ, ਨਿਤ ਕ੍ਰਿਆ (ਕਰਨ ਦਾ) ਅਤੇ ਕਿਸੇ ਨੂੰ ਫਿਰਨ ਦਾ (ਰਸ ਹੈ)।੨। ਕਿਸੇ ਨੂੰ ਨਦੀ (ਦੇ ਕੰਢੇ ਬੈਠਣ), ਕਿਸੇ ਨੂੰ (ਤੀਰਥਾਂ ਉਪਰ) ਇਸ਼ਨਾਨ ਕਰਨ ਅਤੇ ਕਿਸੇ ਨੂੰ ਵੇਦਾਂ ਦਾ ਵਿਚਾਰ ਕਰਨ (ਦਾ ਰਸ ਹੈ)। (ਪਰ) ਨਾਨਕ ਨੂੰ ਭਗਤੀ (ਦਾ ਰਸ ਸਭ ਨਾਲੋਂ ਅਧਿਕ) ਪਿਆਰਾ ਹੈ।੩।੨।੧੫੫।

**ਗਉੜੀ ਮਹਲਾ ੫**

(ਹੇ ਪ੍ਰਭੂ! ਤੇਰਾ) ਗੁਣਾਂ ਦਾ ਜਸ-ਗਾਨ ਮੇਰੇ ਲਈ ਖ਼ਜ਼ਾਨਾ ਹੈ।੧।ਰਹਾਉ। (ਹੇ ਪਰਮਾਤਮਾ! ਮੇਰੇ ਲਈ) ਤੂੰ ਹੀ ਰਸ, ਤੂੰ ਹੀ ਜਸ, ਤੂੰ ਹੀ ਰੂਪ ਅਤੇ ਤੂੰ ਹੀ ਰੰਗ (ਪ੍ਰੇਮ) ਹੈਂ। (ਮੈਨੂੰ) ਤੇਰੀ ਹੀ ਆਸ ਅਤੇ ਟੇਕ ਹੈ।੧। ਤੂੰ ਹੀ ਮਾਣ, ਤੂੰ ਹੀ ਧਨ, ਤੂੰ ਹੀ ਪਤਿ ਅਤੇ ਤੂੰ ਹੀ ਪ੍ਰਾਣ ਹੈਂ। ਗੁਰੂ ਨੇ (ਮੇਰੀ) ਟੁਟੀ ਹੋਈ ਪ੍ਰੀਤ ਨੂੰ (ਤੇਰੇ ਨਾਲ) ਜੋੜ ਦਿੱਤਾ ਹੈ।੨। ਤੂੰ ਹੀ ਘਰ ਵਿਚ, ਤੂੰ ਹੀ ਬਨ ਵਿਚ, ਤੂੰ ਹੀ ਪਿੰਡ ਵਿਚ, ਤੂੰ ਹੀ ਸੁਨਸਾਨ ਵਿਚ (ਵਿਦਮਾਨ ਹੈਂ)। ਹੇ ਨਾਨਕ! (ਪ੍ਰਭੂ) ਨੇੜੇ ਤੋਂ ਨੇੜੇ ਹੈਂ (ਅਰਥਾਤ ਹਾਜ਼ਰ-ਨਾਜ਼ਰ ਹੈਂ)।੩।੩।੧੫੬।

**ਗਉੜੀ ਮਹਲਾ ੫**

(ਹੇ ਜੋਗੀ! ਮੈਂ) ਮਸਤ ਹਾਂ, ਹਰਿ ਦੇ ਪ੍ਰੇਮ-ਰੰਗ ਵਿਚ ਮਸਤ ਹਾਂ।੧।ਰਹਾਉ। (ਮੈਂ) ਉਹੀ (ਨਾਮ ਦੀ ਮਦਿਰਾ) ਪੀਤੀ ਹੈ, ਉਸੇ ਨੇ (ਮੈਨੂੰ) ਖੀਵਾ ਕੀਤਾ ਹੈ, (ਉਹ ਨਾਮ ਦੀ ਮਦਿਰਾ ਮੈਨੂੰ) ਗੁਰੂ ਨੇ ਦਿੱਤੀ ਹੈ, (ਸਗੋਂ) ਦਾਨ ਕੀਤੀ ਹੈ। ਉਸੇ ਨਾਲ ਮੇਰਾ ਮਨ ਰਤਿਆ ਹੋਇਆ ਹੈ (ਅਰਥਾਤ ਲੀਨ ਹੈ)।੧। ਉਹੀ (ਨਾਮ ਹੀ ਮਦਿਰਾ ਕਢਣ ਵਾਲੀ) ਭਠੀ ਹੈ, ਉਹੀ (ਭਠੀ ਉਤੇ ਫੇਰਨ ਵਾਲਾ) ਪੋਚਾ ਹੈ। ਉਹੀ (ਪਿਆਲਾ) ਮੈਨੂੰ ਚੰਗਾ ਲਗਦਾ ਹੈ, ਉਸੇ ਵਿਚ ਮੇਰੀ ਰੁਚੀ ਹੈ। ਉਸੇ ਨੂੰ (ਮੇਰੇ) ਮਨ ਨੇ ਆਤਮਿਕ ਸੁਖ ਸਮਝਿਆ ਹੈ।੨। ਸਹਿਜ ਅਵਸਥਾ ਦੀਆਂ ਮੌਜਾਂ ਅਤੇ ਆਨੰਦ ਦੀਆਂ ਖੇਡਾਂ (ਵੇਖ ਅਤੇ ਮਾਣ ਲਈਆਂ ਹਨ), (ਆਵਾਗਵਣ ਦੇ) ਫੇਰੇ ਰੁਕ ਗਏ ਹਨ (ਅਤੇ ਪਰਮਾਤਮਾ ਨਾਲ) ਸਾਖਿਆਤਕਾਰ ਹੋ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਮੇਰਾ ਮਨ) ਗੁਰੂ ਦੇ ਸ਼ਬਦ ਵਿਚ ਪਰੋਤਾ ਗਿਆ ਹੈ।੩।੪।੧੫੭।

**ਰਾਗੁ ਗੌੜੀ ਮਾਲਵਾ ਮਹਲਾ ੫**

ਹੇ ਮਿਤਰ! ਹਰਿ ਦਾ ਨਾਮ ਸਿਮਰ, (ਜ਼ਰੂਰ) ਸਿਮਰ (ਕਿਉਂਕਿ) ਅਗੇ ਰਸਤਾ ਭਿਆਨਕ ਅਤੇ ਔਖਾ ਹੈ (ਜਿਥੇ ਕੇਵਲ ਨਾਮ ਹੀ ਸਹਾਇਕ ਹੋ ਸਕਦਾ ਹੈ)।੧।ਰਹਾਉ। (ਤੂੰ ਹਰਿ ਦਾ ਨਾਮ) ਸਿਮਰਿਆ ਕਰ, ਸਿਮਰਿਆ ਕਰ, ਹਮੇਸ਼ਾ ਸਿਮਰਿਆ ਕਰ (ਕਿਉਂਕਿ) ਤੇਰੇ ਨਾਲ ਕਾਲ ਵਸ ਰਿਹਾ ਹੈ (ਅਰਥਾਤ ਮੌਤ ਤੇਰੇ ਸਿਰ ਉਤੇ ਚੱਕਰ ਕਟ ਰਹੀ ਹੈ)। ਤੂੰ ਸਾਧ (ਗੁਰੂ) ਦੀ ਸੇਵਾ ਕਰ। (ਅਜਿਹਾ ਕਰਨ ਨਾਲ) ਜਮ ਦਾ ਜਾਲ (ਅਰਥਾਤ ਫਾਹੀ) ਕਟ ਜਾਵੇਗਾ।੧। ਜਿਨ੍ਹਾਂ ਨੇ ਹੋਮ, ਯੱਗ ਜਾਂ ਤੀਰਥ-ਇਸ਼ਨਾਨ ਕੀਤੇ ਹਨ, ਹਉਮੈ ਕਾਰਣ (ਉਨ੍ਹਾਂ ਦੇ) ਵਿਕਾਰ ਹੋਰ ਵਧ ਗਏ ਹਨ, (ਉਨ੍ਹਾਂ ਨੂੰ) ਨਰਕ ਅਤੇ ਸੁਅਰਗ ਦੋਵੇਂ ਭੋਗਣੀਆਂ ਪੈਂਦੀਆਂ ਹਨ ਅਤੇ ਬਾਰ ਬਾਰ ਜਨਮ ਲੈਣਾ ਪੈਂਦਾ ਹੈ।੨।

Sri Satguru Jagjit Singh Ji eLibrary NamdhariElibrary@gmail.com

ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥
ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ ॥੩॥
ਜੈਸੋ ਗੁਰਿ ਉਪਦੇਸਿਆ ਮੈ ਤੈਸੋ ਕਹਿਆ ਪੁਕਾਰਿ ॥
ਨਾਨਕੁ ਕਹੈ ਸੁਨਿ ਰੇ ਮਨਾ ਕਰਿ ਕੀਰਤਨੁ ਹੋਇ ਉਧਾਰੁ ॥੪॥੧॥੧੫੮॥

ਰਾਗੁ ਗਉੜੀ ਮਾਲਾ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਪਾਇਓ ਬਾਲ ਬੁਧਿ ਸੁਖੁ ਰੇ ॥
ਹਰਖ ਸੋਗ ਹਾਨਿ ਮਿਰਤੁ ਦੂਖ ਸੁਖ ਚਿਤਿ ਸਮਸਰਿ ਗੁਰ ਮਿਲੇ ॥੧॥ ਰਹਾਉ ॥
ਜਉ ਲਉ ਹਉ ਕਿਛੁ ਸੋਚਉ ਚਿਤਵਉ ਤਉ ਲਉ ਦੁਖਨੁ ਭਰੇ ॥
ਜਉ ਕ੍ਰਿਪਾਲੁ ਗੁਰੁ ਪੂਰਾ ਭੇਟਿਆ ਤਉ ਆਨਦ ਸਹਜੇ ॥੧॥
ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥
ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥੨॥
ਜਉ ਲਉ ਮੇਰੋ ਮੇਰੋ ਕਰਤੋ ਤਉ ਲਉ ਬਿਖੁ ਘੇਰੇ ॥
ਮਨੁ ਤਨੁ ਬੁਧਿ ਅਰਪੀ ਠਾਕੁਰ ਕਉ ਤਬ ਹਮ ਸਹਜਿ ਸੋਏ ॥੩॥
ਜਉ ਲਉ ਪੋਟ ਉਠਾਈ ਚਲਿਅਉ ਤਉ ਲਉ ਡਾਨ ਭਰੇ ॥
ਪੋਟ ਡਾਰਿ ਗੁਰੁ ਪੂਰਾ ਮਿਲਿਆ ਤਉ ਨਾਨਕ ਨਿਰਭਏ ॥੪॥੧॥੧੫੯॥

ਗਉੜੀ ਮਾਲਾ ਮਹਲਾ ੫ ॥
ਭਾਵਨੁ ਤਿਆਗਿਓ ਰੀ ਤਿਆਗਿਓ ॥
ਤਿਆਗਿਓ ਮੈ ਗੁਰ ਮਿਲਿ ਤਿਆਗਿਓ ॥
ਸਰਬ ਸੁਖ ਆਨੰਦ ਮੰਗਲ ਰਸ ਮਾਨਿ ਗੋਬਿੰਦੈ ਆਗਿਓ ॥੧॥ ਰਹਾਉ ॥
ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ ॥
ਸੰਪਤ ਹਰਖੁ ਨ ਆਪਤ ਦੂਖਾ ਰੰਗੁ ਠਾਕੁਰੈ ਲਾਗਿਓ ॥੧॥
ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥
ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ ਸਰਬਾਗਿਓ ॥੨॥
ਜੋ ਕਿਛੁ ਕਰਤੈ ਕਾਰਣੁ ਕੀਨੋ ਮਨਿ ਬੁਰੋ ਨ ਲਾਗਿਓ ॥
ਸਾਧਸੰਗਤਿ ਪਰਸਾਦਿ ਸੰਤਨ ਕੈ ਸੋਇਓ ਮਨੁ ਜਾਗਿਓ ॥੩॥
ਜਨ ਨਾਨਕ ਓੜਿ ਤੁਹਾਰੀ ਪਰਿਓ ਆਇਓ ਸਰਣਾਗਿਓ ॥
ਨਾਮ ਰੰਗ ਸਹਜ ਰਸ ਮਾਣੇ ਫਿਰਿ ਦੂਖੁ ਨ ਲਾਗਿਓ ॥੪॥੨॥੧੬੦॥

ਗਉੜੀ ਮਾਲਾ ਮਹਲਾ ੫ ॥
ਪਾਇਆ ਲਾਲੁ ਰਤਨੁ ਮਨਿ ਪਾਇਆ ॥
ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥੧॥ ਰਹਾਉ ॥
ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ॥
ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ ॥੧॥
ਤ੍ਰਿਪਤਿ ਅਘਾਇ ਰਹੇ ਰਿਦ ਅੰਤਰਿ ਡੋਲਨ ਤੇ ਅਬ ਚੂਕੇ ॥

ਸ਼ਿਵਪੁਰੀ, ਬ੍ਰਹਮਪੁਰੀ, ਇੰਦ੍ਰਪੁਰੀ ਆਦਿਕ ਕੋਈ ਵੀ ਸਥਾਨ ਸਥਾਈ ਨਹੀਂ ਹੈ। ਬਿਨਾ ਹਰਿ ਦੀ ਸੇਵਾ ਦੇ ਸੁਖ (ਕਿਤੇ ਵੀ) ਨਹੀਂ ਹੈ, ਮਨਮੁਖ (*ਸਾਕਤ*) ਆਉਂਦੇ ਜਾਂਦੇ ਰਹਿੰਦੇ ਹਨ।੩। ਜਿਵੇਂ ਗੁਰੂ ਨੇ (ਮੈਨੂੰ) ਉਪਦੇਸ਼ ਕੀਤਾ ਹੈ, ਉਸੇ ਤਰ੍ਹਾਂ ਮੈਂ ਉੱਚੇ ਸਵਰ ਵਿਚ ਕਹਿ ਦਿੱਤਾ ਹੈ। ਨਾਨਕ ਦਾ ਕਥਨ ਹੈ ਕਿ ਹੇ ਮਨ, ਸੁਣ। (ਹਰਿ ਦਾ ਹਮੇਸ਼ਾ) ਕੀਰਤਨ ਕਰ, (ਅਜਿਹਾ ਕਰਨ ਨਾਲ ਹੀ ਤੇਰਾ) ਉਧਾਰ ਹੋਵੇਗਾ।੪।੧।੧੫੮।

**ਰਾਗੁ ਗਉੜੀ ਮਾਲਾ ਮਹਲਾ ੫**

(ਹੇ ਜਿਗਿਆਸੂ ! ਅਸੀਂ) ਬਾਲ ਬੁੱਧੀ ਵਿਚ ਹੀ (ਆਤਮਿਕ) ਸੁਖ ਮਾਣਿਆ ਹੈ। ਗੁਰੂ ਦੇ ਮਿਲਣ ਨਾਲ ਹਰਖ-ਸੋਗ, ਹਾਨੀ, ਮ੍ਰਿਤੂ, ਦੁਖ-ਸੁਖ ਆਦਿਕ ਚਿਤ ਵਿਚ ਇਕ-ਸਮਾਨ (*ਸਮਸਰਿ*) ਹੀ ਲਗੇ ਹਨ।੧। ਰਹਾਉ। ਜਦ ਤਕ ਮੈਂ (ਆਪਣੀ ਸਿਆਣਪ ਨਾਲ) ਕੁਝ ਸੋਚਦਾ ਅਤੇ ਚਿਤਵਦਾ ਰਿਹਾ ਹਾਂ, ਤਦੋਂ ਤਕ ਦੁਖਾਂ ਨਾਲ ਭਰਿਆ ਰਿਹਾ ਹਾਂ। (ਪਰ) ਜਦੋਂ ਦਾ ਪੂਰਾ ਅਤੇ ਕ੍ਰਿਪਾਲੂ ਗੁਰੂ ਮਿਲਿਆ ਹੈ, ਤਦ ਤੋਂ ਸਹਿਜ ਹੀ ਆਨੰਦ (ਪ੍ਰਾਪਤ ਹੋ ਗਿਆ ਹੈ)।੧। ਜਿਤਨੇ ਵੀ ਮੈਂ (ਆਪਣੀ) ਸਿਆਣਪ ਨਾਲ ਕੰਮ ਕੀਤੇ, ਉਤਨੇ ਹੀ ਬੰਧਨ ਪੈਂਦੇ ਰਹੇ। ਜਦ ਸਾਧੂ (ਗੁਰੂ) ਨੇ (ਮੇਰੇ) ਮਸਤਕ ਉਪਰ ਹੱਥ ਧਰਿਆ, ਤਦ ਅਸੀਂ ਮੁਕਤ ਹੋ ਗਏ।੨। ਜਦੋਂ ਤਕ (ਅਸੀਂ) ਮੇਰਾ ਮੇਰਾ ਕਰਦੇ ਸਾਂ, ਤਦੋਂ ਤਕ ਵਿਸ਼-ਵਤ ਮਾਇਆ ਨੇ ਘੇਰੀ ਰਖਿਆ। (ਜਦ ਦਾ) ਮਨ, ਤਨ ਅਤੇ ਬੁੱਧੀ (ਆਪਣੇ) ਸੁਆਮੀ ਨੂੰ ਅਰਪਿਤ ਕਰ ਦਿੱਤੀ, ਤਦ ਤੋਂ ਅਸੀਂ ਸਹਿਜ ਅਵਸਥਾ ਮਾਣ ਰਹੇ ਹਾਂ।੩। ਜਦ ਤਕ (ਅਸੀਂ ਪਾਪਾਂ ਦੀ) ਪੋਟਲੀ ਚੁਕ ਕੇ ਚਲਦੇ ਰਹੇ, ਤਦ ਤਕ (ਜਮ ਦਾ) ਡੰਡ ਭਰਦੇ ਰਹੇ। ਹੇ ਨਾਨਕ ! (ਜਦੋਂ) ਗੁਰੂ ਦੇ ਮਿਲਣ 'ਤੇ ਪੋਟਲੀ ਸੁਟ ਦਿੱਤੀ, ਤਦ ਤੋਂ ਨਿਰਭੈ ਹੋ ਗਏ।੪।੧।੧੫੯।

**ਗਉੜੀ ਮਾਲਾ ਮਹਲਾ ੫**

ਹੇ (ਸਖੀ ! ਮੈਂ ਆਪਣਾ) ਸੰਕਲਪ ਛਡ ਦਿੱਤਾ ਹੈ, ਛਡ ਦਿੱਤਾ ਹੈ। (ਇਹ) ਮੈਂ ਗੁਰੂ ਨੂੰ ਮਿਲ ਕੇ ਛਡਿਆ ਹੈ। ਗੋਬਿੰਦ ਦੀ ਆਗਿਆ ਮੰਨ ਕੇ ਸਾਰੇ ਸੁਖ, ਆਨੰਦ, ਮੰਗਲ ਅਤੇ ਰਸ (ਪ੍ਰਾਪਤ ਕਰ ਲਏ ਹਨ)।੧। ਰਹਾਉ। ਹੁਣ (ਮੇਰੇ ਲਈ) ਮਾਣ ਅਤੇ ਅਨਾਦਰ (ਅਭਿਮਾਨ ਭਰਿਆ ਸਲੂਕ) ਦੋਵੇਂ ਸਮਾਨ ਹਨ (ਕਿਉਂਕਿ ਮੈਂ ਆਪਣਾ) ਮਸਤਕ ਗੁਰੂ ਦੇ ਚਰਣਾਂ ਉਤੇ ਰਖ ਦਿੱਤਾ ਹੈ। (ਹੁਣ) ਨ ਸੰਪਤੀ (ਦੀ ਪ੍ਰਾਪਤੀ) ਦੀ ਖ਼ੁਸ਼ੀ ਹੈ ਅਤੇ ਨ ਕਿਸੇ ਬਿਪਤਾ ਦਾ ਦੁਖ ਹੈ (ਕਿਉਂਕਿ ਮੈਨੂੰ) ਠਾਕੁਰ ਦਾ ਪ੍ਰੇਮ-ਰੰਗ ਚੜ੍ਹ ਗਿਆ ਹੈ।੧। ਬਸਤੀ ਅਤੇ ਉਜਾੜ ਵਿਚ ਇਕੋ ਸੁਆਮੀ ਹੀ ਵਸਦਾ ਨਜ਼ਰ ਆਇਆ ਹੈ। ਸੰਤ (ਗੁਰੂ) ਨੇ ਭਰਮ ਦਾ ਨਿਵਾਰਣ ਕਰ ਦਿੱਤਾ ਹੈ, (ਇਸ ਲਈ ਮੈਂ) ਭੈ-ਰਹਿਤ ਹੋ ਗਿਆ ਹਾਂ (ਅਤੇ) ਸਭ ਵਿਚ ਪੂਰਣ ਬ੍ਰਹਮ (ਵਿਆਪਕ ਨਜ਼ਰ ਆਇਆ ਹੈ)।੨। ਜੋ ਕੁਝ ਕਰਤਾ ਪੁਰਖ ਨੇ ਕਾਰਣ ਕੀਤਾ ਹੈ, (ਉਹ ਮੇਰੇ) ਮਨ ਨੂੰ ਬੁਰਾ ਨਹੀਂ ਲਗਿਆ ਹੈ। ਸੰਤਾਂ ਦੀ ਕ੍ਰਿਪਾ ਨਾਲ ਸਾਧ ਸੰਗਤ ਦੁਆਰਾ (ਮੇਰਾ) ਸੁਪਤ ਮਨ ਜਾਗ੍ਰਿਤ ਹੋ ਗਿਆ ਹੈ।੩। (ਹੇ ਪ੍ਰਭੂ !) ਦਾਸ ਨਾਨਕ ਤੇਰੀ ਓਟ ਵਿਚ ਪਿਆ ਹੈ (ਅਤੇ ਤੇਰੀ) ਸ਼ਰਣ ਵਿਚ ਆ ਗਿਆ ਹੈ। (ਹੁਣ ਮੈਂ) ਨਾਮ ਦਾ ਰੰਗ (ਪ੍ਰੇਮ) ਅਤੇ ਸਹਿਜ ਅਵਸਥਾ ਦਾ ਰਸ ਮਾਣ ਰਿਹਾ ਹਾਂ, (ਕਿਸੇ ਕਿਸਮ ਦਾ) ਦੁਖ ਫਿਰ ਨਹੀਂ ਲਗਿਆ ਹੈ।੪।੨।੧੬੦।

**ਗਉੜੀ ਮਾਲਾ ਮਹਲਾ ੫**

(ਮੈਂ ਆਪਣੇ) ਮਨ ਵਿਚ ਨਾਮ ਰੂਪ ਲਾਲ ਰਤਨ ਪ੍ਰਾਪਤ ਕਰ ਲਿਆ ਹੈ। (ਮੈਂ) ਸਤਿਗੁਰੂ ਦੇ ਸ਼ਬਦ ਵਿਚ ਸਮਾ ਗਿਆ ਹਾਂ (ਅਤੇ ਮੇਰਾ) ਤਨ ਸ਼ੀਤਲ ਹੋ ਗਿਆ ਹੈ, (ਮੇਰਾ) ਮਨ ਸ਼ਾਂਤ ਹੋ ਗਿਆ ਹੈ।੧। ਰਹਾਉ। ਹਰ ਪ੍ਰਕਾਰ ਦੀ ਭੁਖ ਅਤੇ ਤ੍ਰਿਸ਼ਨਾ ਦੂਰ ਹੋ ਗਈ ਹੈ ਅਤੇ ਸਾਰੀ ਚਿੰਤਾ ਭੁਲਾ ਦਿੱਤੀ ਹੈ। ਪੂਰੇ ਗੁਰੂ ਨੇ ਮੇਰੇ ਮੱਥੇ ਉਤੇ ਹੱਥ ਰਖਿਆ ਹੈ (ਅਤੇ ਮੈਂ) ਮਨ ਨੂੰ ਜਿਤ ਕੇ ਸਾਰੇ ਜਗਤ (ਨੂੰ ਜਿਤ ਲਿਆ ਹੈ)।੧। (ਅਸੀਂ) ਹਿਰਦੇ ਵਿਚ ਤ੍ਰਿਪਤ ਹੋ ਕੇ ਰਜ ਗਏ ਹਾਂ (ਅਤੇ ਹੁਣ) ਡੋਲਣੋਂ ਵੀ ਰਹਿ

ਅਖੁਟੁ ਖਜਾਨਾ ਸਤਿਗੁਰਿ ਦੀਆ ਤੋਟਿ ਨਹੀ ਰੇ ਮੂਕੇ ॥੨॥
ਅਚਰਜੁ ਏਕੁ ਸੁਨਹੁ ਰੇ ਭਾਈ ਗੁਰਿ ਐਸੀ ਬੂਝ ਬੁਝਾਈ ॥
ਲਾਹਿ ਪਰਦਾ ਠਾਕੁਰੁ ਜਉ ਭੇਟਿਓ ਤਉ ਬਿਸਰੀ ਤਾਤਿ ਪਰਾਈ ॥੩॥
ਕਹਿਓ ਨ ਜਾਈ ਏਹੁ ਅਚੰਭਉ ਸੋ ਜਾਨੈ ਜਿਨਿ ਚਾਖਿਆ ॥
ਕਹੁ ਨਾਨਕ ਸਚ ਭਏ ਬਿਗਾਸਾ ਗੁਰਿ ਨਿਧਾਨੁ ਰਿਦੈ ਲੈ ਰਾਖਿਆ ॥੪॥੩॥੧੬੧॥

ਗਉੜੀ ਮਾਲਾ ਮਹਲਾ ੫ ॥
ਉਬਰਤ ਰਾਜਾ ਰਾਮ ਕੀ ਸਰਣੀ ॥
ਸਰਬ ਲੋਕ ਮਾਇਆ ਕੇ ਮੰਡਲ ਗਿਰਿ ਗਿਰਿ ਪਰਤੇ ਧਰਣੀ ॥੧॥ ਰਹਾਉ ॥
ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥
ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥੧॥
ਤੀਨਿ ਭਵਨ ਕੀ ਲਖਮੀ ਜੋਰੀ ਬੂਝਤ ਨਾਹੀ ਲਹਰੇ ॥
ਬਿਨੁ ਹਰਿ ਭਗਤਿ ਕਹਾ ਥਿਤਿ ਪਾਵੈ ਫਿਰਤੋ ਪਹਰੇ ਪਹਰੇ ॥੨॥
ਅਨਿਕ ਬਿਲਾਸ ਕਰਤ ਮਨ ਮੋਹਨ ਪੂਰਨ ਹੋਤ ਨ ਕਾਮਾ ॥
ਜਲਤੋ ਜਲਤੋ ਕਬਹੂ ਨ ਬੂਝਤ ਸਗਲ ਬ੍ਰਿਥੇ ਬਿਨੁ ਨਾਮਾ ॥੩॥
ਹਰਿ ਕਾ ਨਾਮੁ ਜਪਹੁ ਮੇਰੇ ਮੀਤਾ ਇਹੈ ਸਾਰ ਸੁਖੁ ਪੂਰਾ ॥
ਸਾਧਸੰਗਤਿ ਜਨਮ ਮਰਣੁ ਨਿਵਾਰੈ ਨਾਨਕ ਜਨ ਕੀ ਧੂਰਾ ॥੪॥੪॥੧੬੨॥

ਗਉੜੀ ਮਾਲਾ ਮਹਲਾ ੫ ॥
ਮੋ ਕਉ ਇਹ ਬਿਧਿ ਕੋ ਸਮਝਾਵੈ ॥ ਕਰਤਾ ਹੋਇ ਜਨਾਵੈ ॥੧॥ ਰਹਾਉ ॥
ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥
ਦਹ ਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥੧॥
ਮਨ ਤਨ ਧਨ ਭੂਮਿ ਕਾ ਠਾਕੁਰੁ ਹਉ ਇਸ ਕਾ ਇਹੁ ਮੇਰਾ ॥
ਭਰਮ ਮੋਹ ਕਛੁ ਸੂਝਸਿ ਨਾਹੀ ਇਹ ਪੈਖਰ ਪਏ ਪੈਰਾ ॥੨॥
ਤਬ ਇਹੁ ਕਹਾ ਕਮਾਵਨ ਪਰਿਆ ਜਬ ਇਹੁ ਕਛੂ ਨ ਹੋਤਾ ॥
ਜਬ ਏਕ ਨਿਰੰਜਨ ਨਿਰੰਕਾਰ ਪ੍ਰਭ ਸਭੁ ਕਿਛੁ ਆਪਹਿ ਕਰਤਾ ॥੩॥
ਅਪਨੇ ਕਰਤਬ ਆਪੇ ਜਾਨੈ ਜਿਨਿ ਇਹੁ ਰਚਨੁ ਰਚਾਇਆ ॥
ਕਹੁ ਨਾਨਕ ਕਰਣਹਾਰੁ ਹੈ ਆਪੇ ਸਤਿਗੁਰਿ ਭਰਮੁ ਚੁਕਾਇਆ ॥੪॥੫॥੧੬੩॥

ਗਉੜੀ ਮਾਲਾ ਮਹਲਾ ੫ ॥
ਹਰਿ ਬਿਨੁ ਅਵਰ ਕ੍ਰਿਆ ਬਿਰਥੇ ॥
ਜਪ ਤਪ ਸੰਜਮ ਕਰਮ ਕਮਾਣੇ ਇਹਿ ਓਰੈ ਮੂਸੇ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

ਗਏ ਹਾਂ। ਸਤਿਗੁਰੂ ਨੇ (ਨਾਮ ਦਾ) ਅਖੁਟ ਖ਼ਜ਼ਾਨਾ ਬਖ਼ਸ਼ ਦਿੱਤਾ ਹੈ, (ਉਹ) ਨ ਘਟਦਾ ਹੈ ਅਤੇ ਨ ਹੀ (ਉਹ) ਮੁਕਦਾ ਹੈ।੨। ਹੇ ਭਾਈ! ਇਕ ਅਸਚਰਜ (ਭਰੀ ਗੱਲ) ਸੁਣੋ। ਗੁਰੂ ਨੇ ਅਜਿਹੀ ਸੋਝੀ ਦੇ ਦਿੱਤੀ ਹੈ ਕਿ ਜਦੋਂ (ਮੈਂ ਆਪਣੇਪਨ ਦੀ ਭਾਵਨਾ ਦਾ) ਪਰਦਾ ਹਟਾ ਕੇ ਠਾਕੁਰ ਨੂੰ ਮਿਲਿਆ, ਤਾਂ (ਮੇਰੇ ਮਨ ਵਿਚੋਂ) ਪਰਾਈ ਈਰਖਾ ਵਿਸਰ ਗਈ।੩। ਇਸ ਅਚੰਭੇ ਦਾ ਵਰਣਨ ਨਹੀਂ ਕੀਤਾ ਜਾ ਸਕਦਾ, (ਇਸ ਰਸ ਨੂੰ) ਉਹੀ ਜਾਣ ਸਕਦਾ ਹੈ, ਜਿਸ (ਨੇ ਆਪ) ਚਖਿਆ ਹੋਵੇ। ਨਾਨਕ ਦਾ ਕਥਨ ਹੈ ਕਿ ਗੁਰੂ ਨੇ (ਨਾਮ ਰੂਪ) ਖ਼ਜ਼ਾਨਾ ਲਿਆ ਕੇ (ਮੇਰੇ) ਹਿਰਦੇ ਵਿਚ ਰਖ ਦਿੱਤਾ ਹੈ (ਜਿਸ ਕਰਕੇ) ਸੱਚ ਦਾ ਪ੍ਰਕਾਸ਼ ਹੋ ਗਿਆ ਹੈ।੪।੩।੧੬੧।

**ਗਉੜੀ ਮਾਲਾ ਮਹਲਾ ੫**

(ਹੇ ਭਾਈ!) ਰਾਮ ਰਾਜੇ ਦੀ ਸ਼ਰਣ ਵਿਚ ਪੈ ਕੇ ਹੀ (ਮਾਇਆਵੀ ਪ੍ਰਪੰਚ ਤੋਂ) ਬਚਿਆ ਜਾ ਸਕਦਾ ਹੈ। ਸਾਰੇ ਲੋਕ (ਮਾਤ ਲੋਕ ਆਦਿ) ਮਾਇਆ ਦੇ ਮੰਡਲ ਹਨ, (ਜੋ) ਧਰਤੀ ਉਤੇ ਡਿਗ ਡਿਗ ਪੈਂਦੇ ਹਨ।੧।ਰਹਾਉ। ਸ਼ਾਸਤ੍ਰ, ਸਮ੍ਰਿਤੀਆਂ, ਵੇਦਾਂ ਨੂੰ ਵਿਚਾਰ ਕੇ ਮਹਾ ਪੁਰਖਾਂ ਨੇ ਇਸ ਤਰ੍ਹਾਂ ਕਿਹਾ ਹੈ ਕਿ ਹਰਿ-ਭਜਨ ਤੋਂ ਬਿਨਾ (ਭਵ-ਸਾਗਰ ਤੋਂ) ਪਾਰ ਉਤਾਰਾ ਨਹੀਂ ਹੁੰਦਾ ਅਤੇ ਨ ਹੀ ਕਿਸੇ ਨੇ ਸੁਖ ਪ੍ਰਾਪਤ ਕੀਤਾ ਹੈ।੧। (ਜੇ ਕਿਸੇ ਨੇ) ਤਿੰਨ ਲੋਕਾਂ ਦੀ ਦੌਲਤ ਇਕੱਠੀ ਕਰ ਲਈ ਹੋਵੇ (ਤਾਂ ਵੀ ਉਸ ਦੇ ਲੋਭ ਦੀਆਂ) ਲਹਿਰਾਂ ਮਿਟਦੀਆਂ ਨਹੀਂ ਹਨ। ਹਰਿ ਦੀ ਭਗਤੀ ਤੋਂ ਬਿਨਾ ਕਿਥੇ ਸਥਿਤ ਹੋਇਆ ਜਾ ਸਕੀਦਾ ਹੈ? ਹਰ ਪਹਿਰ ਭਟਕਦਾ ਹੀ ਰਹੀਦਾ ਹੈ।੨। (ਮਨੁੱਖ) ਅਨੇਕ ਪ੍ਰਕਾਰ ਦੇ ਮਨ-ਮੋਹਕ ਵਿਲਾਸ ਕਰਦਾ ਹੈ, (ਪਰ ਉਸ ਦੀ) ਕਾਮਨਾ ਪੂਰੀ ਨਹੀਂ ਹੁੰਦੀ। (ਉਹ ਤ੍ਰਿਸ਼ਨਾ ਦੀ ਅੱਗ ਵਿਚ) ਸੜਦਾ ਰਹਿੰਦਾ ਹੈ, (ਪਰ ਉਹ ਅੱਗ) ਕਦੇ ਵੀ ਬੁਝਦੀ ਨਹੀਂ ਹੈ। ਨਾਮ-ਸਾਧਨਾ ਤੋਂ ਬਿਨਾ ਸਭ ਕੁਝ ਵਿਅਰਥ ਹੈ।੩। ਹੇ ਮੇਰੇ ਮਿਤਰ! ਹਰਿ ਦਾ ਨਾਮ ਜਪੋ। ਇਹੋ ਸ੍ਰੇਸ਼ਠ (*ਸਾਰ*) ਅਤੇ ਪੂਰਾ ਸੁਖ ਹੈ। ਸਾਧ-ਸੰਗਤ ਵਿਚ ਆ ਕੇ (ਜੋ ਸਾਧਕ) ਜਨਮ-ਮਰਨ ਦੇ ਗੇੜ ਨੂੰ ਦੂਰ ਕਰ ਦਿੰਦਾ ਹੈ, ਨਾਨਕ (ਉਸ) ਸਾਧਕ ਦੀ ਚਰਣ-ਧੂੜ (ਦੀ ਯਾਚਨਾ ਕਰਦਾ ਹੈ)।੪।੪।੧੬੨।

**ਗਉੜੀ ਮਾਲਾ ਮਹਲਾ ੫**

ਮੈਨੂੰ ਕੋਈ ਇਹ ਵਿਧੀ ਸਮਝਾ ਦੇਵੇ (ਜਿਸ ਦੁਆਰਾ ਮੈਂ ਪ੍ਰਭੂ-ਮਿਲਨ ਪ੍ਰਾਪਤ ਕਰ ਸਕਾਂ, ਪਰ ਇਹ ਉਹੀ ਸਮਝਾ ਸਕਦਾ ਹੈ ਜੋ ਖ਼ੁਦ) ਕਰਤਾਰ ਦਾ ਹੀ ਰੂਪ ਹੋ ਗਿਆ ਹੋਵੇ।੧।ਰਹਾਉ। ਅਣਜਾਣਪੁਣੇ ਵਿਚ ਇਸ ਨੇ (ਜੋ) ਕਮਾਈ ਕੀਤੀ ਹੈ (ਉਹ ਨਿਰਰਥਕ ਹੈ ਕਿਉਂਕਿ ਇਸ ਨੇ) ਜਪ, ਤਪ ਆਦਿ ਕੁਝ ਵੀ ਸਾਧਿਆ ਨਹੀਂ ਹੈ। ਇਹ ਦਸ ਦਿਸ਼ਾਵਾਂ ਵਿਚ ਆਪਣੇ ਮਨ ਨੂੰ ਦੌੜਾਉਂਦਾ ਰਿਹਾ, (ਪਤਾ ਨਹੀਂ) ਕਿਹੜੇ ਕਰਮਾਂ ਕਰਕੇ (ਇਹ ਮਾਇਆ ਦੇ ਜਾਲ ਵਿਚ) ਬੰਨ੍ਹਿਆ ਗਿਆ।੧। (ਮਾਇਆਵੀ ਪ੍ਰਭਾਵ ਕਾਰਣ ਮਨੁੱਖ ਕਹਿੰਦਾ ਹੈ ਕਿ ਮੈਂ) ਮਨ, ਤਨ, ਧਨ ਅਤੇ ਭੂਮੀ ਦਾ ਸੁਆਮੀ ਹਾਂ। ਮੈਂ ਇਸ (ਸਭ ਕੁਝ) ਦਾ ਮਾਲਕ ਹਾਂ ਅਤੇ ਇਹ (ਸਭ ਕੁਝ) ਮੇਰਾ ਹੈ। ਭਰਮ ਅਤੇ ਮੋਹ ਕਾਰਣ (ਉਸ ਨੂੰ) ਕੁਝ ਸੁਝਦਾ ਨਹੀਂ ਕਿ ਇਹ (ਅਸਲੋਂ) ਪੈਰਾਂ ਵਿਚ ਪਏ ਢੰਗੇ (*ਪੈਖਰ*) ਹਨ।੨। (ਸ੍ਰਿਸ਼ਟੀ ਦੇ ਹੋਂਦ ਵਿਚ ਆਣ ਤੋਂ ਪਹਿਲਾਂ) ਜਦੋਂ ਇਸ (ਜੀਵ) ਦੀ ਕੋਈ ਹਸਤੀ ਨਹੀਂ ਸੀ, ਤਦੋਂ ਇਹ ਕੀ ਕਮਾਉਣ ਜੋਗਾ ਸੀ। ਜਦ ਕੇਵਲ ਇਕ ਨਿਰੰਜਨ, ਨਿਰਾਕਾਰ ਸੀ, (ਤਦ) ਪ੍ਰਭੂ ਆਪ ਹੀ ਸਭ ਕੁਝ ਕਰਦਾ ਸੀ।੩। (ਉਹ ਪ੍ਰਭੂ) ਆਪਣੇ ਕੰਮਾਂ ਨੂੰ ਆਪ ਹੀ ਜਾਣਦਾ ਹੈ ਜਿਸ ਨੇ ਇਹ ਰਚਨਾ ਰਚਾਈ ਹੈ। ਨਾਨਕ ਦਾ ਕਥਨ ਹੈ ਕਿ ਕਰਣਹਾਰ (ਪ੍ਰਭੂ) ਆਪ ਹੀ ਹੈ, ਸਤਿਗੁਰੂ ਨੂੰ (ਮਾਇਆਵੀ) ਭਰਮ ਦੂਰ ਕਰ ਦਿੱਤਾ ਹੈ।੪।੫।੧੬੩।

**ਗਉੜੀ ਮਾਲਾ ਮਹਲਾ ੫**

ਹਰਿ (ਦੇ ਨਾਮ ਦੇ ਸਿਮਰਨ) ਬਿਨਾ ਹੋਰ ਸਾਰੇ ਕਰਮ-ਕਾਂਡ ਵਿਅਰਥ ਹਨ। (ਜਿਤਨੇ) ਜਪ, ਤਪ, ਸੰਜਮ ਅਤੇ ਕਰਮ ਕਮਾਉਣੇ ਹਨ, ਇਹ ਉਰੇ ਉਰੇ (ਅਰਥਾਤ ਇਸ ਸੰਸਾਰ ਵਿਚ) ਹੀ ਲੁਟ ਲਏ

ਬਰਤ ਨੇਮ ਸੰਜਮ ਮਹਿ ਰਹਤਾ ਤਿਨ ਕਾ ਆਢੁ ਨ ਪਾਇਆ ॥
ਆਗੈ ਚਲਣੁ ਅਉਰੁ ਹੈ ਭਾਈ ਊਂਹਾ ਕਾਮਿ ਨ ਆਇਆ ॥੧॥
ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥
ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥੨॥
ਚਤੁਰ ਬੇਦ ਮੁਖ ਬਚਨੀ ਉਚਰੈ ਆਗੈ ਮਹਲੁ ਨ ਪਾਈਐ ॥
ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ ॥੩॥
ਨਾਨਕੁ ਕਹਤੋ ਇਹੁ ਬੀਚਾਰਾ ਜਿ ਕਮਾਵੈ ਸੁ ਪਾਰ ਗਰਾਮੀ ॥
ਗੁਰੁ ਸੇਵਹੁ ਅਰੁ ਨਾਮੁ ਧਿਆਵਹੁ ਤਿਆਗਹੁ ਮਨਹੁ ਗੁਮਾਨੀ ॥੪॥੬॥੧੬੪॥

ਗਉੜੀ ਮਾਲਾ ੫ ॥
ਮਾਧਉ ਹਰਿ ਹਰਿ ਹਰਿ ਮੁਖਿ ਕਹੀਐ ॥
ਹਮ ਤੇ ਕਛੂ ਨ ਹੋਵੈ ਸੁਆਮੀ ਜਿਉ ਰਾਖਹੁ ਤਿਉ ਰਹੀਐ ॥੧॥ ਰਹਾਉ ॥
ਕਿਆ ਕਿਛੁ ਕਰੈ ਕਿ ਕਰਣੈਹਾਰਾ ਕਿਆ ਇਸੁ ਹਾਥਿ ਬਿਚਾਰੇ ॥
ਜਿਤੁ ਤੁਮ ਲਾਵਹੁ ਤਿਤ ਹੀ ਲਾਗਾ ਪੂਰਨ ਖਸਮ ਹਮਾਰੇ ॥੧॥
ਕਰਹੁ ਕ੍ਰਿਪਾ ਸਰਬ ਕੇ ਦਾਤੇ ਏਕ ਰੂਪ ਲਿਵ ਲਾਵਹੁ ॥
ਨਾਨਕ ਕੀ ਬੇਨੰਤੀ ਹਰਿ ਪਹਿ ਅਪੁਨਾ ਨਾਮੁ ਜਪਾਵਹੁ ॥੨॥੭॥੧੬੫॥

ਰਾਗੁ ਗਉੜੀ ਮਾਝ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਦੀਨ ਦਇਆਲ ਦਮੋਦਰ ਰਾਇਆ ਜੀਉ ॥ ਕੋਟਿ ਜਨਾ ਕਰਿ ਸੇਵ ਲਗਾਇਆ ਜੀਉ ॥
ਭਗਤ ਵਛਲੁ ਤੇਰਾ ਬਿਰਦੁ ਰਖਾਇਆ ਜੀਉ ॥ ਪੂਰਨ ਸਭਨੀ ਜਾਈ ਜੀਉ ॥੧॥
ਕਿਉ ਪੇਖਾ ਪ੍ਰੀਤਮੁ ਕਵਣ ਸੁਕਰਣੀ ਜੀਉ ॥ ਸੰਤਾ ਦਾਸੀ ਸੇਵਾ ਚਰਣੀ ਜੀਉ ॥
ਇਹੁ ਜੀਉ ਵਤਾਈ ਬਲਿ ਬਲਿ ਜਾਈ ਜੀਉ ॥
ਤਿਸੁ ਨਿਵਿ ਨਿਵਿ ਲਾਗਉ ਪਾਈ ਜੀਉ ॥੨॥
ਪੋਥੀ ਪੰਡਿਤ ਬੇਦ ਖੋਜੰਤਾ ਜੀਉ ॥ ਹੋਇ ਬੈਰਾਗੀ ਤੀਰਥਿ ਨਾਵੰਤਾ ਜੀਉ ॥
ਗੀਤ ਨਾਦ ਕੀਰਤਨੁ ਗਾਵੰਤਾ ਜੀਉ ॥ਹਰਿ ਨਿਰਭਉ ਨਾਮੁ ਧਿਆਈ ਜੀਉ ॥੩॥
ਭਏ ਕ੍ਰਿਪਾਲ ਸੁਆਮੀ ਮੇਰੇ ਜੀਉ ॥ ਪਤਿਤ ਪਵਿਤ ਲਗਿ ਗੁਰ ਕੇ ਪੈਰੇ ਜੀਉ ॥
ਭ੍ਰਮੁ ਭਉ ਕਾਟਿ ਕੀਏ ਨਿਰਵੈਰੇ ਜੀਉ॥ ਗੁਰ ਮਨ ਕੀ ਆਸ ਪੂਰਾਈ ਜੀਉ ॥੪॥
ਜਿਨਿ ਨਾਉ ਪਾਇਆ ਸੋ ਧਨਵੰਤਾ ਜੀਉ॥ ਜਿਨਿ ਪ੍ਰਭੁ ਧਿਆਇਆ ਸੁ ਸੋਭਾਵੰਤਾ ਜੀਉ॥
ਜਿਸੁ ਸਾਧੂ ਸੰਗਤਿ ਤਿਸੁ ਸਭ ਸੁਕਰਣੀ ਜੀਉ ॥
ਜਨ ਨਾਨਕ ਸਹਜਿ ਸਮਾਈ ਜੀਉ ॥੫॥੧॥੧੬੬॥

Sri Satguru Jagjit Singh Ji eLibrary NamdhariElibrary@gmail.com

(*ਮੁਸੇ*) ਜਾਂਦੇ ਹਨ।੧ ।ਰਹਾਉ। (ਮਨੁੱਖ) ਬ੍ਰਤ, ਨੇਮ, ਸੰਜਮ ਆਦਿ ਵਿਚ ਰੁਝਿਆ ਰਹਿੰਦਾ ਹੈ, (ਪਰ) ਇਨ੍ਹਾਂ ਦਾ (ਮੁੱਲ) ਕੌਡੀ (*ਆਢੁ*) ਵੀ ਨਹੀਂ ਪੈਂਦਾ। ਹੇ ਭਾਈ! ਅਗੇ ਨਾਲ ਚਲਣ ਵਾਲਾ (ਪਦਾਰਥ) ਹੋਰ ਹੀ ਹੈ, ਉਥੇ (ਬ੍ਰਤ, ਨੇਮ ਆਦਿ ਦੀ ਕਮਾਈ) ਕੰਮ ਨਹੀਂ ਆਉਂਦੀ।੧। (ਜੋ ਵਿਅਕਤੀ) ਤੀਰਥਾਂ ਉਪਰ ਇਸ਼ਨਾਨ ਕਰਦਾ ਹੈ ਅਤੇ ਧਰਤੀ ਉਤੇ ਫਿਰਦਾ ਰਹਿੰਦਾ ਹੈ, (ਉਹ) ਅਗੇ (ਈਸ਼ਵਰੀ ਦਰਗਾਹ ਵਿਚ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ। ਇਹ ਸਾਧਨਾ-ਵਿਧੀਆਂ ਉਥੇ ਕੰਮ ਨਹੀਂ ਆਉਂਦੀਆਂ, ਉਹ (ਵਿਅਕਤੀ ਕੇਵਲ ਆਪਣੇ ਧਰਮੀ ਹੋਣ ਦੀ) ਲੋਕਾਂ ਨੂੰ ਤਸੱਲੀ ਕਰਾ ਰਿਹਾ ਹੈ।੨। (ਜੋ ਵਿਦਵਾਨ) ਚਾਰ ਵੇਦਾਂ ਨੂੰ ਮੂੰਹ-ਜ਼ਬਾਨੀ ਉਚਾਰਦਾ ਹੈ, (ਫਿਰ ਵੀ ਉਹ) ਈਸ਼ਵਰੀ ਦਰਗਾਹ ਵਿਚ ਸਥਾਨ ਪ੍ਰਾਪਤ ਨਹੀਂ ਕਰ ਸਕਦਾ। (ਜੋ ਵਿਅਕਤੀ) ਇਕ ਸ਼ੁੱਧ ਅੱਖਰ (ਅਰਥਾਤ ਹਰਿ-ਨਾਮ) ਨਹੀਂ ਸਮਝਦਾ, ਉਹ ਹੋਰ ਸਾਰੀਆਂ (ਵਿਧੀਆਂ) ਦੁਆਰਾ ਬਸ ਝਖਾਂ ਹੀ ਮਾਰਦਾ ਹੈ।੩। ਨਾਨਕ ਵਿਚਾਰ (ਦੀ ਇਹ ਗੱਲ) ਕਹਿੰਦਾ ਹੈ ਕਿ ਜੋ (ਨਾਮ ਦੀ) ਕਮਾਈ ਕਰਦਾ ਹੈ, ਉਹ (ਭਵ-ਸਾਗਰ ਤੋਂ) ਪਾਰ ਹੋ ਜਾਂਦਾ ਹੈ। (ਇਸ ਲਈ) ਗੁਰੂ ਦੀ ਸੇਵਾ ਕਰੋ, ਨਾਮ ਦੀ ਆਰਾਧਨਾ ਕਰੋ ਅਤੇ ਮਨ ਤੋਂ ਹੰਕਾਰ ਨੂੰ ਦੂਰ ਕਰ ਦਿਓ।੪।੬।੧੬੪।

**ਗਉੜੀ ਮਹਲਾ ੫**

ਹੇ ਮਾਧੋ! (ਸਾਡੇ ਉਤੇ ਮਿਹਰ ਕਰ ਤਾਂ ਜੋ ਅਸੀਂ) ਮੂੰਹ ਤੋਂ ਹਰਿ ਹਰਿ ਹਰਿ ਉਚਾਰ ਸਕੀਏ (ਅਰਥਾਤ ਨਾਮ ਜਪ ਸਕੀਏ)। ਹੇ ਸੁਆਮੀ! ਅਸਾਂ (ਜੀਵਾਂ) ਤੋਂ ਕੁਝ ਨਹੀਂ ਹੋ ਸਕਦਾ, ਜਿਸ ਤਰ੍ਹਾਂ (ਤੂੰ) ਰਖਦਾ ਹੈਂ, ਉਸੇ ਤਰ੍ਹਾਂ ਰਹਿੰਦੇ ਹਾਂ।੧ ।ਰਹਾਉ। (ਹੇ ਪਰਮਾਤਮਾ! ਜੀਵ) ਕੀ ਕੁਝ ਕਰ ਸਕਦਾ ਹੈ, ਉਹ ਕੀ ਕਰਨ ਦੇ ਸਮਰਥ ਹੈ, ਇਸ ਵਿਚਾਰੇ ਦੇ ਹੱਥ ਵਿਚ ਕੀ ਹੈ (ਅਰਥਾਤ ਪੂਰੀ ਤਰ੍ਹਾਂ ਅਸਮਰਥ ਹੈ)। ਜਿਧਰ ਨੂੰ ਤੁਸੀਂ ਲਗਾਉਂਦੇ ਹੋ, ਉਧਰ ਨੂੰ ਹੀ ਲਗਦਾ ਹੈ। ਤੁਸੀਂ ਹੀ ਸਾਡੇ ਸਮਰਥ ਮਾਲਕ ਹੋ।੧। ਹੇ ਸਭ ਦੇ ਦਾਤੇ! ਕ੍ਰਿਪਾ ਕਰੋ (ਅਤੇ ਸਾਨੂੰ) ਇਕ ਰੂਪ (ਅਰਥਾਤ ਬ੍ਰਹਮ) ਦੀ ਲਿਵ ਵਿਚ ਲਗਾਓ। ਨਾਨਕ ਦੀ ਹਰਿ ਪਾਸ ਬੇਨਤੀ ਹੈ ਕਿ (ਤੁਸੀਂ) ਆਪਣਾ ਨਾਮ ਜਪਵਾਓ।੨।੭।੧੬੫।

**ਰਾਗੁ ਗਉੜੀ ਮਾਝ ਮਹਲਾ ੫**

ਹੇ ਦੀਨਾਂ ਉਤੇ ਦਇਆ ਕਰਨ ਵਾਲੇ ਦਮੋਦਰ ਰਾਜਾ ਜੀ! (ਤੁਸੀਂ) ਕਰੋੜਾਂ ਲੋਕਾਂ ਨੂੰ ਪੈਦਾ ਕਰਕੇ (ਆਪਣੀ) ਸੇਵਾ ਵਿਚ ਲਗਾਇਆ ਹੋਇਆ ਹੈ ਜੀ। ਭਗਤਾਂ ਦਾ ਪਿਆਰਾ ਹੋਣ ਦੀ ਤੇਰੀ ਪਰੰਪਰਾਗਤ ਮਰਯਾਦਾ (ਜਗਤ ਵਿਚ) ਪ੍ਰਚਲਿਤ ਹੈ ਜੀ। (ਤੂੰ) ਸਾਰੀਆਂ ਥਾਵਾਂ ਵਿਚ ਪਰਿਪੂਰਣ ਹੈਂ ਜੀ।੧। (ਹੇ ਭਾਈ! ਮੈਂ) ਪ੍ਰੀਤਮ ਨੂੰ ਕਿਵੇਂ ਵੇਖਾਂ? (ਉਹ) ਕਿਹੜੀ ਚੰਗੀ ਕਰਣੀ ਹੈ (ਜਿਸ ਦੁਆਰਾ ਮਿਲਾਪ ਸੰਭਵ ਹੋ ਸਕੇ)। (ਅਜਿਹਾ ਮਿਲਾਪ ਕਰਾਉਣ ਵਾਲੇ) ਸੰਤਾਂ ਦੀ (ਮੈਂ) ਦਾਸੀ ਹੋਵਾਂ, (ਉਨ੍ਹਾਂ ਦੇ) ਚਰਣਾਂ ਦੀ ਸੇਵਾ ਕਰਾਂ ਜੀ। (ਮੈਂ) ਇਹ ਜਿੰਦ (ਉਸ ਤੋਂ) ਵਾਰ ਦੇਵਾਂ (*ਵਤਾਈ*) ਅਤੇ ਬਲਿਹਾਰ ਜਾਵਾਂ ਜੀ। ਉਸ (ਸੰਤ) ਦੇ ਝੁਕ ਝੁਕ ਚਰਣੀ ਲਗਾਂ ਜੀ।੨। (ਕੋਈ) ਪੰਡਿਤ ਪੋਥੀਆਂ ਅਤੇ ਵੇਦਾਂ ਵਿਚ (ਪਰਮ ਸੱਤਾ ਨੂੰ) ਖੋਜ ਰਿਹਾ ਹੈ ਜੀ। (ਕੋਈ) ਬੈਰਾਗੀ ਹੋ ਕੇ ਤੀਰਥਾਂ ਉਤੇ ਇਸ਼ਨਾਨ ਕਰ ਰਿਹਾ ਹੈ ਜੀ। (ਕੋਈ) ਗੀਤ ਗਾਂਦਾ ਹੈ, (ਕੋਈ) ਨਾਦ ਵਜਾਂਦਾ ਹੈ (ਅਤੇ ਕੋਈ) ਕੀਰਤਨ ਕਰਦਾ ਹੈ ਜੀ। (ਪਰ ਮੈਂ) ਨਿਰਭੈ ਹਰਿ ਦੇ ਨਾਮ ਦੀ ਆਰਾਧਨਾ ਕਰਦਾ ਹਾਂ ਜੀ।੩। (ਜਦੋਂ) ਮੇਰੇ ਸੁਆਮੀ ਕ੍ਰਿਪਾਲ ਹੁੰਦੇ ਹਨ ਜੀ, (ਤਦ) ਗੁਰੂ ਦੇ ਚਰਣਾਂ ਨਾਲ ਲਗ ਕੇ ਪਤਿਤ ਵੀ ਪਵਿਤਰ ਹੋ ਜਾਂਦੇ ਹਨ ਜੀ। ਗੁਰੂ ਭਰਮ ਅਤੇ ਭੈ ਨੂੰ ਖ਼ਤਮ ਕਰਕੇ ਵੈਰ ਤੋਂ ਰਹਿਤ ਕਰ ਦਿੰਦਾ ਹੈ ਜੀ। ਗੁਰੂ ਮਨ ਦੀ ਆਸ ਪੂਰੀ ਕਰ ਦਿੰਦਾ ਹੈ ਜੀ।੪। ਜਿਨ੍ਹਾਂ ਨੇ ਪਰਮਾਤਮਾ ਦਾ ਨਾਮ ਪ੍ਰਾਪਤ ਕਰ ਲਿਆ ਹੈ। ਉਹ ਧਨਾਢ ਹਨ ਜੀ। ਜਿਨ੍ਹਾਂ ਨੇ ਪ੍ਰਭੂ ਦੀ ਆਰਾਧਨਾ ਕੀਤੀ ਹੈ, ਉਹ ਸ਼ੋਭਾਸ਼ਾਲੀ ਹਨ ਜੀ। ਜਿਸ ਨੇ ਸਾਧ ਸੰਗਤ (ਪ੍ਰਾਪਤ ਕਰ ਲਈ ਹੈ), ਉਸ ਦੀ ਸਾਰੀ ਕਰਣੀ ਉਤਮ ਹੈ ਜੀ। ਦਾਸ ਨਾਨਕ (ਦਾ ਕਥਨ ਹੈ ਕਿ ਉਸ ਮਨੁੱਖ ਦੀ) ਸਹਿਜ ਅਵਸਥਾ ਵਿਚ ਸਮਾਈ ਹੋ ਜਾਂਦੀ ਹੈ ਜੀ।੫।੧।੧੬੬।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੫ ਮਾਝ ॥
ਆਉ ਹਮਾਰੈ ਰਾਮ ਪਿਆਰੇ ਜੀਉ ॥ ਰੈਣਿ ਦਿਨਸੁ ਸਾਸਿ ਸਾਸਿ ਚਿਤਾਰੇ ਜੀਉ ॥
ਸੰਤ ਦੇਉ ਸੰਦੇਸਾ ਪੈ ਚਰਣਾਰੇ ਜੀਉ ॥ ਤੁਧੁ ਬਿਨੁ ਕਿਤੁ ਬਿਧਿ ਤਰੀਐ ਜੀਉ ॥੧॥
ਸੰਗਿ ਤੁਮਾਰੈ ਮੈ ਕਰੇ ਅਨੰਦਾ ਜੀਉ ॥ ਵਣਿ ਤਿਣਿ ਤ੍ਰਿਭਵਣਿ ਸੁਖ ਪਰਮਾਨੰਦਾ ਜੀਉ ॥
ਸੇਜ ਸੁਹਾਵੀ ਇਹੁ ਮਨੁ ਬਿਗਸੰਦਾ ਜੀਉ ॥ ਪੇਖਿ ਦਰਸਨੁ ਇਹੁ ਸੁਖੁ ਲਹੀਐ ਜੀਉ ॥੨॥
ਚਰਣ ਪਖਾਰਿ ਕਰੀ ਨਿਤ ਸੇਵਾ ਜੀਉ॥ ਪੂਜਾ ਅਰਚਾ ਬੰਦਨ ਦੇਵਾ ਜੀਉ ॥
ਦਾਸਨਿ ਦਾਸੁ ਨਾਮੁ ਜਪਿ ਲੇਵਾ ਜੀਉ ॥ ਬਿਨਉ ਠਾਕੁਰ ਪਹਿ ਕਹੀਐ ਜੀਉ ॥੩॥
ਇਛ ਪੁੰਨੀ ਮੇਰੀ ਮਨੁ ਤਨੁ ਹਰਿਆ ਜੀਉ ॥
ਦਰਸਨ ਪੇਖਤ ਸਭ ਦੁਖ ਪਰਹਰਿਆ ਜੀਉ ॥
ਹਰਿ ਹਰਿ ਨਾਮੁ ਜਪੇ ਜਪਿ ਤਰਿਆ ਜੀਉ ॥
ਇਹੁ ਅਜਰੁ ਨਾਨਕ ਸੁਖੁ ਸਹੀਐ ਜੀਉ ॥੪॥੨॥੧੬੭॥

ਗਉੜੀ ਮਾਝ ਮਹਲਾ ੫ ॥
ਸੁਣਿ ਸੁਣਿ ਸਾਜਨ ਮਨ ਮਿਤ ਪਿਆਰੇ ਜੀਉ ॥ਮਨੁ ਤਨੁ ਤੇਰਾ ਇਹੁ ਜੀਉ ਭਿ ਵਾਰੇ ਜੀਉ॥
ਵਿਸਰੁ ਨਾਹੀ ਪ੍ਰਭ ਪ੍ਰਾਣ ਅਧਾਰੇ ਜੀਉ ॥ ਸਦਾ ਤੇਰੀ ਸਰਣਾਈ ਜੀਉ ॥੧॥
ਜਿਸੁ ਮਿਲਿਐ ਮਨੁ ਜੀਵੈ ਭਾਈ ਜੀਉ ॥ ਗੁਰ ਪਰਸਾਦੀ ਸੋ ਹਰਿ ਹਰਿ ਪਾਈ ਜੀਉ ॥
ਸਭ ਕਿਛੁ ਪ੍ਰਭ ਕਾ ਪ੍ਰਭ ਕੀਆ ਜਾਈ ਜੀਉ ॥ ਪ੍ਰਭ ਕਉ ਸਦ ਬਲਿ ਜਾਈ ਜੀਉ ॥੨॥
ਏਹੁ ਨਿਧਾਨੁ ਜਪੈ ਵਡਭਾਗੀ ਜੀਉ ॥ ਨਾਮ ਨਿਰੰਜਨ ਏਕ ਲਿਵ ਲਾਗੀ ਜੀਉ ॥
ਗੁਰੁ ਪੂਰਾ ਪਾਇਆ ਸਭੁ ਦੁਖੁ ਮਿਟਾਇਆ ਜੀਉ ॥ਆਠ ਪਹਰ ਗੁਣ ਗਾਇਆ ਜੀਉ ॥੩॥
ਰਤਨ ਪਦਾਰਥ ਹਰਿ ਨਾਮੁ ਤੁਮਾਰਾ ਜੀਉ ॥ ਤੂੰ ਸਚਾ ਸਾਹੁ ਭਗਤੁ ਵਣਜਾਰਾ ਜੀਉ ॥
ਹਰਿ ਧਨੁ ਰਾਸਿ ਸਚੁ ਵਾਪਾਰਾ ਜੀਉ ॥ ਜਨ ਨਾਨਕ ਸਦ ਬਲਿਹਾਰਾ ਜੀਉ ॥੪॥੩॥੧੬੮॥

ਰਾਗੁ ਗਉੜੀ ਮਾਝ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਤੂੰ ਮੇਰਾ ਬਹੁ ਮਾਣੁ ਕਰਤੇ ਤੂੰ ਮੇਰਾ ਬਹੁ ਮਾਣੁ ॥
ਜੋਰਿ ਤੁਮਾਰੈ ਸੁਖਿ ਵਸਾ ਸਚੁ ਸਬਦੁ ਨੀਸਾਣੁ ॥੧॥ ਰਹਾਉ ॥
ਸਭੇ ਗਲਾ ਜਾਤੀਆ ਸੁਣਿ ਕੈ ਚੁਪ ਕੀਆ ॥
ਕਦ ਹੀ ਸੁਰਤਿ ਨ ਲਧੀਆ ਮਾਇਆ ਮੋਹੜਿਆ ॥੧॥
ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ ॥
ਕੋਈ ਜਿ ਮੂਰਖੁ ਲੋਭੀਆ ਮੂਲਿ ਨ ਸੁਣੀ ਕਹਿਆ ॥੨॥
ਇਕਸੁ ਦੁਹੁ ਚਹੁ ਕਿਆ ਗਣੀ ਸਭ ਇਕਤੁ ਸਾਦਿ ਮੁਠੀ ॥
ਇਕੁ ਅਧੁ ਨਾਇ ਰਸੀਅੜਾ ਕਾ ਵਿਰਲੀ ਜਾਇ ਵੁਠੀ ॥੩॥

**ਗਉੜੀ ਮਹਲਾ ੫ ਮਾਝ**

ਹੇ ਪਿਆਰੇ ਰਾਮ ਜੀ! (ਤੁਸੀਂ) ਸਾਡੇ (ਹਿਰਦੇ ਰੂਪ ਘਰ ਵਿਚ) ਆਓ। (ਮੈਂ) ਦਿਨ ਰਾਤ ਸੁਆਸ ਸੁਆਸ (ਤੁਹਾਨੂੰ) ਯਾਦ ਕਰਦਾ ਹਾਂ ਜੀ। ਸੰਤਾਂ ਦੇ ਚਰਣਾਂ ਵਿਚ ਪੈ ਕੇ (ਮੈਂ ਤੁਹਾਡੇ ਵਲ) ਸੁਨੇਹਾ ਭੇਜਦਾ ਹਾਂ ਜੀ ਕਿ ਤੁਹਾਡੇ ਬਿਨਾ ਕਿਸ ਤਰ੍ਹਾਂ (ਭਵ-ਸਾਗਰ) ਤੋਂ ਤਰੀਏ ਜੀ।੧। ਤੁਹਾਡੇ ਸੰਗ ਵਿਚ ਰਹਿ ਕੇ ਮੈਂ ਆਨੰਦ ਮਾਣਦਾ ਹਾਂ ਜੀ। ਜੰਗਲ, ਬਨਸਪਤੀ ਅਤੇ ਤਿੰਨਾਂ ਲੋਕਾਂ ਵਿਚ ਸੁਖ ਅਤੇ ਪਰਮ ਆਨੰਦ (ਮਾਣਦਾ ਹਾਂ) ਜੀ। ਮੇਰੀ ਹਿਰਦੇ ਰੂਪੀ ਸੇਜ ਸੁੰਦਰ ਹੈ (ਅਤੇ ਮੇਰਾ) ਇਹ ਮਨ ਖਿੜਿਆ ਹੋਇਆ ਹੈ ਜੀ। (ਤੇਰਾ) ਦਰਸ਼ਨ ਕਰਕੇ ਹੀ ਇਹ ਸੁਖ ਪ੍ਰਾਪਤ ਕੀਤਾ ਹੈ ਜੀ।੨। (ਮੈਂ ਤੇਰੇ ਸੰਤਾਂ ਦੇ) ਚਰਣ ਧੋ ਕੇ ਹਰ ਵੇਲੇ ਸੇਵਾ ਕਰਦਾ ਰਹਾਂ ਜੀ। (ਇਹੀ ਮੇਰੀ) ਪੂਜਾ, ਅਰਚਨਾ (ਫੁਲ ਪਤੀ ਚੜ੍ਹਾਉਣ ਦੀ ਕ੍ਰਿਆ) ਅਤੇ ਦੇਵ-ਬੰਦਨਾ ਹੈ ਜੀ। (ਤੇਰੇ) ਦਾਸਾਂ ਦਾ ਦਾਸ ਬਣ ਕੇ (ਤੇਰਾ) ਨਾਮ ਜਪ ਲਵਾਂ ਜੀ। (ਮੇਰੀ ਇਹ) ਬੇਨਤੀ ਸੁਆਮੀ ਪਾਸ ਕਹਿ ਦੇਣੀ ਜੀ।੩। (ਹੇ ਭਾਈ! ਈਸ਼ਵਰੀ ਸੰਯੋਗ ਦੀ) ਮੇਰੀ ਇੱਛਾ ਪੂਰੀ ਹੋ ਗਈ ਹੈ ਅਤੇ ਤਨ ਮਨ ਹਰਾ ਹੋ ਗਿਆ ਹੈ ਜੀ। ਦਰਸ਼ਨ ਵੇਖਣ ਨਾਲ ਹੀ ਸਾਰੇ ਦੁਖ ਦੂਰ ਹੋ ਗਏ ਹਨ ਜੀ। ਹਰਿ ਹਰਿ ਦਾ ਨਾਮ ਜਪ ਜਪ ਕੇ (ਮੈਂ ਭਵ-ਸਾਗਰ) ਤਰ ਲਿਆ ਹੈ ਜੀ। ਨਾਨਕ (ਦਾ ਕਥਨ ਹੈ ਕਿ ਇਸ ਤਰ੍ਹਾਂ ਪਰਮਾਤਮਾ ਦੇ ਮਿਲਾਪ ਦੇ) ਇਸ ਨ ਜਰੇ ਜਾ ਸਕਣ ਵਾਲੇ ਸੁਖ ਨੂੰ ਜਰ ਲਿਆ ਹੈ ਜੀ।੪।੨।੧੬੭।

**ਗਉੜੀ ਮਾਝ ਮਹਲਾ ੫**

ਹੇ ਸੱਜਣ! ਹੇ (ਮੇਰੇ) ਮਨ ਦੇ ਪਿਆਰੇ ਮਿਤਰ! ਸੁਣੋ, (ਮੇਰੀ ਗੱਲ ਧਿਆਨ ਨਾਲ) ਸੁਣੋ ਜੀ। (ਮੇਰਾ ਇਹ) ਮਨ ਤਨ ਤੇਰਾ ਹੈ। ਇਹ ਜਿੰਦ ਵੀ (ਤੇਰੇ ਤੋਂ) ਵਾਰਨੇ ਹੈ ਜੀ। ਹੇ (ਮੇਰੇ) ਪ੍ਰਾਣਾਂ ਦੇ ਆਧਾਰ ਪ੍ਰਭੂ! (ਮੈਨੂੰ) ਨ ਭੁਲੋ ਜੀ। (ਮੈਂ) ਸਦਾ ਤੇਰੀ ਸ਼ਰਣ ਵਿਚ ਹਾਂ ਜੀ।੧। ਹੇ ਭਾਈ! ਜਿਸ (ਹਰਿ) ਨੂੰ ਮਿਲ ਕੇ (ਮੇਰਾ) ਮਨ ਜੀਉਂਦਾ ਹੈ ਜੀ, ਉਹ ਹਰਿ ਗੁਰੂ ਦੀ ਮਿਹਰ ਨਾਲ ਪ੍ਰਾਪਤ ਹੁੰਦਾ ਹੈ ਜੀ। ਸਭ ਕੁਝ ਪ੍ਰਭੂ ਦਾ ਹੈ (ਅਤੇ) ਪ੍ਰਭੂ ਦੁਆਰਾ ਹੀ (ਸਭ ਕੁਝ) ਕੀਤਾ ਜਾ ਰਿਹਾ ਹੈ ਜੀ। (ਉਸ) ਪ੍ਰਭੂ ਤੋਂ ਸਦਾ ਬਲਿਹਾਰੇ ਜਾਂਦਾ ਹਾਂ ਜੀ।੨। (ਪ੍ਰਭੂ ਦੇ ਨਾਮ ਰੂਪ) ਇਸ ਖ਼ਜ਼ਾਨੇ ਨੂੰ ਕੋਈ ਵਡਿਆਂ ਭਾਗਾਂ ਵਾਲਾ ਹੀ ਜਪਦਾ ਹੈ ਜੀ। (ਜਿਸ ਦੀ) ਇਕ ਨਿਰੰਜਨ ਦੇ ਨਾਮ ਵਿਚ ਲਿਵ ਲਗ ਗਈ ਹੈ ਜੀ, (ਉਸ ਨੇ) ਪੂਰਾ ਗੁਰੂ ਪਾ ਲਿਆ ਹੈ ਅਤੇ ਸਭ ਤਰ੍ਹਾਂ ਦਾ ਦੁਖ ਮਿਟਾ ਲਿਆ ਹੈ ਜੀ। (ਉਹ) ਅੱਠੇ ਪਹਿਰ (ਪ੍ਰਭੂ ਦੇ) ਗੁਣ ਗਾ ਰਿਹਾ ਹੈ ਜੀ।੩। ਹੇ ਪ੍ਰਭੂ! ਤੁਹਾਡਾ ਨਾਮ ਰਤਨ ਪਦਾਰਥ ਹੈ ਜੀ। ਤੂੰ ਸੱਚਾ ਸ਼ਾਹ ਹੈ ਅਤੇ ਭਗਤ ਵਣਜਾਰਾ ਹੈ ਜੀ। ਹਰਿ (ਦਾ ਨਾਮ ਰੂਪ) ਧਨ ਸੱਚੇ ਵਪਾਰ ਲਈ ਪੂੰਜੀ ਹੈ ਜੀ। ਦਾਸ ਨਾਨਕ (ਤੇਰੇ ਤੋਂ) ਹਮੇਸ਼ਾ ਕੁਰਬਾਨ ਜਾਂਦਾ ਹੈ ਜੀ।੪।੩।੧੬੮।

**ਰਾਗੁ ਗਉੜੀ ਮਾਝ ਮਹਲਾ ੫**

ਹੇ ਕਰਤਾ ਪੁਰਖ! ਤੂੰ ਮੇਰਾ ਬਹੁਤ ਮਾਣ ਹੈਂ, ਤੂੰ ਮੇਰੀ ਵੱਡੀ ਪ੍ਰਤਿਸ਼ਠਾ ਹੈਂ। (ਮੈਂ) ਤੇਰੇ ਬਲ ਦੇ ਆਧਾਰ 'ਤੇ ਸੁਖ ਪੂਰਵਕ ਵਸਦਾ ਹਾਂ। (ਤੇਰਾ) ਸੱਚਾ ਸ਼ਬਦ (ਮੇਰੇ ਲਈ ਭਵ-ਸਾਗਰ ਤੋਂ ਪਾਰ ਹੋਣ ਦਾ) ਪਰਵਾਨਾ ਹੈ।੧।ਰਹਾਉ। ਮਾਇਆ ਵਿਚ ਮੋਹੇ ਹੋਏ ਨੇ ਸਾਰੀਆਂ ਗੱਲਾਂ ਸਮਝੀਆਂ ਹਨ (ਪਰ) ਸੁਣ ਕੇ ਚੁਪ ਕਰ ਛਡਦਾ ਹੈ। ਕਦੇ ਵੀ (ਉਸ ਨੂੰ) ਪਰਮਾਰਥ ਦੀ ਸੁਰਤਿ ਨਹੀਂ ਆਉਂਦੀ।੧। (ਜੇ ਕੋਈ ਧਰਮ ਸਾਧਕ) ਬੁਝਾਉਣੀ ਜਾਂ ਇਸ਼ਾਰਤ ਨਾਲ ਸਮਝਾਏ (ਕਿ ਮਾਇਆ ਛਲਾਵਾ ਹੈ) ਅਤੇ ਇਸ ਤੱਥ ਨੂੰ ਅੱਖਾਂ ਨਾਲ ਵੇਖ ਵੀ ਲਿਆ ਹੋਵੇ, (ਪਰ ਜੀਵ) ਕੋਈ ਅਜਿਹਾ ਮੂਰਖ ਲੋਭੀ ਹੈ ਕਿ ਕਹੀ ਹੋਈ ਗੱਲ ਨੂੰ ਬਿਲਕੁਲ ਨਹੀਂ ਸੁਣਦਾ।੨। (ਹੇ ਜਿਗਿਆਸੂ!) ਇਕ, ਦੋ, ਚਾਰ (ਮਨੁੱਖਾਂ) ਨੂੰ ਕੀ ਗਿਣਾਂ, ਸਾਰੀ (ਸ੍ਰਿਸ਼ਟੀ ਹੀ) ਇਕ (ਮਾਇਆ) ਦੇ ਸੁਆਦ ਨਾਲ ਠਗੀ ਪਈ ਹੈ। ਕੋਈ ਇਕ ਅੱਧ ਨਾਮ ਦਾ ਰਸੀਆ ਹੈ, ਕੋਈ ਵਿਰਲੀ (ਹਿਰਦੇ ਰੂਪ) ਥਾਂ ਵਸਦੀ ਹੈ।੩। ਭਗਤ ਲੋਕ ਸੱਚੇ ਦੁਆਰ ਉਤੇ

Sri Satguru Jagjit Singh Ji eLibrary NamdhariElibrary@gmail.com

ਭਗਤ ਸਚੇ ਦਰਿ ਸੋਹਦੇ ਅਨਦ ਕਰਹਿ ਦਿਨ ਰਾਤਿ ॥
ਰੰਗਿ ਰਤੇ ਪਰਮੇਸਰੈ ਜਨ ਨਾਨਕ ਤਿਨ ਬਲਿ ਜਾਤ ॥੪॥੧॥੧੬੯॥

ਗਉੜੀ ਮਹਲਾ ੫ ਮਾਂਝ ॥
ਦੁਖ ਭੰਜਨੁ ਤੇਰਾ ਨਾਮੁ ਜੀ ਦੁਖ ਭੰਜਨੁ ਤੇਰਾ ਨਾਮੁ ॥
ਆਠ ਪਹਰ ਆਰਾਧੀਐ ਪੂਰਨ ਸਤਿਗੁਰ ਗਿਆਨੁ ॥੧॥ ਰਹਾਉ ॥
ਜਿਤੁ ਘਟਿ ਵਸੈ ਪਾਰਬ੍ਰਹਮੁ ਸੋਈ ਸੁਹਾਵਾ ਥਾਉ ॥
ਜਮ ਕੰਕਰੁ ਨੇੜਿ ਨ ਆਵਈ ਰਸਨਾ ਹਰਿ ਗੁਣ ਗਾਉ ॥੧॥
ਸੇਵਾ ਸੁਰਤਿ ਨ ਜਾਣੀਆ ਨਾ ਜਾਪੈ ਆਰਾਧਿ ॥
ਓਟ ਤੇਰੀ ਜਗਜੀਵਨਾ ਮੇਰੇ ਠਾਕੁਰ ਅਗਮ ਅਗਾਧਿ ॥੨॥
ਭਏ ਕ੍ਰਿਪਾਲ ਗੁਸਾਈਆ ਨਠੇ ਸੋਗ ਸੰਤਾਪ ॥
ਤਤੀ ਵਾਉ ਨ ਲਗਈ ਸਤਿਗੁਰਿ ਰਖੇ ਆਪਿ ॥੩॥
ਗੁਰੁ ਨਾਰਾਇਣੁ ਦਯੁ ਗੁਰੁ ਗੁਰੁ ਸਚਾ ਸਿਰਜਣਹਾਰੁ ॥
ਗੁਰਿ ਤੁਠੈ ਸਭ ਕਿਛੁ ਪਾਇਆ ਜਨ ਨਾਨਕ ਸਦ ਬਲਿਹਾਰ ॥੪॥੨॥੧੭੦॥

ਗਉੜੀ ਮਾਝ ਮਹਲਾ ੫ ॥
ਹਰਿ ਰਾਮ ਰਾਮ ਰਾਮ ਰਾਮਾ ॥
ਜਪਿ ਪੂਰਨ ਹੋਏ ਕਾਮਾ ॥੧॥ ਰਹਾਉ ॥
ਰਾਮ ਗੋਬਿੰਦ ਜਪੇਦਿਆ ਹੋਆ ਮੁਖੁ ਪਵਿਤ੍ਰੁ ॥
ਹਰਿ ਜਸੁ ਸੁਣੀਐ ਜਿਸ ਤੇ ਸੋਈ ਭਾਈ ਮਿਤ੍ਰੁ ॥੧॥
ਸਭਿ ਪਦਾਰਥ ਸਭਿ ਫਲਾ ਸਰਬ ਗੁਣਾ ਜਿਸੁ ਮਾਹਿ ॥
ਕਿਉ ਗੋਬਿੰਦੁ ਮਨਹੁ ਵਿਸਾਰੀਐ ਜਿਸੁ ਸਿਮਰਤ ਦੁਖ ਜਾਹਿ ॥੨॥
ਜਿਸੁ ਲੜਿ ਲਗਿਐ ਜੀਵੀਐ ਭਵਜਲੁ ਪਈਐ ਪਾਰਿ ॥
ਮਿਲਿ ਸਾਧੂ ਸੰਗਿ ਉਧਾਰੁ ਹੋਇ ਮੁਖ ਊਜਲ ਦਰਬਾਰਿ ॥੩॥
ਜੀਵਨ ਰੂਪ ਗੋਪਾਲ ਜਸੁ ਸੰਤ ਜਨਾ ਕੀ ਰਾਸਿ ॥
ਨਾਨਕ ਉਬਰੇ ਨਾਮੁ ਜਪਿ ਦਰਿ ਸਚੈ ਸਾਬਾਸਿ ॥੪॥੩॥੧੭੧॥

ਗਉੜੀ ਮਾਝ ਮਹਲਾ ੫ ॥
ਮੀਠੇ ਹਰਿ ਗੁਣ ਗਾਉ ਜਿੰਦੂ ਤੂੰ ਮੀਠੇ ਹਰਿ ਗੁਣ ਗਾਉ ॥
ਸਚੇ ਸੇਤੀ ਰਤਿਆ ਮਿਲਿਆ ਨਿਥਾਵੇ ਥਾਉ ॥੧॥ ਰਹਾਉ ॥
ਹੋਰਿ ਸਾਦ ਸਭਿ ਫਿਕਿਆ ਤਨੁ ਮਨੁ ਫਿਕਾ ਹੋਇ ॥
ਵਿਣੁ ਪਰਮੇਸਰ ਜੋ ਕਰੇ ਫਿਟੁ ਸੁ ਜੀਵਣੁ ਸੋਇ ॥੧॥
ਅੰਚਲੁ ਗਹਿ ਕੈ ਸਾਧ ਕਾ ਤਰਣਾ ਇਹੁ ਸੰਸਾਰੁ ॥
ਪਾਰਬ੍ਰਹਮੁ ਆਰਾਧੀਐ ਉਧਰੈ ਸਭ ਪਰਵਾਰੁ ॥੨॥
ਸਾਜਨੁ ਬੰਧੁ ਸੁਮਿਤ੍ਰੁ ਸੋ ਹਰਿ ਨਾਮੁ ਹਿਰਦੈ ਦੇਇ ॥
ਅਉਗਣ ਸਭਿ ਮਿਟਾਇ ਕੈ ਪਰਉਪਕਾਰੁ ਕਰੇਇ ॥੩॥
ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ ॥
ਨਾਨਕੁ ਜਾਚਕੁ ਦਰਿ ਤੇਰੈ ਪ੍ਰਭ ਤੁਧਨੋ ਮੰਗੈ ਦਾਨੁ ॥੪॥੪॥੧੭੨॥

Sri Satguru Jagjit Singh Ji eLibrary NamdhariElibrary@gmail.com

ਸ਼ੋਭਾਇਮਾਨ ਹੁੰਦੇ ਹਨ ਅਤੇ ਦਿਨ ਰਾਤ ਆਨੰਦ ਮਾਣਦੇ ਹਨ। ਦਾਸ ਨਾਨਕ ਉਨ੍ਹਾਂ ਤੋਂ ਬਲਿਹਾਰ ਜਾਂਦਾ ਹੈ ਜੋ ਪਰਮੇਸ਼ਵਰ ਦੇ ਪ੍ਰੇਮ-ਰੰਗ ਵਿਚ ਰੰਗੇ ਹੋਏ ਹਨ।੪।੧।੧੬੯।

**ਗਉੜੀ ਮਹਲਾ ੫ ਮਾਂਝ**

(ਹੇ ਪ੍ਰਭੂ !) ਤੇਰਾ ਨਾਮ ਦੁਖ-ਭੰਜਨ ਹੈ, ਤੇਰਾ ਨਾਮ ਦੁਖ ਨਾਸ਼ਕ ਹੈ। ਪੂਰੇ ਸਤਿਗੁਰੂ ਦਾ (ਇਹੀ) ਗਿਆਨ-ਉਪਦੇਸ਼ ਹੈ ਕਿ ਅੱਠੇ ਪਹਿਰ (ਨਾਮ ਦੀ) ਆਰਾਧਨਾ ਕਰਨੀ ਚਾਹੀਦੀ ਹੈ।੧।ਰਹਾਉ। ਜਿਸ ਹਿਰਦੇ ਵਿਚ ਪਾਰਬ੍ਰਹਮ ਵਸਦਾ ਹੈ, ਉਹੀ ਸ਼ੋਭਾਸ਼ਾਲੀ ਸਥਾਨ ਹੈ। ਜਮ-ਦੂਤ (*ਜਮ ਕੰਕਰੁ*) (ਉਸ ਦੇ) ਨੇੜੇ ਨਹੀਂ ਆਉਂਦਾ (ਜੋ) ਜੀਭ ਨਾਲ ਹਰਿ-ਗੁਣ ਗਾਉਂਦਾ ਹੈ।੧। ਹੇ ਜਗਤ ਦੇ ਜੀਵਨ ! ਹੇ ਮੇਰੇ ਅਗਮ ਅਗਾਧ ਸੁਆਮੀ ! (ਮੈਨੂੰ) ਨ ਸੇਵਾ ਕਰਨ ਦੀ ਸੋਝੀ ਹੈ ਅਤੇ ਨ ਹੀ ਆਰਾਧਨਾ ਕਰਨੀ ਸੁਝਦੀ ਹੈ, (ਪਰ ਹੁਣ ਮੈਂ) ਤੇਰੀ ਓਟ (ਪਕੜੀ ਹੈ)।੨। ਜਦੋਂ ਪ੍ਰਭੂ ਕ੍ਰਿਪਾਲੂ ਹੋ ਗਏ, ਤਦੋਂ ਸਾਰੇ ਸੋਗ ਅਤੇ ਸੰਤਾਪ ਨਸ ਗਏ। (ਹੁਣ ਮੈਨੂੰ) ਤੱਤੀ ਹਵਾ ਵੀ ਨਹੀਂ ਲਗ ਸਕਦੀ (ਕਿਉਂਕਿ) ਸਤਿਗੁਰੂ ਨੇ ਆਪ ਬਚਾ ਲਿਆ ਹੈ।੩। ਗੁਰੂ ਨਾਰਾਇਣ ਹੈ, ਗੁਰੂ (ਪੂਜਣ ਯੋਗ) ਦੇਵ ਹੈ, ਗੁਰੂ ਸੱਚਾ ਸਿਰਜਣਹਾਰ ਹੈ। ਗੁਰੂ ਦੇ ਪ੍ਰਸੰਨ ਹੋਣ ਨਾਲ ਸਭ ਕੁਝ ਪ੍ਰਾਪਤ ਕਰ ਲਈਦਾ ਹੈ। ਦਾਸ ਨਾਨਕ (ਗੁਰੂ ਤੋਂ) ਸਦਾ ਕੁਰਬਾਨ ਜਾਂਦਾ ਹੈ।੪।੨।੧੭੦।

**ਗਉੜੀ ਮਾਝ ਮਹਲਾ ੫**

(ਹੇ ਜਿਗਿਆਸੂ ! ਹਰ ਵੇਲੇ) ਹਰਿ ਦੇ ਨਾਮ, ਰਾਮ ਰਾਮ ਦਾ ਜਾਪ ਕਰ। (ਅਜਿਹਾ ਕਰਨ ਨਾਲ ਸਾਰੀਆਂ) ਕਾਮਨਾਵਾਂ ਪੂਰੀਆਂ ਹੋ ਜਾਂਦੀਆਂ ਹਨ।੧।ਰਹਾਉ। ਰਾਮ, ਗੋਬਿੰਦ (ਦਾ ਨਾਮ) ਜਪਦਿਆਂ ਮੁੱਖ ਪਵਿਤਰ ਹੋ ਜਾਂਦਾ ਹੈ। ਜਿਸ ਤੋਂ ਹਰਿ ਦਾ ਜਸ ਸੁਣਿਆ ਜਾਏ, ਉਹੀ (ਸੱਚਾ) ਭਰਾ ਅਤੇ ਮਿਤਰ ਹੈ।੧। ਜਿਸ ਵਿਚ ਸਾਰੇ ਪਦਾਰਥ, ਸਾਰੇ ਫਲ ਅਤੇ ਸਾਰੇ ਗੁਣ ਹਨ, (ਉਸ) ਗੋਬਿੰਦ ਨੂੰ ਮੰਨ ਤੋਂ ਕਿਉਂ ਵਿਸਾਰਿਆ ਜਾਏ, ਜਿਸ ਦੇ ਸਿਮਰਨ ਨਾਲ ਦੁਖ ਦੂਰ ਹੋ ਜਾਂਦਾ ਹੈ।੨। ਜਿਸ (ਪਰਮਾਤਮਾ) ਦੇ ਲੜ ਲਗਿਆਂ (ਆਤਮਿਕ ਤੌਰ 'ਤੇ) ਜੀਵਿਆ ਜਾਂਦਾ ਹੈ ਅਤੇ ਭਵ-ਸਾਗਰ ਤੋਂ ਪਾਰ ਹੋ ਜਾਈਦਾ ਹੈ। ਸਾਧ ਸੰਗਤ ਵਿਚ ਮਿਲਣ ਨਾਲ ਉੱਧਾਰ ਹੁੰਦਾ ਹੈ ਅਤੇ ਈਸ਼ਵਰ ਦੇ ਦਰਬਾਰ ਵਿਚ ਮੁਖ ਉਜਲਾ ਹੁੰਦਾ ਹੈ।੩। (ਹੇ ਭਾਈ !) ਗੋਪਾਲ ਦਾ ਜਸ ਹੀ ਜੀਵਨ ਰੂਪ ਹੈ ਅਤੇ ਸੰਤ-ਜਨਾਂ (ਦੇ ਜੀਵਨ) ਦੀ ਪੂੰਜੀ ਹੈ। ਨਾਨਕ (ਦਾ ਕਥਨ ਹੈ ਕਿ ਸੰਤ ਜਨ) ਨਾਮ ਜਪ ਕੇ (ਵਿਕਾਰਾਂ ਤੋਂ) ਸੁਰਖਿਅਤ ਹੋ ਜਾਂਦੇ ਹਨ ਅਤੇ ਸੱਚੇ (ਪ੍ਰਭੂ) ਦੇ ਦੁਆਰ ਉਤੇ ਸ਼ਾਬਾਸ਼ੀ (ਪ੍ਰਾਪਤ ਕਰਦੇ ਹਨ)।੪।੩।੧੭੧।

**ਗਉੜੀ ਮਾਝ ਮਹਲਾ ੫**

ਹੇ ਜਿੰਦੇ ! ਤੂੰ ਹਰਿ ਦੇ ਮਿਠੇ ਗੁਣਾਂ ਨੂੰ ਗਾ, ਪਰਮਾਤਮਾ ਦੇ ਮਧੁਰ ਗੁਣਾਂ ਦਾ ਗਾਇਨ ਕਰ। ਸੱਚੇ (ਪਰਮਾਤਮਾ ਦੇ ਪ੍ਰੇਮ-ਰੰਗ ਵਿਚ) ਰੰਗੇ ਜਾਣ ਨਾਲ ਨਿਥਾਵਿਆਂ ਨੂੰ ਵੀ ਸਥਾਨ ਪ੍ਰਾਪਤ ਹੋ ਜਾਂਦਾ ਹੈ।੧।ਰਹਾਉ। (ਹਰਿ ਦੇ ਗੁਣਾਂ ਤੋਂ ਬਿਨਾ) ਹੋਰ ਸਾਰੇ ਸੁਆਦ ਫਿਕੇ ਹਨ (ਅਤੇ ਉਨ੍ਹਾਂ ਦੇ ਚਖਣ ਨਾਲ) ਤਨ ਅਤੇ ਮਨ ਵੀ ਫਿਕੇ ਹੋ ਜਾਂਦੇ ਹਨ। ਪਰਮਾਤਮਾ ਦੇ ਨਾਮ ਤੋਂ ਬਿਨਾ (ਮਨੁੱਖ ਹੋਰ) ਜੋ ਕੁਝ ਕਰਦਾ ਹੈ, ਉਸ ਦਾ (ਜੀਵਨ) ਫਿਟਕਾਰਨ ਯੋਗ ਹੈ।੧। ਸਾਧ (ਗੁਰੂ) ਦਾ ਪੱਲਾ ਪਕੜ ਕੇ ਇਹ ਭਵ-ਸਾਗਰ ਤਰਨਾ ਹੁੰਦਾ ਹੈ। ਪਾਰਬ੍ਰਹਮ ਨੂੰ ਆਰਾਧਣਾ ਚਾਹੀਦਾ ਹੈ (ਕਿਉਂਕਿ ਅਜਿਹਾ ਕਰਨ ਨਾਲ) ਸਾਰਾ ਪਰਿਵਾਰ ਹੀ ਉੱਧਰ ਜਾਂਦਾ ਹੈ।੨। (ਵਾਸਤਵਿਕ) ਸੱਜਣ, ਬੰਧੂ ਅਤੇ ਚੰਗਾ ਮਿਤਰ ਉਹ ਹੈ, (ਜੋ) ਹਿਰਦੇ ਵਿਚ (ਵਸਾਉਣ ਲਈ) ਹਰਿਨਾਮ ਪ੍ਰਦਾਨ ਕਰੇ। (ਉਹ ਸਾਡੇ) ਸਾਰੇ ਔਗੁਣ ਮਿਟਾ ਕੇ ਪਰਉਪਕਾਰ ਕਰੇ।੩। ਹਰਿ ਦੇ ਚਰਣ ਹੀ (ਮੇਰੇ ਲਈ) ਮਾਲ, ਖ਼ਜ਼ਾਨਾ, ਠਿਕਾਣਾ ਅਤੇ ਘਰ ਹੈ। ਹੇ ਪ੍ਰਭੂ ! ਨਾਨਕ ਤੇਰੇ ਦਰ ਦਾ ਯਾਚਕ ਹੈ ਅਤੇ ਤੈਨੂੰ ਹੀ ਦਾਨ ਰੂਪ ਵਿਚ ਮੰਗਦਾ ਹੈ।੪।੪।੧੭੨।

ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਮਹਲਾ ੯ ॥
ਸਾਧੋ ਮਨ ਕਾ ਮਾਨੁ ਤਿਆਗਉ ॥
ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥੧॥ ਰਹਾਉ ॥
ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥
ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥੧॥
ਉਸਤਤਿ ਨਿੰਦਾ ਦੋਊ ਤਿਆਗੈ ਖੋਜੈ ਪਦੁ ਨਿਰਬਾਨਾ ॥
ਜਨ ਨਾਨਕ ਇਹੁ ਖੇਲੁ ਕਠਨੁ ਹੈ ਕਿਨਹੂੰ ਗੁਰਮੁਖਿ ਜਾਨਾ ॥੨॥੧॥

ਗਉੜੀ ਮਹਲਾ ੯ ॥
ਸਾਧੋ ਰਚਨਾ ਰਾਮ ਬਨਾਈ ॥
ਇਕਿ ਬਿਨਸੈ ਇਕ ਅਸਥਿਰੁ ਮਾਨੈ ਅਚਰਜੁ ਲਖਿਓ ਨ ਜਾਈ ॥੧॥ ਰਹਾਉ ॥
ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥
ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥੧॥
ਜੋ ਦੀਸੈ ਸੋ ਸਗਲ ਬਿਨਾਸੈ ਜਿਉ ਬਾਦਰ ਕੀ ਛਾਈ ॥
ਜਨ ਨਾਨਕ ਜਗੁ ਜਾਨਿਓ ਮਿਥਿਆ ਰਹਿਓ ਰਾਮ ਸਰਨਾਈ ॥੨॥੨॥

ਗਉੜੀ ਮਹਲਾ ੯ ॥
ਪ੍ਰਾਨੀ ਕਉ ਹਰਿ ਜਸੁ ਮਨਿ ਨਹੀ ਆਵੈ ॥
ਅਹਿਨਿਸਿ ਮਗਨੁ ਰਹੈ ਮਾਇਆ ਮੈ ਕਹੁ ਕੈਸੇ ਗੁਨ ਗਾਵੈ ॥੧॥ ਰਹਾਉ ॥
ਪੂਤ ਮੀਤ ਮਾਇਆ ਮਮਤਾ ਸਿਉ ਇਹ ਬਿਧਿ ਆਪੁ ਬੰਧਾਵੈ ॥
ਮ੍ਰਿਗ ਤ੍ਰਿਸਨਾ ਜਿਉ ਝੂਠੋ ਇਹੁ ਜਗ ਦੇਖਿ ਤਾਸਿ ਉਠਿ ਧਾਵੈ ॥੧॥
ਭੁਗਤਿ ਮੁਕਤਿ ਕਾ ਕਾਰਨੁ ਸੁਆਮੀ ਮੂੜ ਤਾਹਿ ਬਿਸਰਾਵੈ ॥
ਜਨ ਨਾਨਕ ਕੋਟਨ ਮੈ ਕੋਊ ਭਜਨੁ ਰਾਮ ਕੋ ਪਾਵੈ ॥੨॥੩॥

ਗਉੜੀ ਮਹਲਾ ੯ ॥
ਸਾਧੋ ਇਹੁ ਮਨੁ ਗਹਿਓ ਨ ਜਾਈ ॥
ਚੰਚਲ ਤ੍ਰਿਸਨਾ ਸੰਗਿ ਬਸਤੁ ਹੈ ਯਾ ਤੇ ਥਿਰੁ ਨ ਰਹਾਈ ॥੧॥ ਰਹਾਉ ॥
ਕਠਨ ਕਰੋਧ ਘਟ ਹੀ ਕੇ ਭੀਤਰਿ ਜਿਹ ਸੁਧਿ ਸਭ ਬਿਸਰਾਈ ॥
ਰਤਨੁ ਗਿਆਨੁ ਸਭ ਕੋ ਹਿਰਿ ਲੀਨਾ ਤਾ ਸਿਉ ਕਛੁ ਨ ਬਸਾਈ ॥੧॥
ਜੋਗੀ ਜਤਨ ਕਰਤ ਸਭਿ ਹਾਰੇ ਗੁਨੀ ਰਹੇ ਗੁਨ ਗਾਈ ॥
ਜਨ ਨਾਨਕ ਹਰਿ ਭਏ ਦਇਆਲਾ ਤਉ ਸਭ ਬਿਧਿ ਬਨਿ ਆਈ ॥੨॥੪॥

ਗਉੜੀ ਮਹਲਾ ੯ ॥
ਸਾਧੋ ਗੋਬਿੰਦ ਕੇ ਗੁਨ ਗਾਵਉ ॥
ਮਾਨਸ ਜਨਮੁ ਅਮੋਲਕੁ ਪਾਇਓ ਬਿਰਥਾ ਕਾਹਿ ਗਵਾਵਉ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

**ਰਾਗੁ ਗਉੜੀ ਮਾਝ ਮਹਲਾ ੯**

ਹੇ ਸਾਧੂ-ਜਨੋ! (ਤੁਸੀਂ ਆਪਣੇ) ਮਨ ਦਾ ਹੰਕਾਰ (*ਮਾਨੁ*) ਤਿਆਗ ਦਿਓ। ਕਾਮ, ਕ੍ਰੋਧ (ਆਦਿ ਵਿਕਾਰਾਂ) ਅਤੇ ਮਾੜੇ ਮਨੁੱਖਾਂ ਦੀ ਸੰਗਤ ਤੋਂ ਦਿਨ-ਰਾਤ ਦੂਰ ਹੀ ਰਹੋ।੧।ਰਹਾਉ। (ਜੋ ਵਿਅਕਤੀ) ਸੁਖ ਅਤੇ ਦੁਖ ਦੋਹਾਂ ਨੂੰ ਬਰਾਬਰ ਸਮਝਦਾ ਹੈ ਅਤੇ ਮਾਨ ਅਤੇ ਅਪਮਾਨ (ਨੂੰ ਵੀ ਸਮਾਨ ਜਾਣਦਾ ਹੈ)। ਖ਼ੁਸ਼ੀ ਅਤੇ ਗ਼ਮੀ ਤੋਂ ਨਿਰਲੇਪ ਰਹਿੰਦਾ ਹੈ, ਉਸੇ ਨੇ ਹੀ (ਸਹੀ ਢੰਗ ਨਾਲ) ਵਾਸਤਵਿਕਤਾ ਨੂੰ ਪਛਾਣਿਆ ਹੈ।੧। ਉਸਤਤ ਅਤੇ ਨਿੰਦਿਆ ਦੋਹਾਂ ਨੂੰ (ਜੋ ਮਨੁੱਖ) ਤਿਆਗ ਦਿੰਦਾ ਹੈ, (ਉਹੀ) ਨਿਰਵਾਣ-ਪਦ ਨੂੰ ਖੋਜਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਇਹ ਖੇਲ ਔਖਾ ਹੈ, (ਪਰ) ਕਿਸੇ ਵਿਰਲੇ ਨੇ ਇਸ ਨੂੰ ਗੁਰੂ ਦੀ ਸਿਖਿਆ ਦੁਆਰਾ ਜਾਣਿਆ ਹੈ।੨।੧।

**ਗਉੜੀ ਮਹਲਾ ੯**

ਹੇ ਸਾਧੋ! ਸ੍ਰਿਸ਼ਟੀ ਪ੍ਰਭੂ ਦੀ ਰਚੀ ਹੋਈ ਹੈ। ਇਕ (ਮਨੁੱਖ) ਮਰਦਾ ਹੈ, (ਪਰ) ਇਕ ਹੋਰ (ਮਨੁੱਖ ਆਪਣੇ ਆਪ ਨੂੰ) ਸਥਾਈ ਮੰਨਦਾ ਹੈ। (ਇਹ) ਅਸਚਰਜ ਸਮਝ ਵਿਚ ਨਹੀਂ ਆਉਂਦਾ।੧। ਰਹਾਉ। ਕਾਮ ਅਤੇ ਕ੍ਰੋਧ ਦੇ ਵਸ ਵਿਚ ਹੋ ਕੇ ਪ੍ਰਾਣੀ ਨੇ ਪ੍ਰਭੂ ਦੀ ਹਸਤੀ ਨੂੰ ਭੁਲਾ ਦਿੱਤਾ ਹੈ। (ਉਹ) ਝੂਠੇ (ਅਰਥਾਤ ਨਾਸ਼ਮਾਨ) ਸ਼ਰੀਰ ਨੂੰ ਸੱਚਾ (ਸਥਾਈ) ਕਰਕੇ ਮੰਨਦਾ ਹੈ, ਜਿਵੇਂ ਰਾਤ ਦਾ ਸੁਪਨਾ (ਹੁੰਦਾ ਹੈ)।੧। ਜੋ ਦਿਸਦਾ ਹੈ, ਉਹ ਸਭ ਨਾਸ਼ ਹੋਣ ਵਾਲਾ ਹੈ, ਜਿਵੇਂ ਬੱਦਲ ਦੀ ਛਾਂ (ਹੁੰਦੀ ਹੈ)। ਦਾਸ ਨਾਨਕ (ਦਾ ਕਥਨ ਹੈ ਕਿ ਉਸ ਨੇ) ਜਗਤ ਨੂੰ ਝੂਠਾ ਸਮਝ ਲਿਆ ਹੈ ਅਤੇ ਰਾਮ ਦੀ ਸ਼ਰਣ ਵਿਚ ਰਹਿ ਰਿਹਾ ਹੈ।੨।੨।

**ਗਉੜੀ ਮਹਲਾ ੯**

ਪ੍ਰਾਣੀ ਨੂੰ ਹਰਿ ਦਾ ਜਸ ਮਨ ਵਿਚ (ਵਸਾਉਣਾ) ਨਹੀਂ ਆਉਂਦਾ। (ਜੋ ਵਿਅਕਤੀ) ਦਿਨ ਰਾਤ ਮਾਇਆ ਵਿਚ ਲੀਨ ਰਹਿੰਦਾ ਹੈ, (ਭਲਾ) ਦਸੋ (ਉਹ ਪ੍ਰਭੂ ਦਾ) ਗੁਣ-ਗਾਨ ਕਿਵੇਂ ਕਰ ਸਕਦਾ ਹੈ? ੧ ਰਹਾਉ। ਪੁੱਤਰ, ਮਿਤਰ ਅਤੇ ਮਾਇਆਵੀ ਮਮਤਾ ਨਾਲ ਇਸ ਤਰ੍ਹਾਂ ਆਪਣੇ ਆਪ ਨੂੰ ਬੰਨ੍ਹਵਾ ਲੈਂਦਾ ਹੈ, ਜਿਵੇਂ ਮ੍ਰਿਗ-ਤ੍ਰਿਸ਼ਨਾ (ਦੇ ਭੁਲਾਵੇ ਕਰਕੇ) ਇਸ ਝੂਠੇ ਜਗਤ ਨੂੰ ਵੇਖ ਕੇ ਉਸ ਵਲ ਦੌੜਦਾ ਰਹਿੰਦਾ ਹੈ।੧। ਭੋਗ ਅਤੇ ਮੋਖ ਦਾ ਕਾਰਣ ਰੂਪ ਪ੍ਰਭੂ ਹੈ, ਮੂਰਖ (ਮਨੁੱਖ) ਉਸ ਨੂੰ ਭੁਲਾ ਦਿੰਦਾ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਕਰੋੜਾਂ ਵਿਚੋਂ ਕੋਈ (ਵਿਰਲਾ ਹੀ ਹੁੰਦਾ ਹੈ ਜੋ) ਰਾਮ ਦੀ ਭਜਨ-ਬੰਦਗੀ ਪ੍ਰਾਪਤ ਕਰਦਾ ਹੈ।੨।੩।

**ਗਉੜੀ ਮਹਲਾ ੯**

ਹੇ ਸੰਤੋ! ਇਸ ਮਨ ਉਤੇ ਕਾਬੂ ਨਹੀਂ ਪਾਇਆ ਜਾ ਸਕਦਾ (ਕਿਉਂਕਿ ਇਹ) ਚੰਚਲ ਤ੍ਰਿਸ਼ਨਾ ਦੀ ਸੰਗਤ ਵਿਚ ਵਸਦਾ ਹੈ, ਇਸ ਲਈ ਸਥਿਰ ਨਹੀਂ ਰਹਿੰਦਾ।੧।ਰਹਾਉ। ਕਠੋਰ ਕ੍ਰੋਧ ਵੀ ਹਿਰਦੇ ਵਿਚ (ਵਸਦਾ ਹੈ) ਜਿਸ ਨੇ (ਮਨੁੱਖ ਦੀ) ਸਾਰੀ ਹੋਸ਼ ਭੁਲਾਈ ਹੋਈ ਹੈ। (ਇਸ ਕ੍ਰੋਧ ਨੇ) ਸਾਰਿਆਂ (ਮਨੁੱਖਾਂ) ਦਾ ਗਿਆਨ ਰੂਪ ਰਤਨ ਚੁਰਾ ਲਿਆ ਹੈ। ਉਸ ਅਗੇ ਕਿਸੇ ਦਾ ਵਸ ਨਹੀਂ ਚਲਦਾ।੧। ਸਾਰੇ ਜੋਗੀ ਸਾਧਨਾ ਕਰਕੇ ਹਾਰ ਗਏ ਹਨ ਅਤੇ ਗੁਣਵਾਨ (ਵਿਅਕਤੀ ਆਪਣੀ ਵਿਦਿਆ ਰਾਹੀਂ) ਗੁਣ-ਗਾਨ ਕਰਦਿਆਂ ਥਕ ਗਏ ਹਨ। ਦਾਸ ਨਾਨਕ (ਦਾ ਕਥਨ ਹੈ ਕਿ ਜਦੋਂ) ਪਰਮਾਤਮਾ ਦਿਆਲੂ ਹੁੰਦਾ ਹੈ, ਤਦੋਂ ਸਭ ਤਰ੍ਹਾਂ ਨਾਲ ਬਣ ਆਉਂਦੀ ਹੈ (ਅਰਥਾਤ ਸਫਲ-ਮਨੋਰਥ ਹੋ ਜਾਈਦਾ ਹੈ)।੨।੪।

**ਗਉੜੀ ਮਹਲਾ ੯**

ਹੇ ਸਾਧੋ! (ਤੁਸੀਂ) ਪ੍ਰਭੂ ਦੇ ਗੁਣ ਗਾਓ। (ਤੁਸੀਂ) ਅਮੋਲਕ ਮਾਨਵ ਜਨਮ ਪ੍ਰਾਪਤ ਕੀਤਾ ਹੈ, (ਉਸ ਨੂੰ) ਵਿਅਰਥ ਵਿਚ ਕਿਉਂ ਗਵਾ ਰਹੇ ਹੋ।੧।ਰਹਾਉ। ਪਰਮਾਤਮਾ ਪਤਿਤਾਂ ਨੂੰ ਪਵਿਤਰ

Sri Satguru Jagjit Singh Ji eLibrary NamdhariElibrary@gmail.com

ਪਤਿਤ ਪੁਨੀਤ ਦੀਨ ਬੰਧ ਹਰਿ ਸਰਨਿ ਤਾਹਿ ਤੁਮ ਆਵਉ ॥
ਗਜ ਕੋ ਤ੍ਰਾਸੁ ਮਿਟਿਓ ਜਿਹ ਸਿਮਰਤ ਤੁਮ ਕਾਹੇ ਬਿਸਰਾਵਉ ॥੧॥
ਤਜਿ ਅਭਿਮਾਨ ਮੋਹ ਮਾਇਆ ਫੁਨਿ ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤ ਮੁਕਤਿ ਪੰਥ ਇਹੁ ਗੁਰਮੁਖਿ ਹੋਇ ਤੁਮ ਪਾਵਉ ॥੨॥੫॥

ਗਉੜੀ ਮਹਲਾ ੯ ॥
ਕੋਊ ਮਾਈ ਭੂਲਿਓ ਮਨੁ ਸਮਝਾਵੈ ॥
ਬੇਦ ਪੁਰਾਨ ਸਾਧ ਮਗ ਸੁਨਿ ਕਰਿ ਨਿਮਖ ਨ ਹਰਿ ਗੁਨ ਗਾਵੈ ॥੧॥ ਰਹਾਉ ॥
ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥
ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥੧॥
ਅੰਤਰਿ ਬਾਹਰਿ ਸਦਾ ਸੰਗਿ ਪ੍ਰਭੁ ਤਾ ਸਿਉ ਨੇਹੁ ਨ ਲਾਵੈ ॥
ਨਾਨਕ ਮੁਕਤਿ ਤਾਹਿ ਤੁਮ ਮਾਨਹੁ ਜਿਹ ਘਟਿ ਰਾਮੁ ਸਮਾਵੈ ॥੨॥੬॥

ਗਉੜੀ ਮਹਲਾ ੯ ॥
ਸਾਧੋ ਰਾਮ ਸਰਨਿ ਬਿਸਰਾਮਾ ॥
ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥੧॥ ਰਹਾਉ ॥
ਲੋਭ ਮੋਹ ਮਾਇਆ ਮਮਤਾ ਫੁਨਿ ਅਉ ਬਿਖਿਅਨ ਕੀ ਸੇਵਾ ॥
ਹਰਖ ਸੋਗ ਪਰਸੈ ਜਿਹ ਨਾਹਨਿ ਸੋ ਮੂਰਤਿ ਹੈ ਦੇਵਾ ॥੧॥
ਸੁਰਗ ਨਰਕ ਅੰਮ੍ਰਿਤ ਬਿਖੁ ਏ ਸਭ ਤਿਉ ਕੰਚਨ ਅਰੁ ਪੈਸਾ ॥
ਉਸਤਤਿ ਨਿੰਦਾ ਏ ਸਮ ਜਾ ਕੈ ਲੋਭੁ ਮੋਹੁ ਫੁਨਿ ਤੈਸਾ ॥੨॥
ਦੁਖੁ ਸੁਖੁ ਏ ਬਾਧੇ ਜਿਹ ਨਾਹਨਿ ਤਿਹ ਤੁਮ ਜਾਨਉ ਗਿਆਨੀ ॥
ਨਾਨਕ ਮੁਕਤਿ ਤਾਹਿ ਤੁਮ ਮਾਨਉ ਇਹ ਬਿਧਿ ਕੋ ਜੋ ਪ੍ਰਾਨੀ ॥੩॥੭॥

ਗਉੜੀ ਮਹਲਾ ੯ ॥
ਮਨ ਰੇ ਕਹਾ ਭਇਓ ਤੈ ਬਉਰਾ ॥
ਅਹਿਨਿਸਿ ਅਉਧ ਘਟੈ ਨਹੀ ਜਾਨੈ ਭਇਓ ਲੋਭ ਸੰਗਿ ਹਉਰਾ ॥੧॥ ਰਹਾਉ ॥
ਜੋ ਤਨੁ ਤੈ ਅਪਨੋ ਕਰਿ ਮਾਨਿਓ ਅਰੁ ਸੁੰਦਰ ਗ੍ਰਿਹ ਨਾਰੀ ॥
ਇਨ ਮੈਂ ਕਛੁ ਤੇਰੋ ਰੇ ਨਾਹਨਿ ਦੇਖੋ ਸੋਚ ਬਿਚਾਰੀ ॥੧॥
ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥
ਨਿਮਖ ਨ ਲੀਨ ਭਇਓ ਚਰਨਨ ਸਿੰਉ ਬਿਰਥਾ ਅਉਧ ਸਿਰਾਨੀ ॥੨॥
ਕਹੁ ਨਾਨਕ ਸੋਈ ਨਰੁ ਸੁਖੀਆ ਰਾਮ ਨਾਮ ਗੁਨ ਗਾਵੈ ॥
ਅਉਰ ਸਗਲ ਜਗੁ ਮਾਇਆ ਮੋਹਿਆ ਨਿਰਭੈ ਪਦੁ ਨਹੀ ਪਾਵੈ ॥੩॥੮॥

Sri Satguru Jagjit Singh Ji eLibrary NamdhariElibrary@gmail.com

ਕਰਨ ਵਾਲਾ ਅਤੇ ਦੀਨਾਂ (ਗ਼ਰੀਬਾਂ) ਦਾ ਬੰਧੂ ਹੈ, (ਤੁਸੀਂ) ਉਸ ਦੀ ਸ਼ਰਣ ਵਿਚ ਆਓ। ਜਿਸ (ਪ੍ਰਭੂ) ਨੂੰ ਸਿਮਰਨ ਨਾਲ (ਤੰਦੂਏ ਦੁਆਰਾ ਪਕੜੇ ਜਾਣ 'ਤੇ) ਹਾਥੀ ਦਾ ਡਰ ਦੂਰ ਹੋ ਗਿਆ, (ਉਸ ਨੂੰ) ਤੁਸੀਂ ਕਿਉਂ ਭੁਲਾਉਂਦੇ ਹੋ?।੧। (ਆਪਣੇ) ਹੰਕਾਰ ਅਤੇ ਮਾਇਆ ਦੇ ਮੋਹ ਨੂੰ ਛਡ ਕੇ ਫਿਰ ਪ੍ਰਭੂ ਦੀ ਭਗਤੀ ਵਿਚ ਚਿਤ ਲਗਾਓ। ਨਾਨਕ ਦਾ ਕਥਨ ਹੈ ਕਿ (ਭਵ-ਸਾਗਰ ਤੋਂ) ਮੁਕਤ ਹੋਣ ਦਾ ਇਹੀ ਮਾਰਗ ਹੈ, ਗੁਰਮੁਖ ਹੋ ਕੇ ਤੁਸੀਂ (ਇਸ ਨੂੰ) ਪ੍ਰਾਪਤ ਕਰੋ।੨।੫।

**ਗਉੜੀ ਮਹਲਾ ੯**

ਹੇ ਮਾਤਾ! ਕੋਈ ਮੇਰੇ ਭੁਲੇ ਹੋਏ ਮਨ ਨੂੰ ਸਮਝਾਵੇ। ਵੇਦਾਂ, ਪੁਰਾਣਾਂ ਅਤੇ ਸਾਧਾਂ (ਦੁਆਰਾ ਸੁਝਾਏ ਹੋਏ) ਮਾਰਗ ਨੂੰ ਸੁਣ ਕੇ ਛਿਣ ਭਰ ਲਈ ਵੀ (ਇਹ) ਹਰਿ ਦੇ ਗੁਣਾਂ ਦਾ ਗਾਇਨ ਨਹੀਂ ਕਰਦਾ।੧।ਰਹਾਉ। ਮਨੁੱਖ ਦੀ ਦੁਰਲਭ ਦੇਹ ਪ੍ਰਾਪਤ ਕਰਕੇ ਵੀ (ਇਹ) ਜਨਮ ਨੂੰ ਵਿਅਰਥ ਵਿਚ ਗੁਜ਼ਾਰ ਰਿਹਾ ਹੈ। ਮਾਇਆ ਦਾ ਮੋਹ ਰੂਪ (ਜੋ) ਦੁਖਦਾਇਕ ਜੰਗਲ ਹੈ, ਉਸ ਪ੍ਰਤਿ ਇਸ ਨੇ ਰੁਚੀ ਪੈਦਾ ਕਰ ਲਈ ਹੈ।੧। ਅੰਦਰ ਬਾਹਰ ਹਮੇਸ਼ਾ ਸੰਗ ਰਹਿਣ ਵਾਲਾ ਪ੍ਰਭੂ ਹੈ, (ਇਹ) ਉਸ ਨਾਲ ਪ੍ਰੇਮ ਨਹੀਂ ਲਗਾਉਂਦਾ। ਨਾਨਕ (ਦਾ ਕਥਨ ਹੈ ਕਿ) ਤੁਸੀਂ ਉਸ ਨੂੰ ਹੀ ਮੁਕਤ ਸਮਝੋ ਜਿਸ ਦੇ ਹਿਰਦੇ ਵਿਚ ਪ੍ਰਭੂ ਸਮਾ ਰਿਹਾ ਹੋਵੇ।੨।੬।

**ਗਉੜੀ ਮਹਲਾ ੯**

ਹੇ ਸੰਤੋ! ਪ੍ਰਭੂ ਦੀ ਸ਼ਰਣ ਪਿਆਂ ਹੀ ਸ਼ਾਂਤੀ ਪ੍ਰਾਪਤ ਹੁੰਦੀ ਹੈ। ਵੇਦ ਅਤੇ ਪੁਰਾਣ (ਆਦਿ ਧਰਮ ਗ੍ਰੰਥ) ਪੜ੍ਹਨ ਦਾ ਇਹ ਗੁਣ ਅਥਵਾ ਲਾਭ (ਹੋਣਾ ਚਾਹੀਦਾ ਹੈ ਕਿ ਮਨੁੱਖ) ਹਰਿ ਦੇ ਨਾਮ ਦਾ ਸਿਮਰਨ ਕਰੇ।੧।ਰਹਾਉ। ਲੋਭ, ਮੋਹ, ਮਾਇਆਵੀ ਮਮਤਾ ਅਤੇ ਫਿਰ ਹੋਰ ਵਿਸ਼ਿਆ ਦਾ ਸੇਵਨ (ਜਿਸ ਨੂੰ ਪ੍ਰਭਾਵਿਤ ਨਹੀਂ ਕਰ ਸਕਦੇ), ਜਿਸ ਨੂੰ ਹਰਖ ਅਤੇ ਸੋਗ ਛੋਹ ਨਹੀਂ ਸਕਦੇ, ਉਹ (ਸਹੀ ਅਰਥਾਂ ਵਿਚ) ਪਰਮਾਤਮਾ ਦਾ ਰੂਪ ਹੈ।੧। ਜਿਸ ਮਨੁੱਖ ਲਈ ਨਰਕ ਅਤੇ ਸਵਰਗ, ਅੰਮ੍ਰਿਤ ਅਤੇ ਵਿਸ਼ (ਇਕ-ਸਮਾਨ ਹਨ) ਅਤੇ ਉਸੇ ਤਰ੍ਹਾਂ ਸੋਨਾ ਅਤੇ ਤਾਂਬਾ (*ਪੈਸਾ*) (ਬਰਾਬਰ ਹਨ); ਜਿਸ ਲਈ ਉਸਤਤ ਅਤੇ ਨਿੰਦਿਆ ਇਕੋ ਜਿਹੀਆਂ ਹਨ ਅਤੇ ਉਸੇ ਤਰ੍ਹਾਂ ਲੋਭ ਅਤੇ ਮੋਹ (ਵੀ ਇਕੋ ਜਿਹੇ ਲਗਦੇ ਹਨ)।੨। ਜਿਸ ਨੂੰ ਦੁਖ ਅਤੇ ਸੁਖ ਬੰਨ੍ਹਦੇ ਨਹੀਂ ਹਨ, ਉਸ ਨੂੰ ਤੁਸੀਂ 'ਗਿਆਨੀ' ਸਮਝੋ। ਨਾਨਕ (ਦਾ ਕਥਨ ਹੈ ਕਿ) ਇਸ ਤਰ੍ਹਾਂ ਦਾ ਜੋ ਪ੍ਰਾਣੀ (ਅਰਥਾਤ ਮਨੁੱਖ) ਹੈ, ਤੁਸੀਂ ਉਸ ਨੂੰ ਹੀ 'ਮੁਕਤ' ਸਮਝੋ।੩।੭।

**ਗਉੜੀ ਮਹਲਾ ੯**

ਹੇ ਮਨ! ਤੂੰ (ਸੰਸਾਰਿਕਤਾ ਵਿਚ ਉਲਝ ਕੇ) ਕਿਉਂ ਪਾਗਲ ਹੋ ਗਿਆ ਹੈਂ। (ਤੂੰ) ਨਹੀਂ ਜਾਣਦਾ ਕਿ ਦਿਨ ਰਾਤ ਉਮਰ ਘਟ ਰਹੀ ਹੈ ਅਤੇ (ਤੂੰ) ਲੋਭ ਵਿਚ ਪੈਣ ਕਾਰਣ (ਆਤਮਿਕ ਤੌਰ 'ਤੇ) ਹੌਲਾ ਹੋ ਗਿਆ ਹੈਂ।੧।ਰਹਾਉ। ਜਿਸ ਸ਼ਰੀਰ ਅਤੇ ਘਰ ਦੀ ਸੁੰਦਰ ਨਾਰੀ ਨੂੰ ਤੂੰ ਆਪਣਾ ਸਮਝ ਰਖਿਆ ਹੈ, ਇਨ੍ਹਾਂ ਵਿਚੋਂ ਕੁਝ ਵੀ ਤੇਰਾ ਨਹੀਂ ਹੈ, (ਤੂੰ) ਸੋਚ ਵਿਚਾਰ ਕੇ ਵੇਖ ਲੈ।੧। ਤੂੰ ਆਪਣਾ ਰਤਨ ਤੁੱਲ ਜਨਮ (ਜੂਏ ਦੀ ਬਾਜ਼ੀ ਵਾਂਗ) ਹਾਰ ਦਿੱਤਾ ਹੈ (ਕਿਉਂਕਿ ਤੂੰ) ਪ੍ਰਭੂ ਦੀ ਗਤੀਵਿਧੀ ਨੂੰ ਨਹੀਂ ਜਾਣਿਆ। ਛਿਣ ਭਰ ਲਈ ਵੀ (ਤੂੰ ਪ੍ਰਭੂ ਦੇ) ਚਰਣਾਂ ਵਿਚ ਲੀਨ ਨਹੀਂ ਹੋਇਆ, ਵਿਅਰਥ ਵਿਚ (ਸਾਰੀ) ਉਮਰ ਗੁਜ਼ਾਰ ਦਿੱਤੀ ਹੈ।੨। ਨਾਨਕ ਦਾ ਕਥਨ ਹੈ ਕਿ ਉਹੀ ਮਨੁੱਖ ਸੁਖੀ ਹੈ ਜੋ ਰਾਮ-ਨਾਮ ਦੇ ਗੁਣਾਂ ਦਾ ਗਾਇਨ ਕਰਦਾ ਹੈ। ਹੋਰ ਸਾਰਾ ਜਗਤ ਮਾਇਆ ਵਿਚ ਮੋਹਿਆ ਹੋਇਆ ਹੈ, (ਇਸ ਲਈ ਉਹ) ਨਿਰਭੈਅਤਾ ਦੀ ਸਥਿਤੀ ਨੂੰ ਪ੍ਰਾਪਤ ਨਹੀਂ ਹੁੰਦਾ।੩।੮।

Sri Satguru Jagjit Singh Ji eLibrary NamdhariElibrary@gmail.com

ਗਉੜੀ ਮਹਲਾ ੯ ॥
ਨਰ ਅਚੇਤ ਪਾਪ ਤੇ ਡਰੁ ਰੇ ॥
ਦੀਨ ਦਇਆਲ ਸਗਲ ਭੈ ਭੰਜਨ ਸਰਨਿ ਤਾਹਿ ਤੁਮ ਪਰੁ ਰੇ ॥੧॥ ਰਹਾਉ ॥
ਬੇਦ ਪੁਰਾਨ ਜਾਸ ਗੁਨ ਗਾਵਤ ਤਾ ਕੋ ਨਾਮੁ ਹੀਐ ਮੋ ਧਰੁ ਰੇ ॥
ਪਾਵਨ ਨਾਮੁ ਜਗਤਿ ਮੈ ਹਰਿ ਕੋ ਸਿਮਰਿ ਸਿਮਰਿ ਕਸਮਲ ਸਭ ਹਰੁ ਰੇ ॥੧॥
ਮਾਨਸ ਦੇਹ ਬਹੁਰਿ ਨਹ ਪਾਵੈ ਕਛੂ ਉਪਾਉ ਮੁਕਤਿ ਕਾ ਕਰੁ ਰੇ ॥
ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ ॥੨॥੯॥੨੫੧॥

ਰਾਗੁ ਗਉੜੀ ਅਸਟਪਦੀਆ ਮਹਲਾ ੧ ਗਉੜੀ ਗੁਆਰੇਰੀ
ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ ॥
ਨਿਧਿ ਸਿਧਿ ਨਿਰਮਲ ਨਾਮੁ ਬੀਚਾਰੁ ॥ ਪੂਰਨ ਪੂਰਿ ਰਹਿਆ ਬਿਖੁ ਮਾਰਿ ॥
ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥ ਗੁਰ ਕੀ ਮਤਿ ਜੀਇ ਆਈ ਕਾਰਿ ॥੧॥
ਇਨ ਬਿਧਿ ਰਾਮ ਰਮਤ ਮਨੁ ਮਾਨਿਆ ॥
ਗਿਆਨ ਅੰਜਨੁ ਗੁਰ ਸਬਦਿ ਪਛਾਨਿਆ ॥੧॥ ਰਹਾਉ ॥
ਇਕੁ ਸੁਖੁ ਮਾਨਿਆ ਸਹਜਿ ਮਿਲਾਇਆ ॥ ਨਿਰਮਲ ਬਾਣੀ ਭਰਮੁ ਚੁਕਾਇਆ ॥
ਲਾਲ ਭਏ ਸੂਹਾ ਰੰਗੁ ਮਾਇਆ ॥ ਨਦਰਿ ਭਈ ਬਿਖੁ ਠਾਕਿ ਰਹਾਇਆ ॥੨॥
ਉਲਟ ਭਈ ਜੀਵਤ ਮਰਿ ਜਾਗਿਆ ॥ ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥
ਰਸੁ ਸੰਗ੍ਰਹਿ ਬਿਖੁ ਪਰਹਰਿ ਤਿਆਗਿਆ ॥ ਭਾਇ ਬਸੇ ਜਮ ਕਾ ਭਉ ਭਾਗਿਆ ॥੩॥
ਸਾਦ ਰਹੇ ਬਾਦੰ ਅਹੰਕਾਰਾ ॥ ਚਿਤੁ ਹਰਿ ਸਿਉ ਰਾਤਾ ਹੁਕਮਿ ਅਪਾਰਾ ॥
ਜਾਤਿ ਰਹੇ ਪਤਿ ਕੇ ਆਚਾਰਾ ॥ ਦ੍ਰਿਸਟਿ ਭਈ ਸੁਖੁ ਆਤਮ ਧਾਰਾ ॥੪॥

ਤੁਝ ਬਿਨੁ ਕੋਇ ਨ ਦੇਖਉ ਮੀਤੁ ॥ ਕਿਸੁ ਸੇਵਉ ਕਿਸੁ ਦੇਵਉ ਚੀਤੁ ॥
ਕਿਸੁ ਪੂਛਉ ਕਿਸੁ ਲਾਗਉ ਪਾਇ ॥ ਕਿਸੁ ਉਪਦੇਸਿ ਰਹਾ ਲਿਵ ਲਾਇ ॥੫॥
ਗੁਰ ਸੇਵੀ ਗੁਰ ਲਾਗਉ ਪਾਇ ॥ ਭਗਤਿ ਕਰੀ ਰਾਚਉ ਹਰਿ ਨਾਇ ॥
ਸਿਖਿਆ ਦੀਖਿਆ ਭੋਜਨ ਭਾਉ ॥ ਹੁਕਮਿ ਸੰਜੋਗੀ ਨਿਜ ਘਰਿ ਜਾਉ ॥੬॥
ਗਰਬ ਗਤੰ ਸੁਖ ਆਤਮ ਧਿਆਨਾ ॥ ਜੋਤਿ ਭਈ ਜੋਤੀ ਮਾਹਿ ਸਮਾਨਾ ॥
ਲਿਖਤੁ ਮਿਟੈ ਨਹੀ ਸਬਦੁ ਨੀਸਾਨਾ ॥ ਕਰਤਾ ਕਰਣਾ ਕਰਤਾ ਜਾਨਾ ॥੭॥

Sri Satguru Jagjit Singh Ji eLibrary NamdhariElibrary@gmail.com

**ਗਉੜੀ ਮਹਲਾ ੯**

ਹੇ ਮੂਰਖ ਮਨੁੱਖ! ਪਾਪ ਤੋਂ ਡਰ। ਤੂੰ ਦੀਨਾਂ (ਗ਼ਰੀਬਾਂ) ਉਪਰ ਦਇਆ ਕਰਨ ਵਾਲੇ ਅਤੇ ਸਾਰਿਆਂ ਡਰਾਂ ਨੂੰ ਖ਼ਤਮ ਕਰਨ ਵਾਲੇ ਉਸ (ਪ੍ਰਭੂ) ਦੀ ਸ਼ਰਣ ਵਿਚ ਪੈ।੧।ਰਹਾਉ। ਜਿਸ ਦੇ ਗੁਣ ਵੇਦ ਅਤੇ ਪੁਰਾਣ (ਆਦਿਕ ਧਰਮ ਗ੍ਰੰਥ) ਗਾ ਰਹੇ ਹਨ, ਉਸ ਦਾ ਨਾਮ (ਆਪਣੇ) ਹਿਰਦੇ ਵਿਚ ਧਾਰਣ ਕਰ। ਜਗਤ ਵਿਚ ਹਰਿ ਦਾ ਨਾਮ ਹੀ ਪਵਿਤਰ ਹੈ, (ਉਸ ਨੂੰ) ਸਿਮਰ ਸਿਮਰ ਕੇ ਸਾਰੇ ਪਾਪ ਦੂਰ ਕਰ ਦੇ।੧। ਮਨੁੱਖ ਸ਼ਰੀਰ ਫਿਰ ਨਹੀਂ ਮਿਲਣਾ, (ਇਸ ਲਈ) ਮੁਕਤੀ ਦਾ ਕੁਝ ਉਪਾ ਕਰ ਲੈ। ਨਾਨਕ ਦਾ ਕਥਨ ਹੈ ਕਿ ਕੁਰਣਾਮਈ (ਪਰਮਾਤਮਾ ਦੇ ਗੁਣਾਂ ਨੂੰ) ਗਾਇਨ ਕਰਕੇ ਭਵ-ਸਾਗਰ ਤੋਂ ਪਾਰ ਹੋ ਜਾ।੨।੯।੨੫੧।

**ਰਾਗ ਗਉੜੀ ਅਸਟਪਦੀਆਂ ਮਹਲਾ ੧ ਗਉੜੀ ਗੁਆਰੇਰੀ**

(ਹੇ ਜਿਗਿਆਸੂ! ਪਰਮਾਤਮਾ ਦੇ) ਨਿਰਮਲ ਨਾਮ ਦਾ ਵਿਚਾਰ ਹੀ (ਮੇਰੇ ਵਾਸਤੇ) ਨਿਧੀਆਂ ਅਤੇ ਰਿਧੀਆ ਹਨ। (ਮੈਂ ਆਪਣੇ ਅੰਦਰੋਂ ਮਾਇਆਵੀ) ਵਿਸ਼ ਮਾਰ ਲਈ ਹੈ (ਅਰਥਾਤ ਖ਼ਤਮ ਕਰ ਦਿੱਤੀ ਹੈ), (ਇਸੇ ਲਈ ਪਰਮਾਤਮਾ) ਸਰਬਤ੍ਰ ਵਿਆਪਕ ਹੋਇਆ (ਅਨੁਭਵ ਹੋ ਰਿਹਾ ਹੈ)। ਨਿਰਮਲ (ਨਾਮ) ਵਿਚ (ਜੁੜਨ ਕਰਕੇ) ਤ੍ਰਿਗੁਣੀ ਮਾਇਆ ਛੁਟ ਗਈ ਹੈ। ਗੁਰੂ ਦੀ ਮਤਿ ਆਤਮਾ ਲਈ ਉਪਯੋਗੀ ਸਾਬਤ ਹੋਈ ਹੈ। ੧। ਇਸ ਤਰ੍ਹਾਂ ਨਾਲ ਰਾਮ-ਨਾਮ ਦਾ ਸਿਮਰਨ ਕਰਦਿਆਂ (ਮੇਰਾ) ਮਨ ਪਤੀਜ ਗਿਆ ਹੈ। ਗੁਰੂ ਦੇ ਸ਼ਬਦ ਦੁਆਰਾ ਗਿਆਨ ਦੇ ਸੁਰਮੇ ਦੀ ਪਛਾਣ ਕਰ ਲਈ ਹੈ (ਜਿਸ ਦੇ ਸੇਵਨ ਨਾਲ ਪ੍ਰਭੂ ਦੇ ਭੇਦ ਨੂੰ ਪਾਇਆ ਜਾ ਸਕੀਦਾ ਹੈ)। ੧। ਰਹਾਉ। (ਮੈਂ) ਇਕ ਆਤਮਿਕ ਸੁਖ ਮਾਣ ਲਿਆ ਹੈ ਅਤੇ ਸਹਿਜ ਅਵਸਥਾ ਵਿਚ ਮਿਲਾ ਦਿੱਤਾ ਗਿਆ ਹਾਂ। (ਗੁਰੂ ਦੀ) ਨਿਰਮਲ ਬਾਣੀ ਨੇ (ਮੇਰਾ) ਭਰਮ ਦੂਰ ਕਰ ਦਿੱਤਾ ਹੈ। (ਮੈਂ ਪ੍ਰਭੂ ਦੇ ਪ੍ਰੇਮ ਰੰਗ ਵਿਚ ਗੂੜ੍ਹਾ) ਲਾਲ ਹੋ ਗਿਆ ਹਾ। (ਇਸ ਦੇ ਮੁਕਾਬਲੇ 'ਤੇ) ਮਾਇਆ ਦਾ ਸੂਹਾ ਰੰਗ (ਕਸੁੰਭੇ ਵਾਂਗ ਕੱਚਾ ਹੈ)। (ਪਰਮਾਤਮਾ ਦੀ) ਕ੍ਰਿਪਾ-ਦ੍ਰਿਸ਼ਟੀ ਹੋ ਗਈ ਹੈ ਅਤੇ (ਮੈਂ ਮਾਇਆਵੀ) ਵਿਸ਼ ਨੂੰ ਰੋਕ ਦਿੱਤਾ ਹੈ। ੨। (ਮੇਰੀ ਮਤਿ ਸੰਸਾਰਿਕਤਾ ਤੋਂ) ਉਲਟ ਗਈ ਹੈ। ਜੀਵਿਤ ਅਵਸਥਾ ਵਿਚ ਹੀ (ਮਾਇਆ ਨੂੰ) ਮਾਰ ਕੇ (ਮੈਂ ਆਤਮਿਕ ਤੌਰ 'ਤੇ) ਜਾਗ ਪਿਆ ਹਾਂ। ਸ਼ਬਦ ਦੇ ਸਿਮਰਨ ਨਾਲ (ਮੇਰਾ) ਮਨ ਪ੍ਰਭੂ ਨਾਲ ਜੁੜ ਗਿਆ ਹੈ। ਨਾਮ-ਰਸ ਨੂੰ ਗ੍ਰਹਿਣ ਕਰਕੇ (ਮਾਇਆਵੀ) ਵਿਸ਼ ਨੂੰ ਤਿਆਗ ਦਿੱਤਾ ਹੈ। (ਪ੍ਰਭੂ ਦੇ) ਪ੍ਰੇਮ ਵਿਚ ਵਸਣ ਕਰਕੇ ਜਮ ਦਾ ਡਰ ਦੂਰ ਹੋ ਗਿਆ ਹੈ। ੩। (ਨਾਮ ਸਿਮਰਨ ਕਰਕੇ ਮੇਰੇ ਮਾਇਆਵੀ) ਚਸਕੇ, ਵਾਦ-ਵਿਵਾਦ ਅਤੇ ਹੰਕਾਰ ਖ਼ਤਮ ਹੋ ਗਏ ਹਨ। (ਮੇਰਾ) ਚਿੱਤ ਪ੍ਰਭੂ (ਦੇ ਪ੍ਰੇਮ ਰੰਗ ਨਾਲ) ਰੰਗੀਜਿਆ ਗਿਆ ਹੈ ਅਤੇ ਅਪਾਰ ਹੁਕਮ (ਵਿਚ ਟਿਕ ਗਿਆ ਹੈ)। ਜਾਤਿ ਅਤੇ ਪਾਤਿ ਲਈ ਕੀਤੇ ਆਚਾਰ ਖ਼ਤਮ ਹੋ ਗਏ ਹਨ। (ਪਰਮਾਤਮਾ ਦੀ ਮਿਹਰ ਦੀ) ਨਜ਼ਰ ਹੋਈ ਹੈ ਅਤੇ ਆਤਮਾ ਸੁਖ ਨੂੰ ਧਾਰਣ ਕਰਨ ਵਾਲੀ ਹੋ ਗਈ ਹੈ। ੪।

(ਹੇ ਪ੍ਰਭੂ!) ਤੇਰੇ ਤੋਂ ਬਿਨਾ ਮੈਨੂੰ ਕੋਈ (ਸੱਚਾ) ਮਿਤਰ ਨਹੀਂ ਦਿਸਦਾ। (ਫਿਰ ਮੈਂ) ਕਿਸ ਦੀ ਸੇਵਾ ਕਰਾਂ ਅਤੇ ਕਿਸ ਨੂੰ ਚਿੱਤ ਅਰਪਿਤ ਕਰਾਂ। (ਮੈਂ) ਕਿਸ ਤੋਂ (ਗਿਆਨ ਦੀ ਗੱਲ) ਪੁੱਛਾਂ ਅਤੇ ਕਿਸ ਦੇ ਚਰਣੀ ਲਗਾਂ। ਕਿਸ ਦੇ ਉਪਦੇਸ਼ ਦੁਆਰਾ ਲਿਵ ਲਗਾਈ ਰਖਾਂ। ੫। (ਮੈਂ ਤਾਂ ਬਸ) ਗੁਰੂ ਦੀ ਸੇਵਾ ਕਰਦਾ ਹਾਂ ਅਤੇ ਗੁਰੂ ਦੀ ਚਰਣੀ ਲਗਦਾ ਹਾਂ। (ਉਸ ਦੀ) ਭਗਤੀ ਕਰਦਾ ਹਾਂ ਅਤੇ ਹਰਿ ਦੇ ਨਾਮ ਵਿਚ ਮਗਨ ਰਹਿੰਦਾ ਹਾਂ। (ਗੁਰੂ ਦੀ) ਸਿਖਿਆ, ਦੀਖਿਆ ਅਤੇ ਪ੍ਰੇਮ (*ਭਾਉ*) ਨੂੰ ਹੀ (ਆਪਣਾ) ਭੋਜਨ ਬਣਾਇਆ ਹੈ। (ਪ੍ਰਭੂ ਦੇ) ਹੁਕਮ ਦੇ ਸੰਯੋਗ ਕਰਕੇ (ਮੈਂ) ਆਪਣੇ ਵਾਸਤਵਿਕ ਘਰ ਵਿਚ ਜਾਂਦਾ ਹਾਂ। ੬। (ਮੇਰਾ) ਹੰਕਾਰ ਚਲਾ ਗਿਆ ਹੈ ਅਤੇ ਆਤਮ-ਧਿਆਨ ਦਾ ਸੁਖ (ਪ੍ਰਾਪਤ ਹੋ ਗਿਆ ਹੈ)। (ਮੇਰੇ ਹਿਰਦੇ ਵਿਚ ਈਸ਼ਵਰੀ) ਜੋਤਿ ਪ੍ਰਕਾਸ਼ਿਤ ਹੋਈ ਹੈ ਅਤੇ (ਮੈਂ ਮਹਾਨ) ਜੋਤਿ ਵਿਚ ਸਮਾ ਗਿਆ ਹਾਂ। ਧੁਰ ਦਰਗਾਹੋ (ਲਿਖਿਆ ਹੋਇਆ) ਲੇਖ ਮਿਟਦਾ ਨਹੀਂ। (ਮੈਨੂੰ) ਸ਼ਬਦ ਰੂਪ ਪਰਵਾਨਾ ਪ੍ਰਾਪਤ ਹੋ ਗਿਆ ਹੈ। (ਹੁਣ ਮੈਂ) ਕਰਤੇ ਨੂੰ ਹੀ (ਸਭ ਕੁਝ) ਕਰਨ ਵਾਲਾ

ਨਹ ਪੰਡਿਤੁ ਨਹ ਚਤੁਰੁ ਸਿਆਨਾ ॥ ਨਹ ਭੂਲੋ ਨਹ ਭਰਮਿ ਭੁਲਾਨਾ ॥
ਕਥਉ ਨ ਕਥਨੀ ਹੁਕਮੁ ਪਛਾਨਾ ॥ ਨਾਨਕ ਗੁਰਮਤਿ ਸਹਜਿ ਸਮਾਨਾ ॥੮॥੧॥

ਗਉੜੀ ਗੁਆਰੇਰੀ ਮਹਲਾ ੧ ॥
ਮਨੁ ਕੁੰਚਰੁ ਕਾਇਆ ਉਦਿਆਨੈ ॥ ਗੁਰੁ ਅੰਕਸੁ ਸਚੁ ਸਬਦੁ ਨੀਸਾਨੈ ॥
ਰਾਜ ਦੁਆਰੈ ਸੋਭ ਸੁ ਮਾਨੈ ॥੧॥
ਚਤੁਰਾਈ ਨਹ ਚੀਨਿਆ ਜਾਇ ॥ ਬਿਨੁ ਮਾਰੇ ਕਿਉ ਕੀਮਤਿ ਪਾਇ ॥੧॥ ਰਹਾਉ ॥
ਘਰ ਮਹਿ ਅੰਮ੍ਰਿਤੁ ਤਸਕਰੁ ਲੇਈ ॥ ਨੰਨਾਕਾਰੁ ਨ ਕੋਇ ਕਰੇਈ ॥
ਰਾਖੈ ਆਪਿ ਵਡਿਆਈ ਦੇਈ ॥੨॥
ਨੀਲ ਅਨੀਲ ਅਗਨਿ ਇਕ ਠਾਈ ॥ ਜਲਿ ਨਿਵਰੀ ਗੁਰਿ ਬੂਝ ਬੁਝਾਈ ॥
ਮਨੁ ਦੇ ਲੀਆ ਰਹਸਿ ਗੁਣ ਗਾਈ ॥੩॥
ਜੈਸਾ ਘਰਿ ਬਾਹਰਿ ਸੋ ਤੈਸਾ ॥ ਬੈਸਿ ਗੁਫਾ ਮਹਿ ਆਖਉ ਕੈਸਾ ॥
ਸਾਗਰਿ ਡੂਗਰਿ ਨਿਰਭਉ ਐਸਾ ॥੪॥

ਮੂਏ ਕਉ ਕਹੁ ਮਾਰੇ ਕਉਨੁ ॥ ਨਿਡਰੇ ਕਉ ਕੈਸਾ ਡਰੁ ਕਵਨੁ ॥
ਸਬਦਿ ਪਛਾਨੈ ਤੀਨੇ ਭਉਨ ॥੫॥
ਜਿਨਿ ਕਹਿਆ ਤਿਨਿ ਕਹਨੁ ਵਖਾਨਿਆ ॥ਜਿਨਿ ਬੂਝਿਆ ਤਿਨਿ ਸਹਜਿ ਪਛਾਨਿਆ ॥
ਦੇਖਿ ਬੀਚਾਰਿ ਮੇਰਾ ਮਨੁ ਮਾਨਿਆ ॥੬॥
ਕੀਰਤਿ ਸੂਰਤਿ ਮੁਕਤਿ ਇਕ ਨਾਈ ॥ ਤਹੀ ਨਿਰੰਜਨੁ ਰਹਿਆ ਸਮਾਈ ॥
ਨਿਜ ਘਰਿ ਬਿਆਪਿ ਰਹਿਆ ਨਿਜ ਠਾਈ ॥੭॥
ਉਸਤਤਿ ਕਰਹਿ ਕੇਤੇ ਮੁਨਿ ਪ੍ਰੀਤਿ ॥ ਤਨਿ ਮਨਿ ਸੂਚੈ ਸਾਚੁ ਸੁ ਚੀਤਿ ॥
ਨਾਨਕ ਹਰਿ ਭਜੁ ਨੀਤਾ ਨੀਤਿ ॥੮॥੨॥

ਗਉੜੀ ਗੁਆਰੇਰੀ ਮਹਲਾ ੧ ॥
ਨਾ ਮਨੁ ਮਰੈ ਨ ਕਾਰਜੁ ਹੋਇ ॥ ਮਨੁ ਵਸਿ ਦੂਤਾ ਦੁਰਮਤਿ ਦੋਇ ॥
ਮਨੁ ਮਾਨੈ ਗੁਰ ਤੇ ਇਕੁ ਹੋਇ ॥੧॥
ਨਿਰਗੁਣ ਰਾਮੁ ਗੁਣਹ ਵਸਿ ਹੋਇ ॥
ਆਪੁ ਨਿਵਾਰਿ ਬੀਚਾਰੇ ਸੋਇ ॥੧॥ ਰਹਾਉ ॥
ਮਨੁ ਭੂਲੋ ਬਹੁ ਚਿਤੈ ਵਿਕਾਰੁ ॥ ਮਨੁ ਭੂਲੋ ਸਿਰਿ ਆਵੈ ਭਾਰੁ ॥

ਸਮਝ ਲਿਆ ਹੈ।੭।(ਮੈਂ) ਨ ਵਿਦਵਾਨ ਹਾਂ, ਨ ਚਤੁਰ ਅਤੇ ਸਿਆਣਾ ਹਾਂ, (ਗੁਰੂ ਦੀ ਦਿੱਤੀ ਮਤਿ ਕਰਕੇ) ਨ ਭੁਲਿਆ ਹਾਂ, ਨ ਭਰਮਾਂ ਵਿਚ ਗੁਆਚਿਆ ਹਾਂ।(ਮੈਂ) ਕਥਨੀ ਨਹੀਂ ਕਰਦਾ, (ਬਸ) ਹੁਕਮ ਨੂੰ ਪਛਾਣ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਗੁਰੂ ਦੀ ਮਤਿ ਦੁਆਰਾ ਸਹਿਜ ਅਵਸਥਾ ਵਿਚ ਸਮਾ ਗਿਆ ਹਾਂ।੮।੧।

**ਗਉੜੀ ਗੁਆਰੇਰੀ ਮਹਲਾ ੧**

ਸ਼ਰੀਰ ਰੂਪ ਜੰਗਲ (*ਉਦਿਆਨੈ*) ਵਿਚ ਮਨ ਰੂਪ ਹਾਥੀ (*ਕੁੰਚਰੁ*) (ਫਿਰਦਾ ਹੈ)। (ਇਸ ਹਾਥੀ ਨੂੰ ਕਾਬੂ ਕਰਨ ਲਈ) ਗੁਰੂ ਰੂਪ ਕੁੰਡਾ (*ਅੰਕਸੁ*) ਅਤੇ ਸੱਚੇ ਸ਼ਬਦ ਦਾ ਪਛਾਣ-ਚਿੰਨ੍ਹ (*ਨੀਸਾਨੈ*) ਹੈ। ਪਰਮਾਤਮਾ ਦੇ ਦੁਆਰ ਉਤੇ ਇਹ (ਹਾਥੀ) ਸ਼ੋਭਾ ਪਾਉਂਦਾ ਹੈ।੧। (ਹੇ ਭਾਈ!) ਚਤੁਰਾਈ ਨਾਲ (ਪਰਮਾਤਮਾ ਪਛਾਣਿਆ ਨਹੀਂ ਜਾ ਸਕਦਾ। (ਮਨ) ਮਾਰੇ ਬਿਨਾ (ਪ੍ਰਭੂ ਦੀ) ਕਿਵੇਂ ਕੀਮਤ ਪਾਈ ਜਾ ਸਕਦੀ ਹੈ। ੧। ਰਹਾਉ। (ਮਨੁੱਖ ਦੇ) ਹਿਰਦੇ ਵਿਚ ਨਾਮ ਰੂਪ ਅੰਮ੍ਰਿਤ ਹੈ, (ਪਰ ਵਿਕਾਰਾਂ ਰੂਪੀ) ਚੋਰ (ਲੁਟ ਕੇ) ਲੈ ਜਾ ਰਿਹਾ ਹੈ, (ਅਗੋਂ) ਕੋਈ ਨਾਹ ਨੁਕਰ ਵੀ ਨਹੀਂ ਕਰਦਾ। (ਜਿਸ ਦੀ ਪਰਮਾਤਮਾ) ਆਪ ਰਖਿਆ ਕਰਦਾ ਹੈ, (ਉਸ ਨੂੰ ਹੀ) ਵਡਿਆਈ ਦਿੰਦਾ ਹੈ।੨। (ਮਨ ਵਿਚ) ਬੇਅੰਤ (*ਨੀਲ ਅਨੀਲ*) ਅਗਨੀ ਇਕੋ ਥਾਂ (ਪਈ ਹੈ)। (ਜਿਸ ਨੂੰ) ਗੁਰੂ ਨੇ ਸ਼ਬਦ ਦੀ ਸੋਝੀ ਕਰਾਈ ਹੈ, (ਉਸ ਦੀ ਇਹ ਅਗਨੀ) ਨਾਮ ਰੂਪ ਜਲ ਨਾਲ ਬੁਝਦੀ ਹੈ। (ਇਹ ਨਾਮ-ਜਲ ਉਸ ਨੇ) ਮਨ ਅਰਪਿਤ ਕਰਨ ਦੇ ਬਦਲੇ ਵਿਚ ਲਿਆ ਹੈ। (ਫਿਰ ਉਹ) ਚਾਉ ਨਾਲ (ਪ੍ਰਭੂ ਦੇ) ਗੁਣ ਗਾਂਦਾ ਹੈ। ੩। (ਪ੍ਰਭੂ) ਜਿਹੋ ਜਿਹਾ ਘਰ ਵਿਚ ਹੈ, ਉਹੋ ਜਿਹਾ ਹੀ ਬਾਹਰ ਹੈ। ਗੁਫਾ ਵਿਚ ਬੈਠ ਕੇ (ਉਸ ਨੂੰ) ਕਿਹੋ ਜਿਹਾ ਕਿਹਾ ਜਾ ਸਕਦਾ ਹੈ? ਸਮੁੰਦਰ ਵਿਚ, ਪਰਬਤਾਂ ਵਿਚ (ਸਭ ਥਾਂ) ਨਿਰਭਉ ਪ੍ਰਭੂ ਇਹੋ ਜਿਹਾ (ਅਰਥਾਤ ਇਕ-ਸਮਾਨ) ਹੈ।੪।

(ਜੀਵਿਤ ਅਵਸਥਾ ਵਿਚ ਹੀ) ਮਰੇ ਹੋਏ ਨੂੰ, ਦਸੋ ਕੌਣ ਮਾਰ ਸਕਦਾ ਹੈ। ਨਿਡਰ (ਹੋਏ ਸਾਧਕ) ਨੂੰ ਕੌਣ ਕਿਸ ਤਰ੍ਹਾਂ ਡਰਾ ਸਕਦਾ ਹੈ? ਗੁਰੂ ਦੇ ਸ਼ਬਦ ਦੁਆਰਾ ਪਤਾ ਲਗ ਜਾਂਦਾ ਹੈ ਕਿ ਤਿੰਨਾਂ ਲੋਕਾਂ (ਵਿਚ ਪਰਮਾਤਮਾ) ਵਿਆਪਕ ਹੈ।। ੫। ਜਿਨ੍ਹਾਂ ਨੇ (ਪਰਮਾਤਮਾ ਬਾਰੇ) ਕਥਨ ਕੀਤਾ ਹੈ, ਉਨ੍ਹਾਂ ਨੇ ਸਿਰਫ਼ ਕਥਨ ਕਰਨ ਲਈ ਹੀ ਬਖਾਨ ਕੀਤਾ ਹੈ। ਜਿਸ ਨੇ (ਪਰਮਾਤਮਾ ਨੂੰ ਸਹੀ ਰੂਪ ਵਿਚ) ਪਛਾਣਿਆ ਹੈ, ਉਸ ਨੇ ਸਹਿਜ ਅਵਸਥਾ (ਵਿਚ ਟਿਕ ਕੇ ਹੀ) ਪਛਾਣਿਆ ਹੈ। (ਉਸ ਪ੍ਰਭੂ ਨੂੰ) ਵੇਖ ਕੇ ਅਤੇ ਵਿਚਾਰ ਕੇ ਮੇਰਾ ਮਨ ਪਤੀਜ ਗਿਆ ਹੈ। ੬। ਜਸ (ਕੀਰਤਿ), ਸੁਰਤ ਅਤੇ ਮੁਕਤੀ (ਸਭ) ਇਕ ਹਰਿ-ਨਾਮ ਵਿਚ ਹੀ (ਸਮਾਹਿਤ ਹਨ)। ਉਥੇ ਹੀ ਪ੍ਰਭੂ ਸਮਾ ਰਿਹਾ ਹੈ। ਆਪਣੇ ਘਰ ਵਿਚ ਅਤੇ ਆਪਣੇ ਸਥਾਨ ਵਿਚ ਪਰਮਾਤਮਾ (ਹਮੇਸ਼ਾ) ਵਿਆਪ ਰਿਹਾ ਹੈ। ੭। ਕਈ ਮੁਨੀ ਲੋਕ ਪ੍ਰੇਮ-ਪੂਰਵਕ (ਪ੍ਰਭੂ ਦੀ) ਉਸਤਤ ਕਰਦੇ ਹਨ। (ਉਹ) ਤਨੋ ਮਨੋ ਸੁੱਚੇ ਹਨ ਅਤੇ ਸਤਿਸਰੂਪ ਪਰਮਾਤਮਾ (ਉਨ੍ਹਾਂ ਦੇ) ਚਿਤ (ਵਿਚ ਵਸਦਾ ਹੈ)। ਹੇ ਨਾਨਕ! (ਤੂੰ) ਨਿਤਪ੍ਰਤਿ ਹਰਿ ਦਾ ਭਜਨ ਕਰ। ੮।੨।

**ਗਉੜੀ ਗੁਆਰੇਰੀ ਮਹਲਾ ੧**

(ਜਦ ਤਕ) ਮਨ ਮਰਦਾ ਨਹੀਂ (ਅਰਥਾਤ ਮਨ ਕਾਬੂ ਵਿਚ ਨਹੀਂ ਹੁੰਦਾ) (ਤਦ ਤਕ) ਜੀਵਨ-ਮਨੋਰਥ ਸਫਲ ਨਹੀਂ ਹੁੰਦਾ। ਮਨ ਦੁਰਮਤਿ ਅਤੇ ਦ੍ਵੈਤ-ਭਾਵਨਾ ਕਾਰਣ ਦੂਤਾਂ ਦੇ ਵਸ ਪਿਆ ਹੋਇਆ ਹੈ। ਗੁਰੂ ਦੀ ਸਿਖਿਆ ਦੁਆਰਾ ਮਨ ਪਤੀਜਦਾ ਹੈ (ਅਤੇ ਪ੍ਰਭੂ ਨਾਲ) ਏਕਾਕਾਰ ਹੁੰਦਾ ਹੈ। ੧। ਨਿਰਗੁਣ (ਤਿੰਨ ਮਾਇਆਵੀ ਗੁਣਾਂ ਤੋਂ ਪਰੇ) ਪ੍ਰਭੂ (ਸ਼੍ਰੇਸ਼ਠ ਮਾਨਵੀ) ਗੁਣਾਂ ਨਾਲ ਵਸ ਵਿਚ ਹੁੰਦਾ ਹੈ। (ਜੋ) ਆਪਾ-ਭਾਵ ਨੂੰ ਖ਼ਤਮ ਕਰਦਾ ਹੈ, ਉਹੀ (ਇਸ ਗੱਲ ਦਾ) ਵਿਚਾਰ ਕਰਦਾ ਹੈ। ੧। ਰਹਾਉ। ਮਨ ਭੁਲਿਆ ਹੋਇਆ ਹੈ, (ਇਸ ਕਰਕੇ) ਵਿਕਾਰਾਂ ਨੂੰ ਬਹੁਤ ਚਿਤਵਦਾ ਰਹਿੰਦਾ ਹੈ। ਮਨ

ਮਨੁ ਮਾਨੈ ਹਰਿ ਏਕੰਕਾਰੁ ॥੨॥
ਮਨੁ ਭੂਲੋ ਮਾਇਆ ਘਰਿ ਜਾਇ ॥ ਕਾਮਿ ਬਿਰੂਧਉ ਰਹੈ ਨ ਠਾਇ ॥
ਹਰਿ ਭਜੁ ਪ੍ਰਾਣੀ ਰਸਨ ਰਸਾਇ ॥੩॥
ਗੈਵਰ ਹੈਵਰ ਕੰਚਨ ਸੁਤ ਨਾਰੀ ॥ ਬਹੁ ਚਿੰਤਾ ਪਿੜ ਚਾਲੈ ਹਾਰੀ ॥
ਜੂਐ ਖੇਲਣੁ ਕਾਚੀ ਸਾਰੀ ॥੪॥

ਸੰਪਉ ਸੰਚੀ ਭਏ ਵਿਕਾਰ ॥ ਹਰਖ ਸੋਕ ਉਭੇ ਦਰਵਾਰਿ ॥
ਸੁਖੁ ਸਹਜੇ ਜਪਿ ਰਿਦੈ ਮੁਰਾਰਿ ॥੫॥
ਨਦਰਿ ਕਰੇ ਤਾ ਮੇਲਿ ਮਿਲਾਏ ॥ ਗੁਣ ਸੰਗ੍ਰਹਿ ਅਉਗਣ ਸਬਦਿ ਜਲਾਏ ॥
ਗੁਰਮੁਖਿ ਨਾਮੁ ਪਦਾਰਥੁ ਪਾਏ ॥੬॥
ਬਿਨੁ ਨਾਵੈ ਸਭ ਦੂਖ ਨਿਵਾਸੁ ॥ ਮਨਮੁਖ ਮੂੜ ਮਾਇਆ ਚਿਤ ਵਾਸੁ ॥
ਗੁਰਮੁਖਿ ਗਿਆਨੁ ਧੁਰਿ ਕਰਮਿ ਲਿਖਿਆਸੁ ॥੭॥
ਮਨੁ ਚੰਚਲੁ ਧਾਵਤੁ ਫੁਨਿ ਧਾਵੈ ॥ ਸਾਚੇ ਸੂਚੇ ਮੈਲੁ ਨ ਭਾਵੈ ॥
ਨਾਨਕ ਗੁਰਮੁਖਿ ਹਰਿ ਗੁਣ ਗਾਵੈ ॥੮॥੩॥

ਗਉੜੀ ਗੁਆਰੇਰੀ ਮਹਲਾ ੧ ॥
ਹਉਮੈ ਕਰਤਿਆ ਨਹ ਸੁਖੁ ਹੋਇ ॥ ਮਨਮਤਿ ਝੂਠੀ ਸਚਾ ਸੋਇ ॥
ਸਗਲ ਬਿਗੂਤੇ ਭਾਵੈ ਦੋਇ ॥ ਸੋ ਕਮਾਵੈ ਧੁਰਿ ਲਿਖਿਆ ਹੋਇ ॥੧॥
ਐਸਾ ਜਗੁ ਦੇਖਿਆ ਜੂਆਰੀ ॥ ਸਭਿ ਸੁਖ ਮਾਗੈ ਨਾਮੁ ਬਿਸਾਰੀ ॥੧॥ ਰਹਾਉ ॥
ਅਦਿਸਟੁ ਦਿਸੈ ਤਾ ਕਹਿਆ ਜਾਇ ॥ ਬਿਨੁ ਦੇਖੇ ਕਹਣਾ ਬਿਰਥਾ ਜਾਇ ॥
ਗੁਰਮੁਖਿ ਦੀਸੈ ਸਹਜਿ ਸੁਭਾਇ ॥ ਸੇਵਾ ਸੁਰਤਿ ਏਕ ਲਿਵ ਲਾਇ ॥੨॥
ਸੁਖੁ ਮਾਂਗਤ ਦੁਖੁ ਆਗਲ ਹੋਇ ॥ ਸਗਲ ਵਿਕਾਰੀ ਹਾਰੁ ਪਰੋਇ ॥
ਏਕ ਬਿਨਾ ਝੂਠੇ ਮੁਕਤਿ ਨ ਹੋਇ ॥ ਕਰਿ ਕਰਿ ਕਰਤਾ ਦੇਖੈ ਸੋਇ ॥੩॥
ਤ੍ਰਿਸਨਾ ਅਗਨਿ ਸਬਦਿ ਬੁਝਾਏ ॥ ਦੂਜਾ ਭਰਮੁ ਸਹਜਿ ਸੁਭਾਏ ॥
ਗੁਰਮਤੀ ਨਾਮੁ ਰਿਦੈ ਵਸਾਏ ॥ ਸਾਚੀ ਬਾਣੀ ਹਰਿ ਗੁਣ ਗਾਏ ॥੪॥

ਤਨ ਮਹਿ ਸਾਚੋ ਗੁਰਮੁਖਿ ਭਾਉ ॥ ਨਾਮ ਬਿਨਾ ਨਾਹੀ ਨਿਜ ਠਾਉ ॥
ਪ੍ਰੇਮ ਪਰਾਇਣ ਪ੍ਰੀਤਮ ਰਾਉ ॥ ਨਦਰਿ ਕਰੇ ਤਾ ਬੂਝੈ ਨਾਉ ॥੫॥
ਮਾਇਆ ਮੋਹੁ ਸਰਬ ਜੰਜਾਲਾ ॥ ਮਨਮੁਖ ਕੁਚੀਲ ਕੁਛਿਤ ਬਿਕਰਾਲਾ ॥
ਸਤਿਗੁਰੁ ਸੇਵੇ ਚੂਕੇ ਜੰਜਾਲਾ ॥ ਅੰਮ੍ਰਿਤ ਨਾਮੁ ਸਦਾ ਸੁਖੁ ਨਾਲਾ ॥੬॥

Sri Satguru Jagjit Singh Ji eLibrary NamdhariElibrary@gmail.com

ਦੇ ਕੁਰਾਹੇ ਪਏ ਹੋਣ ਕਰਕੇ ਸਿਰ ਉਤੇ (ਪਾਪਾ ਦਾ) ਭਾਰ ਪੈਂਦਾ ਹੈ। ਮਨ ਦੇ ਪਰਚਣ ਨਾਲ ਓਅੰਕਾਰ ਸਰੂਪ ਇਕ ਹਰਿ (ਨਾਲ ਤਦਾਤਕਾਰ ਹੁੰਦਾ ਹੈ)। ੨। ਭੁਲਿਆ ਮਨ ਮਾਇਆ ਦੇ ਕਲਾਵੇ ਵਿਚ ਪੈ ਜਾਂਦਾ ਹੈ। ਕਾਮ ਵਿਚ ਰੁਝਿਆ ਹੋਇਆ (*ਬਿਰੁਧਉ*) (ਮਨ) ਠਿਕਾਣੇ 'ਤੇ ਨਹੀਂ ਰਹਿੰਦਾ। ਹੇ ਪ੍ਰਾਣੀ! (ਆਪਣੀ ਜੀਭ ਨੂੰ ਅੰਮ੍ਰਿਤ) ਰਸ ਵਿਚ ਰਸਾ ਕੇ ਹਰਿ ਦਾ ਭਜਨ ਕਰ। ੩। ਹਾਥੀ, ਘੋੜੇ, ਸੋਨਾ, ਪੁੱਤਰ, ਇਸਤਰੀ (ਆਦਿ ਦੇ ਮੋਹ ਕਾਰਨ ਮਨੁੱਖ ਨੂੰ) ਬਹੁਤ ਚਿੰਤਾ (ਬਣੀ ਰਹਿੰਦੀ ਹੈ, ਜਿਸ ਕਰਕੇ ਜਗਤ ਰੂਪ) ਪਿੜ ਵਿਚੋਂ (ਜੀਵਨ ਦੀ ਖੇਡ) ਹਾਰ ਕੇ ਜਾਂਦਾ ਹੈ। ਜੂਏ (ਵਰਗੀ ਇਸ ਖੇਡ ਨੂੰ) ਖੇਡਣ ਵੇਲੇ ਨਰਦਾਂ (*ਸਾਰੀ*) ਕੱਚੀਆਂ ਰਹਿੰਦੀਆਂ ਹਨ। ੪।

(ਮਨੁੱਖ ਜਿਉਂ ਜਿਉਂ) ਸੰਪੱਤੀ ਜੋੜਦਾ ਜਾਂਦਾ ਹੈ, (ਤਿਉਂ ਤਿਉਂ) ਵਿਕਾਰ ਪੈਦਾ ਹੁੰਦੇ ਜਾਂਦੇ ਹਨ। (ਇਸ ਲਈ) ਖ਼ੁਸ਼ੀ ਅਤੇ ਗ਼ਮੀ (ਮਨੁੱਖ ਦੇ) ਦੁਆਰ ਉਤੇ ਖੜੋਤੇ ਰਹਿੰਦੇ ਹਨ। ਹਿਰਦੇ ਵਿਚ ਪ੍ਰਭੂ ਦਾ ਜਾਪ ਕਰਨ ਨਾਲ ਸਹਿਜ ਸੁਖ ਦੀ ਪ੍ਰਾਪਤੀ ਹੁੰਦੀ ਹੈ। ੫। (ਪ੍ਰਭੂ ਜਦੋਂ) ਮਿਹਰ ਕਰਦਾ ਹੈ ਤਾਂ (ਮਨੁੱਖ ਨੂੰ ਗੁਰੂ ਨਾਲ ਮੇਲ ਕੇ ਫਿਰ ਆਪਣੇ ਨਾਲ) ਮਿਲਾਉਂਦਾ ਹੈ। (ਉਹ) ਗੁਣਾਂ ਨੂੰ ਇਕੱਠਾ ਕਰਦਾ ਹੈ ਅਤੇ ਔਗੁਣਾਂ ਨੂੰ ਸ਼ਬਦ ਦੁਆਰਾ ਸਾੜ ਦਿੰਦਾ ਹੈ। ਗੁਰੂ ਦੀ ਸਿਖਿਆ ਦੁਆਰਾ ਨਾਮ ਰੂਪ ਪਦਾਰਥ ਨੂੰ ਪ੍ਰਾਪਤ ਕਰਦਾ ਹੈ। ੬। ਨਾਮ ਤੋਂ ਬਿਨਾ ਸਭ ਕੁਝ ਦੁਖਾਂ ਵਿਚ ਨਿਵਾਸ (ਕਰਨ ਦੇ ਸਮਾਨ ਹੈ)। ਮੂਰਖ ਮਨਮੁਖ ਦਾ ਚਿਤ ਮਾਇਆ ਵਿਚ ਵਸਦਾ ਹੈ। ਧੁਰ ਦਰਗਾਹੋਂ ਭਾਗਾਂ ਵਿਚ ਲਿਖਿਆ ਹੋਵੇ, ਤਾਂ ਗੁਰੂ ਦੁਆਰਾ ਗਿਆਨ (ਦੀ ਪ੍ਰਾਪਤੀ ਹੁੰਦੀ ਹੈ)। ੭। ਚੰਚਲ ਮਨ (ਮਾਇਆ ਪਿਛੇ) ਦੌੜਦਾ ਹੈ ਅਤੇ ਮੁੜ ਮੁੜ ਕੇ ਦੌੜਦਾ ਹੈ। ਸੱਚਿਆਂ ਸੁਚਿਆਂ (ਮਨੁੱਖਾਂ ਨੂੰ ਮਾਇਆਵੀ) ਮੈਲ ਚੰਗੀ ਨਹੀਂ ਲਗਦੀ। ਹੇ ਨਾਨਕ! ਗੁਰਮੁਖ (ਸਾਧਕ ਸਦਾ) ਹਰਿ ਦੇ ਗੁਣ ਗਾਉਂਦਾ ਰਹਿੰਦਾ ਹੈ। ੮।੩।

**ਗਉੜੀ ਗੁਆਰੇਰੀ ਮਹਲਾ ੧**

(ਹੇ ਜਿਗਿਆਸੂ!) ਹਉਮੈ ਕਰਨ ਨਾਲ (ਆਤਮਿਕ) ਸੁਖ ਦੀ ਪ੍ਰਾਪਤੀ ਨਹੀਂ ਹੁੰਦੀ। ਮਨ ਦੀ ਮਤਿ ਝੂਠੀ ਹੈ, ਸੱਚਾ (ਕੇਵਲ) ਉਹ ਪ੍ਰਭੂ ਹੀ ਹੈ। ਦ੍ਵੈਤ-ਭਾਵ ਵਿਚ ਸਾਰੇ ਖ਼ੁਆਰ ਹੁੰਦੇ ਹਨ। (ਮਨੁੱਖ) ਉਹੀ ਕੁਝ ਕਮਾਉਂਦਾ ਹੈ, (ਜੋ) ਧੁਰ ਦਰਗਾਹੋਂ ਲਿਖਿਆ ਹੁੰਦਾ ਹੈ। ੧। (ਮੈਂ) ਜਗਤ ਨੂੰ ਅਜਿਹੇ ਜੂਆਰੀਏ ਵਰਗਾ ਵੇਖਿਆ ਹੈ, (ਜੋ) ਸਾਰੇ ਸੁਖ ਮੰਗਦਾ ਹੈ, (ਪਰ) ਨਾਮ ਨੂੰ ਵਿਸਾਰ ਰਿਹਾ ਹੈ। ੧। ਰਹਾਉ। ਨ ਦਿਸਣ ਵਾਲਾ (*ਅਦਿਸਟੁ*) ਜੇ ਵਿਖਾਈ ਪਏ ਤਾਂ ਹੀ (ਉਸ ਬਾਰੇ ਕੁਝ) ਕਿਹਾ ਜਾ ਸਕਦਾ ਹੈ। (ਉਸ ਪ੍ਰਭੂ ਨੂੰ) ਵੇਖੇ ਬਿਨਾ (ਉਸ ਬਾਰੇ ਕੁਝ) ਕਹਿਣਾ ਵਿਅਰਥ ਜਾਂਦਾ ਹੈ। ਗੁਰੂ ਦੀ ਸਿਖਿਆ ਰਾਹੀਂ (ਪ੍ਰਭੂ) ਸਹਿਜ ਸੁਭਾ ਹੀ ਦਿਸ ਜਾਂਦਾ ਹੈ। (ਉਸ ਦੀ) ਸੇਵਾ ਵਿਚ ਸੁਰਤਿ (ਜੁੜ ਜਾਣ ਨਾਲ) ਇਕ ਪ੍ਰਭੂ ਵਿਚ ਲਿਵ ਲਗ ਜਾਂਦੀ ਹੈ। ੨। (ਦੁਨਿਆਵੀ) ਸੁਖ ਮੰਗਣ ਨਾਲ ਦੁਖ ਹੋਰ ਵਧਦਾ ਹੈ ਅਤੇ ਸਾਰੇ ਵਿਕਾਰਾਂ ਦਾ ਹਾਰ ਪਰੋ ਕੇ (ਗਲ ਵਿਚ ਪਾ ਲਈਦਾ ਹੈ)। ਇਕ (ਪਰਮਾਤਮਾ) ਤੋਂ ਬਿਨਾ ਝੂਠੇ (ਮਾਇਆਵੀ ਕਰਮ ਕਰਦਿਆਂ) ਮੁਕਤ-ਪਦ ਪ੍ਰਾਪਤ ਨਹੀਂ ਹੁੰਦਾ। (ਪਰਮਾਤਮਾ ਆਪ ਸ੍ਰਿਸ਼ਟੀ ਦੀ ਰਚਨਾ) ਕਰ ਕਰਕੇ (ਫਿਰ ਆਪ ਹੀ) ਉਸ ਨੂੰ ਵੇਖਦਾ ਹੈ। ੩। (ਜੋ ਮਨੁੱਖ) ਤ੍ਰਿਸ਼ਨਾ ਰੂਪ ਅਗਨੀ ਨੂੰ ਗੁਰੂ ਦੇ ਸ਼ਬਦ ਦੁਆਰਾ ਬੁਝਾ ਦਿੰਦਾ ਹੈ, (ਉਸ ਦਾ) ਦ੍ਵੈਤ-ਭਾਵ ਦਾ ਭਰਮ ਸਹਿਜ ਸੁਭਾ (ਖ਼ਤਮ ਹੋ ਜਾਂਦਾ ਹੈ)। (ਉਹ) ਗੁਰੂ ਦੀ ਮਤਿ ਨਾਲ ਨਾਮ ਨੂੰ ਹਿਰਦੇ ਵਿਚ ਵਸਾਉਂਦਾ ਹੈ ਅਤੇ ਸੱਚੀ ਬਾਣੀ ਰਾਹੀਂ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। ੪।

(ਹਰ ਇਕ ਮਨੁੱਖ ਦੇ) ਸ਼ਰੀਰ ਵਿਚ ਸੱਚਾ (ਪ੍ਰਭੂ ਵਸਦਾ ਹੈ) ਪਰ ਗੁਰੂ ਦੁਆਰਾ ਹੀ (ਉਸ ਨਾਲ) ਪ੍ਰੇਮ ਪੈਂਦਾ ਹੈ। ਨਾਮ ਤੋਂ ਬਿਨਾ (ਮਨ ਆਪਣੇ) ਧੁਰੇ ਉਤੇ ਨਹੀਂ ਟਿਕਦਾ। ਪਿਆਰਾ ਪ੍ਰਭੂ ਰਾਜਾ ਪ੍ਰੇਮ ਵਿਚ ਲਿਪਤ ਹੈ। (ਜਿਸ ਉਤੇ ਜਦੋਂ) ਮਿਹਰ ਦੀ ਨਜ਼ਰ ਕਰਦਾ ਹੈ, ਤਦੋਂ (ਉਹ) ਨਾਮ ਦੇ ਭੇਦ ਨੂੰ ਸਮਝਦਾ ਹੈ। ੫। ਮਾਇਆ ਦਾ ਮੋਹ ਸਭ ਜੰਜਾਲ ਹੈ। ਮਨਮੁਖ ਵਿਅਕਤੀ ਗੰਦਾ, ਨਿੰਦਿਤ ਅਤੇ ਵਿਕਰਾਲ ਰੂਪ ਵਾਲਾ ਹੈ। ਸਤਿਗੁਰੂ ਦੀ ਸੇਵਾ ਕਰਨ ਨਾਲ (ਇਹ) ਜੰਜਾਲ ਖ਼ਤਮ ਹੋ ਜਾਂਦਾ ਹੈ।

Sri Satguru Jagjit Singh Ji eLibrary NamdhariElibrary@gmail.com

ਗੁਰਮੁਖਿ ਬੂਝੈ ਏਕ ਲਿਵ ਲਾਏ ॥ ਨਿਜ ਘਰਿ ਵਾਸੈ ਸਾਚਿ ਸਮਾਏ ॥
ਜੰਮਣੁ ਮਰਣਾ ਠਾਕਿ ਰਹਾਏ ॥ ਪੂਰੇ ਗੁਰ ਤੇ ਇਹ ਮਤਿ ਪਾਏ ॥੭॥
ਕਥਨੀ ਕਥਉ ਨ ਆਵੈ ਓਰੁ ॥ ਗੁਰੁ ਪੁਛਿ ਦੇਖਿਆ ਨਾਹੀ ਦਰੁ ਹੋਰੁ ॥
ਦੁਖੁ ਸੁਖੁ ਭਾਣੈ ਤਿਸੈ ਰਜਾਇ ॥ ਨਾਨਕੁ ਨੀਚੁ ਕਹੈ ਲਿਵ ਲਾਇ ॥੮॥੪॥

ਗਉੜੀ ਮਹਲਾ ੧ ॥
ਦੂਜੀ ਮਾਇਆ ਜਗਤ ਚਿਤ ਵਾਸੁ ॥ ਕਾਮ ਕ੍ਰੋਧ ਅਹੰਕਾਰ ਬਿਨਾਸੁ ॥੧॥
ਦੂਜਾ ਕਉਣੁ ਕਹਾ ਨਹੀ ਕੋਈ ॥ ਸਭ ਮਹਿ ਏਕੁ ਨਿਰੰਜਨੁ ਸੋਈ ॥੧॥ ਰਹਾਉ ॥
ਦੂਜੀ ਦੁਰਮਤਿ ਆਖੈ ਦੋਇ ॥ ਆਵੈ ਜਾਇ ਮਰਿ ਦੂਜਾ ਹੋਇ ॥੨॥
ਧਰਣਿ ਗਗਨ ਨਹ ਦੇਖਉ ਦੋਇ ॥ ਨਾਰੀ ਪੁਰਖ ਸਬਾਈ ਲੋਇ ॥੩॥
ਰਵਿ ਸਸਿ ਦੇਖਉ ਦੀਪਕ ਉਜਿਆਲਾ ॥ ਸਰਬ ਨਿਰੰਤਰਿ ਪ੍ਰੀਤਮੁ ਬਾਲਾ ॥੪॥

ਕਰਿ ਕਿਰਪਾ ਮੇਰਾ ਚਿਤੁ ਲਾਇਆ ॥ ਸਤਿਗੁਰਿ ਮੋ ਕਉ ਏਕੁ ਬੁਝਾਇਆ ॥੫॥
ਏਕੁ ਨਿਰੰਜਨੁ ਗੁਰਮੁਖਿ ਜਾਤਾ ॥ ਦੂਜਾ ਮਾਰਿ ਸਬਦਿ ਪਛਾਤਾ ॥੬॥
ਏਕੋ ਹੁਕਮੁ ਵਰਤੈ ਸਭ ਲੋਈ ॥ ਏਕਸੁ ਤੇ ਸਭ ਓਪਤਿ ਹੋਈ ॥੭॥
ਰਾਹ ਦੋਵੈ ਖਸਮੁ ਏਕੋ ਜਾਣੁ ॥ ਗੁਰ ਕੈ ਸਬਦਿ ਹੁਕਮੁ ਪਛਾਣੁ ॥੮॥
ਸਗਲ ਰੂਪ ਵਰਨ ਮਨ ਮਾਹੀ ॥ ਕਹੁ ਨਾਨਕ ਏਕੋ ਸਾਲਾਹੀ ॥੯॥੫॥

ਗਉੜੀ ਮਹਲਾ ੧ ॥
ਅਧਿਆਤਮ ਕਰਮ ਕਰੇ ਤਾ ਸਾਚਾ ॥ ਮੁਕਤਿ ਭੇਦੁ ਕਿਆ ਜਾਣੈ ਕਾਚਾ ॥੧॥
ਐਸਾ ਜੋਗੀ ਜੁਗਤਿ ਬੀਚਾਰੈ ॥ ਪੰਚ ਮਾਰਿ ਸਾਚੁ ਉਰਿ ਧਾਰੈ ॥੧॥ ਰਹਾਉ ॥
ਜਿਸ ਕੈ ਅੰਤਰਿ ਸਾਚੁ ਵਸਾਵੈ ॥ ਜੋਗ ਜੁਗਤਿ ਕੀ ਕੀਮਤਿ ਪਾਵੈ ॥੨॥
ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥ ਕਰਣੀ ਕੀਰਤਿ ਕਰਮ ਸਮਾਨੈ ॥੩॥
ਏਕ ਸਬਦ ਇਕ ਭਿਖਿਆ ਮਾਗੈ ॥ ਗਿਆਨੁ ਧਿਆਨੁ ਜੁਗਤਿ ਸਚੁ ਜਾਗੈ ॥੪॥

ਭੈ ਰਚਿ ਰਹੈ ਨ ਬਾਹਰਿ ਜਾਇ ॥ ਕੀਮਤਿ ਕਉਣ ਰਹੈ ਲਿਵ ਲਾਇ ॥੫॥

Sri Satguru Jagjit Singh Ji eLibrary NamdhariElibrary@gmail.com

ਅੰਮ੍ਰਿਤ ਰੂਪ ਨਾਮ ਸਦਾ ਸੁਖ ਦੇਣ ਵਾਲਾ ਹੈ (ਅਤੇ ਹਮੇਸ਼ਾ) ਨਾਲ (ਵਸਦਾ ਹੈ)। ੬। ਗੁਰਮੁਖ ਵਿਅਕਤੀ (ਨਾਮ ਦੀ ਵਾਸਤਵਿਕਤਾ ਨੂੰ) ਸਮਝਦਾ ਹੈ ਅਤੇ ਇਕ ਪਰਮਾਤਮਾ ਵਿਚ (ਆਪਣੀ) ਲਿਵ ਜੋੜਦਾ ਹੈ। (ਉਹ) ਆਪਣੇ ਆਤਮਿਕ ਘਰ (ਅਰਥਾਤ ਸਥਿਰ ਹਿਰਦੇ ਵਿਚ) ਵਸਦਾ ਹੈ ਅਤੇ ਸਤਿਸਰੂਪ ਪਰਮਾਤਮਾ ਵਿਚ ਸਮਾਇਆ ਰਹਿੰਦਾ ਹੈ। ਜੰਮਣ ਅਤੇ ਮਰਨ (ਦੇ ਗੇੜ ਨੂੰ) ਰੋਕ ਦਿੰਦਾ ਹੈ। ਪੂਰੇ ਗੁਰੂ ਤੋਂ ਹੀ ਅਜਿਹੀ ਮਤਿ ਪ੍ਰਾਪਤ ਕਰਦਾ ਹੈ। ੭। (ਨਿਰਾ) ਕਥਨ ਕਰਨ ਨਾਲ (ਉਸ ਦਾ) ਅੰਤ (*ਓੜੁ*) ਨਹੀਂ ਪਾਇਆ ਜਾ ਸਕਦਾ। (ਮੈਂ) ਗੁਰੂ ਨੂੰ ਪੁਛ ਕੇ ਵੇਖ ਲਿਆ ਹੈ (ਕਿ ਉਸ ਤੋਂ ਬਿਨਾ) ਕੋਈ ਹੋਰ ਦੁਆਰ ਨਹੀਂ ਹੈ। ਦੁਖ ਸੁਖ ਪ੍ਰਭੂ ਦੇ ਭਾਣੇ ਅਤੇ ਰਜ਼ਾ ਵਿਚ ਹਨ। ਨਿਮਾਣਾ ਨਾਨਕ ਲਿਵ ਲਗਾ ਕੇ (ਇਸ ਤੱਥ ਦਾ) ਪ੍ਰਗਟਾਵਾ ਕਰਦਾ ਹੈ। ੮। ੪।

**ਗਉੜੀ ਮਹਲਾ ੧**

ਦ੍ਵੈਤ ਭਾਵ ਪੈਦਾ ਕਰਨ ਵਾਲੀ ਮਾਇਆ ਨੇ ਜਗਤ (ਦੇ ਜੀਵਾਂ) ਦੇ ਚਿਤ ਵਿਚ ਵਾਸ ਕੀਤਾ ਹੋਇਆ ਹੈ। ਕਾਮ, ਕ੍ਰੋਧ, ਹੰਕਾਰ (ਆਦਿ ਵਿਕਾਰ ਜਗਤ ਨੂੰ) ਨਾਸ਼ ਕਰ ਰਹੇ ਹਨ। ੧। (ਪ੍ਰਭੂ ਤੋਂ ਬਿਨਾ) ਦੂਜਾ ਕੌਣ ਹੈ? ਕਿਥੇ ਹੈ? (ਅਸਲ ਵਿਚ ਦੂਜਾ) ਕੋਈ ਨਹੀਂ ਹੈ। ਸਭ ਵਿਚ ਇਕ ਉਹ ਪਰਮਾਤਮਾ ਹੀ (ਸਥਿਤ ਹੈ)। ੧। ਰਹਾਉ। ਦੂਜੀ ਦੁਰਮਤਿ ਹੈ, (ਜੋ) ਦ੍ਵੈਤ ਕਹਿੰਦੀ ਹੈ। ਜੀਵ ਆਉਂਦਾ ਜਾਂਦਾ ਹੈ, ਮਰ ਕੇ ਫਿਰ ਦੂਜਾ ਜਨਮ ਲੈਂਦਾ ਹੈ। ੨। ਧਰਤੀ ਅਤੇ ਆਕਾਸ਼ ਵਿਚ (ਅਰਥਾਤ ਸਾਰੀ ਸ੍ਰਿਸ਼ਟੀ ਵਿਚ), ਇਸਤਰੀ ਪੁਰਸ਼ ਅਤੇ ਸਾਰੀ ਲੋਕਾਈ ਵਿਚ (ਕਿਤੇ ਵੀ ਪ੍ਰਭੂ ਤੋਂ ਬਿਨਾ ਕੋਈ) ਦੂਜਾ ਨਹੀਂ ਦਿਸਦਾ। ੩। (ਮੈਂ) ਸੂਰਜ (*ਰਵਿ*) ਅਤੇ ਚੰਦ੍ਰਮਾ (*ਸਸਿ*) ਰੂਪ ਦੀਵਿਆਂ ਦਾ ਚਾਨਣਾ ਵੇਖਦਾ ਹਾਂ। ਸਾਰਿਆਂ ਵਿਚ ਸਦਾ ਜਵਾਨ ਪ੍ਰੀਤਮ ਨੂੰ ਇਕ-ਰਸ (ਵਿਆਪਕ) ਸਮਝਦਾ ਹਾਂ। ੪।

ਸਤਿਗੁਰੂ ਨੇ ਕ੍ਰਿਪਾ ਕਰਕੇ ਮੇਰਾ ਚਿਤ (ਪ੍ਰਭੂ ਦੇ ਚਰਣਾਂ ਨਾਲ) ਲਗਾ ਦਿੱਤਾ ਹੈ ਅਤੇ ਮੈਨੂੰ (ਸਰਬਤ੍ਰ) ਇਕੋ ਇਕ ਪ੍ਰਭੂ (ਵਿਆਪਤ ਹੋਇਆ) ਸਮਝਾ ਦਿੱਤਾ ਹੈ। ੫। ਗੁਰੂ ਦੁਆਰਾ ਮੈਂ ਇਕ ਨਿਰੰਜਨ ਨੂੰ ਜਾਣ ਲਿਆ ਹੈ। ਦ੍ਵੈਤ-ਭਾਵ ਨੂੰ ਖ਼ਤਮ ਕਰਕੇ ਗੁਰੂ ਸ਼ਬਦ ਦੁਅਰਾ (ਇਕ ਪ੍ਰਭੂ ਨੂੰ) ਪਛਾਣ ਲਿਆ ਹੈ।੬। ਸਾਰਿਆਂ ਲੋਕਾਂ ਵਿਚ ਇਕੋ ਹੁਕਮ ਵਿਆਪਤ ਹੈ। ਇਕ (ਪ੍ਰਭੂ) ਤੋਂ ਹੀ ਸਾਰੀ ਸ੍ਰਿਸ਼ਟੀ ਦੀ ਉਤਪਤੀ ਹੋਈ ਹੈ।੭। (ਇਸ ਸੰਸਾਰ ਵਿਚ) ਦੋ ਰਸਤੇ ਹਨ (ਇਕ ਮਾਇਆ ਦਾ, ਇਕ ਭਗਤੀ ਦਾ), (ਪਰ ਦੋਹਾਂ ਦਾ) ਸੁਆਮੀ ਇਕ (ਪ੍ਰਭੂ) ਨੂੰ ਹੀ ਜਾਣ। ਗੁਰੂ ਦੇ ਸ਼ਬਦ ਰਾਹੀਂ ਈਸ਼ਵਰੀ ਹੁਕਮ ਪਛਾਣ।੮। (ਸ੍ਰਿਸ਼ਟੀ ਦੇ) ਸਾਰੇ ਰੂਪਾਂ, ਰੰਗਾਂ ਅਤੇ ਮਨਾਂ ਵਿਚ (ਉਹ ਪ੍ਰਭੂ) ਵਰਤ ਰਿਹਾ ਹੈ। ਨਾਨਕ ਦਾ ਕਥਨ ਹੈ ਕਿ ਇਕੋ (ਪ੍ਰਭੂ) ਦੀ ਸਰਾਹਨਾ ਕਰਦੇ ਰਹੋ। ੯। ੫।

**ਗਉੜੀ ਮਹਲਾ ੧**

(ਜੇ ਕੋਈ ਜੋਗੀ ਜਾਂ ਸਾਧਕ) ਆਤਮਿਕ ਵਿਕਾਸ ਲਈ ਕਰਮ ਕਰਦਾ ਹੈ, ਤਾਂ (ਉਹ) ਸੱਚਾ ਹੈ (ਕਿਉਂਕਿ) ਕੱਚਾ (ਵਿਅਕਤੀ) ਮੁਕਤੀ ਦੇ ਭੇਦ ਨੂੰ ਕਿਵੇਂ ਜਾਣ ਸਕਦਾ ਹੈ। ੧। (ਕੋਈ) ਅਜਿਹਾ ਜੋਗੀ ਹੀ ਜੁਗਤ ਨੂੰ ਵਿਚਾਰਦਾ ਹੈ ਅਤੇ ਪੰਜ (ਵਿਕਾਰਾਂ) ਨੂੰ ਮਾਰ ਕੇ ਸੱਚ ਨੂੰ ਹਿਰਦੇ ਵਿਚ ਧਾਰਣ ਕਰਦਾ ਹੈ। ੧। ਰਹਾਉ। (ਪਰਮਾਤਮਾ) ਜਿਸ (ਮਨੁੱਖ) ਦੇ ਅੰਦਰ ਸੱਚ ਨੂੰ ਵਸਾ ਦਿੰਦਾ ਹੈ, (ਉਹੀ) ਜੋਗ ਦੀ ਜੁਗਤ ਦਾ ਮਹੱਤਵ ਪਛਾਣਦਾ ਹੈ। ੨। (ਉਹ) ਸੂਰਜ ਅਤੇ ਚੰਦ੍ਰਮਾ, ਘਰ ਅਤੇ ਜੰਗਲ (*ਉਦਿਆਨੈ*) ਵਿਚ ਇਕੋ (ਪ੍ਰਭੂ) ਨੂੰ ਵੇਖਦਾ ਹੈ। (ਉਹ) ਹਰਿ ਜਸ ਦੀ ਕਰਣੀ ਅਤੇ ਹੋਰ ਕਰਮਾਂ ਨੂੰ ਇਕ ਸਮਾਨ ਸਮਝਦਾ ਹੈ। ੩। (ਅਸਲ ਜੋਗੀ ਉਹ ਹੈ ਜੋ) ਇਕ ਸ਼ਬਦ ਦੀ ਹੀ ਭਿਖਿਆ ਮੰਗਦਾ ਹੈ। (ਉਸ ਦੇ ਅੰਦਰ) ਸੱਚ ਜਾਗ ਪੈਂਦਾ ਹੈ ਅਤੇ ਗਿਆਨ, ਧਿਆਨ ਅਤੇ ਜੁਗਤ (ਪ੍ਰਾਪਤ ਹੋ ਜਾਂਦੀ ਹੈ)। ੪।

(ਉਹੀ ਜੋਗੀ ਪਰਮਾਤਮਾ ਦੇ) ਭੈ ਵਿਚ ਰਹਿੰਦਾ ਹੈ ਅਤੇ (ਉਸ ਤੋਂ) ਬਾਹਰ ਨਹੀਂ ਜਾਂਦਾ।

Sri Satguru Jagjit Singh Ji eLibrary NamdhariElibrary@gmail.com

www.archive.org/details/namdhari



ਆਪੇ ਮੇਲੇ ਭਰਮੁ ਚੁਕਾਏ ॥ ਗੁਰ ਪਰਸਾਦਿ ਪਰਮ ਪਦੁ ਪਾਏ ॥੬॥
ਗੁਰ ਕੀ ਸੇਵਾ ਸਬਦੁ ਵੀਚਾਰੁ ॥ ਹਉਮੈ ਮਾਰੇ ਕਰਣੀ ਸਾਰੁ ॥੭॥
ਜਪ ਤਪ ਸੰਜਮ ਪਾਠ ਪੁਰਾਣੁ ॥ਕਹੁ ਨਾਨਕ ਅਪਰੰਪਰ ਮਾਨੁ ॥੮॥੬॥

ਗਉੜੀ ਮਹਲਾ ੧ ॥
ਖਿਮਾ ਗਹੀ ਬ੍ਰਤੁ ਸੀਲ ਸੰਤੋਖੰ ॥ ਰੋਗੁ ਨ ਬਿਆਪੈ ਨਾ ਜਮ ਦੋਖੰ ॥
ਮੁਕਤ ਭਏ ਪ੍ਰਭ ਰੂਪ ਨ ਰੇਖੰ ॥੧॥
ਜੋਗੀ ਕਉ ਕੈਸਾ ਡਰੁ ਹੋਇ ॥
ਰੂਖਿ ਬਿਰਖਿ ਗ੍ਰਿਹਿ ਬਾਹਰਿ ਸੋਇ ॥੧॥ ਰਹਾਉ ॥
ਨਿਰਭਉ ਜੋਗੀ ਨਿਰੰਜਨੁ ਧਿਆਵੈ ॥ ਅਨਦਿਨੁ ਜਾਗੈ ਸਚਿ ਲਿਵ ਲਾਵੈ ॥
ਸੋ ਜੋਗੀ ਮੇਰੈ ਮਨਿ ਭਾਵੈ ॥੨॥
ਕਾਲੁ ਜਾਲੁ ਬ੍ਰਹਮ ਅਗਨੀ ਜਾਰੇ ॥ ਜਰਾ ਮਰਣ ਗਤੁ ਗਰਬੁ ਨਿਵਾਰੇ ॥
ਆਪਿ ਤਰੈ ਪਿਤਰੀ ਨਿਸਤਾਰੇ ॥੩॥
ਸਤਿਗੁਰੁ ਸੇਵੇ ਸੋ ਜੋਗੀ ਹੋਇ ॥ ਭੈ ਰਚਿ ਰਹੈ ਸੁ ਨਿਰਭਉ ਹੋਇ ॥
ਜੈਸਾ ਸੇਵੈ ਤੈਸੋ ਹੋਇ ॥੪॥

ਨਰ ਨਿਹਕੇਵਲ ਨਿਰਭਉ ਨਾਉ ॥ ਅਨਾਥਹ ਨਾਥ ਕਰੇ ਬਲਿ ਜਾਉ ॥
ਪੁਨਰਪਿ ਜਨਮੁ ਨਾਹੀ ਗੁਣ ਗਾਉ ॥੫॥
ਅੰਤਰਿ ਬਾਹਰਿ ਏਕੋ ਜਾਣੈ ॥ ਗੁਰ ਕੈ ਸਬਦੇ ਆਪੁ ਪਛਾਣੈ ॥
ਸਾਚੈ ਸਬਦਿ ਦਰਿ ਨੀਸਾਣੈ ॥੬॥
ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥ ਆਵੈ ਨ ਜਾਵੈ ਚੂਕੈ ਆਸਾ ॥
ਗੁਰ ਕੈ ਸਬਦਿ ਕਮਲੁ ਪਰਗਾਸਾ ॥੭॥
ਜੋ ਦੀਸੈ ਸੋ ਆਸ ਨਿਰਾਸਾ ॥ ਕਾਮ ਕ੍ਰੋਧ ਬਿਖੁ ਭੂਖ ਪਿਆਸਾ ॥
ਨਾਨਕ ਬਿਰਲੇ ਮਿਲਹਿ ਉਦਾਸਾ ॥੮॥੭॥

ਗਉੜੀ ਮਹਲਾ ੧ ॥
ਐਸਾ ਦਾਸੁ ਮਿਲੈ ਸੁਖੁ ਹੋਈ ॥ ਦੁਖੁ ਵਿਸਰੈ ਪਾਵੈ ਸਚੁ ਸੋਈ ॥੧॥
ਦਰਸਨੁ ਦੇਖਿ ਭਈ ਮਤਿ ਪੂਰੀ ॥ ਅਠਸਠਿ ਮਜਨੁ ਚਰਨਹ ਧੂਰੀ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

(ਪ੍ਰਭੂ ਵਿਚ) ਲਿਵ ਲਗਾਉਣ ਦੀ ਕੀਮਤ ਕੌਣ ਪਾ ਸਕਦਾ ਹੈ?। ੫। (ਪ੍ਰਭੂ) ਆਪ ਹੀ (ਆਪਣੇ ਨਾਲ) ਮਿਲਾ ਲੈਂਦਾ ਹੈ ਅਤੇ ਭਰਮਾਂ ਨੂੰ ਖ਼ਤਮ ਕਰ ਦਿੰਦਾ ਹੈ। ਗੁਰੂ ਦੀ ਕ੍ਰਿਪਾ ਨਾਲ ਪਰਮ-ਪਦ ਨੂੰ ਪ੍ਰਾਪਤ ਕਰ ਲੈਂਦਾ ਹੈ।੬। ਗੁਰੂ ਦੀ ਸੇਵਾ ਗੁਰੂ ਦੇ ਸ਼ਬਦ ਨੂੰ ਵਿਚਾਰਨ ਵਿਚ ਹੈ। ਹਉਮੈ ਨੂੰ ਮਾਰਨਾ ਹੀ (ਜਿਗਿਆਸੂ) ਦੀ ਸ੍ਰੇਸ਼ਠ ਕਰਨੀ ਹੈ।੭। ਨਾਨਕ ਦਾ ਕਥਨ ਹੈ (ਕਿ ਜੋਗੀ) ਅਪਰ ਅਪਾਰ ਪ੍ਰਭੂ ਨੂੰ ਮੰਨ ਲੈਂਦਾ ਹੈ, (ਉਸ ਵਿਚ) ਜਪ, ਤਪ, ਸੰਜਮ ਅਤੇ ਪੁਰਾਣ-ਪਾਠ (ਸਭ ਕੁਝ) ਸਮਾ ਜਾਂਦਾ ਹੈ। ੮। ੬।

**ਗਉੜੀ ਮਹਲਾ ੧**

ਖਿਮਾ ਨੂੰ (ਜੋ) ਧਾਰਣ ਕਰਦਾ ਹੈ, (ਇਹੀ ਉਸ ਲਈ) ਬ੍ਰਤ, ਸ਼ੀਲ (ਚੰਗਾ ਸੁਭਾ) ਅਤੇ ਸੰਤੋਖ ਹੈ। (ਉਸ ਨੂੰ) ਨ ਰੋਗ ਲਗਦਾ ਹੈ ਅਤੇ ਨ ਹੀ ਜਮ ਦਾ ਦੁਖ (ਅਸਰ ਕਰਦਾ ਹੈ)। (ਉਹ ਵਿਕਾਰਾਂ ਤੋਂ) ਮੁਕਤ ਹੋ ਜਾਂਦੇ ਹਨ ਅਤੇ ਪ੍ਰਭੂ (ਵਾਂਗ) ਰੂਪ-ਰੇਖ ਤੋਂ ਰਹਿਤ ਹੋ ਜਾਂਦੇ ਹਨ। ੧। (ਜਿਸ ਜੋਗੀ ਨੂੰ) ਰੁਖਾਂ, ਬ੍ਰਿਛਾਂ, ਘਰ, ਬਾਹਰ ਵਿਚ ਉਹ (ਪ੍ਰਭੂ ਵਿਆਪਕ ਦਿਸਦਾ ਹੈ, (ਉਸ) ਜੋਗੀ ਨੂੰ ਕਿਹੋ ਜਿਹਾ ਡਰ ਹੋ ਸਕਦਾ ਹੈ? (ਅਰਥਾਤ ਉਹ ਡਰ ਤੋਂ ਪਰੇ ਹੋ ਜਾਂਦਾ ਹੈ) ।੧ । ਰਹਾਉ। (ਅਜਿਹਾ) ਭੈ-ਰਹਿਤ ਜੋਗੀ ਨਿਰੰਜਨ ਦੀ ਆਰਾਧਨਾ ਕਰਦਾ ਹੈ। ਹਰ ਰੋਜ਼ (*ਅਨਦਿਨੁ*) ਜਾਗਦਾ (ਹੋਇਆ ਸਿਮਰਨ ਕਰਦਾ) ਹੈ ਅਤੇ ਸੱਚੇ ਪਰਮਾਤਮਾ ਵਿਚ ਲਿਵ ਲਗਾਉਂਦਾ ਹੈ। ਉਹ ਜੋਗੀ ਮੇਰੇ ਮਨ ਨੂੰ ਬਹੁਤ ਭਾਂਦਾ ਹੈ। ੨। (ਇਸ ਤਰ੍ਹਾਂ ਦਾ ਜੋਗੀ) ਕਾਲ ਦੇ ਜਾਲ ਨੂੰ ਬ੍ਰਹਮ-ਗਿਆਨ ਦੀ ਅੱਗ ਨਾਲ ਸਾੜ ਦਿੰਦਾ ਹੈ। ਬੁਢਾਪੇ ਅਤੇ ਮ੍ਰਿਤੂ (ਦੇ ਭੈ ਨੂੰ) ਦੂਰ ਕਰ ਦਿੰਦਾ ਹੈ ਅਤੇ ਹੰਕਾਰ ਨੂੰ ਪਰੇ ਹਟਾ ਦਿੰਦਾ ਹੈ। (ਉਹ ਭਵ-ਸਾਗਰ ਤੋਂ) ਆਪ ਤਰਦਾ ਹੈ ਅਤੇ ਪਿਤਰਾਂ ਨੂੰ ਵੀ ਪਾਰ ਉਤਾਰ ਦਿੰਦਾ ਹੈ। ੩। (ਜੋ) ਸਤਿਗੁਰੂ ਦੀ ਸੇਵਾ-ਭਗਤੀ ਕਰਦਾ ਹੈ, ਉਹ (ਸਹੀ) ਜੋਗੀ ਹੈ। ਈਸ਼ਵਰੀ ਭੈ ਵਿਚ ਰੁਚਿਤ ਰਹਿੰਦਾ ਹੋਇਆ ਉਹ ਭੈ-ਮੁਕਤ (ਜੋਗੀ) ਹੁੰਦਾ ਹੈ। (ਉਹ) ਜਿਹੋ ਜਿਹੇ ਦੀ ਸੇਵਾ ਕਰਦਾ ਹੈ, ਉਸੇ ਵਰਗਾ ਹੋ ਜਾਂਦਾ ਹੈ। ੪।

(ਪਰਮਾਤਮਾ) ਸ਼ੁੱਧ ਸਰੂਪੀ ਪੁਰਸ਼ ਹੈ ਅਤੇ 'ਨਿਰਭਉ' ਨਾਮ ਵਾਲਾ ਹੈ। (ਉਹ) ਅਨਾਥ ਨੂੰ ਨਾਥ ਵਾਲਾ ਬਣਾ ਦਿੰਦਾ ਹੈ, (ਉਸ ਤੋਂ ਮੈਂ) ਕੁਰਬਾਨ ਜਾਂਦਾ ਹਾਂ। (ਉਸ ਦਾ) ਗੁਣ-ਗਾਨ ਕਰਨ ਵਾਲੇ ਦਾ ਫਿਰ (*ਪੁਨਰਪਿ*) ਜਨਮ ਨਹੀਂ ਹੁੰਦਾ। ੫। (ਜੋ ਜੋਗੀ) ਅੰਦਰ ਅਤੇ ਬਾਹਰ ਇਕੋ (ਪ੍ਰਭੂ) ਨੂੰ ਜਾਣਦਾ ਹੈ ਅਤੇ ਗੁਰੂ ਦੇ ਸ਼ਬਦ ਰਾਹੀਂ ਆਪਣੇ ਆਪ ਨੂੰ (ਆਪਣੇ ਵਾਸਤਵਿਕ ਸਰੂਪ ਨੂੰ) ਪਛਾਣਦਾ ਹੈ, (ਉਹ ਜੋਗੀ) ਸੱਚੇ ਸ਼ਬਦ ਦਾ ਈਸ਼ਵਰੀ ਦੁਆਰ ਤੋਂ ਚਿੰਨ੍ਹ (ਪ੍ਰਾਪਤ ਕਰ ਲੈਂਦਾ ਹੈ)। ੬। (ਜੋ ਜੋਗੀ) ਸ਼ਬਦ ਰਾਹੀਂ (ਆਪਣੇ ਪਨ ਦੀ ਭਾਵਨਾ ਵਲੋਂ) ਮਰਦਾ ਹੈ, ਉਸ ਦਾ ਆਪਣੀ ਆਤਮਾ ਵਿਚ ਨਿਵਾਸ ਹੁੰਦਾ ਹੈ। (ਉਸ ਦਾ ਸੰਸਾਰ ਵਿਚ) ਆਣਾ ਜਾਣਾ ਨਹੀਂ ਹੁੰਦਾ (ਅਤੇ ਉਸ ਦੀ) ਆਸਾ ਖ਼ਤਮ ਹੋ ਜਾਂਦੀ ਹੈ। ਗੁਰੂ ਦੇ ਸ਼ਬਦ ਦੁਆਰਾ (ਉਸ ਦੇ ਹਿਰਦੇ ਦਾ) ਕਮਲ ਖਿੜ ਜਾਂਦਾ ਹੈ। ੭। (ਸੰਸਾਰ ਵਿਚ) ਜੋ ਦਿਸਦਾ ਹੈ, ਉਹ ਆਸਾਂ (ਦੀ ਪ੍ਰਾਪਤੀ ਵੱਲੋਂ) ਨਿਰਾਸ਼ ਹੀ (ਦਿਸਦਾ ਹੈ)। ਕਾਮ, ਕ੍ਰੋਧ ਅਤੇ ਵਿਸ਼ਿਆਂ ਦੀ (ਉਸ ਨੂੰ) ਭੁਖ ਅਤੇ ਪਿਆਸ ਲਗੀ ਰਹਿੰਦੀ ਹੈ। ਹੇ ਨਾਨਕ! (ਗ੍ਰਿਹਸਥ ਵਿਚ) ਉਦਾਸ ਰਹਿਣ ਵਾਲੇ ਵਿਰਲੇ ਹੀ (ਜੋਗੀ) ਮਿਲਦੇ ਹਨ। ੮। ੭।

**ਗਉੜੀ ਮਹਲਾ ੧**

ਅਜਿਹਾ (ਅਰਥਾਤ ਪ੍ਰਭੂ ਦੀ ਅਸਲੀਅਤ ਨੂੰ ਜਾਣ ਵਾਲਾ) ਦਾਸ ਮਿਲਣ ਨਾਲ (ਮਨੁੱਖ ਨੂੰ ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। ਦੁਖ ਭੁਲ ਜਾਂਦੇ ਹਨ ਅਤੇ ਉਹ (ਮਨੁੱਖ) ਸਤਿਸਰੂਪ ਨੂੰ ਪਾ ਲੈਂਦਾ ਹੈ। ੧। (ਅਜਿਹੇ ਸਾਧਕ ਦੇ) ਦਰਸ਼ਨ ਕਰਨ ਨਾਲ ਮਤਿ (ਸਭ ਪੱਖੋਂ) ਪੂਰੀ ਹੋ ਜਾਂਦੀ ਹੈ। (ਉਸ ਦੇ) ਚਰਣਾਂ ਦੀ ਧੂੜ ਅਠਾਹਠ (ਤੀਰਥਾਂ ਦੇ) ਇਸ਼ਨਾਨ (ਦੇ ਮਹਾਤਮ ਜਿੰਨੀ) ਹੈ।੧। ਰਹਾਉ। (ਉਸ

Sri Satguru Jagjit Singh Ji eLibrary NamdhariElibrary@gmail.com

ਦੀ ਪ੍ਰਭੂ ਨਾਲ) ਲਗੀ ਨਿਰੰਤਰ ਲਿਵ ਨਾਲ ਨੇਤਰ ਸੰਤੁਸ਼ਟ (ਅਰਥਾਤ ਤ੍ਰਿਪਤ) ਹੋ ਜਾਂਦੇ ਹਨ। ਹਰਿ ਦੇ ਸ੍ਰੇਸ਼ਠ (*ਸਾਰ*) ਨਾਮ-ਰਸ ਨਾਲ ਜੀਭ ਪਵਿਤਰ ਹੋ ਜਾਂਦੀ ਹੈ। ੨। (ਉਸ ਸਾਧਕ ਦੀ) ਕਰਨੀ ਸੱਚੀ ਹੋ ਜਾਂਦੀ ਹੈ ਅਤੇ ਹਿਰਦੇ ਅੰਦਰ (*ਅਭਅੰਤਰਿ*) ਸੇਵਾ (ਦੀ ਭਾਵਨਾ ਸਮਾ ਜਾਂਦੀ ਹੈ)। ਅਲੱਖ ਅਤੇ ਅਭੇਵ (ਪ੍ਰਭੂ ਦੀ ਸੇਵਾ ਕਰਕੇ) ਮਨ ਤ੍ਰਿਪਤ ਹੋ ਜਾਂਦਾ ਹੈ। ੩। (ਫਿਰ) ਜਿਥੇ ਜਿਥੇ ਦੇਖੀਦਾ ਹੈ, ਉਥੇ ਉਥੇ ਸੱਚਾ ਪ੍ਰਭੂ (ਵਰਤ ਰਿਹਾ ਹੈ)। (ਉਸ ਨੂੰ) ਸਮਝੇ ਬਿਨਾ ਕੂੜਾ ਜਗਤ ਆਪਸ ਵਿਚ ਉਲਝਿਆ ਰਹਿੰਦਾ ਹੈ। ੪।

(ਵਾਸਤਵਿਕ ਤੱਥ ਬਾਰੇ) ਗੁਰੂ ਦੇ ਸਮਝਾਉਣ ਨਾਲ ਸੂਝ ਪ੍ਰਾਪਤ ਹੁੰਦੀ ਹੈ। (ਪਰ) ਕੋਈ ਵਿਰਲਾ ਗੁਰਮੁਖ ਹੀ ਇਸ ਨੂੰ ਸਮਝਦਾ ਹੈ। ੫। ਹੇ ਸਭ ਦੇ ਰਖਿਅਕ ਪ੍ਰਭੂ! ਕ੍ਰਿਪਾ ਕਰਕੇ (ਸਾਰਿਆਂ ਦੀ) ਰਖਿਆ ਕਰੋ। (ਸੱਚ ਨੂੰ) ਸਮਝੇ ਬਿਨਾ (ਸਾਰੀ ਲੋਕਾਈ) ਪਸ਼ੂ ਅਤੇ ਭੂਤ ਬਣੀ ਫਿਰਦੀ ਹੈ। ੬। ਗੁਰੂ ਨੇ ਦਸਿਆ ਕਿ (ਪ੍ਰਭੂ ਤੋਂ ਬਿਨਾ) ਹੋਰ ਕੋਈ ਦੂਜਾ ਨਹੀਂ ਹੈ। (ਫਿਰ) ਦਸੋ ਕਿਸ ਨੂੰ ਵੇਖ ਕੇ, ਕਿਸੇ ਹੋਰ ਦੀ ਪੂਜਾ ਕਰਾਂ। ੭। ਸੰਤਾਂ ਲਈ (ਪ੍ਰਭੂ ਨੇ) ਤਿੰਨ ਲੋਕਾਂ (ਵਾਲੀ ਸ੍ਰਿਸ਼ਟੀ ਦੀ) ਰਚਨਾ ਕੀਤੀ ਹੈ। (ਜੋ ਮਨੁੱਖ) ਆਪਣੇ ਆਪ ਨੂੰ ਪਛਾਣਦਾ ਹੈ, ਉਹੀ (ਵਾਸਤਵਿਕ) ਤੱਤ੍ਵ ਨੂੰ ਵਿਚਾਰਦਾ ਹੈ। ੮। ਜਿਸ (ਵਿਅਕਤੀ ਦੇ) ਹਿਰਦੇ ਵਿਚ ਸੱਚੇ ਪ੍ਰਭੂ ਦਾ ਪ੍ਰੇਮ ਵਸਦਾ ਹੈ, ਨਾਨਕ ਬੇਨਤੀ ਕਰਦਾ ਹੈ ਕਿ ਅਸੀਂ ਉਸ ਦੇ ਦਾਸ ਹਾਂ। ੯। ੮।

**ਗਉੜੀ ਮਹਲਾ ੧**

ਬ੍ਰਹਮਾ ਨੇ ਹੰਕਾਰ ਕੀਤਾ (ਅਤੇ ਪਰਮਸੱਤਾ ਦੀ ਵਾਸਤਵਿਕਤਾ ਨੂੰ) ਨ ਸਮਝਿਆ। ਵੇਦਾਂ ਦੇ (ਡੁਬਣ ਦੀ) ਬਿਪਤਾ ਪੈਣ 'ਤੇ (ਉਹ) ਪਛਤਾਇਆ। ਜਦੋਂ ਪ੍ਰਭੂ ਦਾ ਸਿਮਰਨ ਕੀਤਾ (ਅਤੇ ਵਾਸਤਵਿਕਤਾ ਨੂੰ ਸਮਝਿਆ) ਤਾਂ (ਉਸ ਦਾ) ਮਨ ਪਤੀਜਿਆ।੧। ਸੰਸਾਰ ਵਿਚ ਅਜਿਹਾ ਹੰਕਾਰ ਕਰਨਾ (ਜਿਹੋ ਜਿਹਾ ਬ੍ਰਹਮਾ ਨੇ ਕੀਤਾ ਸੀ) ਮਾੜਾ ਹੈ। ਜਿਸ ਨੂੰ ਗੁਰੂ ਮਿਲਦਾ ਹੈ, ਉਸ ਦਾ ਹੰਕਾਰ ਦੂਰ ਕਰ ਦਿੰਦਾ ਹੈ। ੧ । ਰਹਾਉ। ਬਲੀ ਰਾਜਾ ਨੂੰ ਮਾਇਆ ਦਾ ਬਹੁਤ ਹੰਕਾਰ ਸੀ ਅਤੇ ਬਹੁਤ ਆਫਰ ਕੇ ਭਾਰੇ ਯੱਗ ਕਰਦਾ ਸੀ। ਗੁਰੂ ਦੀ ਸਲਾਹ ਲਏ ਬਿਨਾ (ਵਾਮਨ ਅਵਤਾਰ ਦੁਆਰਾ ਦੰਡਿਤ ਕੀਤੇ ਜਾਣ 'ਤੇ) ਪਾਤਾਲ ਵਿਚ ਚਲਾ ਗਿਆ। ੨। (ਰਾਜਾ) ਹਰੀਚੰਦ ਦਾਨ ਕਰਦਾ ਸੀ ਅਤੇ ਜਸ ਖਟਦਾ ਸੀ। (ਪਰ) ਗੁਰੂ ਤੋਂ ਬਿਨਾ (ਉਹ) ਅਭੇਵ ਪ੍ਰਭੂ ਦਾ ਅੰਤ ਨ ਪਾ ਸਕਿਆ। (ਪਰਮਾਤਮਾ) ਆਪ ਹੀ ਭੁਲਾਉਂਦਾ ਅਤੇ ਆਪ ਹੀ ਮਤਿ ਦਿੰਦਾ ਹੈ।੩। ਭੈੜੀ ਬੁੱਧੀ ਵਾਲਾ ਹਰਣਾਖਸ਼ (ਹਿਰਣ੍ਯਕਸ਼੍ਯਪ) ਮਾੜੇ ਆਚਾਰ ਵਾਲਾ ਸੀ। (ਪਰ) ਪ੍ਰਭੂ ਨਾਰਾਇਣ ਹੰਕਾਰ ਤੋੜਨ ਵਾਲਾ ਹੈ। (ਉਸ ਨੇ) ਕ੍ਰਿਪਾ ਕਰਕੇ ਪ੍ਰਹਿਲਾਦ ਦਾ ਉਧਾਰ ਕੀਤਾ (ਅਤੇ ਹਰਣਾਖਸ਼ ਨੂੰ ਮਾਰ ਦਿੱਤਾ)। ੪। ਮੂਰਖ ਅਤੇ ਬੇਸਮਝ ਰਾਵਣ (ਪ੍ਰਭੂ ਨੂੰ) ਭੁਲ ਗਿਆ। (ਫਲਸਰੂਪ, ਉਸ ਦੀ) ਲੰਕਾ ਸਿਰ ਸਮੇਤ ਲੁਟੀ ਗਈ। ਗੁਰੂ ਨਾਲ ਪ੍ਰੇਮ ਨ ਕਰਨ ਕਰਕੇ (ਉਸ ਦਾ) ਹੰਕਾਰ ਨਸ਼ਟ ਹੋ ਗਿਆ ।੫। (ਪ੍ਰਭੂ ਨੇ) ਹਜ਼ਾਰ ਬਾਹਾਂ ਵਾਲੇ ਰਾਜਾ (*ਸਹਸਬਾਹੁ*), ਮਧੁ, ਕੈਟਭ ਅਤੇ ਮਹਿਖਾਸੁਰ (ਦੈਂਤਾਂ ਨੂੰ ਮਾਰਿਆ)। ਹਰਣਾਖਸ਼ ਨੂੰ ਨਹੁਆਂ ਨਾਲ ਚੀਰ ਦਿੱਤਾ। ਭਗਤੀ ਦੇ ਅਭਿਆਸ ਨ ਕਰਨ ਕਰਕੇ (ਇਹ ਸਾਰੇ ਦੈਂਤ) ਮਾਰੇ ਗਏ।੬।

(ਪ੍ਰਭੂ ਨੇ) ਜਰਾ ਸੰਧਿ ਅਤੇ ਕਾਲਜਮੁਨ ਨੂੰ ਮਾਰ ਦਿੱਤਾ। ਰਕਤ ਬੀਜ ਅਤੇ ਕਾਲਨੇਮਿ ਨੂੰ ਨਸ਼ਟ ਕਰ ਦਿੱਤਾ। ਦੈਂਤਾਂ ਨੂੰ ਮਾਰ ਦਿੱਤਾ ਅਤੇ ਸੰਤਾਂ ਦਾ ਪਾਰ-ਉਤਾਰਾ ਕਰ ਦਿੱਤਾ। ੭। (ਪ੍ਰਭੂ) ਆਪ ਹੀ ਸਤਿਗੁਰੂ ਹੋ ਕੇ ਸ਼ਬਦ ਨੂੰ ਵਿਚਾਰਦਾ ਹੈ। ਦ੍ਵੈਤ-ਭਾਵ ਪੈਦਾ ਕਰਕੇ ਦੈਂਤਾਂ ਨੂੰ ਮਾਰਦਾ ਹੈ। ਗੁਰਮੁਖਾਂ ਨੂੰ ਸੱਚੀ ਭਗਤੀ ਵਿਚ ਲਗਾ ਕੇ (ਭਵ-ਸਾਗਰ ਤੋਂ) ਪਾਰ ਕਰ ਦਿੰਦਾ ਹੈ। ੮। ਦੁਰਯੋਧਨ (ਹੰਕਾਰ ਕਾਰਣ ਸੰਸਾਰ ਸਾਗਰ ਵਿਚ) ਡੁਬ ਮੋਇਆ ਅਤੇ ਆਪਣੀ ਪ੍ਰਤਿਸ਼ਠਾ ਖ਼ਤਮ ਕਰ ਲਈ। (ਉਸ ਨੇ) ਪਰਮਾਤਮਾ ਨੂੰ ਨ ਸਮਝਿਆ ਕਿ ਸਭ ਦਾ ਕਰਤਾ ਉਹੀ ਹੈ। (ਜੋ) ਹਰਿ ਦੇ ਦਾਸਾਂ ਨੂੰ ਦੁਖ (ਦਿੰਦਾ ਹੈ ਉਹ) ਦੁਖੀ ਹੋ ਕੇ ਖੁਆਰ ਹੁੰਦਾ ਹੈ। ੯। ਜਨਮੇਜੇ (ਰਾਜੇ) ਨੇ (ਆਪਣੇ) ਗੁਰੂ (ਬਿਆਸ) ਦੇ

ਜਨਮੇਜੈ ਗੁਰ ਸਬਦੁ ਨ ਜਾਨਿਆ ॥ ਕਿਉ ਸੁਖੁ ਪਾਵੈ ਭਰਮਿ ਭੁਲਾਨਿਆ ॥
ਇਕੁ ਤਿਲੁ ਭੂਲੇ ਬਹੁਰਿ ਪਛੁਤਾਨਿਆ ॥੧੦॥
ਕੰਸੁ ਕੇਸੁ ਚਾਂਡੂਰੁ ਨ ਕੋਈ ॥ ਰਾਮੁ ਨ ਚੀਨਿਆ ਅਪਨੀ ਪਤਿ ਖੋਈ ॥
ਬਿਨੁ ਜਗਦੀਸ ਨ ਰਾਖੈ ਕੋਈ ॥੧੧॥
ਬਿਨੁ ਗੁਰ ਗਰਬੁ ਨ ਮੇਟਿਆ ਜਾਇ ॥ ਗੁਰਮਤਿ ਧਰਮੁ ਧੀਰਜੁ ਹਰਿ ਨਾਇ ॥
ਨਾਨਕ ਨਾਮੁ ਮਿਲੈ ਗੁਣ ਗਾਇ ॥੧੨॥੯॥

ਗਉੜੀ ਮਹਲਾ ੧ ॥
ਚੋਆ ਚੰਦਨੁ ਅੰਕਿ ਚੜਾਵਉ ॥ ਪਾਟ ਪਟੰਬਰ ਪਹਿਰਿ ਹਢਾਵਉ ॥
ਬਿਨੁ ਹਰਿ ਨਾਮ ਕਹਾ ਸੁਖੁ ਪਾਵਉ ॥੧॥
ਕਿਆ ਪਹਿਰਉ ਕਿਆ ਓਢਿ ਦਿਖਾਵਉ ॥
ਬਿਨੁ ਜਗਦੀਸ ਕਹਾ ਸੁਖੁ ਪਾਵਉ ॥੧॥ ਰਹਾਉ ॥
ਕਾਨੀ ਕੁੰਡਲ ਗਲਿ ਮੋਤੀਅਨ ਕੀ ਮਾਲਾ ॥ ਲਾਲ ਨਿਹਾਲੀ ਫੂਲ ਗੁਲਾਲਾ ॥
ਬਿਨੁ ਜਗਦੀਸ ਕਹਾ ਸੁਖੁ ਭਾਲਾ ॥੨॥
ਨੈਨ ਸਲੋਨੀ ਸੁੰਦਰ ਨਾਰੀ ॥ ਖੋੜ ਸੀਗਾਰ ਕਰੈ ਅਤਿ ਪਿਆਰੀ ॥
ਬਿਨੁ ਜਗਦੀਸ ਭਜੇ ਨਿਤ ਖੁਆਰੀ ॥੩॥
ਦਰ ਘਰ ਮਹਲਾ ਸੇਜ ਸੁਖਾਲੀ ॥ ਅਹਿਨਿਸਿ ਫੂਲ ਬਿਛਾਵੈ ਮਾਲੀ ॥
ਬਿਨੁ ਹਰਿ ਨਾਮ ਸੁ ਦੇਹ ਦੁਖਾਲੀ ॥੪॥

ਹੈਵਰ ਗੈਵਰ ਨੇਜੇ ਵਾਜੇ ॥ ਲਸਕਰ ਨੇਬ ਖਵਾਸੀ ਪਾਜੇ ॥
ਬਿਨੁ ਜਗਦੀਸ ਝੂਠੇ ਦਿਵਾਜੇ ॥੫॥
ਸਿਧੁ ਕਹਾਵਉ ਰਿਧਿ ਸਿਧਿ ਬੁਲਾਵਉ ॥ ਤਾਜ ਕੁਲਹ ਸਿਰਿ ਛਤ੍ਰੁ ਬਨਾਵਉ ॥
ਬਿਨੁ ਜਗਦੀਸ ਕਹਾ ਸਚੁ ਪਾਵਉ ॥੬॥
ਖਾਨੁ ਮਲੂਕੁ ਕਹਾਵਉ ਰਾਜਾ ॥ ਅਬੇ ਤਬੇ ਕੂੜੇ ਹੈ ਪਾਜਾ ॥
ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥੭॥
ਹਉਮੈ ਮਮਤਾ ਗੁਰ ਸਬਦਿ ਵਿਸਾਰੀ ॥ ਗੁਰਮਤਿ ਜਾਨਿਆ ਰਿਦੈ ਮੁਰਾਰੀ ॥
ਪ੍ਰਣਵਤਿ ਨਾਨਕ ਸਰਣਿ ਤੁਮਾਰੀ ॥੮॥੧੦॥

ਗਉੜੀ ਮਹਲਾ ੧ ॥
ਸੇਵਾ ਏਕ ਨ ਜਾਨਸਿ ਅਵਰੇ ॥ ਪਰਪੰਚ ਬਿਆਧਿ ਤਿਆਗੈ ਕਵਰੇ ॥
ਭਾਇ ਮਿਲੈ ਸਚੁ ਸਾਚੈ ਸਚੁ ਰੇ ॥੧॥
ਐਸਾ ਰਾਮ ਭਗਤੁ ਜਨੁ ਹੋਈ ॥
ਹਰਿ ਗੁਣ ਗਾਇ ਮਿਲੈ ਮਲੁ ਧੋਈ ॥੧॥ ਰਹਾਉ ॥
ਊਂਧੋ ਕਵਲੁ ਸਗਲ ਸੰਸਾਰੈ ॥ ਦੁਰਮਤਿ ਅਗਨਿ ਜਗਤ ਪਰਜਾਰੈ ॥
ਸੋ ਉਬਰੈ ਗੁਰ ਸਬਦੁ ਬੀਚਾਰੈ ॥੨॥

Sri Satguru Jagjit Singh Ji eLibrary NamdhariElibrary@gmail.com

ਸ਼ਬਦ ਨੂੰ ਨ ਸਮਝਿਆ । (ਉਹ) ਭਰਮਾਂ ਵਿਚ ਭੁਲਿਆ (ਭਲਾ) ਕਿਵੇਂ ਸੁਖ ਪਾ ਸਕਦਾ ਸੀ? ਨਿੱਕੀ ਜਿਹੀ ਭੁਲ ਕਾਰਣ (ਉਸ ਨੂੰ) ਫਿਰ ਪਛਤਾਣਾ ਪਿਆ।੧੦। ਕੰਸ, ਕੇਸੀ, ਚਾਂਡੂਰ (ਵਰਗਾ ਕੋਈ ਸੂਰਮਾ) ਨਹੀਂ ਹੋਇਆ। (ਇਨ੍ਹਾਂ ਨੇ) ਪਰਮਾਤਮਾ ਨੂੰ ਨ ਪਛਾਣਿਆ ਅਤੇ ਆਪਣੀ ਪ੍ਰਤਿਸ਼ਠਾ ਨਸ਼ਟ ਕਰ ਲਈ। ਪ੍ਰਭੂ ਤੋਂ ਬਿਨਾ ਕੋਈ ਵੀ (ਕਿਸੇ ਦੀ) ਰਖਿਆ ਨਹੀਂ ਕਰ ਸਕਦਾ। ੧੧। ਗੁਰੂ (ਦੇ ਉਪਦੇਸ਼) ਤੋਂ ਬਿਨਾ ਹੰਕਾਰ ਮਿਟਾਇਆ ਨਹੀਂ ਜਾ ਸਕਦਾ। ਗੁਰੂ ਦੀ ਮਤਿ ਦੁਆਰਾ ਹਰਿ-ਨਾਮ (ਨੂੰ ਸਿਮਰ ਕੇ) ਧਰਮ ਅਤੇ ਧੀਰਜ ਦੀ ਪ੍ਰਾਪਤੀ ਹੁੰਦੀ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਗੁਣ-ਗਾਨ ਕਰਨ 'ਤੇ ਨਾਮ (ਦੀ ਦਾਤ) ਮਿਲ ਜਾਂਦੀ ਹੈ ।੧੨।੯।

**ਗਉੜੀ ਮਹਲਾ ੧**

(ਜੇ ਮੈਂ) ਅਤਰ ਅਤੇ ਚੰਦਨ (ਆਪਣੇ) ਸ਼ਰੀਰ ਉਪਰ ਲਗਾ ਲਵਾਂ, ਰੇਸ਼ਮੀ ਬਸਤ੍ਰ ਪਹਿਨ ਕੇ ਹੰਢਾਵਾਂ, (ਫਿਰ ਵੀ) ਹਰਿ ਨਾਮ ਤੋਂ ਬਿਨਾ ਕਿਥੇ ਸੁਖ ਪਾਵਾਂ (ਅਰਥਾਤ ਕਿਤੇ ਵੀ ਸੁਖ ਨਹੀਂ ਮਿਲ ਸਕਦਾ)। ੧। (ਮੈਂ) ਕਿਹੜੇ (ਬਸਤ੍ਰ) ਪਾਵਾਂ ਅਤੇ ਕੀ ਓੜ੍ਹ ਕੇ ਵਿਖਾਵਾਂ (ਅਜਿਹਾ ਕਰਨ ਦਾ ਕੁਝ ਲਾਭ ਨਹੀਂ), ਜਗਦੀਸ਼ ਤੋਂ ਬਿਨਾ ਹੋਰ ਕਿਥੇ ਸੁਖ ਪ੍ਰਾਪਤ ਕਰਾਂ (ਅਰਥਾਤ ਕਿਤੇ ਵੀ ਸੁਖ ਨਹੀਂ ਹੈ)। ੧। ਰਹਾਉ। (ਜੇ ਮੇਰੀ) ਕੰਨਾਂ ਵਿਚ (ਸੋਨੇ ਦੇ) ਕੁੰਡਲ ਹੋਣ ਅਤੇ ਗਲ ਵਿਚ ਮੋਤੀਆਂ ਦੀ ਮਾਲਾ ਹੋਵੇ। (ਮੇਰੀ) ਲਾਲ ਰੰਗ ਦੀ ਤੁਲਾਈ ਹੋਵੇ (ਅਤੇ ਉਪਰ) ਲਾਲਹ ਦੇ ਫੁਲ ਪਏ ਹੋਣ। (ਪਰ) ਜਗਦੀਸ਼ ਤੋਂ ਬਿਨਾ, ਕਿਥੋਂ ਸੁਖ ਲਭਾਂ। ੨। (ਜੇ ਮੇਰੀ) ਸੁੰਦਰ ਨੈਣਾਂ ਵਾਲੀ ਖ਼ੂਬਸੂਰਤ ਇਸਤਰੀ ਹੋਵੇ, (ਜੋ) ਸੋਲ੍ਹਾਂ ਤਰ੍ਹਾਂ ਦੇ ਸ਼ਿੰਗਾਰ ਕਰਦੀ ਹੋਵੇ ਅਤੇ ਬਹੁਤ ਪਿਆਰੀ ਲਗਦੀ ਹੋਵੇ। (ਪਰ) ਜਗਦੀਸ਼ ਦੀ ਆਰਾਧਨਾ ਬਿਨਾ ਹਮੇਸ਼ਾ ਖਜਲ ਖੁਆਰੀ ਹੁੰਦੀ ਹੈ।੩। (ਜੇ ਮੇਰੇ) ਪਾਸ ਦਰਬਾਰ, ਘਰ ਅਤੇ ਮਹਲ ਹੋਣ ਅਤੇ ਸੁਖਦਾਇਕ ਸੇਜ ਹੋਵੇ। (ਉਸ ਉਤੇ) ਦਿਨ ਰਾਤ ਮਾਲੀ ਫੁਲ ਵਿਛਾਉਂਦਾ ਹੋਵੇ, (ਪਰ) ਹਰਿ-ਨਾਮ ਤੋਂ ਬਿਨਾ ਦੇਹ ਦੁਖਿਆਰੀ (ਹੀ ਰਹਿੰਦੀ ਹੈ)। ੪।

(ਜੇ ਮੇਰੇ ਪਾਸ) ਨੇਜ਼ਿਆਂ (ਨਾਲ ਸੁਸਜਿਤ ਸਵਾਰ) ਅਤੇ ਨਗਾਰਿਆ (ਸਹਿਤ) ਘੋੜੇ, ਹਾਥੀ ਹੋਣ; ਫ਼ੌਜਾਂ, ਨਾਇਬ, ਸ਼ਾਹੀ ਨੌਕਰ ਹੋਣ; (ਪਰ ਇਹ ਸਭ ਕੁਝ) ਦਿਖਾਵਾ (*ਪਾਜੋ*) ਹੈ। (ਕਿਉਂਕਿ) ਬਿਨਾ ਜਗਦੀਸ਼ ਦੇ (ਇਹ ਸਭ) ਝੂਠੇ ਪ੍ਰਦਰਸ਼ਨ (*ਦਿਵਾਜੇ*) ਹਨ ।੫। (ਜੇ ਮੈਂ) ਸਿੱਧ ਅਖਵਾਵਾਂ ਅਤੇ ਰਿਧੀਆਂ ਸਿਧੀਆਂ ਨੂੰ (ਆਪਣੇ ਪਾਸ) ਬੁਲਾ ਸਕਣ ਦੇ ਸਮਰਥ ਹੋਵਾਂ, ਸਿਰ ਉਪਰ ਤਾਜ ਦੀ ਟੋਪੀ (*ਕੁਲਹ*) ਹੋਵੇ ਅਤੇ ਛਤਰ ਦੀ ਵਿਵਸਥਾ ਕਰ ਲਵਾਂ, (ਪਰ) ਜਗਦੀਸ਼ ਤੋਂ ਬਿਨਾ ਸੱਚ ਕਿਥੋਂ ਪ੍ਰਾਪਤ ਕਰਾਂ। ੬। (ਜੇ ਮੈਂ ਆਪਣੇ ਆਪ ਨੂੰ) ਖ਼ਾਨ, ਬਾਦਸ਼ਾਹ (*ਮਲੁਕ*) ਅਤੇ ਰਾਜਾ ਅਖਵਾ ਲਵਾਂ। (ਨੌਕਰਾਂ) ਨੂੰ ਡਾਂਟ ਡਪਟ (*ਅਬੇ ਤਬੇ*) ਕਰਦਾ ਹੋਵਾਂ, (ਪਰ ਇਹ ਸਾਰੇ) ਝੂਠੇ ਦਿਖਾਵੇ ਹਨ। ਗੁਰੂ ਦੇ ਸ਼ਬਦ ਤੋਂ ਬਿਨਾ ਕੋਈ ਕੰਮ ਸਵਰਦਾ ਨਹੀਂ ਹੈ। ੭। (ਮੈਂ) ਹਉਮੈ ਅਤੇ ਮਮਤਾ ਗੁਰੂ ਦੇ ਸ਼ਬਦ ਦੁਆਰਾ ਭੁਲਾ ਦਿੱਤੀਆਂ ਹਨ। ਗੁਰੂ ਦੀ ਸਿਖਿਆ ਦੁਆਰਾ ਹਿਰਦੇ ਵਿਚ ਪ੍ਰਭੂ ਨੂੰ ਜਾਣ ਲਿਆ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਹੇ ਪ੍ਰਭੂ! ਮੈਂ) ਤੇਰੀ ਸ਼ਰਣੀ (ਪਿਆ ਹਾਂ) ।੮।੧੦।

**ਗਉੜੀ ਮਹਲਾ ੧**

(ਹੇ ਭਾਈ! ਭਗਤ ਸਾਧਕ) ਇਕ (ਪ੍ਰਭੂ) ਦੀ ਸੇਵਾ ਕਰਦਾ ਹੈ, ਕਿਸੇ ਹੋਰ ਨੂੰ ਨਹੀਂ ਜਾਣਦਾ। (ਸੰਸਾਰਿਕ) ਪ੍ਰਪੰਚਾਂ ਅਤੇ ਰੋਗਾਂ ਨੂੰ ਕੌੜਾ (ਸਮਝ ਕੇ) ਤਿਆਗ ਦਿੰਦਾ ਹੈ। (ਉਹ ਪਰਮਾਤਮਾ) ਦੇ ਪ੍ਰੇਮ ਵਿਚ ਮਿਲ ਕੇ ਸਤਿਸਰੂਪ ਵਿਚ (ਜਾ ਸਮਾਉਂਦਾ ਹੈ)। ੧। ਇਹੋ ਜਿਹਾ ਹੁੰਦਾ ਹੈ ਪ੍ਰਭੂ ਦਾ ਭਗਤ ਸਾਧਕ, (ਜੋ) ਪਰਮਾਤਮਾ ਦਾ ਗੁਣ-ਗਾਨ ਕਰਕੇ ਅਤੇ (ਪਾਪਾਂ ਦੀ) ਮੈਲ ਧੋ ਕੇ (ਹਰਿ ਨੂੰ) ਜਾ ਮਿਲਦਾ ਹੈ। ੧। ਰਹਾਉ। ਸਾਰੇ ਸੰਸਾਰ (ਦਾ ਹਿਰਦਾ) ਉਲਟੇ ਕਮਲ-ਫੁਲ (ਵਰਗਾ ਹੈ) (ਅਰਥਾਤ ਪ੍ਰਭੂ ਦੇ ਨਾਮ-ਸਿਮਰਨ ਤੋਂ ਉਲਟਿਆ ਹੋਇਆ ਹੈ) ਮਾੜੀ ਬੁੱਧੀ ਦੀ ਅੱਗ ਜਗਤ ਨੂੰ ਸਾੜ ਰਹੀ ਹੈ। ਉਹੀ

ਭ੍ਰਿੰਗ ਪਤੰਗੁ ਕੁੰਚਰੁ ਅਰੁ ਮੀਨਾ ॥ ਮਿਰਗੁ ਮਰੈ ਸਹਿ ਅਪੁਨਾ ਕੀਨਾ ॥
ਤ੍ਰਿਸਨਾ ਰਾਚਿ ਤਤੁ ਨਹੀ ਬੀਨਾ ॥੩॥
ਕਾਮੁ ਚਿਤੈ ਕਾਮਣਿ ਹਿਤਕਾਰੀ ॥ ਕ੍ਰੋਧੁ ਬਿਨਾਸੈ ਸਗਲ ਵਿਕਾਰੀ ॥
ਪਤਿ ਮਤਿ ਖੋਵਹਿ ਨਾਮੁ ਵਿਸਾਰੀ ॥੪॥

ਪਰ ਘਰਿ ਚੀਤੁ ਮਨਮੁਖਿ ਡੋਲਾਇ ॥ ਗਲਿ ਜੇਵਰੀ ਧੰਧੈ ਲਪਟਾਇ ॥
ਗੁਰਮੁਖਿ ਛੂਟਸਿ ਹਰਿ ਗੁਣ ਗਾਇ ॥੫॥
ਜਿਉ ਤਨੁ ਬਿਧਵਾ ਪਰ ਕਉ ਦੇਈ ॥ ਕਾਮਿ ਦਾਮਿ ਚਿਤੁ ਪਰ ਵਸਿ ਸੇਈ ॥
ਬਿਨੁ ਪਿਰ ਤ੍ਰਿਪਤਿ ਨ ਕਬਹੂੰ ਹੋਈ ॥੬॥
ਪੜਿ ਪੜਿ ਪੋਥੀ ਸਿੰਮ੍ਰਿਤਿ ਪਾਠਾ ॥ ਬੇਦ ਪੁਰਾਣ ਪੜੈ ਸੁਣਿ ਥਾਟਾ ॥
ਬਿਨੁ ਰਸ ਰਾਤੇ ਮਨੁ ਬਹੁ ਨਾਟਾ ॥੭॥
ਜਿਉ ਚਾਤ੍ਰਿਕ ਜਲ ਪ੍ਰੇਮ ਪਿਆਸਾ ॥ ਜਿਉ ਮੀਨਾ ਜਲ ਮਾਹਿ ਉਲਾਸਾ ॥
ਨਾਨਕ ਹਰਿ ਰਸੁ ਪੀ ਤ੍ਰਿਪਤਾਸਾ ॥੮॥੧੧॥

ਗਉੜੀ ਮਹਲਾ ੧ ॥
ਹਠੁ ਕਰਿ ਮਰੈ ਨ ਲੇਖੈ ਪਾਵੈ ॥ ਵੇਸ ਕਰੈ ਬਹੁ ਭਸਮ ਲਗਾਵੈ ॥
ਨਾਮੁ ਬਿਸਾਰਿ ਬਹੁਰਿ ਪਛੁਤਾਵੈ ॥੧॥
ਤੂੰ ਮਨਿ ਹਰਿ ਜੀਉ ਤੂੰ ਮਨਿ ਸੂਖ ॥
ਨਾਮੁ ਬਿਸਾਰਿ ਸਹਹਿ ਜਮ ਦੂਖ ॥੧॥ ਰਹਾਉ ॥
ਚੋਆ ਚੰਦਨ ਅਗਰ ਕਪੂਰਿ ॥ ਮਾਇਆ ਮਗਨੁ ਪਰਮ ਪਦੁ ਦੂਰਿ ॥
ਨਾਮਿ ਬਿਸਾਰਿਐ ਸਭੁ ਕੂੜੋ ਕੂਰਿ ॥੨॥
ਨੇਜੇ ਵਾਜੇ ਤਖਤਿ ਸਲਾਮੁ ॥ ਅਧਕੀ ਤ੍ਰਿਸਨਾ ਵਿਆਪੈ ਕਾਮੁ ॥
ਬਿਨੁ ਹਰਿ ਜਾਚੇ ਭਗਤਿ ਨ ਨਾਮੁ ॥੩॥
ਵਾਦਿ ਅਹੰਕਾਰਿ ਨਾਹੀ ਪ੍ਰਭ ਮੇਲਾ ॥ ਮਨੁ ਦੇ ਪਾਵਹਿ ਨਾਮੁ ਸੁਹੇਲਾ ॥
ਦੂਜੈ ਭਾਇ ਅਗਿਆਨੁ ਦੁਹੇਲਾ ॥੪॥

ਬਿਨੁ ਦਮ ਕੇ ਸਉਦਾ ਨਹੀ ਹਾਟ ॥ਬਿਨੁ ਬੋਹਿਥ ਸਾਗਰ ਨਹੀ ਵਾਟ ॥
ਬਿਨੁ ਗੁਰ ਸੇਵੇ ਘਾਟੇ ਘਾਟਿ ॥੫॥
ਤਿਸ ਕਉ ਵਾਹੁ ਵਾਹੁ ਜਿ ਵਾਟ ਦਿਖਾਵੈ ॥ ਤਿਸ ਕਉ ਵਾਹੁ ਵਾਹੁ ਜਿ ਸਬਦੁ ਸੁਣਾਵੈ ॥
ਤਿਸ ਕਉ ਵਾਹੁ ਵਾਹੁ ਜਿ ਮੇਲਿ ਮਿਲਾਵੈ ॥੬॥
ਵਾਹੁ ਵਾਹੁ ਤਿਸ ਕਉ ਜਿਸ ਕਾ ਇਹੁ ਜੀਉ ॥ ਗੁਰ ਸਬਦੀ ਮਥਿ ਅੰਮ੍ਰਿਤੁ ਪੀਉ ॥
ਨਾਮ ਵਡਾਈ ਤੁਧੁ ਭਾਣੈ ਦੀਉ ॥੭॥

Sri Satguru Jagjit Singh Ji eLibrary NamdhariElibrary@gmail.com

(ਭਵ-ਸਾਗਰ ਵਿਚੋਂ) ਤਰਦਾ ਹੈ, (ਜੋ) ਗੁਰੂ ਦੇ ਸ਼ਬਦ ਨੂੰ ਵਿਚਾਰਦਾ ਹੈ।੨। (ਜਿਸ ਤਰ੍ਹਾਂ) ਭੌਰਾ, ਪਤੰਗਾ, ਹਾਥੀ (*ਕੁੰਚਰੁ*), ਮੱਛੀ (*ਮੀਨਾ*) ਅਤੇ ਹਿਰਨ ਆਪਣੇ ਕੀਤੇ ਹੋਏ ਕਰਮਾਂ (ਦਾ ਫਲ) ਸਹਿ ਕੇ ਮਰ ਜਾਂਦੇ ਹਨ, (ਉਸੇ ਤਰ੍ਹਾਂ ਮਨੁੱਖ ਨੇ) ਤ੍ਰਿਸ਼ਨਾ ਵਿਚ ਲੀਨ ਹੋ ਕੇ ਤੱਤ੍ਵ ਨੂੰ ਨਹੀਂ ਪਛਾਣਿਆ ਹੈ (ਅਤੇ ਦੁਖ ਵਿਚ ਪੈਂਦਾ ਹੈ)।੩। ਇਸਤਰੀ ਦਾ ਪ੍ਰੇਮੀ (ਸਦਾ) ਕਾਮ-ਭੋਗ ਨੂੰ ਚਿਤਵਦਾ ਹੈ। (ਅਜਿਹੇ ਸਾਰੇ) ਵਿਕਾਰੀ (ਵਿਅਕਤੀ) ਕ੍ਰੋਧ ਨਾਲ ਨਸ਼ਟ ਹੋ ਜਾਂਦੇ ਹਨ। (ਉਹ) ਨਾਮ ਨੂੰ ਭੁਲਾ ਕੇ (ਆਪਣੀ) ਇਜ਼ਤ ਅਤੇ ਬੁੱਧੀ ਨੂੰ ਗਵਾ ਲੈਂਦੇ ਹਨ।੪।

ਮਨਮੁਖ (ਵਿਅਕਤੀ) ਪਰਾਏ ਘਰ ਵਲ ਚਿਤ ਨੂੰ ਡੁਲਾਉਂਦਾ ਹੈ। (ਸਿੱਟੇ ਵਜੋਂ ਉਹ) ਧੰਦਿਆਂ ਵਿਚ ਲਿਪਟਦਾ ਹੈ ਅਤੇ ਗਲ ਵਿਚ (ਜਮ ਦੀ) ਫਾਹੀ ਪਵਾਉਂਦਾ ਹੈ। (ਪਰ) ਹਰਿ ਦੇ ਗੁਣਾਂ ਦਾ ਗਾਇਨ ਕਰਕੇ ਗੁਰਮੁਖ (ਸਾਧਕ ਸੰਸਾਰਿਕ ਬੰਧਨਾਂ ਤੋਂ) ਖ਼ਲਾਸ ਹੋ ਜਾਂਦਾ ਹੈ।੫। ਜਿਵੇਂ ਵਿਧਵਾ ਇਸਤਰੀ ਪਰਾਏ ਮਰਦ ਨੂੰ ਆਪਣਾ ਸ਼ਰੀਰ ਅਰਪਦੀ ਹੈ। ਉਹ ਕਾਮ ਅਤੇ ਧਨ ਕਰਕੇ (ਆਪਣਾ) ਮਨ ਪਰ-ਪੁਰਸ਼ ਦੇ ਵਸ ਵਿਚ ਕਰਦੀ ਹੈ, (ਪਰ) ਪਤੀ ਤੋਂ ਬਿਨਾ (ਉਸ ਨੂੰ) ਕਦੇ ਵੀ ਸ਼ਾਂਤੀ ਪ੍ਰਾਪਤ ਨਹੀਂ ਹੋ ਸਕਦੀ ।੬। (ਪੰਡਿਤ ਲੋਕ) ਧਾਰਮਿਕ ਪੋਥੀਆਂ ਅਤੇ ਸਮ੍ਰਿਤੀਆਂ ਦਾ ਪਾਠ ਕਰਦੇ ਹਨ ਅਤੇ ਸੰਕਲਪਾਂ-ਵਿਕਲਪਾਂ (*ਥਾਟਾ*) ਨੂੰ ਸੁਣਾ ਕੇ ਵੇਦਾਂ ਅਤੇ ਪੁਰਾਣਾਂ ਦਾ ਪਾਠ ਕਰਦੇ ਹਨ। (ਪਰ) ਬਿਨਾ (ਪ੍ਰਭੂ ਦੇ ਨਾਮ) ਰਸ ਵਿਚ ਰੰਗੀਣ ਦੇ (ਉਨ੍ਹਾਂ ਦੇ) ਮਨ ਬਹੁਤ ਨਾਚ ਕਰਦੇ ਹਨ (ਅਰਥਾਤ ਵਿਕਾਰਾਂ ਵਲ ਖਿੰਡੇ ਰਹਿੰਦੇ ਹਨ)।੭। ਜਿਵੇਂ ਚਾਤ੍ਰਿਕ (ਸ੍ਵਾਤੀ ਨੱਛਤ੍ਰ ਵਾਲੇ) ਜਲ ਦੇ ਪ੍ਰੇਮ ਲਈ ਪਿਆਸਾ ਹੈ, ਜਿਵੇਂ ਮੱਛੀ ਜਲ ਵਿਚ ਬਹੁਤ ਖ਼ੁਸ਼ ਰਹਿੰਦੀ ਹੈ, (ਤਿਵੇਂ) ਨਾਨਕ ਹਰਿ-ਨਾਮ ਰੂਪ ਰਸ ਪੀ ਕੇ ਤ੍ਰਿਪਤ ਹੁੰਦਾ ਹੈ।।੮।੧੧।

**ਗਉੜੀ ਮਹਲਾ ੧**

(ਹੇ ਜਿਗਿਆਸੂ! ਜੋ ਵਿਅਕਤੀ) ਹਠ-ਯੋਗ (ਦੀ ਸਾਧਨਾ) ਕਰਕੇ ਮਰਦਾ ਹੈ, (ਉਹ ਈਸ਼ਵਰੀ ਦਰਗਾਹ ਵਿਚ) ਲੇਖੇ ਵਿਚ ਨਹੀਂ ਪੈਂਦਾ (ਅਰਥਾਤ ਪ੍ਰਵਾਨ ਨਹੀਂ ਚੜ੍ਹਦਾ)। (ਉਹ) ਬਹੁਤ ਭੇਖ ਧਾਰਦਾ ਹੈ (ਅਤੇ ਸ਼ਰੀਰ ਉਤੇ) ਭਸਮ ਲਗਾਉਂਦਾ ਹੈ। (ਪਰ) ਨਾਮ ਨੂੰ ਭੁਲਾ ਕੇ ਫਿਰ ਪਛਤਾਉਂਦਾ ਹੈ।੧। (ਹੇ ਭਾਈ!) ਤੂੰ (ਆਪਣੇ) ਮਨ ਵਿਚ ਹਰਿ ਨੂੰ (ਵਸਾ ਲੈ) ਅਤੇ ਮਨ ਵਿਚ ਸੁਖ ਮਾਣ। (ਚੇਤੇ ਰਖ ਕਿ) ਨਾਮ ਨੂੰ ਭੁਲਾ ਕੇ ਜਮ ਦਾ ਦੁਖ ਹੀ ਸਹੇਂਗਾ।੧ ਰਹਾਉ। (ਜੋ ਵਿਅਕਤੀ) ਅਤਰ, ਚੰਦਨ, ਅਗਰ ਅਤੇ ਕਪੂਰ (ਆਦਿ ਸੁਗੰਧਿਤ ਵਸਤੂਆਂ ਨੂੰ ਵਰਤਦਾ ਹੈ ਅਤੇ) ਮਾਇਆ ਵਿਚ ਮਗਨ ਰਹਿੰਦਾ ਹੈ, (ਉਸ ਤੋਂ) ਪਰਮ-ਪਦ ਦੂਰ ਹੀ ਰਹਿੰਦਾ ਹੈ। ਨਾਮ ਨੂੰ ਭੁਲਾ ਦੇਣ ਨਾਲ ਸਭ ਕੂੜ ਹੀ ਕੂੜ ਹੈ।੨। (ਜੇ ਕਿਸੇ ਵਿਅਕਤੀ ਪਾਸ ਰਾਜਸੀ ਠਾਠ ਵਾਲੇ) ਨੇਜ਼ੇ, ਨਗਾਰੇ, ਤਖ਼ਤ ਅਤੇ ਸਲਾਮੀ (ਕਰਨ ਵਾਲੇ ਸਿਪਾਹੀ ਹੋਣ, ਤਾਂ ਉਸ ਦੀ) ਤ੍ਰਿਸ਼ਨਾ ਹੋਰ ਵਧਦੀ ਹੈ ਅਤੇ ਕਾਮ-ਭੋਗ (ਦੀ ਇੱਛਾ) ਵਿਆਪਦੀ ਹੈ। ਹਰਿ ਤੋਂ ਯਾਚਨਾ ਕੀਤੇ ਬਿਨਾ ਨ ਭਗਤੀ ਮਿਲਦੀ ਹੈ ਅਤੇ ਨ ਹੀ ਨਾਮ।੩। ਸ਼ਾਸਤ੍ਰਾਰਥ (*ਵਾਦਿ*) ਅਤੇ ਹੰਕਾਰ ਦਾ ਪ੍ਰਭੂ ਨਾਲ ਮੇਲ ਨਹੀਂ ਹੁੰਦਾ। ਮਨ ਅਰਪਿਤ ਕਰਨ ਨਾਲ ਹੀ ਸੁਖਦਾਇਕ ਨਾਮ ਪ੍ਰਾਪਤ ਹੁੰਦਾ ਹੈ। ਦ੍ਵੈਤ-ਭਾਵ ਕਾਰਣ ਦੁਖਦਾਇਕ ਅਗਿਆਨ ਹੀ (ਮਿਲਦਾ ਹੈ)।੪।

(ਜਿਵੇਂ) ਬਿਨਾ ਧਨ ਦੇ ਦੁਕਾਨ ਤੋਂ ਸੌਦਾ ਨਹੀਂ ਮਿਲਦਾ ਅਤੇ ਬਿਨਾ ਜਹਾਜ਼ ਦੇ ਸਮੁੰਦਰ ਦਾ ਰਸਤਾ (ਪਾਇਆ ਨਹੀਂ ਜਾ ਸਕਦਾ, ਤਿਵੇਂ) ਗੁਰੂ ਦੀ ਸੇਵਾ ਤੋਂ ਬਿਨਾ ਘਾਟਾ ਹੀ ਘਾਟਾ ਹੈ।੫। ਉਸ (ਸਾਧਕ ਅਥਵਾ ਗੁਰੂ) ਨੂੰ ਵਾਹ ਵਾਹ ਹੈ ਜੋ ਪ੍ਰਭੂ (ਦੇ ਮਿਲਾਪ) ਦਾ ਰਸਤਾ ਵਿਖਾ ਦੇਵੇ, ਉਸ ਨੂੰ ਵਾਹ ਵਾਹ ਹੈ ਜੋ (ਪ੍ਰਭੂ ਦਾ) ਸ਼ਬਦ ਸੁਣਾ ਦੇਵੇ, ਉਸ ਨੂੰ ਵਾਹ ਵਾਹ ਹੈ ਜੋ (ਪਰਮਾਤਮਾ ਨਾਲ) ਮੇਲ ਮਿਲਾ ਦੇਵੇ।੬। ਉਸ ਨੂੰ ਵਾਹ ਵਾਹ ਹੈ ਜਿਸ ਦੀ ਇਹ ਜਿੰਦ ਹੈ। (ਹੇ ਭਾਈ!) ਗੁਰੂ ਦੇ ਸ਼ਬਦ ਰਾਹੀਂ (ਨਾਮ ਰੂਪ) ਅੰਮ੍ਰਿਤ ਮਥ ਕੇ ਪੀਓ। (ਪ੍ਰਭੂ) ਤੈਨੂੰ ਨਾਮ ਦੀ ਵਡਿਆਈ ਆਪਣੇ ਭਾਣੇ ਅਨੁਸਾਰ

Sri Satguru Jagjit Singh Ji eLibrary NamdhariElibrary@gmail.com

ਨਾਮ ਬਿਨਾ ਕਿਉ ਜੀਵਾ ਮਾਇ ॥ ਅਨਦਿਨੁ ਜਪਤੁ ਰਹਉ ਤੇਰੀ ਸਰਣਾਇ ॥
ਨਾਨਕ ਨਾਮਿ ਰਤੇ ਪਤਿ ਪਾਇ ॥੮॥੧੨॥

ਗਉੜੀ ਮਹਲਾ ੧ ॥
ਹਉਮੈ ਕਰਤ ਭੇਖੀ ਨਹੀ ਜਾਨਿਆ ॥ ਗੁਰਮੁਖਿ ਭਗਤਿ ਵਿਰਲੇ ਮਨੁ ਮਾਨਿਆ ॥੧॥
ਹਉ ਹਉ ਕਰਤ ਨਹੀ ਸਚੁ ਪਾਈਐ ॥ ਹਉਮੈ ਜਾਇ ਪਰਮ ਪਦੁ ਪਾਈਐ ॥੧॥ ਰਹਾਉ ॥
ਹਉਮੈ ਕਰਿ ਰਾਜੇ ਬਹੁ ਧਾਵਹਿ ॥ ਹਉਮੈ ਖਪਹਿ ਜਨਮਿ ਮਰਿ ਆਵਹਿ ॥੨॥
ਹਉਮੈ ਨਿਵਰੈ ਗੁਰ ਸਬਦੁ ਵੀਚਾਰੈ ॥ ਚੰਚਲ ਮਤਿ ਤਿਆਗੈ ਪੰਚ ਸੰਘਾਰੈ ॥੩॥
ਅੰਤਰਿ ਸਾਚੁ ਸਹਜ ਘਰਿ ਆਵਹਿ ॥ ਰਾਜਨੁ ਜਾਣਿ ਪਰਮ ਗਤਿ ਪਾਵਹਿ ॥੪॥

ਸਚੁ ਕਰਣੀ ਗੁਰੁ ਭਰਮੁ ਚੁਕਾਵੈ ॥ ਨਿਰਭਉ ਕੈ ਘਰਿ ਤਾੜੀ ਲਾਵੈ ॥੫॥
ਹਉ ਹਉ ਕਰਿ ਮਰਣਾ ਕਿਆ ਪਾਵੈ ॥ ਪੂਰਾ ਗੁਰੁ ਭੇਟੇ ਸੋ ਝਗਰੁ ਚੁਕਾਵੈ ॥੬॥
ਜੇਤੀ ਹੈ ਤੇਤੀ ਕਿਹੁ ਨਾਹੀ ॥ ਗੁਰਮੁਖਿ ਗਿਆਨ ਭੇਟਿ ਗੁਣ ਗਾਹੀ ॥੭॥
ਹਉਮੈ ਬੰਧਨ ਬੰਧਿ ਭਵਾਵੈ ॥ ਨਾਨਕ ਰਾਮ ਭਗਤਿ ਸੁਖੁ ਪਾਵੈ ॥੮॥੧੩॥

ਗਉੜੀ ਮਹਲਾ ੧ ॥
ਪ੍ਰਥਮੇ ਬ੍ਰਹਮਾ ਕਾਲੈ ਘਰਿ ਆਇਆ ॥ ਬ੍ਰਹਮ ਕਮਲੁ ਪਇਆਲਿ ਨ ਪਾਇਆ ॥
ਆਗਿਆ ਨਹੀ ਲੀਨੀ ਭਰਮਿ ਭੁਲਾਇਆ ॥੧॥
ਜੋ ਉਪਜੈ ਸੋ ਕਾਲਿ ਸੰਘਾਰਿਆ ॥
ਹਮ ਹਰਿ ਰਾਖੇ ਗੁਰ ਸਬਦੁ ਬੀਚਾਰਿਆ ॥੧॥ ਰਹਾਉ ॥
ਮਾਇਆ ਮੋਹੇ ਦੇਵੀ ਸਭਿ ਦੇਵਾ ॥ ਕਾਲੁ ਨ ਛੋਡੈ ਬਿਨੁ ਗੁਰ ਕੀ ਸੇਵਾ ॥
ਓਹੁ ਅਬਿਨਾਸੀ ਅਲਖ ਅਭੇਵਾ ॥੨॥
ਸੁਲਤਾਨ ਖਾਨ ਬਾਦਿਸਾਹ ਨਹੀ ਰਹਨਾ ॥ ਨਾਮਹੁ ਭੂਲੈ ਜਮ ਕਾ ਦੁਖੁ ਸਹਨਾ ॥
ਮੈ ਧਰ ਨਾਮੁ ਜਿਉ ਰਾਖਹੁ ਰਹਨਾ ॥੩॥
ਚਉਧਰੀ ਰਾਜੇ ਨਹੀ ਕਿਸੈ ਮੁਕਾਮੁ ॥ ਸਾਹ ਮਰਹਿ ਸੰਚਹਿ ਮਾਇਆ ਦਾਮ ॥
ਮੈ ਧਨੁ ਦੀਜੈ ਹਰਿ ਅੰਮ੍ਰਿਤ ਨਾਮੁ ॥੪॥

ਰਯਤਿ ਮਹਰ ਮੁਕਦਮ ਸਿਕਦਾਰੈ ॥ ਨਿਹਚਲੁ ਕੋਇ ਨ ਦਿਸੈ ਸੰਸਾਰੈ ॥
ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥੫॥

Sri Satguru Jagjit Singh Ji eLibrary NamdhariElibrary@gmail.com

ਦਿੰਦਾ ਹੈ। ੭। ਹੇ ਮਾਤਾ! ਨਾਮ ਤੋਂ ਬਿਨਾ (ਮੈਂ) ਕਿਵੇਂ ਜੀਵਾਂ। (ਹੇ ਪ੍ਰਭੂ! ਮੇਰੀ ਹਾਰਦਿਕ ਇੱਛਾ ਹੈ ਕਿ) ਤੇਰੀ ਸ਼ਰਣ ਵਿਚ ਪੈ ਕੇ ਹਮੇਸ਼ਾ (ਨਾਮ) ਜਪਦਾ ਰਹਾਂ। ਹੇ ਨਾਨਕ! ਨਾਮ ਵਿਚ ਲੀਨ ਰਹਿਣ ਨਾਲ ਹੀ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ। ੮। ੧੨।

**ਗਉੜੀ ਮਹਲਾ ੧**

ਹਉਮੈ ਕਰਦਿਆਂ ਧਾਰਮਿਕ ਭੇਖਾਂ ਰਾਹੀਂ (ਕਿਸੇ ਨੇ ਪ੍ਰਭੂ ਨੂੰ) ਨਹੀਂ ਜਾਣਿਆ। ਗੁਰੂ ਦੀ ਸਿਖਿਆ ਦੁਆਰਾ ਭਗਤੀ ਕਰਕੇ (ਕਿਸੇ) ਵਿਰਲੇ ਦਾ ਮਨ ਪਰਮਾਤਮਾ ਨਾਲ ਪਤੀਜਿਆ ਹੈ। ੧। ਹੰਕਾਰ ਕਰਨ ਨਾਲ ਸਤਿਸਰੂਪ (ਪਰਮਾਤਮਾ) ਨੂੰ ਨਹੀਂ ਮਿਲ ਪਾਈਦਾ। ਹਉਮੈ ਦੇ ਨਸ਼ਟ ਹੋਣ ਨਾਲ ਹੀ ਪਰਮ-ਪਦ ਪ੍ਰਾਪਤ ਹੁੰਦਾ ਹੈ।੧। ਰਹਾਉ। ਹਉਮੈ ਕਰਦੇ ਹੋਏ ਰਾਜੇ (ਇਕ ਦੂਜੇ ਨੂੰ ਅਧੀਨ ਕਰਨ ਲਈ) ਬਹੁਤ ਧਾਵੇ ਕਰਦੇ ਹਨ। (ਪਰ ਉਹ) ਹਉਮੈ ਵਿਚ ਖਪਦੇ ਹਨ ਅਤੇ ਜਨਮ-ਮਰਨ ਦੇ ਗੇੜ ਵਿਚ ਪੈਂਦੇ ਹਨ।੨। ਗੁਰੂ ਦੇ ਸ਼ਬਦ ਨੂੰ ਵਿਚਾਰਨ ਨਾਲ ਹਉਮੈ ਦੂਰ ਹੁੰਦੀ ਹੈ। ਚੰਚਲ ਬੁੱਧੀ ਨੂੰ ਤਿਆਗਣ ਨਾਲ ਪੰਜ ਵਿਕਾਰ ਮਾਰੇ ਜਾਂਦੇ ਹਨ। ੩। (ਜਿਨ੍ਹਾਂ ਸਾਧਕਾਂ ਦੇ ਹਿਰਦੇ) ਅੰਦਰ ਸਤਿਸਰੂਪੀ (ਪ੍ਰਭੂ ਵਸਦਾ ਹੈ), ਉਹ ਸਹਿਜ ਅਵਸਥਾ ਵਿਚ ਆ ਜਾਂਦੇ ਹਨ। (ਸਰਬ ਸ੍ਰੇਸ਼ਠ) ਰਾਜੇ ਨੂੰ ਪਛਾਣ ਕੇ ਪਰਮ-ਗਤਿ (ਅਰਥਾਤ ਮੋਕਸ਼-ਪਦ) ਪ੍ਰਾਪਤ ਕਰਦੇ ਹਨ।੪।

ਗੁਰੂ (ਤੋਂ ਪ੍ਰਾਪਤ ਹੋਈ) ਸੱਚੀ ਜੀਵਨ ਜਾਚ (ਮਨੁੱਖ ਦੇ ਮਨ ਵਿਚੋਂ) ਭਰਮ ਖ਼ਤਮ ਕਰ ਦਿੰਦੀ ਹੈ। (ਫਿਰ ਸਾਧਕ) ਨਿਰਭਉ ਪ੍ਰਭੂ ਦੇ ਸਰੂਪ (*ਘਰਿ*) ਵਿਚ ਸੁਰਤਿ ਜੋੜੀ ਰਖਦਾ ਹੈ। ੫। ਹਉਮੈ ਕਰ ਕਰ ਕੇ ਮਰਨ ਵਾਲਾ, (ਦਸੋ) ਕੀ ਪ੍ਰਾਪਤ ਕਰ ਸਕਦਾ ਹੈ? (ਜੋ) ਪੂਰੇ ਗੁਰੂ ਨੂੰ ਮਿਲ ਪੈਂਦਾ ਹੈ, ਉਹ (ਗੁਰੂ ਉਸ ਦੇ ਅੰਦਰੋਂ ਹਉਮੈ ਦਾ) ਤਨਾਉ ਜਾਂ ਝਗੜਾ ਖ਼ਤਮ ਕਰ ਦਿੰਦਾ ਹੈ। ੬। ਜਿਤਨੀ (ਸ੍ਰਿਸ਼ਟੀ) ਹੈ, ਉਤਨੀ ਕੁਝ ਵੀ ਨਹੀਂ ਹੈ (ਅਰਥਾਤ ਕਿਸੇ ਕੰਮ ਦੀ ਨਹੀਂ ਹੈ)। ਗੁਰਮੁਖ ਸਾਧਕ (ਗੁਰੂ ਤੋਂ) ਗਿਆਨ ਪ੍ਰਾਪਤ ਕਰਕੇ (ਪ੍ਰਭੂ ਦੇ) ਗੁਣ ਗਾਉਂਦਾ ਹੈ। ੭। ਹਉਮੈ (ਮਨੁੱਖ ਨੂੰ) ਬੰਧਨਾਂ ਵਿਚ ਬੰਨ੍ਹ ਕੇ (ਜੂਨਾਂ ਦੇ ਗੇੜ ਵਿਚ) ਘੁਮਾਉਂਦੀ ਹੈ। ਨਾਨਕ (ਦਾ ਕਥਨ ਹੈ ਕਿ ਜੋ) ਪ੍ਰਭੂ ਦੀ ਭਗਤੀ ਕਰਦਾ ਹੈ, ਉਹੀ ਸੁਖ ਪ੍ਰਾਪਤ ਕਰਦਾ ਹੈ। ੮। ੧੩।

**ਗਉੜੀ ਮਹਲਾ ੧**

ਸਭ ਤੋਂ ਪਹਿਲਾਂ (ਤਥਾਕਥਿਤ ਸ੍ਰਿਸ਼ਟੀ ਦਾ ਕਰਤਾ) ਬ੍ਰਹਮਾ ਮ੍ਰਿਤੂ ਦੇ ਸ਼ਿਕੰਜੇ ਵਿਚ ਆਇਆ। ਬ੍ਰਹਮਾ ਕਮਲ ਫੁਲ (ਦੀ ਡੰਡੀ ਵਿਚੋਂ ਪੈਦਾ ਹੋ ਕੇ) ਪਾਤਾਲ ਤਕ ਪਹੁੰਚ ਗਿਆ (ਪਰ ਉਸ ਦਾ ) ਅੰਤ ਨ ਪਾ ਸਕਿਆ। (ਉਸ ਨੇ ਗੁਰੂ ਦੀ) ਆਗਿਆ ਗ੍ਰਹਿਣ ਨ ਕੀਤੀ, (ਫਲਸਰੂਪ) ਭਰਮਾਂ ਵਿਚ ਭੁਲਿਆ ਰਿਹਾ । ੧। (ਇਸ ਜਗਤ ਵਿਚ) ਜੋ ਪੈਦਾ ਹੋਇਆ ਹੈ, ਉਸ ਨੂੰ ਕਾਲ ਨੇ ਮਾਰ ਦਿੱਤਾ ਹੈ। ਸਾਨੂੰ ਹਰਿ ਨੇ ਬਚਾ ਲਿਆ ਹੈ, (ਕਿਉਂਕਿ ਅਸੀਂ) ਗੁਰੂ ਦੇ ਸ਼ਬਦ ਨੂੰ (ਹਿਰਦੇ ਵਿਚ) ਵਿਚਾਰਿਆ ਹੈ। ੧। ਰਹਾਉ। ਮਾਇਆ ਨੇ ਸਾਰੇ ਦੇਵੀ ਦੇਵਤਿਆਂ ਨੂੰ ਮੋਹਿਆ ਹੋਇਆ ਹੈ (ਅਰਥਾਤ ਠਗਿਆ ਹੋਇਆ ਹੈ)। ਗੁਰੂ ਦੀ ਸੇਵਾ ਕਰਨ ਤੋਂ ਬਿਨਾ ਕਾਲ (ਕਿਸੇ ਨੂੰ) ਛਡਦਾ ਨਹੀਂ ਹੈ। ਉਹ ਪਰਮਾਤਮਾ ਅਲੱਖ ਅਤੇ ਅਭੇਵ ਹੈ। ੨। ਸੁਲਤਾਨ, ਖ਼ਾਨ, ਬਾਦਸ਼ਾਹ (ਆਦਿ ਕਿਸੇ ਨੇ ਵੀ ਸੰਸਾਰ ਵਿਚ) ਨਹੀਂ ਰਹਿਣਾ। ਨਾਮ ਨੂੰ ਭੁਲਣ ਵਾਲੇ ਨੇ ਜਮ ਦਾ ਦੁਖ ਸਹਿਣਾ ਹੈ। (ਹੇ ਪ੍ਰਭੂ!) ਮੈਨੂੰ ਨਾਮ ਦਾ ਆਸਰਾ ਹੈ, ਜਿਸ ਤਰ੍ਹਾਂ ਰਖੋਗੇ, (ਉਸੇ ਤਰ੍ਹਾਂ) ਰਹਾਂਗਾ। ੩। ਚੌਧਰੀ, ਰਾਜੇ ਆਦਿ ਕਿਸੇ ਦਾ ਵੀ (ਸੰਸਾਰ ਵਿਚ) ਸਥਾਈ ਠਿਕਾਣਾ ਨਹੀਂ ਹੈ। ਮਾਇਆ ਨੂੰ ਇਕੱਠਾ ਕਰਨ ਵਾਲਾ ਸ਼ਾਹ ਵੀ ਮਰ ਜਾਂਦਾ ਹੈ। ਹੇ ਹਰਿ! ਮੈਨੂੰ ਨਾਮ ਰੂਪ ਅੰਮ੍ਰਿਤ ਦਾ ਦਾਨ ਬਖ਼ਸ਼। ੪।

ਪ੍ਰਜਾ (*ਰਯਤਿ*), ਮੁਖੀਏ (*ਮਹਰ*), ਚੌਧਰੀ (*ਮੁਕਦਮ*) ਅਤੇ ਸਰਦਾਰ ਆਦਿ ਕੋਈ ਵੀ ਸੰਸਾਰ ਵਿਚ ਸਥਾਈ ਨਹੀਂ ਦਿਸਦੇ। ਆਫਰਿਆ ਹੋਇਆ (ਅਰਥਾਤ ਸਸ਼ਕਤ) ਕਾਲ ਕੂੜੇ (ਮਨੁੱਖ)

ਨਿਹਚਲੁ ਏਕੁ ਸਚਾ ਸਚੁ ਸੋਈ ॥ ਜਿਨਿ ਕਰਿ ਸਾਜੀ ਤਿਨਹਿ ਸਭ ਗੋਈ ॥
ਓਹੁ ਗੁਰਮੁਖਿ ਜਾਪੈ ਤਾਂ ਪਤਿ ਹੋਈ ॥੬॥
ਕਾਜੀ ਸੇਖ ਭੇਖ ਫਕੀਰਾ ॥ ਵਡੇ ਕਹਾਵਹਿ ਹਉਮੈ ਤਨਿ ਪੀਰਾ ॥
ਕਾਲੁ ਨ ਛੋਡੈ ਬਿਨੁ ਸਤਿਗੁਰ ਕੀ ਧੀਰਾ ॥੭॥
ਕਾਲੁ ਜਾਲੁ ਜਿਹਵਾ ਅਰੁ ਨੈਣੀ ॥ ਕਾਨੀ ਕਾਲੁ ਸੁਣੈ ਬਿਖੁ ਬੈਣੀ ॥
ਬਿਨੁ ਸਬਦੈ ਮੂਠੇ ਦਿਨੁ ਰੈਣੀ ॥੮॥
ਹਿਰਦੈ ਸਾਚੁ ਵਸੈ ਹਰਿ ਨਾਇ ॥ ਕਾਲੁ ਨ ਜੋਹਿ ਸਕੈ ਗੁਣ ਗਾਇ ॥
ਨਾਨਕ ਗੁਰਮੁਖਿ ਸਬਦਿ ਸਮਾਇ ॥੯॥੧੪॥

ਗਉੜੀ ਮਹਲਾ ੧ ॥
ਬੋਲਹਿ ਸਾਚੁ ਮਿਥਿਆ ਨਹੀ ਰਾਈ ॥ ਚਾਲਹਿ ਗੁਰਮੁਖਿ ਹੁਕਮਿ ਰਜਾਈ ॥
ਰਹਹਿ ਅਤੀਤ ਸਚੇ ਸਰਣਾਈ ॥੧॥
ਸਚ ਘਰਿ ਬੈਸੈ ਕਾਲੁ ਨ ਜੋਹੈ ॥
ਮਨਮੁਖ ਕਉ ਆਵਤ ਜਾਵਤ ਦੁਖੁ ਮੋਹੈ ॥੧॥ ਰਹਾਉ ॥
ਅਪਿਉ ਪੀਅਉ ਅਕਥੁ ਕਥਿ ਰਹੀਐ ॥ ਨਿਜ ਘਰਿ ਬੈਸਿ ਸਹਜ ਘਰੁ ਲਹੀਐ ॥
ਹਰਿ ਰਸਿ ਮਾਤੇ ਇਹੁ ਸੁਖੁ ਕਹੀਐ ॥੨॥
ਗੁਰਮਤਿ ਚਾਲ ਨਿਹਚਲ ਨਹੀ ਡੋਲੈ ॥ ਗੁਰਮਤਿ ਸਾਚਿ ਸਹਜਿ ਹਰਿ ਬੋਲੈ ॥
ਪੀਵੈ ਅੰਮ੍ਰਿਤੁ ਤਤੁ ਵਿਰੋਲੈ ॥੩॥
ਸਤਿਗੁਰੁ ਦੇਖਿਆ ਦੀਖਿਆ ਲੀਨੀ ॥ ਮਨੁ ਤਨੁ ਅਰਪਿਓ ਅੰਤਰ ਗਤਿ ਕੀਨੀ ॥
ਗਤਿ ਮਿਤਿ ਪਾਈ ਆਤਮੁ ਚੀਨੀ ॥੪॥

ਭੋਜਨੁ ਨਾਮੁ ਨਿਰੰਜਨ ਸਾਰੁ ॥ ਪਰਮ ਹੰਸੁ ਸਚੁ ਜੋਤਿ ਅਪਾਰ ॥
ਜਹ ਦੇਖਉ ਤਹ ਏਕੰਕਾਰੁ ॥੫॥
ਰਹੈ ਨਿਰਾਲਮੁ ਏਕਾ ਸਚੁ ਕਰਣੀ ॥ ਪਰਮ ਪਦੁ ਪਾਇਆ ਸੇਵਾ ਗੁਰ ਚਰਣੀ ॥
ਮਨ ਤੇ ਮਨੁ ਮਾਨਿਆ ਚੂਕੀ ਅਹੰ ਭ੍ਰਮਣੀ ॥੬॥
ਇਨ ਬਿਧਿ ਕਉਣੁ ਕਉਣੁ ਨਹੀ ਤਾਰਿਆ ॥ ਹਰਿ ਜਸਿ ਸੰਤ ਭਗਤ ਨਿਸਤਾਰਿਆ ॥
ਪ੍ਰਭ ਪਾਏ ਹਮ ਅਵਰੁ ਨ ਭਾਰਿਆ ॥੭॥
ਸਾਚ ਮਹਲਿ ਗੁਰਿ ਅਲਖੁ ਲਖਾਇਆ ॥ ਨਿਹਚਲ ਮਹਲੁ ਨਹੀ ਛਾਇਆ ਮਾਇਆ ॥
ਸਾਚਿ ਸੰਤੋਖੇ ਭਰਮੁ ਚੁਕਾਇਆ ॥੮॥

Sri Satguru Jagjit Singh Ji eLibrary NamdhariElibrary@gmail.com

ਦੇ ਸਿਰ ਵਿਚ (ਡੰਡਾ) ਮਾਰਦਾ ਹੈ। ੫। ਸਦਾ ਸਥਿਰ ਰਹਿਣ ਵਾਲਾ ਇਕ (ਪਰਮਾਤਮਾ) ਹੈ, (ਉਹੀ) ਸਚਮੁਚ ਸੱਚਾ ਹੈ। ਜਿਸ ਨੇ (ਸ੍ਰਿਸ਼ਟੀ ਦੀ) ਰਚਨਾ ਕੀਤੀ ਹੈ, ਉਸੇ ਨੇ ਹੀ ਸਾਰੀ (ਆਪਣੇ ਵਿਚ) ਸਮੋ ਲੈਣੀ ਹੈ। ਉਸ (ਪ੍ਰਭੂ) ਦੀ ਗੁਰੂ ਦੀ ਮਤਿ ਦੁਆਰਾ ਪਛਾਣ ਹੋਣ 'ਤੇ ਹੀ (ਮਨੁੱਖ ਦੀ ਸੱਚੀ ਦਰਗਾਹ ਵਿਚ) ਪ੍ਰਤਿਸ਼ਠਾ ਹੁੰਦੀ ਹੈ। ੬। ਕਾਜ਼ੀ, ਸ਼ੇਖ ਅਤੇ ਫ਼ਕੀਰਾਂ ਦੇ ਭੇਖ ਵਾਲੇ (ਆਪਣੇ ਆਪ ਨੂੰ) ਵੱਡਾ ਅਖਵਾਉਂਦੇ ਹਨ, (ਪਰ ਉਨ੍ਹਾਂ ਦੇ) ਸ਼ਰੀਰ ਵਿਚ ਹਉਮੈ ਦੀ ਪੀੜ ਹੁੰਦੀ ਹੈ। ਸਤਿਗੁਰੂ ਦੁਆਰਾ ਦਿੱਤੇ ਧੀਰਜ ਤੋਂ ਬਿਨਾ ਕਾਲ (ਉਨ੍ਹਾਂ ਦਾ ਪਿਛਾ) ਨਹੀਂ ਛਡਦਾ ਹੈ।੭। ਕਾਲ ਦਾ ਜਾਲ ਜੀਭ (ਦੁਆਰਾ ਨਿੰਦਿਆ ਕਰਨ ਕਰਕੇ), ਅੱਖਾਂ (ਦੁਆਰਾ ਪਰਾਇਆ ਰੂਪ ਵੇਖਣ ਕਰਕੇ) ਅਤੇ ਕੰਨਾਂ ਦੁਆਰਾ ਵਿਸ਼ ਭਰੇ ਬੋਲ ਸੁਣਨ ਕਰਕੇ (ਉਨ੍ਹਾਂ ਉਤੇ ਸਦਾ) ਤਣਿਆ ਰਹਿੰਦਾ ਹੈ। ਗੁਰੂ ਦੇ ਸ਼ਬਦ ਤੋਂ ਬਿਨਾ (ਪ੍ਰਾਣੀ) ਦਿਨ ਰਾਤ ਲੁਟੇ ਜਾ ਰਹੇ ਹਨ। ੮। (ਜਿਸ ਦੇ) ਹਿਰਦੇ ਵਿਚ ਸਤਿਸਰੂਪ (ਪਰਮਾਤਮਾ) ਦਾ ਨਾਮ ਵਸਦਾ ਹੈ, (ਉਸ ਵਲ) ਕਾਲ ਵੇਖ ਤਕ ਨਹੀਂ ਸਕਦਾ, (ਕਿਉਂਕਿ ਉਹ ਸਦਾ) ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। ਹੇ ਨਾਨਕ! ਗੁਰਮੁਖ (ਵਿਅਕਤੀ) ਸ਼ਬਦ ਵਿਚ ਸਮਾ ਜਾਂਦਾ ਹੈ। ੯। ੧੪।

**ਗਉੜੀ ਮਹਲਾ ੧**

ਗੁਰਮੁਖ (ਵਿਅਕਤੀ ਪ੍ਰਭੂ ਦੇ) ਹੁਕਮ ਅਤੇ ਰਜ਼ਾ ਵਿਚ ਚਲਦੇ ਹਨ। (ਉਹ) ਸੱਚ ਬੋਲਦੇ ਹਨ ਅਤੇ ਰਤਾ ਜਿੰਨਾ ਝੂਠ ਨਹੀਂ (ਬੋਲਦੇ)। (ਉਹ ਮਾਇਆ ਦੇ ਪ੍ਰਭਾਵ ਤੋਂ) ਪਰੇ ਸੱਚੇ ਪ੍ਰਭੂ ਦੀ ਸ਼ਰਣ ਵਿਚ ਰਹਿੰਦੇ ਹਨ।੧। (ਗੁਰਮੁਖ) ਸਦਾ ਸੱਚੇ ਘਰ ਵਿਚ ਰਹਿੰਦਾ ਹੈ ਅਤੇ ਕਾਲ ਉਸ ਨੂੰ ਵੇਖ ਤਕ ਨਹੀਂ ਸਕਦਾ। (ਪਰੰਤੂ) ਮਨਮੁਖ ਮੋਹ ਕਰਕੇ ਆਵਾਗਵਣ ਦਾ ਦੁਖ (ਸਹਿੰਦਾ ਰਹਿੰਦਾ ਹੈ)।੧। ਰਹਾਉ। ਅੰਮ੍ਰਿਤ ਨੂੰ ਪੀਵੀਏ ਅਤੇ ਅਕੱਥ (ਪ੍ਰਭੂ) ਦਾ ਕਥਨ ਕਰਦੇ ਰਹੀਏ। (ਇਸ ਤਰ੍ਹਾਂ) ਆਪਣੇ ਆਤਮਿਕ ਘਰ ਵਿਚ ਬੈਠ ਕੇ ਸਹਿਜ ਅਵਸਥਾ ਘਰ ਵਿਚ ਹੀ ਪ੍ਰਾਪਤ ਕਰ ਲਈਦੀ ਹੈ। ਹਰਿ-ਰਸ ਵਿਚ ਮਸਤ ਹੋਣ 'ਤੇ ਹੀ ਇਸ ਸੁਖ ਦਾ ਕਥਨ ਕਰ ਸਕੀਦਾ ਹੈ।੨। ਗੁਰਮਤਿ (ਪ੍ਰਤਿਪਾਦਿਤ) ਜੀਵਨ-ਜੁਗਤ (ਚਾਲ) ਸੁਦ੍ਰਿੜ੍ਹ ਹੈ, (ਕਦੇ ਵੀ) ਡੋਲਦੀ ਨਹੀਂ। ਗੁਰੂ ਦੀ ਮਤਿ ਦੁਆਰਾ ਸੱਚੇ ਪ੍ਰਭੂ ਵਿਚ (ਸਥਿਤ ਹੋ ਕੇ ਗੁਰਮੁਖ ਸਾਧਕ) ਸਹਿਜ ਢੰਗ ਨਾਲ ਹਰਿ ਦਾ ਸਿਮਰਨ ਕਰਦਾ ਹੈ ਅਤੇ ਤੱਤ੍ਵ (ਗਿਆਨ) ਨੂੰ ਵਿਰੋਲਦਾ ਹੋਇਆ ਹਰਿ-ਨਾਮ ਰੂਪ ਅੰਮ੍ਰਿਤ ਦਾ ਪਾਨ ਕਰਦਾ ਹੈ। ੩। (ਗੁਰਮੁਖ) ਨੇ ਸਤਿਗੁਰੂ ਨੂੰ ਵੇਖਿਆ ਹੈ ਅਤੇ ਦੀਖਿਆ ਲਈ ਹੈ। (ਉਸ ਨੇ ਗੁਰੂ ਅਗੇ) ਤਨ ਅਤੇ ਮਨ ਭੇਂਟ ਕਰ ਦਿੱਤੇ ਹਨ। (ਉਸ ਨੇ) ਆਤਮ -ਸਰੂਪ ਨੂੰ ਪਛਾਣ ਕੇ (ਉਸ ਦੀ) ਸਥਿਤੀ ਅਤੇ ਸੀਮਾ ਸਮਝੀ ਹੈ।੪।

(ਗੁਰਮੁਖ ਵਿਅਕਤੀ ਲਈ) ਪ੍ਰਭੂ ਦਾ ਨਾਮ ਹੀ ਸ੍ਰੇਸ਼ਠ (*ਸਾਰੁ*) ਭੋਜਨ ਹੈ। (ਉਹ) ਪਰਮਹੰਸ ਹੈ, (ਕਿਉਂਕਿ ਉਸ ਦੇ ਹਿਰਦੇ ਵਿਚ) ਸਤਿਸਰੂਪ ਅਪਾਰ ਪ੍ਰਭੂ ਦੀ ਜੋਤਿ (ਪ੍ਰਕਾਸ਼ਿਤ ਹੋ ਰਹੀ ਹੈ।) (ਉਹ) ਜਿਥੇ ਵੇਖਦਾ ਹੈ, ਉਥੇ ਉਸ ਨੂੰ ਪ੍ਰਭੂ ਹੀ (ਦਿਸ ਪੈਂਦਾ ਹੈ)। ੫। (ਉਹ ਸਭ ਤੋਂ) ਨਿਰਲੇਪ ਰਹਿੰਦਾ ਅਤੇ ਸਤਿ-ਸਰੂਪ (ਪ੍ਰਭੂ ਦੇ ਨਾਮ ਦਾ ਸਿਮਰਨ ਹੀ ਉਸ ਦੀ) ਇਕੋ ਇਕ ਕਰਨੀ (ਬਣ ਜਾਂਦੀ ਹੈ)। ਗੁਰੂ ਦੇ ਚਰਣਾਂ ਦੀ ਸੇਵਾ ਕਰਕੇ (ਉਸ ਨੇ) ਪਰਮ-ਪਦ ਪ੍ਰਾਪਤ ਕਰ ਲਿਆ ਹੈ। (ਉਸ ਦਾ ਅੰਧਕਾਰ ਮਈ) ਮਨ (ਪ੍ਰਕਾਸ਼ਮਈ) ਮਨ ਦੁਆਰਾ ਮੰਨ ਗਿਆ ਹੈ ਅਤੇ ਹਉਮੈ ਵਾਲੀ ਭਟਕਣਾ ਮੁਕ ਗਈ ਹੈ। ੬। ਇਸ ਢੰਗ ਨਾਲ (ਗੁਰੂ ਨੇ) ਕਿਸ ਕਿਸ ਨੂੰ ਨਹੀਂ ਤਾਰਿਆ ਹੈ? ਹਰਿ-ਜਸ ਕਰਨ ਵਾਲੇ ਸੰਤਾਂ ਅਤੇ ਭਗਤਾਂ ਨੂੰ (ਭਵਸਾਗਰ ਤੋਂ) ਪਾਰ ਲੰਘਾ ਦਿੱਤਾ ਹੈ। (ਇਸ ਤਰ੍ਹਾਂ) ਪ੍ਰਭੂ ਨੂੰ ਪ੍ਰਾਪਤ ਕਰਕੇ ਅਸੀਂ ਕਿਸੇ ਹੋਰ ਦੀ ਭਾਲ ਨਹੀਂ ਕੀਤੀ। ੭। ਗੁਰੂ ਨੇ ਸੱਚੇ ਮਹਲ ਵਿਚ ਅਲੱਖ ਪ੍ਰਭੂ ਦਾ ਦਰਸ਼ਨ ਕਰਾ ਦਿੱਤਾ ਹੈ। (ਉਹ) ਮਹਲ ਸਥਿਰ ਹੈ (ਅਤੇ ਉਥੇ) ਮਾਇਆ ਦੀ ਛਾਇਆ ਤਕ ਨਹੀਂ ਹੈ। ਸੱਚੇ ਪ੍ਰਭੂ ਵਿਚ ਸੰਤੁਸ਼ਟ ਹੋ ਜਾਣ ਨਾਲ ਭਰਮ ਦੂਰ ਕਰ ਦਿੱਤਾ ਗਿਆ ਹੈ। ੮। ਜਿਨ੍ਹਾਂ ਦੇ ਮਨ ਵਿਚ ਉਹ ਸੱਚਾ

Sri Satguru Jagjit Singh Ji eLibrary NamdhariElibrary@gmail.com

ਜਿਨ ਕੈ ਮਨਿ ਵਸਿਆ ਸਚੁ ਸੋਈ ॥ ਤਿਨ ਕੀ ਸੰਗਤਿ ਗੁਰਮੁਖਿ ਹੋਈ ॥
ਨਾਨਕ ਸਾਚਿ ਨਾਮਿ ਮਲੁ ਖੋਈ ॥੯॥੧੫॥

ਗਉੜੀ ਮਹਲਾ ੧ ॥
ਰਾਮਿ ਨਾਮਿ ਚਿਤੁ ਰਾਪੈ ਜਾ ਕਾ ॥ ਉਪਜੰਪਿ ਦਰਸਨੁ ਕੀਜੈ ਤਾ ਕਾ ॥੧॥
ਰਾਮ ਨ ਜਪਹੁ ਅਭਾਗੁ ਤੁਮਾਰਾ ॥ ਜੁਗਿ ਜੁਗਿ ਦਾਤਾ ਪ੍ਰਭੁ ਰਾਮੁ ਹਮਾਰਾ ॥੧॥ ਰਹਾਉ ॥
ਗੁਰਮਤਿ ਰਾਮੁ ਜਪੈ ਜਨੁ ਪੂਰਾ ॥ ਤਿਤੁ ਘਟ ਅਨਹਤ ਬਾਜੇ ਤੂਰਾ ॥੨॥
ਜੋ ਜਨ ਰਾਮ ਭਗਤਿ ਹਰਿ ਪਿਆਰਿ ॥ ਸੇ ਪ੍ਰਭਿ ਰਾਖੇ ਕਿਰਪਾ ਧਾਰਿ ॥੩॥
ਜਿਨ ਕੈ ਹਿਰਦੈ ਹਰਿ ਹਰਿ ਸੋਈ ॥ ਤਿਨ ਕਾ ਦਰਸੁ ਪਰਸਿ ਸੁਖੁ ਹੋਈ ॥੪॥

ਸਰਬ ਜੀਆ ਮਹਿ ਏਕੋ ਰਵੈ ॥ ਮਨਮੁਖਿ ਅਹੰਕਾਰੀ ਫਿਰਿ ਜੂਨੀ ਭਵੈ ॥੫॥
ਸੋ ਬੂਝੈ ਜੋ ਸਤਿਗੁਰੁ ਪਾਏ ॥ ਹਉਮੈ ਮਾਰੇ ਗੁਰ ਸਬਦੇ ਪਾਏ ॥੬॥
ਅਰਧ ਉਰਧ ਕੀ ਸੰਧਿ ਕਿਉ ਜਾਨੈ ॥ ਗੁਰਮੁਖਿ ਸੰਧਿ ਮਿਲੈ ਮਨੁ ਮਾਨੈ ॥੭॥
ਹਮ ਪਾਪੀ ਨਿਰਗੁਣ ਕਉ ਗੁਣੁ ਕਰੀਐ ॥ ਪ੍ਰਭ ਹੋਇ ਦਇਆਲੁ ਨਾਨਕ ਜਨ ਤਰੀਐ ॥੮॥੧੬॥
ਸੋਲਹ ਅਸਟਪਦੀਆ ਗੁਆਰੇਰੀ ਗਉੜੀ ਕੀਆ ॥

ਗਉੜੀ ਬੈਰਾਗਣਿ ਮਹਲਾ ੧ ੴ ਸਤਿਗੁਰ ਪ੍ਰਸਾਦਿ ॥
ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ ॥
ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ ॥੧॥
ਇਤ ਉਤ ਰਾਖਹੁ ਦੀਨ ਦਇਆਲਾ ॥
ਤਉ ਸਰਣਾਗਤਿ ਨਦਰਿ ਨਿਹਾਲਾ ॥੧॥ ਰਹਾਉ ॥
ਜਹ ਦੇਖਉ ਤਹ ਰਵਿ ਰਹੇ ਰਖੁ ਰਾਖਨਹਾਰਾ ॥
ਤੂੰ ਦਾਤਾ ਭੁਗਤਾ ਤੂੰਹੈ ਤੂੰ ਪ੍ਰਾਣ ਅਧਾਰਾ ॥੨॥
ਕਿਰਤੁ ਪਇਆ ਅਧ ਊਰਧੀ ਬਿਨੁ ਗਿਆਨ ਬੀਚਾਰਾ ॥
ਬਿਨੁ ਉਪਮਾ ਜਗਦੀਸ ਕੀ ਬਿਨਸੈ ਨ ਅੰਧਿਆਰਾ ॥੩॥
ਜਗੁ ਬਿਨਸਤ ਹਮ ਦੇਖਿਆ ਲੋਭੇ ਅਹੰਕਾਰਾ ॥
ਗੁਰ ਸੇਵਾ ਪ੍ਰਭੁ ਪਾਇਆ ਸਚੁ ਮੁਕਤਿ ਦੁਆਰਾ ॥੪॥

ਨਿਜ ਘਰਿ ਮਹਲੁ ਅਪਾਰ ਕੋ ਅਪਰੰਪਰੁ ਸੋਈ ॥
ਬਿਨੁ ਸਬਦੈ ਥਿਰੁ ਕੋ ਨਹੀ ਬੂਝੈ ਸੁਖੁ ਹੋਈ ॥੫॥
ਕਿਆ ਲੈ ਆਇਆ ਲੇ ਜਾਇ ਕਿਆ ਫਾਸਹਿ ਜਮ ਜਾਲਾ ॥
ਡੋਲੁ ਬਧਾ ਕਸਿ ਜੇਵਰੀ ਆਕਾਸਿ ਪਤਾਲਾ ॥੬॥
ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥

ਪ੍ਰਭੂ ਵਸ ਗਿਆ ਹੈ, ਉਨ੍ਹਾਂ ਦੀ ਸੰਗਤ ਨਾਲ ਗੁਰਮੁਖ ਹੋਈਦਾ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਨਾਲ (ਵਿਕਾਰਾਂ ਦੀ) ਮੈਲ ਖ਼ਤਮ ਹੋ ਜਾਂਦੀ ਹੈ। ੯। ੧੫।

**ਗਉੜੀ ਮਹਲਾ ੧**

ਜਿਸ ਦਾ ਚਿਤ ਰਾਮ-ਨਾਮ (ਦੇ ਰੰਗ) ਵਿਚ ਰੰਗਿਆ ਗਿਆ ਹੋਵੇ, ਉਸ ਦਾ ਦਿਨ ਚੜ੍ਹਦੇ ਹੀ (*ਉਪਜੰਪਿ*) ਦਰਸ਼ਨ ਕਰਨਾ ਚਾਹੀਦਾ ਹੈ।੧। (ਹੇ ਭਾਈ! ਜੇ ਤੂੰ) ਰਾਮ-ਨਾਮ ਦਾ ਸਿਮਰਨ ਨਹੀਂ ਕਰਦਾ, ਤਾਂ ਤੇਰਾ ਮਾੜਾ ਭਾਗ ਹੈ। ਸਾਡਾ ਪ੍ਰਭੂ ਰਾਮ ਜੁਗਾਂ ਜੁਗਾਂ ਤੋਂ ਸਾਨੂੰ ਦਾਤਾਂ ਬਖ਼ਸ਼ਦਾ ਆ ਰਿਹਾ ਹੈ। ੧। ਰਹਾਉ। (ਜੋ) ਗੁਰਮਤਿ ਦੁਆਰਾ ਰਾਮ-ਨਾਮੁ ਜਪਦਾ ਹੈ, (ਉਹ) ਪੂਰਾ ਸਾਧਕ ਹੈ। ਉਸ ਦੇ ਹਿਰਦੇ ਵਿਚ ਅਨਹਦ ਸ਼ਬਦ ਦਾ ਵਾਜਾ ਵਜਦਾ ਹੈ।੨। ਜੋ ਸਾਧਕ ਰਾਮ-ਭਗਤੀ ਅਤੇ ਹਰਿ ਨਾਲ ਪ੍ਰੇਮ ਕਰਦੇ ਹਨ, ਉਨ੍ਹਾਂ ਨੂੰ ਪ੍ਰਭੂ ਕ੍ਰਿਪਾ ਕਰਕੇ (ਵਿਕਾਰਾਂ ਤੋਂ) ਬਚਾ ਲੈਂਦਾ ਹੈ। ੩। ਜਿਨ੍ਹਾਂ ਦੇ ਹਿਰਦੇ ਵਿਚ ਉਹ ਹਰਿ ਹਰਿ (ਵਸਦਾ ਹੈ), ਉਨ੍ਹਾਂ ਦੇ ਦਰਸ਼ਨ ਅਤੇ ਸਪਰਸ਼ ਨਾਲ ਸੁਖ ਪ੍ਰਾਪਤ ਹੁੰਦਾ ਹੈ। ੪।

ਸਾਰਿਆਂ ਜੀਵਾਂ ਵਿਚ ਇਕੋ ਪਰਮਾਤਮਾ ਹੀ ਵਰਤ ਰਿਹਾ ਹੈ। (ਇਸ ਤੱਥ ਨੂੰ ਨ ਜਾਣ ਕੇ) ਮਨਮੁਖ ਹੰਕਾਰ ਕਾਰਣ ਫਿਰ ਫਿਰ ਜੂਨਾਂ ਵਿਚ ਚੱਕਰ ਕਟਦਾ ਹੈ। ੫। ਉਹੀ (ਸਾਧਕ ਪ੍ਰਭੂ ਨੂੰ) ਸਮਝ ਸਕਦਾ ਹੈ ਜੋ ਸਤਿਗੁਰੂ ਨੂੰ ਪ੍ਰਾਪਤ ਕਰਦਾ ਹੈ। (ਉਹ) ਹਉਮੈ ਨੂੰ ਮਾਰ ਕੇ ਗੁਰੂ ਸ਼ਬਦ (ਦੁਆਰਾ ਪ੍ਰਭੂ ਨੂੰ) ਹਾਸਲ ਕਰਦਾ ਹੈ। ੬। ਨੀਵੇਂ (*ਅਰਧ*) ਅਤੇ ਉੱਚੇ (*ਉਰਧ*) (ਅਰਥਾਤ ਜੀਵ ਅਤੇ ਪ੍ਰਭੂ) ਦੇ ਮੇਲ (*ਸੰਧਿ*) ਦੀ ਸਮਝ ਕਿਵੇਂ ਆਵੇ? ਗੁਰੂ ਦੀ ਸਿਖਿਆ ਦੁਆਰਾ (ਜਦੋਂ) ਮੇਲ ਮਿਲਦਾ ਹੈ, (ਤਦੋਂ) ਮਨ ਪਤੀਜਦਾ ਹੈ।੭। (ਹੇ ਪ੍ਰਭੂ!) ਅਸਾਂ ਪਾਪੀਆਂ ਅਤੇ ਗੁਣਹੀਨਾਂ ਨੂੰ ਗੁਣ ਪ੍ਰਦਾਨ ਕਰ। ਦਾਸ ਨਾਨਕ (ਦਾ ਕਥਨ ਹੈ ਕਿ) ਪ੍ਰਭੂ ਦਇਆਲ ਹੋਵੇ (ਤਾਂ ਹੀ ਭਵ-ਸਾਗਰ ਤੋਂ) ਤਰਿਆ ਜਾ ਸਕਦਾ ਹੈ। ੮। ੧੬।

(ਇਹ ਸੋਲ੍ਹਾਂ ਅਸ਼ਟਪਦੀਆਂ ਗੁਆਰੇਰੀ ਗਉੜੀ ਰਾਗ ਦੀਆਂ ਹਨ)

**ਗਉੜੀ ਬੈਰਾਗਣਿ ਮਹਲਾ ੧**

ਜਿਵੇਂ ਗਊਆਂ ਨੂੰ ਗਵਾਲਾ ਸਾਂਭ ਸੰਭਾਲ ਕੇ ਰਖਦਾ ਹੈ, (ਉਸੇ ਤਰ੍ਹਾਂ ਹੇ ਪ੍ਰਭੂ! ਤੂੰ ਸਾਨੂੰ) ਦਿਨ ਰਾਤ ਪਾਲਦਾ ਹੈ, (ਸੰਕਟਾਂ ਤੋਂ) ਰਖਿਆ ਕਰਦਾ ਹੈਂ ਅਤੇ ਆਤਮਿਕ ਸੁਖ ਪ੍ਰਦਾਨ ਕਰਦਾ ਹੈਂ।੧। ਇਥੇ ਅਤੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਦੀਨਾਂ ਉਪਰ ਦਇਆ ਕਰਨ ਵਾਲਾ (ਪ੍ਰਭੂ ਸਾਡੀ) ਰਖਿਆ ਕਰਦਾ ਹੈ। ਹੇ ਮਿਹਰ ਦੀ ਨਜ਼ਰ ਨਾਲ ਨਿਹਾਲ ਕਰਨ ਵਾਲੇ! (ਮੈਂ) ਤੇਰੀ ਸ਼ਰਣ ਵਿਚ ਆਇਆ ਹਾਂ।੧। ਰਹਾਉ। (ਹੇ ਪਰਮਾਤਮਾ! ਮੈਂ) ਜਿਥੇ ਵੇਖਦਾ ਹਾਂ, ਉਥੇ (ਤੂੰ) ਵਰਤ ਰਿਹਾ ਹੈਂ। ਹੇ ਰਖਿਆ ਕਰਨ ਵਾਲੇ! (ਮੇਰੀ) ਰਖਿਆ ਕਰ। ਤੂੰ ਦਾਤਾ ਹੈਂ, ਤੂੰ (ਖ਼ੁਦ ਹੀ) ਭੋਗਣ ਵਾਲਾ ਹੈਂ ਅਤੇ ਤੂੰ ਹੀ (ਮੇਰੇ) ਪ੍ਰਾਣਾਂ ਦਾ ਆਧਾਰ ਹੈਂ।੨। ਬਿਨਾ ਗਿਆਨ ਅਤੇ ਵਿਚਾਰ ਦੇ (ਜੀਵ) ਕਿਰਤ ਕਰਮਾਂ ਦੇ ਆਧਾਰ 'ਤੇ ਉੱਚੀ ਜਾਂ ਨੀਵੀਂ (ਸਥਿਤੀ ਪ੍ਰਾਪਤ ਕਰਦਾ ਹੈ)। ਪ੍ਰਭੂ ਦੀ ਉਸਤਤ ਕੀਤੇ ਬਿਨਾ (ਅਗਿਆਨ ਦਾ) ਅੰਧਕਾਰ ਦੂਰ ਨਹੀਂ ਹੁੰਦਾ। ੩। (ਹੇ ਜਿਗਿਆਸੂ!) ਅਸਾਂ ਸੰਸਾਰ ਨੂੰ ਲੋਭ ਅਤੇ ਹੰਕਾਰ ਵਿਚ ਨਸ਼ਟ ਹੁੰਦਾ ਵੇਖਿਆ ਹੈ। ਗੁਰੂ ਦੀ ਸੇਵਾ ਰਾਹੀਂ ਪ੍ਰਭੂ ਨੂੰ ਪਾਈਦਾ ਹੈ (ਅਤੇ ਫਿਰ) ਮੁਕਤੀ ਦਾ ਸੱਚਾ ਦੁਆਰ (ਮਿਲ ਜਾਂਦਾ ਹੈ)। ੪।

ਉਸ ਅਪਰ ਅਪਾਰ (ਪ੍ਰਭੂ) ਦਾ ਅਸੀਮ ਮਹਲ ਆਪਣੇ ਘਰ (ਅਰਥਾਤ ਆਤਮ-ਸਰੂਪ) ਵਿਚ ਹੈ। ਸ਼ਬਦ ਤੋਂ ਬਿਨਾ ਕੋਈ ਵੀ ਸਥਿਰ ਨਹੀਂ ਹੈ, (ਸ਼ਬਦ ਨੂੰ) ਸਮਝਣ ਨਾਲ ਸੁਖ ਹੁੰਦਾ ਹੈ। ੫। (ਹੇ ਜੀਵ! ਤੂੰ ਇਸ ਸੰਸਾਰ ਵਿਚ) ਕੀ ਲੈ ਕੇ ਆਇਆ ਸੀ ਅਤੇ ਕੀ ਲੈ ਕੇ ਜਾਵੇਂਗਾ? (ਫਿਰ ਤੂੰ) ਜਮ ਦੇ ਜਾਲ ਵਿਚ ਕਿਉਂ ਫਸਦਾ ਹੈ? (ਤੇਰੀ ਸਥਿਤੀ ਤਾਂ) ਰੱਸੀ ਨਾਲ ਕਸ ਕੇ ਬੰਨ੍ਹੇ ਹੋਏ ਡੋਲ ਵਰਗੀ ਹੈ (ਜੋ) ਉਪਰ ਹੇਠਾਂ (*ਆਕਾਸਿ ਪਤਾਲਾ*) ਆਂਦਾ ਜਾਂਦਾ ਹੈ)। ੬। ਗੁਰੂ ਦੀ ਮਤਿ ਦੁਆਰਾ ਪ੍ਰਾਪਤ ਹੋਇਆ ਨਾਮ ਕਦੇ ਵੀ ਭੁਲਣਾ ਨਹੀਂ ਚਾਹੀਦਾ। (ਫਿਰ) ਸਹਿਜ ਸੁਭਾ (ਈਸ਼ਵਰੀ ਦਰਗਾਹ ਵਿਚ)

Sri Satguru Jagjit Singh Ji eLibrary NamdhariElibrary@gmail.com

ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥੭॥
ਨਦਰਿ ਕਰੇ ਪ੍ਰਭੁ ਆਪਣੀ ਗੁਣ ਅੰਕਿ ਸਮਾਵੈ ॥
ਨਾਨਕ ਮੇਲੁ ਨ ਚੂਕਈ ਲਾਹਾ ਸਚੁ ਪਾਵੈ ॥੮॥੧॥੧੭॥

ਗਉੜੀ ਮਹਲਾ ੧ ॥
ਗੁਰ ਪਰਸਾਦੀ ਬੂਝਿ ਲੇ ਤਉ ਹੋਇ ਨਿਬੇਰਾ ॥
ਘਰਿ ਘਰਿ ਨਾਮੁ ਨਿਰੰਜਨਾ ਸੋ ਠਾਕੁਰੁ ਮੇਰਾ ॥੧॥
ਬਿਨੁ ਗੁਰ ਸਬਦ ਨ ਛੂਟੀਐ ਦੇਖਹੁ ਵੀਚਾਰਾ ॥
ਜੇ ਲਖ ਕਰਮ ਕਮਾਵਹੀ ਬਿਨੁ ਗੁਰ ਅੰਧਿਆਰਾ ॥੧॥ ਰਹਾਉ ॥
ਅੰਧੇ ਅਕਲੀ ਬਾਹਰੇ ਕਿਆ ਤਿਨ ਸਿਉ ਕਹੀਐ ॥
ਬਿਨੁ ਗੁਰ ਪੰਥੁ ਨ ਸੂਝਈ ਕਿਤੁ ਬਿਧਿ ਨਿਰਬਹੀਐ ॥੨॥
ਖੋਟੇ ਕਉ ਖਰਾ ਕਹੈ ਖਰੇ ਸਾਰ ਨ ਜਾਣੈ ॥
ਅੰਧੇ ਕਾ ਨਾਉ ਪਾਰਖੂ ਕਲੀ ਕਾਲ ਵਿਡਾਣੈ ॥੩॥
ਸੂਤੇ ਕਉ ਜਾਗਤੁ ਕਹੈ ਜਾਗਤ ਕਉ ਸੂਤਾ ॥
ਜੀਵਤ ਕਉ ਮੂਆ ਕਹੈ ਮੂਏ ਨਹੀ ਰੋਤਾ ॥੪॥

ਆਵਤ ਕਉ ਜਾਤਾ ਕਹੈ ਜਾਤੇ ਕਉ ਆਇਆ ॥
ਪਰ ਕੀ ਕਉ ਅਪੁਨੀ ਕਹੈ ਅਪੁਨੋ ਨਹੀ ਭਾਇਆ ॥੫॥
ਮੀਠੇ ਕਉ ਕਉੜਾ ਕਹੈ ਕੜੂਏ ਕਉ ਮੀਠਾ ॥
ਰਾਤੇ ਕੀ ਨਿੰਦਾ ਕਰਹਿ ਐਸਾ ਕਲਿ ਮਹਿ ਡੀਠਾ ॥੬॥
ਚੇਰੀ ਕੀ ਸੇਵਾ ਕਰਹਿ ਠਾਕੁਰੁ ਨਹੀ ਦੀਸੈ ॥
ਪੋਖਰੁ ਨੀਰੁ ਵਿਰੋਲੀਐ ਮਾਖਨੁ ਨਹੀ ਰੀਸੈ ॥੭॥
ਇਸੁ ਪਦ ਜੋ ਅਰਥਾਇ ਲੇਇ ਸੋ ਗੁਰੂ ਹਮਾਰਾ ॥
ਨਾਨਕ ਚੀਨੈ ਆਪ ਕਉ ਸੋ ਅਪਰ ਅਪਾਰਾ ॥੮॥
ਸਭੁ ਆਪੇ ਆਪਿ ਵਰਤਦਾ ਆਪੇ ਭਰਮਾਇਆ ॥
ਗੁਰ ਕਿਰਪਾ ਤੇ ਬੂਝੀਐ ਸਭੁ ਬ੍ਰਹਮੁ ਸਮਾਇਆ ॥੯॥੨॥੧੮॥

ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ ੴ ਸਤਿਗੁਰ ਪ੍ਰਸਾਦਿ ॥
ਮਨ ਕਾ ਸੂਤਕੁ ਦੂਜਾ ਭਾਉ ॥ ਭਰਮੇ ਭੂਲੇ ਆਵਉ ਜਾਉ ॥੧॥
ਮਨਮੁਖਿ ਸੂਤਕੁ ਕਬਹਿ ਨ ਜਾਇ ॥ ਜਿਚਰੁ ਸਬਦਿ ਨ ਭੀਜੈ ਹਰਿ ਕੈ ਨਾਇ ॥੧॥ ਰਹਾਉ॥
ਸਭੋ ਸੂਤਕੁ ਜੇਤਾ ਮੋਹੁ ਆਕਾਰੁ ॥ ਮਰਿ ਮਰਿ ਜੰਮੈ ਵਾਰੋ ਵਾਰ ॥੨॥
ਸੂਤਕੁ ਅਗਨਿ ਪਉਣੈ ਪਾਣੀ ਮਾਹਿ ॥ ਸੂਤਕੁ ਭੋਜਨੁ ਜੇਤਾ ਕਿਛੁ ਖਾਹਿ ॥੩॥
ਸੂਤਕਿ ਕਰਮ ਨ ਪੂਜਾ ਹੋਇ ॥ ਨਾਮਿ ਰਤੇ ਮਨੁ ਨਿਰਮਲੁ ਹੋਇ ॥੪॥

Sri Satguru Jagjit Singh Ji eLibrary NamdhariElibrary@gmail.com

ਪ੍ਰਤਿਸ਼ਠਾ ਪ੍ਰਾਪਤ ਹੋ ਜਾਂਦੀ ਹੈ। (ਹੇ ਮਨੁੱਖ! ਤੇਰੇ) ਅੰਦਰ ਸ਼ਬਦ ਦਾ ਖ਼ਜ਼ਾਨਾ ਹੈ, (ਉਸ ਨੂੰ) ਮਿਲ ਕੇ (ਅਰਥਾਤ ਪ੍ਰਾਪਤ ਕਰਕੇ) ਆਪਣੇ ਪਨ ਦੀ ਭਾਵਨਾ ਨੂੰ ਖ਼ਤਮ ਕਰਨਾ ਚਾਹੀਦਾ ਹੈ। ੭। ਜੇ ਪਰਮਾਤਮਾ ਆਪਣੀ ਕ੍ਰਿਪਾ ਕਰੇ, ਤਾਂ ਗੁਣਾਂ ਦੁਆਰਾ (ਉਸ ਦੀ) ਗੋਦ ਵਿਚ ਸਮਾ ਜਾਈਦਾ ਹੈ। ਨਾਨਕ (ਦਾ ਕਥਨ ਹੈ ਕਿ ਇਹ) ਮੇਲ (ਕਦੇ ਵੀ) ਖ਼ਤਮ ਨਹੀਂ ਹੁੰਦਾ ਅਤੇ (ਇਸ ਤੋਂ) ਸੱਚਾ ਲਾਭ ਪ੍ਰਾਪਤ ਹੁੰਦਾ ਹੈ। ੮।੧।੧੭।

**ਗਉੜੀ ਮਹਲਾ ੧**

(ਹੇ ਜਿਗਿਆਸੂ!) ਗੁਰੂ ਦੀ ਕ੍ਰਿਪਾ ਨਾਲ (ਇਹ) ਸਮਝ ਲੈ, ਤਦ ਹੀ (ਜਨਮ-ਮਰਨ ਦੇ ਚੱਕਰ ਦਾ) ਨਿਬੇੜਾ ਹੋਵੇਗਾ ਕਿ ਹਰ ਇਕ ਹਿਰਦੇ (*ਘਰਿ*) ਵਿਚ ਪ੍ਰਭੂ ਦਾ ਨਾਮ (ਵਸ ਰਿਹਾ ਹੈ) ਅਤੇ ਉਹੀ ਮੇਰਾ ਸੁਆਮੀ ਹੈ।੧। ਵਿਚਾਰ ਕਰਕੇ ਵੇਖ ਲਵੋ, ਗੁਰੂ ਦੇ ਸ਼ਬਦ ਤੋਂ ਬਿਨਾ ਖ਼ਲਾਸੀ ਸੰਭਵ ਨਹੀਂ ਹੈ। ਜੇ ਲਖਾਂ ਕਰਮ-ਕਾਂਡ ਕਰ ਲਈਏ, (ਪਰ) ਗੁਰੂ ਤੋਂ ਬਿਨਾ ਅਗਿਆਨ ਦਾ ਹਨੇਰਾ (ਪਸਰਿਆ ਰਹਿੰਦਾ ਹੈ)। ੧। ਰਹਾਉ। (ਜੋ) ਅਗਿਆਨੀ ਅਤੇ ਅਕਲ ਦੇ ਅੰਨ੍ਹੇ ਹਨ, ਉਨ੍ਹਾਂ ਨੂੰ ਕੀ ਕਹੀਏ। ਗੁਰੂ ਤੋਂ ਬਿਨਾ (ਉਨ੍ਹਾਂ ਨੂੰ ਅਧਿਆਤਮਿਕਤਾ ਦਾ) ਰਸਤਾ ਨਹੀਂ ਲਭਦਾ, (ਫਿਰ ਉਨ੍ਹਾਂ ਦਾ) ਨਿਰਵਾਹ ਕਿਸ ਢੰਗ ਨਾਲ ਕਰੀਏ। ੨। (ਜੋ) ਖੋਟੇ ਨੂੰ ਖਰਾ ਕਹਿੰਦਾ ਹੈ (ਪਰ) ਖਰੇ ਦੀ ਖ਼ਬਰ-ਸਾਰ ਨਹੀਂ ਰਖਦਾ। ਅਸਚਰਜ (ਦੀ ਗੱਲ ਹੈ ਕਿ) ਕਲਿਯੁਗ ਵਿਚ ਅੰਨ੍ਹੇ (ਅਰਥਾਤ ਅਗਿਆਨੀ) ਦਾ ਨਾਂ ਪਾਰਖੂ (ਰਖਿਆ ਹੋਇਆ ਹੈ)। ੩। ਸੁੱਤੇ ਹੋਏ ਨੂੰ (ਜਗਤ) ਜਾਗਦਾ ਅਤੇ ਜਾਗਦੇ ਹੋਏ ਨੂੰ ਸੁੱਤਾ ਹੋਇਆ ਆਖਦਾ ਹੈ, ਜੀਉਂਦੇ ਨੂੰ ਮੋਇਆ ਹੋਇਆ ਕਹਿੰਦਾ ਹੈ (ਅਤੇ ਆਤਮਿਕ ਤੌਰ 'ਤੇ) ਮੋਏ ਹੋਏ ਲਈ ਰੋਂਦਾ ਨਹੀਂ ਹੈ। ੪।

ਆਉਂਦੇ ਨੂੰ ਜਾਂਦਾ ਕਹਿੰਦਾ ਹੈ ਅਤੇ ਜਾਂਦੇ ਨੂੰ ਆਇਆ ਕਹਿੰਦਾ ਹੈ। ਪਰਾਈ (*ਵਸਤੂ*) ਨੂੰ ਆਪਣੀ ਕਹਿੰਦਾ ਹੈ ਅਤੇ ਆਪਣੀ ਚੰਗੀ ਨਹੀਂ ਲਗਦੀ ਹੈ। ੫। ਮਿਠੇ ਨੂੰ ਕੌੜਾ ਕਹਿੰਦਾ ਹੈ ਅਤੇ ਕੌੜੇ ਨੂੰ ਮਿਠਾ (ਕਹਿੰਦਾ ਹੈ)। (ਹਰਿ-ਨਾਮ ਵਿਚ ਰੰਗੇ ਹੋਏ ਦੀ ਨਿੰਦਿਆ ਕਰਦਾ ਹੈ), ਅਜਿਹਾ ਵਰਤਾਰਾ ਕਲਿਯੁਗ ਵਿਚ ਵੇਖਿਆ ਹੈ। ੬। ਚੇਲੀ (ਅਰਥਾਤ ਮਾਇਆ) ਦੀ ਸੇਵਾ ਕਰਦਾ ਹੈ (ਪਰ) ਪ੍ਰਭੂ ਦਿਸਦਾ ਹੀ ਨਹੀਂ ਹੈ। (ਇਸ ਦੀ ਸਥਿਤੀ ਉਹੋ ਜਿਹੀ ਹੈ ਕਿ) ਛਪੜ ਦੇ ਜਲ ਨੂੰ ਮੱਥੀਏ, (ਤਾਂ ਵੀ) ਮਖਣ ਨਹੀਂ (ਨਿਕਲਦਾ)। ੭। (ਹੇ ਜਿਗਿਆਸੂ!) ਜੋ ਇਸ ਪਦ ਦਾ ਅਰਥ ਸਮਝ ਲਏ, ਉਹ ਸਾਡਾ ਗੁਰੂ ਹੈ। ਨਾਨਕ (ਦਾ ਕਥਨ ਹੈ ਕਿ ਜੋ) ਆਪਣੇ ਆਪ ਨੂੰ ਸਮਝ ਲੈਂਦਾ ਹੈ, ਉਹ ਅਪਰ ਅਪਾਰ (ਅਰਥਾਤ ਬੇਅੰਤ) ਹੈ। ੮। (ਪ੍ਰਭੂ) ਸਭ ਵਿਚ ਆਪ ਹੀ ਆਪ ਵਰਤ ਰਿਹਾ ਹੈ, (ਪਰ ਆਗਿਆਨੀਆਂ ਨੂੰ) ਆਪ ਹੀ ਭਰਮ ਵਿਚ ਪਾਇਆ ਹੋਇਆ ਹੈ। ਗੁਰੂ ਦੀ ਕ੍ਰਿਪਾ ਨਾਲ ਸਮਝਿਆ ਜਾ ਸਕਦਾ ਹੈ ਕਿ ਸਰਬਤ੍ਰ ਬ੍ਰਹਮ ਸਮਾਇਆ ਹੋਇਆ ਹੈ। ੯। ੨।੧੮।

**ਰਾਗੁ ਗਉੜੀ ਗੁਆਰੇਰੀ ਮਹਲਾ ੩ ਅਸਟਪਦੀਆ**

(ਮਨੁੱਖ ਦੇ ਮਨ ਦਾ) ਦ੍ਵੈਤ-ਭਾਵ ਮਨ ਦਾ ਸੂਤਕ ਹੈ। (ਇਸ ਸੂਤਕ ਕਰਕੇ) ਭਰਮਾਂ ਵਿਚ ਭੁਲੇ ਹੋਏ (ਮਨੁੱਖ ਦਾ) ਆਵਾਗਵਣ (ਬਣਿਆ ਰਹਿੰਦਾ ਹੈ)। ੧। ਮਨਮੁਖ ਵਿਅਕਤੀ ਦਾ ਸੂਤਕ ਕਦੇ ਵੀ ਨਹੀਂ ਉਤਰਦਾ, ਜਦ ਤਕ ਕਿ ਸ਼ਬਦ ਦੁਆਰਾ ਪ੍ਰਭੂ ਦੇ ਨਾਮ ਵਿਚ ਨਹੀਂ ਭਿਜਦਾ। ੧। ਰਹਾਉ। ਜਿਤਨਾ (ਜਗਤ ਦਾ) ਪਸਾਰਾ (ਅਤੇ ਉਸ ਪ੍ਰਤਿ) ਮੋਹ ਹੈ, ਸਭ ਸੂਤਕ ਹੈ। (ਇਸ ਕਰਕੇ ਮਨੁੱਖ) ਬਾਰ ਬਾਰ ਮਰਦਾ ਅਤੇ ਜੰਮਦਾ ਹੈ। ੨। ਅਗਨੀ, ਹਵਾ ਅਤੇ ਪਾਣੀ ਵਿਚ ਸੂਤਕ ਹੈ। ਭੋਜਨ ਅਤੇ ਹੋਰ ਜਿਤਨਾ ਕੁਝ ਖਾਈਦਾ ਹੈ, (ਉਸ ਵਿਚ ਵੀ) ਸੂਤਕ ਹੈ। ੩। ਸੂਤਕ (ਦੀ ਅਵਸਥਾ) ਵਿਚ ਨ ਕੋਈ ਕਰਮ ਹੋ ਸਕਦਾ ਹੈ ਅਤੇ ਨ ਹੀ ਪੂਜਾ। (ਪ੍ਰਭੂ ਦੇ) ਨਾਮ ਵਿਚ ਰੰਗੇ ਜਾਣ ਨਾਲ ਮਨ ਨਿਰਮਲ ਹੁੰਦਾ ਹੈ। ੪।

Sri Satguru Jagjit Singh Ji eLibrary NamdhariElibrary@gmail.com

ਸਤਿਗੁਰੁ ਸੇਵਿਐ ਸੂਤਕੁ ਜਾਇ ॥ ਮਰੈ ਨ ਜਨਮੈ ਕਾਲੁ ਨ ਖਾਇ ॥੫॥
ਸਾਸਤ ਸਿੰਮ੍ਰਿਤਿ ਸੋਧਿ ਦੇਖਹੁ ਕੋਇ ॥ ਵਿਣੁ ਨਾਵੈ ਕੋ ਮੁਕਤਿ ਨ ਹੋਇ ॥੬॥
ਜੁਗ ਚਾਰੇ ਨਾਮੁ ਉਤਮੁ ਸਬਦੁ ਬੀਚਾਰਿ ॥ ਕਲਿ ਮਹਿ ਗੁਰਮੁਖਿ ਉਤਰਸਿ ਪਾਰਿ ॥੭॥
ਸਾਚਾ ਮਰੈ ਨ ਆਵੈ ਜਾਇ ॥ ਨਾਨਕ ਗੁਰਮੁਖਿ ਰਹੈ ਸਮਾਇ ॥੮॥੧॥

ਗਉੜੀ ਮਹਲਾ ੩ ॥
ਗੁਰਮੁਖਿ ਸੇਵਾ ਪ੍ਰਾਨ ਅਧਾਰਾ ॥ ਹਰਿ ਜੀਉ ਰਾਖਹੁ ਹਿਰਦੈ ਉਰ ਧਾਰਾ ॥
ਗੁਰਮੁਖਿ ਸੋਭਾ ਸਾਚ ਦੁਆਰਾ ॥੧॥
ਪੰਡਿਤ ਹਰਿ ਪੜੁ ਤਜਹੁ ਵਿਕਾਰਾ ॥ ਗੁਰਮੁਖਿ ਭਉਜਲੁ ਉਤਰਹੁ ਪਾਰਾ ॥੧॥ ਰਹਾਉ ॥
ਗੁਰਮੁਖਿ ਵਿਚਹੁ ਹਉਮੈ ਜਾਇ ॥ ਗੁਰਮੁਖਿ ਮੈਲੁ ਨ ਲਾਗੈ ਆਇ ॥
ਗੁਰਮੁਖਿ ਨਾਮੁ ਵਸੈ ਮਨਿ ਆਇ ॥੨॥
ਗੁਰਮੁਖਿ ਕਰਮ ਧਰਮ ਸਚਿ ਹੋਈ ॥ ਗੁਰਮੁਖਿ ਅਹੰਕਾਰੁ ਜਲਾਏ ਦੋਈ ॥
ਗੁਰਮੁਖਿ ਨਾਮਿ ਰਤੇ ਸੁਖੁ ਹੋਈ ॥੩॥
ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥ ਲੋਕ ਸਮਝਾਵਹੁ ਸੁਣੇ ਨ ਕੋਈ ॥
ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥੪॥

ਮਨਮੁਖਿ ਡੰਫੁ ਬਹੁਤੁ ਚਤੁਰਾਈ ॥ ਜੋ ਕਿਛੁ ਕਮਾਵੈ ਸੁ ਥਾਇ ਨ ਪਾਈ ॥
ਆਵੈ ਜਾਵੈ ਠਉਰ ਨ ਕਾਈ ॥੫॥
ਮਨਮੁਖ ਕਰਮ ਕਰੇ ਬਹੁਤੁ ਅਭਿਮਾਨਾ ॥ ਬਗ ਜਿਉ ਲਾਇ ਬਹੈ ਨਿਤ ਧਿਆਨਾ ॥
ਜਮਿ ਪਕੜਿਆ ਤਬ ਹੀ ਪਛੁਤਾਨਾ ॥੬॥
ਬਿਨੁ ਸਤਿਗੁਰ ਸੇਵੇ ਮੁਕਤਿ ਨ ਹੋਈ ॥ ਗੁਰ ਪਰਸਾਦੀ ਮਿਲੈ ਹਰਿ ਸੋਈ ॥
ਗੁਰੁ ਦਾਤਾ ਜੁਗ ਚਾਰੇ ਹੋਈ ॥੭॥
ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥ ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ ॥
ਨਾਨਕ ਬਿਨੁ ਨਾਵੈ ਝੂਠੀ ਚਤੁਰਾਈ ॥੮॥੨॥

ਗਉੜੀ ਮਃ ੩ ॥
ਇਸੁ ਜੁਗ ਕਾ ਧਰਮੁ ਪੜਹੁ ਤੁਮ ਭਾਈ ॥ ਪੂਰੈ ਗੁਰਿ ਸਭ ਸੋਝੀ ਪਾਈ ॥
ਐਥੈ ਅਗੈ ਹਰਿ ਨਾਮੁ ਸਖਾਈ ॥੧॥
ਰਾਮ ਪੜਹੁ ਮਨਿ ਕਰਹੁ ਬੀਚਾਰੁ ॥ ਗੁਰ ਪਰਸਾਦੀ ਮੈਲੁ ਉਤਾਰੁ ॥੧॥ ਰਹਾਉ ॥
ਵਾਦਿ ਵਿਰੋਧਿ ਨ ਪਾਇਆ ਜਾਇ ॥ਮਨੁ ਤਨੁ ਫੀਕਾ ਦੂਜੈ ਭਾਇ ॥
ਗੁਰ ਕੈ ਸਬਦਿ ਸਚਿ ਲਿਵ ਲਾਇ ॥੨॥
ਹਉਮੈ ਮੈਲਾ ਇਹੁ ਸੰਸਾਰਾ ॥ ਨਿਤ ਤੀਰਥਿ ਨਾਵੈ ਨ ਜਾਇ ਅਹੰਕਾਰਾ ॥
ਬਿਨੁ ਗੁਰ ਭੇਟੇ ਜਮੁ ਕਰੇ ਖੁਆਰਾ ॥੩॥
ਸੋ ਜਨੁ ਸਾਚਾ ਜਿ ਹਉਮੈ ਮਾਰੈ ॥ ਗੁਰ ਕੈ ਸਬਦਿ ਪੰਚ ਸੰਘਾਰੈ ॥

ਸਤਿਗੁਰੂ ਦੀ ਸੇਵਾ ਕਰਨ ਨਾਲ ਸੂਤਕ ਦੂਰ ਹੋ ਜਾਂਦਾ ਹੈ। (ਗੁਰੂ ਦੀ ਸੇਵਾ ਕਰਨ ਨਾਲ ਮਨੁੱਖ) ਮਰਦਾ ਜੰਮਦਾ ਨਹੀਂ ਹੈ, ਨ ਹੀ (ਉਸ ਉਤੇ) ਕਾਲ ਅਸਰ ਕਰਦਾ ਹੈ। ੫। ਸਾਸਤ੍ਰਾਂ, ਸਮ੍ਰਿਤੀਆਂ ਨੂੰ ਕੋਈ ਖੋਜ ਕੇ ਵੇਖ ਲਵੇ, ਨਾਮ ਤੋਂ ਬਿਨਾ ਕੋਈ ਵੀ ਮੁਕਤ ਨਹੀਂ ਹੁੰਦਾ।੬। ਸ਼ਬਦ ਦਾ ਵਿਚਾਰ ਕਰਨ 'ਤੇ (ਸਪੱਸ਼ਟ ਹੋ ਜਾਂਦਾ ਹੈ ਕਿ) ਚੌਹਾਂ ਯੁਗਾਂ ਵਿਚ ਨਾਮ ਉਤਮ ਹੈ। ਕਲਿਯੁਗ ਵਿਚ ਗੁਰਮੁਖ ਹੀ (ਭਵ-ਸਾਗਰ ਤੋਂ) ਪਾਰ ਉਤਰਦਾ ਹੈ।੭। ਸਦਾਚਾਰੀ (ਸਾਧਕ) ਨ ਮਰਦਾ ਹੈ ਅਤੇ ਨ ਹੀ ਆਵਾਗਵਣ ਦੇ ਚੱਕਰ ਵਿਚ ਪੈਂਦਾ ਹੈ। ਹੇ ਨਾਨਕ ! ਗੁਰਮੁਖ (ਹਮੇਸ਼ਾ ਪ੍ਰਭੂ ਵਿਚ) ਸਮਾਇਆ ਰਹਿੰਦਾ ਹੈ। ੮।੧।

**ਗਉੜੀ ਮਹਲਾ ੩**

ਗੁਰਮੁਖ (ਵਿਅਕਤੀ ਲਈ) ਸੇਵਾ (ਮਾਨੋ) ਪ੍ਰਾਣਾਂ ਦਾ ਆਧਾਰ ਹੈ। (ਇਸ ਲਈ ਹੇ ਪੰਡਿਤ !) ਹਰਿ ਨੂੰ ਆਪਣੇ ਹਿਰਦੇ ਵਿਚ ਧਾਰਣ ਕਰਕੇ ਰਖੋ। ਗੁਰਮੁਖ ਨੂੰ ਸੱਚੇ ਦੁਆਰ ਉਤੇ ਸ਼ੋਭਾ ਮਿਲਦੀ ਹੈ।੧। ਹੇ ਪੰਡਿਤ ! ਹਰਿ (ਦਾ ਨਾਮ) ਪੜ੍ਹ ਕੇ ਵਿਕਾਰਾਂ ਨੂੰ ਤਿਆਗ ਦਿਓ। ਗੁਰਮੁਖ ਬਣ ਕੇ ਭਵ-ਸਾਗਰ ਤੋਂ ਪਾਰ ਹੋ ਜਾਓ। ੧। ਰਹਾਉ। ਗੁਰਮੁਖ ਵਿਅਕਤੀ (ਦੇ ਮਨ ਵਿਚੋਂ) ਹਉਮੈ ਚਲੀ ਜਾਂਦੀ ਹੈ। ਗੁਰਮੁਖ ਨੂੰ (ਪਾਪਾਂ ਦੀ) ਮੈਲ ਆ ਕੇ ਨਹੀਂ ਲਗਦੀ ਹੈ। ਗੁਰਮੁਖ ਦੇ ਮਨ ਵਿਚ ਨਾਮ ਆ ਕੇ ਵਸਦਾ ਹੈ। ੨। ਗੁਰਮੁਖ ਦੇ ਕਰਮ ਅਤੇ ਧਰਮ ਸੱਚ (ਨੂੰ ਧਾਰਣ ਕਰਨ ਵਿਚ ਹੀ) ਹਨ। ਗੁਰਮੁਖ ਹੰਕਾਰ ਅਤੇ ਦ੍ਵੈਤ-ਭਾਵ ਨੂੰ ਸਾੜ ਦਿੰਦਾ ਹੈ। ਗੁਰਮੁਖ ਨੂੰ ਨਾਮ ਵਿਚ ਰੰਗੇ ਰਹਿਣ ਕਾਰਣ (ਆਤਮਿਕ) ਸੁਖ ਪ੍ਰਾਪਤ ਹੁੰਦਾ ਹੈ। ੩। (ਤੁਸੀਂ) ਆਪਣੇ ਮਨ ਨੂੰ ਜਗਾਓ ਅਤੇ ਉਸ (ਪ੍ਰਭੂ ਦੀ ਵਾਸਤਵਿਕਤਾ ਨੂੰ) ਸਮਝੋ। ਲੋਕਾਂ ਨੂੰ ਸਮਝਾਉਂਦੇ ਹੋ, (ਪਰ) ਕੋਈ ਵੀ ਨਹੀਂ ਸੁਣਦਾ। (ਜੇ) ਗੁਰਮੁਖ (ਬਣ ਕੇ ਤੱਤ੍ਵ ਨੂੰ) ਸਮਝੋ, (ਤਾਂ) ਸਦਾ ਸੁਖ (ਦੀ ਸਥਿਤੀ) ਬਣੀ ਰਹਿੰਦੀ ਹੈ। ੪।

ਮਨਮੁਖ ਵਿਅਕਤੀ ਵਿਚ ਫ਼ਰੇਬ (*ਡੰਫੁ*) ਅਤੇ ਚਾਲਾਕੀ ਹੁੰਦੀ ਹੈ। (ਉਹ) ਜੋ ਕੁਝ ਸਾਧਨਾ ਕਰਦਾ ਹੈ, ਉਹ (ਪਰਮਾਤਮਾ ਦੀ ਦਰਗਾਹ ਵਿਚ) ਸਥਾਨ ਪ੍ਰਾਪਤ ਨਹੀਂ ਕਰਦੀ (ਅਰਥਾਤ ਪ੍ਰਵਾਨ ਨਹੀਂ ਚੜ੍ਹਦੀ)। (ਫਲਸਰੂਪ ਉਹ) ਆਉਂਦਾ ਜਾਂਦਾ (ਅਰਥਾਤ ਜੰਮਦਾ ਮਰਦਾ) ਰਹਿੰਦਾ ਹੈ, (ਉਸ ਨੂੰ) ਕੋਈ ਠਿਕਾਣਾ ਨਹੀਂ ਮਿਲਦਾ। ੫। ਮਨਮੁਖ ਬਹੁਤ ਹੰਕਾਰ ਨਾਲ ਕਰਮ-ਕਾਂਡ ਕਰਦਾ ਹੈ। ਬਗਲੇ ਵਾਂਗ ਨਿਤ ਬੈਠ ਕੇ ਧਿਆਨ ਲਗਾਉਂਦਾ ਹੈ। (ਜਦੋਂ) ਜਾਮ ਪਕੜਦਾ ਹੈ, ਤਦ ਹੀ ਪਛਤਾਉਂਦਾ ਹੈ। ੬। ਸਤਿਗੁਰੂ ਦੀ ਸੇਵਾ ਤੋਂ ਬਿਨਾ ਮੁਕਤੀ (ਪ੍ਰਾਪਤ) ਨਹੀਂ ਹੁੰਦੀ। ਗੁਰੂ ਦੀ ਕ੍ਰਿਪਾ ਨਾਲ ਹੀ ਉਹ ਪ੍ਰਭੂ ਮਿਲਦਾ ਹੈ। ਚੌਹਾਂ ਯੁਗਾਂ ਵਿਚ ਗੁਰੂ ਹੀ ਦਾਤਾ ਹੁੰਦਾ ਹੈ। ੭। ਗੁਰਮੁਖ ਲਈ ਨਾਮ ਹੀ (ਉੱਚੀ) ਜਾਤਿ ਪਾਤਿ ਅਤੇ ਪ੍ਰਤਿਸ਼ਠਾ ਹੈ। (ਗੁਰਮੁਖ ਨੇ ਆਪਣੇ ਅੰਦਰੋਂ) ਮਾਇਆ (*ਸਾਇਰ ਕੀ ਪੁਤ੍ਰੀ*) ਨੂੰ ਮਾਰ ਕੇ ਕਢ ਦਿੱਤਾ ਹੈ। ਹੇ ਨਾਨਕ ! ਨਾਮ ਤੋਂ ਬਿਨਾ (ਸਭ ਤਰ੍ਹਾਂ ਦੀ) ਚਾਲਾਕੀ ਝੂਠੀ ਹੈ। ੮। ੨।

**ਗਉੜੀ ਮਹਲਾ ੩**

ਹੇ ਭਾਈ ! ਤੁਸੀਂ ਇਸ ਯੁਗ ਦੇ ਧਰਮ ਨੂੰ (ਗੁਰੂ ਪਾਸੋਂ) ਪੜ੍ਹੋ। ਪੂਰੇ ਗੁਰੂ ਨੇ ਹੀ ਸਭ ਪ੍ਰਕਾਰ ਦੀ ਸੋਝੀ ਦਿੱਤੀ ਹੈ। ਇਥੇ ਅਤੇ ਉਥੇ (ਲੋਕ ਅਤੇ ਪਰਲੋਕ) ਵਿਚ ਹਰਿ-ਨਾਮ ਹੀ (ਸੱਚਾ) ਸਾਥੀ ਹੈ। ੧। (ਹੇ ਭਾਈ !) ਰਾਮ-ਨਾਮ ਪੜ੍ਹੋ ਅਤੇ ਮਨ ਵਿਚ ਵਿਚਾਰ ਕਰੋ। ਗੁਰੂ ਦੀ ਕ੍ਰਿਪਾ ਨਾਲ ਮਨ ਦੀ ਮੈਲ ਉਤਾਰ ਲਵੋ। ੧। ਰਹਾਉ। (ਹੇ ਜਿਗਿਆਸੂ !) ਵਾਦ-ਵਿਵਾਦ ਜਾਂ ਵੈਰ-ਵਿਰੋਧ ਦੁਆਰਾ (ਪ੍ਰਭੂ ਦਾ ਨਾਮ) ਪ੍ਰਾਪਤ ਨਹੀਂ ਹੁੰਦਾ। ਦ੍ਵੈਤ-ਭਾਵ (ਵਿਚ ਲਗ ਜਾਣ ਨਾਲ) ਮਨ ਅਤੇ ਤਨ ਫਿਕਾ ਹੋ ਜਾਂਦਾ ਹੈ। ਗੁਰੂ ਦੇ ਸ਼ਬਦ ਦੁਆਰਾ ਹੀ ਸਤਿਸਰੂਪ ਪ੍ਰਭੂ ਵਿਚ ਲਿਵ ਲਗਾ। ੨। ਇਹ ਸੰਸਾਰ ਹਉਮੈ ਕਰਕੇ ਮਲੀਨ ਹੈ। (ਭਾਵੇਂ ਕੋਈ ਵਿਅਕਤੀ) ਨਿਤ ਤੀਰਥ-ਇਸ਼ਨਾਨ ਕਰੇ, (ਪਰ ਉਸ ਦਾ) ਹੰਕਾਰ ਨਹੀਂ ਜਾਂਦਾ। ਗੁਰੂ ਦੇ ਮਿਲੇ ਬਿਨਾ ਜਮ ਖੁਆਰ ਕਰਦਾ ਹੈ। ੩। ਉਹ ਵਿਅਕਤੀ ਸੱਚਾ ਹੈ ਜੋ ਹਉਮੈ ਨੂੰ

ਆਪਿ ਤਰੈ ਸਗਲੇ ਕੁਲ ਤਾਰੈ ॥੪॥

ਮਾਇਆ ਮੋਹਿ ਨਟਿ ਬਾਜੀ ਪਾਈ ॥ ਮਨਮੁਖ ਅੰਧ ਰਹੇ ਲਪਟਾਈ ॥
ਗੁਰਮੁਖਿ ਅਲਿਪਤ ਰਹੇ ਲਿਵ ਲਾਈ ॥੫॥
ਬਹੁਤੇ ਭੇਖ ਕਰੈ ਭੇਖਧਾਰੀ ॥ ਅੰਤਰਿ ਤਿਸਨਾ ਫਿਰੈ ਅਹੰਕਾਰੀ ॥
ਆਪੁ ਨ ਚੀਨੈ ਬਾਜੀ ਹਾਰੀ ॥੬॥
ਕਾਪੜ ਪਹਿਰਿ ਕਰੇ ਚਤੁਰਾਈ ॥ ਮਾਇਆ ਮੋਹਿ ਅਤਿ ਭਰਮਿ ਭੁਲਾਈ ॥
ਬਿਨੁ ਗੁਰ ਸੇਵੇ ਬਹੁਤੁ ਦੁਖੁ ਪਾਈ ॥੭॥
ਨਾਮਿ ਰਤੇ ਸਦਾ ਬੈਰਾਗੀ ॥ ਗ੍ਰਿਹੀ ਅੰਤਰਿ ਸਾਚਿ ਲਿਵ ਲਾਗੀ ॥
ਨਾਨਕ ਸਤਿਗੁਰੁ ਸੇਵਹਿ ਸੇ ਵਡਭਾਗੀ ॥੮॥੩॥

ਗਉੜੀ ਮਹਲਾ ੩ ॥
ਬ੍ਰਹਮਾ ਮੂਲੁ ਵੇਦ ਅਭਿਆਸਾ ॥ ਤਿਸ ਤੇ ਉਪਜੇ ਦੇਵ ਮੋਹ ਪਿਆਸਾ ॥
ਤ੍ਰੈ ਗੁਣ ਭਰਮੇ ਨਾਹੀ ਨਿਜ ਘਰਿ ਵਾਸਾ ॥੧॥
ਹਮ ਹਰਿ ਰਾਖੇ ਸਤਿਗੁਰੂ ਮਿਲਾਇਆ ॥
ਅਨਦਿਨੁ ਭਗਤਿ ਹਰਿ ਨਾਮੁ ਦ੍ਰਿੜਾਇਆ ॥੧॥ ਰਹਾਉ ॥
ਤ੍ਰੈ ਗੁਣ ਬਾਣੀ ਬ੍ਰਹਮ ਜੰਜਾਲਾ ॥ ਪੜਿ ਵਾਦੁ ਵਖਾਣਹਿ ਸਿਰਿ ਮਾਰੇ ਜਮਕਾਲਾ ॥
ਤਤੁ ਨ ਚੀਨਹਿ ਬੰਨਹਿ ਪੰਡ ਪਰਾਲਾ ॥੨॥
ਮਨਮੁਖ ਅਗਿਆਨਿ ਕੁਮਾਰਗਿ ਪਾਏ ॥ ਹਰਿ ਨਾਮੁ ਬਿਸਾਰਿਆ ਬਹੁ ਕਰਮ ਦ੍ਰਿੜਾਏ ॥
ਭਵਜਲਿ ਡੂਬੇ ਦੂਜੈ ਭਾਏ ॥੩॥
ਮਾਇਆ ਕਾ ਮੁਹਤਾਜੁ ਪੰਡਿਤੁ ਕਹਾਵੈ ॥ ਬਿਖਿਆ ਰਾਤਾ ਬਹੁਤੁ ਦੁਖੁ ਪਾਵੈ ॥
ਜਮ ਕਾ ਗਲਿ ਜੇਵੜਾ ਨਿਤ ਕਾਲੁ ਸੰਤਾਵੈ ॥੪॥

ਗੁਰਮੁਖਿ ਜਮਕਾਲੁ ਨੇੜਿ ਨ ਆਵੈ ॥ ਹਉਮੈ ਦੂਜਾ ਸਬਦਿ ਜਲਾਵੈ ॥
ਨਾਮੇ ਰਾਤੇ ਹਰਿ ਗੁਣ ਗਾਵੈ ॥੫॥
ਮਾਇਆ ਦਾਸੀ ਭਗਤਾ ਕੀ ਕਾਰ ਕਮਾਵੈ ॥ ਚਰਣੀ ਲਾਗੈ ਤਾ ਮਹਲੁ ਪਾਵੈ ॥
ਸਦ ਹੀ ਨਿਰਮਲੁ ਸਹਜਿ ਸਮਾਵੈ ॥੬॥
ਹਰਿ ਕਥਾ ਸੁਣਹਿ ਸੇ ਧਨਵੰਤ ਦਿਸਹਿ ਜੁਗ ਮਾਹੀ ॥
ਤਿਨ ਕਉ ਸਭਿ ਨਿਵਹਿ ਅਨਦਿਨੁ ਪੂਜ ਕਰਾਹੀ ॥
ਸਹਜੇ ਗੁਣ ਰਵਹਿ ਸਾਚੇ ਮਨ ਮਾਹੀ ॥੭॥

ਮਾਰਦਾ ਹੈ। ਗੁਰੂ ਦੇ ਸ਼ਬਦ ਰਾਹੀਂ ਪੰਜ (ਵਿਕਾਰਾਂ) ਨੂੰ ਨਸ਼ਟ ਕਰਦਾ ਹੈ। (ਉਹ) ਆਪ ਤਰਦਾ ਹੈ(ਅਤੇ ਆਪਣੇ ਨਾਲ) ਸਾਰੇ ਖ਼ਾਨਦਾਨ ਨੂੰ ਵੀ ਤਾਰ ਦਿੰਦਾ ਹੈ। ੪।

(ਹੇ ਭਾਈ! ਪ੍ਰਭੂ ਰੂਪ) ਨਟ ਨੇ ਮਾਇਆ ਦੇ ਮੋਹ ਦੀ ਬਾਜ਼ੀ ਪਾਈ ਹੋਈ ਹੈ। ਮਨਮੁਖ ਅੰਨ੍ਹੇ ਹੋ ਕੇ (ਮਾਇਆ ਦੇ ਮੋਹ ਵਿਚ) ਲਿਪਟੇ ਰਹਿੰਦੇ ਹਨ। ਗੁਰਮੁਖ ਸਾਧਕ (ਮਾਇਆ ਤੋਂ) ਨਿਰਲਿਪਤ ਰਹਿੰਦੇ ਹਨ (ਅਤੇ ਹਰਿ ਨਾਮ ਵਿਚ) ਲਿਵ ਲਗਾਈ ਰਖਦੇ ਹਨ। ੫। (ਮਾਇਆ ਦੇ ਪ੍ਰਭਾਵ ਵਸ) ਭੇਖਧਾਰੀ (ਵਿਅਕਤੀ) ਬਹੁਤ ਭੇਖ ਕਰਦੇ ਹਨ। (ਉਨ੍ਹਾਂ ਦੇ ਹਿਰਦੇ) ਅੰਦਰ (ਮਾਇਆ ਦੀ) ਤ੍ਰਿਸ਼ਨਾ ਹੁੰਦੀ ਹੈ ਅਤੇ ਹੰਕਾਰੀ ਹੋ ਕੇ ਫਿਰਦੇ ਰਹਿੰਦੇ ਹਨ। (ਉਹ) ਆਪਣੇ ਆਪ ਨੂੰ ਨਹੀਂ ਵਿਚਾਰਦੇ, (ਫਲਸਰੂਪ ਜੀਵਨ ਦੀ) ਖੇਡ ਹਾਰ ਜਾਂਦੇ ਹਨ।੬। (ਜੋ ਮਨੁੱਖ ਧਰਮੀਆਂ ਵਾਲੇ) ਬਸਤ੍ਰ ਪਹਿਨ ਕੇ ਚਾਲਾਕੀ (ਵਾਲੀਆਂ ਗੱਲਾਂ) ਕਰਦਾ ਹੈ, (ਉਹ) ਮਾਇਆ ਦੇ ਮੋਹ ਵਿਚ ਗ੍ਰਸਿਆ ਭਰਮਾਂ ਵਿਚ ਬਹੁਤ ਭੁਲਿਆ ਰਹਿੰਦਾ ਹੈ। ਗੁਰੂ ਦੀ ਸੇਵਾ ਤੋਂ ਬਿਨਾ, (ਉਹ) ਬਹੁਤ ਦੁਖ ਪਾਂਦਾ ਹੈ। ੭। (ਜੋ ਸਾਧਕ) ਨਾਮ ਵਿਚ ਰੰਗੇ ਹੁੰਦੇ ਹਨ, (ਉਹ) ਸਦਾ ਵੈਰਾਗੀ ਰਹਿੰਦੇ ਹਨ। (ਉਨ੍ਹਾਂ ਦੀ) ਗ੍ਰਿਹਸਥ ਵਿਚ ਵੀ ਲਿਵ ਸੱਚੇ ਪ੍ਰਭੂ ਨਾਲ ਲਗੀ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਜੋ) ਸਤਿਗੁਰੂ ਨੂੰ ਸੇਵਦੇ ਹਨ, ਉਹ ਵੱਡਿਆਂ ਭਾਗਾਂ ਵਾਲੇ ਹਨ। ੮। ੩।

**ਗਉੜੀ ਮਹਲਾ ੩**

ਬ੍ਰਹਮਾ ਨੂੰ ਵੇਦਾਂ (ਦੇ ਪਠਨ-ਪਾਠਨ) ਦਾ ਅਭਿਆਸ ਕਰਨ ਵਾਲੇ ਮੂਲ (ਵਿਅਕਤੀ ਵਜੋਂ ਮੰਨਿਆ ਜਾਂਦਾ ਹੈ)। ਉਸ ਤੋਂ ਅੱਗੇ ਪੈਦਾ ਹੋਏ ਦੇਵਤੇ ਮੋਹ ਅਤੇ ਤ੍ਰਿਸ਼ਨਾ (ਵਿਚ ਲਗ ਗਏ)। ਉਹ ਤਿੰਨ ਗੁਣਾਂ (ਰਜੋ, ਸਤੋ ਅਤੇ ਤਮੋ) ਵਿਚ ਹੀ ਭਟਕਦੇ ਰਹੇ, (ਉਨ੍ਹਾਂ ਨੂੰ) ਆਪਣੇ ਘਰ ਵਿਚ (ਅਰਥਾਤ ਪ੍ਰਭੂ ਦੀ ਦਰਗਾਹ ਵਿਚ) ਨਿਵਾਸ ਪ੍ਰਾਪਤ ਨ ਹੋ ਸਕਿਆ। ੧। (ਹੇ ਜਿਗਿਆਸੂ!) ਸਾਨੂੰ ਪ੍ਰਭੂ ਨੇ ਰਖ ਲਿਆ ਅਤੇ ਸਤਿਗੁਰੂ ਨਾਲ ਮਿਲਾ ਦਿੱਤਾ। ਹਰ ਰੋਜ਼ (*ਅਨਦਿਨੁ*) ਭਗਤੀ ਵਿਚ ਲਗਾ ਕੇ ਹਰਿ ਦਾ ਨਾਮ ਦ੍ਰਿੜ੍ਹ ਕਰਾ ਦਿੱਤਾ। ੧। ਰਹਾਉ। ਬ੍ਰਹਮਾ ਦੀ ਤ੍ਰੈਗੁਣਾਤਮਕ ਬਾਣੀ (ਮਾਇਆਵੀ) ਜੰਜਾਲ (ਵਿਚ ਹੀ ਫਸਾਈ ਰਖਦੀ ਹੈ)। (ਉਸ ਨੂੰ) ਪੜ੍ਹ ਪੜ੍ਹ ਕੇ (ਪੰਡਿਤ ਲੋਕ) ਵਾਦ-ਵਿਵਾਦ ਕਰਦੇ ਹਨ, (ਜਿਸ ਕਰਕੇ) ਜਮ-ਕਾਲ (ਉਨ੍ਹਾਂ ਦੇ) ਸਿਰ ਵਿਚ (ਡੰਡਾ) ਮਾਰਦਾ ਹੈ। ਉਹ (ਵਾਸਤਵਿਕ) ਤੱਤ੍ਵ ਨੂੰ ਨਹੀਂ ਪਛਾਣਦੇ, (ਉਨ੍ਹਾਂ ਦੇ ਸਾਰੇ ਕਰਮ-ਕਾਂਡ ਅਤੇ ਪਠਨ-ਪਾਠਨ) ਪਰਾਲੀ ਦੀ ਪੰਡ ਬੰਨ੍ਹਣ ਵਾਂਗ (ਫੋਕਟ ਹਨ)। ੨। ਮਨਮੁਖ ਵਿਅਕਤੀ ਨੂੰ ਅਗਿਆਨ ਨੇ ਕੁਰਾਹੇ ਪਾਇਆ ਹੋਇਆ ਹੈ। (ਉਨ੍ਹਾਂ ਨੇ) ਨਾਮ ਨੂੰ ਵਿਸਾਰਿਆ ਹੋਇਆ ਹੈ ਅਤੇ ਅਨੇਕ ਕਰਮ-ਕਾਂਡਾਂ ਵਿਚ ਚੰਗੀ ਤਰ੍ਹਾਂ ਗ੍ਰਸਿਤ ਹਨ। ਦ੍ਵੈਤ-ਭਾਵ ਕਾਰਣ (ਉਹ) ਭਵ-ਸਾਗਰ ਵਿਚ ਡਬੇ ਰਹਿੰਦੇ ਹਨ। ੩। (ਜੋ ਵਿਅਕਤੀ) ਮਾਇਆ ਦਾ ਮੁਹਤਾਜ ਹੈ, (ਉਹੀ ਆਪਣੇ ਆਪ ਨੂੰ) ਪੰਡਿਤ ਅਖਵਾਉਂਦਾ ਹੈ। (ਅਨੇਕ ਤਰ੍ਹਾਂ ਦੇ) ਵਿਸ਼ਿਆਂ ਵਿਚ ਫਸਿਆ ਹੋਇਆ ਬਹੁਤ ਦੁਖ ਪਾਂਦਾ ਹੈ। (ਉਸ ਦੇ) ਗੱਲ ਵਿਚ ਜਮ ਦਾ ਫਾਹਾ (ਪੈਂਦਾ ਹੈ ਅਤੇ ਉਸ ਨੂੰ) ਹਮੇਸ਼ਾ ਕਾਲ ਦੁਖੀ ਕਰਦਾ ਹੈ।੪।

ਗੁਰਮੁਖ ਵਿਅਕਤੀ ਦੇ ਜਮ-ਕਾਲ ਨੇੜੇ ਨਹੀਂ ਆਉਂਦਾ। (ਉਹ) ਹਉਮੈ ਅਤੇ ਦ੍ਵੈਤ-ਭਾਵ ਨੂੰ ਸ਼ਬਦ ਨਾਲ ਸਾੜ ਦਿੰਦਾ ਹੈ। ਨਾਮ ਵਿਚ ਮਗਨ ਹੋਣ ਕਰਕੇ (ਉਹ) ਹਰਿ-ਗੁਣਾਂ ਦਾ ਗਾਇਨ ਕਰਦਾ ਹੈ। ੫। ਮਾਇਆ ਭਗਤਾਂ ਦੀ ਦਾਸੀ (ਬਣ ਕੇ, ਉਨ੍ਹਾਂ ਦੀ) ਸੇਵਾ ਕਰਦੀ ਹੈ। (ਜੋ ਵਿਅਕਤੀ ਉਨ੍ਹਾਂ ਭਗਤਾਂ ਦੀ) ਚਰਣੀ ਲਗਦਾ ਹੈ, ਤਾਂ (ਉਹ ਪ੍ਰਭੂ ਦਾ) ਮਹਲ ਪ੍ਰਾਪਤ ਕਰਦਾ ਹੈ। (ਉਹ) ਸਦਾ ਨਿਰਮਲ (ਰਹਿੰਦਾ ਹੈ) ਅਤੇ ਸਹਿਜ (ਅਵਸਥਾ ਵਿਚ) ਸਮਾ ਜਾਂਦਾ ਹੈ। ੬। (ਜੋ) ਹਰਿ ਦੀ ਕਥਾ ਨੂੰ ਸੁਣਦੇ ਹਨ, ਉਹ ਜਗਤ ਵਿਚ ਧਨਵਾਨ ਦਿਸਦੇ ਹਨ। ਉਨ੍ਹਾਂ ਨੂੰ ਸਾਰੇ ਨਿਉਂਦੇ ਹਨ ਅਤੇ ਨਿਤ ਪੂਜਾ ਕਰਦੇ ਹਨ। (ਉਹ) ਸਹਿਜ ਭਾਵ ਨਾਲ ਸੱਚੇ ਪ੍ਰਭੂ ਦੇ ਗੁਣ ਮਨ ਵਿਚ ਗਾਂਦੇ ਰਹਿੰਦੇ ਹਨ। ੭।

Sri Satguru Jagjit Singh Ji eLibrary NamdhariElibrary@gmail.com

ਪੂਰੈ ਸਤਿਗੁਰਿ ਸਬਦੁ ਸੁਣਾਇਆ ॥ ਤ੍ਰੈ ਗੁਣ ਮੇਟੇ ਚਉਥੈ ਚਿਤੁ ਲਾਇਆ ॥
ਨਾਨਕ ਹਉਮੈ ਮਾਰਿ ਬ੍ਰਹਮ ਮਿਲਾਇਆ ॥੮॥੪॥

ਗਉੜੀ ਮਹਲਾ ੩ ॥
ਬ੍ਰਹਮਾ ਵੇਦੁ ਪੜੈ ਵਾਦੁ ਵਖਾਣੈ ॥ ਅੰਤਰਿ ਤਾਮਸੁ ਆਪੁ ਨ ਪਛਾਣੈ ॥
ਤਾ ਪ੍ਰਭੁ ਪਾਏ ਗੁਰ ਸਬਦੁ ਵਖਾਣੈ ॥੧॥
ਗੁਰ ਸੇਵਾ ਕਰਉ ਫਿਰਿ ਕਾਲੁ ਨ ਖਾਇ ॥
ਮਨਮੁਖ ਖਾਧੇ ਦੂਜੈ ਭਾਇ ॥੧॥ ਰਹਾਉ ॥
ਗੁਰਮੁਖਿ ਪ੍ਰਾਣੀ ਅਪਰਾਧੀ ਸੀਧੇ ॥ ਗੁਰ ਕੈ ਸਬਦਿ ਅੰਤਰਿ ਸਹਜਿ ਰੀਧੇ ॥
ਮੇਰਾ ਪ੍ਰਭੁ ਪਾਇਆ ਗੁਰ ਕੈ ਸਬਦਿ ਸੀਧੇ ॥੨॥
ਸਤਿਗੁਰਿ ਮੇਲੇ ਪ੍ਰਭਿ ਆਪਿ ਮਿਲਾਏ ॥ ਮੇਰੇ ਪ੍ਰਭ ਸਾਚੇ ਕੈ ਮਨਿ ਭਾਏ ॥
ਹਰਿ ਗੁਣ ਗਾਵਹਿ ਸਹਜਿ ਸੁਭਾਏ ॥੩॥
ਬਿਨੁ ਗੁਰ ਸਾਚੇ ਭਰਮਿ ਭੁਲਾਏ ॥ ਮਨਮੁਖ ਅੰਧੇ ਸਦਾ ਬਿਖੁ ਖਾਏ ॥
ਜਮ ਡੰਡੁ ਸਹਹਿ ਸਦਾ ਦੁਖੁ ਪਾਏ ॥੪॥

ਜਮੂਆ ਨ ਜੋਹੈ ਹਰਿ ਕੀ ਸਰਣਾਈ ॥ ਹਉਮੈ ਮਾਰਿ ਸਚਿ ਲਿਵ ਲਾਈ ॥
ਸਦਾ ਰਹੈ ਹਰਿ ਨਾਮਿ ਲਿਵ ਲਾਈ ॥੫॥
ਸਤਿਗੁਰੁ ਸੇਵਹਿ ਸੇ ਜਨ ਨਿਰਮਲ ਪਵਿਤਾ ॥ ਮਨ ਸਿਉ ਮਨੁ ਮਿਲਾਇ ਸਭੁ ਜਗੁ ਜੀਤਾ ॥
ਇਨ ਬਿਧਿ ਕੁਸਲੁ ਤੇਰੈ ਮੇਰੇ ਮੀਤਾ ॥੬॥
ਸਤਿਗੁਰੂ ਸੇਵੇ ਸੋ ਫਲੁ ਪਾਏ ॥ ਹਿਰਦੈ ਨਾਮੁ ਵਿਚਹੁ ਆਪੁ ਗਵਾਏ ॥
ਅਨਹਦ ਬਾਣੀ ਸਬਦੁ ਵਜਾਏ ॥੭॥
ਸਤਿਗੁਰ ਤੇ ਕਵਨੁ ਕਵਨੁ ਨ ਸੀਧੋ ਮੇਰੇ ਭਾਈ ॥ ਭਗਤੀ ਸੀਧੇ ਦਰਿ ਸੋਭਾ ਪਾਈ ॥
ਨਾਨਕ ਰਾਮ ਨਾਮਿ ਵਡਿਆਈ ॥੮॥੫॥

ਗਉੜੀ ਮਹਲਾ ੩ ॥
ਤ੍ਰੈ ਗੁਣ ਵਖਾਣੈ ਭਰਮੁ ਨ ਜਾਇ ॥ ਬੰਧਨ ਨ ਤੂਟਹਿ ਮੁਕਤਿ ਨ ਪਾਇ ॥
ਮੁਕਤਿ ਦਾਤਾ ਸਤਿਗੁਰੁ ਜੁਗ ਮਾਹਿ ॥੧॥
ਗੁਰਮੁਖਿ ਪ੍ਰਾਣੀ ਭਰਮੁ ਗਵਾਇ ॥
ਸਹਜ ਧੁਨਿ ਉਪਜੈ ਹਰਿ ਲਿਵ ਲਾਇ ॥੧॥ ਰਹਾਉ ॥

Sri Satguru Jagjit Singh Ji eLibrary NamdhariElibrary@gmail.com

(ਜਿਸ ਨੂੰ) ਪੂਰੇ ਗੁਰੂ ਨੇ ਸ਼ਬਦ (ਰੂਪ ਮੰਤ੍ਰ) ਸੁਣਾਇਆ ਹੈ, (ਉਸ ਨੇ) ਤਿੰਨ ਗੁਣਾਂ (ਦੀ ਖਿਚ ਨੂੰ) ਦੂਰ ਕਰਕੇ ਚੌਥੇ-ਪਦ ਵਿਚ ਆਪਣਾ ਚਿਤ ਲਗਾ ਲਿਆ ਹੈ। ਨਾਨਕ (ਦਾ ਕਥਨ ਹੈ ਕਿ ਗੁਰੂ ਨੇ ਉਸ ਦੀ) ਹਉਮੈ ਨੂੰ ਮਾਰ ਕੇ ਬ੍ਰਹਮ ਨਾਲ ਮਿਲਾ ਦਿੱਤਾ ਹੈ। ੮।੪।

**ਗਉੜੀ ਮਹਲਾ ੩**

ਬ੍ਰਹਮਾ (ਦੇ ਰਚੇ ਹੋਏ ਵੇਦਾਂ ਨੂੰ ਪੰਡਿਤ) ਪੜ੍ਹਦਾ ਹੈ ਅਤੇ ਵਾਦ-ਵਿਵਾਦ ਵਾਲੀਆਂ ਗੱਲਾਂ ਕਰਦਾ ਹੈ। (ਉਸ ਦੇ) ਹਿਰਦੇ ਵਿਚ ਤਮੋ ਗੁਣ (*ਤਾਮਸੁ*) ਹੁੰਦਾ ਹੈ (ਅਤੇ ਉਹ) ਆਪਣੀ ਵਾਸਤਵਿਕਤਾ ਨੂੰ ਪਛਾਣਦਾ ਤਕ ਨਹੀਂ ਹੈ। (ਜਦੋਂ ਉਹ) ਗੁਰੂ ਦੇ ਸ਼ਬਦ ਦਾ ਬਖਾਨ ਕਰਦਾ ਹੈ, ਤਾਂ ਪ੍ਰਭੂ (ਦਾ ਮਿਲਾਪ) ਪ੍ਰਾਪਤ ਕਰਦਾ ਹੈ। ੧। (ਮੈਂ) ਗੁਰੂ ਦੀ ਸੇਵਾ ਕਰਦਾ ਹਾਂ, ਫਿਰ (ਮੈਨੂੰ) ਕਾਲ ਨਹੀਂ ਖਾ ਸਕਦਾ। ਮਨਮੁਖ ਵਿਅਕਤੀ ਦ੍ਵੈਤ-ਭਾਵ ਕਾਰਣ (ਕਾਲ ਦੁਆਰਾ) ਖਾਏ ਜਾਂਦੇ ਹਨ। ੧। ਰਹਾਉ। ਗੁਰੂ ਦੀ ਸਿਖਿਆ ਦੁਆਰਾ ਅਪਰਾਧੀ ਪ੍ਰਾਣੀ ਵੀ ਸ਼ੁੱਧ (*ਸੀਧੇ*) ਹੋ ਜਾਂਦੇ ਹਨ। ਗੁਰੂ ਦੇ ਸ਼ਬਦ ਨਾਲ (ਉਹ ਆਪਣੇ) ਹਿਰਦੇ ਵਿਚ ਸਹਿਜ ਭਾਵ ਨਾਲ ਰੀਝ ਜਾਂਦੇ ਹਨ। (ਉਹ) ਮੇਰੇ ਪ੍ਰਭੂ ਨੂੰ ਪਾ ਲੈਂਦੇ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਸਫਲ-ਮਨੋਰਥ ਹੋ ਜਾਂਦੇ ਹਨ। ੨। (ਜਿਸ ਨੂੰ) ਸਤਿਗੁਰੂ ਨੇ (ਆਪਣੇ ਨਾਲ) ਮੇਲਿਆ ਹੈ, (ਉਸ ਨੂੰ) ਪ੍ਰਭੂ ਨੇ (ਆਪਣੇ ਨਾਲ) ਮਿਲਾ ਲਿਆ ਹੈ। (ਕਿਉਂਕਿ ਉਹ) ਮੇਰੇ ਸਤਿਸਰੂਪ ਪ੍ਰਭੂ ਦੇ ਮਨ ਨੂੰ ਚੰਗੇ ਲਗ ਗਏ ਹਨ। (ਫਿਰ ਉਹ) ਸਹਿਜ ਸੁਭਾ ਹਰਿ ਦੇ ਗੁਣਾਂ ਦਾ ਗਾਇਨ ਕਰਦੇ ਹਨ। ੩। ਸੱਚੇ ਗੁਰੂ ਤੋਂ ਬਿਨਾ (ਮਨੁੱਖਾਂ ਨੂੰ ਮਾਇਆ ਨੇ) ਭਰਮਾਂ ਵਿਚ ਭੁਲਾਇਆ ਹੋਇਆ ਹੈ। ਅਗਿਆਨੀ ਮਨਮੁਖ (ਵਿਅਕਤੀ) ਹਮੇਸ਼ਾ (ਵਿਸ਼ਿਆਂ ਦੀ) ਜ਼ਹਿਰ ਦਾ ਸੇਵਨ ਕਰਦੇ ਹਨ। (ਫਲਸਰੂਪ ਉਹ) ਜਮ ਦਾ ਡੰਡਾ ਸਹਾਰਦੇ ਹਨ ਅਤੇ ਸਦਾ ਦੁਖ ਪਾਂਦੇ ਹਨ। ੪।

(ਜੋ ਵਿਅਕਤੀ) ਹਰਿ ਦੀ ਸ਼ਰਣ ਵਿਚ (ਆ ਜਾਂਦਾ ਹੈ ਉਸ ਨੂੰ) ਜਮ ਤਕ ਨਹੀਂ ਸਕਦਾ, (ਕਿਉਂਕਿ ਉਸ ਨੇ) ਹਉਮੈ ਨੂੰ ਮਾਰ ਕੇ ਸੱਚੇ ਪ੍ਰਭੂ ਵਿਚ ਲਿਵ ਲਗਾਈ ਹੁੰਦੀ ਹੈ। (ਉਹ) ਹਮੇਸ਼ਾ ਹਰਿ ਦੇ ਨਾਮ ਨਾਲ ਸੁਰਤਿ ਜੋੜੀ ਰਖਦਾ ਹੈ। ੫। (ਜੋ ਵਿਅਕਤੀ) ਸਤਿਗੁਰੂ ਨੂੰ ਸੇਵਦੇ ਹਨ, ਉਹ ਨਿਰਮਲ ਅਤੇ ਪਵਿਤਰ ਹਨ। (ਉਨ੍ਹਾਂ ਨੇ ਆਪਣੇ) ਮਨ ਨੂੰ (ਗੁਰੂ ਦੇ) ਮਨ ਨਾਲ ਮਿਲਾ ਕੇ ਸਾਰਾ ਜਗਤ ਜਿਤ ਲਿਆ ਹੁੰਦਾ ਹੈ। ਇਸ ਵਿਧੀ ਨਾਲ ਹੇ ਮੇਰੇ ਮਿਤਰ! ਤੇਰੇ (ਅੰਦਰ ਵੀ) ਸੁਖ-ਆਨੰਦ ਆ ਸਕਦਾ ਹੈ। ੬। (ਜੋ ਵਿਅਕਤੀ) ਸਤਿਗੁਰੂ ਦੀ ਸੇਵਾ ਕਰਦਾ ਹੈ, ਉਹ (ਆਤਮਿਕ) ਫਲ ਪ੍ਰਾਪਤ ਕਰਦਾ ਹੈ। (ਉਸ ਦੇ) ਹਿਰਦੇ ਵਿਚ ਨਾਮ (ਵਸ ਜਾਂਦਾ ਹੈ ਅਤੇ ਆਪਣੇ) ਅੰਦਰੋਂ ਆਪਣੇਪਨ ਦੀ ਭਾਵਨਾ ਦੂਰ ਕਰ ਲੈਂਦਾ ਹੈ। (ਉਹ ਆਪਣੇ ਅੰਦਰ) ਗੁਰੂ-ਸ਼ਬਦ ਉਚਾਰ ਕੇ ਅਨਹਦ ਬਾਣੀ (ਨੂੰ ਸੁਣਦਾ ਹੈ)। ੭। ਹੇ ਮੇਰੇ ਭਾਈ! ਸਤਿਗੁਰੂ ਤੋਂ ਕਿਹੜਾ ਕਿਹੜਾ (ਵਿਅਕਤੀ) ਸਫਲ-ਮਨੋਰਥ ਨਹੀਂ ਹੋਇਆ। (ਪ੍ਰਭੂ ਦੀ) ਭਗਤੀ ਕਰਨ ਨਾਲ (ਸਾਧਕ) ਸਫਲ ਜੀਵਨ (ਵਾਲੇ ਹੋ ਜਾਂਦੇ ਹਨ ਅਤੇ ਪ੍ਰਭੂ ਦੇ) ਦਰਬਾਰ ਵਿਚ ਪ੍ਰਤਿਸ਼ਠਾ ਪ੍ਰਾਪਤ ਕਰਦੇ ਹਨ। ਨਾਨਕ (ਦਾ ਕਥਨ ਹੈ ਕਿ) ਰਾਮ-ਨਾਮ (ਦੇ ਸਿਮਰਨ ਦੁਆਰਾ) ਵਡਿਆਈ-ਮਿਲਦੀ ਹੈ। ੮। ੫।

**ਗਉੜੀ ਮਹਲਾ ੩**

(ਜੋ ਵਿਅਕਤੀ) ਤ੍ਰੈ ਗੁਣਾਂ ਦਾ ਬਖਾਨ ਕਰਦਾ ਰਹਿੰਦਾ ਹੈ, (ਉਸ ਦੇ ਅੰਦਰੋਂ) ਭਰਮ ਦੂਰ ਨਹੀਂ ਹੋ ਸਕਦਾ। (ਉਸ ਨੂੰ ਪਏ ਹੋਏ ਮਾਇਆਵੀ) ਬੰਧਨ ਟੁਟਦੇ ਨਹੀਂ ਹਨ (ਅਤੇ ਉਹ ਇਨ੍ਹਾਂ ਤੋਂ) ਖ਼ਲਾਸ ਨਹੀਂ ਹੋ ਸਕਦਾ ਹੈ। ਕਲਿਯੁਗ ਵਿਚ ਮੁਕਤੀ ਪ੍ਰਦਾਨ ਕਰਨ ਵਾਲਾ ਕੇਵਲ ਸਤਿਗੁਰੂ ਹੀ ਹੈ। ੧। ਹੇ ਪ੍ਰਾਣੀ! ਗੁਰੂ ਦੀ ਸਿਖਿਆ ਦੁਆਰਾ (ਆਪਣਾ) ਭਰਮ ਦੂਰ ਕਰ। ਹਰਿ-ਨਾਮ ਵਿਚ ਸੁਰਤਿ ਜੋੜਨ ਨਾਲ (ਹਿਰਦੇ ਵਿਚੋਂ) ਸਹਿਜ ਸੁਭਾਵਿਕ (ਅਨਹਦ) ਧੁਨੀ ਪੈਦਾ ਹੁੰਦੀ ਹੈ। ੧। ਰਹਾਉ।

ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ ॥ ਨਾਮੁ ਨ ਚੇਤਹਿ ਉਪਾਵਣਹਾਰਾ ॥
ਮਰਿ ਜੰਮਹਿ ਫਿਰਿ ਵਾਰੋ ਵਾਰਾ ॥੨॥
ਅੰਧੇ ਗੁਰੂ ਤੇ ਭਰਮੁ ਨ ਜਾਈ ॥ ਮੂਲੁ ਛੋਡਿ ਲਾਗੇ ਦੂਜੈ ਭਾਈ ॥
ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ ॥੩॥
ਮਾਇਆ ਕਰਿ ਮੂਲੁ ਜੰਤ੍ਰ ਭਰਮਾਏ ॥ ਹਰਿ ਜੀਉ ਵਿਸਰਿਆ ਦੂਜੈ ਭਾਏ ॥
ਜਿਸੁ ਨਦਰਿ ਕਰੇ ਸੋ ਪਰਮ ਗਤਿ ਪਾਏ ॥੪॥

ਅੰਤਰਿ ਸਾਚੁ ਬਾਹਰਿ ਸਾਚੁ ਵਰਤਾਏ ॥ ਸਾਚੁ ਨ ਛਪੈ ਜੇ ਕੋ ਰਖੈ ਛਪਾਏ ॥
ਗਿਆਨੀ ਬੂਝਹਿ ਸਹਜਿ ਸੁਭਾਏ ॥੫॥
ਗੁਰਮੁਖਿ ਸਾਚਿ ਰਹਿਆ ਲਿਵ ਲਾਏ ॥ ਹਉਮੈ ਮਾਇਆ ਸਬਦਿ ਜਲਾਏ ॥
ਮੇਰਾ ਪ੍ਰਭੁ ਸਾਚਾ ਮੇਲਿ ਮਿਲਾਏ ॥੬॥
ਸਤਿਗੁਰੁ ਦਾਤਾ ਸਬਦੁ ਸੁਣਾਏ ॥ ਧਾਵਤੁ ਰਾਖੈ ਠਾਕਿ ਰਹਾਏ ॥
ਪੂਰੇ ਗੁਰ ਤੇ ਸੋਝੀ ਪਾਏ ॥੭॥
ਆਪੇ ਕਰਤਾ ਸ੍ਰਿਸਟਿ ਸਿਰਜਿ ਜਿਨਿ ਗੋਈ ॥ ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥
ਨਾਨਕ ਗੁਰਮੁਖਿ ਬੂਝੈ ਕੋਈ ॥੮॥੬॥

ਗਉੜੀ ਮਹਲਾ ੩ ॥
ਨਾਮੁ ਅਮੋਲਕੁ ਗੁਰਮੁਖਿ ਪਾਵੈ ॥ ਨਾਮੋ ਸੇਵੇ ਨਾਮਿ ਸਹਜਿ ਸਮਾਵੈ ॥
ਅੰਮ੍ਰਿਤੁ ਨਾਮੁ ਰਸਨਾ ਨਿਤ ਗਾਵੈ ॥ ਜਿਸ ਨੋ ਕ੍ਰਿਪਾ ਕਰੇ ਸੋ ਹਰਿ ਰਸੁ ਪਾਵੈ ॥੧॥
ਅਨਦਿਨੁ ਹਿਰਦੈ ਜਪਉ ਜਗਦੀਸਾ ॥ ਗੁਰਮੁਖਿ ਪਾਵਉ ਪਰਮ ਪਦੁ ਸੂਖਾ ॥੧॥ ਰਹਾਉ ॥
ਹਿਰਦੈ ਸੂਖੁ ਭਇਆ ਪਰਗਾਸੁ ॥ ਗੁਰਮੁਖਿ ਗਾਵਹਿ ਸਚੁ ਗੁਣਤਾਸੁ ॥
ਦਾਸਨਿ ਦਾਸ ਨਿਤ ਹੋਵਹਿ ਦਾਸੁ ॥ ਗ੍ਰਿਹ ਕੁਟੰਬ ਮਹਿ ਸਦਾ ਉਦਾਸੁ ॥੨॥
ਜੀਵਨ ਮੁਕਤੁ ਗੁਰਮੁਖਿ ਕੋ ਹੋਈ ॥ ਪਰਮ ਪਦਾਰਥੁ ਪਾਵੈ ਸੋਈ ॥
ਤ੍ਰੈ ਗੁਣ ਮੇਟੇ ਨਿਰਮਲੁ ਹੋਈ ॥ ਸਹਜੇ ਸਾਚਿ ਮਿਲੈ ਪ੍ਰਭੁ ਸੋਈ ॥੩॥
ਮੋਹ ਕੁਟੰਬ ਸਿਉ ਪ੍ਰੀਤਿ ਨ ਹੋਇ ॥ ਜਾ ਹਿਰਦੈ ਵਸਿਆ ਸਚੁ ਸੋਇ ॥
ਗੁਰਮੁਖਿ ਮਨੁ ਬੇਧਿਆ ਅਸਥਿਰੁ ਹੋਇ ॥ ਹੁਕਮੁ ਪਛਾਣੈ ਬੂਝੈ ਸਚੁ ਸੋਇ ॥੪॥

ਤੂੰ ਕਰਤਾ ਮੈ ਅਵਰੁ ਨ ਕੋਇ ॥ ਤੁਝੁ ਸੇਵੀ ਤੁਝ ਤੇ ਪਤਿ ਹੋਇ ॥
ਕਿਰਪਾ ਕਰਹਿ ਗਾਵਾ ਪ੍ਰਭੁ ਸੋਇ ॥ ਨਾਮ ਰਤਨੁ ਸਭ ਜਗ ਮਹਿ ਲੋਇ ॥੫॥

Sri Satguru Jagjit Singh Ji eLibrary NamdhariElibrary@gmail.com

ਤ੍ਰੈ-ਗੁਣਾਂ (ਦੇ ਪ੍ਰਭਾਵ ਅਧੀਨ ਮਨੁੱਖਾਂ ਦੇ) ਸਿਰ ਉਤੇ ਕਾਲ ਦਾ ਦਾਬਾ (ਕਾਰਾ) ਹੈ। (ਉਹ) ਸਿਰਜਨਹਾਰ ਪ੍ਰਭੂ ਦੇ ਨਾਮ ਨੂੰ ਨਹੀਂ ਸਿਮਰਦੇ, (ਇਸ ਕਰਕੇ ਉਹ) ਮਰ ਮਰ ਕੇ ਫਿਰ ਜੰਮਦੇ ਹਨ। ੨। (ਹੇ ਭਾਈ!) ਅਗਿਆਨੀ ਗੁਰੂ ਤੋਂ ਭਰਮ ਦੂਰ ਨਹੀਂ ਹੁੰਦਾ। (ਸਗੋਂ ਸਾਧਕ) ਮੂਲ (ਪ੍ਰਭੂ) ਨੂੰ ਛਡ ਕੇ ਦ੍ਵੈਤ-ਭਾਵ ਵਿਚ ਲਗਦਾ ਹੈ। ਵਿਸ਼ ਵਿਚ ਮਸਤ (ਵਿਅਕਤੀ) ਵਿਸ਼ ਵਿਚ ਹੀ ਸਮਾਇਆ ਰਹਿੰਦਾ ਹੈ। ੩। (ਪਰਮਾਤਮਾ ਨੇ) ਮਾਇਆ ਨੂੰ ਮੂਲ ਦਰਸਾ ਕੇ ਜੀਵ-ਜੰਤੂ ਨੂੰ ਭਰਮਾਇਆ ਹੋਇਆ ਹੈ। (ਉਨ੍ਹਾਂ ਨੂੰ ਦ੍ਵੈਤ-ਭਾਵ) ਕਾਰਣ ਪਰਮਾਤਮਾ ਭੁਲਿਆ ਪਿਆ ਹੈ। ਜਿਸ ਉਤੇ (ਪ੍ਰਭੂ) ਮਿਹਰ ਦੀ ਦ੍ਰਿਸ਼ਟੀ ਕਰਦਾ ਹੈ ਉਹ ਪਰਮ-ਗਤਿ ਨੂੰ ਪ੍ਰਾਪਤ ਹੁੰਦਾ ਹੈ। ੪।

(ਜਿਸ ਮਨੁੱਖ ਦੇ) ਅੰਦਰ ਸੱਚਾ (ਪ੍ਰਭੂ ਵਸਦਾ ਹੈ, ਉਹ) ਬਾਹਰ ਵੀ ਸੱਚੇ (ਪ੍ਰਭੂ) ਨੂੰ ਹੀ ਵਰਤਦਾ (ਵੇਖਦਾ) ਹੈ। ਸੱਚ ਨੂੰ ਜੇ ਕੋਈ ਲੁਕਾ ਕੇ ਰਖੇ, (ਤਾਂ ਵੀ) ਛੁਪਾਇਆ ਨਹੀਂ ਜਾ ਸਕਦਾ। ਗਿਆਨਵਾਨ (ਵਿਅਕਤੀ ਇਸ ਤੱਥ ਨੂੰ) ਸਹਿਜ ਸੁਭਾ ਸਮਝ ਲੈਂਦਾ ਹੈ। ੫। ਗੁਰਮੁਖ (ਵਿਅਕਤੀ) ਸਤਿਸਰੂਪ (ਪਰਮਾਤਮਾ) ਵਿਚ ਲਿਵ ਲਗਾਈ ਰਖਦਾ ਹੈ। (ਉਹ) ਹਉਮੈ ਅਤੇ ਮਾਇਆ ਨੂੰ ਗੁਰੂ ਸ਼ਬਦ ਦੁਆਰਾ ਸਾੜ ਦਿੰਦਾ ਹੈ। ਮੇਰਾ ਸੱਚਾ ਪਰਮਾਤਮਾ (ਉਸ ਨੂੰ ਗੁਰੂ ਨਾਲ) ਮੇਲ ਕੇ (ਫਿਰ ਆਪਣੇ ਨਾਲ) ਮਿਲਾ ਲੈਂਦਾ ਹੈ। ੬। (ਨਾਮ ਦੀ) ਦਾਤ ਦੇਣ ਵਾਲਾ ਸਤਿਗੁਰੂ (ਜਿਸ ਸਾਧਕ ਨੂੰ ਆਪਣਾ) ਸ਼ਬਦ ਸੁਣਾਉਂਦਾ ਹੈ, (ਉਸ ਦੇ ਮਾਇਆ ਪਿਛੇ) ਦੌੜਦੇ ਮਨ ਨੂੰ ਬਚਾ ਕੇ ਸਥਿਰ ਰਖਦਾ ਹੈ। ( ਉਹ ਸਾਧਕ) ਪੂਰੇ ਗੁਰੂ ਤੋਂ (ਮਨ ਨੂੰ ਕਾਬੂ ਕਰਨ ਦੀ) ਸੋਝੀ ਪ੍ਰਾਪਤ ਕਰ ਲੈਂਦਾ ਹੈ। ੭। (ਫਿਰ ਜਿਗਿਆਸੂ ਨੂੰ ਸਪੱਸ਼ਟ ਹੋ ਜਾਂਦਾ ਹੈ ਕਿ ਪ੍ਰਭੂ) ਆਪ ਸ੍ਰਿਸ਼ਟੀ ਦਾ ਕਰਤਾ ਹੈ ਜਿਸ ਨੇ ਸ੍ਰਿਸ਼ਟੀ ਦੀ ਸਿਰਜਨਾ ਕਰਕੇ (ਫਿਰ ਆਪ ਹੀ) ਲੀਨ ਕੀਤੀ ਹੈ। ਉਸ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ। ਹੇ ਨਾਨਕ! (ਇਸ ਗੱਲ ਨੂੰ) ਕੋਈ ਗੁਰਮੁਖ ਹੀ ਬੁਝਦਾ ਹੈ। ੮। ੬।

**ਗਉੜੀ ਮਹਲਾ ੩**

(ਪਰਮਾਤਮਾ ਦੇ) ਅਮੋਲਕ ਨਾਮ ਨੂੰ (ਕੋਈ) ਗੁਰਮੁਖ (ਸਾਧਕ) ਹੀ ਪ੍ਰਾਪਤ ਕਰਦਾ ਹੈ। (ਉਹ) ਨਾਮ ਦਾ ਸਿਮਰਨ ਕਰਕੇ ਨਾਮ ਦੁਆਰਾ ਸਹਿਜ (ਅਵਸਥਾ ਵਿਚ) ਸਮਾ ਜਾਂਦਾ ਹੈ। (ਉਹ) ਅੰਮ੍ਰਿਤ ਰੂਪ ਨਾਮ ਨੂੰ ਆਪਣੀ ਜੀਭ ਦੁਆਰਾ ਹਮੇਸ਼ਾ ਗਾਉਂਦਾ ਹੈ। ਜਿਸ ਨੂੰ (ਪਰਮਾਤਮਾ) ਕ੍ਰਿਪਾ ਕਰਦਾ ਹੈ, ਉਹ ਹਰਿ-ਰਸ ਨੂੰ ਪ੍ਰਾਪਤ ਕਰਦਾ ਹੈ।੧। (ਮੈਂ) ਹਰ ਰੋਜ਼ (*ਅਨਦਿਨੁ*) ਹਿਰਦੇ ਵਿਚ ਜਗਦੀਸ਼ (ਦਾ ਨਾਮ) ਜਪਦਾ ਹਾਂ। ਗੁਰੂ ਦੇ ਉਪਦੇਸ਼ ਦੁਆਰਾ ਪਰਮ-ਪਦ ਪ੍ਰਾਪਤ ਕਰਕੇ ਸੁਖ (ਮਾਣਦਾ ਹਾਂ)। ੧। ਰਹਾਉ। ਗੁਰਮੁਖ (ਸਾਧਕ) ਦੇ ਹਿਰਦੇ ਵਿਚ (ਗਿਆਨ) ਅਤੇ ਆਨੰਦ ਦਾ ਪ੍ਰਗਟਾਵਾ ਹੋ ਜਾਂਦਾ ਹੈ। (ਉਹ) ਸਤਿਸਰੂਪ ਗੁਣਾਂ ਦੇ ਖ਼ਜ਼ਾਨੇ (ਪ੍ਰਭੂ ਦੇ ਗੁਣਾਂ ਦਾ) ਗਾਇਨ ਕਰਦਾ ਹੈ। ਉਹ ਸਤਿਸਰੂਪ ਗੁਣਾਂ ਦੇ ਖ਼ਜ਼ਾਨੇ (ਪ੍ਰਭੂ ਦੇ ਗੁਣਾਂ ਦਾ) ਗਾਇਨ ਕਰਦਾ ਹੈ। (ਉਹ ਪਰਮਾਤਮਾ ਦੇ) ਦਾਸਾਂ ਦੇ ਦਾਸ ਦਾ ਹਮੇਸ਼ਾ ਦਾਸ ਬਣਿਆ ਰਹਿੰਦਾ ਹੈ ਅਤੇ ਘਰ ਪਰਿਵਾਰ ਵਿਚ ਸਦਾ ਨਿਰਲਿਪਤ ਰਹਿੰਦਾ ਹੈ। ੨। ਕੋਈ ਵਿਰਲਾ ਗੁਰਮੁਖ ਵਿਅਕਤੀ ਜੀਵਨ-ਮੁਕਤ ਹੁੰਦਾ ਹੈ। ਉਹੀ ਪਰਮ-ਪਦ ਦੀ ਪ੍ਰਾਪਤੀ ਕਰਦਾ ਹੈ। (ਉਹ) ਤ੍ਰੈ-ਗੁਣਾਂ ਦੇ (ਪ੍ਰਭਾਵ ਨੂੰ) ਮਿਟਾ ਕੇ ਨਿਰਮਲ ਹੋ ਜਾਂਦਾ ਹੈ ਅਤੇ ਸਹਿਜ ਸੁਭਾ ਉਸ ਸਤਿਸਰੂਪ ਪ੍ਰਭੂ ਦਾ ਸੰਯੋਗ ਪ੍ਰਾਪਤ ਕਰ ਲੈਂਦਾ ਹੈ। ੩। ਜਿਸ ਦੇ ਹਿਰਦੇ ਵਿਚ ਉਹ ਸੱਚਾ (ਪ੍ਰਭੂ) ਵਸ ਜਾਂਦਾ ਹੈ, (ਉਸ ਦਾ) ਪਰਿਵਾਰ ਨਾਲ ਮੋਹ ਅਤੇ ਪਿਆਰ ਨਹੀਂ ਹੁੰਦਾ। ਗੁਰਮੁਖ (ਵਿਅਕਤੀ) ਦਾ ਮਨ (ਗੁਰੂ ਦੇ ਉਪਦੇਸ਼ ਨਾਲ) ਵਿੰਨ੍ਹਿਆ ਜਾਂਦਾ ਹੈ ਅਤੇ (ਪੂਰੀ ਤਰ੍ਹਾਂ) ਸਥਿਰ ਹੋ ਜਾਂਦਾ ਹੈ। (ਉਹ) ਹੁਕਮ ਨੂੰ ਪਛਾਣ ਲੈਂਦਾ ਹੈ ਅਤੇ ਸੱਚੇ ਪ੍ਰਭੂ ਨੂੰ ਸਮਝ ਲੈਂਦਾ ਹੈ। ੪।

(ਉਹ ਪ੍ਰਭੂ ਨੂੰ ਮੁਖ਼ਾਤਬ ਹੋ ਕੇ ਕਹਿੰਦਾ ਹੈ ਕਿ ਹੇ ਪ੍ਰਭੂ!) ਤੂੰ ਕਰਤਾ ਹੈਂ, (ਤੇਰੇ ਬਿਨਾ) ਮੇਰਾ ਹੋਰ ਕੋਈ ਨਹੀਂ ਹੈ। ਤੈਨੂੰ ਸੇਵਦਾ ਹਾਂ, ਤੇਰੇ ਦੁਆਰਾ ਹੀ (ਮੇਰੀ) ਪ੍ਰਤਿਸ਼ਠਾ ਹੁੰਦੀ ਹੈ। ਹੇ ਪ੍ਰਭੂ! (ਜੇ ਤੂੰ) ਕ੍ਰਿਪਾ ਕਰੇਂ, (ਤਾਂ ਤੇਰੇ ਗੁਣਾਂ ਦਾ) ਗਾਇਨ ਕਰਾਂ। ਸਾਰੇ ਜਗਤ ਵਿਚ ਤੇਰੇ ਨਾਮ ਰੂਪ ਰਤਨ ਦਾ ਹੀ

Sri Satguru Jagjit Singh Ji eLibrary NamdhariElibrary@gmail.com

ਗੁਰਮੁਖਿ ਬਾਣੀ ਮੀਠੀ ਲਾਗੀ ॥ ਅੰਤਰੁ ਬਿਗਸੈ ਅਨਦਿਨੁ ਲਿਵ ਲਾਗੀ ॥
ਸਹਜੇ ਸਚੁ ਮਿਲਿਆ ਪਰਸਾਦੀ ॥ ਸਤਿਗੁਰੁ ਪਾਇਆ ਪੂਰੈ ਵਡਭਾਗੀ ॥੬॥
ਹਉਮੈ ਮਮਤਾ ਦੁਰਮਤਿ ਦੁਖ ਨਾਸੁ ॥ ਜਬ ਹਿਰਦੈ ਰਾਮ ਨਾਮ ਗੁਣਤਾਸੁ ॥
ਗੁਰਮੁਖਿ ਬੁਧਿ ਪ੍ਰਗਟੀ ਪ੍ਰਭ ਜਾਸੁ ॥ ਜਬ ਹਿਰਦੈ ਰਵਿਆ ਚਰਣ ਨਿਵਾਸੁ ॥੭॥
ਜਿਸੁ ਨਾਮੁ ਦੇਇ ਸੋਈ ਜਨੁ ਪਾਏ ॥ ਗੁਰਮੁਖਿ ਮੇਲੇ ਆਪੁ ਗਵਾਏ ॥
ਹਿਰਦੈ ਸਾਚਾ ਨਾਮੁ ਵਸਾਏ ॥ ਨਾਨਕ ਸਹਜੇ ਸਾਚਿ ਸਮਾਏ ॥੮॥੭॥

ਗਉੜੀ ਮਹਲਾ ੩ ॥
ਮਨ ਹੀ ਮਨੁ ਸਵਾਰਿਆ ਭੈ ਸਹਜਿ ਸੁਭਾਇ ॥ ਸਬਦਿ ਮਨੁ ਰੰਗਿਆ ਲਿਵ ਲਾਇ ॥
ਨਿਜ ਘਰਿ ਵਸਿਆ ਪ੍ਰਭ ਕੀ ਰਜਾਇ ॥੧॥
ਸਤਿਗੁਰੁ ਸੇਵਿਐ ਜਾਇ ਅਭਿਮਾਨੁ ॥
ਗੋਵਿਦੁ ਪਾਈਐ ਗੁਣੀ ਨਿਧਾਨੁ ॥੧॥ਰਹਾਉ ॥
ਮਨੁ ਬੈਰਾਗੀ ਜਾ ਸਬਦਿ ਭਉ ਖਾਇ ॥ ਮੇਰਾ ਪ੍ਰਭੁ ਨਿਰਮਲਾ ਸਭ ਤੈ ਰਹਿਆ ਸਮਾਇ ॥
ਗੁਰ ਕਿਰਪਾ ਤੇ ਮਿਲੈ ਮਿਲਾਇ ॥੨॥
ਹਰਿ ਦਾਸਨ ਕੋ ਦਾਸੁ ਸੁਖੁ ਪਾਏ ॥ਮੇਰਾ ਹਰਿ ਪ੍ਰਭੁ ਇਨ ਬਿਧਿ ਪਾਇਆ ਜਾਏ ॥
ਹਰਿ ਕਿਰਪਾ ਤੇ ਰਾਮ ਗੁਣ ਗਾਏ ॥੩॥
ਧ੍ਰਿਗੁ ਬਹੁ ਜੀਵਣੁ ਜਿਤੁ ਹਰਿ ਨਾਮਿ ਨ ਲਗੈ ਪਿਆਰੁ ॥ਧ੍ਰਿਗੁ ਸੇਜ ਸੁਖਾਲੀ ਕਾਮਣਿ ਮੋਹ ਗੁਬਾਰੁ॥
ਤਿਨ ਸਫਲੁ ਜਨਮੁ ਜਿਨ ਨਾਮੁ ਅਧਾਰੁ ॥੪॥

ਧ੍ਰਿਗੁ ਧ੍ਰਿਗੁ ਗ੍ਰਿਹੁ ਕੁਟੰਬੁ ਜਿਤੁ ਹਰਿ ਪ੍ਰੀਤਿ ਨ ਹੋਇ ॥ਸੋਈ ਹਮਾਰਾ ਮੀਤੁ ਜੋ ਹਰਿ ਗੁਣ ਗਾਵੈ ਸੋਇ ॥
ਹਰਿ ਨਾਮ ਬਿਨਾ ਮੈ ਅਵਰੁ ਨ ਕੋਇ ॥੫॥
ਸਤਿਗੁਰ ਤੇ ਹਮ ਗਤਿ ਪਤਿ ਪਾਈ ॥ ਹਰਿ ਨਾਮੁ ਧਿਆਇਆ ਦੂਖੁ ਸਗਲ ਮਿਟਾਈ ॥
ਸਦਾ ਅਨੰਦੁ ਹਰਿ ਨਾਮਿ ਲਿਵ ਲਾਈ ॥੬॥
ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥
ਬਿਨਸੇ ਕ੍ਰੋਧ ਖਿਮਾ ਗਹਿ ਲਈ ॥੭॥
ਹਰਿ ਆਪੇ ਕ੍ਰਿਪਾ ਕਰੇ ਨਾਮੁ ਦੇਵੈ ॥ ਗੁਰਮੁਖਿ ਰਤਨੁ ਕੋ ਵਿਰਲਾ ਲੇਵੈ ॥
ਨਾਨਕੁ ਗੁਣ ਗਾਵੈ ਹਰਿ ਅਲਖ ਅਭੇਵੈ ॥੮॥੮॥

ੴ ਸਤਿਗੁਰ ਪ੍ਰਸਾਦਿ ॥ ਰਾਗੁ ਗਉੜੀ ਬੈਰਾਗਣਿ ਮਹਲਾ ੩ ॥
ਸਤਿਗੁਰ ਤੇ ਜੋ ਮੁਹ ਫੇਰੇ ਤੇ ਵੇਮੁਖ ਬੁਰੇ ਦਿਸੰਨਿ ॥

Sri Satguru Jagjit Singh Ji eLibrary NamdhariElibrary@gmail.com

ਪ੍ਰਕਾਸ਼ ਹੋ ਰਿਹਾ ਹੈ। ੫। ਗੁਰਮੁਖ ਸਾਧਕ ਨੂੰ (ਗੁਰੂ ਦੀ) ਬਾਣੀ ਮਿਠੀ ਲਗਦੀ ਹੈ। (ਉਸ ਦਾ) ਅੰਤਹਕਰਣ ਖਿੜਿਆ ਰਹਿੰਦਾ ਹੈ ਅਤੇ ਹਰ ਰੋਜ਼ (ਪ੍ਰਭੂ ਵਿਚ) ਲਿਵ ਲਗੀ ਰਹਿੰਦੀ ਹੈ। (ਫਿਰ ਉਸ ਨੂੰ) ਸਹਿਜ ਸੁਭਾ ਸਤਿਸਰੂਪ ਕ੍ਰਿਪਾਲੂ (*ਪਰਸਾਦੀ*) ਪ੍ਰਭੂ ਮਿਲ ਪੈਂਦਾ ਹੈ। ਪੂਰੇ ਭਾਗਾਂ ਵਾਲਾ (ਅਰਥਾਤ ਵਡਿਆਂ ਭਾਗਾਂ ਵਾਲਾ) ਹੀ ਸਤਿਗੁਰੂ ਨੂੰ ਪ੍ਰਾਪਤ ਕਰਦਾ ਹੈ। ੬। ਜਦੋਂ ਹਿਰਦੇ ਵਿਚ ਰਾਮ-ਨਾਮ ਰੂਪ ਗੁਣਾਂ ਦਾ ਖ਼ਜ਼ਾਨਾ ਵਸ ਜਾਂਦਾ ਹੈ, (ਤਦੋਂ) ਹਉਮੈ, ਮਮਤਾ, ਦੁਰਬੁੱਧੀ ਅਤੇ ਦੁਖ ਦਾ ਨਾਸ਼ ਹੋ ਜਾਂਦਾ ਹੈ। ਜਦੋਂ ਗੁਰਮੁਖ ਦੇ ਹਿਰਦੇ ਵਿਚ ਪ੍ਰਭੂ ਦੇ ਚਰਣਾਂ ਦਾ ਵਾਸਾ ਹੋ ਜਾਂਦਾ ਹੈ, (ਤਦੋਂ) ਪ੍ਰਭੂ ਦਾ ਜਸ ਗਾਣ ਨਾਲ ਉਸ ਦੇ ਅੰਦਰ ਸ੍ਰੇਸ਼ਠ ਬੁੱਧੀ ਪ੍ਰਗਟ ਹੋ ਜਾਂਦੀ ਹੈ। ੭। ਜਿਸ ਨੂੰ ਪ੍ਰਭੂ ਨਾਮ ਪ੍ਰਦਾਨ ਕਰਦਾ ਹੈ, ਉਹੀ (ਸੇਵਕ) ਪ੍ਰਾਪਤ ਕਰ ਸਕਦਾ ਹੈ। (ਜਿਸ) ਗੁਰਮੁਖ ਨੂੰ (ਪ੍ਰਭੂ ਆਪਣੇ ਨਾਲ) ਮਿਲਾਉਂਦਾ ਹੈ, (ਉਹ) ਆਪਣੇ-ਪਨ ਦੀ ਭਾਵਨਾ ਖ਼ਤਮ ਕਰ ਦਿੰਦਾ ਹੈ। (ਉਹ) ਹਿਰਦੇ ਵਿਚ ਸੱਚਾ ਨਾਮ ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਸਹਿਜ ਸੁਭਾ ਸਤਿਸਰੂਪ ਪ੍ਰਭੂ ਵਿਚ ਸਮਾ ਜਾਂਦਾ ਹੈ। ੮। ੭।

**ਗਉੜੀ ਮਹਲਾ ੩**

(ਜਿਸ ਸਾਧਕ ਨੇ) ਗੁਰੂ-ਸ਼ਬਦ ਵਿਚ ਲਿਵ ਲਗਾਂ ਕੇ ਮਨ ਨੂੰ (ਪਰਮਾਤਮਾ ਦੇ ਪ੍ਰੇਮ ਵਿਚ) ਰੰਗ ਲਿਆ ਹੈ, (ਉਸ ਨੇ ਪ੍ਰਭੂ ਦੇ) ਭੈ ਨਾਲ ਸਹਿਜ ਸੁਭਾ (ਪ੍ਰਕਾਸ਼ਮਈ) ਮਨ ਦੁਆਰਾ (ਅੰਧਕਾਰਮਈ) ਮਨ ਸਵਾਰ ਲਿਆ ਹੈ ਅਤੇ ਪ੍ਰਭੂ ਦੀ ਰਜ਼ਾ ਵਿਚ ਰਾਜ਼ੀ ਰਹਿ ਕੇ ਆਪਣੇ (ਵਾਸਤਵਿਕ) ਘਰ ਵਿਚ ਜਾ ਵਸਿਆ ਹੈ ।੧। ਸਤਿਗੁਰੂ ਦੇ ਸੇਵਾ ਕਰਨ ਨਾਲ ਹੰਕਾਰ ਦੂਰ ਹੋ ਜਾਂਦਾ ਹੈ ਅਤੇ ਗੁਣਾਂ ਦੇ ਖ਼ਜ਼ਾਨੇ (*ਗੁਣੀ ਨਿਧਾਨੁ*) ਨੂੰ ਪਾ ਲਈਦਾ ਹੈ।੧। ਰਹਾਉ। ਜਦੋਂ (ਕੋਈ ਸਾਧਕ) ਗੁਰੂ ਦੇ ਸ਼ਬਦ ਦਾ ਭੈ ਮੰਨ ਲੈਂਦਾ ਹੈ (ਤਾਂ ਉਸ ਦਾ) ਮਨ ਸੰਸਾਰ ਤੋਂ ਨਿਰਲਿਪਤ ਹੋ ਜਾਂਦਾ ਹੈ (ਉਸ ਨੂੰ ਅਹਿਸਾਸ ਹੋ ਜਾਂਦਾ ਹੈ ਕਿ) ਮੇਰਾ ਪ੍ਰਭੂ ਨਿਰਮਲ ਹੈ ਅਤੇ ਸਭ ਵਿਚ ਸਮਾਇਆ ਹੋਇਆ ਹੈ। (ਉਹ ਸਾਧਕ) ਗੁਰੂ ਦੀ ਕ੍ਰਿਪਾ ਨਾਲ ਮਿਲਾਇਆ ਹੋਇਆ (ਪ੍ਰਭੂ ਨੂੰ) ਮਿਲ ਪੈਂਦਾ ਹੈ।੨। (ਜੋ ਵਿਅਕਤੀ) ਹਰਿ ਦੇ ਦਾਸਾਂ ਦਾ ਦਾਸ (ਬਣ ਕੇ ਰਹਿੰਦਾ ਹੈ, ਉਹੀ) ਸੁਖ ਪਾਂਦਾ ਹੈ। ਮੇਰਾ ਹਰਿ ਪ੍ਰਭੂ ਇਸ ਢੰਗ ਨਾਲ ਪਾਇਆ ਜਾ ਸਕੀਦਾ ਹੈ। (ਫਿਰ ਉਹ ਵਿਅਕਤੀ) ਹਰਿ ਦੀ ਕ੍ਰਿਪਾ ਦੁਆਰਾ ਰਾਮ ਦੇ ਗੁਣ ਗਾਉਂਦਾ ਹੈ।੩। (ਉਸ) ਲੰਬੇ ਜੀਵਨ ਨੂੰ ਧਿੱਕਾਰ ਹੈ, ਜਿਸ ਵਿਚ ਹਰਿ-ਨਾਮ ਨਾਲ ਪਿਆਰ ਨਹੀਂ ਪੈਂਦਾ। ਸੁਖਦਾਇਕ ਸੇਜ ਅਤੇ ਇਸਤਰੀ ਦੇ ਮੋਹ ਦਾ ਗ਼ੁਬਾਰ ਵੀ ਧਿੱਕਾਰ ਯੋਗ ਹੈ। ਉਨ੍ਹਾਂ (ਮਨੁੱਖਾਂ ਦਾ ਹੀ) ਜਨਮ ਸਫਲ ਹੈ, ਜਿਨ੍ਹਾਂ ਨੂੰ ਨਾਮ ਦਾ ਆਧਾਰ ਹੈ। ੪।

(ਉਹ) ਘਰ, (ਉਹ) ਪਰਿਵਾਰ ਵੀ ਫਿਟਕਾਰਨ ਯੋਗ ਹੈ, ਜਿਸ ਵਿਚ ਹਰਿ ਦਾ ਪ੍ਰੇਮ ਨਹੀਂ ਹੁੰਦਾ। ਉਹੀ ਸਾਡਾ ਮਿਤਰ ਹੈ (ਜੋ) ਉਸ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। ਹਰਿ-ਨਾਮ ਤੋਂ ਬਿਨਾ ਮੇਰਾ ਹੋਰ ਕੋਈ ਨਹੀਂ ਹੈ। ੫। ਅਸੀਂ ਗੁਰੂ ਤੋਂ ਹੀ ਉੱਚੀ ਆਤਮਿਕ ਅਵਸਥਾ (*ਗਤਿ*) ਅਤੇ ਪ੍ਰਤਿਸ਼ਠਾ ਪ੍ਰਾਪਤ ਕੀਤੀ ਹੈ। ਹਰਿ-ਨਾਮ ਨੂੰ ਆਰਾਧਿਆ ਹੈ ਅਤੇ ਸਾਰੇ ਦੁਖ ਮਿਟਾ ਲਏ ਹਨ। ਹਰਿ-ਨਾਮ ਵਿਚ ਲਿਵ ਲਗਾ ਕੇ ਸਦਾ ਆਨੰਦ (ਮਾਣਿਆ ਹੈ)। ੬। ਗੁਰੂ ਦੇ ਮਿਲਣ ਨਾਲ, ਸਾਨੂੰ ਸ਼ਰੀਰ (ਅਰਥਾਤ ਮਾਨਵ-ਜਨਮ) ਦੀ ਸੋਝੀ ਪ੍ਰਾਪਤ ਹੋਈ ਹੈ। ਹਉਮੈ ਅਤੇ ਤ੍ਰਿਸ਼ਨਾ ਦੀ ਸਾਰੀ ਅੱਗ ਬੁਝ ਗਈ ਹੈ। ਕ੍ਰੋਧ (ਆਦਿ ਵਿਕਾਰ) ਨਸ਼ਟ ਹੋ ਗਏ ਹਨ ਅਤੇ ਖਿਮਾ (ਦੀ ਬਿਰਤੀ) ਧਾਰਣ ਕਰ ਲਈ ਹੈ।੭। (ਜਿਸ ਉਤੇ) ਹਰਿ ਆਪ ਕ੍ਰਿਪਾ ਕਰਦਾ ਹੈ, (ਉਸ ਨੂੰ) ਨਾਮ ਪ੍ਰਦਾਨ ਕਰਦਾ ਹੈ। ਗੁਰੂ ਦੇ ਉਪਦੇਸ਼ ਦੁਆਰਾ ਕੋਈ ਵਿਰਲਾ ਹੀ (ਨਾਮ ਰੂਪ) ਰਤਨ ਪ੍ਰਾਪਤ ਕਰਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਅਲੱਖ ਅਤੇ ਅਭੇਵ ਹਰਿ ਦੇ ਗੁਣਾਂ ਦਾ ਗਾਇਨ ਕਰਦਾ ਹੈ। ੮। ੮।

**ਰਾਗੁ ਗਉੜੀ ਬੈਰਾਗਣਿ ਮਹਲਾ ੩**

ਸਤਿਗੁਰੂ ਤੋਂ ਜੋ ਮੂੰਹ ਫੇਰਦੇ ਹਨ, ਉਹ ਬੇਮੁਖ ਬਹੁਤ ਭੈੜੇ ਦਿਖਦੇ ਹਨ। (ਉਹ) ਹਰ ਰੋਜ਼

ਅਨਦਿਨੁ ਬਧੇ ਮਾਰੀਅਨਿ ਫਿਰਿ ਵੇਲਾ ਨਾ ਲਹੰਨਿ ॥੧॥
ਹਰਿ ਹਰਿ ਰਾਖਹੁ ਕ੍ਰਿਪਾ ਧਾਰਿ ॥
ਸਤਸੰਗਤਿ ਮੇਲਾਇ ਪ੍ਰਭ ਹਰਿ ਹਿਰਦੈ ਹਰਿ ਗੁਣ ਸਾਰਿ ॥੧॥ ਰਹਾਉ ॥
ਸੇ ਭਗਤ ਹਰਿ ਭਾਵਦੇ ਜੋ ਗੁਰਮੁਖਿ ਭਾਇ ਚਲੰਨਿ ॥
ਆਪੁ ਛੋਡਿ ਸੇਵਾ ਕਰਨਿ ਜੀਵਤ ਮੁਏ ਰਹੰਨਿ ॥੨॥
ਜਿਸ ਦਾ ਪਿੰਡੁ ਪਰਾਣ ਹੈ ਤਿਸ ਕੀ ਸਿਰਿ ਕਾਰ ॥
ਓਹੁ ਕਿਉ ਮਨਹੁ ਵਿਸਾਰੀਐ ਹਰਿ ਰਖੀਐ ਹਿਰਦੈ ਧਾਰਿ ॥੩॥
ਨਾਮਿ ਮਿਲਿਐ ਪਤਿ ਪਾਈਐ ਨਾਮਿ ਮੰਨਿਐ ਸੁਖੁ ਹੋਇ ॥
ਸਤਿਗੁਰ ਤੇ ਨਾਮੁ ਪਾਈਐ ਕਰਮਿ ਮਿਲੈ ਪ੍ਰਭੁ ਸੋਇ ॥੪॥

ਸਤਿਗੁਰ ਤੇ ਜੋ ਮੁਹੁ ਫੇਰੇ ਓਇ ਭ੍ਰਮਦੇ ਨਾ ਟਿਕੰਨਿ ॥
ਧਰਤਿ ਅਸਮਾਨੁ ਨ ਝਲਈ ਵਿਚਿ ਵਿਸਟਾ ਪਏ ਪਚੰਨਿ ॥੫॥
ਇਹੁ ਜਗੁ ਭਰਮਿ ਭੁਲਾਇਆ ਮੋਹ ਠਗਉਲੀ ਪਾਇ ॥
ਜਿਨਾ ਸਤਿਗੁਰੁ ਭੇਟਿਆ ਤਿਨ ਨੇੜਿ ਨ ਭਿਟੈ ਮਾਇ ॥੬॥
ਸਤਿਗੁਰੁ ਸੇਵਨਿ ਸੋ ਸੋਹਣੇ ਹਉਮੈ ਮੈਲੁ ਗਵਾਇ ॥
ਸਬਦਿ ਰਤੇ ਸੇ ਨਿਰਮਲੇ ਚਲਹਿ ਸਤਿਗੁਰ ਭਾਇ ॥੭॥
ਹਰਿ ਪ੍ਰਭ ਦਾਤਾ ਏਕੁ ਤੂੰ ਤੂੰ ਆਪੇ ਬਖਸਿ ਮਿਲਾਇ ॥
ਜਨੁ ਨਾਨਕੁ ਸਰਣਾਗਤੀ ਜਿਉ ਭਾਵੈ ਤਿਵੈ ਛਡਾਇ ॥੮॥੧॥੯॥

ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ ੧ੴ ਸਤਿਗੁਰ ਪ੍ਰਸਾਦਿ ॥
ਕਰਹਲੇ ਮਨ ਪਰਦੇਸੀਆ ਕਿਉ ਮਿਲੀਐ ਹਰਿ ਮਾਇ ॥
ਗੁਰੁ ਭਾਗਿ ਪੂਰੈ ਪਾਇਆ ਗਲਿ ਮਿਲਿਆ ਪਿਆਰਾ ਆਇ ॥੧॥
ਮਨ ਕਰਹਲਾ ਸਤਿਗੁਰੁ ਪੁਰਖੁ ਧਿਆਇ ॥੧॥ ਰਹਾਉ ॥
ਮਨ ਕਰਹਲਾ ਵੀਚਾਰੀਆ ਹਰਿ ਰਾਮ ਨਾਮ ਧਿਆਇ ॥
ਜਿਥੈ ਲੇਖਾ ਮੰਗੀਐ ਹਰਿ ਆਪੇ ਲਏ ਛਡਾਇ ॥੨॥
ਮਨ ਕਰਹਲਾ ਅਤਿ ਨਿਰਮਲਾ ਮਲੁ ਲਾਗੀ ਹਉਮੈ ਆਇ ॥
ਪਰਤਖਿ ਪਿਰੁ ਘਰਿ ਨਾਲਿ ਪਿਆਰਾ ਵਿਛੁੜਿ ਚੋਟਾ ਖਾਇ ॥੩॥
ਮਨ ਕਰਹਲਾ ਮੇਰੇ ਪ੍ਰੀਤਮਾ ਹਰਿ ਰਿਦੈ ਭਾਲਿ ਭਾਲਾਇ ॥
ਉਪਾਇ ਕਿਤੈ ਨ ਲਭਈ ਗੁਰੁ ਹਿਰਦੈ ਹਰਿ ਦੇਖਾਇ ॥੪॥
ਮਨ ਕਰਹਲਾ ਮੇਰੇ ਪ੍ਰੀਤਮਾ ਦਿਨੁ ਰੈਣਿ ਹਰਿ ਲਿਵ ਲਾਇ ॥
ਘਰੁ ਜਾਇ ਪਾਵਹਿ ਰੰਗ ਮਹਲੀ ਗੁਰੁ ਮੇਲੇ ਹਰਿ ਮੇਲਾਇ ॥੫॥

ਮਨ ਕਰਹਲਾ ਤੂੰ ਮੀਤੁ ਮੇਰਾ ਪਾਖੰਡੁ ਲੋਭੁ ਤਜਾਇ ॥
ਪਾਖੰਡਿ ਲੋਭੀ ਮਾਰੀਐ ਜਮ ਡੰਡੁ ਦੇਇ ਸਜਾਇ ॥੬॥

Sri Satguru Jagjit Singh Ji eLibrary NamdhariElibrary@gmail.com

(*ਅਨਦਿਨੁ*) (ਮੋਹ ਦੇ ਬੰਧਨਾਂ ਵਿਚ) ਬਧੇ ਹੋਏ ਮਾਰ ਖਾਂਦੇ ਹਨ। (ਗੁਰੂ ਨੂੰ ਮਿਲਣ ਦਾ ਉਨ੍ਹਾਂ ਨੂੰ) ਫਿਰ ਅਵਸਰ ਪ੍ਰਾਪਤ ਨਹੀਂ ਹੁੰਦਾ। ੧। ਹੇ ਹਰਿ! ਕ੍ਰਿਪਾ ਕਰਕੇ (ਮੈਨੂੰ) ਬਚਾ ਲਵੋ। ਹੇ ਪ੍ਰਭੂ! ਸਤਿਸੰਗਤ ਨਾਲ ਮਿਲਾ ਦਿਓ (ਤਾਂ ਜੋ ਮੈਂ) ਹਰਿ-ਗੁਣ ਨੂੰ ਹਿਰਦੇ ਵਿਚ ਸੰਭਾਲ ਸਕਾਂ। ੧। ਰਹਾਉ। ਉਹ ਭਗਤ ਹਰਿ ਨੂੰ ਚੰਗੇ ਲਗਦੇ ਹਨ ਜੋ ਗੁਰੂ ਦੇ ਭਾਣੇ ਵਿਚ ਚਲਦੇ ਹਨ। (ਉਹ) ਆਪਣੇ-ਪਨ ਦੀ ਭਾਵਨਾ ਨੂੰ ਛਡ ਕੇ ਸੇਵਾ ਕਰਦੇ ਹਨ ਅਤੇ ਜੀਉਂਦੇ ਹੋਏ (ਮਾਇਆ ਦੇ ਮੋਹ ਤੋਂ) ਮਰੇ ਰਹਿੰਦੇ ਹਨ। ੨। ਜਿਸ (ਪ੍ਰਭੂ) ਦਾ ਦਿੱਤਾ ਹੋਇਆ ਪਿੰਡ ਅਤੇ ਪ੍ਰਾਣ ਹਨ, ਉਸ ਦੀ ਕਾਰ ਕਰਨੀ ਸਿਰ (ਅਰਥਾਤ ਮਸਤਕ ਉਪਰ ਲਿਖੀ ਹੋਈ ਹੈ)। ਉਸ (ਪ੍ਰਭੂ ਨੂੰ) ਮਨ ਤੋਂ ਕਿਉਂ ਭੁਲਾਈਏ, (ਸਗੋਂ) ਹਰਿ ਨੂੰ ਹਿਰਦੇ ਵਿਚ ਧਾਰਣ ਕਰੀ ਰਖਣਾ ਚਾਹੀਦਾ ਹੈ। ੩। ਨਾਮ ਦੇ ਮਿਲਣ ਨਾਲ ਪ੍ਰਤਿਸ਼ਠਾ ਪ੍ਰਾਪਤ ਹੁੰਦੀ ਹੈ ਅਤੇ ਨਾਮ ਨੂੰ ਮੰਨਣ ਨਾਲ ਸੁਖ ਹੁੰਦਾ ਹੈ। ਸਤਿਗੁਰੂ ਤੋਂ ਨਾਮ ਦੀ ਪ੍ਰਾਪਤੀ ਹੁੰਦੀ ਹੈ (ਅਤੇ ਸਤਿਗੁਰੂ ਦੀ) ਮਿਹਰ ਨਾਲ ਹੀ ਉਹ ਪ੍ਰਭੂ ਮਿਲਦਾ ਹੈ। ੪।

ਸਤਿਗੁਰੂ ਤੋਂ ਜੋ ਮੂੰਹ ਫੇਰਦੇ ਹਨ, ਉਹ ਭਰਮਦੇ ਰਹਿੰਦੇ ਹਨ, (ਸ਼ਾਂਤੀ ਨਾਲ) ਟਿਕਦੇ ਨਹੀਂ ਹਨ। (ਉਨ੍ਹਾਂ ਨੂੰ) ਧਰਤੀ ਅਤੇ ਆਕਾਸ਼ ਝਲਦੇ ਨਹੀਂ ਹਨ (ਅਤੇ ਉਹ) ਗੰਦਗੀ (*ਵਿਸਟਾ*) ਵਿਚ ਪਏ ਸੜਦੇ ਰਹਿੰਦੇ ਹਨ। ੫। (ਪ੍ਰਭੂ ਨੇ) ਮੋਹ ਦੀ ਠਗਮੂਰੀ ਪਾ ਕੇ ਇਹ ਜਗਤ ਭੁਲਾਇਆ ਹੋਇਆ ਹੈ। ਜਿਨ੍ਹਾਂ ਨੂੰ ਸਤਿਗੁਰੂ ਮਿਲ ਪਿਆ ਹੈ, ਉਨ੍ਹਾਂ ਦੇ ਨੇੜੇ ਮਾਇਆ ਨਹੀਂ ਲਗਦੀ। ੬। (ਜੋ) ਹਉਮੈ ਦੀ ਮੈਲ ਨੂੰ ਦੂਰ ਕਰਕੇ ਸਤਿਗੁਰੂ ਨੂੰ ਸੇਵਦੇ ਹਨ, ਉਹ ਸੁੰਦਰ ਹਨ। (ਜੋ) ਸ਼ਬਦ (ਦੇ ਰੰਗ) ਵਿਚ ਰੰਗੇ ਹੋਏ ਹਨ, ਉਹ ਨਿਰਮੰਲ ਹਨ ਅਤੇ ਸਤਿਗੁਰੂ ਦੇ ਭਾਣੇ ਵਿਚ ਚਲਦੇ ਹਨ। ੭। ਹੇ ਹਰਿ ਪ੍ਰਭੂ! ਇਕ ਤੂੰ ਹੀ (ਸਭ ਦਾ) ਦਾਤਾ ਹੈਂ। ਤੂੰ ਆਪ ਹੀ (ਸਾਡੇ ਔਗੁਣਾਂ ਨੂੰ) ਬਖ਼ਸ਼ ਕੇ (ਆਪਣੇ ਨਾਲ) ਮਿਲਾ ਲੈਂਦਾ ਹੈਂ। ਦਾਸ ਨਾਨਕ (ਤੇਰੀ) ਸ਼ਰਣ ਵਿਚ ਪਿਆ ਹੈ, ਜਿਵੇਂ (ਤੈਨੂੰ) ਚੰਗਾ ਲਗਦਾ ਹੈ, ਤਿਵੇਂ (ਮਾਇਆਵੀ ਬੰਧਨਾਂ ਤੋਂ) ਖ਼ਲਾਸ ਕਰਾ ਲੈ। ੮। ੧। ੯।

**ਰਾਗੁ ਗਉੜੀ ਪੂਰਬੀ ਮਹਲਾ ੪ ਕਰਹਲੇ**

('ਕਰਹਲ'-ਸਿੰਧੀ ਭਾਸ਼ਾ ('ਕਰਹੋ') ਦੇ ਪਿਛੋਕੜ ਵਾਲੇ ਇਸ ਸ਼ਬਦ ਦਾ ਅਰਥ ਹੈ ਊਠ। ਇਸ ਪਦ ਵਿਚ ਭਟਕਣ ਵਾਲੇ ਮਨੁੱਖ ਲਈ ਊਠ ਦਾ ਪ੍ਰਤੀਕ ਵਰਤਿਆ ਗਿਆ ਹੈ)।

ਹੇ ਊਠ ਵਾਂਗ ਪਰਦੇਸ ਵਿਚ ਭਟਕਣ ਵਾਲੇ ਮਨ! (ਸੋਚ ਕਿ) ਮਾਤਾ ਵਰਗੇ ਹਰਿ ਨੂੰ ਕਿਵੇਂ ਮਿਲਿਆ ਜਾਏ। ਪੂਰੇ ਭਾਗਾਂ ਕਰਕੇ ਗੁਰੂ ਪਾਈਦਾ ਹੈ (ਅਤੇ ਫਿਰ) ਪ੍ਰਭੂ ਆ ਕੇ ਗਲ ਨਾਲ ਲਗਾ ਲੈਂਦਾ ਹੈ। ੧। ਹੇ ਊਠ ਵਾਂਗ (ਭਟਕੇ) ਮਨ! ਪਰਮਾਤਮਾ-ਰੂਪ ਗੁਰੂ ਦੀ ਆਰਾਧਨਾ ਕਰ। ੧ ਰਹਾਉ। ਹੇ ਬੇਮੁਹਾਰੇ ਮਨ! ਵਿਚਾਰਵਾਨ ਬਣ ਅਤੇ ਹਰਿ ਦਾ ਰਾਮ-ਨਾਮ ਧਿਆਇਆ ਕਰ। ਜਿਥੇ (ਤੇਰੇ ਪਾਸੋਂ ਕਰਮਾਂ ਦਾ) ਲੇਖਾ ਮੰਗਿਆ ਜਾਏਗਾ, (ਉਥੇ) ਹਰਿ ਆਪ ਹੀ ਛੁੜਵਾ ਲਏਗਾ। ੨। ਹੇ ਊਠ ਵਾਂਗ (ਭਟਕੇ) ਮਨ! (ਤੂੰ ਮੂਲ ਰੂਪ ਵਿਚ) ਬਹੁਤ ਨਿਰਮਲ ਸੀ। (ਪਰ ਹੁਣ ਤੈਨੂੰ) ਹਉਮੈ ਦੀ ਮੈਲ ਆ ਲਗੀ ਹੈ। ਪਿਆਰਾ ਪ੍ਰਭੂ ਪ੍ਰਤੱਖ ਤੌਰ 'ਤੇ (ਤੇਰੇ) ਹਿਰਦੇ ਵਿਚ ਨਾਲ ਹੈ। (ਪਰ ਹਉਮੈ ਦੇ ਵਸ ਵਿਚ ਤੂੰ) ਵਿਛੜ ਕੇ ਚੋਟਾਂ ਖਾ ਰਿਹਾ ਹੈਂ। ੩। ਹੇ ਊਠ ਵਾਂਗ (ਭਟਕੇ) ਮੇਰੇ ਪਿਆਰੇ ਮਨ! (ਤੂੰ) ਹਿਰਦੇ ਵਿਚ ਹਰਿ ਨੂੰ ਖੋਜ ਕੇ ਲਭ। (ਉਹ) ਕਿਸੇ ਹੋਰ ਉਪਾ ਦੁਆਰਾ ਨਹੀਂ ਲਭਦਾ, (ਬਸ) ਗੁਰੂ ਹੀ ਹਿਰਦੇ ਅੰਦਰ ਹਰਿ ਵਿਖਾ ਦਿੰਦਾ ਹੈ। ੪। ਹੇ ਊਠ ਵਾਂਗ (ਭਟਕੇ) ਮੇਰੇ ਪ੍ਰਿਯ ਮਨ! ਦਿਨ ਰਾਤ ਹਰਿ ਨਾਲ ਆਪਣੀ ਸੁਰਤਿ ਜੋੜ। (ਇਸ ਢੰਗ ਨਾਲ ਤੂੰ) ਪ੍ਰਭੂ ਦੇ ਮਹਲ ਵਿਚ ਪਹੁੰਚ ਕੇ ਆਪਣਾ ਠਿਕਾਣਾ ਪ੍ਰਾਪਤ ਕਰ ਲਵੇਂਗਾ। ਗੁਰੂ ਹੀ (ਤੈਨੂੰ) ਆਪਣੇ ਨਾਲ ਮਿਲਾ ਕੇ (ਫਿਰ) ਪ੍ਰਭੂ ਨਾਲ ਮਿਲਾ ਦੇਵੇਗਾ। ੫।

ਹੇ ਊਠ ਵਾਂਗ (ਭਟਕੇ) ਮਨ! ਤੂੰ ਮੇਰਾ ਮਿਤਰ ਹੈਂ। (ਤੂੰ) ਪਾਖੰਡ ਅਤੇ ਲੋਭ ਦਾ ਤਿਆਗ ਕਰ ਦੇ। (ਕਿਉਂਕਿ) ਪਾਖੰਡੀ ਅਤੇ ਲੋਭੀ ਨੂੰ (ਪਰਲੋਕ ਵਿਚ) ਮਾਰ ਪੈਂਦੀ ਹੈ ਅਤੇ ਜਮ ਡੰਡੇ ਨਾਲ

Sri Satguru Jagjit Singh Ji eLibrary NamdhariElibrary@gmail.com

ਮਨ ਕਰਹਲਾ ਮੇਰੇ ਪ੍ਰਾਨ ਤੂੰ ਮੈਲੁ ਪਾਖੰਡੁ ਭਰਮੁ ਗਵਾਇ ॥
ਹਰਿ ਅੰਮ੍ਰਿਤ ਸਰੁ ਗੁਰਿ ਪੂਰਿਆ ਮਿਲਿ ਸੰਗਤੀ ਮਲੁ ਲਹਿ ਜਾਇ ॥੭॥
ਮਨ ਕਰਹਲਾ ਮੇਰੇ ਪਿਆਰਿਆ ਇਕ ਗੁਰ ਕੀ ਸਿਖ ਸੁਣਾਇ ॥
ਇਹੁ ਮੋਹੁ ਮਾਇਆ ਪਸਰਿਆ ਅੰਤਿ ਸਾਥਿ ਨ ਕੋਈ ਜਾਇ ॥੮॥
ਮਨ ਕਰਹਲਾ ਮੇਰੇ ਸਾਜਨਾ ਹਰਿ ਖਰਚੁ ਲੀਆ ਪਤਿ ਪਾਇ ॥
ਹਰਿ ਦਰਗਹ ਪੈਨਾਇਆ ਹਰਿ ਆਪਿ ਲਇਆ ਗਲਿ ਲਾਇ ॥੯॥
ਮਨ ਕਰਹਲਾ ਗੁਰਿ ਮੰਨਿਆ ਗੁਰਮੁਖਿ ਕਾਰ ਕਮਾਇ ॥
ਗੁਰ ਆਗੈ ਕਰਿ ਜੋਦੜੀ ਜਨ ਨਾਨਕ ਹਰਿ ਮੇਲਾਇ ॥੧੦॥੧॥

ਗਉੜੀ ਮਹਲਾ ੪ ॥
ਮਨ ਕਰਹਲਾ ਵੀਚਾਰੀਆ ਵੀਚਾਰਿ ਦੇਖੁ ਸਮਾਲਿ ॥
ਬਨ ਫਿਰਿ ਥਕੇ ਬਨ ਵਾਸੀਆ ਪਿਰੁ ਗੁਰਮਤਿ ਰਿਦੈ ਨਿਹਾਲਿ ॥੧॥
ਮਨ ਕਰਹਲਾ ਗੁਰ ਗੋਵਿੰਦੁ ਸਮਾਲਿ ॥੧॥ ਰਹਾਉ ॥
ਮਨ ਕਰਹਲਾ ਵੀਚਾਰੀਆ ਮਨਮੁਖ ਫਾਥਿਆ ਮਹਾ ਜਾਲਿ ॥
ਗੁਰਮੁਖਿ ਪ੍ਰਾਣੀ ਮੁਕਤੁ ਹੈ ਹਰਿ ਹਰਿ ਨਾਮੁ ਸਮਾਲਿ ॥੨॥
ਮਨ ਕਰਹਲਾ ਮੇਰੇ ਪਿਆਰਿਆ ਸਤਸੰਗਤਿ ਸਤਿਗੁਰੁ ਭਾਲਿ ॥
ਸਤਸੰਗਤਿ ਲਗਿ ਹਰਿ ਧਿਆਈਐ ਹਰਿ ਹਰਿ ਚਲੈ ਤੇਰੈ ਨਾਲਿ ॥੩॥
ਮਨ ਕਰਹਲਾ ਵਡਭਾਗੀਆ ਹਰਿ ਏਕ ਨਦਰਿ ਨਿਹਾਲਿ ॥
ਆਪਿ ਛਡਾਏ ਛੁਟੀਐ ਸਤਿਗੁਰ ਚਰਣ ਸਮਾਲਿ ॥੪॥
ਮਨ ਕਰਹਲਾ ਮੇਰੇ ਪਿਆਰਿਆ ਵਿਚਿ ਦੇਹੀ ਜੋਤਿ ਸਮਾਲਿ ॥
ਗੁਰਿ ਨਉ ਨਿਧਿ ਨਾਮੁ ਵਿਖਾਲਿਆ ਹਰਿ ਦਾਤਿ ਕਰੀ ਦਇਆਲਿ ॥੫॥

ਮਨ ਕਰਹਲਾ ਤੂੰ ਚੰਚਲਾ ਚਤੁਰਾਈ ਛਡਿ ਵਿਕਰਾਲਿ ॥
ਹਰਿ ਹਰਿ ਨਾਮੁ ਸਮਾਲਿ ਤੂੰ ਹਰਿ ਮੁਕਤਿ ਕਰੇ ਅੰਤ ਕਾਲਿ ॥੬॥
ਮਨ ਕਰਹਲਾ ਵਡਭਾਗੀਆ ਤੂੰ ਗਿਆਨੁ ਰਤਨੁ ਸਮਾਲਿ ॥
ਗੁਰ ਗਿਆਨੁ ਖੜਗੁ ਹਥਿ ਧਾਰਿਆ ਜਮੁ ਮਾਰਿਅੜਾ ਜਮਕਾਲਿ ॥੭॥
ਅੰਤਰਿ ਨਿਧਾਨੁ ਮਨ ਕਰਹਲੇ ਭ੍ਰਮਿ ਭਵਹਿ ਬਾਹਰਿ ਭਾਲਿ ॥
ਗੁਰੁ ਪੁਰਖੁ ਪੂਰਾ ਭੇਟਿਆ ਹਰਿ ਸਜਣੁ ਲਧੜਾ ਨਾਲਿ ॥੮॥
ਰੰਗਿ ਰਤੜੇ ਮਨ ਕਰਹਲੇ ਹਰਿ ਰੰਗੁ ਸਦਾ ਸਮਾਲਿ ॥
ਹਰਿ ਰੰਗੁ ਕਦੇ ਨ ਉਤਰੈ ਗੁਰ ਸੇਵਾ ਸਬਦੁ ਸਮਾਲਿ ॥੯॥
ਹਮ ਪੰਖੀ ਮਨ ਕਰਹਲੇ ਹਰਿ ਤਰਵਰੁ ਪੁਰਖੁ ਅਕਾਲਿ ॥

Sri Satguru Jagjit Singh Ji eLibrary NamdhariElibrary@gmail.com

ਸਜ਼ਾ ਦਿੰਦਾ ਹੈ। ੬। ਹੇ ਊਠ ਵਰਗੇ (ਭਟਕੇ ਹੋਏ) ਮਨ! ਤੂੰ ਮੇਰੇ ਲਈ ਪ੍ਰਾਣ ਹੈਂ। (ਤੂੰ ਆਪਣੇ ਅੰਦਰੋਂ) ਪਾਖੰਡਾਂ ਅਤੇ ਭਰਮਾਂ ਦੀ ਮੈਲ ਨੂੰ ਦੂਰ ਕਰ ਦੇ। (ਸਾਧ-ਸੰਗਤ ਵਿਚ) ਗੁਰੂ ਨੇ ਹਰਿ-ਨਾਮ ਰੂਪ ਅੰਮ੍ਰਿਤ ਦਾ ਸਰੋਵਰ ਭਰਿਆ ਹੋਇਆ ਹੈ, ਸੰਗਤ ਵਿਚ ਮਿਲਣ ਨਾਲ (ਵਿਕਾਰਾਂ ਦੀ) ਮੈਲ ਉਤਰ ਜਾਂਦੀ ਹੈ। ੭। ਹੇ ਊਠ ਵਰਗੇ ਮੇਰੇ ਪਿਆਰੇ ਮਨ! (ਤੈਨੂੰ) ਗੁਰੂ ਦੀ ਇਕ ਸਿਖਿਆ ਸੁਣਾਉਂਦਾ ਹਾਂ। ਇਸ (ਸੰਸਾਰ) ਵਿਚ ਮਾਇਆ ਦਾ ਮੋਹ ਪਸਰਿਆ ਹੋਇਆ ਹੈ, (ਇਸ ਵਿਚੋਂ) ਕੋਈ ਵੀ ਅੰਤ ਵੇਲੇ (ਤੇਰੇ) ਨਾਲ ਨਹੀਂ ਜਾਂਦਾ ਹੈ। ੮। ਹੇ ਊਠ ਵਾਂਗ (ਬੇਮੁਹਾਰੇ) ਮੇਰੇ ਸੱਜਣ ਮਨ! (ਜਿਸ ਮਨੁੱਖ ਨੇ) ਹਰਿ-ਨਾਮ ਰੂਪ ਖ਼ਰਚਾ (ਪਲੇ ਬੰਨ੍ਹ) ਲਿਆ ਹੈ, (ਉਹ) ਪ੍ਰਤਿਸ਼ਠਾ ਪ੍ਰਾਪਤ ਕਰਦਾ ਹੈ। (ਉਸ ਨੂੰ) ਹਰਿ ਦੀ ਦਰਗਾਹ ਵਿਚ (ਆਦਰ ਸੂਚਕ ਬਸਤ੍ਰ) ਪਵਾਏ ਗਏ ਹਨ ਅਤੇ ਹਰਿ ਨੇ (ਉਸ ਨੂੰ) ਆਪ ਗਲ ਨਾਲ ਲਗਾ ਲਿਆ ਹੈ। ੯। ਹੇ ਊਠ ਵਾਂਗ (ਭਟਕੇ ਹੋਏ) ਮਨ! (ਜਿਸ ਨੇ) ਗੁਰਮੁਖ ਹੋ ਕੇ (ਨਾਮ-ਸਿਮਰਨ ਦੀ) ਘਾਲ ਕੀਤੀ ਹੈ, ਗੁਰੂ ਨੇ (ਉਸ ਨੂੰ) ਪ੍ਰਵਾਨ ਕਰ ਲਿਆ ਹੈ। ਦਾਸ ਨਾਨਕ (ਦਾ ਕਥਨ ਹੈ ਕਿ ਹੇ ਮਨ!) ਹਰਿ ਮਿਲਾ ਦੇਣ ਲਈ ਗੁਰੂ ਅਗੇ ਬੇਨਤੀ ਕਰ।੧੦।੧।

**ਗਉੜੀ ਮਹਲਾ ੪**

ਹੇ ਊਠ ਵਾਂਗ (ਭਟਕੇ) ਮਨ! ਵਿਚਾਰਵਾਨ ਬਣ, ਵਿਚਾਰ ਕਰਕੇ ਵੇਖ ਅਤੇ (ਪ੍ਰਭੂ ਦਾ ਨਾਮ) ਸਿਮਰ। ਹੇ ਜੰਗਲਾਂ ਵਿਚ ਫਿਰ ਕੇ (ਥਕ ਚੁਕੇ) ਬਨਵਾਸੀ ਮਨ! ਗੁਰੂ ਦੀ ਮਤਿ ਦੁਆਰਾ ਪਰਮਾਤਮਾ ਰੂਪ ਪਤੀ ਨੂੰ ਹਿਰਦੇ ਵਿਚ ਵੇਖ। ੧। ਹੇ ਊਠ (ਵਰਗੇ ਭਟਕੇ) ਮਨ! ਗੁਰੂ ਅਤੇ ਗੋਬਿੰਦ (ਨੂੰ ਆਪਣੇ ਹਿਰਦੇ ਵਿਚ) ਸਿਮਰ।੧। ਰਹਾਉ। ਹੇ ਊਠ ਵਾਂਗ (ਭਟਕੇ ਹੋਏ) ਮਨ! ਵਿਚਾਰ ਕਰਨ ਵਾਲਾ ਬਣ (ਅਤੇ ਵੇਖ ਕਿ) ਮਨਮੁਖ ਵਿਅਕਤੀ (ਮਾਇਆ ਦੇ) ਵੱਡੇ ਜਾਲ (ਵਿਚ ਫਸਿਆ ਪਿਆ ਹੈ)। (ਪਰ) ਗੁਰਮੁਖ ਵਿਅਕਤੀ ਹਰਿ ਹਰਿ ਨਾਮ ਨੂੰ ਸਿਮਰ ਕੇ ਮੁਕਤ ਹੋ ਗਿਆ ਹੈ। ੨। ਹੇ ਊਠ ਵਾਂਗ (ਭਟਕੇ) ਮੇਰੇ ਪਿਆਰੇ ਮਨ! ਸਤਿਸੰਗਤ ਦੇ ਸੰਪਰਕ ਵਿਚ ਜਾ ਕੇ ਸਤਿਗੁਰੂ ਨੂੰ ਲਭ। ਸਤਿਸੰਗਤ ਨਾਲ ਜੁੜ ਕੇ ਹਰਿ-ਨਾਮ ਦੀ ਆਰਾਧਨਾ ਕਰਨੀ ਚਾਹੀਦੀ ਹੈ (ਕਿਉਂਕਿ) ਹਰਿ-ਨਾਮ (ਹੀ ਅੰਤ-ਕਾਲ ਵਿਚ) ਤੇਰੇ ਨਾਲ ਚਲਦਾ ਹੈ (ਅਰਥਾਤ ਸਹਾਇਕ ਹੁੰਦਾ ਹੈ)। ੩। ਹੇ ਊਠ ਵਾਂਗ (ਬੇਮੁਹਾਰੇ) ਮਨ! ਤੂੰ ਵਡੇ ਭਾਗਾਂ ਵਾਲਾ ਬਣ ਅਤੇ ਆਪਣੀ ਨਜ਼ਰ ਨਾਲ ਇਕ ਹਰਿ ਨੂੰ ਹੀ (ਸਰਬਤ੍ਰ) ਵੇਖ। (ਪਰਮਾਤਮਾ ਮਿਹਰ ਕਰਕੇ ਮਾਇਆ-ਜਾਲ ਤੋਂ) ਆਪ ਛੁੜਾਏ (ਤਾਂ ਹੀ) ਸਤਿਗੁਰੂ ਦੇ ਚਰਣਾਂ ਨੂੰ ਯਾਦ ਕਰਕੇ ਛੁਟਿਆ ਜਾ ਸਕੀਦਾ ਹੈ। ੪। ਹੇ ਊਠ ਵਰਗੇ (ਭਟਕੇ ਹੋਏ) ਮੇਰੇ ਪਿਆਰੇ ਮਨ! ਸ਼ਰੀਰ ਦੇ ਅੰਦਰ (ਸਥਿਤ ਈਸ਼ਵਰੀ) ਜੋਤਿ ਨੂੰ ਸੰਭਾਲ। (ਜਿਸ ਉਤੇ) ਹਰਿ ਦਿਆਲ ਨੇ (ਗੁਰੂ ਨੂੰ ਮਿਲਾ ਦੇਣ ਦੀ) ਮਿਹਰ ਕੀਤੀ ਹੈ, (ਉਸ ਨੂੰ) ਗੁਰੂ ਨੇ ਨੌਂ ਨਿਧੀਆਂ ਵਾਲਾ ਨਾਮ ਵਿਖਾ ਦਿੱਤਾ ਹੈ।੫।

ਹੇ ਊਠ ਵਰਗੇ (ਭਟਕੇ ਹੋਏ) ਚੰਚਲ ਮਨ! ਭਿਆਨਕ (*ਵਿਕਰਾਲਿ*) ਚਾਲਾਕੀ ਨੂੰ ਛਡ ਦੇ। ਤੂੰ ਹਰਿ ਹਰਿ ਨਾਮ ਨੂੰ ਚਿਤਾਰ (ਕਿਉਂਕਿ) ਹਰਿ-ਨਾਮ ਹੀ ਅੰਤ-ਕਾਲ ਖ਼ਲਾਸ ਕਰਾਉਂਦਾ ਹੈ। ੬। ਹੇ ਬੇਮੁਹਾਰੇ ਮਨ! ਤੂੰ ਵਡਭਾਗੀ ਬਣ ਅਤੇ ਗੁਰੂ ਦੇ ਗਿਆਨ ਰੂਪ ਰਤਨ ਨੂੰ ਚੇਤੇ ਕਰ। ਗੁਰੂ ਦੇ ਗਿਆਨ ਰੂਪ ਖੰਡੇ ਨੂੰ (ਜਿਸ ਨੇ ਆਪਣੇ) ਹੱਥ ਵਿਚ ਧਾਰਣ ਕਰ ਲਿਆ, (ਉਸ ਨੇ ਇਸ) ਜਮ ਦੇ ਕਾਲ (*ਜਮਕਾਲਿ*) ਦੁਆਰਾ ਜਮ ਨੂੰ ਮਾਰ ਮੁਕਾਇਆ। ੭। ਹੇ ਬੇਮੁਹਾਰੇ ਮਨ! (ਤੇਰੇ) ਅੰਦਰ (ਨਾਮ ਰੂਪ) ਨਿਧਾਨ (ਖ਼ਜ਼ਾਨਾ) ਹੈ, (ਪਰ) ਭਰਮ (ਵਿਚ ਫਸ ਕੇ) ਉਸ ਨੂੰ ਬਾਹਰ ਫਿਰ ਕੇ ਲਭ ਰਿਹਾ ਹੈ। ਜਿਸ ਨੂੰ ਪੂਰਾ ਪੁਰਖ ਗੁਰੂ ਮਿਲ ਗਿਆ ਹੈ, (ਉਸ ਨੂੰ) ਹਰਿ ਰੂਪ ਸੱਜਣ (ਆਪਣੇ) ਨਾਲ ਹੀ ਲਭ ਪਿਆ ਹੈ। ੮। ਹੇ ਬੇਮੁਹਾਰੇ ਅਤੇ (ਮਾਇਆ ਦੇ ਰੰਗ ਵਿਚ) ਰੰਗੇ ਹੋਏ ਮਨ! (ਤੂੰ) ਹਰਿ ਦੇ ਪ੍ਰੇਮ-ਰੰਗ ਨੂੰ (ਆਪਣੇ ਹਿਰਦੇ ਵਿਚ) ਸਦਾ ਸੰਭਾਲ ਕੇ ਰਖ। ਹਰਿ ਦੇ ਪ੍ਰੇਮ ਦਾ ਰੰਗ ਕਦੇ ਵੀ ਉਤਰਦਾ ਨਹੀਂ ਹੈ। ਗੁਰੂ ਦੀ ਸੇਵਾ ਦੁਆਰਾ (ਉਸ ਦੇ) ਸ਼ਬਦ ਨੂੰ (ਹਿਰਦੇ ਵਿਚ) ਸੰਭਾਲ । ੯। ਹੇ ਬੇਮੁਹਾਰੇ ਮਨ! ਅਸੀਂ (ਜੀਵ)

Sri Satguru Jagjit Singh Ji eLibrary NamdhariElibrary@gmail.com

ਵਡਭਾਗੀ ਗੁਰਮੁਖਿ ਪਾਇਆ ਜਨ ਨਾਨਕ ਨਾਮੁ ਸਮਾਲਿ ॥੧੦॥੨॥

ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ
ੴ ਸਤਿਨਾਮੁ ਕਰਤਾ ਪੁਰਖੁ ਗੁਰ ਪ੍ਰਸਾਦਿ॥
ਜਬ ਇਹੁ ਮਨ ਮਹਿ ਕਰਤ ਗੁਮਾਨਾ ॥ ਤਬ ਇਹੁ ਬਾਵਰੁ ਫਿਰਤ ਬਿਗਾਨਾ ॥
ਜਬ ਇਹੁ ਹੂਆ ਸਗਲ ਕੀ ਰੀਨਾ ॥ ਤਾ ਤੇ ਰਮਈਆ ਘਟਿ ਘਟਿ ਚੀਨਾ ॥੧॥
ਸਹਜ ਸੁਹੇਲਾ ਫਲੁ ਮਸਕੀਨੀ ॥ ਸਤਿਗੁਰ ਅਪੁਨੈ ਮੋਹਿ ਦਾਨੁ ਦੀਨੀ ॥੧॥ ਰਹਾਉ ॥
ਜਬ ਕਿਸ ਕਉ ਇਹੁ ਜਾਨਸਿ ਮੰਦਾ ॥ ਤਬ ਸਗਲੇ ਇਸੁ ਮੇਲਹਿ ਫੰਦਾ ॥
ਮੇਰ ਤੇਰ ਜਬ ਇਨਹਿ ਚੁਕਾਈ ॥ ਤਾ ਤੇ ਇਸੁ ਸੰਗਿ ਨਹੀ ਬੈਰਾਈ ॥੨॥
ਜਬ ਇਨਿ ਅਪੁਨੀ ਅਪਨੀ ਧਾਰੀ ॥ ਤਬ ਇਸ ਕਉ ਹੈ ਮੁਸਕਲੁ ਭਾਰੀ ॥
ਜਬ ਇਨਿ ਕਰਣੈਹਾਰੁ ਪਛਾਤਾ ॥ ਤਬ ਇਸ ਨੋ ਨਾਹੀ ਕਿਛੁ ਤਾਤਾ ॥੩॥
ਜਬ ਇਨਿ ਅਪੁਨੋ ਬਾਧਿਓ ਮੋਹਾ ॥ ਆਵੈ ਜਾਇ ਸਦਾ ਜਮਿ ਜੋਹਾ ॥
ਜਬ ਇਸ ਤੇ ਸਭ ਬਿਨਸੇ ਭਰਮਾ ॥ ਭੇਦੁ ਨਾਹੀ ਹੈ ਪਾਰਬ੍ਰਹਮਾ ॥੪॥

ਜਬ ਇਨਿ ਕਿਛੁ ਕਰਿ ਮਾਨੇ ਭੇਦਾ ॥ ਤਬ ਤੇ ਦੂਖ ਡੰਡ ਅਰੁ ਖੇਦਾ ॥
ਜਬ ਇਨਿ ਏਕੋ ਏਕੀ ਬੂਝਿਆ ॥ਤਬ ਤੇ ਇਸ ਨੋ ਸਭੁ ਕਿਛੁ ਸੂਝਿਆ ॥੫॥
ਜਬ ਇਹੁ ਧਾਵੈ ਮਾਇਆ ਅਰਥੀ ॥ ਨਹ ਤ੍ਰਿਪਤਾਵੈ ਨਹ ਤਿਸ ਲਾਥੀ ॥
ਜਬ ਇਸ ਤੇ ਇਹੁ ਹੋਇਓ ਜਉਲਾ ॥ ਪੀਛੈ ਲਾਗਿ ਚਲੀ ਉਠਿ ਕਉਲਾ ॥੬॥
ਕਰਿ ਕਿਰਪਾ ਜਉ ਸਤਿਗੁਰੁ ਮਿਲਿਓ ॥ ਮਨ ਮੰਦਰ ਮਹਿ ਦੀਪਕੁ ਜਲਿਓ ॥
ਜੀਤ ਹਾਰ ਕੀ ਸੋਝੀ ਕਰੀ ॥ ਤਉ ਇਸੁ ਘਰ ਕੀ ਕੀਮਤਿ ਪਰੀ ॥੭॥
ਕਰਨ ਕਰਾਵਨ ਸਭੁ ਕਿਛੁ ਏਕੈ ॥ ਆਪੇ ਬੁਧਿ ਬੀਚਾਰਿ ਬਿਬੇਕੈ ॥
ਦੂਰਿ ਨ ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥੮॥੧॥

ਗਉੜੀ ਮਹਲਾ ੫ ॥
ਗੁਰ ਸੇਵਾ ਤੇ ਨਾਮੇ ਲਾਗਾ ॥ ਤਿਸ ਕਉ ਮਿਲਿਆ ਜਿਸੁ ਮਸਤਕਿ ਭਾਗਾ ॥
ਤਿਸ ਕੈ ਹਿਰਦੈ ਰਵਿਆ ਸੋਇ ॥ ਮਨੁ ਤਨੁ ਸੀਤਲੁ ਨਿਹਚਲੁ ਹੋਇ ॥੧॥
ਐਸਾ ਕੀਰਤਨੁ ਕਰਿ ਮਨ ਮੇਰੇ ॥ ਈਹਾ ਊਹਾ ਜੋ ਕਾਮਿ ਤੇਰੈ ॥੧॥ ਰਹਾਉ ॥
ਜਾਸੁ ਜਪਤ ਭਉ ਅਪਦਾ ਜਾਇ ॥ ਧਾਵਤ ਮਨੂਆ ਆਵੈ ਠਾਇ ॥
ਜਾਸੁ ਜਪਤ ਫਿਰਿ ਦੂਖੁ ਨ ਲਾਗੈ ॥ ਜਾਸੁ ਜਪਤ ਇਹ ਹਉਮੈ ਭਾਗੈ ॥੨॥

Sri Satguru Jagjit Singh Ji eLibrary NamdhariElibrary@gmail.com

ਪੰਛੀ ਹਾਂ ਅਤੇ ਹਰਿ ਅਕਾਲ ਪੁਰਖ (ਸਾਡੇ ਬੈਠਣ ਲਈ) ਬ੍ਰਿਛ ਹੈ। ਦਾਸ ਨਾਨਕ (ਦਾ ਕਥਨ ਹੈ ਕਿ) ਵਡਿਆਂ ਭਾਗਾਂ ਵਾਲੇ (ਵਿਅਕਤੀ ਨੇ) ਗੁਰੂ ਦੁਆਰਾ (ਪ੍ਰਭੂ ਨੂੰ) ਪ੍ਰਾਪਤ ਕੀਤਾ ਹੈ, (ਇਸ ਲਈ) ਨਾਮ ਦਾ ਸਿਮਰਨ ਕਰ। ੧੦।੨।

**ਰਾਗੁ ਗਉੜੀ ਗੁਆਰੇਰੀ ਮਹਲਾ ੫ ਅਸਟਪਦੀਆ**

ਜਦ ਇਹ (ਮਨੁੱਖ) ਮਨ ਵਿਚ (ਆਪਣੀ ਵਡਿਤਣ ਦਾ) ਹੰਕਾਰ ਕਰਦਾ ਹੈ, ਤਦ ਇਹ (ਹੰਕਾਰ ਕਾਰਣ) ਝਲਾ ਹੋਇਆ ਓਪਰਾ (*ਬਿਗਾਨਾ*) ਜਿਹਾ ਫਿਰਦਾ ਹੈ। ਜਦ ਇਹ ਸਭ ਦੇ ਚਰਣਾਂ ਦੀ ਧੂੜ ਹੋ ਗਿਆ, ਤਦ (ਇਸ ਨੇ) ਰਾਮ ਨੂੰ ਹਰ ਇਕ ਸ਼ਰੀਰ ਵਿਚ (ਵਿਆਪਕ) ਸਮਝ ਲਿਆ। ੧। ਮੈਨੂੰ ਆਪਣੇ ਸਤਿਗੁਰੂ ਨੇ ਨਿਮਰਤਾ (*ਮਸਕੀਨੀ*) ਪ੍ਰਦਾਨ ਕੀਤੀ ਹੈ, ਜਿਸ ਦੇ ਫਲ ਵਜੋਂ (ਮੈਨੂੰ) ਸਹਿਜ ਸੁਖ (ਪ੍ਰਾਪਤ ਹੋ ਗਿਆ ਹੈ)।੧। ਰਹਾਉ। ਜਦ ਇਹ (ਮਨੁੱਖ) ਕਿਸੇ ਨੂੰ ਮਾੜਾ ਸਮਝਦਾ ਹੈ, ਤਦ (ਇਉਂ ਲਗਦਾ ਹੈ ਕਿ) ਸਾਰੇ ਇਸ ਨੂੰ ਫੰਦੇ ਵਿਚ ਫਸਾ ਰਹੇ ਹਨ। ਜਦ ਇਸ ਨੇ ਮੇਰ-ਤੇਰ (ਦੀ ਭਾਵਨਾ) ਦੂਰ ਕਰ ਦਿੱਤੀ, ਤਦ ਤੋਂ (ਇਸ ਨੂੰ ਮਹਿਸੂਸ ਹੋਣ ਲਗ ਗਿਆ ਕਿ) ਇਸ ਨਾਲ (ਕਿਸੇ ਦਾ) ਵੈਰ ਨਹੀਂ ਹੈ। ੨। ਜਦ ਤਕ ਇਸ ਨੇ ਮੇਰੀ ਮੇਰੀ (ਦੀ ਭਾਵਨਾ) ਧਾਰੀ ਹੋਈ ਹੈ, ਤਦ ਤਕ ਇਸ ਨੂੰ ਬਹੁਤ ਔਖਿਆਈ ਰਹਿੰਦੀ ਹੈ। ਜਦ ਇਸ ਨੇ ਕਰਤਾਰ ਨੂੰ ਪਛਾਣ ਲਿਆ, ਤਦ ਇਸ ਨੂੰ ਕਿਸੇ ਨਾਲ (ਕੋਈ ਈਰਖਾ ਦਾ) ਸਾੜਾ ਨ ਰਿਹਾ। ੩। ਜਦ ਇਹ ਆਪਣੇ (ਮਨ ਨੂੰ) ਮੋਹ ਵਿਚ ਬੰਨ੍ਹ ਲੈਂਦਾ ਹੈ, ਤਦ ਆਉਂਦੇ ਜਾਂਦੇ ਨੂੰ ਜਮ ਤਾੜਦਾ ਰਹਿੰਦਾ ਹੈ। ਜਦ ਇਸ (ਦੇ ਮਨ ਤੋਂ) ਸਾਰੇ ਭਰਮ ਨਸ਼ਟ ਹੋ ਗਏ, ਤਦ (ਇਸ ਲਈ ਜੀਵ ਅਤੇ) ਬ੍ਰਹਮ ਵਿਚ ਕੋਈ ਭੇਦ ਨ ਰਿਹਾ। ੪।

ਜਦ ਇਸ ਨੇ (ਦੂਜਿਆਂ ਨਾਲੋਂ) ਕੁਝ ਵਿਤਕਰਾ ਮੰਨਿਆ ਹੈ, ਤਦ ਇਸ ਨੂੰ ਦੁਖ, ਜਮਡੰਡ ਅਤੇ ਕਲੇਸ਼ (ਸਹਿਣੇ ਪਏ ਹਨ)। ਜਦ ਇਸ ਨੇ ਇਕੋ ਇਕ (ਬ੍ਰਹਮ) ਨੂੰ ਸਮਝ ਲਿਆ, ਤਦ ਇਸ ਨੂੰ ਸਭ ਕੁਝ ਸੁਝ ਗਿਆ (ਅਰਥਾਤ ਗੁਝੇ ਭੇਦ ਸਮਝ ਆ ਗਏ)। ੫। ਜਦ ਇਹ ਮਾਇਆ ਦੀ ਪ੍ਰਾਪਤੀ ਲਈ ਦੌੜਦਾ ਹੈ, (ਤਦ ਇਹ) ਨ ਰਜਦਾ ਹੈ ਅਤੇ ਨ ਹੀ ਤ੍ਰਿਸ਼ਨਾ ਮਿਟਦੀ ਹੈ। ਜਦ ਇਹ ਇਸ (ਮਾਇਆ) ਤੋਂ ਵਖਰਾ (*ਜਉਲਾ*) ਹੋ ਜਾਂਦਾ ਹੈ, ਤਦ ਮਾਇਆ (*ਕਉਲਾ*) ਉਠ ਕੇ ਇਸ ਦੇ ਪਿਛੇ ਲਗ ਕੇ ਚਲ ਪੈਂਦੀ ਹੈ। ੬। ਜਦ ਕ੍ਰਿਪਾ ਕਰਕੇ ਸਤਿਗੁਰੂ (ਮਨੁੱਖ ਨੂੰ) ਮਿਲ ਪੈਂਦਾ ਹੈ, (ਤਦ ਇਸ ਦੇ) ਮਨ-ਮੰਦਿਰ ਵਿਚ (ਗਿਆਨ ਦਾ) ਦੀਵਾ ਜਗ ਪੈਂਦਾ ਹੈ। ਜਦ (ਇਸ ਨੂੰ ਜੀਵਨ ਵਿਚ) ਹਾਰ ਅਤੇ ਜਿਤ ਦੀ ਸੋਝੀ ਆਈ ਤਦ ਇਸ ਨੂੰ (ਆਪਣੇ) ਸ਼ਰੀਰ ਰੂਪ ਘਰ ਦੀ ਕੀਮਤ ਦਾ ਅਹਿਸਾਸ ਹੋਇਆ।੭। (ਹੇ ਭਾਈ!) ਸਭ ਕੁਝ ਕਰਨ ਕਰਾਉਣ ਵਾਲਾ ਇਕ (ਪਰਮਾਤਮਾ ਹੀ) ਹੈ, (ਅਤੇ ਉਹ) ਆਪ ਹੀ (ਸਭ ਨੂੰ) ਬੁੱਧੀ, ਵਿਚਾਰ ਅਤੇ ਵਿਵੇਕ ਬਖ਼ਸ਼ਦਾ ਹੈ। (ਫਿਰ ਪਰਮਾਤਮਾ ਉਸ ਨੂੰ) ਦੂਰ ਜਾਂ ਨੇੜੇ ਨਹੀਂ ਦਿਸਦਾ (ਸਗੋਂ) ਸਭ ਦੇ ਅੰਗ-ਸੰਗ ਪ੍ਰਤੀਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਇਹੋ ਜਿਹੇ) ਸੱਚੇ ਹਰਿ ਨੂੰ ਪ੍ਰੇਮ (*ਰੰਗਾ*) ਸਹਿਤ ਸਲਾਹਣਾ ਚਾਹੀਦਾ ਹੈ।੮।੧।

**ਗਉੜੀ ਮਹਲਾ ੫**

ਗੁਰੂ ਦੀ ਸੇਵਾ ਨਾਲ (ਮਨੁੱਖ) ਨਾਮ ਨਾਲ ਜੁੜਦਾ ਹੈ। (ਗੁਰੂ) ਉਸ ਨੂੰ ਮਿਲਦਾ ਹੈ, ਜਿਸ ਦੇ ਮਸਤਕ ਉਤੇ ਭਾਗ (ਲਿਖੇ ਹੁੰਦੇ ਹਨ)। ਉਸ (ਸਾਧਕ) ਦੇ ਹਿਰਦੇ ਵਿਚ ਉਸ (ਪ੍ਰਭੂ ਦਾ ਨਾਮ) ਵਰਤਿਆ ਰਹਿੰਦਾ ਹੈ। (ਉਸ ਦਾ) ਮਨ ਤਨ ਸ਼ਾਂਤ ਅਤੇ ਸਥਿਰ ਹੋ ਜਾਂਦਾ ਹੈ। ੧। ਹੇ ਮੇਰੇ ਮਨ! (ਤੂੰ) ਇਸ ਤਰ੍ਹਾਂ ਦਾ ਕੀਰਤਨ ਕਰ (ਅਰਥਾਤ ਹਰਿ-ਜਸ ਦਾ ਗਾਇਨ ਕਰ) ਜੋ ਇਥੇ ਉਥੇ (ਅਰਥਾਤ ਲੋਕ ਪਰਲੋਕ ਵਿਚ) ਤੇਰੇ ਕੰਮ ਆਵੇ। ੧। ਰਹਾਉ। ਜਿਸ ਨੂੰ ਜਪਣ ਨਾਲ ਭੈ ਅਤੇ ਬਿਪਤਾ ਦੂਰ ਹੋ ਜਾਂਦੀ ਹੈ ਅਤੇ (ਇਧਰ ਉਧਰ) ਦੌੜਦਾ ਮਨ (ਨਿਜ) ਸਥਾਨ ਉਤੇ ਟਿਕ ਜਾਂਦਾ ਹੈ। ਜਿਸ ਨੂੰ ਜਪਣ ਨਾਲ

Sri Satguru Jagjit Singh Ji eLibrary NamdhariElibrary@gmail.com

ਜਾਸੁ ਜਪਤ ਵਸਿ ਆਵਹਿ ਪੰਚਾ ॥ ਜਾਸੁ ਜਪਤ ਰਿਦੈ ਅੰਮ੍ਰਿਤੁ ਸੰਚਾ ॥
ਜਾਸੁ ਜਪਤ ਇਹ ਤ੍ਰਿਸਨਾ ਬੁਝੈ ॥ ਜਾਸੁ ਜਪਤ ਹਰਿ ਦਰਗਹ ਸਿਝੈ ॥੩॥
ਜਾਸੁ ਜਪਤ ਕੋਟਿ ਮਿਟਹਿ ਅਪਰਾਧ ॥ਜਾਸੁ ਜਪਤ ਹਰਿ ਹੋਵਹਿ ਸਾਧ ॥
ਜਾਸੁ ਜਪਤ ਮਨੁ ਸੀਤਲੁ ਹੋਵੈ ॥ ਜਾਸੁ ਜਪਤ ਮਲੁ ਸਗਲੀ ਖੋਵੈ ॥੪॥

ਜਾਸੁ ਜਪਤ ਰਤਨੁ ਹਰਿ ਮਿਲੈ ॥ ਬਹੁਰਿ ਨ ਛੋਡੈ ਹਰਿ ਸੰਗਿ ਹਿਲੈ ॥
ਜਾਸੁ ਜਪਤ ਕਈ ਬੈਕੁੰਠ ਵਾਸੁ ॥ ਜਾਸੁ ਜਪਤ ਸੁਖ ਸਹਜਿ ਨਿਵਾਸੁ ॥੫॥
ਜਾਸੁ ਜਪਤ ਇਹ ਅਗਨਿ ਨ ਪੋਹਤ ॥ ਜਾਸੁ ਜਪਤ ਇਹੁ ਕਾਲੁ ਨ ਜੋਹਤ ॥
ਜਾਸੁ ਜਪਤ ਤੇਰਾ ਨਿਰਮਲ ਮਾਥਾ ॥ ਜਾਸੁ ਜਪਤ ਸਗਲਾ ਦੁਖੁ ਲਾਥਾ ॥੬॥
ਜਾਸੁ ਜਪਤ ਮੁਸਕਲੁ ਕਛੂ ਨ ਬਨੈ ॥ ਜਾਸੁ ਜਪਤ ਸੁਣਿ ਅਨਹਤ ਧੁਨੈ ॥
ਜਾਸੁ ਜਪਤ ਇਹ ਨਿਰਮਲ ਸੋਇ ॥ ਜਾਸੁ ਜਪਤ ਕਮਲੁ ਸੀਧਾ ਹੋਇ ॥੭॥
ਗੁਰਿ ਸੁਭ ਦ੍ਰਿਸਟਿ ਸਭ ਊਪਰਿ ਕਰੀ ॥ ਜਿਸ ਕੈ ਹਿਰਦੈ ਮੰਤ੍ਰੁ ਦੇ ਹਰੀ ॥
ਅਖੰਡ ਕੀਰਤਨੁ ਤਿਨਿ ਭੋਜਨੁ ਚੂਰਾ ॥ ਕਹੁ ਨਾਨਕ ਜਿਸੁ ਸਤਿਗੁਰੁ ਪੂਰਾ ॥੮॥੨॥

ਗਉੜੀ ਮਹਲਾ ੫ ॥
ਗੁਰ ਕਾ ਸਬਦੁ ਰਿਦ ਅੰਤਰਿ ਧਾਰੈ ॥ ਪੰਚ ਜਨਾ ਸਿਉ ਸੰਗੁ ਨਿਵਾਰੈ ॥
ਦਸ ਇੰਦ੍ਰੀ ਕਰਿ ਰਾਖੈ ਵਾਸਿ ॥ ਤਾ ਕੈ ਆਤਮੈ ਹੋਇ ਪਰਗਾਸੁ ॥੧॥
ਐਸੀ ਦ੍ਰਿੜਤਾ ਤਾ ਕੈ ਹੋਇ ॥ ਜਾ ਕਉ ਦਇਆ ਮਇਆ ਪ੍ਰਭ ਸੋਇ ॥੧॥ ਰਹਾਉ ॥
ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥ ਜੇਤਾ ਬੋਲਣੁ ਤੇਤਾ ਗਿਆਨੈ ॥
ਜੇਤਾ ਸੁਨਣਾ ਤੇਤਾ ਨਾਮੁ ॥ਜੇਤਾ ਪੇਖਨੁ ਤੇਤਾ ਧਿਆਨੁ ॥੨॥
ਸਹਜੇ ਜਾਗਣੁ ਸਹਜੇ ਸੋਇ ॥ ਸਹਜੇ ਹੋਤਾ ਜਾਇ ਸੁ ਹੋਇ ॥
ਸਹਜਿ ਬੈਰਾਗੁ ਸਹਜੇ ਹੀ ਹਸਨਾ ॥ ਸਹਜੇ ਚੂਪ ਸਹਜੇ ਹੀ ਜਪਨਾ ॥੩॥
ਸਹਜੇ ਭੋਜਨੁ ਸਹਜੇ ਭਾਉ ॥ ਸਹਜੇ ਮਿਟਿਓ ਸਗਲ ਦੁਰਾਉ ॥
ਸਹਜੇ ਹੋਆ ਸਾਧੂ ਸੰਗੁ ॥ ਸਹਜਿ ਮਿਲਿਓ ਪਾਰਬ੍ਰਹਮੁ ਨਿਸੰਗੁ ॥੪॥

ਸਹਜੇ ਗ੍ਰਿਹ ਮਹਿ ਸਹਜਿ ਉਦਾਸੀ ॥ ਸਹਜੇ ਦੁਬਿਧਾ ਤਨ ਕੀ ਨਾਸੀ ॥
ਜਾ ਕੈ ਸਹਜਿ ਮਨਿ ਭਇਆ ਅਨੰਦੁ ॥ ਤਾ ਕਉ ਭੇਟਿਆ ਪਰਮਾਨੰਦੁ ॥੫॥
ਸਹਜੇ ਅੰਮ੍ਰਿਤੁ ਪੀਓ ਨਾਮੁ ॥ ਸਹਜੇ ਕੀਨੋ ਜੀਅ ਕੋ ਦਾਨੁ ॥

Sri Satguru Jagjit Singh Ji eLibrary NamdhariElibrary@gmail.com

ਫਿਰ (ਕੋਈ) ਦੁਖ ਨਹੀਂ ਲਗਦਾ, ਜਿਸ ਨੂੰ ਜਪਣ ਨਾਲ ਇਹ ਹਉਮੈ ਚਲੀ ਜਾਂਦੀ ਹੈ।੨। ਜਿਸ ਨੂੰ ਜਪਣ ਨਾਲ ਪੰਜ (ਵਿਕਾਰ) ਵਸ ਵਿਚ ਹੋ ਜਾਂਦੇ ਹਨ, ਜਿਸ ਨੂੰ ਜਪਣ ਨਾਲ ਹਿਰਦੇ ਵਿਚ ਅੰਮ੍ਰਿਤ ਰੂਪ ਨਾਮ ਸੰਜੋ ਲਈਦਾ ਹੈ। ਜਿਸ ਦੇ ਜਪਣ ਨਾਲ ਇਹ ਤ੍ਰਿਸ਼ਨਾ ਬੁਝ ਜਾਂਦੀ ਹੈ, ਜਿਸ ਦੇ ਜਪਣ ਨਾਲ ਹਰਿ ਦੀ ਦਰਗਾਹ ਵਿਚ ਸੁਰਖ਼ਰੂ ਹੋਈਦਾ ਹੈ।੩। ਜਿਸ ਨੂੰ ਜਪਣ ਨਾਲ ਕਰੋੜਾਂ ਅਪਰਾਧ ਮਿਟ ਜਾਂਦੇ ਹਨ, ਜਿਸ ਨੂੰ ਜਪਣ ਨਾਲ ਹਰਿ ਦੇ ਸੰਤ ਬਣ ਜਾਈਦਾ ਹੈ। ਜਿਸ ਨੂੰ ਜਪਣ ਨਾਲ ਮਨ ਸੀਤਲ ਹੁੰਦਾ ਹੈ, ਜਿਸ ਨੂੰ ਜਪਣ ਨਾਲ (ਜਨਮ- ਜਨਮਾਂਤਰਾਂ ਦੀ) ਸਾਰੀ ਮੈਲ ਖ਼ਤਮ ਹੋ ਜਾਂਦੀ ਹੈ।੪।

ਜਿਸ ਨੂੰ ਜਪਣ ਨਾਲ ਹਰਿ-ਨਾਮ ਰੂਪ ਰਤਨ ਮਿਲਦਾ ਹੈ, (ਮਨੁੱਖ) ਹਰਿ ਨਾਲ ਰਚਮਿਚ ਜਾਂਦਾ ਹੈ ਅਤੇ ਫਿਰ (ਉਸ ਨੂੰ) ਛਡਦਾ ਨਹੀਂ ਹੈ। ਜਿਸ ਨੂੰ ਜਪਣ ਨਾਲ ਕਈ ਬੈਕੁੰਠਾਂ ਦਾ ਵਾਸ ਪ੍ਰਾਪਤ ਹੋ ਜਾਂਦਾ ਹੈ, ਜਿਸ ਨੂੰ ਜਪਣ ਨਾਲ ਸਹਿਜੇ ਹੀ ਸੁਖ ਦਾ ਨਿਵਾਸ ਪ੍ਰਾਪਤ ਹੋ ਜਾਂਦਾ ਹੈ।੫। ਜਿਸ ਨੂੰ ਜਪਣ ਨਾਲ ਇਹ (ਮਾਇਆ ਦੀ) ਅਗਨੀ ਅਸਰ ਨਹੀਂ ਕਰ ਸਕਦੀ, ਜਿਸ ਨੂੰ ਜਪਣ ਨਾਲ ਇਹ ਕਾਲ ਝਾਕ ਨਹੀਂ ਸਕਦਾ। ਜਿਸ ਨੂੰ ਜਪਣ ਨਾਲ ਤੇਰਾ ਮਸਤਕ ਨਿਰਮਲ ਹੁੰਦਾ ਹੈ, ਜਿਸ ਨੂੰ ਜਪਣ ਨਾਲ ਸਾਰਾ ਦੁਖ ਲਥ ਜਾਂਦਾ ਹੈ।੬। ਜਿਸ ਨੂੰ ਜਪਣ ਨਾਲ ਕੋਈ ਮੁਸ਼ਕਲ ਪੇਸ਼ ਨਹੀਂ ਆਉਂਦੀ, ਜਿਸ ਨੂੰ ਜਪਣ ਨਾਲ ਅਨਹਦ ਨਾਦ ਸੁਣੀਂਦਾ ਹੈ। ਜਿਸ ਨੂੰ ਜਪਣ ਨਾਲ ਇਸ ਦੀ ਸ਼ੋਭਾ ਨਿਰਮਲ ਹੁੰਦੀ ਹੈ, ਜਿਸ ਨੂੰ ਜਪਣ ਨਾਲ ਹਿਰਦੇ ਰੂਪ ਕਮਲ ਸਿਧਾ ਹੋ ਜਾਂਦਾ ਹੈ।੭। ਗੁਰੂ ਨੇ (ਆਪਣੀ) ਸ਼ੁਭ ਦ੍ਰਿਸ਼ਟੀ ਸਭ ਉਤੇ ਕੀਤੀ ਹੋਈ ਹੈ, (ਪਰ) ਜਿਸ ਦੇ ਹਿਰਦੇ ਵਿਚ ਪ੍ਰਭੂ ਨਾਮ ਰੂਪ ਮੰਤ੍ਰ ਪਾ ਦਿੰਦਾ ਹੈ (ਉਸ ਪ੍ਰਤਿ ਵਿਸ਼ੇਸ਼ ਮਿਹਰ ਹੁੰਦੀ ਹੈ)। ਨਾਨਕ ਦਾ ਕਥਨ ਹੈ ਕਿ ਜਿਸ ਉਤੇ ਪੂਰਾ ਸਤਿਗੁਰੂ (ਮਿਹਰਬਾਨ ਹੁੰਦਾ ਹੈ), ਉਸ ਨੂੰ (ਪ੍ਰਭੂ ਦੇ) ਅਖੰਡ ਕੀਰਤਨ ਰੂਪ ਚੂਰਮੇ ਦਾ (ਸੁਆਦੀ) ਭੋਜਨ (ਮਿਲਦਾ ਹੈ)।੮।੨।

**ਗਉੜੀ ਮਹਲਾ ੫**

(ਜੋ ਵਿਅਕਤੀ) ਗੁਰੂ ਦੇ ਸ਼ਬਦ ਨੂੰ ਹਿਰਦੇ ਵਿਚ ਧਾਰਣ ਕਰਦਾ ਹੈ, (ਉਹ) ਪੰਜ ਵਿਕਾਰਾਂ ਨਾਲੋਂ (ਆਪਣਾ) ਸੰਬੰਧ ਤੋੜ ਲੈਂਦਾ ਹੈ। (ਜੋ) ਦਸ ਇੰਦ੍ਰੀਆਂ (ਪੰਜ ਗਿਆਨ ਇੰਦ੍ਰੀਆਂ ਅਤੇ ਪੰਜ ਕਰਮ ਇੰਦ੍ਰੀਆਂ) ਨੂੰ ਵਸ ਵਿਚ ਕਰਕੇ ਰਖਦਾ ਹੈ, ਉਸ ਦੀ ਆਤਮਾ ਵਿਚ (ਬ੍ਰਹਮ ਜੋਤਿ ਦਾ) ਪ੍ਰਕਾਸ਼ ਹੁੰਦਾ ਹੈ।੧। ਅਜਿਹਾ (ਆਤਮਿਕ) ਬਲ ਉਸ ਦੇ (ਮਨ ਵਿਚ ਪੈਦਾ) ਹੁੰਦਾ ਹੈ, ਜਿਸ ਉਤੇ ਉਸ ਪਰਮਾਤਮਾ ਦੀ ਦਇਆ ਅਤੇ ਮਿਹਰ ਹੁੰਦੀ ਹੈ।੧। ਰਹਾਉ। ਜਿਸ (ਵਿਅਕਤੀ) ਲਈ ਸੱਜਣ ਅਤੇ ਦੁਸ਼ਮਨ ਇਕ-ਸਮਾਨ ਹੁੰਦੇ ਹਨ, (ਉਸ ਦਾ) ਜਿਤਨਾ ਬੋਲਣਾ ਹੈ, ਉਤਨਾ ਹੀ (ਬ੍ਰਹਮ) ਗਿਆਨ (ਨਾਲ ਭਰਪੂਰ ਹੁੰਦਾ ਹੈ)। (ਉਹ) ਜਿਤਨਾ ਸੁਣਦਾ ਹੈ, ਉਤਨਾ ਹੀ (ਪ੍ਰਭੂ ਦਾ) ਨਾਮ (ਸੁਣਦਾ ਹੈ)। (ਉਸ ਦਾ) ਜਿਤਨਾ ਵੇਖਣਾ ਹੈ, ਉਤਨਾ (ਹੀ ਪ੍ਰਭੂ ਦਾ) ਧਿਆਨ ਹੈ।੨। (ਉਹ ਸਾਧਕ) ਸਹਿਜੇ ਹੀ ਜਾਗਦਾ ਹੈ ਅਤੇ ਸਹਿਜੇ ਹੀ ਸੌਂਦਾ ਹੈ। (ਜੋ ਕੁਝ) ਹੁੰਦਾ ਜਾਂਦਾ ਹੈ, ਸਹਿਜੇ ਹੀ ਹੋ ਰਿਹਾ ਹੁੰਦਾ ਹੈ (ਅਰਥਾਤ ਪਰਮਾਤਮਾ ਦੇ ਭਾਣੇ ਨੂੰ ਮੰਨਦਾ ਹੈ)। (ਉਸ ਦਾ) ਵੈਰਾਗ ਸਹਿਜ ਅਵਸਥਾ ਵਿਚ (ਹੁੰਦਾ ਹੈ) ਅਤੇ ਹਸਣਾ ਵੀ ਸਹਿਜੇ (ਹੁੰਦਾ ਹੈ)। ਸਹਿਜ ਢੰਗ ਨਾਲ (ਉਹ) ਚੁਪ ਰਹਿੰਦਾ ਹੈ ਅਤੇ ਸਹਿਜ ਭਾਵ ਨਾਲ ਹੀ ਜਪਦਾ ਹੈ (ਅਰਥਾਤ ਬੋਲਦਾ ਹੈ)।੩। (ਉਸ ਦਾ) ਭੋਜਨ ਸਹਿਜ ਵਾਲਾ ਹੈ ਅਤੇ ਪ੍ਰੇਮ ਵੀ ਸਹਿਜ (ਅਵਸਥਾ) ਵਾਲਾ ਹੈ। ਸਹਿਜ ਢੰਗ ਨਾਲ ਹੀ (ਲੋਕਾਂ ਪ੍ਰਤਿ ਉਸ ਦੀ) ਸਾਰੀ ਵਿਥ (ਦੁਰਾਉ) ਮਿਟ ਜਾਂਦੀ ਹੈ। ਸਹਿਜੇ ਹੀ (ਉਸ ਨੂੰ) ਸਾਧੂ (ਗੁਰੂ) ਦਾ ਸੰਗ ਪ੍ਰਾਪਤ ਹੋ ਜਾਂਦਾ ਹੈ ਅਤੇ ਸਹਿਜੇ ਹੀ ਪਰਮਾਤਮਾ ਪ੍ਰਤੱਖ ਤੌਰ 'ਤੇ ਮਿਲ ਪੈਂਦਾ ਹੈ।੪।

ਉਹ ਘਰ ਅੰਦਰ ਸਹਿਜ ਅਵਸਥਾ ਵਿਚ (ਹੁੰਦਾ ਹੈ) ਅਤੇ ਸਹਿਜ ਵਿਚ ਹੀ (ਉਹ ਦੁਨੀਆਂ ਤੋਂ) ਉਪਰਾਮ ਹੁੰਦਾ ਹੈ। ਸਹਿਜ ਢੰਗ ਨਾਲ ਹੀ (ਉਸ ਦੇ) ਸ਼ਰੀਰ ਦੀ ਦੁਬਿਧਾ ਖ਼ਤਮ ਹੁੰਦੀ ਹੈ। ਜਿਸ ਦੇ ਮਨ ਵਿਚ ਸਹਿਜੇ ਹੀ ਆਨੰਦ ਪ੍ਰਾਪਤ ਹੋ ਗਿਆ (ਹੁੰਦਾ ਹੈ, ਸਮਝੋ ਕਿ) ਉਸ ਨੂੰ ਪਰਮਾਨੰਦ (ਪ੍ਰਭੂ) ਮਿਲ ਪਿਆ ਹੈ।੫। (ਉਹ) ਸਹਿਜੇ ਹੀ ਨਾਮ ਰੂਪ ਅੰਮ੍ਰਿਤ ਪੀਂਦਾ ਹੈ ਅਤੇ ਸਹਿਜੇ ਹੀ (ਹੋਰਨਾਂ ਜੀਵਾਂ

Sri Satguru Jagjit Singh Ji eLibrary NamdhariElibrary@gmail.com

ਸਹਜ ਕਥਾ ਮਹਿ ਆਤਮੁ ਰਸਿਆ ॥ ਤਾ ਕੈ ਸੰਗਿ ਅਬਿਨਾਸੀ ਵਸਿਆ ॥੬॥
ਸਹਜੇ ਆਸਨੁ ਅਸਥਿਰੁ ਭਾਇਆ ॥ ਸਹਜੇ ਅਨਹਤ ਸਬਦੁ ਵਜਾਇਆ ॥
ਸਹਜੇ ਰੁਣ ਝੁਣਕਾਰੁ ਸੁਹਾਇਆ ॥ ਤਾ ਕੈ ਘਰਿ ਪਾਰਬ੍ਰਹਮੁ ਸਮਾਇਆ ॥੭॥
ਸਹਜੇ ਜਾ ਕਉ ਪਰਿਓ ਕਰਮਾ ॥ ਸਹਜੇ ਗੁਰੁ ਭੇਟਿਓ ਸਚੁ ਧਰਮਾ ॥
ਜਾ ਕੈ ਸਹਜੁ ਭਇਆ ਸੋ ਜਾਣੈ ॥ ਨਾਨਕ ਦਾਸ ਤਾ ਕੈ ਕੁਰਬਾਣੈ ॥੮॥੩॥

ਗਉੜੀ ਮਹਲਾ ੫ ॥
ਪ੍ਰਥਮੇ ਗਰਭ ਵਾਸ ਤੇ ਟਰਿਆ ॥ ਪੁਤ੍ਰ ਕਲਤ੍ਰ ਕੁਟੰਬ ਸੰਗਿ ਜੁਰਿਆ ॥
ਭੋਜਨੁ ਅਨਿਕ ਪ੍ਰਕਾਰ ਬਹੁ ਕਪਰੇ ॥ ਸਰਪਰ ਗਵਨੁ ਕਰਹਿਗੇ ਬਪੁਰੇ ॥੧॥
ਕਵਨੁ ਅਸਥਾਨੁ ਜੋ ਕਬਹੁ ਨ ਟਰੈ ॥ ਕਵਨੁ ਸਬਦੁ ਜਿਤੁ ਦੁਰਮਤਿ ਹਰੈ ॥੧॥ ਰਹਾਉ ॥
ਇੰਦ੍ਰ ਪੁਰੀ ਮਹਿ ਸਰਪਰ ਮਰਣਾ ॥ ਬ੍ਰਹਮ ਪੁਰੀ ਨਿਹਚਲੁ ਨਹੀ ਰਹਣਾ ॥
ਸਿਵ ਪੁਰੀ ਕਾ ਹੋਇਗਾ ਕਾਲਾ ॥ ਤ੍ਰੈ ਗੁਣ ਮਾਇਆ ਬਿਨਸਿ ਬਿਤਾਲਾ ॥੨॥
ਗਿਰਿ ਤਰ ਧਰਣਿ ਗਗਨ ਅਰੁ ਤਾਰੇ ॥ ਰਵਿ ਸਸਿ ਪਵਣੁ ਪਾਵਕੁ ਨੀਰਾਰੇ ॥
ਦਿਨਸੁ ਰੈਣਿ ਬਰਤ ਅਰੁ ਭੇਦਾ ॥ ਸਾਸਤ ਸਿੰਮ੍ਰਿਤਿ ਬਿਨਸਹਿਗੇ ਬੇਦਾ ॥੩॥
ਤੀਰਥ ਦੇਵ ਦੇਹੁਰਾ ਪੋਥੀ ॥ ਮਾਲਾ ਤਿਲਕੁ ਸੋਚ ਪਾਕ ਹੋਤੀ ॥
ਧੋਤੀ ਡੰਡਉਤਿ ਪਰਸਾਦਨ ਭੋਗਾ ॥ ਗਵਨੁ ਕਰੈਗੋ ਸਗਲੋ ਲੋਗਾ ॥੪॥

ਜਾਤਿ ਵਰਨ ਤੁਰਕ ਅਰੁ ਹਿੰਦੂ ॥ ਪਸੁ ਪੰਖੀ ਅਨਿਕ ਜੋਨਿ ਜਿੰਦੂ ॥
ਸਗਲ ਪਾਸਾਰੁ ਦੀਸੈ ਪਾਸਾਰਾ ॥ ਬਿਨਸਿ ਜਾਇਗੋ ਸਗਲ ਆਕਾਰਾ ॥੫॥
ਸਹਜ ਸਿਫਤਿ ਭਗਤਿ ਤਤੁ ਗਿਆਨਾ ॥ ਸਦਾ ਅਨੰਦੁ ਨਿਹਚਲੁ ਸਚੁ ਥਾਨਾ ॥
ਤਹਾ ਸੰਗਤਿ ਸਾਧ ਗੁਣ ਰਸੈ ॥ ਅਨਭਉ ਨਗਰੁ ਤਹਾ ਸਦ ਵਸੈ ॥੬॥
ਤਹ ਭਉ ਭਰਮਾ ਸੋਗੁ ਨ ਚਿੰਤਾ ॥ ਆਵਣੁ ਜਾਵਣੁ ਮਿਰਤੁ ਨ ਹੋਤਾ ॥
ਤਹ ਸਦਾ ਅਨੰਦ ਅਨਹਤ ਆਖਾਰੇ ॥ ਭਗਤ ਵਸਹਿ ਕੀਰਤਨ ਆਧਾਰੇ ॥੭॥
ਪਾਰਬ੍ਰਹਮ ਕਾ ਅੰਤੁ ਨ ਪਾਰੁ ॥ ਕਉਣੁ ਕਰੈ ਤਾ ਕਾ ਬੀਚਾਰੁ ॥
ਕਹੁ ਨਾਨਕ ਜਿਸੁ ਕਿਰਪਾ ਕਰੈ ॥ ਨਿਹਚਲ ਥਾਨੁ ਸਾਧਸੰਗਿ ਤਰੈ ॥੮॥੪॥

ਗਉੜੀ ਮਹਲਾ ੫ ॥
ਜੋ ਇਸੁ ਮਾਰੇ ਸੋਈ ਸੂਰਾ ॥ ਜੋ ਇਸੁ ਮਾਰੇ ਸੋਈ ਪੂਰਾ ॥
ਜੋ ਇਸੁ ਮਾਰੇ ਤਿਸਹਿ ਵਡਿਆਈ ॥ ਜੋ ਇਸੁ ਮਾਰੇ ਤਿਸ ਕਾ ਦੁਖੁ ਜਾਈ ॥੧॥

ਨੂੰ (ਨਾਮ ਦਾ) ਦਾਨ ਦਿੰਦਾ ਹੈ। (ਪ੍ਰਭੂ ਦੀ) ਸਹਿਜ ਕਥਾ ਵਿਚ (ਜਿਸ ਦੀ) ਆਤਮਾ ਲੀਨ ਹੋ ਗਈ ਹੈ, (ਸਮਝੋ ਕਿ) ਉਸ ਨਾਲ ਅਵਿਨਾਸ਼ੀ ਪ੍ਰਭੂ ਵਸਦਾ ਹੈ। ੬। (ਉਸ ਨੂੰ) ਸਹਿਜੇ ਹੀ ਸਥਿਰ ਆਸਣ (ਅਰਥਾਤ ਠਿਕਾਣਾ) ਚੰਗਾ ਲਗਿਆ ਹੈ। ਸਹਿਜ ਹੀ (ਉਸ ਨੇ) ਅਨਹਦ ਸ਼ਬਦ ਵਜਾਇਆ ਹੈ। ਸਹਿਜੇ ਹੀ (ਉਸ ਨੂੰ ਅਨਹਦ ਸ਼ਬਦ ਦੀ) ਝੰਕਾਰ ਸੁਹਾਵਣੀ ਲਗੀ ਹੈ। (ਫਲਸਰੂਪ) ਉਸ ਦੇ ਹਿਰਦੇ ਵਿਚ ਪਾਰਬ੍ਰਹਮ ਸਮਾ ਗਿਆ ਹੈ। ੭। ਸਹਿਜੇ ਹੀ ਜਿਸ ਉਪਰ (ਪ੍ਰਭੂ ਦੀ) ਮਿਹਰ ਹੁੰਦੀ ਹੈ, (ਉਹ) ਸਹਿਜੇ ਹੀ ਸੱਚੇ ਧਰਮ ਵਾਲੇ ਗੁਰੂ ਨੂੰ ਮਿਲ ਪੈਂਦਾ ਹੈ । ਜਿਸ ਦੇ (ਹਿਰਦੇ ਵਿਚ) ਸਹਿਜ ਅਵਸਥਾ ਪੈਦਾ ਹੁੰਦੀ ਹੈ, ਉਹੀ (ਇਸ ਦੀ ਵਾਸਤਵਿਕਤਾ ਨੂੰ) ਜਾਣਦਾ ਹੈ। ਦਾਸ ਨਾਨਕ ਉਸ (ਸਾਧਕ) ਤੋਂ ਕੁਰਬਾਨ ਜਾਂਦਾ ਹੈ। ੮। ੩।

**ਗਉੜੀ ਮਹਲਾ ੫**

(ਹੇ ਜਗਿਆਸੂ!) ਪਹਿਲਾਂ (ਮਨੁੱਖ ਮਾਤਾ ਦੇ) ਗਰਭ-ਵਾਸ ਤੋਂ ਬਾਹਰ ਆਇਆ। (ਫਿਰ ਸਮਾਂ ਪਾ ਕੇ) ਪੁੱਤਰ, ਇਸਤਰੀ ਅਤੇ ਪਰਿਵਾਰ ਨਾਲ ਜੁੜਿਆ (ਅਰਥਾਤ ਪਰਿਵਾਰਿਕ ਮੋਹ ਵਿਚ ਫਸ ਗਿਆ)। ਅਨੇਕ ਪ੍ਰਕਾਰ ਦੇ ਭੋਜਨ (ਕੀਤੇ) ਅਤੇ ਬਹੁਤ ਤਰ੍ਹਾਂ ਦੇ ਬਸਤ੍ਰ (ਪਹਿਨੇ)। (ਪਰ ਸਾਡੇ) ਉਹ ਵਿਚਾਰੇ ਅਵੱਸ਼ (ਇਕ ਦਿਨ ਸੰਸਾਰ ਤੋਂ) ਚਲੇ ਜਾਣਗੇ। ੧। (ਉਹ) ਕਿਹੜਾ ਸਥਾਨ ਹੈ ਜੋ ਕਦੇ ਵੀ ਚਲਾਇਮਾਨ ਨਹੀਂ ਹੁੰਦਾ? (ਉਹ) ਕਿਹੜਾ ਸ਼ਬਦ ਹੈ ਜਿਸ ਨਾਲ ਮਾੜੀ ਬੁੱਧੀ ਦੂਰ ਹੋ ਜਾਂਦੀ ਹੈ?੧। ਰਹਾਉ। (ਉਤਰ ਹੈ—) ਇੰਦ੍ਰਪੁਰੀ ਵਿਚ ਮਰਨਾ ਅਵੱਸ਼ ਹੀ ਪੈਂਦਾ ਹੈ। ਬ੍ਰਹਮਪੁਰੀ ਨੇ ਵੀ ਸਥਿਰ ਨਹੀਂ ਰਹਿਣਾ ਹੈ। ਸ਼ਿਵਪੁਰੀ ਦਾ ਵੀ ਨਾਸ਼ ਹੋਏਗਾ। ਤ੍ਰੈਗੁਣੀ ਮਾਇਆ ਵਿਚ ਫਸੇ ਹੋਏ ਅਗਿਆਨੀ ਲੋਕ (*ਬਿਤਾਲਾ*) ਨਸ਼ਟ ਹੋ ਜਾਣਗੇ।੨। ਪਰਬਤ, ਬ੍ਰਿਛ, ਧਰਤੀ, ਆਕਾਸ਼ ਅਤੇ ਤਾਰੇ; ਸੂਰਜ, ਚੰਦ੍ਰਮਾ, ਵਾਯੂ, ਅਗਨੀ (*ਪਾਵਕੁ*), ਜਲ (*ਨੀਰਾਰੇ*); ਦਿਨ, ਰਾਤ, ਬ੍ਰਤ ਅਤੇ (ਉਸ ਦੇ ਹੋਰ) ਭੇਦ; ਸ਼ਾਸਤ੍ਰ, ਸਿੰਮ੍ਰਿਤੀਆਂ ਅਤੇ ਵੇਦ (ਸਭ ਹੀ) ਨਾਸ਼ ਹੋ ਜਾਣਗੇ। ੩। ਤੀਰਥ, ਦੇਵਤੇ, ਦੇਹੁਰੇ, ਪੋਥੀਆਂ (ਅਰਥਾਤ ਧਰਮ ਪੁਸਤਕਾਂ); ਮਾਲਾ, ਤਿਲਕ, ਸੁੱਚੀ ਰਸੋਈ (*ਸੋਚ ਪਾਕ*) ਹਵਨ ਕਰਨ ਵਾਲੇ (*ਹੋਤੀ*); ਧੋਤੀ (ਇਕ ਯੋਗ-ਕ੍ਰਿਆ), ਡੰਡੌਤ (ਪ੍ਰਣਾਮ), ਮਹਲਾਂ (*ਪਰਸਾਦਨ*) ਦੇ ਭੋਗ-ਵਿਲਾਸ ਅਤੇ ਸਾਰੇ ਲੋਕ (ਇਸ ਸੰਸਾਰ ਤੋਂ) ਚਲੇ ਜਾਣਗੇ। ੪।

ਜਾਤੀਆਂ, ਵਰਣ, ਤੁਰਕ ਅਤੇ ਹਿੰਦੂ; ਪਸ਼ੂ, ਪੰਛੀ, ਅਨੇਕ ਜੂਨਾਂ ਵਾਲੇ ਜੰਤੂ; (ਕੁਦਰਤ ਦਾ) ਸਾਰਾ ਪਸਾਰਾ (ਜੋ) ਪਸਰਿਆ ਦਿਸ ਰਿਹਾ ਹੈ ਅਤੇ (ਸ੍ਰਿਸ਼ਟੀ ਦਾ) ਸਾਰਾ ਆਕਾਰ ਨਸ਼ਟ ਹੋ ਜਾਏਗਾ। ੫। (ਜਿਥੇ) ਸਹਿਜ ਅਵਸਥਾ, ਪ੍ਰਭੂ-ਜਸ, ਭਗਤੀ ਅਤੇ ਤੱਤ੍ਵ-ਗਿਆਨ ਹੁੰਦਾ ਹੈ, (ਉਥੇ) ਸਦਾ ਆਨੰਦ ਵਰਤਿਆ ਰਹਿੰਦਾ ਹੈ, (ਉਹ) ਸੱਚਾ ਸਥਾਨ ਨਿਸ਼ਚਲ ਹੈ (ਅਰਥਾਤ ਸਥਿਰ ਹੈ)। ਉਥੇ ਸਾਧ-ਸੰਗਤ (ਪ੍ਰਭੂ ਦੇ) ਗੁਣਾਂ ਦਾ ਰਸ ਮਾਣਦੀ ਹੈ। ਉਥੇ ਸਦਾ ਭੈ-ਰਹਿਤ ਨਗਰ ਵਸਦਾ ਹੈ। ੬। ਉਥੇ ਭੈ, ਭਰਮ, ਸੋਗ ਅਤੇ ਚਿੰਤਾ (ਆਦਿ) ਨਹੀਂ ਹਨ। ਨ ਹੀ ਆਉਣਾ ਜਾਣਾ (ਅਰਥਾਤ ਆਵਾਗਵਣ) ਅਤੇ ਮ੍ਰਿਤੂ ਹੁੰਦੀ ਹੈ। ਉਥੇ ਸਦਾ ਅਨਹਤ ਸ਼ਬਦ ਦਾ ਆਨੰਦ ਦੇਣ ਵਾਲੀਆਂ ਸਭਾਵਾਂ (*ਅਖਾਰੇ*) ਲਗੀਆਂ ਰਹਿੰਦੀਆਂ ਹਨ। (ਉਥੇ ਪ੍ਰਭੂ ਦੇ) ਕੀਰਤਨ ਦੇ ਆਧਾਰ 'ਤੇ ਭਗਤ ਲੋਕ ਵਸਦੇ ਹਨ।੭। ਪਾਰਬ੍ਰਹਮ ਦਾ (ਕੋਈ) ਅੰਤ ਜਾਂ ਪਾਰ ਨਹੀਂ ਹੈ। ਉਸ ਦਾ ਵਿਚਾਰ ਕੌਣ ਕਰ ਸਕਦਾ ਹੈ? ਨਾਨਕ ਦਾ ਕਥਨ ਹੈ ਕਿ ਜਿਸ ਉਪਰ (ਪ੍ਰਭੂ) ਕ੍ਰਿਪਾ ਕਰਦਾ ਹੈ (ਉਹ) ਸਾਧ-ਸੰਗਤ ਦੁਆਰਾ (ਭਵ-ਸਾਗਰ) ਤਰ ਜਾਂਦਾ ਹੈ ਅਤੇ ਸਥਾਈ ਠਿਕਾਣਾ ਪ੍ਰਾਪਤ ਕਰ ਲੈਂਦਾ ਹੈ। ੮। ੪।

**ਗਉੜੀ ਮਹਲਾ ੫**

ਜੋ (ਵਿਅਕਤੀ) ਇਸ (ਦੁਬਿਧਾ) ਨੂੰ ਮਾਰੇ ਦੇਵੇ, ਉਹੀ (ਸਹੀ ਅਰਥਾਂ ਵਿਚ) ਸੂਰਮਾ ਹੈ। ਜੋ ਇਸ ਨੂੰ ਮਾਰ ਲਵੇ, ਉਹੀ ਪੂਰਾ (ਮਨੁੱਖ) ਹੈ। ਜੋ ਇਸ ਨੂੰ ਮਾਰ ਦੇਵੇ, ਉਸ ਨੂੰ ਵਡਿਆਈ (ਮਿਲਦੀ

ਐਸਾ ਕੋਇ ਜਿ ਦੁਬਿਧਾ ਮਾਰਿ ਗਵਾਵੈ ॥ ਇਸਹਿ ਮਾਰਿ ਰਾਜ ਜੋਗੁ ਕਮਾਵੈ ॥੧॥ ਰਹਾਉ॥
ਜੋ ਇਸੁ ਮਾਰੇ ਤਿਸ ਕਉ ਭਉ ਨਾਹਿ ॥ ਜੋ ਇਸੁ ਮਾਰੇ ਸੁ ਨਾਮਿ ਸਮਾਹਿ ॥
ਜੋ ਇਸੁ ਮਾਰੇ ਤਿਸ ਕੀ ਤ੍ਰਿਸਨਾ ਬੁਝੈ ॥ ਜੋ ਇਸੁ ਮਾਰੇ ਸੁ ਦਰਗਹ ਸਿਝੈ ॥੨॥
ਜੋ ਇਸੁ ਮਾਰੇ ਸੋ ਧਨਵੰਤਾ ॥ ਜੋ ਇਸੁ ਮਾਰੇ ਸੋ ਪਤਿਵੰਤਾ ॥
ਜੋ ਇਸੁ ਮਾਰੇ ਸੋਈ ਜਤੀ ॥ ਜੋ ਇਸੁ ਮਾਰੇ ਤਿਸੁ ਹੋਵੈ ਗਤੀ ॥੩॥
ਜੋ ਇਸੁ ਮਾਰੇ ਤਿਸ ਕਾ ਆਇਆ ਗਨੀ ॥ਜੋ ਇਸੁ ਮਾਰੇ ਸੁ ਨਿਹਚਲੁ ਧਨੀ ॥
ਜੋ ਇਸੁ ਮਾਰੇ ਸੋ ਵਡਭਾਗਾ ॥ ਜੋ ਇਸੁ ਮਾਰੇ ਸੁ ਅਨਦਿਨੁ ਜਾਗਾ ॥੪॥

ਜੋ ਇਸੁ ਮਾਰੇ ਸੁ ਜੀਵਨ ਮੁਕਤਾ ॥ ਜੋ ਇਸੁ ਮਾਰੇ ਤਿਸ ਕੀ ਨਿਰਮਲ ਜੁਗਤਾ ॥
ਜੋ ਇਸੁ ਮਾਰੇ ਸੋਈ ਸੁਗਿਆਨੀ ॥ ਜੋ ਇਸੁ ਮਾਰੇ ਸੁ ਸਹਜ ਧਿਆਨੀ ॥੫॥
ਇਸੁ ਮਾਰੀ ਬਿਨੁ ਥਾਇ ਨ ਪਰੈ ॥ ਕੋਟਿ ਕਰਮ ਜਾਪ ਤਪ ਕਰੈ ॥
ਇਸੁ ਮਾਰੀ ਬਿਨੁ ਜਨਮੁ ਨ ਮਿਟੈ ॥ ਇਸੁ ਮਾਰੀ ਬਿਨੁ ਜਮ ਤੇ ਨਹੀ ਛੁਟੈ ॥੬॥
ਇਸੁ ਮਾਰੀ ਬਿਨੁ ਗਿਆਨੁ ਨ ਹੋਈ ॥ ਇਸੁ ਮਾਰੀ ਬਿਨੁ ਜੂਠਿ ਨ ਧੋਈ ॥
ਇਸੁ ਮਾਰੀ ਬਿਨੁ ਸਭੁ ਕਿਛੁ ਮੈਲਾ ॥ ਇਸੁ ਮਾਰੀ ਬਿਨੁ ਸਭੁ ਕਿਛੁ ਜਉਲਾ ॥੭॥
ਜਾ ਕਉ ਭਏ ਕ੍ਰਿਪਾਲ ਕ੍ਰਿਪਾ ਨਿਧਿ ॥ ਤਿਸੁ ਭਈ ਖਲਾਸੀ ਹੋਈ ਸਗਲ ਸਿਧਿ ॥
ਗੁਰਿ ਦੁਬਿਧਾ ਜਾ ਕੀ ਹੈ ਮਾਰੀ ॥ ਕਹੁ ਨਾਨਕ ਸੋ ਬ੍ਰਹਮ ਬੀਚਾਰੀ ॥੮॥੫॥

ਗਉੜੀ ਮਹਲਾ ੫ ॥
ਹਰਿ ਸਿਉ ਜੁਰੈ ਤ ਸਭੁ ਕੋ ਮੀਤੁ ॥ ਹਰਿ ਸਿਉ ਜੁਰੈ ਤ ਨਿਹਚਲੁ ਚੀਤੁ ॥
ਹਰਿ ਸਿਉ ਜੁਰੈ ਨ ਵਿਆਪੈ ਕਾੜ੍ਹਾ ॥ ਹਰਿ ਸਿਉ ਜੁਰੈ ਤ ਹੋਇ ਨਿਸਤਾਰਾ ॥੧॥
ਰੇ ਮਨ ਮੇਰੇ ਤੂੰ ਹਰਿ ਸਿਉ ਜੋਰੁ ॥ ਕਾਜਿ ਤੁਹਾਰੈ ਨਾਹੀ ਹੋਰੁ ॥੧॥ ਰਹਾਉ ॥
ਵਡੇ ਵਡੇ ਜੋ ਦੁਨੀਆਦਾਰ ॥ ਕਾਹੂ ਕਾਜਿ ਨਾਹੀ ਗਾਵਾਰ ॥
ਹਰਿ ਕਾ ਦਾਸੁ ਨੀਚ ਕੁਲੁ ਸੁਣਹਿ ॥ ਤਿਸ ਕੈ ਸੰਗਿ ਖਿਨ ਮਹਿ ਉਧਰਹਿ ॥੨॥
ਕੋਟਿ ਮਜਨ ਜਾ ਕੈ ਸੁਣਿ ਨਾਮ ॥ ਕੋਟਿ ਪੂਜਾ ਜਾ ਕੈ ਹੈ ਧਿਆਨ ॥
ਕੋਟਿ ਪੁੰਨ ਸੁਣਿ ਹਰਿ ਕੀ ਬਾਣੀ ॥ ਕੋਟਿ ਫਲਾ ਗੁਰ ਤੇ ਬਿਧਿ ਜਾਣੀ ॥੩॥
ਮਨ ਅਪੁਨੇ ਮਹਿ ਫਿਰਿ ਫਿਰਿ ਚੇਤ ॥ ਬਿਨਸਿ ਜਾਹਿ ਮਾਇਆ ਕੇ ਹੇਤ ॥
ਹਰਿ ਅਬਿਨਾਸੀ ਤੁਮਰੈ ਸੰਗਿ ॥ ਮਨ ਮੇਰੇ ਰਚੁ ਰਾਮ ਕੈ ਰੰਗਿ ॥੪॥

ਹੈ)। ਜੋ ਇਸ ਨੂੰ ਮਾਰ ਲਵੇ, ਉਸ ਦਾ ਦੁਖ ਚਲਾ ਜਾਂਦਾ ਹੈ। ੧। ਅਜਿਹਾ ਕੋਈ (ਵਿਰਲਾ ਮਨੁੱਖ) ਹੈ ਜੋ ਦੁਬਿਧਾ ਨੂੰ ਮਾਰ ਕੇ ਦੂਰ ਕਰ ਦਿੰਦਾ ਹੈ। ਇਸ ਨੂੰ ਮਾਰ ਕੇ (ਉਹ) ਰਾਜ- ਯੋਗ ਕਮਾਉਣ (ਦਾ ਅਧਿਕਾਰੀ ਬਣਦਾ ਹੈ)। ੧। ਰਹਾਉ। ਜੋ ਇਸ ਨੂੰ ਮਾਰ ਲੈਂਦਾ ਹੈ, ਉਸ ਨੂੰ (ਦੁਨੀਆ ਦਾ ਕੋਈ) ਡਰ ਨਹੀਂ ਰਹਿੰਦਾ। ਜੋ ਇਸ ਨੂੰ ਮਾਰ ਮੁਕਾਂਦਾ ਹੈ, ਉਹ ਨਾਮ ਵਿਚ ਸਮਾ ਜਾਂਦਾ ਹੈ। ਜੋ ਇਸ ਨੂੰ ਨਸ਼ਟ ਕਰ ਦਿੰਦਾ ਹੈ, ਉਸ ਦੀ ਤ੍ਰਿਸ਼ਨਾ ਬੁਝ ਜਾਂਦੀ ਹੈ। ਜੋ ਇਸ ਨੂੰ ਦੂਰ ਕਰ ਦਿੰਦਾ ਹੈ, ਉਹ ਈਸ਼ਵਰੀ ਦਰਗਾਹ ਵਿਚ ਸਫਲ ਹੁੰਦਾ ਹੈ। ੨। ਜੋ ਇਸ ਨੂੰ ਮਾਰਦਾ ਹੈ, ਉਹ ਧਨਵਾਨ ਹੁੰਦਾ ਹੈ। ਜੋ ਇਸ ਨੂੰ ਖ਼ਤਮ ਕਰਦਾ ਹੈ, ਉਹ ਪ੍ਰਤਿਸ਼ਠਾਵਾਨ ਹੁੰਦਾ ਹੈ। ਜੋ ਇਸ ਨੂੰ ਦੂਰ ਕਰ ਦਿੰਦਾ ਹੈ, ਉਹ ਜਤੀ ਹੈ। ਜੋ ਇਸ ਨੂੰ ਮਾਰਦਾ ਹੈ, ਉਸ ਦੀ ਗਤੀ (ਅਰਥਾਤ ਭਵ-ਬੰਧਨ ਤੋਂ ਛੁਟਕਾਰਾ) ਹੋ ਜਾਂਦੀ ਹੈ। ੩। ਜੋ ਇਸ ਨੂੰ ਮਾਰਦਾ ਹੈ, ਉਸ ਦਾ (ਸੰਸਾਰ ਵਿਚ) ਆਉਣਾ (ਸਫਲ) ਮੰਨਿਆਂ ਜਾਂਦਾ ਹੈ। ਜੋ ਇਸ ਨੂੰ ਦੂਰ ਕਰਦਾ ਹੈ, ਉਹ ਸਥਾਈ ਧਨਵਾਨ ਹੁੰਦਾ ਹੈ। ਜੋ ਇਸ ਨੂੰ ਖ਼ਤਮ ਕਰਦਾ ਹੈ, ਉਹ ਵਡਿਆਂ ਭਾਗਾਂ ਵਾਲਾ ਹੈ। ਜੋ ਇਸ ਨੂੰ ਮਾਰਦਾ ਹੈ, ਉਹ ਹਰ ਰੋਜ਼ (ਆਤਮਿਕ ਤੌਰ 'ਤੇ) ਸਚੇਤ ਰਹਿੰਦਾ ਹੈ। ੪।

ਜੋ ਇਸ ਨੂੰ ਮਾਰਦਾ ਹੈ, ਉਹ ਜੀਵਨ-ਮੁਕਤ ਹੁੰਦਾ ਹੈ। ਜੋ ਇਸ ਨੂੰ ਕਾਬੂ ਕਰਦਾ ਹੈ, ਉਸ ਦੀ ਜੀਵਨ-ਜੁਗਤ ਪਵਿਤਰ ਹੁੰਦੀ ਹੈ। ਜੋ ਇਸ ਨੂੰ ਖ਼ਤਮ ਕਰਦਾ ਹੈ, ਉਹ ਬ੍ਰਹਮ-ਗਿਆਨੀ ਹੈ। ਜੋ ਇਸ ਨੂੰ ਨਸ਼ਟ ਕਰਦਾ ਹੈ, ਉਹ ਸਹਿਜ ਭਾਵ ਵਾਲਾ ਧਿਆਨੀ ਹੁੰਦਾ ਹੈ। ੫। ਇਸ ਨੂੰ ਮਾਰੇ ਬਿਨਾ (ਈਸ਼ਵਰੀ) ਦਰਗਾਹ ਵਿਚ ਆਦਰ ਪ੍ਰਾਪਤ ਨਹੀਂ ਹੁੰਦਾ, (ਭਾਵੇਂ ਕੋਈ) ਕਰੋੜਾਂ ਕਰਮ ਅਤੇ ਜਪ-ਤਪ (ਕਿਉਂ ਨ) ਕਰਦਾ ਰਹੇ। ਇਸ ਨੂੰ ਮਾਰੇ ਬਿਨਾ ਜਨਮਾਂ (ਦਾ ਗੇੜ) ਖ਼ਤਮ ਨਹੀਂ ਹੁੰਦਾ। ਇਸ ਨੂੰ ਮਾਰੇ ਬਿਨਾ ਜਮ ਤੋਂ ਖ਼ਲਾਸੀ ਨਹੀਂ ਹੁੰਦੀ। ੬। ਇਸ ਨੂੰ ਮਾਰੇ ਬਿਨਾ ਬ੍ਰਹਮ-ਗਿਆਨ ਪ੍ਰਾਪਤ ਨਹੀਂ ਹੁੰਦਾ। ਇਸ ਨੂੰ ਖ਼ਤਮ ਕੀਤੇ ਬਿਨਾ (ਵਿਚਾਰਾਂ ਦੀ) ਜੂਠ ਧੋਈ ਨਹੀਂ ਜਾ ਸਕਦੀ। ਇਸ ਨੂੰ ਮਾਰੇ ਬਿਨਾ (ਮਨੁੱਖ ਦਾ) ਸਭ ਕੁਝ ਮੈਲਾ ਹੈ। ਇਸ ਨੂੰ ਮਾਰੇ ਬਿਨਾ ਸਭ ਕੁਝ ਨਾਸ਼ਮਾਨ (*ਜਉਲਾ*) ਹੈ। ੭। ਜਿਸ ਉਤੇ ਕ੍ਰਿਪਾ ਨਿਧਾਨ ਪ੍ਰਭੂ ਕ੍ਰਿਪਾਲੂ ਹੋਏ ਹਨ ਉਸ ਦੀ ਖ਼ਲਾਸੀ ਹੋ ਜਾਂਦੀ ਹੈ (ਅਤੇ ਉਸ ਨੂੰ) ਸਾਰੀ ਸਫਲਤਾ ਪ੍ਰਾਪਤ ਹੋ ਜਾਂਦੀ ਹੈ। ਗੁਰੂ ਨੇ ਜਿਸ ਦੀ ਦੁਬਿਧਾ ਨੂੰ ਮਾਰ ਦਿੱਤਾ ਹੈ, ਨਾਨਕ ਦਾ ਕਥਨ ਹੈ ਕਿ ਉਹ (ਸਹੀ ਅਰਥਾਂ ਵਿਚ) ਬ੍ਰਹਮ ਸੰਬੰਧੀ ਵਿਚਾਰ ਕਰਨ ਵਾਲਾ ਹੈ। ੮। ੫।

**ਗਉੜੀ ਮਹਲਾ ੫**

ਜੋ ਪਰਮਾਤਮਾ ਨਾਲ ਜੁੜਦਾ ਹੈ, ਤਾਂ (ਉਹ) ਸਭ ਦਾ ਮਿਤਰ ਹੋ ਜਾਂਦਾ ਹੈ। (ਜੋ) ਹਰਿ ਨਾਲ ਜੁੜਦਾ ਹੈ, (ਉਸ ਦਾ) ਚਿੱਤ ਸਥਿਰ ਹੋ ਜਾਂਦਾ ਹੈ। (ਜੋ) ਹਰਿ ਨਾਲ ਜੁੜਦਾ ਹੈ, (ਉਸ ਨੂੰ) ਫ਼ਿਕਰ ਜਾਂ ਚਿੰਤਾ ਪਰੇਸ਼ਾਨ ਨਹੀਂ ਕਰਦੀ। (ਜੋ) ਹਰਿ ਨਾਲ ਜੁੜਦਾ ਹੈ, ਤਾਂ (ਉਸ ਦਾ ਭਵ-ਸਾਗਰ ਤੋਂ) ਪਾਰ-ਉਤਾਰਾ ਹੋ ਜਾਂਦਾ ਹੈ। ੧। ਹੇ ਮੇਰੇ ਮਨ! ਤੂੰ (ਆਪਣੀ ਲਿਵ) ਹਰਿ ਨਾਲ ਜੋੜ। (ਕਿਉਂਕਿ ਇਸ ਤੋਂ ਬਿਨਾ) ਹੋਰ ਕੁਝ ਵੀ ਤੇਰੇ ਕੰਮ ਆਉਣ ਵਾਲਾ ਨਹੀਂ ਹੈ।੧। ਰਹਾਉ। ਜੋ ਵੱਡੇ ਵੱਡੇ ਦੁਨੀਆਦਾਰ (ਅਰਥਾਤ ਅਮੀਰ ਲੋਕ) (ਦਿਸਦੇ ਹਨ, ਉਨ੍ਹਾਂ) ਮੂਰਖਾਂ (ਦੀ ਸਾਰੀ ਸੰਪੱਤੀ) ਕਿਸੇ ਕੰਮ ਦੀ ਨਹੀਂ ਹੈ। ਹਰਿ ਦਾ ਦਾਸ (ਭਾਵੇਂ) ਨੀਵੀਂ ਕੁਲ ਦਾ ਸੁਣੀਂਦਾ ਹੋਵੇ, ਉਸ ਦੇ ਸੰਪਰਕ ਵਿਚ ਜਾਣ ਨਾਲ ਛਿਣ ਭਰ ਵਿਚ ਉਧਰ ਜਾਈਦਾ ਹੈ। ੨। ਜਿਸ (ਪਰਮਾਤਮਾ) ਦਾ ਨਾਮ ਸੁਣਨ ਨਾਲ ਹੀ ਕਰੋੜਾਂ ਇਸ਼ਨਾਨਾਂ (ਦਾ ਮਹਾਤਮ ਪ੍ਰਾਪਤ ਹੋ ਜਾਂਦਾ ਹੈ)। ਜਿਸ ਦਾ ਧਿਆਨ ਕਰਨ ਨਾਲ ਕਰੋੜਾਂ ਪੂਜਾਂ (ਦਾ ਫਲ ਪ੍ਰਾਪਤ ਹੋ ਜਾਂਦਾ ਹੈ)। ਹਰਿ ਦੀ ਬਾਣੀ ਸੁਣ ਕੇ ਕਰੋੜਾ ਪੁੰਨ (ਮਿਲ ਜਾਂਦੇ ਹਨ)। ਗੁਰੂ ਤੋਂ (ਪਰਮਾਤਮਾ ਨੂੰ ਪ੍ਰਾਪਤ ਕਰਨ ਦੀ) ਵਿਧੀ ਜਾਣਨ ਨਾਲ ਕਰੋੜਾਂ ਫਲ (ਹਾਸਲ ਹੋ ਜਾਂਦੇ ਹਨ)। ੩। (ਹੇ ਜਿਗਿਆਸੂ! ਤੂੰ) ਆਪਣੇ ਮਨ ਵਿਚ ਬਾਰ ਬਾਰ (ਪ੍ਰਭੂ ਨੂੰ) ਯਾਦ ਕਰ। (ਅਜਿਹਾ ਕਰਨ ਨਾਲ) ਮਾਇਆਵੀ ਮੋਹ ਨਸ਼ਟ ਹੋ ਜਾਂਦੇ ਹਨ। (ਫਿਰ) ਅਵਿਨਾਸ਼ੀ ਪ੍ਰਭੂ ਤੇਰੇ ਨਾਲ (ਹੋ ਜਾਂਦਾ ਹੈ)। ਹੇ ਮੇਰੇ ਮਨ! ਰਾਮ ਦੇ ਪ੍ਰੇਮ-ਰੰਗ ਵਿਚ ਲੀਨ ਹੋ ਜਾ। ੪।

Sri Satguru Jagjit Singh Ji eLibrary NamdhariElibrary@gmail.com

ਜਾ ਕੈ ਕਾਮਿ ਉਤਰੈ ਸਭ ਭੂਖ ॥ ਜਾ ਕੈ ਕਾਮਿ ਨ ਜੋਹਹਿ ਦੂਤ ॥
ਜਾ ਕੈ ਕਾਮਿ ਤੇਰਾ ਵਡ ਗਮਰੁ ॥ ਜਾ ਕੈ ਕਾਮਿ ਹੋਵਹਿ ਤੂੰ ਅਮਰੁ ॥੫॥
ਜਾ ਕੇ ਚਾਕਰ ਕਉ ਨਹੀ ਡਾਨ ॥ ਜਾ ਕੇ ਚਾਕਰ ਕਉ ਨਹੀ ਬਾਨ ॥
ਜਾ ਕੈ ਦਫਤਰਿ ਪੁਛੈ ਨ ਲੇਖਾ ॥ ਤਾ ਕੀ ਚਾਕਰੀ ਕਰਹੁ ਬਿਸੇਖਾ ॥੬॥
ਜਾ ਕੈ ਊਨ ਨਾਹੀ ਕਾਹੂ ਬਾਤ ॥ ਏਕਹਿ ਆਪਿ ਅਨੇਕਹਿ ਭਾਤਿ ॥
ਜਾ ਕੀ ਦ੍ਰਿਸਟਿ ਹੋਇ ਸਦਾ ਨਿਹਾਲ ॥ ਮਨ ਮੇਰੇ ਕਰਿ ਤਾ ਕੀ ਘਾਲ ॥੭॥
ਨਾ ਕੋ ਚਤੁਰੁ ਨਾਹੀ ਕੋ ਮੂੜਾ ॥ ਨਾ ਕੋ ਹੀਣੁ ਨਾਹੀ ਕੋ ਸੂਰਾ ॥
ਜਿਤੁ ਕੋ ਲਾਇਆ ਤਿਤ ਹੀ ਲਾਗਾ ॥ ਸੋ ਸੇਵਕੁ ਨਾਨਕ ਜਿਸੁ ਭਾਗਾ ॥੮॥੬॥

ਗਉੜੀ ਮਹਲਾ ੫ ॥
ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥ ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥੧॥
ਏਕ ਨਿਮਖ ਜੋ ਸਿਮਰਨ ਮਹਿ ਜੀਆ ॥ ਕੋਟਿ ਦਿਨਸ ਲਾਖ ਸਦਾ ਥਿਰੁ ਥੀਆ ॥੧॥ ਰਹਾਉ ॥
ਬਿਨੁ ਸਿਮਰਨ ਧ੍ਰਿਗੁ ਕਰਮ ਕਰਾਸ ॥ ਕਾਗ ਬਤਨ ਬਿਸਟਾ ਮਹਿ ਵਾਸ ॥੨॥
ਬਿਨੁ ਸਿਮਰਨ ਭਏ ਕੂਕਰ ਕਾਮ ॥ ਸਾਕਤ ਬੇਸੁਆ ਪੂਤ ਨਿਨਾਮ ॥੩॥
ਬਿਨੁ ਸਿਮਰਨ ਜੈਸੇ ਸੀਙ ਛਤਾਰਾ ॥ ਬੋਲਹਿ ਕੂਰੁ ਸਾਕਤ ਮੁਖੁ ਕਾਰਾ ॥੪॥

ਬਿਨੁ ਸਿਮਰਨ ਗਰਧਭ ਕੀ ਨਿਆਈ ॥ ਸਾਕਤ ਥਾਨ ਭਰਿਸਟ ਫਿਰਾਹੀ ॥੫॥
ਬਿਨੁ ਸਿਮਰਨ ਕੂਕਰ ਹਰਕਾਇਆ ॥ ਸਾਕਤ ਲੋਭੀ ਬੰਧੁ ਨ ਪਾਇਆ ॥੬॥
ਬਿਨੁ ਸਿਮਰਨ ਹੈ ਆਤਮ ਘਾਤੀ ॥ ਸਾਕਤ ਨੀਚ ਤਿਸੁ ਕੁਲੁ ਨਹੀ ਜਾਤੀ ॥੭॥
ਜਿਸੁ ਭਇਆ ਕ੍ਰਿਪਾਲੁ ਤਿਸੁ ਸਤਸੰਗਿ ਮਿਲਾਇਆ ॥
ਕਹੁ ਨਾਨਕ ਗੁਰਿ ਜਗਤੁ ਤਰਾਇਆ ॥੮॥੭॥

ਗਉੜੀ ਮਹਲਾ ੫ ॥
ਗੁਰ ਕੈ ਬਚਨਿ ਮੋਹਿ ਪਰਮ ਗਤਿ ਪਾਈ ॥ ਗੁਰਿ ਪੂਰੈ ਮੇਰੀ ਪੈਜ ਰਖਾਈ ॥੧॥
ਗੁਰ ਕੈ ਬਚਨਿ ਧਿਆਇਓ ਮੋਹਿ ਨਾਉ ॥
ਗੁਰ ਪਰਸਾਦਿ ਮੋਹਿ ਮਿਲਿਆ ਥਾਉ ॥੧॥ ਰਹਾਉ ॥
ਗੁਰ ਕੈ ਬਚਨਿ ਸੁਣਿ ਰਸਨ ਵਖਾਣੀ ॥ ਗੁਰ ਕਿਰਪਾ ਤੇ ਅੰਮ੍ਰਿਤ ਮੇਰੀ ਬਾਣੀ ॥੨॥
ਗੁਰ ਕੈ ਬਚਨਿ ਮਿਟਿਆ ਮੇਰਾ ਆਪੁ ॥ ਗੁਰ ਕੀ ਦਇਆ ਤੇ ਮੇਰਾ ਵਡ ਪਰਤਾਪੁ ॥੩॥

Sri Satguru Jagjit Singh Ji eLibrary NamdhariElibrary@gmail.com

ਜਿਸ (ਪ੍ਰਭੂ) ਦੇ ਕੰਮ (ਅਰਥਾਤ ਸਿਮਰਨ) ਵਿਚ ਲਗਿਆ (ਵਿਸ਼ਿਆਂ ਦੀ) ਸਾਰੀ ਭੁਖ ਮਿਟ ਜਾਂਦੀ ਹੈ। ਜਿਸ ਦੇ ਕੰਮ ਲਗਿਆਂ ਜਮ-ਦੂਤ ਵੇਖਦਾ ਤਕ ਨਹੀਂ ਹੈ। ਜਿਸ ਦੇ ਕੰਮ ਲਗਿਆਂ ਤੇਰੀ ਬਹੁਤ ਪ੍ਰਤਿਸ਼ਠਾ (*ਗਾਮਰੁ*) ਹੁੰਦੀ ਹੈ। ਜਿਸ ਦੇ ਕੰਮ ਲਗਿਆ ਤੂੰ ਅਮਰ ਹੋ ਜਾਂਦਾ ਹੈ। ੫। ਜਿਸ ਦੇ ਨੌਕਰ (ਅਰਥਾਤ ਸੇਵਕ) ਨੂੰ ਕੋਈ ਡੰਡ (ਅਰਥਾਤ ਸਜ਼ਾ) ਨਹੀਂ (ਲਗਾ ਸਕਦਾ)। ਜਿਸ ਦੇ ਚਾਕਰ ਨੂੰ ਕੋਈ ਬੰਧਨ (*ਬਾਨ*) ਨਹੀਂ ਰਹਿੰਦਾ। ਜਿਸ ਦੇ ਦਰਬਾਰ ਵਿਚ ਲੇਖਾ ਨਹੀਂ ਪੁਛਿਆ ਜਾਂਦਾ। (ਇਸ ਲਈ ਹੇ ਮਨ !) ਉਸ (ਪ੍ਰਭੂ) ਦੀ ਨੌਕਰੀ (ਅਰਥਾਤ ਸੇਵਾ) ਵਿਸ਼ੇਸ਼ ਰੂਪ ਵਿਚ ਕਰ। ੬। ਜਿਸ (ਪ੍ਰਭੂ ਦੇ ਘਰ) ਕਿਸੇ ਗੱਲ ਦੀ ਊਣਤਾਈ ਨਹੀਂ ਹੈ। (ਉਹ) ਆਪ ਇਕ ਹੁੰਦਾ ਹੋਇਆ ਵੀ ਅਨੇਕ ਭਾਂਤ (ਨਾਲ ਪ੍ਰਗਟ ਹੁੰਦਾ ਹੈ)। ਜਿਸ ਦੀ (ਕ੍ਰਿਪਾ) ਦ੍ਰਿਸ਼ਟੀ ਨਾਲ ਸਦਾ ਨਿਹਾਲ ਹੋ ਜਾਈਦਾ ਹੈ। ਹੇ ਮੇਰੇ ਮਨ ! ਉਸ (ਪ੍ਰਭੂ) ਦੀ ਸੇਵਾ ਕਰ। ੭। (ਇਸ ਸੰਸਾਰ ਵਿਚ) ਨ ਕੋਈ ਚਾਲਾਕ ਹੈ ਅਤੇ ਨ ਹੀ ਮੂਰਖ। ਨ ਕੋਈ ਨਿਰਬਲ ਹੈ ਅਤੇ ਨ ਹੀ ਸੂਰਮਾ। (ਜਿਸ ਨੂੰ) ਜਿਸ (ਕੰਮ) ਵਿਚ (ਪ੍ਰਭੂ ਨੇ) ਲਗਾਇਆ ਹੈ, (ਉਹ) ਉਸੇ ਵਿਚ ਲਗਾ ਹੋਇਆ ਹੈ। ਨਾਨਕ (ਦਾ ਕਥਨ ਹੈ ਕਿ ਪ੍ਰਭੂ ਦਾ) ਉਹੀ ਸੇਵਕ (ਬਣਨ ਦਾ ਮਾਣ ਪ੍ਰਾਪਤ ਕਰਦਾ ਹੈ), ਜਿਸ ਦੇ ਭਾਗਾਂ (ਵਿਚ ਲਿਖਿਆ ਹੁੰਦਾ ਹੈ)। ੮। ੬।

**ਗਉੜੀ ਮਹਲਾ ੫**

ਬਿਨਾ (ਪ੍ਰਭੂ ਦੇ ਨਾਮ ਦਾ) ਸਿਮਰਨ ਕੀਤਿਆਂ (ਮਨੁੱਖ ਦੀ ਸਥਿਤੀ ਲੰਬੀ) ਉਮਰ ਭੋਗਣ ਵਾਲੇ ਸੱਪ ਵਰਗੀ ਹੁੰਦੀ ਹੈ (ਜੋ ਸਦਾ ਜ਼ਹਿਰ ਉਗਲਦਾ ਰਹਿੰਦਾ ਹੈ)। ਉਸੇ ਤਰ੍ਹਾਂ ਨਾਮ ਨੂੰ ਭੁਲਾ ਕੇ ਸਾਕਤ (ਮਨਮੁਖ) ਜੀਉਂਦਾ ਹੈ।੧। ਜੋ (ਵਿਅਕਤੀ) ਇਕ ਛਿਣ ਭਰ ਲਈ ਵੀ (ਪ੍ਰਭੂ ਦੇ) ਸਿਮਰਨ ਵਿਚ ਜੀਉਂਦਾ ਹੈ, (ਉਹ ਮਾਨੋ) ਲਖਾਂ ਕਰੋੜਾਂ ਦਿਨ (ਜੀ ਲਿਆ ਹੈ ਅਤੇ) ਹਮੇਸ਼ਾ ਲਈ ਸਥਿਰ ਹੋ ਗਿਆ ਹੈ।੧ ।ਰਹਾਉ। ਨਾਮ-ਸਿਮਰਨ ਤੋਂ ਬਿਨਾ ਕੀਤਾ ਕਰਮ ਧਿੱਕਾਰਯੋਗ ਹੈ। (ਉਸ ਦੀ ਸਥਿਤੀ) ਕਾਂ ਦੇ ਮੂੰਹ (ਵਰਗੀ ਹੈ, ਜਿਸ ਦਾ) ਵਾਸਾ ਗੰਦਗੀ ਵਿਚ ਹੁੰਦਾ ਹੈ। ਸਿਮਰਨ ਤੋਂ ਬਿਨਾ (ਮਨੁੱਖਾਂ ਦੇ ਕੰਮ) ਕੁਤਿਆਂ ਦੇ ਕੰਮਾਂ ਦੇ ਸਮਾਨ ਹੋ ਜਾਂਦੇ ਹਨ। ਸਾਕਤ (ਵਿਅਕਤੀ) ਵੇਸਵਾ ਦੇ ਪੁੱਤਰ ਵਾਂਗ (ਪਿਤਾ ਦੇ) ਨਾਮ ਤੋਂ ਬਿਨਾ (ਹੁੰਦਾ ਹੈ)।੩। ਨਾਮ ਤੋਂ ਬਿਨਾ (ਵਿਅਕਤੀ) ਸਿੰਙਾਂ ਵਾਲੇ ਛੱਤਰੇ (ਅਰਥਾਤ ਮੀਂਢੇ) ਵਰਗਾ ਹੁੰਦਾ ਹੈ। ਸਾਕਤ ਝੂਠ ਬੋਲਦਾ ਹੈ (ਅਤੇ ਉਸ ਦਾ) ਮੂੰਹ (ਛੱਤਰੇ ਵਾਂਗ) ਕਾਲਾ ਹੁੰਦਾ ਹੈ।੪।

ਬਿਨਾ ਸਿਮਰਨ ਦੇ (ਮਨੁੱਖ) ਖੋਤੇ ਜਿਹਾ ਹੁੰਦਾ ਹੈ। ਸਾਕਤ ਵਿਅਕਤੀ ਭ੍ਰਿਸ਼ਟ ਥਾਵਾਂ ਉਤੇ ਫਿਰਦਾ ਰਹਿੰਦਾ ਹੈ।੫। ਸਿਮਰਨ ਤੋਂ ਬਿਨਾ (ਮਨੁੱਖ) ਹਲਕੇ ਕੁੱਤੇ ਵਰਗਾ ਹੁੰਦਾ ਹੈ, (ਉਸ ਵਾਂਗ) ਸਾਕਤ ਲੋਭੀ (ਆਪਣੇ ਆਪ ਨੂੰ) ਰੋਕ ਨਹੀਂ ਸਕਦਾ।੬। ਬਿਨਾ ਸਿਮਰਨ ਦੇ (ਮਨੁੱਖ) ਆਤਮ-ਘਾਤੀ ਹੁੰਦਾ ਹੈ ਅਤੇ ਨੀਚ ਸਾਕਤ ਵਾਂਗ ਉਸ ਦੀ ਕੁਲ ਅਤੇ ਜਾਤਿ ਨਹੀਂ ਹੁੰਦੀ।੭। ਜਿਸ (ਉਤੇ ਪ੍ਰਭੂ) ਕ੍ਰਿਪਾਲੂ ਹੋ ਜਾਂਦਾ ਹੈ, ਉਸ ਨੂੰ ਸਤਿਸੰਗ ਵਿਚ ਮਿਲਾ ਦਿੰਦਾ ਹੈ। ਨਾਨਕ ਦਾ ਕਥਨ ਹੈ ਕਿ ਗੁਰੂ ਸੰਸਾਰ ਨੂੰ (ਸਦ ਉਪਦੇਸ਼ ਕਰਕੇ ਭਵ-ਜਲ ਤੋਂ) ਪਾਰ ਲੰਘਾ ਦਿੰਦਾ ਹੈ।੮।੭।

**ਗਉੜੀ ਮਹਲਾ ੫**

ਗੁਰੂ ਦੇ (ਸ਼ੁਭ) ਬੋਲਾਂ (*ਬਚਨਿ*) ਰਾਹੀਂ ਮੈਂ ਪਰਮਗਤਿ (ਅਰਥਾਤ ਉੱਚੀ ਆਤਮਿਕ ਪਦਵੀ) ਪ੍ਰਾਪਤ ਕੀਤੀ ਹੈ। ਪੂਰੇ ਗੁਰੂ ਨੇ ਮੇਰੀ ਇਜ਼ਤ ਰਖ ਲਈ ਹੈ।੧। ਗੁਰੂ ਦੇ ਬੋਲਾਂ ਰਾਹੀਂ ਮੈਂ ਨਾਮ ਦੀ ਆਰਾਧਨਾ ਕੀਤੀ ਹੈ। ਗੁਰੂ ਦੀ ਕ੍ਰਿਪਾ ਨਾਲ ਮੈਨੂੰ (ਪ੍ਰਭੂ ਚਰਣਾਂ ਵਿਚ) ਸਥਾਨ ਪ੍ਰਾਪਤ ਹੋਇਆ ਹੈ।੧ ।ਰਹਾਉ। ਗੁਰੂ ਦੇ ਬਚਨ ਸੁਣ ਕੇ (ਮੈਂ) ਜੀਭ ਨਾਲ (ਉਨ੍ਹਾਂ ਦਾ) ਬਖਾਨ ਕਰਦਾ ਹਾਂ। ਗੁਰੂ ਦੀ ਕ੍ਰਿਪਾ ਨਾਲ ਮੇਰੇ ਬੋਲ ਮਿਠੇ ਹੋ ਗਏ ਹਨ।੨। ਗੁਰੂ ਦੇ ਬਚਨ ਕਰਕੇ ਮੇਰਾ ਆਪਣਾ-ਪਨ ਮਿਟ ਗਿਆ ਹੈ। ਗੁਰੂ ਦੀ ਦਇਆ ਨਾਲ ਮੇਰਾ ਪ੍ਰਤਾਪ ਵੱਡਾ ਹੋ ਗਿਆ ਹੈ।੩। ਗੁਰੂ ਦੇ ਬਚਨ ਨਾਲ

ਗੁਰ ਕੈ ਬਚਨਿ ਮਿਟਿਆ ਮੇਰਾ ਭਰਮੁ ॥ ਗੁਰ ਕੈ ਬਚਨਿ ਪੇਖਿਓ ਸਭੁ ਬ੍ਰਹਮੁ ॥੪॥

ਗੁਰ ਕੈ ਬਚਨਿ ਕੀਨੋ ਰਾਜੁ ਜੋਗੁ ॥ ਗੁਰ ਕੈ ਸੰਗਿ ਤਰਿਆ ਸਭੁ ਲੋਗੁ ॥੫॥
ਗੁਰ ਕੈ ਬਚਨਿ ਮੇਰੇ ਕਾਰਜ ਸਿਧਿ ॥ ਗੁਰ ਕੈ ਬਚਨਿ ਪਾਇਆ ਨਾਉ ਨਿਧਿ ॥੬॥
ਜਿਨਿ ਜਿਨਿ ਕੀਨੀ ਮੇਰੇ ਗੁਰ ਕੀ ਆਸਾ ॥ ਤਿਸ ਕੀ ਕਟੀਐ ਜਮ ਕੀ ਫਾਸਾ ॥੭॥
ਗੁਰ ਕੈ ਬਚਨਿ ਜਾਗਿਆ ਮੇਰਾ ਕਰਮੁ ॥ਨਾਨਕ ਗੁਰੁ ਭੇਟਿਆ ਪਾਰਬ੍ਰਹਮੁ ॥੮॥੮॥

ਗਉੜੀ ਮਹਲਾ ੫ ॥
ਤਿਸੁ ਗੁਰ ਕਉ ਸਿਮਰਉ ਸਾਸਿ ਸਾਸਿ ॥ਗੁਰੁ ਮੇਰੇ ਪ੍ਰਾਣ ਸਤਿਗੁਰੁ ਮੇਰੀ ਰਾਸਿ ॥੧॥ ਰਹਾਉ ॥
ਗੁਰ ਕਾ ਦਰਸਨੁ ਦੇਖਿ ਦੇਖਿ ਜੀਵਾ ॥ ਗੁਰ ਕੇ ਚਰਣ ਧੋਇ ਧੋਇ ਪੀਵਾ ॥੧॥
ਗੁਰ ਕੀ ਰੇਣੁ ਨਿਤ ਮਜਨੁ ਕਰਉ ॥ ਜਨਮ ਜਨਮ ਕੀ ਹਉਮੈ ਮਲੁ ਹਰਉ ॥੨॥
ਤਿਸੁ ਗੁਰ ਕਉ ਝੂਲਾਵਉ ਪਾਖਾ ॥ ਮਹਾ ਅਗਨਿ ਤੇ ਹਾਥੁ ਦੇ ਰਾਖਾ ॥੩॥
ਤਿਸੁ ਗੁਰ ਕੈ ਗ੍ਰਿਹਿ ਢੋਵਉ ਪਾਣੀ ॥ ਜਿਸੁ ਗੁਰ ਤੇ ਅਕਲ ਗਤਿ ਜਾਣੀ ॥੪॥

ਤਿਸੁ ਗੁਰ ਕੈ ਗ੍ਰਿਹਿ ਪੀਸਉ ਨੀਤ ॥ ਜਿਸੁ ਪਰਸਾਦਿ ਵੈਰੀ ਸਭ ਮੀਤ ॥੫॥
ਜਿਨਿ ਗੁਰਿ ਮੋ ਕਉ ਦੀਨਾ ਜੀਉ ॥ ਆਪੁਨਾ ਦਾਸਰਾ ਆਪੇ ਮੁਲਿ ਲੀਉ ॥੬॥
ਆਪੇ ਲਾਇਓ ਅਪਨਾ ਪਿਆਰੁ ॥ ਸਦਾ ਸਦਾ ਤਿਸੁ ਗੁਰ ਕਉ ਕਰੀ ਨਮਸਕਾਰੁ ॥੭॥
ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥ ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥੮॥੯॥

ਗਉੜੀ ਮਹਲਾ ੫ ॥
ਮਿਲੁ ਮੇਰੇ ਗੋਬਿੰਦ ਅਪਨਾ ਨਾਮੁ ਦੇਹੁ ॥
ਨਾਮ ਬਿਨਾ ਧ੍ਰਿਗੁ ਧ੍ਰਿਗੁ ਅਸਨੇਹੁ ॥੧॥ ਰਹਾਉ ॥
ਨਾਮ ਬਿਨਾ ਜੋ ਪਹਿਰੈ ਖਾਇ ॥ ਜਿਉ ਕੂਕਰੁ ਜੂਠਨ ਮਹਿ ਪਾਇ ॥੧॥
ਨਾਮ ਬਿਨਾ ਜੇਤਾ ਬਿਉਹਾਰੁ ॥ ਜਿਉ ਮਿਰਤਕ ਮਿਥਿਆ ਸੀਗਾਰੁ ॥੨॥
ਨਾਮੁ ਬਿਸਾਰਿ ਕਰੇ ਰਸ ਭੋਗ ॥ ਸੁਖੁ ਸੁਪਨੈ ਨਹੀ ਤਨ ਮਹਿ ਰੋਗ ॥੩॥
ਨਾਮੁ ਤਿਆਗਿ ਕਰੇ ਅਨ ਕਾਜ ॥ ਬਿਨਸਿ ਜਾਇ ਝੂਠੇ ਸਭਿ ਪਾਜ ॥੪॥

ਨਾਮ ਸੰਗਿ ਮਨਿ ਪ੍ਰੀਤਿ ਨ ਲਾਵੈ ॥ ਕੋਟਿ ਕਰਮ ਕਰਤੋ ਨਰਕਿ ਜਾਵੈ ॥੫॥
ਹਰਿ ਕਾ ਨਾਮੁ ਜਿਨਿ ਮਨਿ ਨ ਆਰਾਧਾ ॥ ਚੋਰ ਕੀ ਨਿਆਈ ਜਮ ਪੁਰਿ ਬਾਧਾ ॥੬॥
ਲਾਖ ਅਡੰਬਰ ਬਹੁਤੁ ਬਿਸਥਾਰਾ ॥ ਨਾਮ ਬਿਨਾ ਝੂਠੇ ਪਾਸਾਰਾ ॥੭॥
ਹਰਿ ਕਾ ਨਾਮੁ ਸੋਈ ਜਨੁ ਲੇਇ ॥ ਕਰਿ ਕਿਰਪਾ ਨਾਨਕ ਜਿਸੁ ਦੇਇ ॥੮॥੧੦॥

ਗਉੜੀ ਮਹਲਾ ੫ ॥
ਆਦਿ ਮਧਿ ਜੋ ਅੰਤਿ ਨਿਬਾਹੈ ॥ ਸੋ ਸਾਜਨੁ ਮੇਰਾ ਮਨੁ ਚਾਹੈ ॥੧॥

Sri Satguru Jagjit Singh Ji eLibrary NamdhariElibrary@gmail.com

www.archive.org/details/namdhari



ਮੇਰਾ ਭਰਮ ਮਿਟ ਗਿਆ ਹੈ। ਗੁਰੂ ਦੇ ਬਚਨ ਕਰਕੇ (ਮੈਂ) ਸਰਬਤ੍ਰ ਬ੍ਰਹਮ ਨੂੰ (ਵਰਤਿਆ ਹੋਇਆ) ਵੇਖ ਲਿਆ ਹੈ।੪।

ਗੁਰੂ ਦੇ ਬਚਨ ਕਰਕੇ (ਮੈਂ) ਰਾਜ ਯੋਗ ਮਾਣਿਆ ਹੈ। ਗੁਰੂ ਦੇ ਸੰਗ ਨਾਲ ਸਾਰੇ ਲੋਕ ਤਰ ਗਏ ਹਨ।੫। ਗੁਰੂ ਦੇ ਬਚਨ ਨਾਲ ਮੇਰੇ ਕੰਮ ਸਫਲ ਹੋ ਗਏ ਹਨ। ਗੁਰੂ ਦੇ ਬਚਨ ਕਰਕੇ (ਮੈਂ) ਨਾਮ ਰੂਪ ਖ਼ਜ਼ਾਨਾ (*ਨਿਧਿ*) ਪ੍ਰਾਪਤ ਕੀਤਾ ਹੈ।੬। ਜਿਸ ਜਿਸ (ਜਿਗਿਆਸੂ) ਨੇ ਮੇਰੇ ਗੁਰੂ ਦੀ ਆਸ ਕੀਤੀ ਹੈ, ਉਸ ਦੀ ਜਮ ਦੀ ਫਾਹੀ ਕਟੀ ਗਈ ਹੈ।੭। ਗੁਰੂ ਦੇ ਬਚਨ ਕਰਕੇ ਮੇਰੀ ਕਿਸਮਤ ਜਾਗ ਪਈ ਹੈ। ਨਾਨਕ (ਦਾ ਕਥਨ ਹੈ ਕਿ ਮੈਨੂੰ) ਗੁਰੂ ਮਿਲ ਪਿਆ ਹੈ, (ਜੋ) ਬ੍ਰਹਮ ਰੂਪ ਹੈ।੮।੮।

**ਗਉੜੀ ਮਹਲਾ ੫**

ਉਸ ਗੁਰੂ ਨੂੰ (ਮੈਂ) ਸੁਆਸ ਸੁਆਸ ਸਿਮਰਦਾ ਹਾਂ, (ਜੋ) ਸਤਿਗੁਰੂ ਮੇਰੀ ਜ਼ਿੰਦਗੀ ਹੈ, ਜੋ ਮੇਰੀ (ਜ਼ਿੰਦਗੀ ਦੀ) ਪੂੰਜੀ ਹੈ।੧।ਰਹਾਉ। (ਮੈਂ) ਗੁਰੂ ਦਾ ਦਰਸ਼ਨ ਵੇਖ ਵੇਖ ਕੇ ਜੀਊਂਦਾ ਹਾਂ, ਗੁਰੂ ਦੇ ਚਰਣ ਧੋ ਧੋ ਕੇ ਪੀਂਦਾ ਹਾਂ।੧। ਗੁਰੂ ਦੀ ਚਰਣ-ਧੂੜੀ ਵਿਚ ਨਿਤ ਇਸ਼ਨਾਨ ਕਰਦਾ ਹਾਂ ਅਤੇ ਜਨਮ-ਜਨਮਾਂਤਰਾਂ ਦੀ ਹਉਮੈ ਦੀ ਮੈਲ ਨੂੰ ਦੂਰ ਕਰਦਾ ਹਾਂ।੨। (ਮੈਂ) ਉਸ ਗੁਰੂ ਨੂੰ ਪਖਾ ਝਲਦਾ ਹਾਂ, (ਜਿਸ ਨੇ ਮੈਨੂੰ ਵਿਕਾਰਾਂ ਦੀ) ਅਗਨੀ ਤੋਂ ਹੱਥ ਦੇ ਕੇ ਰਖਿਆ ਹੈ।੩। ਉਸ ਗੁਰੂ ਦੇ ਘਰ (ਮੈਂ) ਪਾਣੀ ਭਰਦਾ ਹਾਂ, ਜਿਸ ਗੁਰੂ ਤੋਂ (ਮੈਂ) ਸਰੂਪ-ਰਹਿਤ (*ਅਕਲ*) ਪ੍ਰਭੂ ਦੀ ਸਥਿਤੀ (*ਗਤਿ*) ਸਮਝੀ ਹੈ।੪।

ਉਸ ਗੁਰੂ ਦੇ ਘਰ (ਮੈਂ) ਨਿਤ (ਚੱਕੀ) ਪੀਂਹਦਾ ਹਾਂ, ਜਿਸ ਦੀ ਕ੍ਰਿਪਾ ਕਰਕੇ ਸਾਰੇ ਵੈਰੀ (ਮੇਰੇ) ਮਿਤਰ (ਬਣ ਗਏ ਹਨ)।੫। ਜਿਸ ਗੁਰੂ ਨੇ ਮੈਨੂੰ ਜਿੰਦ ਦਿੱਤੀ ਹੈ ਅਤੇ (ਮੈਨੂੰ) ਆਪਣਾ ਦਾਸ ਬਣਾ ਕੇ ਆਪ ਹੀ ਮੁੱਲ ਖ਼ਰੀਦ ਲਿਆ ਹੈ।੬। (ਗੁਰੂ ਨੇ ਮੈਨੂੰ) ਆਪ ਹੀ ਆਪਣਾ ਪਿਆਰ ਲਗਾਇਆ ਹੈ। (ਮੈਂ) ਸਦਾ ਸਦਾ ਉਸ ਗੁਰੂ ਨੂੰ ਪ੍ਰਣਾਮ ਕਰਦਾ ਹਾਂ।੭। (ਗੁਰੂ ਦੀ ਕ੍ਰਿਪਾ ਕਰਕੇ ਮੇਰੇ) ਝਗੜੇ, ਕਲੇਸ਼, ਡਰ, ਭਰਮ ਅਤੇ ਦੁਖ ਦੂਰ ਹੋ ਗਏ ਹਨ। ਨਾਨਕ ਦਾ ਕਥਨ ਹੈ ਕਿ ਮੇਰਾ ਗੁਰੂ (ਹਰ ਪ੍ਰਕਾਰ ਨਾਲ) ਸਮਰਥ ਹੈ।੮।੯।

**ਗਉੜੀ ਮਹਲਾ ੫**

ਹੇ ਮੇਰੇ ਗੋਬਿੰਦ! (ਮੈਨੂੰ) ਮਿਲ ਅਤੇ ਆਪਣਾ ਨਾਮ ਬਖ਼ਸ਼। ਨਾਮ ਤੋਂ ਬਿਨਾ (ਹੋਰ ਸੰਸਾਰਿਕ) ਸਨੇਹ ਧਿੱਕਾਰਨਯੋਗ ਹੈ।੧।ਰਹਾਉ। ਨਾਮ ਤੋਂ ਬਿਨਾ ਜੋ ਪਹਿਨਿਆ ਅਤੇ ਖਾਇਆ ਜਾਂਦਾ ਹੈ (ਉਸ ਨੂੰ ਇਉਂ ਸਮਝੋ) ਜਿਵੇਂ ਕੁੱਤਾ ਜੂਠ ਵਿਚ (ਮੂੰਹ) ਪਾਂਦਾ ਹੈ।੧। ਨਾਮ ਤੋਂ ਬਿਨਾ ਜਿਤਨਾ ਕਾਰ-ਵਿਹਾਰ ਹੈ, (ਉਸ ਨੂੰ ਇਸ ਤਰ੍ਹਾਂ ਜਾਣੋ) ਜਿਸ ਤਰ੍ਹਾਂ ਮਿਰਤਕ ਦਾ ਝੂਠਾ ਸ਼ਿੰਗਾਰ ਕਰਨਾ ਹੈ।੨। ਨਾਮ ਨੂੰ ਭੁਲਾ ਕੇ (ਜੋ ਸੰਸਾਰਿਕ) ਰਸਾਂ ਦਾ ਭੋਗ ਕਰਦਾ ਹੈ, (ਉਸ ਨੂੰ) ਸੁਪਨੇ ਵਿਚ ਵੀ ਸੁਖ ਨਹੀਂ ਮਿਲਦਾ ਅਤੇ ਤਨ ਵਿਚ ਰੋਗ (ਵਿਆਪਦਾ ਹੈ)।੩। (ਜੋ) ਨਾਮ ਨੂੰ ਤਿਆਗ ਕੇ ਹੋਰ ਕਰਮ ਕਰਦਾ ਹੈ, (ਉਹ ਸਭ) ਨਸ਼ਟ ਹੋ ਜਾਂਦੇ ਹਨ ਅਤੇ ਸਭ ਵਿਅਰਥ ਦੇ ਵਿਖਾਵੇ (ਸਿਧ ਹੁੰਦੇ ਹਨ)।੪।

(ਜੋ ਵਿਅਕਤੀ) ਨਾਮ ਨਾਲ (ਆਪਣੇ) ਮਨ ਵਿਚ ਪ੍ਰੀਤ ਨਹੀਂ ਲਗਾਉਂਦਾ, (ਉਹ) ਕਰੋੜਾਂ ਕਰਮ ਕਰਨ ਦੇ ਬਾਵਜੂਦ ਨਰਕਾਂ ਵਿਚ ਜਾਂਦਾ ਹੈ।੫। ਜਿਸ (ਮਨੁੱਖ) ਨੇ ਮਨ ਵਿਚ ਹਰਿ-ਨਾਮ ਨੂੰ ਆਰਾਧਿਆ ਨਹੀਂ ਹੈ, ਉਹ ਚੋਰ ਵਾਂਗ ਜਮਪੁਰੀ ਵਿਚ ਬੰਨ੍ਹਿਆ ਹੋਇਆ ਜਾਂਦਾ ਹੈ।੬। ਲਖ (ਤਰ੍ਹਾਂ ਦੇ) ਅਡੰਬਰ ਅਤੇ ਬਹੁਤ (ਪ੍ਰਕਾਰ ਦਾ) ਖਿਲਾਰਾ, ਨਾਮ ਤੋਂ ਬਿਨਾ ਝੂਠੇ ਪਸਾਰੇ (ਸਿਧ ਹੁੰਦੇ ਹਨ)।੭। ਹਰਿ ਦਾ ਨਾਮ ਉਹੀ ਸਾਧਕ ਸਿਮਰਦਾ ਹੈ, ਜਿਸ ਨੂੰ ਹੇ ਨਾਨਕ! (ਪਰਮਾਤਮਾ) ਕ੍ਰਿਪਾ-ਪੂਰਵਕ (ਦਾਤ ਵਜੋਂ) ਦਿੰਦਾ ਹੈ।੮।੧੦।

**ਗਉੜੀ ਮਹਲਾ ੫**

ਜੋ (ਜੀਵਨ ਦੇ) ਆਦਿ, ਮੱਧ ਅਤੇ ਅੰਤ ਤਕ (ਸਾਥ) ਨਿਭਾਉਂਦਾ ਹੈ, ਉਸ ਸੱਜਣ

Sri Satguru Jagjit Singh Ji eLibrary NamdhariElibrary@gmail.com

ਹਰਿ ਕੀ ਪ੍ਰੀਤਿ ਸਦਾ ਸੰਗਿ ਚਾਲੈ ॥ਦਇਆਲ ਪੁਰਖ ਪੂਰਨ ਪ੍ਰਤਿਪਾਲੈ ॥੧॥ ਰਹਾਉ ॥
ਬਿਨਸਤ ਨਾਹੀ ਛੋਡਿ ਨ ਜਾਇ ॥ ਜਹ ਪੇਖਾ ਤਹ ਰਹਿਆ ਸਮਾਇ ॥੨॥
ਸੁੰਦਰੁ ਸੁਘੜੁ ਚਤੁਰੁ ਜੀਅ ਦਾਤਾ ॥ ਭਾਈ ਪੂਤੁ ਪਿਤਾ ਪ੍ਰਭੁ ਮਾਤਾ ॥੩॥
ਜੀਵਨ ਪ੍ਰਾਨ ਅਧਾਰ ਮੇਰੀ ਰਾਸਿ ॥ ਪ੍ਰੀਤਿ ਲਾਈ ਕਰਿ ਰਿਦੈ ਨਿਵਾਸਿ ॥੪॥
ਮਾਇਆ ਸਿਲਕ ਕਾਟੀ ਗੋਪਾਲਿ ॥ਕਰਿ ਅਪੁਨਾ ਲੀਨੋ ਨਦਰਿ ਨਿਹਾਲਿ ॥੫॥
ਸਿਮਰਿ ਸਿਮਰਿ ਕਾਟੇ ਸਭਿ ਰੋਗ ॥ਚਰਣ ਧਿਆਨ ਸਰਬ ਸੁਖ ਭੋਗ ॥੬॥
ਪੂਰਨ ਪੁਰਖੁ ਨਵਤਨੁ ਨਿਤ ਬਾਲਾ ॥ ਹਰਿ ਅੰਤਰਿ ਬਾਹਰਿ ਸੰਗਿ ਰਖਵਾਲਾ ॥੭॥
ਕਹੁ ਨਾਨਕ ਹਰਿ ਹਰਿ ਪਦੁ ਚੀਨ ॥ ਸਰਬਸੁ ਨਾਮੁ ਭਗਤ ਕਉ ਦੀਨ ॥੮॥੧੧॥

ਰਾਗੁ ਗਉੜੀ ਮਾਝ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥
ਖੋਜਤ ਫਿਰੇ ਅਸੰਖ ਅੰਤੁ ਨ ਪਾਰੀਆ ॥
ਸੇਈ ਹੋਏ ਭਗਤ ਜਿਨਾ ਕਿਰਪਾਰੀਆ ॥੧॥
ਹਉ ਵਾਰੀਆ ਹਰਿ ਵਾਰੀਆ ॥੧॥ ਰਹਾਉ ॥
ਸੁਣਿ ਸੁਣਿ ਪੰਥੁ ਡਰਾਉ ਬਹੁਤੁ ਭੈਹਾਰੀਆ ॥
ਮੈ ਤਕੀ ਓਟ ਸੰਤਾਹ ਲੇਹੁ ਉਬਾਰੀਆ ॥੨॥
ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥
ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥੩॥
ਮੈ ਕੀਏ ਮਿਤ੍ਰ ਅਨੇਕ ਇਕਸੁ ਬਲਿਹਾਰੀਆ ॥
ਸਭ ਗੁਣ ਕਿਸ ਹੀ ਨਾਹਿ ਹਰਿ ਪੁਰ ਭੰਡਾਰੀਆ ॥੪॥
ਚਹੁ ਦਿਸਿ ਜਪੀਐ ਨਾਉ ਸੁਖਿ ਸਵਾਰੀਆ ॥
ਮੈ ਆਹੀ ਓੜਿ ਤੁਹਾਰਿ ਨਾਨਕ ਬਲਿਹਾਰੀਆ ॥੫॥
ਗੁਰਿ ਕਾਢਿਓ ਭੁਜਾ ਪਸਾਰਿ ਮੋਹ ਕੂਪਾਰੀਆ ॥
ਮੈ ਜੀਤਿਓ ਜਨਮੁ ਅਪਾਰੁ ਬਹੁਰਿ ਨ ਹਾਰੀਆ ॥੬॥
ਮੈ ਪਾਇਓ ਸਰਬ ਨਿਧਾਨੁ ਅਕਥੁ ਕਥਾਰੀਆ ॥
ਹਰਿ ਦਰਗਹ ਸੋਭਾਵੰਤ ਬਾਹ ਲੁਡਾਰੀਆ ॥੭॥
ਜਨ ਨਾਨਕ ਲਧਾ ਰਤਨੁ ਅਮੋਲੁ ਅਪਾਰੀਆ ॥
ਗੁਰ ਸੇਵਾ ਭਉਜਲੁ ਤਰੀਐ ਕਹਉ ਪੁਕਾਰੀਆ ॥੮॥੧੨॥

ਗਉੜੀ ਮਹਲਾ ੫ ੧ੴ ਸਤਿਗੁਰ ਪ੍ਰਸਾਦਿ ॥
ਨਾਰਾਇਣ ਹਰਿ ਰੰਗ ਰੰਗੋ ॥ ਜਪਿ ਜਿਹਵਾ ਹਰਿ ਏਕ ਮੰਗੋ ॥੧॥ ਰਹਾਉ ॥
ਤਜਿ ਹਉਮੈ ਗੁਰ ਗਿਆਨ ਭਜੋ ॥ ਮਿਲਿ ਸੰਗਤਿ ਧੁਰਿ ਕਰਮ ਲਿਖਿਓ ॥੧॥
ਜੋ ਦੀਸੈ ਸੋ ਸੰਗਿ ਨ ਗਇਓ ॥ ਸਾਕਤੁ ਮੂੜੁ ਲਗੇ ਪਚਿ ਮੁਇਓ ॥੨॥

Sri Satguru Jagjit Singh Ji eLibrary NamdhariElibrary@gmail.com

(ਅਰਥਾਤ ਪ੍ਰਭੂ) ਨੂੰ ਮੇਰਾ ਮਨ ਬਹੁਤ ਚਾਹੁੰਦਾ ਹੈ।੧। ਹਰਿ ਦੀ ਪ੍ਰੀਤ ਸਦਾ ਨਾਲ ਚਲਦੀ ਹੈ, (ਕਿਉਂਕਿ ਪ੍ਰਭੂ ਦੀ ਵਿਸ਼ੇਸ਼ਤਾ ਹੈ ਕਿ ਉਹ) ਦਿਆਲੂ ਪੂਰਣ ਪੁਰਖ (ਸਭ ਦੀ) ਪ੍ਰਤਿਪਾਲਣਾ ਕਰਦਾ ਹੈ।੧ ।ਰਹਾਉ। (ਉਹ ਪ੍ਰਭੂ) ਨ ਨਸ਼ਟ ਹੁੰਦਾ ਹੈ ਅਤੇ ਨ ਹੀ ਛਡ ਕੇ ਜਾਂਦਾ ਹੈ। (ਮੈਂ) ਜਿਥੇ ਵੇਖਦਾ ਹਾਂ, ਉਥੇ ਸਮਾਇਆ ਹੋਇਆ ਹੈ (ਅਰਥਾਤ ਸਰਬਤ੍ਰ ਵਰਤ ਰਿਹਾ ਹੈ)।੨। (ਉਹ) ਸੁੰਦਰ, ਸੁਘੜ, ਸਿਆਣਾ ਅਤੇ ਜੀਵਨ ਦੇਣ ਵਾਲਾ ਹੈ। (ਉਹ) ਪ੍ਰਭੂ ਭਰਾ, ਪੁੱਤਰ, ਪਿਤਾ ਅਤੇ ਮਾਤਾ ਸਭ (ਦੀ ਭੂਮਿਕਾ ਨਿਭਾਉਂਦਾ ਹੈ)।੩। (ਉਹ ਪ੍ਰਭੂ ਮੇਰੇ) ਜੀਵਨ ਦਾ ਅਤੇ ਪ੍ਰਾਣਾਂ ਦਾ ਆਧਾਰ ਹੈ, (ਉਹ) ਮੇਰੀ ਰਾਸ-ਪੂੰਜੀ ਹੈ। (ਉਸ ਨੂੰ) ਹਿਰਦੇ ਵਿਚ ਸਥਿਤ ਕਰਕੇ (ਮੈਂ ਉਸ ਨਾਲ) ਪ੍ਰੇਮ ਪਾਲਿਆ ਹੈ।੪। ਪ੍ਰਭੂ ਨੇ (ਮੇਰੇ ਅੰਦਰੋਂ) ਮਾਇਆ (ਦੇ ਮੋਹ) ਦੀ ਰੱਸੀ ਅਥਵਾ ਫਾਹੀ (*ਸਿਲਕ*) ਕਟ ਦਿੱਤੀ ਹੈ। (ਉਸ ਨੇ) ਮਿਹਰ ਦੀ ਨਜ਼ਰ ਕਰਕੇ (ਮੈਨੂੰ) ਆਪਣਾ ਬਣਾ ਲਿਆ ਹੈ।੫। (ਉਸ ਨੂੰ) ਸਿਮਰ ਸਿਮਰ ਕੇ (ਮੇਰੇ) ਸਾਰੇ ਰੋਗ ਕਟੇ ਗਏ ਹਨ। (ਉਸ ਦੇ) ਚਰਣਾਂ ਦਾ ਧਿਆਨ (ਮੇਰੇ ਲਈ) ਸਭ ਤਰ੍ਹਾਂ ਦੇ ਸੁਖ ਦਾ ਭੋਗ (ਸਾਬਤ ਹੋਇਆ ਹੈ)।੬। (ਉਹ ਪ੍ਰਭੂ) ਪੂਰਣ ਪੁਰਖ, ਸਦਾ ਜਵਾਨ ਅਤੇ ਨਿਤ ਨਵਾਂ ਹੈ। (ਉਹ) ਹਰਿ ਅੰਦਰ ਅਤੇ ਬਾਹਰ (ਮੇਰੇ) ਨਾਲ ਰਖਿਆ ਕਰਨ ਵਾਲਾ ਹੈ।੭। ਨਾਨਕ ਦਾ ਕਥਨ ਹੈ ਕਿ ਹਰਿ ਹਰਿ ਦੇ ਸਰੂਪ ਨੂੰ ਪਛਾਣ (*ਚੀਨ*) (ਕਿਉਂਕਿ ਉਹ) ਭਗਤਾਂ ਨੂੰ ਨਾਮ ਦੇ ਰੂਪ ਵਿਚ ਸਭ ਕੁਝ ਪ੍ਰਦਾਨ ਕਰ ਦਿੰਦਾ ਹੈ।੮।੧੧।

**ਰਾਗੁ ਗਉੜੀ ਮਾਝ ਮਹਲਾ ੫**

ਅਣਗਿਣਤ (ਲੋਕ ਪਰਮਾਤਮਾ ਨੂੰ) ਲਭਦੇ ਫਿਰਦੇ ਹਨ (ਪਰ ਉਸ ਦਾ) ਅੰਤ (ਕਿਸੇ ਤੋਂ) ਪਾਇਆ ਨਹੀਂ ਜਾਂਦਾ। ਉਹੀ (ਵਿਅਕਤੀ) ਭਗਤ ਬਣੇ ਹਨ, ਜਿਨ੍ਹਾਂ (ਉਤੇ ਪ੍ਰਭੂ ਨੇ) ਕ੍ਰਿਪਾ ਕੀਤੀ ਹੈ।੧। ਮੈਂ ਵਾਰਨੇ ਹਾਂ, ਹਰਿ ਤੋਂ ਵਾਰਨੇ ਹਾਂ।੧ ।ਰਹਾਉ। (ਇਹ) ਸੁਣ ਸੁਣ ਕੇ ਕਿ ਜੀਵਨ-ਪੰਧ (ਅਤਿ) ਡਰਾਵਣਾ ਹੈ, (ਮੈਂ) ਬਹੁਤ ਭੈ-ਭੀਤ ਹਾਂ। (ਇਸ ਲਈ) ਮੈਂ ਸੰਤਾਂ ਦੀ ਓਟ ਤਕੀ ਹੈ (ਕਿ ਉਹ ਮੈਨੂੰ) ਬਚਾ ਲੈਣ।੨। (ਉਹ ਪ੍ਰਭੂ) ਮਨ ਨੂੰ ਮੋਹਣ ਵਾਲਾ, ਸੁੰਦਰ ਲਾਲ ਅਤੇ ਸਭ ਦਾ ਆਧਾਰ ਹੈ। (ਮੈਂ) ਗੁਰੂ ਦੇ ਝੁਕ ਝੁਕ ਕੇ ਚਰਣੀ ਲਗਦਾ ਹਾਂ (ਕਿ ਮੈਨੂੰ ਪ੍ਰਭੂ ਦੇ) ਦਰਸ਼ਨ ਕਰਾ ਦੇਣ।੩। ਮੈਂ (ਜੀਵਨ ਵਿਚ) ਅਨੇਕ ਮਿਤਰ ਬਣਾਏ ਹਨ (ਪਰ ਕੋਈ ਨਾਲ ਨਹੀਂ ਨਿਭਿਆ), ਇਕ (ਪ੍ਰਭੂ) ਤੋਂ ਬਲਿਹਾਰ ਜਾਂਦਾ ਹਾਂ (ਜਿਸ ਨੇ ਤੋੜ ਨਿਭਾਈ ਹੈ)। ਸਾਰੇ ਗੁਣ ਕਿਸੇ ਵਿਚ ਨਹੀਂ ਹਨ, (ਪਰ) ਹਰਿ ਦੇ (ਗੁਣਾਂ ਨਾਲ) ਭੰਡਾਰ ਭਰੇ ਪਏ ਹਨ।੪। ਚੌਹਾਂ ਦਿਸ਼ਾਵਾਂ ਵਿਚ (ਪ੍ਰਭੂ ਦਾ) ਨਾਮ ਜਪਿਆ ਜਾਂਦਾ ਹੈ। (ਜਪਣ ਵਾਲੇ) ਸੁਖ ਪੂਰਵਕ ਸਵਾਰੇ ਜਾਂਦੇ ਹਨ। ਨਾਨਕ (ਦਾ ਕਥਨ ਹੈ ਕਿ ਹੇ ਪ੍ਰਭੂ !) ਮੈਨੂੰ ਤੁਹਾਡੀ ਹੀ ਓਟ ਹੈ, (ਮੈਂ ਤੁਹਾਡੇ ਤੋਂ) ਬਲਿਹਾਰ ਜਾਂਦਾ ਹਾਂ।੫। ਗੁਰੂ ਨੇ ਬਾਹਵਾਂ ਖਿਲਾਰ ਕੇ ਮੈਨੂੰ ਮੋਹ ਦੇ ਖੂਹ (*ਕੂਪਾਰੀਆ*) ਵਿਚੋਂ ਕਢ ਲਿਆ ਹੈ। (ਫਲਸਰੂਪ) ਮੈਂ ਕੀਮਤੀ ਮਨੁੱਖ-ਜਨਮ ਦੀ (ਬਾਜ਼ੀ) ਜਿਤ ਲਈ ਹੈ ਅਤੇ ਫਿਰ ਹਾਰਦਾ ਨਹੀਂ ਹਾਂ।੬। ਮੈਂ ਸਾਰਿਆਂ (ਗੁਣਾਂ) ਦਾ ਖ਼ਜ਼ਾਨਾ ਪ੍ਰਾਪਤ ਕਰ ਲਿਆ ਹੈ (ਜਿਸ ਦੀ) ਕਥਾ ਬਿਆਨ ਤੋਂ ਪਰੇ ਹੈ। (ਇਸ ਖ਼ਜ਼ਾਨੇ ਨੂੰ ਹਾਸਲ ਕਰਨ ਵਾਲੇ) ਪ੍ਰਭੂ ਦੀ ਦਰਗਾਹ ਵਿਚ ਸ਼ੋਭਾ ਪਾਉਂਦੇ ਹਨ ਅਤੇ ਮੌਜ ਨਾਲ ਵਿਚਰਦੇ ਹਨ।੭। ਦਾਸ ਨਾਨਕ (ਦਾ ਕਥਨ ਹੈ ਕਿ ਮੈਨੂੰ ਹੁਣ) ਅਮੋਲ, ਅਪਾਰ ਰਤਨ ਲਭ ਪਿਆ ਹੈ। (ਮੈਂ) ਪੁਕਾਰ ਪੁਕਾਰ ਕੇ ਕਹਿੰਦਾ ਹਾਂ ਕਿ ਗੁਰੂ ਦੀ ਸੇਵਾ ਦੁਆਰਾ ਭਵ-ਸਾਗਰ ਤਰਿਆ ਜਾ ਸਕਦਾ ਹੈ।੮।੧੨।

**ਗਉੜੀ ਮਹਲਾ ੫**

(ਹੇ ਜਿਗਿਆਸੂ ! ਤੂੰ ਆਪਣੇ ਮਨ ਨੂੰ) ਹਰਿ ਨਾਰਾਇਣ ਦੇ ਪ੍ਰੇਮ-ਰੰਗ ਵਿਚ ਰੰਗ। ਜੀਭ (ਦੁਆਰਾ ਨਾਮ ਨੂੰ) ਜਪ ਕੇ ਕੇਵਲ ਇਕ ਹਰਿ ਨੂੰ ਹੀ ਮੰਗ।੧ ।ਰਹਾਉ। ਹਉਮੈ ਨੂੰ ਤਿਆਗ ਕੇ ਗੁਰੂ ਦੇ ਗਿਆਨ ਦਾ ਭਜਨ ਕਰ। (ਜਿਨ੍ਹਾਂ ਦੇ) ਭਾਗਾਂ ਵਿਚ ਧੁਰ-ਦਰਗਾਹੋਂ ਲਿਖਿਆ ਹੈ, (ਉਹ) ਸਤਿਸੰਗਤ ਨੂੰ ਮਿਲਦੇ ਹਨ।੧। (ਮਾਇਆ ਦਾ) ਜੋ (ਪਸਾਰਾ) ਦਿਸਦਾ ਹੈ, ਉਹ (ਅੰਤ ਕਾਲ ਨੂੰ ਕਿਸੇ ਦੇ) ਨਾਲ

ਮੋਹਨ ਨਾਮੁ ਸਦਾ ਰਵਿ ਰਹਿਓ ॥ ਕੋਟਿ ਮਧੇ ਕਿਨੈ ਗੁਰਮੁਖਿ ਲਹਿਓ ॥੩॥
ਹਰਿ ਸੰਤਨ ਕਰਿ ਨਮੋ ਨਮੋ ॥ ਨਉ ਨਿਧਿ ਪਾਵਹਿ ਅਤੁਲੁ ਸੁਖੋ ॥੪॥
ਨੈਨ ਅਲੋਵਉ ਸਾਧ ਜਨੋ ॥ ਹਿਰਦੈ ਗਾਵਹੁ ਨਾਮ ਨਿਧੋ ॥੫॥
ਕਾਮ ਕ੍ਰੋਧ ਲੋਭੁ ਮੋਹੁ ਤਜੋ ॥ ਜਨਮ ਮਰਨ ਦੁਹੁ ਤੇ ਰਹਿਓ ॥੬॥
ਦੂਖੁ ਅੰਧੇਰਾ ਘਰ ਤੇ ਮਿਟਿਓ ॥ ਗੁਰਿ ਗਿਆਨੁ ਦ੍ਰਿੜਾਇਓ ਦੀਪ ਬਲਿਓ ॥੭॥
ਜਿਨਿ ਸੇਵਿਆ ਸੋ ਪਾਰਿ ਪਰਿਓ ॥ ਜਨ ਨਾਨਕ ਗੁਰਮੁਖਿ ਜਗਤੁ ਤਰਿਓ ॥੮॥੧॥੧੩॥

ਮਹਲਾ ੫ ਗਉੜੀ ॥
ਹਰਿ ਹਰਿ ਗੁਰੁ ਗੁਰੁ ਕਰਤ ਭਰਮ ਗਏ ॥
ਮੇਰੈ ਮਨਿ ਸਭਿ ਸੁਖ ਪਾਇਓ ॥੧॥ ਰਹਾਉ ॥
ਬਲਤੋ ਜਲਤੋ ਤਉਕਿਆ ਗੁਰ ਚੰਦਨੁ ਸੀਤਲਾਇਓ ॥੧॥
ਅਗਿਆਨ ਅੰਧੇਰਾ ਮਿਟਿ ਗਇਆ ਗੁਰ ਗਿਆਨੁ ਦੀਪਾਇਓ ॥੨॥
ਪਾਵਕੁ ਸਾਗਰੁ ਗਹਰੋ ਚਰਿ ਸੰਤਨ ਨਾਵ ਤਰਾਇਓ ॥੩॥
ਨਾ ਹਮ ਕਰਮ ਨ ਧਰਮ ਸੁਚ ਪ੍ਰਭਿ ਗਹਿ ਭੁਜਾ ਆਪਾਇਓ ॥੪॥
ਭਉ ਖੰਡਨੁ ਦੁਖ ਭੰਜਨੋ ਭਗਤਿ ਵਛਲ ਹਰਿ ਨਾਇਓ ॥੫॥
ਅਨਾਥਹ ਨਾਥ ਕ੍ਰਿਪਾਲ ਦੀਨ ਸੰਮ੍ਰਿਥ ਸੰਤ ਓਟਾਇਓ ॥੬॥
ਨਿਰਗੁਨੀਆਰੇ ਕੀ ਬੇਨਤੀ ਦੇਹੁ ਦਰਸੁ ਹਰਿ ਰਾਇਓ ॥੭॥
ਨਾਨਕ ਸਰਨਿ ਤੁਹਾਰੀ ਠਾਕੁਰ ਸੇਵਕੁ ਦੁਆਰੈ ਆਇਓ ॥੮॥੨॥੧੪॥

ਗਉੜੀ ਮਹਲਾ ੫ ॥
ਰੰਗਿ ਸੰਗਿ ਬਿਖਿਆ ਕੇ ਭੋਗਾ ਇਨ ਸੰਗਿ ਅੰਧ ਨ ਜਾਨੀ ॥੧॥
ਹਉ ਸੰਚਉ ਹਉ ਖਾਟਤਾ ਸਗਲੀ ਅਵਧ ਬਿਹਾਨੀ ॥ ਰਹਾਉ ॥
ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥੨॥
ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ ॥੩॥
ਜਿਉ ਉਲਝਾਇਓ ਬਾਧ ਬੁਧਿ ਕਾ ਮਰਤਿਆ ਨਹੀ ਬਿਸਰਾਨੀ ॥੪॥
ਭਾਈ ਮੀਤ ਬੰਧਪ ਸਖੇ ਪਾਛੇ ਤਿਨਹੂ ਕਉ ਸੰਪਾਨੀ ॥੫॥
ਜਿਤੁ ਲਾਗੋ ਮਨੁ ਬਾਸਨਾ ਅੰਤਿ ਸਾਈ ਪ੍ਰਗਟਾਨੀ ॥੬॥
ਅਹੰਬੁਧਿ ਸੁਚਿ ਕਰਮ ਕਰਿ ਇਹ ਬੰਧਨ ਬੰਧਾਨੀ ॥੭॥
ਦਇਆਲ ਪੁਰਖ ਕਿਰਪਾ ਕਰਹੁ ਨਾਨਕ ਦਾਸ ਦਸਾਨੀ ॥੮॥੩॥੧੫॥੪੪॥ ਜੁਮਲਾ

Sri Satguru Jagjit Singh Ji eLibrary NamdhariElibrary@gmail.com

ਨਹੀਂ ਜਾਂਦਾ। ਮੂਰਖ ਸਾਕਤ (ਮਾਇਆ) ਪਿਛੇ ਲਗ ਕੇ ਖੁਆਰ ਹੋ ਕੇ ਮਰਦਾ ਹੈ।੨। ਮੋਹਨ ਦਾ ਨਾਮ ਸਦਾ ਵਿਆਪਕ ਰਹਿੰਦਾ ਹੈ। (ਪਰ ਉਸ ਨਾਮ ਨੂੰ) ਕਰੋੜਾਂ ਵਿਚੋਂ ਕਿਸੇ ਗੁਰਮੁਖ ਵਿਅਕਤੀ ਨੇ ਪ੍ਰਾਪਤ ਕੀਤਾ ਹੈ।੩। ਹਰਿ ਦੇ ਸੰਤਾਂ ਨੂੰ ਪ੍ਰਣਾਮ ਕਰਦਾ ਰਹਿ, (ਜਿਸ ਦੇ ਫਲਸਰੂਪ ਤੂੰ) ਅਤੁੱਲ ਸੁਖ ਦੇਣ ਵਾਲੀਆਂ (ਨਾਮ ਰੂਪ) ਨੌਂ ਨਿਧੀਆਂ ਨੂੰ ਪਾਵੇਂਗਾ।੪। ਹੇ ਸਾਧ ਜਨੋ! ਨੈਣਾਂ ਨਾਲ (ਪ੍ਰਭੂ ਦਾ) ਅਵਲੋਕਨ ਕਰੋ ਅਤੇ ਹਿਰਦੇ ਵਿਚ ਨਾਮ ਰੂਪ ਖ਼ਜ਼ਾਨੇ ਨੂੰ ਗਾਉਂਦੇ ਰਹੋ।੫। ਕਾਮ, ਕ੍ਰੋਧ, ਲੋਭ ਅਤੇ ਮੋਹ ਨੂੰ ਤਿਆਗ ਦਿਓ। (ਅਜਿਹਾ ਕਰਨ ਨਾਲ) ਜਨਮ ਮਰਨ ਦੋਹਾਂ ਤੋਂ ਬਚ ਜਾਈਦਾ ਹੈ (ਅਰਥਾਤ ਆਵਾਗਵਣ ਖ਼ਤਮ ਹੋ ਜਾਂਦਾ ਹੈ)।੬। ਹਿਰਦੇ (*ਘਰ*) ਵਿਚੋਂ ਦੁਖ ਅਤੇ ਅਗਿਆਨ ਮਿਟ ਜਾਂਦੇ ਹਨ। (ਜਿਸ ਦੇ ਹਿਰਦੇ ਵਿਚ) ਗੁਰੂ ਨੇ ਗਿਆਨ ਦ੍ਰਿੜ੍ਹ ਕਰਾ ਦਿੱਤਾ (ਉਸ ਦੇ ਹਿਰਦੇ ਵਿਚ) ਪ੍ਰਕਾਸ਼ ਹੋ ਜਾਂਦਾ ਹੈ।੭। ਜਿਨ੍ਹਾਂ ਨੇ ਪ੍ਰਭੂ ਨੂੰ ਆਰਾਧਿਆ ਹੈ, ਉਹ (ਭਵ-ਸਾਗਰ ਤੋਂ) ਪਾਰ ਹੋ ਜਾਂਦੇ ਹਨ। ਦਾਸ ਨਾਨਕ (ਦਾ ਕਥਨ ਹੈ ਕਿ) ਗੁਰਮੁਖ ਵਿਅਕਤੀ ਜਗਤ ਤੋਂ ਪਾਰ ਹੋ ਜਾਂਦਾ ਹੈ।੮।੧।੧੩।

**ਮਹਲਾ ੫ ਗਉੜੀ**

ਹਰਿ ਹਰਿ ਗੁਰੂ ਗੁਰੂ (ਦਾ ਉਚਾਰਨ) ਕਰਨ ਨਾਲ ਭਰਮ ਖ਼ਤਮ ਹੋ ਗਏ ਹਨ (ਜਿਸ ਕਰਕੇ) ਮੇਰੇ ਮਨ ਨੇ ਸਾਰੇ ਸੁਖ ਪ੍ਰਾਪਤ ਕਰ ਲਏ ਹਨ।੧।ਰਹਾਉ। (ਪਹਿਲਾਂ ਮੈਂ ਤ੍ਰਿਸ਼ਨਾ ਦੀ ਅਗਨੀ ਵਿਚ) ਸੜਦਾ ਬਲਦਾ (ਰਹਿੰਦਾ ਸਾਂ, ਪਰ ਜਦੋਂ) ਗੁਰੂ ਨੇ ਸ਼ਬਦ ਰੂਪ ਚੰਦਨ ਦਾ ਤ੍ਰੌਂਕਾ ਦਿੱਤਾ (ਤਾਂ ਮੈਂ) ਸੀਤਲ ਹੋ ਗਿਆ।੧। (ਮੇਰੇ ਹਿਰਦੇ ਵਿਚ ਜਦੋਂ) ਗੁਰੂ ਦੇ ਗਿਆਨ ਦਾ ਦੀਪਕ ਬਲਿਆ, (ਤਾਂ) ਅਗਿਆਨ ਦਾ ਅੰਧਕਾਰ ਖ਼ਤਮ ਹੋ ਗਿਆ।੨। ਅਗਨੀ ਦੇ ਡੂੰਘੇ ਸਮੁੰਦਰ ਨੂੰ ਸੰਤਾਂ ਦੀ (ਸਤਿਸੰਗਤ ਰੂਪ) ਬੇੜੀ ਉਤੇ ਚੜ੍ਹ ਕੇ ਪਾਰ ਹੋ ਗਿਆ ਹਾਂ।੩। ਸਾਡੇ ਵਿਚ ਕਰਮ, ਧਰਮ ਅਤੇ ਸੁਚਮਤਾ ਨਹੀਂ ਹੈ, (ਪਰ) ਪ੍ਰਭੂ ਨੇ ਭੁਜਾ ਪਕੜ ਕੇ ਆਪਣਾ ਬਣਾ ਲਿਆ ਹੈ।੪। ਹਰਿ ਦਾ ਨਾਮ ਭਗਤਾਂ/ਭਗਤੀ ਨਾਲ ਸਨੇਹ ਕਰਨ ਵਾਲਾ, ਭੈ ਨੂੰ ਖੰਡਿਤ ਕਰਨ ਵਾਲਾ ਅਤੇ ਦੁਖਾਂ ਨੂੰ ਦੂਰ ਕਰਨ ਵਾਲਾ ਹੈ।੫। (ਪ੍ਰਭੂ) ਅਨਾਥਾਂ ਦਾ ਨਾਥ, ਦੀਨਾਂ (ਅਰਥਾਤ ਗ਼ਰੀਬਾਂ) ਉਤੇ ਦਇਆ ਕਰਨ ਵਾਲਾ, ਸ਼ਕਤੀ ਸੰਪੰਨ ਅਤੇ ਸੰਤਾਂ ਦੀ ਓਟ ਹੈ।੬। (ਮੈਂ) ਗੁਣ-ਹੀਨ ਦੀ ਬੇਨਤੀ ਹੈ ਕਿ ਹੇ ਹਰਿ ਰਾਏ! (ਆਪਣਾ) ਦਰਸ਼ਨ ਦਿਓ।੭। ਹੇ ਠਾਕੁਰ! ਨਾਨਕ ਸੇਵਕ ਤੁਹਾਡੀ ਸ਼ਰਣ ਵਿਚ ਪਿਆ ਹੈ ਅਤੇ ਤੁਹਾਡੇ ਦੁਆਰੇ ਉਤੇ ਆਇਆ ਹੈ।੮।੨।੧੪।

**ਗਉੜੀ ਮਹਲਾ ੫**

ਵਿਸ਼ਿਆਂ ਦੇ ਭੋਗਾਂ ਅਤੇ ਮੌਜਾਂ ਆਦਿ ਦੇ ਸੰਗ ਵਿਚ ਰਹਿ ਕੇ ਅਗਿਆਨੀ (ਮਨੁੱਖ ਨੂੰ ਕੁਝ) ਸਮਝ ਨਹੀਂ ਆਉਂਦੀ।੧। (ਉਹ ਕਹਿੰਦਾ ਹੈ ਕਿ) ਮੈਂ (ਮਾਇਆ) ਇਕੱਠੀ ਕਰਦਾ ਹਾਂ, ਮੈਂ (ਮਾਇਆ) ਖਟਦਾ ਹਾਂ, (ਇਸ ਤਰ੍ਹਾਂ ਕਰਦਿਆਂ) ਸਾਰੀ ਉਮਰ ਬੀਤ ਜਾਂਦੀ ਹੈ।੧।ਰਹਾਉ। ਮੈਂ ਸੂਰਮਾ ਹਾਂ, ਪ੍ਰਧਾਨ ਹਾਂ, ਮੇਰੇ ਬਰਾਬਰ ਦਾ ਕੋਈ ਨਹੀਂ ਹੈ।੨। (ਮੈਂ) ਜਵਾਨ ਹਾਂ, ਸਾਊਆਂ ਦੇ ਆਚਾਰ ਵਾਲਾ ਹਾਂ। (ਇਸ ਕਰਕੇ ਉਹ) ਮਨ ਵਿਚ ਹੰਕਾਰੀ ਹੋਇਆ ਫਿਰਦਾ ਹੈ।੩। (ਮਾਇਆ ਦੇ ਮੋਹ ਵਿਚ) ਬੰਨ੍ਹੀ ਹੋਈ (*ਬਾਧ*) ਬੁੱਧੀ ਵਾਲਾ (ਮਨੁੱਖ) ਜਿਵੇਂ (ਜਵਾਨੀ ਵਿਚ) ਉਲਝਿਆ ਰਹਿੰਦਾ ਹੈ, (ਤਿਵੇਂ) ਮਰਨ ਵੇਲੇ ਵੀ (ਉਸ ਨੂੰ ਮਾਇਆ) ਨਹੀਂ ਭੁਲਦੀ।੪। (ਪਰ ਆਪਣੇ ਮਰਨ) ਉਪਰੰਤ ਭਰਾ, ਮਿਤਰ, ਸੰਬੰਧੀ, ਸਾਥੀ ਆਦਿ ਨੂੰ ਹੀ (ਸਾਰੀ ਸੰਪੱਤੀ) ਸੌਂਪ ਜਾਂਦਾ ਹੈ।੫। ਜਿਸ ਵਾਸਨਾ ਵਿਚ ਮਨ ਲਗਿਆ ਹੁੰਦਾ ਹੈ, ਅੰਤ ਸਮੇਂ ਉਹੀ ਪ੍ਰਗਟ ਹੁੰਦੀ ਹੈ।੬। ਹੰਕਾਰ ਵਾਲੀ ਬੁੱਧੀ, ਸੁਚਮਤਾ ਵਾਲੇ ਕਰਮ ਕਰਨੇ ਆਦਿ ਇਹ (ਸਾਰੇ) ਬੰਧਨ (ਮਨੁੱਖ ਨੂੰ) ਬੰਨ੍ਹੀ ਰਖਦੇ ਹਨ।੭। ਨਾਨਕ (ਦਾ ਕਥਨ ਹੈ ਕਿ) ਹੇ ਦਿਆਲੂ ਪੁਰਖ! (ਮੇਰੇ ਉਤੇ) ਕ੍ਰਿਪਾ ਕਰੋ, (ਮੈਂ ਤੇਰੇ) ਦਾਸਾਂ ਦਾ ਦਾਸ ਹਾਂ।੮।੩।੧੫।੪੪। ਜੁਮਲਾ।

ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥
ਰਾਗੁ ਗਉੜੀ ਪੂਰਬੀ ਛੰਤ ਮਹਲਾ ੧ ॥
ਮੁੰਧ ਰੈਣਿ ਦੁਹੇਲੜੀਆ ਜੀਉ ਨੀਦ ਨ ਆਵੈ ॥
ਸਾ ਧਨ ਦੁਬਲੀਆ ਜੀਉ ਪਿਰ ਕੈ ਹਾਵੈ ॥
ਧਨ ਥੀਈ ਦੁਬਲਿ ਕੰਤ ਹਾਵੈ ਕੇਵ ਨੈਣੀ ਦੇਖਏ ॥
ਸੀਗਾਰ ਮਿਠ ਰਸ ਭੋਗ ਭੋਜਨ ਸਭੁ ਝੂਠੁ ਕਿਤੈ ਨ ਲੇਖਏ ॥
ਮੈ ਮਤ ਜੋਬਨਿ ਗਰਬਿ ਗਾਲੀ ਦੁਧਾ ਥਣੀ ਨ ਆਵਏ ॥
ਨਾਨਕ ਸਾ ਧਨ ਮਿਲੈ ਮਿਲਾਈ ਬਿਨੁ ਪਿਰ ਨੀਦ ਨ ਆਵਏ ॥੧॥

ਮੁੰਧ ਨਿਮਾਨੜੀਆ ਜੀਉ ਬਿਨੁ ਧਨੀ ਪਿਆਰੇ ॥
ਕਿਉ ਸੁਖੁ ਪਾਵੈਗੀ ਬਿਨੁ ਉਰ ਧਾਰੇ ॥
ਨਾਹ ਬਿਨੁ ਘਰ ਵਾਸੁ ਨਾਹੀ ਪੁਛਹੁ ਸਖੀ ਸਹੇਲੀਆ ॥
ਬਿਨੁ ਨਾਮ ਪ੍ਰੀਤਿ ਪਿਆਰੁ ਨਾਹੀ ਵਸਹਿ ਸਾਚਿ ਸੁਹੇਲੀਆ ॥
ਸਚੁ ਮਨਿ ਸਜਨ ਸੰਤੋਖਿ ਮੇਲਾ ਗੁਰਮਤੀ ਸਹੁ ਜਾਣਿਆ ॥
ਨਾਨਕ ਨਾਮੁ ਨ ਛੋਡੈ ਸਾ ਧਨ ਨਾਮਿ ਸਹਜਿ ਸਮਾਣੀਆ ॥੨॥

ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ॥
ਗੁਰ ਪੁਛਿ ਲਿਖਉਗੀ ਜੀਉ ਸਬਦਿ ਸਨੇਹਾ ॥
ਸਬਦੁ ਸਾਚਾ ਗੁਰਿ ਦਿਖਾਇਆ ਮਨਮੁਖੀ ਪਛੁਤਾਣੀਆ ॥
ਨਿਕਸਿ ਜਾਤਉ ਰਹੈ ਅਸਥਿਰੁ ਜਾਮਿ ਸਚੁ ਪਛਾਣਿਆ ॥
ਸਾਚ ਕੀ ਮਤਿ ਸਦਾ ਨਉਤਨ ਸਬਦਿ ਨੇਹੁ ਨਵੇਲਓ ॥
ਨਾਨਕ ਨਦਰੀ ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ ॥੩॥

ਮੇਰੀ ਇਛ ਪੁਨੀ ਜੀਉ ਹਮ ਘਰਿ ਸਾਜਨੁ ਆਇਆ ॥
ਮਿਲਿ ਵਰੁ ਨਾਰੀ ਮੰਗਲੁ ਗਾਇਆ ॥
ਗੁਣ ਗਾਇ ਮੰਗਲੁ ਪ੍ਰੇਮਿ ਰਹਸੀ ਮੁੰਧ ਮਨਿ ਓਮਾਹਓ ॥
ਸਾਜਨ ਰਹੰਸੇ ਦੁਸਟ ਵਿਆਪੇ ਸਾਚੁ ਜਪਿ ਸਚੁ ਲਾਹਓ ॥
ਕਰ ਜੋੜਿ ਸਾਧਨ ਕਰੈ ਬਿਨਤੀ ਰੈਣਿ ਦਿਨੁ ਰਸਿ ਭਿੰਨੀਆ ॥
ਨਾਨਕ ਪਿਰੁ ਧਨ ਕਰਹਿ ਰਲੀਆ ਇਛ ਮੇਰੀ ਪੁੰਨੀਆ ॥੪॥੧॥

ਗਉੜੀ ਛੰਤ ਮਹਲਾ ੧ ॥
ਸੁਣਿ ਨਾਹ ਪ੍ਰਭੂ ਜੀਉ ਏਕਲੜੀ ਬਨ ਮਾਹੇ ॥
ਕਿਉ ਧੀਰੈਗੀ ਨਾਹ ਬਿਨਾ ਪ੍ਰਭ ਵੇਪਰਵਾਹੇ ॥
ਧਨ ਨਾਹ ਬਾਝਹੁ ਰਹਿ ਨ ਸਾਕੈ ਬਿਖਮ ਰੈਣਿ ਘਣੇਰੀਆ ॥

Sri Satguru Jagjit Singh Ji eLibrary NamdhariElibrary@gmail.com

**ਰਾਗੁ ਗਉੜੀ ਪੂਰਬੀ ਛੰਤ ਮਹਲਾ ੧**

(ਪਿਰ ਤੋਂ ਬਿਨਾ) ਜੀਵ ਰੂਪ ਜਵਾਨ ਇਸਤਰੀ ਦੀ ਜੀਵਨ ਰੂਪ ਰਾਤ ਔਖੀ (ਲੰਘਦੀ ਹੈ) ਅਤੇ ਨੀਂਦਰ ਨਹੀਂ ਆਉਂਦੀ ਹੈ ਜੀ। ਪ੍ਰੀਤਮ (ਦੇ ਵਿਯੋਗ ਦੇ) ਹੌਕਿਆਂ ਕਾਰਣ ਇਸਤਰੀ ਨਿਰਬਲ ਹੋ ਗਈ ਹੈ ਜੀ। ਇਸਤਰੀ ਪਤੀ ਦੇ ਵਿਯੋਗ ਵਿਚ ਕਮਜ਼ੋਰ ਹੁੰਦੀ ਜਾਂਦੀ ਹੈ (ਅਤੇ ਤਾਂਘਦੀ ਹੈ ਕਿ) ਕਿਸੇ ਤਰ੍ਹਾਂ (ਪ੍ਰੀਤਮ ਨੂੰ) ਅੱਖਾਂ ਨਾਲ ਵੇਖੇ। ਸ਼ਿੰਗਾਰ, ਮਿਠੇ ਰਸਾਂ ਵਾਲੇ ਭੋਜਨਾਂ ਦਾ ਭੋਗ ਆਦਿ ਸਭ ਝੂਠੇ ਹਨ ਅਤੇ ਕਿਸੇ ਵੀ ਲੇਖੇ ਵਿਚ ਨਹੀਂ ਹਨ। ਜੋਬਨ ਦੇ ਹੰਕਾਰ ਰੂਪ ਸ਼ਰਾਬ ਦੇ ਨਸ਼ੇ ਵਿਚ (ਜੀਵਨ ਨੂੰ) ਗ਼ਰਕ ਕਰ ਦਿੱਤਾ ਹੈ। (ਇਹ ਮਨੁੱਖ ਜਨਮ ਫਿਰ ਪ੍ਰਾਪਤ ਨਹੀਂ ਹੁੰਦਾ, ਜਿਵੇਂ) ਚੋਇਆ ਹੋਇਆ ਦੁੱਧ (ਫਿਰ) ਥਣਾਂ ਵਿਚ ਨਹੀਂ ਚੜ੍ਹਦਾ। ਨਾਨਕ (ਦਾ ਕਥਨ ਹੈ ਕਿ) ਜੀਵ ਰੂਪ ਇਸਤਰੀ (ਪ੍ਰਭੂ ਦੁਆਰਾ) ਮਿਲਾਇਆਂ ਮਿਲਦੀ ਹੈ। (ਉਸ ਨੂੰ) ਪ੍ਰੀਤਮ ਤੋਂ ਬਿਨਾ ਨੀਂਦਰ ਨਹੀਂ ਆਉਂਦੀ।੧।

ਪਿਆਰੇ ਪਤੀ ਤੋਂ ਬਿਨਾ ਇਸਤਰੀ ਨਿਮਾਣੀ ਹੈ ਜੀ। (ਪ੍ਰੀਤਮ ਨੂੰ) ਹਿਰਦੇ ਵਿਚ ਧਾਰਣ ਕੀਤੇ ਬਿਨਾ ਕਿਵੇਂ ਸੁਖ ਪ੍ਰਾਪਤ ਕਰੇਗੀ। ਪਤੀ ਤੋਂ ਬਿਨਾ ਘਰ ਵਿਚ ਨਿਵਾਸ ਨਹੀਂ ਹੁੰਦਾ। (ਇਸ ਤੱਥ ਬਾਰੇ) ਸਖੀਆਂ ਸਹੇਲੀਆਂ ਨੂੰ ਪੁਛ ਵੇਖੋ। ਹਰਿ-ਨਾਮ ਤੋਂ ਬਿਨਾ ਪ੍ਰੇਮ ਪਿਆਰ ਨਹੀਂ ਹੋ ਸਕਦਾ। ਸਤਿਸਰੂਪ ਵਿਚ ਜੁੜ ਕੇ (ਉਹੀ ਇਸਤਰੀਆਂ) ਸੁਖ ਪੂਰਵਕ ਵਸ ਸਕਦੀਆਂ ਹਨ (ਜੋ ਪ੍ਰਭੂ ਦੇ ਨਾਮ ਵਿਚ ਜੁੜਦੀਆਂ ਹਨ)। ਸੱਚ ਦੁਆਰਾ ਮਨ ਵਿਚ ਸੰਤੋਖ ਰੂਪ ਸੱਜਣ ਦਾ ਮੇਲ (ਕੀਤਾ ਜਾਵੇ, ਤਾਂ) ਗੁਰੂ ਦੀ ਮਤਿ ਦੁਆਰਾ ਪਤੀ ਜਾਣਿਆ ਜਾ ਸਕਦਾ ਹੈ। ਨਾਨਕ (ਦਾ ਕਥਨ ਹੈ ਕਿ ਉਹ) ਇਸਤਰੀ ਹਰਿ-ਨਾਮ ਨੂੰ ਨਹੀਂ ਛਡਦੀ ਅਤੇ ਨਾਮ ਵਿਚ ਸਹਿਜ ਸੁਭਾ ਸਮਾ ਜਾਂਦੀ ਹੈ।੨।

ਹੇ ਸਖੀ ਸਹੇਲੜੀਓ! (ਆਓ) ਅਸੀਂ ਮਿਲ ਕੇ ਬੈਠੀਏ ਅਤੇ ਪਤਿ ਰੂਪ ਪ੍ਰਭੂ ਦਾ ਸਿਮਰਨ ਕਰੀਏ ਜੀ। ਗੁਰੂ ਨੂੰ ਪੁਛ ਕੇ (ਮੈਂ) ਗੁਰੂ-ਸ਼ਬਦ ਦੇ ਰੂਪ ਵਿਚ (ਪ੍ਰਭੂ ਨੂੰ) ਸੰਦੇਸ਼ ਲਿਖਾਂਗੀ। ਗੁਰੂ ਨੇ (ਆਪਣੇ) ਸ਼ਬਦ ਰਾਹੀਂ ਸਤਿਸਰੂਪ ਪ੍ਰਭੂ ਵਿਖਾ ਦਿੱਤਾ ਹੈ, (ਪਰ) ਮਨਮੁਖੀ (ਰੁਚੀ ਵਾਲੀਆਂ ਇਸਤਰੀਆਂ) ਪਛਤਾਉਂਦੀਆਂ ਰਹਿੰਦੀਆਂ ਹਨ। ਜਦੋਂ (ਕਿਸੇ ਜੀਵ-ਇਸਤਰੀ ਨੇ) ਸਤਿਸਰੂਪ ਨੂੰ ਪਛਾਣ ਲਿਆ, (ਤਦੋਂ ਬਾਹਰ ਨੂੰ) ਨਿਕਲ ਜਾਣ ਵਾਲਾ (ਮਨ) ਸਥਿਰ ਹੋ ਗਿਆ। ਸੱਚ (ਨਾਲ ਸਾਖਿਆਤਕਾਰ ਪ੍ਰਾਪਤ ਕਰ ਚੁਕਣ ਵਾਲੇ ਦੀ) ਮਤਿ ਹਮੇਸ਼ਾ ਨਵੀਂ (*ਨਉਤਨ*) ਰਹਿੰਦੀ ਹੈ ਅਤੇ ਸ਼ਬਦ (ਦੀ ਪ੍ਰਾਪਤੀ ਕਰਕੇ ਉਸ ਦਾ ਪ੍ਰਭੂ ਨਾਲ) ਪ੍ਰੇਮ (ਸਦਾ) ਨਵਾਂ ਅਥਵਾ ਤਾਜ਼ਾ ਬਣਿਆ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਸੱਚਾ ਪ੍ਰਭੂ ਮਿਹਰ ਦੀ ਦ੍ਰਿਸ਼ਟੀ ਦੁਆਰਾ ਸਹਿਜ ਹੀ ਮਿਲ ਪੈਂਦਾ ਹੈ, (ਇਸ ਲਈ) ਹੇ ਸਖੀ ਸਹੇਲੀਓ! ਮਿਲ ਬੈਠੋ।੩।

ਹੇ ਸਹੇਲੀਓ! (ਪਤੀ ਪ੍ਰਾਪਤੀ ਵਾਲੀ) ਮੇਰੀ ਇੱਛਾ ਪੂਰੀ ਹੋ ਗਈ ਹੈ (ਕਿਉਂਕਿ) ਮੇਰੇ ਹਿਰਦੇ ਰੂਪ ਘਰ ਵਿਚ ਸੱਜਣ (ਪ੍ਰਭੂ) ਆ ਗਿਆ ਹੈ ਜੀ। ਪਰਮਾਤਮਾ ਰੂਪ ਵਰ ਦੇ ਮਿਲਣ 'ਤੇ (ਹੋਰ) ਇਸਤਰੀਆਂ ਨੇ ਮਿਲ ਕੇ ਮਾਂਗਲਿਕ ਗੀਤ ਗਾਏ ਹਨ। (ਪ੍ਰਭੂ ਦੇ) ਗੁਣਾਂ ਦੇ ਮਾਂਗਲਿਕ ਗੀਤ ਗਾ ਕੇ (ਇਸਤਰੀ) ਪ੍ਰੇਮ ਵਿਚ ਪ੍ਰਸੰਨ ਹੋ ਗਈ ਹੈ (ਅਤੇ ਉਸ ਦੇ) ਮਨ ਵਿਚ ਚਾਉ (ਪਸਰ ਗਿਆ ਹੈ)। ਦੁਸ਼ਟ ਬਿਪਦਾ ਵਿਚ ਪੈ ਗਏ ਹਨ, ਸੱਜਣ ਪ੍ਰਸੰਨ ਹੋ ਗਏ ਹਨ ਅਤੇ ਸੱਚੇ ਪ੍ਰਭੂ ਨੂੰ ਜਪ ਕੇ ਸੱਚ ਦਾ ਲਾਭ ਹਾਸਲ ਕਰ ਲਿਆ ਹੈ। ਨਾਨਕ (ਦਾ ਕਥਨ ਹੈ ਕਿ) ਇਸਤਰੀ (*ਸਾਧਨ*) ਹੱਥ ਜੋੜ ਕੇ ਬੇਨਤੀ ਕਰਦੀ ਹੈ (ਕਿ ਮੈਂ) ਰਾਤ ਦਿਨ (ਪ੍ਰਭੂ ਦੇ ਪ੍ਰੇਮ) ਵਿਚ ਭਿਜੀ ਰਹਾਂ। (ਇਸ ਤਰ੍ਹਾਂ) ਜੀਵ ਇਸਤਰੀ ਪ੍ਰਭੂ ਨਾਲ ਮਿਲ ਕੇ ਮੌਜਾਂ ਮਨਾ ਰਹੀ ਹੈ (ਅਤੇ ਕਹਿੰਦੀ ਹੈ ਕਿ) ਮੇਰੀ (ਪ੍ਰਭੂ ਨੂੰ ਮਿਲਣ ਦੀ) ਇੱਛਾ ਪੂਰੀ ਹੋ ਗਈ ਹੈ।੪।੧।

**ਗਉੜੀ ਛੰਤ ਮਹਲਾ ੧**

ਹੇ ਪਤੀ ਰੂਪ ਪ੍ਰਭੂ ਜੀ! ਸੁਣੋ (ਮੈਂ ਜੀਵ ਰੂਪ ਇਸਤਰੀ) ਸੰਸਾਰ ਰੂਪ ਬਨ ਵਿਚ ਇਕਲੀ ਹਾਂ। ਹੇ ਬੇਪਰਵਾਹ ਪ੍ਰਭੂ! ਪਤੀ ਤੋਂ ਬਿਨਾ (ਜੀਵ-ਇਸਤਰੀ) ਕਿਵੇਂ ਧੀਰਜ ਧਾਰਣ ਕਰੇਗੀ। ਇਸਤਰੀ ਪਤੀ ਤੋਂ ਬਿਨਾ ਰਹਿ ਨਹੀਂ ਸਕਦੀ ਅਤੇ ਜੀਵਨ ਰੂਪ ਰਾਤ ਬਹੁਤ ਔਖੀ (ਗੁਜ਼ਰਦੀ) ਹੈ। (ਹੇ ਪ੍ਰਭੂ!)

Sri Satguru Jagjit Singh Ji eLibrary NamdhariElibrary@gmail.com

ਨਹ ਨੀਦ ਆਵੈ ਪ੍ਰੇਮੁ ਭਾਵੈ ਸੁਣਿ ਬੇਨੰਤੀ ਮੇਰੀਆ ॥
ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥
ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥੧॥

ਪਿਰਿ ਛੋਡਿਅੜੀ ਜੀਉ ਕਵਣੁ ਮਿਲਾਵੈ ॥
ਰਸਿ ਪ੍ਰੇਮਿ ਮਿਲੀ ਜੀਉ ਸਬਦਿ ਸੁਹਾਵੈ ॥
ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ ॥
ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ ॥
ਸਤਿਗੁਰਿ ਮੇਲੀ ਤਾ ਪਿਰਿ ਰਾਵੀ ਬਿਗਸੀ ਅੰਮ੍ਰਿਤ ਬਾਣੀ ॥
ਨਾਨਕ ਸਾਧਨ ਤਾ ਪਿਰੁ ਰਾਵੇ ਜਾ ਤਿਸ ਕੈ ਮਨਿ ਭਾਣੀ ॥੨॥

ਮਾਇਆ ਮੋਹਣੀ ਨੀਘਰੀਆ ਜੀਉ ਕੂੜਿ ਮੁਠੀ ਕੂੜਿਆਰੇ ॥
ਕਿਉ ਖੂਲੈ ਗਲ ਜੇਵੜੀਆ ਜੀਉ ਬਿਨੁ ਗੁਰ ਅਤਿ ਪਿਆਰੇ ॥
ਹਰਿ ਪ੍ਰੀਤਿ ਪਿਆਰੇ ਸਬਦਿ ਵੀਚਾਰੇ ਤਿਸ ਹੀ ਕਾ ਸੋ ਹੋਵੈ ॥
ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰ ਮਲੁ ਧੋਵੈ ॥
ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥
ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ ॥੩॥

ਤੇਰਾ ਨਾਮੁ ਸਚਾ ਜੀਉ ਸਬਦੁ ਸਚਾ ਵੀਚਾਰੋ ॥
ਤੇਰਾ ਮਹਲੁ ਸਚਾ ਜੀਉ ਨਾਮੁ ਸਚਾ ਵਾਪਾਰੋ ॥
ਨਾਮ ਕਾ ਵਾਪਾਰੁ ਮੀਠਾ ਭਗਤਿ ਲਾਹਾ ਅਨਦਿਨੋ ॥
ਤਿਸੁ ਬਾਝੁ ਵਖਰੁ ਕੋਇ ਨ ਸੂਝੈ ਨਾਮੁ ਲੇਵਹੁ ਖਿਨੁ ਖਿਨੋ ॥
ਪਰਖਿ ਲੇਖਾ ਨਦਰਿ ਸਾਚੀ ਕਰਮਿ ਪੂਰੈ ਪਾਇਆ ॥
ਨਾਨਕ ਨਾਮੁ ਮਹਾ ਰਸੁ ਮੀਠਾ ਗੁਰਿ ਪੂਰੈ ਸਚੁ ਪਾਇਆ ॥੪॥੨॥

ਰਾਗੁ ਗਉੜੀ ਪੂਰਬੀ ਛੰਤ ਮਹਲਾ ੩ ੴ ਸਤਿਨਾਮੁ ਕਰਤਾ ਪੁਰਖੁ ਗੁਰਪ੍ਰਸਾਦਿ ॥

ਸਾਧਨ ਬਿਨਉ ਕਰੇ ਜੀਉ ਹਰਿ ਕੇ ਗੁਣ ਸਾਰੇ ॥
ਖਿਨੁ ਪਲੁ ਰਹਿ ਨ ਸਕੈ ਜੀਉ ਬਿਨੁ ਹਰਿ ਪਿਆਰੇ ॥
ਬਿਨੁ ਹਰਿ ਪਿਆਰੇ ਰਹਿ ਨ ਸਾਕੈ ਗੁਰ ਬਿਨੁ ਮਹਲੁ ਨ ਪਾਈਐ ॥
ਜੋ ਗੁਰੁ ਕਹੈ ਸੋਈ ਪਰੁ ਕੀਜੈ ਤਿਸਨਾ ਅਗਨਿ ਬੁਝਾਈਐ ॥
ਹਰਿ ਸਾਚਾ ਸੋਈ ਤਿਸੁ ਬਿਨੁ ਅਵਰੁ ਨ ਕੋਈ ਬਿਨੁ ਸੇਵਿਐ ਸੁਖੁ ਨ ਪਾਏ ॥
ਨਾਨਕ ਸਾਧਨ ਮਿਲੈ ਮਿਲਾਈ ਜਿਸ ਨੋ ਆਪਿ ਮਿਲਾਏ ॥੧॥

Sri Satguru Jagjit Singh Ji eLibrary NamdhariElibrary@gmail.com

ਮੇਰੀ ਬੇਨਤੀ ਸੁਣ, (ਮੈਨੂੰ) ਨੀਂਦਰ ਨਹੀਂ ਆਉਂਦੀ (ਅਤੇ ਤੁਹਾਡਾ) ਪ੍ਰੇਮ ਚੰਗਾ ਲਗਦਾ ਹੈ। ਪ੍ਰੀਤਮ ਤੋਂ ਬਿਨਾ ਕੋਈ ਸਾਰ ਨਹੀਂ ਲੈਂਦਾ (ਅਤੇ ਮੈਂ) ਇਕਲੀ ਹੀ ਕੁਰਲਾਉਂਦੀ ਰਹਿੰਦੀ ਹਾਂ। ਨਾਨਕ (ਦਾ ਕਥਨ ਹੈ ਕਿ) ਇਸਤਰੀ (ਗੁਰੂ ਦੁਆਰਾ) ਮਿਲਾਈ ਹੋਈ ਹੀ ਪ੍ਰਭੂ ਨੂੰ ਮਿਲਦੀ ਹੈ, ਪ੍ਰੀਤਮ ਤੋਂ ਬਿਨਾ ਦੁਖ ਪਾਉਂਦੀ ਹੈ।੧।

(ਜਿਸ ਜੀਵ-ਇਸਤਰੀ ਨੂੰ) ਪਤੀ ਨੇ ਛਡ ਦਿੱਤਾ ਹੋਵੇ ਜੀ, ਉਸ ਨੂੰ (ਪਤੀ ਨਾਲ) ਕੌਣ ਮਿਲਾਏ? (ਜੋ ਇਸਤਰੀ ਪ੍ਰਭੂ ਦੇ) ਪ੍ਰੇਮ-ਰਸ ਵਿਚ ਮਿਲੀ ਹੈ ਜੀ, (ਉਹ) ਸ਼ਬਦ ਦੁਆਰਾ ਸ਼ੋਭਾ ਪਾਉਂਦੀ ਹੈ। (ਜੋ ਇਸਤਰੀ) ਸ਼ਬਦ ਦੁਆਰਾ ਸ਼ੋਭਾਸ਼ਾਲੀ ਬਣਦੀ ਹੈ, ਤਾਂ ਹੀ (ਉਹ) ਪਤੀ ਨੂੰ ਪ੍ਰਾਪਤ ਕਰ ਸਕਦੀ ਹੈ। (ਉਸ ਦੇ) ਸ਼ਰੀਰ ਵਿਚ (ਬ੍ਰਹਮ ਗਿਆਨ ਦਾ) ਦੀਪਕ ਪ੍ਰਕਾਸ਼ ਕਰ ਦਿੰਦਾ ਹੈ। ਹੇ ਸਖੀ ਸਹੇਲੀਏ ! ਸੁਣ। (ਉਹ ਜੀਵ ਇਸਤਰੀ) ਸਤਿਸਰੂਪ ਪ੍ਰਭੂ (ਨਾਲ ਜੁੜ ਕੇ) ਸੌਖੀ ਹੋ ਜਾਂਦੀ ਹੈ (ਜੋ) ਸੱਚੇ ਪ੍ਰਭੂ ਦੇ ਗੁਣਾਂ ਨੂੰ ਯਾਦ ਕਰਦੀ ਰਹਿੰਦੀ ਹੈ। (ਉਸ ਜੀਵ-ਇਸਤਰੀ ਨੂੰ) ਸਤਿਗੁਰੂ ਨੇ (ਪ੍ਰਭੂ ਨਾਲ) ਮਿਲਾਇਆ, ਤਾਂ ਪਤੀ (ਪਰਮਾਤਮਾ) ਨੇ (ਉਸ ਨਾਲ) ਸੰਯੋਗ ਕੀਤਾ ਅਤੇ ਅੰਮ੍ਰਿਤ ਵਰਗੀ ਬਾਣੀ ਦੁਆਰਾ ਖਿੜ ਗਈ। ਨਾਨਕ (ਦਾ ਕਥਨ ਹੈ ਕਿ) ਇਸਤਰੀ ਤਾਂ ਹੀ ਪਤੀ ਨਾਲ ਰਮਣ ਕਰ ਸਕਦੀ ਹੈ, ਜਦੋਂ ਪ੍ਰਭੂ-ਪਤੀ ਦੇ ਮਨ ਨੂੰ ਭਾਉਂਦੀ ਹੈ।੨।

ਮੋਹਿਤ ਕਰਨ ਵਾਲੀ ਮਾਇਆ ਨੇ (ਜਿਸ ਜੀਵ-ਇਸਤਰੀ ਨੂੰ ਮੋਹ ਲਿਆ, ਉਹ) ਬੇ-ਘਰੀ ਹੋ ਗਈ ਜੀ, ਕੂੜ ਵਿਚ ਠਗੀ ਜਾਣ ਕਰਕੇ (ਉਹ) ਕੂੜੀ ਬਣ ਗਈ। (ਉਸ ਦੇ) ਗਲ ਵਿਚ ਪਈ ਹੋਈ ਮੋਹ-ਮਾਇਆ ਦੀ ਫਾਹੀ ਅਤਿ ਪਿਆਰੇ ਗੁਰੂ ਤੋਂ ਬਿਨਾ ਕਿਵੇਂ ਖੁਲ੍ਹੇ ਜੀ? ਜੋ (ਸਾਧਕ) ਪਿਆਰੇ ਹਰਿ ਨਾਲ ਪ੍ਰੇਮ ਪਾਂਦਾ ਹੈ, (ਉਹ) ਸ਼ਬਦ ਰਾਹੀਂ (ਪ੍ਰਭੂ ਦੀ ਮਹਾਨਤਾ ਨੂੰ) ਵਿਚਾਰਦਾ ਹੈ, (ਫਿਰ) ਉਹ ਪ੍ਰਭੂ ਦਾ ਸੇਵਕ ਹੋ ਕੇ ਰਹਿ ਜਾਂਦਾ ਹੈ। ਪੁੰਨ, ਦਾਨ (ਅਤੇ ਅਨੇਕ ਪ੍ਰਕਾਰ ਦੇ) ਤੀਰਥ-ਇਸ਼ਨਾਨ ਅੰਦਰ ਦੀ ਮੈਲ ਨੂੰ ਕਿਵੇਂ ਧੋ ਸਕਦੇ ਹਨ। ਨਾਮ ਦੇ ਸਿਮਰਨ ਤੋਂ ਬਿਨਾ ਹਠ-ਸਾਧਨਾ ਦੁਆਰਾ ਇੰਦ੍ਰੀਆਂ ਨੂੰ ਰੋਕਣ ਜਾਂ ਜੰਗਲ (ਵਿਚ ਜਾ ਬੈਠਣ ਨਾਲ) ਕੋਈ ਵੀ ਸਦ-ਗਤਿ ਪ੍ਰਾਪਤ ਨਹੀਂ ਕਰ ਸਕਦਾ। ਨਾਨਕ (ਦਾ ਕਥਨ ਹੈ ਕਿ) ਸੱਚੇ ਘਰ ਦੀ ਪਛਾਣ ਗੁਰੂ ਦੇ ਸ਼ਬਦ ਰਾਹੀਂ ਹੁੰਦੀ ਹੈ, ਦ੍ਵੈਤ- ਭਾਵਨਾ (ਵਾਲਾ ਮਨੁੱਖ ਭਲਾ ਈਸ਼ਵਰ ਦੀ) ਦਰਗਾਹ ਕਿਵੇਂ ਜਾਣ ਸਕਦਾ ਹੈ।੩।

ਹੇ ਪ੍ਰਭੂ ! ਤੇਰਾ ਨਾਮ ਸੱਚਾ ਹੈ ਜੀ? ਅਤੇ ਸ਼ਬਦ ਦਾ ਵਿਚਾਰ ਵੀ ਸੱਚਾ ਹੈ। ਤੇਰਾ ਮਹਲ ਸੱਚਾ ਹੈ ਜੀ ਅਤੇ ਨਾਮ ਦਾ ਵਪਾਰ ਵੀ ਸੱਚਾ ਹੈ। ਨਾਮ ਦਾ ਵਪਾਰ ਮਿਠਾ ਹੈ (ਅਤੇ ਉਸ ਤੋਂ) ਹਰ ਰੋਜ਼ ਭਗਤੀ ਦਾ ਲਾਭ ਪ੍ਰਾਪਤ ਹੁੰਦਾ ਰਹਿੰਦਾ ਹੈ। ਉਸ (ਨਾਮ ਤੋਂ ਬਿਨਾ) ਹੋਰ ਕੋਈ ਸੌਦਾ ਕਰਨਾ ਨਹੀਂ ਸੁਝਦਾ, (ਇਸ ਲਈ) ਹਰ ਛਿਣ ਨਾਮ ਜਪਦੇ ਰਹਿਣਾ ਚਾਹੀਦਾ ਹੈ। (ਜੀਵ ਦੇ ਕਰਮਾਂ ਦੇ) ਲੇਖੇ ਨੂੰ ਪਰਖ ਕੇ (ਪ੍ਰਭੂ ਦੀ) ਸੱਚੀ ਕ੍ਰਿਪਾ-ਦ੍ਰਿਸ਼ਟੀ ਪ੍ਰਾਪਤ ਹੁੰਦੀ ਹੈ। ਪੂਰੇ ਕਰਮਾਂ ਕਰਕੇ ਹੀ (ਪ੍ਰਭੂ) ਪਾਇਆ ਜਾ ਸਕੀਦਾ ਹੈ। ਨਾਨਕ (ਦਾ ਕਥਨ ਹੈ ਕਿ) ਹਰਿ-ਨਾਮ ਪਰਮ ਸ੍ਰੇਸ਼ਠ ਰਸ ਹੈ। ਪੂਰੇ ਗੁਰੂ ਦੁਆਰਾ ਸੱਚਾ (ਨਾਮ) ਪਾਈਦਾ ਹੈ।੪।੨।

**ਰਾਗੁ ਗਉੜੀ ਪੂਰਬੀ ਛੰਤ ਮਹਲਾ ੩**

ਹਰਿ ਦੇ ਗੁਣਾਂ ਨੂੰ ਯਾਦ ਕਰਦੀ ਹੋਈ ਜੀਵ-ਇਸਤਰੀ ਬੇਨਤੀ ਕਰਦੀ ਹੈ। (ਉਹ) ਪਿਆਰੇ ਹਰਿ ਤੋਂ ਬਿਨਾ ਛਿਣ ਪਲ ਲਈ ਵੀ ਰਹਿ ਨਹੀਂ ਸਕਦੀ ਹੈ ਜੀ। (ਉਹ) ਪਿਆਰੇ ਹਰਿ ਤੋਂ ਬਿਨਾ ਰਹਿ ਨਹੀਂ ਸਕਦੀ, ਗੁਰੂ ਤੋਂ ਬਿਨਾ (ਪ੍ਰਭੂ ਦਾ) ਮਹਲ ਵੀ ਪ੍ਰਾਪਤ ਨਹੀਂ ਕੀਤਾ ਜਾ ਸਕਦਾ। ਜੋ (ਕੰਮ) ਗੁਰੂ ਕਹੇ, ਉਹੀ ਚੰਗੀ ਤਰ੍ਹਾਂ ਕਰਨਾ ਚਾਹੀਦਾ ਹੈ ਅਤੇ ਤ੍ਰਿਸ਼ਨਾ ਰੂਪ ਅਗਨੀ ਨੂੰ ਬੁਝਾ ਦੇਣਾ ਚਾਹੀਦਾ ਹੈ। ਉਹ ਹਰਿ ਹੀ ਸੱਚਾ ਹੈ, ਉਸ ਤੋਂ ਬਿਨਾ ਹੋਰ ਕੋਈ ਨਹੀਂ ਹੈ, (ਉਸ ਨੂੰ) ਸੇਵੇ ਬਿਨਾ ਆਤਮਿਕ ਸੁਖ ਪ੍ਰਾਪਤ ਨਹੀਂ ਹੁੰਦਾ। ਨਾਨਕ (ਦਾ ਕਥਨ ਹੈ ਕਿ ਉਹੀ) ਜੀਵ-ਰੂਪ ਇਸਤਰੀ (ਗੁਰੂ ਦੁਆਰਾ) ਮਿਲਾਈ ਹੀ (ਪ੍ਰਭੂ ਨੂੰ) ਮਿਲਦੀ ਹੈ, ਜਿਸ ਨੂੰ (ਪ੍ਰਭੂ) ਆਪ ਮਿਲਾਉਂਦਾ ਹੈ।੧।

Sri Satguru Jagjit Singh Ji eLibrary NamdhariElibrary@gmail.com

ਧਨ ਰੈਣਿ ਸੁਹੇਲੜੀਏ ਜੀਉ ਹਰਿ ਸਿਉ ਚਿਤੁ ਲਾਏ ॥
ਸਤਿਗੁਰੁ ਸੇਵੇ ਭਾਉ ਕਰੇ ਜੀਉ ਵਿਚਹੁ ਆਪੁ ਗਵਾਏ ॥
ਵਿਚਹੁ ਆਪੁ ਗਵਾਏ ਹਰਿ ਗੁਣ ਗਾਏ ਅਨਦਿਨੁ ਲਾਗਾ ਭਾਓ ॥
ਸੁਣਿ ਸਖੀ ਸਹੇਲੀ ਜੀਅ ਕੀ ਮੇਲੀ ਗੁਰ ਕੈ ਸਬਦਿ ਸਮਾਓ ॥
ਹਰਿ ਗੁਣ ਸਾਰੀ ਤਾ ਕੰਤ ਪਿਆਰੀ ਨਾਮੇ ਧਰੀ ਪਿਆਰੋ ॥
ਨਾਨਕ ਕਾਮਣਿ ਨਾਹ ਪਿਆਰੀ ਰਾਮ ਨਾਮੁ ਗਲਿ ਹਾਰੋ ॥੨॥

ਧਨ ਏਕਲੜੀ ਜੀਉ ਬਿਨੁ ਨਾਹ ਪਿਆਰੇ ॥
ਦੂਜੈ ਭਾਇ ਮੁਠੀ ਜੀਉ ਬਿਨੁ ਗੁਰ ਸਬਦ ਕਰਾਰੇ ॥
ਬਿਨੁ ਸਬਦ ਪਿਆਰੇ ਕਉਣੁ ਦੁਤਰੁ ਤਾਰੇ ਮਾਇਆ ਮੋਹਿ ਖੁਆਈ ॥
ਕੂੜਿ ਵਿਗੁਤੀ ਤਾ ਪਿਰਿ ਮੁਤੀ ਸਾਧਨ ਮਹਲੁ ਨ ਪਾਈ ॥
ਗੁਰ ਸਬਦੇ ਰਾਤੀ ਸਹਜੇ ਮਾਤੀ ਅਨਦਿਨੁ ਰਹੈ ਸਮਾਏ ॥
ਨਾਨਕ ਕਾਮਣਿ ਸਦਾ ਰੰਗਿ ਰਾਤੀ ਹਰਿ ਜੀਉ ਆਪਿ ਮਿਲਾਏ ॥੩॥

ਤਾ ਮਿਲੀਐ ਹਰਿ ਮੇਲੇ ਜੀਉ ਹਰਿ ਬਿਨੁ ਕਵਣੁ ਮਿਲਾਏ ॥
ਬਿਨੁ ਗੁਰ ਪ੍ਰੀਤਮ ਆਪਣੇ ਜੀਉ ਕਉਣੁ ਭਰਮੁ ਚੁਕਾਏ ॥
ਗੁਰੁ ਭਰਮੁ ਚੁਕਾਏ ਇਉ ਮਿਲੀਐ ਮਾਏ ਤਾ ਸਾਧਨ ਸੁਖੁ ਪਾਏ ॥
ਗੁਰ ਸੇਵਾ ਬਿਨੁ ਘੋਰ ਅੰਧਾਰੁ ਬਿਨੁ ਗੁਰ ਮਗੁ ਨ ਪਾਏ ॥
ਕਾਮਣਿ ਰੰਗਿ ਰਾਤੀ ਸਹਜੇ ਮਾਤੀ ਗੁਰ ਕੈ ਸਬਦਿ ਵੀਚਾਰੇ ॥
ਨਾਨਕ ਕਾਮਣਿ ਹਰਿ ਵਰੁ ਪਾਇਆ ਗੁਰ ਕੈ ਭਾਇ ਪਿਆਰੇ ॥੪॥੧॥

ਗਉੜੀ ਮਹਲਾ ੩ ॥
ਪਿਰ ਬਿਨੁ ਖਰੀ ਨਿਮਾਣੀ ਜੀਉ ਬਿਨੁ ਪਿਰ ਕਿਉ ਜੀਵਾ ਮੇਰੀ ਮਾਈ ॥
ਪਿਰ ਬਿਨੁ ਨੀਦ ਨ ਆਵੈ ਜੀਉ ਕਾਪੜੁ ਤਨਿ ਨ ਸੁਹਾਈ ॥
ਕਾਪਰੁ ਤਨਿ ਸੁਹਾਵੈ ਜਾ ਪਿਰ ਭਾਵੈ ਗੁਰਮਤੀ ਚਿਤੁ ਲਾਈਐ ॥
ਸਦਾ ਸੁਹਾਗਣਿ ਜਾ ਸਤਿਗੁਰੁ ਸੇਵੇ ਗੁਰ ਕੈ ਅੰਕਿ ਸਮਾਈਐ ॥
ਗੁਰ ਸਬਦੈ ਮੇਲਾ ਤਾ ਪਿਰੁ ਰਾਵੀ ਲਾਹਾ ਨਾਮੁ ਸੰਸਾਰੇ ॥
ਨਾਨਕ ਕਾਮਣਿ ਨਾਹ ਪਿਆਰੀ ਜਾ ਹਰਿ ਕੇ ਗੁਣ ਸਾਰੇ ॥੧॥

ਸਾਧਨ ਰੰਗੁ ਮਾਣੇ ਜੀਉ ਆਪਣੇ ਨਾਲਿ ਪਿਆਰੇ ॥
ਅਹਿਨਿਸਿ ਰੰਗਿ ਰਾਤੀ ਜੀਉ ਗੁਰ ਸਬਦੁ ਵੀਚਾਰੇ ॥

Sri Satguru Jagjit Singh Ji eLibrary NamdhariElibrary@gmail.com

ਜੀਵ-ਇਸਤਰੀ ਲਈ (ਜੀਵਨ ਰੂਪ) ਰਾਤ (ਤਾਂ ਹੀ) ਸੁਖਦਾਇਕ ਹੈ ਜੀ, (ਜੇ ਉਹ) ਹਰਿ ਨਾਲ ਆਪਣਾ ਚਿਤ ਜੋੜਦੀ ਹੈ। (ਉਹ ਜੀਵ-ਇਸਤਰੀ) ਸਤਿਗੁਰੂ ਨੂੰ ਪ੍ਰੇਮ ਪੂਰਵਕ ਸੇਵਦੀ ਹੈ ਜੀ ਅਤੇ ਆਪਣੇ (ਮਨ) ਵਿਚੋਂ ਆਪਾ-ਭਾਵ ਦੂਰ ਕਰ ਦਿੰਦੀ ਹੈ। (ਜੇ ਉਹ ਆਪਣੇ ਮਨ) ਵਿਚੋਂ ਆਪਾ-ਭਾਵ ਦੂਰ ਕਰ ਦਿੰਦੀ ਹੈ ਅਤੇ ਪ੍ਰਭੂ ਦੇ ਗੁਣਾਂ ਦਾ ਗਾਇਨ ਕਰਦੀ ਹੈ, (ਤਾਂ) ਹਰ ਰੋਜ਼ ਪਿਆਰ ਲਗਾ ਰਹਿੰਦਾ ਹੈ। ਹੇ ਸਖੀ ਸਹੇਲੀਏ! ਹੇ ਦਿਲੋਂ ਮਿਲੀ ਹੋਈਏ! ਸੁਣ। ਗੁਰੂ ਦੇ ਸ਼ਬਦ ਰਾਹੀਂ (ਪ੍ਰਭੂ ਵਿਚ) ਸਮਾ ਜਾਓ। (ਜੋ ਜੀਵ-ਇਸਤਰੀ) ਹਰਿ ਦੇ ਗੁਣਾਂ ਨੂੰ ਯਾਦ ਕਰਦੀ ਹੈ, ਤਾਂ (ਉਹ) ਪਤੀ-ਪ੍ਰਭੂ ਨੂੰ ਪਿਆਰੀ ਲਗਦੀ ਹੈ ਅਤੇ ਨਾਮ ਨਾਲ ਪਿਆਰ ਪਾਂਦੀ ਹੈ। ਨਾਨਕ (ਦਾ ਕਥਨ ਹੈ ਕਿ ਉਹ) ਇਸਤਰੀ ਪਤੀ-ਪ੍ਰਭੂ ਨੂੰ ਪਿਆਰੀ ਲਗਦੀ ਹੈ, (ਜੋ) ਰਾਮ-ਨਾਮ ਦਾ ਗਲ ਵਿਚ ਹਾਰ ਪਾਂਦੀ ਹੈ।੨।

ਪਤੀ ਤੋਂ ਬਿਨਾ ਜੀਵ-ਰੂਪ ਇਸਤਰੀ ਇਕਲੀ ਹੈ ਜੀ। ਗੁਰੂ ਦੇ ਸ਼ਕਤੀਸ਼ਾਲੀ (*ਕਰਾਰੇ*) ਸ਼ਬਦ ਤੋਂ ਬਿਨਾ (ਉਹ) ਦ੍ਵੈਤ-ਭਾਵ ਵਿਚ ਠਗੀ ਜਾਂਦੀ ਹੈ ਜੀ। ਪਿਆਰੇ (ਗੁਰੂ ਦੇ) ਸ਼ਬਦ ਤੋਂ ਬਿਨਾ ਕੌਣ ਔਖੇ (ਭਵ-ਸਾਗਰ ਤੋਂ) ਤਾਰੇ, (ਕਿਉਂਕਿ ਉਹ) ਮਾਇਆ ਦੇ ਮੋਹ ਵਿਚ ਗਵਾਚੀ ਹੋਈ ਹੈ। ਕੂੜ ਵਿਚ ਲਗ ਕੇ ਖ਼ਰਾਬ (*ਵਿਗੁਤੀ*) ਹੋਣ ਕਾਰਣ (ਉਸ ਨੂੰ) ਪਤੀ ਨੇ ਤਿਆਗਿਆ ਹੈ, (ਇਸ ਲਈ ਉਹ) ਇਸਤਰੀ (ਪਤੀ ਦਾ) ਮਹਲ ਪ੍ਰਾਪਤ ਨਹੀਂ ਕਰ ਸਕਦੀ। (ਜੋ ਇਸਤਰੀ) ਗੁਰੂ ਦੇ ਸ਼ਬਦ ਵਿਚ ਰੰਗੀ ਹੋਈ ਹੈ, (ਉਹ) ਸਹਿਜ ਅਵਸਥਾ ਵਿਚ ਮਸਤ ਰਹਿੰਦੀ ਹੈ ਅਤੇ ਹਰ ਰੋਜ਼ (ਸ਼ਬਦ ਵਿਚ) ਸਮਾਈ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਉਹ) ਇਸਤਰੀ ਸਦਾ ਪ੍ਰੇਮ ਦੇ ਰੰਗ ਵਿਚ ਰੰਗੀ ਰਹਿੰਦੀ ਹੈ, (ਇਸ ਲਈ) ਪ੍ਰਭੂ ਜੀ ਆਪ ਹੀ (ਉਸ ਨੂੰ ਆਪਣੇ ਨਾਲ) ਮਿਲਾ ਲੈਂਦੇ ਹਨ।੩।

ਤਦ ਹੀ ਮੇਲ ਹੋ ਸਕਦਾ ਹੈ (ਜੇ ਆਪ) ਹਰਿ ਮਿਲਾਏ ਜੀ (ਕਿਉਂਕਿ) ਹਰਿ ਤੋਂ ਬਿਨਾ ਕੌਣ ਮਿਲਾ ਸਕਦਾ ਹੈ? ਬਿਨਾ ਆਪਣੇ ਗੁਰੂ ਪ੍ਰੀਤਮ ਤੋਂ ਹੋਰ ਕੌਣ ਭਰਮ ਨੂੰ ਦੂਰ ਕਰੇ ਜੀ। (ਜੇ) ਗੁਰੂ ਭਰਮ ਦੂਰ ਕਰ ਦੇਵੇ, ਤਾਂ ਹੇ ਮਾਤਾ! ਇਸ ਤਰ੍ਹਾਂ ਮਿਲਿਆ ਜਾ ਸਕੀਦਾ ਹੈ ਅਤੇ ਇਸਤਰੀ ਸੁਖ ਪ੍ਰਾਪਤ ਕਰ ਸਕਦੀ ਹੈ। ਗੁਰੂ ਦੀ ਸੇਵਾ ਤੋਂ ਬਿਨਾ (ਅਗਿਆਨ ਦਾ) ਘੁਪ ਹਨੇਰਾ ਪਸਰਿਆ ਹੋਇਆ ਹੈ। ਗੁਰੂ ਤੋਂ ਬਿਨਾ (ਕੋਈ ਵੀ ਹੋਰ ਮਨੁੱਖ ਨੂੰ ਜੀਵਨ ਦੇ ਸਹੀ) ਰਸਤੇ ਉਤੇ ਨਹੀਂ ਪਾ ਸਕਦਾ। (ਜੋ ਜੀਵ-ਇਸਤਰੀ ਪਤੀ ਦੇ) ਪ੍ਰੇਮ ਰੰਗ ਵਿਚ ਰੰਗੀ ਜਾਂਦੀ ਹੈ (ਉਹ) ਗੁਰੂ ਦੇ ਸ਼ਬਦ ਦਾ ਵਿਚਾਰ ਕਰਕੇ ਸਹਿਜ ਅਵਸਥਾ ਵਿਚ ਮਸਤ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਜੀਵ ਰੂਪ) ਇਸਤਰੀ ਪਿਆਰੇ ਗੁਰੂ ਦੇ ਪ੍ਰੇਮ ਵਿਚ (ਲੀਨ ਹੋ ਕੇ) ਹਰਿ ਰੂਪ ਵਰ ਨੂੰ ਪ੍ਰਾਪਤ ਕਰ ਲੈਂਦੀ ਹੈ।੪।੧।

**ਗਉੜੀ ਮਹਲਾ ੩**

ਹੇ ਮੇਰੀ ਮਾਂ! ਮੈਂ ਪਤੀ ਤੋਂ ਬਿਨਾ ਬਹੁਤ ਨਿਮਾਣੀ ਹਾਂ, ਪਤੀ ਤੋਂ ਬਿਨਾ ਕਿਵੇਂ ਜੀ ਸਕਦੀ ਹਾਂ? ਪਤੀ ਤੋਂ ਬਿਨਾ ਨ ਨੀਂਦਰ ਆਉਂਦੀ ਹੈ ਜੀ ਅਤੇ ਨ ਹੀ ਕਪੜਾ ਸ਼ਰੀਰ ਉਤੇ ਸੋਹਣਾ ਲਗਦਾ ਹੈ। ਕਪੜਾ (ਤਦ ਹੀ) ਸ਼ਰੀਰ ਉਤੇ ਸ਼ੋਭਦਾ ਹੈ ਜਦੋਂ (ਇਸਤਰੀ) ਪਤੀ ਨੂੰ ਚੰਗੀ ਲਗੇ। (ਇਸ ਲਈ) ਗੁਰੂ ਦੀ ਮਤਿ ਦੁਆਰਾ (ਪ੍ਰਭੂ ਵਿਚ) ਚਿਤ ਲਗਾਉਣਾ ਚਾਹੀਦਾ ਹੈ। ਜਦੋਂ (ਇਸਤਰੀ) ਸਤਿਗੁਰੂ ਦੀ ਸੇਵਾ ਕਰਦੀ ਹੈ ਤਾਂ ਸਦਾ ਸੋਹਾਗਣ (ਬਣ ਜਾਂਦੀ ਹੈ) ਅਤੇ ਗੁਰੂ ਦੀ ਗੋਦ ਵਿਚ ਸਮਾ ਜਾਂਦੀ ਹੈ। ਗੁਰੂ ਦੇ ਸ਼ਬਦ ਦੁਆਰਾ (ਪਤੀ ਨਾਲ) ਮੇਲ ਸੰਭਵ ਹੈ, ਤਾਂ ਹੀ (ਉਹ ਇਸਤਰੀ) ਪਤੀ ਨਾਲ ਰਮਣ ਕਰ ਸਕਦੀ ਹੈ (ਅਤੇ ਉਸ ਨੂੰ) ਸੰਸਾਰ ਵਿਚ ਨਾਮ ਰੂਪ ਲਾਭ ਪ੍ਰਾਪਤ ਹੁੰਦਾ ਹੈ। ਨਾਨਕ (ਦਾ ਕਥਨ ਹੈ ਕਿ ਤਾਂ ਹੀ) ਜੀਵ-ਇਸਤਰੀ ਪਤੀ ਨੂੰ ਪਿਆਰੀ ਲਗਦੀ ਹੈ, ਜੇ ਉਹ ਹਰਿ ਦੇ ਗੁਣਾਂ ਨੂੰ ਯਾਦ ਕਰਦੀ ਹੈ।੧।

ਜੀਵ-ਰੂਪ ਇਸਤਰੀ (*ਸਾਧਨ*) ਆਪਣੇ ਪਿਆਰੇ (ਪਤੀ) ਨਾਲ ਪ੍ਰੇਮ ਪਾਲਦੀ ਹੈ ਜੀ। ਗੁਰੂ ਦੇ ਸ਼ਬਦ ਦਾ ਵਿਚਾਰ ਕਰਕੇ ਦਿਨ ਰਾਤ (*ਅਹਿਨਿਸਿ*) ਪ੍ਰੇਮ-ਰੰਗ ਵਿਚ ਰੰਗੀ ਰਹਿੰਦੀ ਹੈ ਜੀ। ਗੁਰੂ ਦੇ

Sri Satguru Jagjit Singh Ji eLibrary NamdhariElibrary@gmail.com

ਗੁਰ ਸਬਦੁ ਵੀਚਾਰੇ ਹਉਮੈ ਮਾਰੇ ਇਨ ਬਿਧਿ ਮਿਲਹੁ ਪਿਆਰੇ ॥
ਸਾਧਨ ਸੋਹਾਗਣਿ ਸਦਾ ਰੰਗਿ ਰਾਤੀ ਸਾਚੈ ਨਾਮਿ ਪਿਆਰੇ ॥
ਅਪੁਨੇ ਗੁਰ ਮਿਲਿ ਰਹੀਐ ਅੰਮ੍ਰਿਤੁ ਗਹੀਐ ਦੁਬਿਧਾ ਮਾਰਿ ਨਿਵਾਰੇ ॥
ਨਾਨਕ ਕਾਮਣਿ ਹਰਿ ਵਰੁ ਪਾਇਆ ਸਗਲੇ ਦੂਖ ਵਿਸਾਰੇ ॥੨॥

ਕਾਮਣਿ ਪਿਰਹੁ ਭੁਲੀ ਜੀਉ ਮਾਇਆ ਮੋਹਿ ਪਿਆਰੇ ॥
ਝੂਠੀ ਝੂਠਿ ਲਗੀ ਜੀਉ ਕੂੜਿ ਮੁਠੀ ਕੂੜਿਆਰੇ ॥
ਕੂੜੁ ਨਿਵਾਰੇ ਗੁਰਮਤਿ ਸਾਰੇ ਜੂਐ ਜਨਮੁ ਨ ਹਾਰੇ ॥
ਗੁਰ ਸਬਦੁ ਸੇਵੇ ਸਚਿ ਸਮਾਵੈ ਵਿਚਹੁ ਹਉਮੈ ਮਾਰੇ ॥
ਹਰਿ ਕਾ ਨਾਮੁ ਰਿਦੈ ਵਸਾਏ ਐਸਾ ਕਰੇ ਸੀਗਾਰੋ ॥
ਨਾਨਕ ਕਾਮਣਿ ਸਹਜਿ ਸਮਾਣੀ ਜਿਸੁ ਸਾਚਾ ਨਾਮੁ ਅਧਾਰੋ ॥੩॥

ਮਿਲੁ ਮੇਰੇ ਪ੍ਰੀਤਮਾ ਜੀਉ ਤੁਧੁ ਬਿਨੁ ਖਰੀ ਨਿਮਾਣੀ ॥
ਮੈ ਨੈਣੀ ਨੀਦ ਨ ਆਵੈ ਜੀਉ ਭਾਵੈ ਅੰਨੁ ਨ ਪਾਣੀ ॥
ਪਾਣੀ ਅੰਨੁ ਨ ਭਾਵੈ ਮਰੀਐ ਹਾਵੈ ਬਿਨੁ ਪਿਰ ਕਿਉ ਸੁਖੁ ਪਾਈਐ ॥
ਗੁਰ ਆਗੈ ਕਰਉ ਬਿਨੰਤੀ ਜੇ ਗੁਰ ਭਾਵੈ ਜਿਉ ਮਿਲੈ ਤਿਵੈ ਮਿਲਾਈਐ ॥
ਆਪੇ ਮੇਲਿ ਲਏ ਸੁਖਦਾਤਾ ਆਪਿ ਮਿਲਿਆ ਘਰਿ ਆਏ ॥
ਨਾਨਕ ਕਾਮਣਿ ਸਦਾ ਸੁਹਾਗਣਿ ਨਾ ਪਿਰੁ ਮਰੈ ਨ ਜਾਏ ॥੪॥੨॥

ਗਉੜੀ ਮਹਲਾ ੩ ॥
ਕਾਮਣਿ ਹਰਿ ਰਸਿ ਬੇਧੀ ਜੀਉ ਹਰਿ ਕੈ ਸਹਜਿ ਸੁਭਾਏ ॥
ਮਨੁ ਮੋਹਨਿ ਮੋਹਿ ਲੀਆ ਜੀਉ ਦੁਬਿਧਾ ਸਹਜਿ ਸਮਾਏ ॥
ਦੁਬਿਧਾ ਸਹਜਿ ਸਮਾਏ ਕਾਮਣਿ ਵਰੁ ਪਾਏ ਗੁਰਮਤੀ ਰੰਗੁ ਲਾਏ ॥
ਇਹੁ ਸਰੀਰੁ ਕੂੜਿ ਕੁਸਤਿ ਭਰਿਆ ਗਲ ਤਾਈ ਪਾਪ ਕਮਾਏ ॥
ਗੁਰਮੁਖਿ ਭਗਤਿ ਜਿਤੁ ਸਹਜ ਧੁਨਿ ਉਪਜੈ ਬਿਨੁ ਭਗਤੀ ਮੈਲੁ ਨ ਜਾਏ ॥
ਨਾਨਕ ਕਾਮਣਿ ਪਿਰਹਿ ਪਿਆਰੀ ਵਿਚਹੁ ਆਪੁ ਗਵਾਏ ॥੧॥

ਕਾਮਣਿ ਪਿਰੁ ਪਾਇਆ ਜੀਉ ਗੁਰ ਕੈ ਭਾਇ ਪਿਆਰੇ ॥
ਰੈਣਿ ਸੁਖਿ ਸੁਤੀ ਜੀਉ ਅੰਤਰਿ ਉਰਿ ਧਾਰੇ ॥
ਅੰਤਰਿ ਉਰਿ ਧਾਰੇ ਮਿਲੀਐ ਪਿਆਰੇ ਅਨਦਿਨੁ ਦੁਖੁ ਨਿਵਾਰੇ ॥

Sri Satguru Jagjit Singh Ji eLibrary NamdhariElibrary@gmail.com

ਸ਼ਬਦ ਦਾ ਵਿਚਾਰ ਕਰਕੇ (ਆਪਣੀ) ਹਉਮੈ ਨੂੰ ਮਾਰਦੀ ਹੈ। (ਹੇ ਸਹੇਲੀਓ !) ਇਸ ਤਰ੍ਹਾਂ (ਆਪਣੇ) ਪਿਆਰੇ ਨੂੰ ਮਿਲੋ। (ਉਹ) ਜੀਵ-ਇਸਤਰੀ ਸੋਹਾਗਣ ਹੈ (ਜੋ) ਹਮੇਸ਼ਾ (ਪਤੀ ਦੇ ਪ੍ਰੇਮ) ਰੰਗ ਵਿਚ ਰੰਗੀ ਰਹਿੰਦੀ ਹੈ ਅਤੇ ਸੱਚੇ ਨਾਮ ਨਾਲ ਪ੍ਰੇਮ ਕਰਦੀ ਹੈ। (ਜੀਵ-ਇਸਤਰੀ ਨੂੰ) ਆਪਣੇ ਗੁਰੂ ਨਾਲ ਮਿਲ ਕੇ ਰਹਿਣਾ ਚਾਹੀਦਾ ਹੈ, ਨਾਮ ਰੂਪ ਅੰਮ੍ਰਿਤ ਗ੍ਰਹਿਣ ਕਰਨਾ ਚਾਹੀਦਾ ਹੈ ਅਤੇ ਦ੍ਵੈਤ-ਭਾਵ ਨੂੰ ਦੂਰ ਕਰ ਦੇਣਾ ਚਾਹੀਦਾ ਹੈ। ਨਾਨਕ (ਦਾ ਕਥਨ ਹੈ ਕਿ) ਜੀਵ-ਇਸਤਰੀ ਨੇ ਹਰਿ ਰੂਪ ਵਰ ਪ੍ਰਾਪਤ ਕਰ ਲਿਆ ਹੈ ਅਤੇ ਸਾਰੇ ਦੁਖ ਭੁਲਾ ਦਿੱਤੇ ਹਨ।੨।

ਮਾਇਆ ਦੇ ਮੋਹ ਵਿਚ ਪਿਆਰ ਪਾਣ ਕਾਰਣ ਜੀਵ-ਇਸਤਰੀ ਪਤੀ ਨੂੰ ਭੁਲ ਗਈ ਹੈ ਜੀ। ਕੂੜੀ (ਇਸਤਰੀ) ਕੂੜ ਵਿਚ ਲਗ ਗਈ ਹੈ ਜੀ ਅਤੇ ਕੂੜ ਵਿਚ ਠਗੀ ਹੋਈ ਕੂੜੀ ਬਣ ਗਈ ਹੈ। (ਜੀਵ-ਇਸਤਰੀ ਦਾ ਕਰਤੱਵ ਹੈ ਕਿ ਉਹ) ਕੂੜ ਨੂੰ (ਆਪਣੇ ਅੰਦਰੋਂ) ਦੂਰ ਕਰੇ, ਗੁਰੂ ਦੀ ਮਤਿ ਨੂੰ ਯਾਦ ਕਰੇ ਅਤੇ (ਮਨੁੱਖ) ਜਨਮ ਨੂੰ ਜੂਏ (ਦੀ ਬਾਜ਼ੀ) ਵਾਂਗ ਨ ਹਾਰੇ। (ਉਸ ਨੂੰ ਚਾਹੀਦਾ ਹੈ ਕਿ) ਗੁਰੂ ਦੇ ਸ਼ਬਦ ਨੂੰ ਸਿਮਰੇ, (ਆਪਣੇ) ਅੰਦਰੋਂ ਹਉਮੈ ਨੂੰ ਮਾਰ ਕੇ ਸਤਿਸਰੂਪ ਪ੍ਰਭੂ ਵਿਚ ਸਮਾ ਜਾਵੇ। (ਉਹ) ਹਰਿ-ਨਾਮ ਨੂੰ ਹਿਰਦੇ ਵਿਚ ਵਸਾਏ, ਇਸ ਤਰ੍ਹਾਂ ਦਾ ਸ਼ਿੰਗਾਰ ਕਰੇ। ਨਾਨਕ (ਦਾ ਕਥਨ ਹੈ ਕਿ ਉਹ) ਜੀਵ-ਇਸਤਰੀ ਜਿਸ ਦਾ ਸੱਚਾ ਨਾਮ ਹੀ (ਜੀਵਨ ਦਾ) ਆਧਾਰ ਹੈ, ਸਹਿਜ ਅਵਸਥਾ ਵਿਚ ਸਮਾ ਜਾਂਦੀ ਹੈ।੩।

ਹੇ ਮੇਰੇ ਪ੍ਰੀਤਮ ਜੀ ! (ਮੈਨੂੰ) ਮਿਲੋ। ਮੈਂ ਤੁਹਾਡੇ ਬਿਨਾ ਬਹੁਤ ਹੀ ਨਿਮਾਣੀ ਹਾਂ। ਮੇਰੇ ਨੈਣਾਂ ਵਿਚ ਨੀਂਦਰ ਨਹੀਂ ਆਉਂਦੀ ਹੈ ਜੀ ਅਤੇ ਅੰਨ ਤੇ ਜਲ ਚੰਗੇ ਨਹੀਂ ਲਗਦੇ। (ਮੈਨੂੰ) ਅੰਨ ਅਤੇ ਜਲ ਚੰਗੇ ਨਹੀਂ ਲਗਦੇ, ਹੌਕਿਆਂ ਨਾਲ ਮਰਦੀ ਹਾਂ। (ਮੈਂ) ਪਤੀ ਤੋਂ ਬਿਨਾ ਕਿਵੇਂ ਸੁਖ ਪਾ ਸਕਦੀ ਹਾਂ। (ਮੈਂ ਆਪਣੇ) ਗੁਰੂ ਅਗੇ ਬੇਨਤੀ ਕਰਦੀ ਹਾਂ ਕਿ ਜੇ ਗੁਰੂ ਨੂੰ ਚੰਗਾ ਲਗੇ, ਤਾਂ ਜਿਵੇਂ (ਪ੍ਰਭੂ ਨਾਲ) ਮਿਲਿਆ ਜਾ ਸਕੇ, ਤਿਵੇਂ ਮਿਲਾ ਦੇਵੇ। (ਇਸਤਰੀ ਦੀ ਦੁਰਬਲ ਅਵਸਥਾ ਨੂੰ ਵੇਖ ਕੇ) ਸੁਖਦਾਤਾ ਪ੍ਰਭੂ ਆਪ ਹੀ (ਆਪਣੇ ਨਾਲ) ਮੇਲ ਲੈਂਦਾ ਹੈ ਅਤੇ ਆਪ ਹੀ ਘਰ ਆ ਕੇ ਮਿਲ ਪੈਂਦਾ ਹੈ (ਅਰਥਾਤ ਹਿਰਦੇ ਵਿਚ ਵਸ ਜਾਂਦਾ ਹੈ)। ਨਾਨਕ (ਦਾ ਕਥਨ ਹੈ ਕਿ ਉਹ) ਜੀਵ-ਇਸਤਰੀ ਸਦਾ ਸੋਹਾਗਣ ਰਹਿੰਦੀ ਹੈ (ਕਿਉਂਕਿ ਉਸ ਦਾ) ਪਤੀ ਨ ਮਰਦਾ ਹੈ ਅਤੇ ਨ ਹੀ ਕਿਤੇ ਜਾਂਦਾ ਹੈ (ਅਰਥਾਤ ਸਦਾ ਅੰਗ-ਸੰਗ ਰਹਿੰਦਾ ਹੈ)।੪।੨।

**ਗਉੜੀ ਮਹਲਾ ੩**

ਜੀਵ-ਇਸਤਰੀ ਹਰਿ ਦੇ ਪ੍ਰੇਮ-ਰਸ ਨਾਲ ਵਿੰਨ੍ਹੀ ਗਈ ਹੈ ਜੀ, (ਇਸ ਲਈ) ਹਰਿ ਵਿਚ ਸਹਿਜ ਸੁਭਾ (ਸਮਾ ਗਈ ਹੈ)। ਮੋਹਨ (ਪਤੀ ਰੂਪ ਪ੍ਰਭੂ) ਨੇ (ਜੀਵ-ਰੂਪ ਇਸਤਰੀ ਦਾ) ਮਨ ਮੋਹ ਲਿਆ ਹੈ ਜੀ (ਅਤੇ ਉਸ ਦੀ) ਦ੍ਵੈਤ-ਭਾਵਨਾ ਸਹਿਜ (ਅਵਸਥਾ) ਵਿਚ ਸਮਾ ਗਈ ਹੈ। ਦ੍ਵੈਤ-ਭਾਵਨਾ ਦੇ ਸਹਿਜ (ਅਵਸਥਾ) ਵਿਚ ਸਮਾ ਜਾਣ ਨਾਲ ਜੀਵ-ਇਸਤਰੀ ਵਰ ਨੂੰ ਪ੍ਰਾਪਤ ਕਰ ਲੈਂਦੀ ਹੈ ਅਤੇ ਗੁਰੂ ਦੀ ਮਤਿ ਦੁਆਰਾ ਆਤਮਿਕ ਆਨੰਦ ਮਾਣਦੀ ਹੈ। ਇਹ ਸ਼ਰੀਰ ਕੂੜ ਅਤੇ ਕੁਸਤ ਨਾਲ ਨਕੋ-ਨਕ ਭਰਿਆ ਹੋਇਆ ਹੈ (ਅਤੇ ਜੀਵ) ਪਾਪ ਕਮਾਉਂਦਾ ਰਹਿੰਦਾ ਹੈ। ਗੁਰੂ ਦੀ ਸਿਖਿਆ ਅਨੁਸਾਰ ਕੀਤੀ ਭਗਤੀ (ਸ੍ਰੇਸ਼ਠ ਕਰਮ ਹੈ) ਜਿਸ ਕਰਕੇ (ਮਨੁੱਖ ਦੇ ਹਿਰਦੇ ਅੰਦਰ) ਸਹਿਜ ਧੁਨੀ ਪੈਦਾ ਹੁੰਦੀ ਹੈ। ਭਗਤੀ ਤੋਂ ਬਿਨਾ (ਵਿਕਾਰਾਂ ਦੀ) ਮੈਲ ਦੂਰ ਨਹੀਂ ਹੁੰਦੀ। ਨਾਨਕ (ਦਾ ਕਥਨ ਹੈ ਕਿ ਉਹ) ਜੀਵ-ਇਸਤਰੀ ਪਤੀ ਨੂੰ ਪਿਆਰੀ ਹੁੰਦੀ ਹੈ (ਜੇ ਆਪਣੇ) ਵਿਚੋਂ ਆਪਾ-ਭਾਵ ਦੂਰ ਕਰ ਦਿੰਦੀ ਹੈ।੧।

(ਜੋ) ਜੀਵ-ਇਸਤਰੀ ਪਿਆਰੇ ਗੁਰੂ ਦੇ ਪ੍ਰੇਮ ਵਿਚ ਲਗੀ ਹੁੰਦੀ ਹੈ, (ਉਹ) ਪਤੀ ਨੂੰ ਪ੍ਰਾਪਤ ਕਰ ਲੈਂਦੀ ਹੈ ਜੀ। (ਆਪਣੇ) ਹਿਰਦੇ ਵਿਚ (ਪ੍ਰਭੂ ਰੂਪ ਪਤੀ) ਨੂੰ ਧਾਰ ਕੇ (ਜੀਵਨ-ਰੂਪ) ਰਾਤ ਵਿਚ ਸੁਖ ਨਾਲ ਸੌਂਦੀ ਹੈ ਜੀ। ਹਿਰਦੇ ਅੰਦਰ ਧਾਰ ਕੇ ਹੀ ਪ੍ਰਭੂ-ਰੂਪ ਪਤੀ ਨੂੰ ਮਿਲਿਆ ਜਾਂਦਾ ਹੈ ਅਤੇ

Sri Satguru Jagjit Singh Ji eLibrary NamdhariElibrary@gmail.com

ਅੰਤਰਿ ਮਹਲੁ ਪਿਰੁ ਰਾਵੇ ਕਾਮਣਿ ਗੁਰਮਤੀ ਵੀਚਾਰੇ ॥
ਅੰਮ੍ਰਿਤੁ ਨਾਮੁ ਪੀਆ ਦਿਨ ਰਾਤੀ ਦੁਬਿਧਾ ਮਾਰਿ ਨਿਵਾਰੇ ॥
ਨਾਨਕ ਸਚਿ ਮਿਲੀ ਸੋਹਾਗਣਿ ਗੁਰ ਕੈ ਹੇਤਿ ਅਪਾਰੇ ॥੨॥

ਆਵਹੁ ਦਇਆ ਕਰੇ ਜੀਉ ਪ੍ਰੀਤਮ ਅਤਿ ਪਿਆਰੇ ॥
ਕਾਮਣਿ ਬਿਨਉ ਕਰੇ ਜੀਉ ਸਚਿ ਸਬਦਿ ਸੀਗਾਰੇ ॥
ਸਚਿ ਸਬਦਿ ਸੀਗਾਰੇ ਹਉਮੈ ਮਾਰੇ ਗੁਰਮੁਖਿ ਕਾਰਜ ਸਵਾਰੇ ॥
ਜੁਗਿ ਜੁਗਿ ਏਕੋ ਸਚਾ ਸੋਈ ਬੂਝੈ ਗੁਰ ਬੀਚਾਰੇ ॥
ਮਨਮੁਖਿ ਕਾਮਿ ਵਿਆਪੀ ਮੋਹਿ ਸੰਤਾਪੀ ਕਿਸੁ ਆਗੈ ਜਾਇ ਪੁਕਾਰੇ ॥
ਨਾਨਕ ਮਨਮੁਖਿ ਥਾਉ ਨ ਪਾਏ ਬਿਨੁ ਗੁਰ ਅਤਿ ਪਿਆਰੇ ॥੩॥

ਮੁੰਧ ਇਆਣੀ ਭੋਲੀ ਨਿਗੁਣੀਆ ਜੀਉ ਪਿਰੁ ਅਗਮ ਅਪਾਰਾ ॥
ਆਪੇ ਮੇਲਿ ਮਿਲੀਐ ਜੀਉ ਆਪੇ ਬਖਸਣਹਾਰਾ ॥
ਅਵਗਣ ਬਖਸਣਹਾਰਾ ਕਾਮਣਿ ਕੰਤੁ ਪਿਆਰਾ ਘਟਿ ਘਟਿ ਰਹਿਆ ਸਮਾਈ ॥
ਪ੍ਰੇਮ ਪ੍ਰੀਤਿ ਭਾਇ ਭਗਤੀ ਪਾਈਐ ਸਤਿਗੁਰਿ ਬੂਝ ਬੁਝਾਈ ॥
ਸਦਾ ਅਨੰਦਿ ਰਹੈ ਦਿਨ ਰਾਤੀ ਅਨਦਿਨੁ ਰਹੈ ਲਿਵ ਲਾਈ ॥
ਨਾਨਕ ਸਹਜੇ ਹਰਿ ਵਰੁ ਪਾਇਆ ਸਾਧਨ ਨਉ ਨਿਧਿ ਪਾਈ ॥੪॥੩॥

ਗਉੜੀ ਮਹਲਾ ੩ ॥
ਮਾਇਆ ਸਰੁ ਸਬਲੁ ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ ॥
ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ ॥
ਸਬਦੁ ਖੇਵਟੁ ਵਿਚਿ ਪਾਏ ਹਰਿ ਆਪਿ ਲਘਾਏ ਇਨ ਬਿਧਿ ਦੁਤਰੁ ਤਰੀਐ ॥
ਗੁਰਮੁਖਿ ਭਗਤਿ ਪਰਾਪਤਿ ਹੋਵੈ ਜੀਵਤਿਆ ਇਉ ਮਰੀਐ ॥
ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ ਭਏ ਪਵਿਤੁ ਸਰੀਰਾ ॥
ਨਾਨਕ ਰਾਮ ਨਾਮਿ ਨਿਸਤਾਰਾ ਕੰਚਨ ਭਏ ਮਨੂਰਾ ॥੧॥

ਇਸਤਰੀ ਪੁਰਖ ਕਾਮਿ ਵਿਆਪੇ ਜੀਉ ਰਾਮ ਨਾਮ ਕੀ ਬਿਧਿ ਨਹੀ ਜਾਣੀ ॥
ਮਾਤ ਪਿਤਾ ਸੁਤ ਭਾਈ ਖਰੇ ਪਿਆਰੇ ਜੀਉ ਡੂਬਿ ਮੁਏ ਬਿਨੁ ਪਾਣੀ ॥
ਡੂਬਿ ਮੁਏ ਬਿਨੁ ਪਾਣੀ ਗਤਿ ਨਹੀ ਜਾਣੀ ਹਉਮੈ ਧਾਤੁ ਸੰਸਾਰੇ ॥
ਜੋ ਆਇਆ ਸੋ ਸਭੁ ਕੋ ਜਾਸੀ ਉਬਰੇ ਗੁਰ ਵੀਚਾਰੇ ॥
ਗੁਰਮੁਖਿ ਹੋਵੈ ਰਾਮ ਨਾਮੁ ਵਖਾਣੈ ਆਪਿ ਤਰੈ ਕੁਲ ਤਾਰੇ ॥

Sri Satguru Jagjit Singh Ji eLibrary NamdhariElibrary@gmail.com

ਦੁਖਾਂ ਨੂੰ ਨਿਤ ਦੂਰ ਕਰ ਦਿੱਤਾ ਜਾਂਦਾ ਹੈ। (ਉਹ) ਇਸਤਰੀ ਗੁਰੂ ਦੇ ਉਪਦੇਸ਼ ਦੁਆਰਾ ਈਸ਼ਵਰੀ ਮਹਲ ਅੰਦਰ (ਆਪਣੇ) ਪਤੀ ਨੂੰ ਮਾਣਦੀ ਹੈ। (ਉਸ ਇਸਤਰੀ ਨੇ) ਦਿਨ ਰਾਤ ਨਾਮ ਰੂਪ ਅੰਮ੍ਰਿਤ ਪੀਤਾ ਹੈ ਅਤੇ ਦੁਬਿਧਾ ਨੂੰ ਮਾਰ ਕੇ ਦੂਰ ਕਰ ਦਿੱਤਾ ਹੈ। ਨਾਨਕ (ਦਾ ਕਥਨ ਹੈ ਕਿ) ਗੁਰੂ ਦੇ ਅਸੀਮ ਪ੍ਰੇਮ ਕਾਰਣ (ਉਹ ਇਸਤਰੀ) ਸਤਿਸਰੂਪ ਪ੍ਰਭੂ ਨਾਲ ਮਿਲ ਕੇ ਸਦਾ ਸੋਹਾਗਣ ਹੋ ਜਾਂਦੀ ਹੈ।੨।

ਸੱਚੇ ਸ਼ਬਦ ਦਾ ਸ਼ਿੰਗਾਰ ਕਰਕੇ ਜੀਵ-ਇਸਤਰੀ ਬੇਨਤੀ ਕਰਦੀ ਹੈ ਜੀ ਕਿ ਹੇ ਪਿਆਰੇ ਪ੍ਰੀਤਮ! ਦਇਆ ਕਰਕੇ (ਮੇਰੇ ਹਿਰਦੇ ਵਿਚ) ਆਓ ਜੀ। (ਉਹ ਜੀਵ-ਇਸਤਰੀ) ਸੱਚੇ ਸ਼ਬਦ ਦਾ ਸ਼ਿੰਗਾਰ ਕਰਕੇ ਹਉਮੈ ਨੂੰ ਮਾਰਦੀ ਹੈ ਅਤੇ ਗੁਰੂ ਦੁਆਰਾ (ਆਪਣਾ) ਜੀਵਨ-ਮਨੋਰਥ ਸਵਾਰਦੀ ਹੈ। ਗੁਰੂ ਦੇ ਵਿਚਾਰ ਦੁਆਰਾ ਸਮਝ ਜਾਂਦੀ ਹੈ ਕਿ ਯੁਗਾਂ-ਯੁਗਾਂਤਰਾਂ ਤਕ ਉਹੀ ਇਕੋ ਸੱਚਾ ਪ੍ਰਭੂ ਹੀ (ਵਰਤ ਰਿਹਾ) ਹੈ। ਮਨਮੁਖ (ਇਸਤਰੀ) ਕਾਮ-ਵਾਸਨਾ ਵਿਚ ਲਿਪਤ ਹੈ (ਅਤੇ ਮਾਇਆਵੀ) ਮੋਹ ਕਾਰਣ ਦੁਖੀ ਹੈ, (ਫਿਰ) ਕਿਸ ਅਗੇ ਜਾ ਕੇ ਪੁਕਾਰ ਕਰੇ? ਨਾਨਕ (ਦਾ ਕਥਨ ਹੈ ਕਿ) ਮਨਮੁਖ (ਇਸਤਰੀ) ਅਤਿ ਪਿਆਰੇ ਗੁਰੂ ਤੋਂ ਬਿਨਾ (ਪਤੀ ਦਾ) ਠਿਕਾਣਾ ਨਹੀਂ ਪਾ ਸਕਦੀ।੩।

(ਜੀਵ-ਰੂਪ) ਇਸਤਰੀ ਨਾਸਮਝ, ਭੋਲੀ ਭਾਲੀ ਅਤੇ ਗੁਣਾਂ ਤੋਂ ਰਹਿਤ ਹੈ ਜੀ ਅਤੇ ਪਤੀ ਅਗਮ ਅਪਾਰ ਹੈ। (ਉਹ ਪ੍ਰਭੂ) ਆਪ ਹੀ ਜੀਵ-ਇਸਤਰੀ ਨੂੰ ਆਪਣੇ ਨਾਲ ਮਿਲਾਏ (ਤਾਂ ਹੀ) ਮਿਲ ਸਕਦੀ ਹੈ, (ਉਹ) ਆਪ ਹੀ ਬਖ਼ਸ਼ਣ ਵਾਲਾ ਹੈ ਜੀ। ਔਗੁਣਾਂ ਨੂੰ ਬਖ਼ਸ਼ਣਹਾਰ ਪਿਆਰਾ ਪਤੀ-ਪਰਮਾਤਮਾ ਜੀਵ-ਇਸਤਰੀ ਨੂੰ ਪਿਆਰਾ ਲਗਦਾ ਹੈ ਅਤੇ ਹਰ ਇਕ ਹਿਰਦੇ ਵਿਚ ਸਮਾਇਆ ਰਹਿੰਦਾ ਹੈ। ਸਤਿਗੁਰੂ ਨੇ (ਜੀਵ-ਇਸਤਰੀ ਨੂੰ ਇਹ) ਗੱਲ ਸਮਝਾ ਦਿੱਤੀ ਹੈ ਕਿ ਪ੍ਰੇਮ, ਪ੍ਰੀਤ ਅਤੇ ਪ੍ਰੇਮ-ਭਗਤੀ ਦੁਆਰਾ ਪਤਿ-ਪ੍ਰਭੂ ਨੂੰ ਪਾ ਸਕੀਦਾ ਹੈ। (ਜੋ ਇਸਤਰੀ) ਹਰ ਰੋਜ਼ (ਪਤੀ-ਪ੍ਰਭੂ ਵਿਚ) ਲਿਵ ਲਗਾਈ ਰਖਦੀ ਹੈ, (ਉਹ) ਹਮੇਸ਼ਾ ਰਾਤ ਦਿਨ ਆਨੰਦੀ ਅਵਸਥਾ ਵਿਚ ਰਹਿੰਦੀ ਹੈ। ਨਾਨਕ (ਦਾ ਕਥਨ ਹੈ ਕਿ ਅਜਿਹੇ ਆਚਾਰ ਵਾਲੀ ਜੀਵ-) ਇਸਤਰੀ ਸਹਿਜੇ ਹੀ ਹਰਿ ਰੂਪ ਵਰ ਨੂੰ ਪਾ ਲੈਂਦੀ ਹੈ (ਮਾਨੋ ਉਸ ਨੇ) ਨੌਂ ਨਿਧੀਆਂ ਪ੍ਰਾਪਤ ਕਰ ਲਈਆਂ ਹੋਣ।੪।੩।

**ਗਉੜੀ ਮਹਲਾ ੩**

(ਹੇ ਜਿਗਿਆਸੂ!) ਮਾਇਆ (ਦੇ ਮੋਹ) ਦਾ ਪ੍ਰਬਲ ਸਰੋਵਰ ਲਹਿਰਾ ਰਿਹਾ ਹੈ। (ਇਸ) ਔਖ ਨਾਲ ਤਰੇ ਜਾ ਸਕਣ ਵਾਲੇ (*ਦੁਤਰੁ*) ਸਾਗਰ ਨੂੰ ਕਿਵੇਂ ਤਰਿਆ ਜਾਏ ਜੀ ? ਰਾਮ ਦੇ ਨਾਮ ਦਾ ਜਹਾਜ਼ ਬਣਾਓ ਜੀ। (ਉਸ) ਵਿਚ ਸ਼ਬਦ ਰੂਪ ਮਲਾਹ ਬਿਠਾਓ। ਸ਼ਬਦ ਰੂਪ ਮਲਾਹ ਨੂੰ ਵਿਚ ਬਿਠਾਉਣ ਨਾਲ ਹਰਿ ਆਪ ਹੀ ਪਾਰ ਲੰਘਾ ਦੇਵੇਗਾ। ਇਸ ਤਰ੍ਹਾਂ ਔਖ ਨਾਲ ਤਰੇ ਜਾ ਸਕਣ ਵਾਲੇ (ਸਾਗਰ ਨੂੰ) ਤਰਿਆ ਜਾ ਸਕੀਦਾ ਹੈ। ਗੁਰੂ ਰਾਹੀਂ ਭਗਤੀ ਪ੍ਰਾਪਤ ਹੁੰਦੀ ਹੈ। ਇਸ ਤਰ੍ਹਾਂ ਜੀਉਂਦੇ ਜੀ (ਆਪਣੇਪਨ ਦੀ ਭਾਵਨਾ ਨੂੰ ਮਿਟਾ ਕੇ) ਮਰਿਆ ਜਾਂਦਾ ਹੈ। ਰਾਮ ਦਾ ਨਾਮ ਛਿਣ ਭਰ ਵਿਚ ਪਾਪਾਂ ਨੂੰ ਕਟ ਦਿੰਦਾ ਹੈ ਅਤੇ ਸ਼ਰੀਰ ਪਵਿਤਰ ਹੋ ਜਾਂਦਾ ਹੈ। ਨਾਨਕ (ਦਾ ਕਥਨ ਹੈ ਕਿ) ਰਾਮ ਦੇ ਨਾਮ ਦੁਆਰਾ (ਜੀਵ ਦੀ) ਸਦ-ਗਤਿ ਹੁੰਦੀ ਹੈ ਅਤੇ ਨਿਕੰਮੇ ਲੋਹੇ (*ਮਨੂਰ*) (ਵਰਗਾ ਮਨ) ਸੋਨਾ ਬਣ ਜਾਂਦਾ ਹੈ।੧।

ਇਸਤਰੀ ਅਤੇ ਮਰਦ ਨੂੰ ਕਾਮ-ਵਾਸਨਾ ਵਿਆਪੀ ਰਹਿੰਦੀ ਹੈ ਜੀ। (ਉਹ) ਰਾਮ-ਨਾਮ ਨੂੰ (ਸਿਮਰਨ ਦੀ) ਵਿਧੀ ਨੂੰ ਨਹੀਂ ਸਮਝਦੇ। (ਉਨ੍ਹਾਂ ਨੂੰ) ਮਾਤਾ, ਪਿਤਾ, ਪੁੱਤਰ, ਭਰਾ ਬਹੁਤ ਪਿਆਰੇ ਲਗਦੇ ਹਨ ਜੀ। (ਇਸ ਤਰ੍ਹਾਂ ਮੋਹ ਦੇ ਸਾਗਰ ਵਿਚ) ਬਿਨਾ ਪਾਣੀ ਦੇ ਹੀ ਡੁਬ ਮਰਦੇ ਹਨ। (ਉਹ) ਪਾਣੀ ਤੋਂ ਬਿਨਾ ਹੀ ਡੁਬ ਕੇ ਮਰਦੇ ਹਨ (ਕਿਉਂਕਿ) ਉਨ੍ਹਾਂ ਨੇ ਹਉਮੈ ਦੀ ਦੌੜ ਭਜ ਕਾਰਣ ਸੰਸਾਰ (ਦੀ ਵਾਸਤਵਿਕ) ਗਤਿ ਨੂੰ ਨਹੀਂ ਸਮਝਿਆ। (ਇਸ ਸੰਸਾਰ ਵਿਚ) ਜੋ ਆਇਆ ਹੈ, ਉਹ ਸਭ ਕੋਈ (ਇਸ ਸੰਸਾਰ ਤੋਂ) ਚਲਾ ਜਾਵੇਗਾ। (ਜਿਨ੍ਹਾਂ ਨੇ) ਗੁਰੂ ਦੇ ਸ਼ਬਦ ਦਾ ਵਿਚਾਰ ਕੀਤਾ ਹੈ, ਉਹੀ ਤਰ ਗਏ ਹਨ। ਜੋ ਗੁਰਮੁਖ ਸਾਧਕ ਹੁੰਦਾ ਹੈ, (ਉਹ) ਰਾਮ-ਨਾਮ ਦਾ ਬਖਾਨ ਕਰਦਾ ਹੈ। (ਉਹ) ਆਪ (ਭਵ-ਸਾਗਰ ਤੋਂ) ਤਰਦਾ ਹੈ ਅਤੇ ਸਾਰੇ ਖ਼ਾਨਦਾਨ ਨੂੰ ਤਾਰ ਦਿੰਦਾ ਹੈ। ਨਾਨਕ (ਦਾ

Sri Satguru Jagjit Singh Ji eLibrary NamdhariElibrary@gmail.com

ਨਾਨਕ ਨਾਮੁ ਵਸੈ ਘਟ ਅੰਤਰਿ ਗੁਰਮਤਿ ਮਿਲੇ ਪਿਆਰੇ ॥੨॥

ਰਾਮ ਨਾਮ ਬਿਨੁ ਕੋ ਥਿਰੁ ਨਾਹੀ ਜੀਉ ਬਾਜੀ ਹੈ ਸੰਸਾਰਾ ॥
ਦ੍ਰਿੜੁ ਭਗਤਿ ਸਚੀ ਜੀਉ ਰਾਮ ਨਾਮੁ ਵਾਪਾਰਾ ॥
ਰਾਮ ਨਾਮੁ ਵਾਪਾਰਾ ਅਗਮ ਅਪਾਰਾ ਗੁਰਮਤੀ ਧਨੁ ਪਾਈਐ ॥
ਸੇਵਾ ਸੁਰਤਿ ਭਗਤਿ ਇਹ ਸਾਚੀ ਵਿਚਹੁ ਆਪੁ ਗਵਾਈਐ ॥
ਹਮ ਮਤਿ ਹੀਣ ਮੂਰਖ ਮੁਗਧ ਅੰਧੇ ਸਤਿਗੁਰਿ ਮਾਰਗਿ ਪਾਏ ॥
ਨਾਨਕ ਗੁਰਮੁਖਿ ਸਬਦਿ ਸੁਹਾਵੇ ਅਨਦਿਨੁ ਹਰਿ ਗੁਣ ਗਾਏ ॥੩॥

ਆਪਿ ਕਰਾਏ ਕਰੇ ਆਪਿ ਜੀਉ ਆਪੇ ਸਬਦਿ ਸਵਾਰੇ ॥
ਆਪੇ ਸਤਿਗੁਰੁ ਆਪਿ ਸਬਦੁ ਜੀਉ ਜੁਗੁ ਜੁਗੁ ਭਗਤ ਪਿਆਰੇ ॥
ਜੁਗੁ ਜੁਗੁ ਭਗਤ ਪਿਆਰੇ ਹਰਿ ਆਪਿ ਸਵਾਰੇ ਆਪੇ ਭਗਤੀ ਲਾਏ ॥
ਆਪੇ ਦਾਨਾ ਆਪੇ ਬੀਨਾ ਆਪੇ ਸੇਵ ਕਰਾਏ ॥
ਆਪੇ ਗੁਣਦਾਤਾ ਅਵਗੁਣ ਕਾਟੇ ਹਿਰਦੈ ਨਾਮੁ ਵਸਾਏ ॥
ਨਾਨਕ ਸਦ ਬਲਿਹਾਰੀ ਸਚੇ ਵਿਟਹੁ ਆਪੇ ਕਰੇ ਕਰਾਏ ॥੪॥੪॥

ਗਉੜੀ ਮਹਲਾ ੩ ॥
ਗੁਰ ਕੀ ਸੇਵਾ ਕਰਿ ਪਿਰਾ ਜੀਉ ਹਰਿ ਨਾਮੁ ਧਿਆਏ ॥
ਮੰਞਹੁ ਦੂਰਿ ਨ ਜਾਹਿ ਪਿਰਾ ਜੀਉ ਘਰਿ ਬੈਠਿਆ ਹਰਿ ਪਾਏ ॥
ਘਰਿ ਬੈਠਿਆ ਹਰਿ ਪਾਏ ਸਦਾ ਚਿਤੁ ਲਾਏ ਸਹਜੇ ਸਤਿ ਸੁਭਾਏ ॥
ਗੁਰ ਕੀ ਸੇਵਾ ਖਰੀ ਸੁਖਾਲੀ ਜਿਸ ਨੋ ਆਪਿ ਕਰਾਏ ॥
ਨਾਮੋ ਬੀਜੇ ਨਾਮੋ ਜੰਮੈ ਨਾਮੋ ਮੰਨਿ ਵਸਾਏ ॥
ਨਾਨਕ ਸਚਿ ਨਾਮਿ ਵਡਿਆਈ ਪੂਰਬਿ ਲਿਖਿਆ ਪਾਏ ॥੧॥

ਹਰਿ ਕਾ ਨਾਮੁ ਮੀਠਾ ਪਿਰਾ ਜੀਉ ਜਾ ਚਾਖਹਿ ਚਿਤੁ ਲਾਏ ॥
ਰਸਨਾ ਹਰਿ ਰਸੁ ਚਾਖੁ ਮੁਯੇ ਜੀਉ ਅਨ ਰਸ ਸਾਦ ਗਵਾਏ ॥
ਸਦਾ ਹਰਿ ਰਸੁ ਪਾਏ ਜਾ ਹਰਿ ਭਾਏ ਰਸਨਾ ਸਬਦਿ ਸੁਹਾਏ ॥
ਨਾਮੁ ਧਿਆਏ ਸਦਾ ਸੁਖੁ ਪਾਏ ਨਾਮਿ ਰਹੈ ਲਿਵ ਲਾਏ ॥
ਨਾਮੇ ਉਪਜੈ ਨਾਮੇ ਬਿਨਸੈ ਨਾਮੇ ਸਚਿ ਸਮਾਏ ॥
ਨਾਨਕ ਨਾਮੁ ਗੁਰਮਤੀ ਪਾਈਐ ਆਪੇ ਲਏ ਲਵਾਏ ॥੨॥

ਏਹ ਵਿਡਾਣੀ ਚਾਕਰੀ ਪਿਰਾ ਜੀਉ ਧਨ ਛੋਡਿ ਪਰਦੇਸਿ ਸਿਧਾਏ ॥

ਕਥਨ ਹੈ ਕਿ ਜਿਸ) ਹਿਰਦੇ ਵਿਚ ਪ੍ਰਭੂ ਦਾ ਨਾਮ ਆ ਵਸਦਾ ਹੈ, (ਉਹ) ਗੁਰੂ ਦੀ ਮਤਿ ਰਾਹੀਂ ਪਿਆਰੇ (ਪ੍ਰਭੂ) ਨੂੰ ਮਿਲ ਪੈਂਦਾ ਹੈ।੨।

(ਇਹ) ਸੰਸਾਰ (ਪ੍ਰਭੂ ਦੀ ਰਚੀ ਹੋਈ ਇਕ) ਖੇਡ ਹੈ। (ਇਸ ਵਿਚ) ਰਾਮ-ਨਾਮ ਤੋਂ ਬਿਨਾ ਕੋਈ ਵੀ ਸਥਿਰ ਨਹੀਂ ਹੈ ਜੀ। (ਹੇ ਜਿਗਿਆਸੂ ! ਤੂੰ ਆਪਣੇ ਹਿਰਦੇ ਵਿਚ) ਸੱਚੀ ਭਗਤੀ ਨੂੰ ਪੱਕੀ ਤਰ੍ਹਾਂ ਟਿਕਾ ਅਤੇ ਰਾਮ ਦੇ ਨਾਮ ਦਾ ਵਣਜ-ਵਪਾਰ ਕਰ। ਰਾਮ-ਨਾਮ ਦਾ ਵਣਜ-ਵਪਾਰ ਅਗਮ ਅਪਾਰ ਹੈ। (ਨਾਮ ਰੂਪ) ਧਨ ਗੁਰੂ ਦੀ ਮਤਿ ਦੁਆਰਾ ਪ੍ਰਾਪਤ ਹੁੰਦਾ ਹੈ। (ਪ੍ਰਭੂ ਦੀ) ਸੇਵਾ ਕਰਨਾ, ਸੁਰਤਿ ਜੋੜਨੀ ਇਹੀ ਸੱਚੀ ਭਗਤੀ ਹੈ। (ਅਜਿਹੀ ਭਗਤੀ) ਦੁਆਰਾ (ਹਿਰਦੇ ਵਿਚੋਂ ਆਪਣੇ-ਪਨ ਦੀ ਭਾਵਨਾ ਖ਼ਤਮ ਕਰਨੀ ਚਾਹੀਦੀ ਹੈ। ਅਸੀਂ ਮਤ-ਹੀਣ, ਮੂਰਖ, ਨਾਸਮਝ ਅਤੇ ਅਗਿਆਨੀ (*ਅੰਧੇ*) ਹਾਂ। ਸਤਿਗੁਰੂ ਨੇ (ਸਾਨੂੰ ਜੀਵਨ ਦੇ ਉਚਿਤ) ਮਾਰਗ ਉਤੇ ਪਾਇਆ ਹੈ। ਨਾਨਕ (ਦਾ ਕਥਨ ਹੈ ਕਿ) ਗੁਰਮੁਖ ਸਾਧਕ ਹਰ ਰੋਜ਼ ਹਰਿ ਦੇ ਗੁਣਾਂ ਦਾ ਗਾਇਨ ਕਰਕੇ ਗੁਰੂ ਦੇ ਸ਼ਬਦ ਰਾਹੀਂ ਸ਼ੋਭਾਸ਼ਾਲੀ ਹੋ ਗਏ ਹਨ।੩।

(ਪਰਮਾਤਮਾ) ਆਪ ਹੀ (ਸਭ ਕੁਝ) ਕਰਾਉਂਦਾ ਹੈ (ਅਤੇ ਜੀਵਾਂ ਨੂੰ ਪ੍ਰੇਰਿਤ ਕਰਕੇ) ਆਪ ਹੀ ਕਰਦਾ ਹੈ ਜੀ। (ਉਹ) ਆਪ ਹੀ ਸ਼ਬਦ ਦੁਆਰਾ ਸਵਾਰਨ ਵਾਲਾ ਹੈ। (ਉਹ ਪ੍ਰਭੂ) ਆਪ ਸਤਿਗੁਰੂ ਹੈ ਅਤੇ ਆਪ ਹੀ ਸ਼ਬਦ ਹੈ ਜੀ। (ਆਪ ਹੀ) ਯੁਗਾਂ ਯੁਗਾਂਤਰਾਂ ਵਿਚ ਭਗਤਾਂ ਨੂੰ ਪਿਆਰ ਕਰਦਾ ਹੈ। ਜੁਗਾਂ ਜੁਗਾਂ ਤੋਂ ਭਗਤਾਂ ਨੂੰ ਹਰਿ ਆਪ ਪਿਆਰਦਾ ਅਤੇ ਸਵਾਰਦਾ ਹੈ ਅਤੇ ਆਪ ਹੀ ਭਗਤੀ ਵਿਚ ਲਗਾਉਂਦਾ ਹੈ। (ਉਹ ਪ੍ਰਭੂ) ਆਪ ਹੀ ਜਾਣਨ ਵਾਲਾ (*ਦਾਨਾ*) ਅਤੇ ਵੇਖਣ ਵਾਲਾ (*ਬੀਨਾ*) ਹੈ ਅਤੇ ਆਪ ਹੀ ਸੇਵਾ ਕਰਾਉਣ ਵਾਲਾ ਹੈ। (ਉਹ) ਆਪ ਗੁਣਾਂ ਦਾ ਦਾਤਾ ਹੈ, ਔਗੁਣਾਂ ਨੂੰ ਕਟਣ ਵਾਲਾ ਹੈ ਅਤੇ ਹਿਰਦੇ ਵਿਚ ਨਾਮ ਨੂੰ ਵਸਾਉਣ ਵਾਲਾ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਸੱਚੇ ਪ੍ਰਭੂ ਤੋਂ ਸਦਾ ਕੁਰਬਾਨ ਜਾਂਦਾ ਹਾਂ, ਜੋ ਆਪ ਹੀ ਕਰਨ ਕਰਾਉਣ ਵਾਲਾ ਹੈ।੪।੪।

**ਗਉੜੀ ਮਹਲਾ ੩**

ਹੇ ਪਿਆਰੀ ਜੀਵਾਤਮਾ ਜੀ ! (ਤੂੰ) ਗੁਰੂ ਦੀ ਸੇਵਾ ਕਰ ਅਤੇ ਹਰਿ-ਨਾਮ ਦੀ ਆਰਾਧਨਾ ਕਰ। ਹੇ ਪਿਆਰੀ ਜਿੰਦੇ ! ਮੇਰੇ ਕੋਲੋਂ ਦੂਰ ਨ ਜਾ (ਕਿਉਂਕਿ) ਹਿਰਦੇ ਰੂਪ ਘਰ ਵਿਚ ਟਿਕੇ ਰਹਿਣ ਨਾਲ ਹਰਿ ਪਾ ਲਈਦਾ ਹੈ। ਹਿਰਦੇ ਰੂਪ ਘਰ ਵਿਚ ਬੈਠਿਆਂ ਪ੍ਰਭੂ ਮਿਲ ਪੈਂਦਾ ਹੈ, (ਇਸ ਲਈ) ਸਹਿਜ ਸੁਭਾ ਸੱਚੀ ਭਾਵਨਾ ਨਾਲ ਸਦਾ (ਉਸ ਵਿਚ) ਚਿਤ ਲਗਾਉਣਾ ਚਾਹੀਦਾ ਹੈ। ਗੁਰੂ ਦੀ ਸੇਵਾ ਬਹੁਤ ਸੁਖਦਾਇਕ ਹੈ, (ਪਰ ਇਹ ਸੇਵਾ ਉਹੀ ਕਰਦਾ ਹੈ) ਜਿਸ ਨੂੰ (ਪ੍ਰਭੂ) ਆਪ ਕਰਾਉਂਦਾ ਹੈ। (ਸੱਚਾ ਸਾਧਕ) ਨਾਮ ਬੀਜਦਾ ਹੈ, (ਫਿਰ) ਨਾਮ ਹੀ ਜੰਮਦਾ ਹੈ ਅਤੇ ਨਾਮ ਨੂੰ ਹੀ ਮਨ ਵਿਚ ਵਸਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਸੱਚੇ ਨਾਮ ਵਿਚ ਟਿਕ ਕੇ, ਪਹਿਲਾਂ ਤੋਂ ਲਿਖੇ ਲੇਖ ਅਨੁਸਾਰ ਸੱਚੀ ਵਡਿਆਈ ਮਿਲਦੀ ਹੈ।੧।

ਹੇ ਪਿਆਰੀ ਜਿੰਦੇ ! ਹਰਿ ਦਾ ਨਾਮ ਮਿਠਾ ਹੈ ਜੀ, ਜੇ (ਤੂੰ) ਚਿਤ ਲਗਾ ਕੇ ਚਖੇਂ। ਹੇ ਮਰਜਾਣੀਏ ਜੀਭੇ ! (ਤੂੰ) ਹਰਿ ਦੇ ਰਸ ਨੂੰ ਚਖ ਅਤੇ ਹੋਰ ਰਸਾਂ ਦੇ ਸੁਆਦ ਛਡ ਦੇ। (ਪਰ ਜੀਭ ਤਾਂ ਹੀ) ਸਦਾ ਹਰਿ ਰਸ ਨੂੰ ਮਾਣਦੀ ਹੈ, ਜੇ ਪਰਮਾਤਮਾ ਨੂੰ ਚੰਗਾ ਲਗੇ। ਜੀਭ (ਗੁਰੂ ਦੇ) ਸ਼ਬਦ ਨਾਲ (ਜੁੜ ਕੇ) ਸੋਹਣੀ ਹੋ ਜਾਂਦੀ ਹੈ। (ਜੇ ਰਸਨਾ) ਨਾਮ ਦੀ ਆਰਾਧਨਾ ਕਰੇਗੀ, ਤਾਂ ਸਦਾ ਸੁਖ ਪ੍ਰਾਪਤ ਕਰੇਗੀ ਅਤੇ ਨਾਮ ਵਿਚ ਲਿਵ ਲਗਾਈ ਰਖੇਗੀ। ਨਾਮ ਦੁਆਰਾ (ਜਿੰਦ) ਪੈਦਾ ਹੁੰਦੀ ਹੈ, ਨਾਮ ਰਾਹੀਂ ਹੀ ਨਸ਼ਟ ਹੁੰਦੀ ਹੈ ਅਤੇ ਨਾਮ ਦੁਆਰਾ ਹੀ ਸਤਿਸਰੂਪ ਵਿਚ ਸਮਾ ਜਾਂਦੀ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਦੀ ਪ੍ਰਾਪਤੀ ਗੁਰਮਤਿ ਦੁਆਰਾ ਹੁੰਦੀ ਹੈ। (ਪਰਮਾਤਮਾ) ਆਪ ਹੀ (ਨਾਮ ਵਿਚ) ਲਗਾ ਲੈਂਦਾ ਹੈ।੨।

ਹੇ ਪਿਆਰੀ ਜਿੰਦੇ ! ਇਹ ਬੇਗਾਨੀ (*ਵਿਡਾਣੀ*) ਨੌਕਰੀ (ਬੜੀ ਕਸ਼ਟ-ਦਾਇਕ ਹੁੰਦੀ ਹੈ, ਜਿਵੇਂ ਕੋਈ ਮਨੁੱਖ ਆਪਣੀ) ਇਸਤਰੀ ਛਡ ਕੇ ਪਰਦੇਸ ਚਲਾ ਜਾਂਦਾ ਹੈ। ਹੇ ਪਿਆਰੀ ਜਿੰਦੇ !

ਦੂਜੈ ਕਿਨੈ ਸੁਖੁ ਨ ਪਾਇਓ ਪਿਰਾ ਜੀਉ ਬਿਖਿਆ ਲੋਭਿ ਲੁਭਾਏ ॥
ਬਿਖਿਆ ਲੋਭਿ ਲੁਭਾਏ ਭਰਮਿ ਭੁਲਾਏ ਓਹੁ ਕਿਉ ਕਰਿ ਸੁਖੁ ਪਾਏ ॥
ਚਾਕਰੀ ਵਿਡਾਣੀ ਖਰੀ ਦੁਖਾਲੀ ਆਪੁ ਵੇਚਿ ਧਰਮੁ ਗਵਾਏ ॥
ਮਾਇਆ ਬੰਧਨ ਟਿਕੈ ਨਾਹੀ ਖਿਨੁ ਖਿਨੁ ਦੁਖੁ ਸੰਤਾਏ ॥
ਨਾਨਕ ਮਾਇਆ ਕਾ ਦੁਖੁ ਤਦੇ ਚੂਕੈ ਜਾ ਗੁਰ ਸਬਦੀ ਚਿਤੁ ਲਾਏ ॥੩॥

ਮਨਮੁਖ ਮੁਗਧ ਗਾਵਾਰੁ ਪਿਰਾ ਜੀਉ ਸਬਦੁ ਮਨਿ ਨ ਵਸਾਏ ॥
ਮਾਇਆ ਕਾ ਭ੍ਰਮੁ ਅੰਧੁ ਪਿਰਾ ਜੀਉ ਹਰਿ ਮਾਰਗੁ ਕਿਉ ਪਾਏ॥
ਕਿਉ ਮਾਰਗੁ ਪਾਏ ਬਿਨੁ ਸਤਿਗੁਰ ਭਾਏ ਮਨਮੁਖਿ ਆਪੁ ਗਣਾਏ ॥
ਹਰਿ ਕੇ ਚਾਕਰ ਸਦਾ ਸੁਹੇਲੇ ਗੁਰ ਚਰਣੀ ਚਿਤੁ ਲਾਏ ॥
ਜਿਸ ਨੋ ਹਰਿ ਜੀਉ ਕਰੇ ਕਿਰਪਾ ਸਦਾ ਹਰਿ ਕੇ ਗੁਣ ਗਾਏ ॥
ਨਾਨਕ ਨਾਮੁ ਰਤਨੁ ਜਗਿ ਲਾਹਾ ਗੁਰਮੁਖਿ ਆਪਿ ਬੁਝਾਏ ॥੪॥੫॥੭॥

ਰਾਗੁ ਗਉੜੀ ਛੰਤ ਮਹਲਾ ੫ ੴ ਸਤਿਗੁਰ ਪ੍ਰਸਾਦਿ ॥
ਮੇਰੈ ਮਨਿ ਬੈਰਾਗੁ ਭਇਆ ਜੀਉ ਕਿਉ ਦੇਖਾ ਪ੍ਰਭ ਦਾਤੇ ॥
ਮੇਰੇ ਮੀਤ ਸਖਾ ਹਰਿ ਜੀਉ ਗੁਰ ਪੁਰਖ ਬਿਧਾਤੇ ॥
ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ ॥
ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥
ਸਾਸਿ ਸਾਸਿ ਨ ਘੜੀ ਵਿਸਰੈ ਪਲੁ ਮੂਰਤੁ ਦਿਨੁ ਰਾਤੇ ॥
ਨਾਨਕ ਸਾਰਿੰਗ ਜਿਉ ਪਿਆਸੇ ਕਿਉ ਮਿਲੀਐ ਪ੍ਰਭ ਦਾਤੇ ॥੧॥

ਇਕ ਬਿਨਉ ਕਰਉ ਜੀਉ ਸੁਣਿ ਕੰਤ ਪਿਆਰੇ ॥
ਮੇਰਾ ਮਨੁ ਤਨੁ ਮੋਹਿ ਲੀਆ ਜੀਉ ਦੇਖਿ ਚਲਤ ਤੁਮਾਰੇ ॥
ਚਲਤਾ ਤੁਮਾਰੇ ਦੇਖਿ ਮੋਹੀ ਉਦਾਸ ਧਨ ਕਿਉ ਧੀਰਏ ॥
ਗੁਣਵੰਤ ਨਾਹ ਦਇਆਲੁ ਬਾਲਾ ਸਰਬ ਗੁਣ ਭਰਪੂਰਏ ॥
ਪਿਰ ਦੋਸੁ ਨਾਹੀ ਸੁਖਹ ਦਾਤੇ ਹਉ ਵਿਛੁੜੀ ਬੁਰਿਆਰੇ ॥
ਬਿਨਵੰਤਿ ਨਾਨਕ ਦਇਆ ਧਾਰਹੁ ਘਰਿ ਆਵਹੁ ਨਾਹ ਪਿਆਰੇ ॥੨॥

ਹਉ ਮਨੁ ਅਰਪੀ ਸਭੁ ਤਨੁ ਅਰਪੀ ਅਰਪੀ ਸਭਿ ਦੇਸਾ ॥
ਹਉ ਸਿਰੁ ਅਰਪੀ ਤਿਸੁ ਮੀਤ ਪਿਆਰੇ ਜੋ ਪ੍ਰਭ ਦੇਇ ਸਦੇਸਾ ॥
ਅਰਪਿਆ ਤ ਸੀਸੁ ਸੁਥਾਨਿ ਗੁਰ ਪਹਿ ਸੰਗਿ ਪ੍ਰਭੂ ਦਿਖਾਇਆ ॥
ਖਿਨ ਮਾਹਿ ਸਗਲਾ ਦੂਖੁ ਮਿਟਿਆ ਮਨਹੁ ਚਿੰਦਿਆ ਪਾਇਆ ॥
ਦਿਨੁ ਰੈਣਿ ਰਲੀਆ ਕਰੈ ਕਾਮਣਿ ਮਿਟੇ ਸਗਲ ਅੰਦੇਸਾ ॥

ਦ੍ਵੈਤ-ਭਾਵ ਕਾਰਣ ਕਿਸੇ ਨੇ ਵੀ ਆਤਮਕਿ ਸੁਖ ਪ੍ਰਾਪਤ ਨਹੀਂ ਕੀਤਾ, (ਮਨੁੱਖ ਮਾਇਆਵੀ) ਲੋਭ ਵਿਚ ਲੁਭਾਇਮਾਨ ਰਹਿੰਦਾ ਹੈ। (ਜੋ) ਮਾਇਆਵੀ ਲੋਭ ਵਿਚ ਲੁਭਾਇਆ ਰਹਿੰਦਾ ਹੈ ਅਤੇ ਭਰਮਾਂ ਵਿਚ ਭੁਲਿਆ ਰਹਿੰਦਾ ਹੈ, ਉਹ (ਭਲਾ) ਕਿਵੇਂ ਸੁਖ ਪ੍ਰਾਪਤ ਕਰ ਸਕਦਾ ਹੈ। ਬੇਗਾਨੀ ਨੌਕਰੀ ਬਹੁਤ ਦੁਖ ਦੇਣ ਵਾਲੀ ਹੁੰਦੀ ਹੈ (ਕਿਉਂਕਿ ਉਸ ਵਿਚ ਮਨੁੱਖ) ਆਪਣੀ ਆਤਮਾ ਨੂੰ ਵੇਚ ਕੇ ਧਰਮ ਨੂੰ ਗਵਾ ਲੈਂਦਾ ਹੈ। ਮਾਇਆ ਦੇ ਬੰਧਨ ਕਰਕੇ (ਮਨ) ਟਿਕਦਾ ਨਹੀਂ ਹੈ ਅਤੇ ਹਰ ਛਿਣ ਦੁਖ ਸਤਾਂਦਾ ਰਹਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਮਾਇਆ ਦਾ ਦੁਖ ਤਦ ਹੀ ਦੂਰ ਹੁੰਦਾ ਹੈ ਜੇ ਗੁਰੂ ਦੇ ਸ਼ਬਦ ਵਿਚ ਚਿਤ ਲਗਾਈਦਾ ਹੈ।੩।

ਹੇ ਪਿਆਰੀ ਜਿੰਦੇ! ਮਨਮੁਖ ਵਿਅਕਤੀ ਮੂਰਖ ਅਤੇ ਗਵਾਰ ਹੈ (ਕਿਉਂਕਿ ਉਹ) ਮਨ ਵਿਚ ਸ਼ਬਦ ਨੂੰ ਨਹੀਂ ਵਸਾਉਂਦਾ। ਹੇ ਪਿਆਰੀ ਜਿੰਦੇ! ਮਾਇਆ ਦਾ ਭਰਮ ਅੰਧਕਾਰ ਰੂਪ ਹੈ (ਅਰਥਾਤ ਅਗਿਆਨ ਦਾ ਕਾਰਣ ਹੈ) (ਇਸ ਲਈ ਮਨੁੱਖ) ਹਰਿ ਦਾ ਮਾਰਗ ਕਿਵੇਂ ਪਾਏ? ਸਤਿਗੁਰੂ ਨੂੰ ਚੰਗਾ ਲਗੇ ਬਿਨਾ (ਉਹ) ਕਿਵੇਂ ਮਾਰਗ ਪ੍ਰਾਪਤ ਕਰੇ ? (ਪਰ) ਮਨਮੁਖ ਵਿਅਕਤੀ ਆਪਣੇ ਆਪ ਨੂੰ ਬਹੁਤ ਕੁਝ ਸਮਝਦਾ ਹੈ। ਹਰਿ ਦੇ ਸੇਵਕ ਸਦਾ ਸੁਖਾਲੇ ਹੁੰਦੇ ਹਨ (ਕਿਉਂਕਿ ਉਹ) ਗੁਰੂ ਦੇ ਚਰਣਾਂ ਵਿਚ ਚਿਤ ਲਗਾਉਂਦੇ ਹਨ। ਜਿਸ (ਸਾਧਕ) ਉਤੇ ਪ੍ਰਭੂ ਜੀ ਕ੍ਰਿਪਾ ਕਰਦੇ ਹਨ, (ਉਹੀ) ਸਦਾ ਹਰਿ ਦੇ ਗੁਣ ਗਾਉਂਦਾ ਹੈ। ਨਾਨਕ (ਦਾ ਕਥਨ ਹੈ ਕਿ) ਨਾਮ ਰੂਪ ਰਤਨ ਹੀ ਜਗਤ (ਵਿਚ ਪ੍ਰਾਪਤ ਹੋਇਆ) ਲਾਭ ਹੈ, (ਜਿਸ ਨੂੰ) ਗੁਰੂ ਦੇ ਉਪਦੇਸ਼ ਰਾਹੀਂ (ਪ੍ਰਭੂ) ਆਪ ਹੀ ਸਮਝਾ ਦਿੰਦਾ ਹੈ।੪।੫।੭।

**ਰਾਗੁ ਗਉੜੀ ਛੰਤ ਮਹਲਾ ੫**

ਹੇ ਮੇਰੇ ਮਿਤਰ, ਸਖਾ, ਹਰਿ ਜੀ! ਹੇ ਗੁਰੂ! ਹੇ ਪੁਰਸ਼ ਰੂਪ ਵਿਧਾਤੇ! ਮੇਰੇ ਮਨ ਵਿਚ (ਤੇਰੇ ਲਈ) ਵਿਯੋਗ ਦਾ ਭਾਵ ਪੈਦਾ ਹੋ ਗਿਆ ਹੈ ਜੀ, ਹੇ ਦਾਤਾਰ ਪ੍ਰਭੂ! ਮੈਂ ਕਿਵੇਂ ਤੇਰੇ ਦਰਸ਼ਨ ਕਰਾਂ। (ਤੂੰ) ਇਕ ਪੁਰਸ਼ ਵਿਧਾਤਾ ਅਤੇ ਮਾਇਆ-ਪਤਿ ਪ੍ਰਭੂ ਹੈਂ। (ਅਸੀਂ) ਉਡੀਕਾਂ ਕਰਕੇ ਉਦਾਸ ਹੋਈਆਂ (ਇਸਤਰੀਆਂ) ਤੈਨੂੰ ਕਿਵੇਂ ਮਿਲੀਏ? (ਸਾਡਾ ਮਨ ਕਰਦਾ ਹੈ ਕਿ) ਹੱਥਾਂ ਨਾਲ ਸੇਵਾ ਕਰੀਏ, ਸਿਰ ਚਰਣਾਂ (ਉਤੇ ਧਰੀਏ, ਅਸਾਂ) ਨਿਮਾਣੀਆਂ ਦੇ ਮਨ ਵਿਚ (ਤੇਰੇ) ਦਰਸ਼ਨ ਦੀ (ਬੜੀ) ਆਸ ਹੈ। (ਸਾਨੂੰ ਤੇਰਾ ਨਾਮ) ਇਕ ਪਲ, ਘੜੀ, ਮਹੂਰਤ, ਦਿਨ ਰਾਤ ਅਤੇ ਸੁਆਸ ਸੁਆਸ ਨ ਵਿਸਰੇ। ਨਾਨਕ (ਦਾ ਕਥਨ ਹੈ ਕਿ ਅਸੀਂ) ਪਪੀਹੇ (*ਸਾਰਿੰਗ*) ਵਾਂਗ (ਹਰਿ-ਨਾਮ ਰੂਪ ਅੰਮ੍ਰਿਤ ਜਲ ਲਈ) ਪਿਆਸੇ ਹਾਂ। ਹੇ ਦਾਤਾਰ ਪ੍ਰਭੂ! (ਤੁਹਾਨੂੰ) ਕਿਵੇਂ ਮਿਲੀਏ? ।੧।

ਹੇ ਪਿਆਰੇ ਕੰਤ! (ਮੈਂ) ਇਕ ਬੇਨਤੀ ਕਰਦੀ ਹਾਂ ਜੀ, ਸੁਣੋ। ਤੁਹਾਡੇ ਚਰਿਤ੍ਰ ਅਥਵਾ ਕੌਤਕ ਵੇਖ ਕੇ ਮੇਰਾ ਮਨ ਤਨ ਮੋਹਿਆ ਗਿਆ ਹੈ। (ਮੈਂ) ਤੁਹਾਡੇ ਚਰਿਤ੍ਰ ਵੇਖ ਕੇ ਠਗੀ ਗਈ ਹਾਂ, ਵਿਯੋਗਣ ਇਸਤਰੀ (ਭਲਾ) ਕਿਵੇਂ ਧੀਰਜ ਧਾਰਣ ਕਰੇ ? (ਹੇ ਪ੍ਰਭੂ! ਤੂੰ) ਗੁਣਵਾਨ ਪਤੀ ਹੈਂ, ਦਿਆਲੂ ਹੈਂ, ਸਦਾ ਜਵਾਨ ਹੈਂ, ਸਾਰਿਆਂ ਗੁਣਾਂ ਨਾਲ ਭਰਪੂਰ ਹੈਂ। ਹੇ ਸੁਖਾਂ ਦੇ ਦਾਤੇ ਪਤੀ! (ਤੇਰੇ ਵਿਚ) ਦੋਸ਼ ਨਹੀਂ ਹੈ, ਮੈਂ ਹੀ ਭੈੜੀ (*ਬੁਰਿਆਰੇ*) ਵਿਛੜੀ ਹੋਈ ਹਾਂ। ਨਾਨਕ ਬੇਨਤੀ ਕਰਦਾ ਹੈ ਕਿ ਹੇ ਪਿਆਰੇ ਪਤੀ! ਦਇਆ ਕਰੋ ਅਤੇ ਮੇਰੇ ਹਿਰਦੇ ਰੂਪ ਘਰ ਵਿਚ ਆਓ।੨।

ਜੋ (ਵਿਅਕਤੀ ਮੈਨੂੰ) ਉਸ ਪ੍ਰਭੂ ਦਾ ਸੁਨੇਹਾ ਲਿਆ ਦੇਵੇ, ਉਸ ਮਿਤਰ ਪਿਆਰੇ ਨੂੰ ਮੈਂ ਆਪਣਾ ਮਨ ਅਰਪਿਤ ਕਰ ਦਿਆਂ, ਸਾਰਾ ਸ਼ਰੀਰ ਦੇ ਦਿਆਂ, ਸਾਰਾ ਦੇਸ ਭੇਟਾ ਚੜ੍ਹਾ ਦਿਆਂ ਅਤੇ ਸਿਰ ਤਕ ਅਰਪਿਤ ਕਰ ਦਿਆਂ। ਮੈਂ ਗੁਰੂ ਅਗੇ (ਉਸ ਦੇ) ਉਤਮ ਸਥਾਨ ਵਿਚ (ਅਰਥਾਤ ਸਾਧ ਸੰਗਤ ਵਿਚ) (ਆਪਣਾ) ਸਿਰ ਅਰਪਿਤ ਕਰ ਦਿੱਤਾ ਹੈ (ਜਿਸ ਨੇ ਮੇਰੇ) ਅੰਗ-ਸੰਗ ਪ੍ਰਭੂ ਵਿਖਾਇਆ ਹੈ। ਛਿਣ ਭਰ ਵਿਚ (ਮੇਰਾ) ਸਾਰਾ ਦੁਖ ਮਿਟ ਗਿਆ ਹੈ (ਅਤੇ ਮੈਂ) ਮਨ ਵਿਚ ਇਛਿਆ (ਫਲ) ਪ੍ਰਾਪਤ ਕਰ ਲਿਆ ਹੈ। (ਹੁਣ) ਜੀਵ-ਇਸਤਰੀ ਦਿਨ-ਰਾਤ ਆਨੰਦ ਮਾਣਦੀ ਹੈ ਅਤੇ ਸਾਰੀਆਂ

Sri Satguru Jagjit Singh Ji eLibrary NamdhariElibrary@gmail.com

ਬਿਨਵੰਤਿ ਨਾਨਕੁ ਕੰਤੁ ਮਿਲਿਆ ਲੋੜਤੇ ਹਮ ਜੈਸਾ ॥੩॥

ਮੇਰੈ ਮਨਿ ਅਨਦੁ ਭਇਆ ਜੀਉ ਵਜੀ ਵਾਧਾਈ ॥
ਘਰਿ ਲਾਲੁ ਆਇਆ ਪਿਆਰਾ ਸਭ ਤਿਖਾ ਬੁਝਾਈ ॥
ਮਿਲਿਆ ਤ ਲਾਲੁ ਗੁਪਾਲੁ ਠਾਕੁਰੁ ਸਖੀ ਮੰਗਲੁ ਗਾਇਆ ॥
ਸਭ ਮੀਤ ਬੰਧਪ ਹਰਖੁ ਉਪਜਿਆ ਦੂਤ ਥਾਉ ਗਵਾਇਆ ॥
ਅਨਹਤ ਵਾਜੇ ਵਜਹਿ ਘਰ ਮਹਿ ਪਿਰ ਸੰਗਿ ਸੇਜ ਵਿਛਾਈ ॥
ਬਿਨਵੰਤਿ ਨਾਨਕੁ ਸਹਜਿ ਰਹੈ ਹਰਿ ਮਿਲਿਆ ਕੰਤੁ ਸੁਖਦਾਈ ॥੪॥੧॥

ਗਉੜੀ ਮਹਲਾ ੫ ॥
ਮੋਹਨ ਤੇਰੇ ਊਚੇ ਮੰਦਰ ਮਹਲ ਅਪਾਰਾ ॥
ਮੋਹਨ ਤੇਰੇ ਸੋਹਨਿ ਦੁਆਰ ਜੀਉ ਸੰਤ ਧਰਮ ਸਾਲਾ ॥
ਧਰਮ ਸਾਲ ਅਪਾਰ ਦੈਆਰ ਠਾਕੁਰ ਸਦਾ ਕੀਰਤਨੁ ਗਾਵਹੇ ॥
ਜਹ ਸਾਧ ਸੰਤ ਇਕਤ੍ਰ ਹੋਵਹਿ ਤਹਾ ਤੁਝਹਿ ਧਿਆਵਹੇ ॥
ਕਰਿ ਦਇਆ ਮਇਆ ਦਇਆਲ ਸੁਆਮੀ ਹੋਹੁ ਦੀਨ ਕ੍ਰਿਪਾਰਾ ॥
ਬਿਨਵੰਤਿ ਨਾਨਕ ਦਰਸ ਪਿਆਸੇ ਮਿਲਿ ਦਰਸਨ ਸੁਖੁ ਸਾਰਾ ॥੧॥

ਮੋਹਨ ਤੇਰੇ ਬਚਨ ਅਨੂਪ ਚਾਲ ਨਿਰਾਲੀ ॥
ਮੋਹਨ ਤੂੰ ਮਾਨਹਿ ਏਕੁ ਜੀ ਅਵਰ ਸਭ ਰਾਲੀ ॥
ਮਾਨਹਿ ਤ ਏਕੁ ਅਲੇਖੁ ਠਾਕੁਰੁ ਜਿਨਹਿ ਸਭ ਕਲ ਧਾਰੀਆ ॥
ਤੁਧੁ ਬਚਨਿ ਗੁਰ ਕੈ ਵਸਿ ਕੀਆ ਆਦਿ ਪੁਰਖੁ ਬਨਵਾਰੀਆ ॥
ਤੂੰ ਆਪਿ ਚਲਿਆ ਆਪਿ ਰਹਿਆ ਆਪਿ ਸਭ ਕਲ ਧਾਰੀਆ ॥
ਬਿਨਵੰਤਿ ਨਾਨਕ ਪੈਜ ਰਾਖਹੁ ਸਭ ਸੇਵਕ ਸਰਨਿ ਤੁਮਾਰੀਆ ॥੨॥

ਮੋਹਨ ਤੁਧੁ ਸਤਸੰਗਤਿ ਧਿਆਵੈ ਦਰਸ ਧਿਆਨਾ ॥
ਮੋਹਨ ਜਮੁ ਨੇੜਿ ਨ ਆਵੈ ਤੁਧੁ ਜਪਹਿ ਨਿਦਾਨਾ ॥
ਜਮਕਾਲੁ ਤਿਨ ਕਉ ਲਗੈ ਨਾਹੀ ਜੋ ਇਕ ਮਨਿ ਧਿਆਵਹੇ ॥
ਮਨਿ ਬਚਨਿ ਕਰਮਿ ਜਿ ਤੁਧੁ ਅਰਾਧਹਿ ਸੇ ਸਭੇ ਫਲ ਪਾਵਹੇ ॥
ਮਲ ਮੂਤ ਮੂੜ ਜਿ ਮੁਗਧ ਹੋਤੇ ਸਿ ਦੇਖਿ ਦਰਸੁ ਸੁਗਿਆਨਾ ॥
ਬਿਨਵੰਤਿ ਨਾਨਕ ਰਾਜੁ ਨਿਹਚਲੁ ਪੂਰਨ ਪੁਰਖ ਭਗਵਾਨਾ ॥੩॥

ਮੋਹਨ ਤੂੰ ਸੁਫਲੁ ਫਲਿਆ ਸਣੁ ਪਰਵਾਰੇ ॥
ਮੋਹਨ ਪੁਤ੍ਰ ਮੀਤ ਭਾਈ ਕੁਟੰਬ ਸਭਿ ਤਾਰੇ ॥
ਤਾਰਿਆ ਜਹਾਨੁ ਲਹਿਆ ਅਭਿਮਾਨੁ ਜਿਨੀ ਦਰਸਨੁ ਪਾਇਆ ॥

ਚਿੰਤਾਵਾਂ ਖ਼ਤਮ ਹੋ ਗਈਆਂ ਹਨ। ਨਾਨਕ ਬੇਨਤੀ ਕਰਦਾ ਹੈ ਕਿ ਜਿਹੋ ਜਿਹਾ ਅਸੀਂ ਲੋੜਦੇ ਸਾਂ, ਉਹੋ ਜਿਹਾ ਪਤੀ-ਪਰਮਾਤਮਾ ਮਿਲ ਗਿਆ ਹੈ।੩।

(ਹੇ ਮੇਰੀ ਸਹੇਲੀਓ!) ਮੇਰੇ ਮਨ ਦੀ ਆਨੰਦੀ ਸਥਿਤੀ ਹੋ ਗਈ ਹੈ ਅਤੇ ਵਧਾਈ (ਦੇ ਸ਼ਾਦੀਆਨੇ) ਵਜ ਰਹੇ ਹਨ।(ਕਿਉਂਕਿ ਮੇਰੇ) ਹਿਰਦੇ ਰੂਪ ਘਰ ਵਿਚ ਪ੍ਰੀਤਮ-ਪ੍ਰਭੂ ਆ ਵਸਿਆ ਹੈ, (ਅਤੇ ਮੇਰੀ) ਸਾਰੀ ਤ੍ਰਿਸ਼ਨਾ ਦੂਰ ਕਰ ਦਿੱਤੀ ਹੈ।(ਹੁਣ) ਲਾਲ, ਠਾਕੁਰ, ਗੋਪਾਲ ਮਿਲ ਪਿਆ ਹੈ ਅਤੇ (ਇੰਦ੍ਰੀਆਂ ਰੂਪ) ਸਖੀਆਂ ਨੇ ਮੰਗਲਮਈ ਗੀਤ ਗਾਇਆ ਹੈ।(ਮੇਰੇ) ਸਾਰਿਆਂ ਮਿਤਰਾਂ, ਸੰਬੰਧੀਆਂ ਵਿਚ ਖ਼ੁਸ਼ੀ ਦੀ ਲਹਿਰ ਚਲ ਪਈ ਹੈ (ਅਤੇ ਵਿੰਕਾਰਾਂ ਰੂਪ) ਦੂਤਾਂ ਦਾ ਥਾਂ-ਠਿਕਾਣਾ ਮਿਟ ਗਿਆ ਹੈ। ਮੇਰੇ ਘਰ ਵਿਚ ਅਨਹਦ (ਸ਼ਬਦ) ਦੇ ਵਾਜੇ ਵਜ ਰਹੇ ਹਨ (ਅਤੇ ਮੈਂ ਆਪਣੇ) ਪਤੀ-ਪਰਮਾਤਮਾ ਨਾਲ ਸੇਜ ਵਿਛਾ ਲਈ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਜੀਵ-ਇਸਤਰੀ) ਸਹਿਜ ਅਵਸਥਾ ਵਿਚ ਰਹਿੰਦੀ ਹੈ (ਕਿਉਂਕਿ) ਹਰਿ ਰੂਪ ਸੁਖਦਾਇਕ ਕੰਤ ਮਿਲ ਪਿਆ ਹੈ।੪।੧।

**ਗਉੜੀ ਮਹਲਾ ੫**

(ਨੋਟ: ਰਵਾਇਤ ਅਨੁਸਾਰ ਗੁਰੂ ਅਰਜਨ ਦੇਵ ਜੀ ਵਲੋਂ ਇਹ ਸ਼ਬਦ ਬਾਬੇ ਮੋਹਨ ਨੂੰ ਸੰਬੋਧਿਤ ਹੈ ਜਦੋਂ ਗੁਰੂ ਜੀ ਗੋਇੰਦਵਾਲ ਵਾਲੀਆਂ ਪੋਥੀਆਂ ਲੈਣ ਲਈ ਗਏ ਸਨ।)

ਹੇ ਮੋਹਨ! ਤੇਰੇ ਅਪਾਰ ਉੱਚੇ ਮਹਲ ਅਤੇ ਘਰ ਹਨ। ਹੇ ਮੋਹਨ! ਤੇਰੇ ਦੁਆਰ ਅਤੇ ਧਰਮ-ਸਥਾਨਾਂ (ਵਿਚ ਬੈਠੇ) ਸੰਤ ਜਨ ਸ਼ੋਭਾ ਪਾ ਰਹੇ ਹਨ। ਹੇ ਅਪਾਰ ਪ੍ਰਭੂ! ਹੇ ਦਿਆਲੂ! ਹੇ ਠਾਕੁਰ! (ਤੇਰੇ) ਧਰਮ-ਧਾਮਾਂ ਵਿਚ (ਸੰਤ ਜਨ) ਸਦਾ ਕੀਰਤਨ ਕਰਦੇ ਰਹਿੰਦੇ ਹਨ। ਜਿਥੇ ਵੀ ਸਾਧ-ਸੰਤ ਇਕੱਠੇ ਹੁੰਦੇ ਹਨ, ਉਥੇ ਤੇਰੀ ਆਰਾਧਨਾ ਕਰਦੇ ਹਨ। ਹੇ ਦਿਆਲੂ! ਹੇ ਸੁਆਮੀ! ਦਇਆ ਅਤੇ ਮਿਹਰ ਕਰਕੇ ਦੀਨਾਂ (ਗ਼ਰੀਬਾਂ) ਉਤੇ ਕ੍ਰਿਪਾ ਕਰੋ। ਨਾਨਕ ਬੇਨਤੀ ਕਰਦਾ ਹੈ (ਅਸੀਂ ਤੇਰੇ) ਦਰਸ਼ਨ ਦੇ ਪਿਆਸੇ ਹਾਂ।(ਤੈਨੂੰ) ਮਿਲ ਕੇ ਅਤੇ ਦਰਸ਼ਨ ਕਰਕੇ ਸ੍ਰੇਸ਼ਠ ਸੁਖ ਮਾਣਦੇ ਹਾਂ।੧।

ਹੇ ਮੋਹਨ! ਤੇਰੇ ਬੋਲ ਅਨੂਪ ਹਨ, ਤੇਰੀ ਚਾਲ ਢਾਲ ਨਿਰਾਲੀ ਹੈ। ਹੇ ਮੋਹਨ! (ਸਾਰੇ) ਤੈਨੂੰ ਹੀ ਇਕ (ਸਥਾਈ) ਤੱਤ੍ਵ ਮੰਨਦੇ ਹਨ, ਹੋਰ ਸਾਰੇ ਮਿੱਟੀ (*ਰਾਲੀ*) ਦੇ ਸਮਾਨ ਹਨ। (ਸਭ) ਮੰਨਦੇ ਹਨ (ਕਿਉਂਕਿ) ਇਕ ਅਲੇਖ ਸੁਆਮੀ (ਤੂੰ ਹੀ) ਹੈਂ, ਜਿਸ ਨੇ ਸਾਰੀ (ਸ੍ਰਿਸ਼ਟੀ ਵਿਚ ਆਪਣੀ) ਕਲਾ ਵਰਤਾਈ ਹੋਈ ਹੈ। ਹੇ ਆਦਿ ਪੁਰਖ! ਹੇ ਜਗਤ ਦੇ ਸੁਆਮੀ! ਤੈਨੂੰ (ਕਿਸੇ ਨੇ ਜੇ ਵਸ ਵਿਚ ਕੀਤਾ ਹੈ ਤਾਂ ਉਸ ਨੇ) ਗੁਰੂ ਦੇ ਬਚਨ ਰਾਹੀਂ ਹੀ ਵਸ ਵਿਚ ਕੀਤਾ ਹੈ। ਤੂੰ ਆਪ (ਸੰਸਾਰ ਤੋਂ) ਜਾਂਦਾ ਹੈਂ, ਆਪ ਹੀ ਰਹਿੰਦਾ ਹੈਂ ਅਤੇ ਆਪ ਦੀ ਸਾਰੀ (ਸ੍ਰਿਸ਼ਟੀ ਵਿਚ) ਸੱਤਾ ਵਰਤਾਈ ਹੋਈ ਹੈ। ਨਾਨਕ ਬੇਨਤੀ ਕਰਦਾ ਹੈ (ਕਿ ਹੇ ਪ੍ਰਭੂ! ਤੂੰ ਆਪ ਹੀ ਸੇਵਕਾਂ ਦੀ) ਪੈਜ ਰਖਦਾ ਹੈਂ ਅਤੇ ਸਾਰੇ ਸੇਵਕ ਤੇਰੀ ਸ਼ਰਣ ਵਿਚ ਹਨ।੨।

ਹੇ ਮੋਹਨ! ਤੈਨੂੰ (ਸਾਰੀ) ਸਤਿਸੰਗਤ ਆਰਾਧਦੀ ਹੈ (ਅਤੇ ਤੇਰੇ) ਦਰਸ਼ਨ ਲਈ ਧਿਆਨ ਧਰਦੀ ਹੈ। ਹੇ ਮੋਹਨ! ਜਿਹੜੇ ਤੈਨੂੰ ਜਪਦੇ ਹਨ, ਅੰਤ-ਕਾਲ (*ਨਿਦਾਨਾ*) ਜਮ (ਉਨ੍ਹਾਂ ਦੇ) ਨੇੜੇ ਨਹੀਂ ਆਉਂਦਾ। ਜੋ (ਸੇਵਕ ਤੈਨੂੰ) ਇਕ ਮਨ-ਚਿਤ ਹੋ ਕੇ ਧਿਆਉਂਦੇ ਹਨ, ਉਨ੍ਹਾਂ ਉਤੇ ਜਮ-ਕਾਲ ਅਸਰ ਨਹੀਂ ਪਾ ਸਕਦਾ। ਜੋ ਮਨ, ਬਚਨ ਅਤੇ ਕਰਮ ਕਰਕੇ ਤੈਨੂੰ ਆਰਾਧਦੇ ਹਨ, ਉਹ ਸਭ ਤਰ੍ਹਾਂ ਦੇ ਫਲ ਪਾਉਂਦੇ ਹਨ। ਜੋ ਲੋਕ ਗੰਦੇ, ਮੂਰਖ ਅਤੇ ਨਾਸਮਝ ਹੁੰਦੇ ਹਨ, ਉਹ (ਤੇਰਾ) ਦਰਸ਼ਨ ਕਰਕੇ ਗਿਆਨੀ ਅਥਵਾ ਬੁੱਧੀਮਾਨ ਬਣ ਜਾਂਦੇ ਹਨ। ਨਾਨਕ ਬੇਨਤੀ ਕਰਦਾ ਹੈ ਕਿ ਹੇ ਪੂਰਣ ਪੁਰਖ! ਹੇ ਭਗਵਾਨ! (ਤੇਰਾ) ਰਾਜ ਸਦਾ ਸਥਾਈ ਹੈ।੩।

ਹੇ ਮੋਹਨ! ਤੂੰ ਪਰਿਵਾਰ ਸਹਿਤ ਚੰਗੇ ਫਲਾਂ ਨਾਲ ਸ਼ੋਭਾਇਮਾਨ ਹੋਇਆ ਹੈਂ। ਹੇ ਮੋਹਨ! ਪੁੱਤਰ, ਮਿਤਰ, ਭਰਾ, ਕੁਟੰਬੀ ਸਭ ਨੂੰ (ਤੂੰ) ਤਾਰਿਆ ਹੈ। ਜਿਨ੍ਹਾਂ ਨੇ ਤੇਰਾ ਦਰਸ਼ਨ ਪਾਇਆ ਹੈ, (ਉਨ੍ਹਾਂ ਦਾ) ਹੰਕਾਰ ਦੂਰ ਕਰਕੇ ਸੰਸਾਰ ਸਾਗਰ ਤੋਂ ਤਾਰ ਦਿੱਤਾ ਹੈ। ਜਿਨ੍ਹਾਂ ਨੇ ਤੈਨੂੰ ਧੰਨ ਕਿਹਾ ਹੈ,

ਜਿਨੀ ਤੁਧਨੋ ਧੰਨੁ ਕਹਿਆ ਤਿਨ ਜਮੁ ਨੇੜਿ ਨ ਆਇਆ ॥
ਬੇਅੰਤ ਗੁਣ ਤੇਰੇ ਕਥੇ ਨ ਜਾਹੀ ਸਤਿਗੁਰ ਪੁਰਖ ਮੁਰਾਰੇ ॥
ਬਿਨਵੰਤਿ ਨਾਨਕ ਟੇਕ ਰਾਖੀ ਜਿਤੁ ਲਗਿ ਤਰਿਆ ਸੰਸਾਰੇ ॥੪॥੨॥

ਗਉੜੀ ਮਹਲਾ ੫ ॥
ਸਲੋਕੁ ॥
ਪਤਿਤ ਅਸੰਖ ਪੁਨੀਤ ਕਰਿ ਪੁਨਹ ਪੁਨਹ ਬਲਿਹਾਰ ॥
ਨਾਨਕ ਰਾਮ ਨਾਮੁ ਜਪਿ ਪਾਵਕੋ ਤਿਨ ਕਿਲਬਿਖ ਦਾਹਨਹਾਰ ॥੧॥

ਛੰਤ ॥
ਜਪਿ ਮਨਾ ਤੂੰ ਰਾਮ ਨਰਾਇਣੁ ਗੋਵਿੰਦਾ ਹਰਿ ਮਾਧੋ ॥
ਧਿਆਇ ਮਨਾ ਮੁਰਾਰਿ ਮੁਕੰਦੇ ਕਟੀਐ ਕਾਲ ਦੁਖ ਫਾਧੋ ॥
ਦੁਖਹਰਣ ਦੀਨ ਸਰਣ ਸ੍ਰੀਧਰ ਚਰਨ ਕਮਲ ਅਰਾਧੀਐ ॥
ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ ॥
ਕਲਿਮਲਹ ਦਹਤਾ ਸੁਧੁ ਕਰਤਾ ਦਿਨਸੁ ਰੈਣਿ ਅਰਾਧੋ ॥
ਬਿਨਵੰਤਿ ਨਾਨਕ ਕਰਹੁ ਕਿਰਪਾ ਗੋਪਾਲ ਗੋਬਿੰਦ ਮਾਧੋ ॥੧॥

ਸਿਮਰਿ ਮਨਾ ਦਾਮੋਦਰੁ ਦੁਖਹਰੁ ਭੈ ਭੰਜਨੁ ਹਰਿ ਰਾਇਆ ॥
ਸ੍ਰੀਰੰਗੋ ਦਇਆਲ ਮਨੋਹਰੁ ਭਗਤਿ ਵਛਲੁ ਬਿਰਦਾਇਆ ॥
ਭਗਤਿ ਵਛਲ ਪੁਰਖ ਪੂਰਨ ਮਨਹਿ ਚਿੰਦਿਆ ਪਾਈਐ ॥
ਤਮ ਅੰਧ ਕੂਪ ਤੇ ਉਧਾਰੈ ਨਾਮੁ ਮੰਨਿ ਵਸਾਈਐ ॥
ਸੁਰ ਸਿਧ ਗਣ ਗੰਧਰਬ ਮੁਨਿ ਜਨ ਗੁਣ ਅਨਿਕ ਭਗਤੀ ਗਾਇਆ ॥
ਬਿਨਵੰਤਿ ਨਾਨਕ ਕਰਹੁ ਕਿਰਪਾ ਪਾਰਬ੍ਰਹਮ ਹਰਿ ਰਾਇਆ ॥੨॥

ਚੇਤਿ ਮਨਾ ਪਾਰਬ੍ਰਹਮੁ ਪਰਮੇਸਰੁ ਸਰਬ ਕਲਾ ਜਿਨਿ ਧਾਰੀ ॥
ਕਰੁਣਾ ਮੈ ਸਮਰਥੁ ਸੁਆਮੀ ਘਟ ਘਟ ਪ੍ਰਾਣ ਅਧਾਰੀ ॥
ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ ਅਪਾਰੋ ॥
ਸਰਣਿ ਜੋਗੁ ਸਮਰਥੁ ਮੋਹਨੁ ਸਰਬ ਦੋਖ ਬਿਦਾਰੋ ॥
ਰੋਗ ਸੋਗ ਸਭਿ ਦੋਖ ਬਿਨਸਹਿ ਜਪਤ ਨਾਮੁ ਮੁਰਾਰੀ ॥
ਬਿਨਵੰਤਿ ਨਾਨਕ ਕਰਹੁ ਕਿਰਪਾ ਸਮਰਥ ਸਭ ਕਲ ਧਾਰੀ ॥੩॥

ਗੁਣ ਗਾਉ ਮਨਾ ਅਚੁਤ ਅਬਿਨਾਸੀ ਸਭ ਤੇ ਊਚ ਦਇਆਲਾ ॥
ਬਿਸੰਭਰੁ ਦੇਵਨ ਕਉ ਏਕੈ ਸਰਬ ਕਰੈ ਪ੍ਰਤਿਪਾਲਾ ॥
ਪ੍ਰਤਿਪਾਲ ਮਹਾ ਦਇਆਲ ਦਾਨਾ ਦਇਆ ਧਾਰੇ ਸਭ ਕਿਸੈ ॥
ਕਾਲੁ ਕੰਟਕੁ ਲੋਭੁ ਮੋਹੁ ਨਾਸੈ ਜੀਅ ਜਾ ਕੈ ਪ੍ਰਭੁ ਬਸੈ ॥
ਸੁਪ੍ਰਸੰਨ ਦੇਵਾ ਸਫਲ ਸੇਵਾ ਭਈ ਪੂਰਨ ਘਾਲਾ ॥

Sri Satguru Jagjit Singh Ji eLibrary NamdhariElibrary@gmail.com

ਉਨ੍ਹਾਂ ਦੇ ਜਮ ਨੇੜੇ ਨਹੀਂ ਆਉਂਦਾ। ਹੇ ਸਤਿਗੁਰੂ! ਹੇ ਪੁਰਖ ਮੁਰਾਰੀ! ਤੇਰੇ ਬੇਅੰਤ ਗੁਣ ਹਨ, (ਉਨ੍ਹਾਂ ਦਾ) ਕਥਨ ਨਹੀਂ ਕੀਤਾ ਜਾ ਸਕਦਾ। ਨਾਨਕ ਬੇਨਤੀ ਕਰਦਾ ਹੈ ਕਿ ਹੇ ਮੋਹਨ! (ਅਸਾਂ) ਤੇਰੀ ਟੇਕ ਰਖੀ ਹੋਈ ਹੈ, ਜਿਸ ਨਾਲ ਲਗ ਕੇ ਭਵ-ਜਲ ਤੋਂ ਤਰ ਜਾਈਦਾ ਹੈ)।੪।੨।

**ਗਉੜੀ ਮਹਲਾ ੫**

**ਸਲੋਕ :** (ਜੋ ਪ੍ਰਭੂ) ਅਸੰਖ ਪਤਿਤਾਂ ਨੂੰ ਪਵਿਤਰ (*ਪੁਨੀਤ*) ਕਰਨ ਵਾਲਾ ਹੈ, (ਮੈਂ ਉਸ ਤੋਂ) ਬਾਰ ਬਾਰ ਬਲਿਹਾਰ ਜਾਂਦਾ ਹਾਂ। ਨਾਨਕ (ਦਾ ਕਥਨ ਹੈ ਕਿ ਹੇ ਭਾਈ!) ਰਾਮ ਦੇ ਨਾਮ ਦੀ ਆਰਾਧਨਾ ਕਰ (ਕਿਉਂਕਿ) ਨਾਮ ਰੂਪ ਅਗਨੀ ਪਾਪਾਂ ਰੂਪ ਤਿਨਕਿਆਂ ਨੂੰ ਸਾੜਨ ਵਾਲੀ ਹੈ।੧।

**ਛੰਤ:** ਹੇ ਮਨ! ਤੂੰ ਰਾਮ, ਨਾਰਾਇਣ, ਗੋਬਿੰਦ, ਹਰਿ, ਮਾਧੋ ਨੂੰ ਜਪ। ਹੇ ਮਨ! (ਤੂੰ) ਮੁਰਾਰੀ, ਮੁਕੰਦ ਦੀ ਆਰਾਧਨਾ ਕਰ, (ਜਿਸ ਕਰਕੇ) ਕਾਲ ਦੇ ਦੁਖਾਂ ਦੀ ਫਾਹੀ ਕਟੀ ਜਾਂਦੀ ਹੈ। (ਜੋ ਪ੍ਰਭੂ) ਦੁਖਾਂ ਨੂੰ ਖ਼ਤਮ ਕਰਨ ਵਾਲਾ ਹੈ, ਦੀਨਾਂ ਨੂੰ ਸ਼ਰਣ ਦੇਣ ਵਾਲਾ ਹੈਂ, ਲੱਛਮੀ ਦਾ ਧਾਰਕ ਹੈ, (ਉਸ ਦੇ) ਚਰਣ ਕਮਲਾਂ ਦੀ ਆਰਾਧਨਾ ਕਰਨੀ ਚਾਹੀਦੀ ਹੈ। ਜਮ ਦਾ ਮਾਰਗ ਬਹੁਤ ਕ੍ਰਠਿਨ ਹੈ (ਅਤੇ ਜਗਤ) ਅਗਨੀ ਦਾ ਸਮੁੰਦਰ ਹੈ, (ਪਰ ਉਸ ਨੂੰ) ਛਿਣ ਭਰ ਲਈ ਨਾਮ ਦੇ ਸਿਮਰਨ ਨਾਲ ਸਾਧ ਲੈਣਾ ਚਾਹੀਦਾ ਹੈ (ਅਰਥਾਤ ਆਪਣੇ ਅਨੁਕੂਲ ਕਰ ਲੈਣਾ ਚਾਹੀਦਾ ਹੈ)। (ਹਰਿ-ਨਾਮ) ਪਾਪਾਂ ਨੂੰ ਸਾੜਨ ਵਾਲਾ ਹੈ (ਅਤੇ ਸੇਵਕਾਂ ਨੂੰ) ਸ਼ੁੱਧ ਕਰਨ ਵਾਲਾ ਹੈ, (ਉਸ ਨੂੰ) ਦਿਨ ਰਾਤ ਸਿਮਰਨਾ ਚਾਹੀਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਗੋਪਾਲ! ਹੇ ਗੋਬਿੰਦ! ਹੇ ਮਾਧੋ! ਕ੍ਰਿਪਾ ਕਰੋ (ਕਿ ਮੈਂ ਤੇਰਾ ਨਾਮ ਸਦਾ ਸਿਮਰਦਾ ਰਹਾਂ)।੧।

ਹੇ ਮਨ! (ਤੂੰ ਉਸ) ਦਾਮੋਦਰ, ਦੁਖ ਹਰਨ ਵਾਲੇ, ਡਰ ਨੂੰ ਖ਼ਤਮ ਕਰਨ ਵਾਲੇ, ਹਰਿ ਰਾਜੇ ਦਾ ਸਿਮਰਨ ਕਰ, (ਜੋ) ਲੱਛਮੀ ਦਾ ਸੁਆਮੀ ਹੈ, ਦਿਆਲੂ ਹੈ, ਮਨ ਨੂੰ ਮੋਹਣ ਵਾਲਾ ਹੈ, ਭਗਤ/ਭਗਤੀ ਨਾਲ ਪਿਆਰ ਕਰਨਾ (ਜਿਸ ਦਾ ਨਿਤ ਦਾ) ਸੁਭਾ ਹੈ। ਭਗਤ/ਭਗਤੀ ਨੂੰ ਪ੍ਰੇਮ ਕਰਨ ਵਾਲੇ ਪੂਰਣ ਪੁਰਖ (ਨੂੰ ਆਰਾਧਣ ਨਾਲ) ਮਨ ਇਛਿਤ ਫਲ ਪਾਈਦਾ ਹੈ। (ਹਰਿ-ਨਾਮ ਜਗਤ ਰੂਪ) ਅੰਧਕਾਰਮਈ ਅੰਨ੍ਹੇ ਖੂਹ ਤੋਂ ਕਢ ਲੈਂਦਾ ਹੈ, (ਇਸ ਲਈ) ਨਾਮ ਨੂੰ (ਸਦਾ) ਮਨ ਵਿਚ ਵਸਾਉਣਾ ਚਾਹੀਦਾ ਹੈ। ਦੇਵਤਿਆਂ, ਸਿੱਧਾਂ, ਸ਼ਿਵ-ਗਣਾਂ, ਗੰਧਰਬਾਂ, ਮੁਨੀ ਜਨਾਂ ਅਤੇ ਅਨੇਕ ਭਗਤਾਂ (ਨੇ ਉਸ ਪ੍ਰਭੂ ਦੇ) ਗੁਣਾਂ ਦਾ ਗਾਇਨ ਕੀਤਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਹੇ ਪ੍ਰਾਰਬ੍ਰਹਮ! ਹੇ ਹਰਿ ਰਾਜੇ! (ਮੇਰੇ ਉਤੇ) ਕ੍ਰਿਪਾ ਕਰੋ (ਕਿ ਮੈਂ ਨਾਮ ਜਪਦਾ ਰਹਾਂ)।੨।

ਹੇ ਮਨ! (ਉਸ) ਪਾਰਬ੍ਰਹਮ, ਪਰਮੇਸ਼ਵਰ ਦਾ ਸਿਮਰਨ ਕਰ ਜਿਸ ਨੇ ਸਭ ਵਿਚ ਆਪਣੀ ਕਲਾ ਵਰਤਾਈ ਹੋਈ ਹੈ। (ਉਹ ਪ੍ਰਭੂ) ਦਇਆ ਦਾ ਸਰੂਪ, (ਸਰਬ) ਸਮਰਥ, ਸੁਆਮੀ ਅਤੇ ਹਰ ਇਕ ਸ਼ਰੀਰ ਤੇ ਪ੍ਰਾਣਾਂ ਦਾ ਆਧਾਰ ਹੈ। ਸੁਆਸਾਂ ਦਾ, ਮਨ ਦਾ, ਤਨ ਦਾ ਅਤੇ ਜੀਵਨ ਦਾ ਦਾਤਾ, ਬੇਅੰਤ, ਅਗਮ ਅਤੇ ਅਪਾਰ ਹੈ। ਸ਼ਰਣ ਪ੍ਰਦਾਨ ਕਰਨ ਯੋਗ, ਸਮਰਥ, ਮਨ ਨੂੰ ਮੋਹਣ ਵਾਲਾ ਅਤੇ ਸਾਰਿਆਂ ਦੋਸ਼ਾਂ ਨੂੰ ਦੂਰ ਕਰਨ ਵਾਲਾ ਹੈ। (ਉਸ) ਮੁਰਾਰੀ ਦਾ ਨਾਮ ਜਪਣ ਨਾਲ ਸਭ ਰੋਗ, ਸੋਗ ਅਤੇ ਦੋਸ਼ ਨਸ਼ਟ ਹੋ ਜਾਂਦੇ ਹਨ। ਨਾਨਕ ਬੇਨਤੀ ਕਰਦਾ ਹੈ ਕਿ ਹੇ ਸਭ ਕਲਾਂ ਧਾਰਣ ਕਰਨ ਵਾਲੇ ਸਮਰਥ (ਪ੍ਰਭੂ)! ਕ੍ਰਿਪਾ ਕਰੋ (ਕਿ ਮੈਂ ਨਾਮ ਦੀ ਸਾਧਨਾ ਕਰਦਾ ਰਹਾਂ)।੩।

ਹੇ ਮਨ! (ਉਸ ਪ੍ਰਭੂ ਦੇ) ਗੁਣਾਂ ਦਾ ਗਾਇਨ ਕਰੋ (ਜੋ) ਵਿਚਲਿਤ ਹੋਣ ਵਾਲਾ ਨਹੀਂ (*ਅਚੁਤ*) ਹੈ, ਅਵਿਨਾਸੀ ਅਤੇ ਸਭ ਤੋਂ ਸ੍ਰੇਸ਼ਠ ਹੈ, ਦਿਆਲੂ ਹੈ। (ਜੋ ਸਾਰੀ) ਸਿਸ਼ਟੀ ਨੂੰ ਇਕੋ ਇਕ ਦੇਣ ਵਾਲਾ ਹੈ ਅਤੇ ਸਭ ਦੀ ਪਾਲਣਾ ਕਰਦਾ ਹੈ। (ਉਹ) ਪਾਲਣਾ ਕਰਦਾ ਹੈ, ਮਹਾਨ ਦਿਆਲੂ ਹੈ, ਸੁਜਾਨ (*ਦਾਨਾ*) ਹੈ, ਸਭ ਕਿਸੇ ਉਤੇ ਦਇਆ ਕਰਨ ਵਾਲਾ ਹੈ। ਜਿਸ ਦੇ ਹਿਰਦੇ ਵਿਚ ਪ੍ਰਭੂ ਵਸਦਾ ਹੈ (ਉਸ ਦਾ) ਕਾਲ ਰੂਪ ਕੰਡਾ, ਲੋਭ ਅਤੇ ਮੋਹ ਨਸ਼ਟ ਹੋ ਜਾਂਦੇ ਹਨ। (ਉਹ) ਦੇਵ ਸਰੂਪ (ਮੇਰੇ ਉਤੇ)

Sri Satguru Jagjit Singh Ji eLibrary NamdhariElibrary@gmail.com

ਬਿਨਵੰਤ ਨਾਨਕ ਇਛ ਪੁਨੀ ਜਪਤ ਦੀਨ ਦੈਆਲਾ ॥੪॥੩॥

ਗਉੜੀ ਮਹਲਾ ੫ ॥
ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ ॥
ਮਾਨੁ ਤਿਆਗਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ ॥
ਸਖੀ ਵਸਿ ਆਇਆ ਫਿਰਿ ਛੋਡਿ ਨ ਜਾਈ ਇਹ ਰੀਤਿ ਭਲੀ ਭਗਵੰਤੈ ॥
ਨਾਨਕ ਜਰਾ ਮਰਣ ਭੈ ਨਰਕ ਨਿਵਾਰੈ ਪੁਨੀਤ ਕਰੈ ਤਿਸੁ ਜੰਤੈ ॥੧॥

ਸੁਣਿ ਸਖੀਏ ਇਹ ਭਲੀ ਬਿਨੰਤੀ ਏਹੁ ਮਤਾਂਤੁ ਪਕਾਈਐ ॥
ਸਹਜਿ ਸੁਭਾਇ ਉਪਾਧਿ ਰਹਤ ਹੋਇ ਗੀਤ ਗੋਵਿੰਦਹਿ ਗਾਈਐ ॥
ਕਲਿ ਕਲੇਸ ਮਿਟਹਿ ਭ੍ਰਮ ਨਾਸਹਿ ਮਨਿ ਚਿੰਦਿਆ ਫਲੁ ਪਾਈਐ ॥
ਪਾਰਬ੍ਰਹਮ ਪੂਰਨ ਪਰਮੇਸਰ ਨਾਨਕ ਨਾਮੁ ਧਿਆਈਐ ॥੨॥
ਸਖੀ ਇਛ ਕਰੀ ਨਿਤ ਸੁਖ ਮਨਾਈ ਪ੍ਰਭ ਮੇਰੀ ਆਸ ਪੁਜਾਏ ॥
ਚਰਨ ਪਿਆਸੀ ਦਰਸ ਬੈਰਾਗਨਿ ਪੇਖਉ ਥਾਨ ਸਬਾਏ ॥
ਖੋਜਿ ਲਹਉ ਹਰਿ ਸੰਤ ਜਨਾ ਸੰਗੁ ਸੰਮ੍ਰਿਥ ਪੁਰਖ ਮਿਲਾਏ ॥
ਨਾਨਕ ਤਿਨ ਮਿਲਿਆ ਸੁਰਿਜਨੁ ਸੁਖਦਾਤਾ ਸੇ ਵਡਭਾਗੀ ਮਾਏ ॥੩॥

ਸਖੀ ਨਾਲਿ ਵਸਾ ਅਪੁਨੇ ਨਾਹ ਪਿਆਰੇ ਮੇਰਾ ਮਨੁ ਤਨੁ ਹਰਿ ਸੰਗਿ ਹਿਲਿਆ ॥
ਸੁਣਿ ਸਖੀਏ ਮੇਰੀ ਨੀਦ ਭਲੀ ਮੈ ਆਪਨੜਾ ਪਿਰੁ ਮਿਲਿਆ ॥
ਭ੍ਰਮੁ ਖੋਇਓ ਸਾਂਤਿ ਸਹਜਿ ਸੁਆਮੀ ਪਰਗਾਸੁ ਭਇਆ ਕਉਲੁ ਖਿਲਿਆ ॥
ਵਰੁ ਪਾਇਆ ਪ੍ਰਭੁ ਅੰਤਰਜਾਮੀ ਨਾਨਕ ਸੋਹਾਗੁ ਨ ਟਲਿਆ ॥੪॥੪॥੨॥੫॥੧੧॥

Sri Satguru Jagjit Singh Ji eLibrary NamdhariElibrary@gmail.com

ਪ੍ਰਸੰਨ (ਹੋਇਆ ਹੈ), ਸੇਵਾ ਸਫਲ ਹੋ ਗਈ ਹੈ, ਘਾਲ ਪੂਰੀ ਹੋ ਗਈ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਉਸ) ਦੀਨ ਦਿਆਲੂ ਨੂੰ ਜਪਦਿਆਂ ਇੱਛਾ ਪੂਰੀ ਹੋ ਗਈ ਹੈ।੪।੩।

**ਗਉੜੀ ਮਹਲਾ ੫**

ਹੇ ਸਖੀਏ! ਸੁਣ, (ਅਸੀਂ ਦੋਵੇਂ) ਮਿਲ ਕੇ ਉਦਮ ਕਰੀਏ ਅਤੇ ਹਰਿ ਰੂਪ ਪਤੀ ਨੂੰ ਖ਼ੁਸ਼ ਕਰ ਲਈਏ। (ਮਨ ਦਾ) ਮਾਣ ਤਿਆਗ ਕੇ ਅਤੇ ਭਗਤੀ ਨੂੰ ਠਗਮੂਰੀ ਬਣਾ ਕੇ ਸਾਧੂ (ਗੁਰੂ) ਦੇ ਉਪਦੇਸ਼ ਦੁਆਰਾ (ਪ੍ਰਭੂ ਨੂੰ) ਮੋਹ ਲਈਏ। ਹੇ ਸਖੀ! (ਉਸ) ਪ੍ਰਭੂ ਦੀ ਇਹ ਚੰਗੀ ਰੀਤ ਹੈ (ਕਿ ਇਕ ਵਾਰ) ਵਸ ਵਿਚ ਆਇਆ, ਫਿਰ ਛਡ ਕੇ ਨਹੀਂ ਜਾਂਦਾ। ਨਾਨਕ (ਦਾ ਕਥਨ ਹੈ ਕਿ) ਉਸ ਜੀਵ ਨੂੰ (ਜੋ ਉਸ ਦੀ ਸ਼ਰਣ ਵਿਚ ਆ ਜਾਂਦਾ ਹੈ) ਪਵਿਤਰ ਕਰ ਦਿੰਦਾ ਹੈ ਅਤੇ (ਉਸ ਦੇ) ਬੁਢਾਪੇ, ਮ੍ਰਿਤੂ ਅਤੇ ਨਰਕ ਦੇ ਭੈ ਨੂੰ ਦੂਰ ਕਰ ਦਿੰਦਾ ਹੈ।੧।

ਹੇ ਸਖੀਏ! ਇਹ ਚੰਗੀ ਬੇਨਤੀ ਸੁਣ, (ਆ ਅਤੇ ਮਿਲ ਕੇ) ਇਹ ਮਤਾ ਪਕਾਈਏ। ਸਹਿਜ ਸੁਭਾ ਛਲ-ਕਪਟ (*ਉਪਾਧਿ*) ਤੋਂ ਰਹਿਤ ਹੋ ਕੇ, ਗੋਬਿੰਦ ਦਾ ਗੁਣ-ਗਾਨ ਕਰੀਏ। (ਅਜਿਹਾ ਕਰਨ ਨਾਲ) ਕਲਹ ਕਲੇਸ਼ ਮਿਟ ਜਾਂਦੇ ਹਨ, ਭਰਮ ਨਸ਼ਟ ਹੋ ਜਾਂਦੇ ਹਨ ਅਤੇ ਮਨ-ਇਛਿਤ ਫਲ ਪਾ ਲਈਦਾ ਹੈ। ਨਾਨਕ (ਦਾ ਕਥਨ ਹੈ ਕਿ) ਪਾਰਬ੍ਰਹਮ, ਪੂਰਣੇ ਪਰਮੇਸ਼ਵਰ ਦਾ ਨਾਮ ਸਿਮਰਨਾ ਚਾਹੀਦਾ ਹੈ।੨। ਹੇ ਸਖੀ! (ਮੈਂ ਨਿਤ) ਇੱਛਾ ਕਰਦੀ ਹਾਂ, ਨਿਤ ਸੁਖਣਾ ਸੁਖਦੀ ਹਾਂ ਕਿ ਪ੍ਰਭੂ ਮੇਰੀ ਆਸ ਪੂਰੀ ਕਰੇ। (ਮੈਂ ਪ੍ਰਭੂ ਦੇ) ਚਰਣਾਮ੍ਰਿਤ ਦੀ ਪਿਆਸੀ ਹਾਂ, (ਉਸ ਦੇ) ਦਰਸ਼ਨ ਲਈ ਵੈਰਾਗਵਾਨ ਹਾਂ, (ਉਸ ਨੂੰ) ਸਾਰੀਆਂ ਥਾਵਾਂ 'ਤੇ ਲਭਦੀ ਫਿਰਦੀ ਹਾਂ। ਮੈਂ ਹਰਿ ਦੇ ਸੰਤ-ਜਨਾਂ ਦਾ ਸੰਗ ਲਭਦੀ ਹਾਂ ਜੋ ਸਮਰਥ ਪੁਰਖ ਪ੍ਰਭੂ ਨੂੰ ਮਿਲਾ ਦਿੰਦਾ ਹੈ। ਨਾਨਕ (ਦਾ ਕਥਨ ਹੈ ਕਿ) ਹੇ ਮਾਤਾ! ਉਹ ਵਡਭਾਗੀ ਹਨ ਜਿਨ੍ਹਾਂ ਨੂੰ ਸ੍ਰੇਸ਼ਠ ਦੇਵ ਅਤੇ ਸੁਖਦਾਤਾ ਮਿਲ ਪਿਆ ਹੈ।੩।

ਹੇ ਸਖੀ! (ਮੈਂ) ਆਪਣੇ ਪਿਆਰੇ ਪਤੀ-ਪਰਮੇਸ਼ਵਰ ਨਾਲ ਵਸਦੀ ਹਾਂ ਅਤੇ ਮੇਰਾ ਮਨ ਤੇ ਤਨ ਹਰਿ ਨਾਲ ਹਿਲ ਮਿਲ ਗਿਆ ਹੈ (ਅਰਥਾਤ ਗਿਝ ਗਿਆ ਹੈ)। ਹੇ ਸਖੀਏ! ਸੁਣ (ਹੁਣ) ਮੇਰੀ ਨੀਂਦਰ ਚੰਗੀ ਹੋ ਗਈ ਹੈ (ਕਿਉਂਕਿ) ਮੈਨੂੰ ਆਪਣਾ ਪਤੀ ਮਿਲ ਗਿਆ ਹੈ। (ਪਤੀ ਦੇ ਮਿਲਣ ਨਾਲ ਮੇਰਾ) ਭਰਮ ਸੁਆਮੀ ਨੇ ਦੂਰ ਕਰ ਦਿੱਤਾ ਹੈ, (ਮੇਰੇ ਅੰਦਰ) ਸਹਿਜ ਸ਼ਾਂਤੀ (ਅਤੇ ਬ੍ਰਹਮ-ਗਿਆਨ ਦਾ) ਪ੍ਰਕਾਸ਼ ਹੋ ਗਿਆ ਹੈ, (ਮੇਰਾ ਹਿਰਦੇ ਰੂਪ) ਕਮਲ ਖਿੜ ਗਿਆ ਹੈ। ਨਾਨਕ (ਦਾ ਕਥਨ ਹੈ ਕਿ ਮੈਂ) ਅੰਤਰਜਾਮੀ ਪ੍ਰਭੂ ਰੂਪ ਵਰ ਪ੍ਰਾਪਤ ਕਰ ਲਿਆ ਹੈ। (ਮੇਰਾ) ਇਹ ਸੋਹਾਗ ਕਦੇ ਟਲਣ ਵਾਲਾ ਨਹੀਂ (ਅਰਥਾਤ ਸਥਾਈ ਹੈ)।੪।੪।੨।੫।੧੧।

Sri Satguru Jagjit Singh Ji eLibrary NamdhariElibrary@gmail.com

## ਅਰਥਾਵਲੀ

**ਉਨਮਨਿ** : ਹਠ-ਯੋਗ ਅਨੁਸਾਰ ਸੰਸਾਰ ਤੋਂ ਵਿਰਕਤ ਹੋਣ ਦੀ ਕ੍ਰਿਆ/ਗੁਰਬਾਣੀ ਦੇ ਪ੍ਰਸੰਗ ਵਿਚ ਉਹ ਸਥਿਤੀ ਜਦੋਂ ਸੰਸਾਰਿਕਤਾ ਨਾਲੋਂ ਰਿਸ਼ਤਾ ਤੋੜ ਕੇ ਪਰਮਾਤਮਾ ਨਾਲ ਜੋੜਿਆ ਜਾਂਦਾ ਹੈ।

**ਅਕਥ** : ਜਿਸ ਦਾ ਕਥਨ ਨ ਕੀਤਾ ਜਾ ਸਕੇ; ਪ੍ਰਭੂ।

**ਅਕੁਲ** : ਜਿਸ ਦੀ ਕੋਈ ਕੁਲ ਨਹੀਂ ਹੈ; ਪਰਮਾਤਮਾ।

**ਅਖੈ**: ਜਿਸ ਦਾ ਨਾਸ਼ ਨ ਹੋਵੇ; ਪਰਮਾਤਮਾ।

**ਅਗਮ/ਅਗੰਮ** : ਜਿਸ ਤਕ ਬੁੱਧੀ ਦੁਆਰਾ ਪਹੁੰਚ ਨ ਹੋਵੇ, ਅਚਿੰਤ੍ਯ; ਪ੍ਰਭੂ।

**ਅਗਾਧ** : ਜਿਸ ਦੀ ਥਾਹ ਨ ਪਾਈ ਜਾ ਸਕੇ; ਪਰਮਾਤਮਾ।

**ਅਗੋਚਰ** : ਜੋ ਇੰਦ੍ਰੀਆਂ (ਗੋ) ਦਾ ਵਿਸ਼ਾ ਨ ਹੋਵੇ; ਪਰਮਾਤਮਾ।

**ਅਚਲ** : ਜੋ ਸਥਿਰ ਹੋਵੇ; ਪਰਮ-ਸੱਤਾ।

**ਅਚੁਤ** : ਜੋ ਡਿਗਦਾ ਨ ਹੋਵੇ, ਅਟਲ; ਪਰਮਾਤਮਾ।

**ਅਛਲ** : ਜੋ ਛਲਿਆ ਨ ਜਾ ਸਕੇ; ਪ੍ਰਭੂ।

**ਅਛੇਦ** : ਜਿਸ ਦਾ ਛੇਦਨ ਨ ਹੋ ਸਕੇ; ਪ੍ਰਭੂ।

**ਅਜਰ** : ਜੋ ਚੀਜ਼ ਜਰੀ ਨ ਜਾ ਸਕੇ, ਜੋ ਚੀਜ਼ ਸਹਾਰੀ ਨ ਜਾ ਸਕੇ।

**ਅਜੂਨੀ** : ਜੋ ਜੂਨਾਂ ਵਿਚ ਨ ਆਵੇ, ਅਜਨਮਾ; ਪ੍ਰਭੂ।

**ਅਤੁਲ** : ਜੋ ਤੋਲਿਆ ਨ ਜਾ ਸਕੇ; ਜਿਸ ਦੇ ਬਰਾਬਰ ਹੋਰ ਕੋਈ ਨ ਹੋਵੇ; ਪਰਮਾਤਮਾ।

**ਅਤੋਲ** : ਜੋ ਤੋਲਿਆ ਨ ਜਾ ਸਕੇ; ਪ੍ਰਭੂ।

**ਅਥਾਹ** : ਜਿਸ ਦੀ ਥਾਹ ਨ ਪਾਈ ਜਾ ਸਕੇ, ਅਗਾਧ; ਪਰਮਾਤਮਾ।

**ਅਨਹਤ, ਅਨਹਦ, ਅਨਾਹਤ ਨਾਦ** : ਉਹ ਸ਼ਬਦ ਜੋ ਬਿਨਾ ਚੋਟ ਲਗਿਆਂ ਪੈਦਾ ਹੋਵੇ। ਗੁਰਬਾਣੀ ਵਿਚ ਇਹ ਨਾਦ ਸੁਣਨਾ ਕੰਨਾਂ ਦਾ ਵਿਸ਼ਾ ਨ ਹੋ ਕੇ ਨਾਮ-ਅਭਿਆਸੀ ਨੂੰ ਚਿਤ ਦੀ ਇਕਾਗ੍ਰਤਾ ਵਿਚ ਸੁਣਾਈ ਦਿੰਦਾ ਹੈ। ਸ਼ਾਂਤ ਅਤੇ ਟਿਕੇ ਹੋਏ ਮਨ ਨਾਲ ਕੀਤਾ ਗਿਆ ਨਾਮ-ਸਿਮਰਨ ਅਭਿਆਸੀ ਨੂੰ ਆਤਮ-ਮੰਡਲ ਦਾ ਸੰਗੀਤ ਸੁਣਨ ਦੇ ਸਮਰਥ ਕਰਦਾ ਹੈ।

**ਅਨਾਥ** : ਜਿਸ ਦਾ ਕੋਈ ਸੁਆਮੀ ਜਾਂ ਮਾਲਕ ਨਹੀਂ ਹੈ, ਦੀਨ, ਮੁਹਤਾਜ।

**ਅਨੰਤ** : ਜਿਸ ਦਾ ਅੰਤ ਨਹੀਂ ਹੈ, ਬੇਅੰਤ; ਪ੍ਰਭੂ।

**ਅਪਰੰਪਰ** : ਜਿਸ ਦੀ ਕੋਈ ਸੀਮਾ ਜਾਂ ਪਾਰ ਨਹੀਂ ਹੈ; ਕਰਤਾਰ।

**ਅਪਾਰ** : ਜਿਸ ਦਾ ਪਾਰ ਨਹੀਂ ਹੈ, ਬੇਅੰਤ; ਪਰਮਾਤਮਾ।

**ਅਬਿਗਤ** : ਜੋ ਵਿਅਕਤ ਨ ਕੀਤਾ ਜਾ ਸਕੇ, ਜੋ ਜਾਣਿਆ ਨ ਜਾ ਸਕੇ; ਪਰਮਾਤਮਾ।

**ਅਬਿਚਲ** : ਜੋ ਚਲਾਇਮਾਨ ਨ ਹੋਵੇ, ਸਥਿਰ; ਪ੍ਰਭੂ।

**ਅਬਿਨਾਸੀ** : ਜਿਸ ਦਾ ਕਦੇ ਨਾਸ਼ ਨਹੀਂ ਹੁੰਦਾ; ਪਰਮਾਤਮਾ।

**ਅਭੁਲ** : ਜੋ ਕਦੇ ਭੁਲਦਾ ਨਹੀਂ ਹੈ; ਪਰਮਾਤਮਾ।

**ਅਭੇਦ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਕਰਤਾਰ।

**ਅਭੇਵ** : ਜਿਸ ਦਾ ਭੇਦ ਨ ਪਾਇਆ ਜਾ ਸਕੇ; ਪਰਮਾਤਮਾ।

**ਅਭੈ** : ਜੋ ਭੈ-ਮੁਕਤ ਹੋਵੇ; ਪਰਮਾਤਮਾ।

**ਅਮਰ** : ਜੋ ਮਰਣ ਵਾਲਾ ਨ ਹੋਵੇ; ਪਰਮਾਤਮਾ।

Sri Satguru Jagjit Singh Ji eLibrary NamdhariElibrary@gmail.com